



# Sri Satguru Jagjit Singh Ji E-library

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana




ਸ੍ਰੀ ੧੦੮ ਹਜ਼ੂਰ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਮਹਾਰਾਜ

# ਵਡਪਰਤਾਪੀ

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ

# ਜੱਸ-ਜੀਵਨ

## ਦੂਜਾ ਭਾਗ

ਲੇਖਕ—

*ਤਰਨ ਸਿੰਘ 'ਵਹਿਮੀ'*

ਮਿਲਣ ਦਾ ਪਤਾ—

**ਸੰਤ ਤਰਨ ਸਿੰਘ 'ਵਹਿਮੀ' ਪਿੰਡ ਰਾਮਪੁਰ, ਡਾਕਘਰ ਅਮਰਾਸਰ ਵਡਾ,**
*ਤਹਿਸੀਲ ਸਰਸਾ, ਜ਼ਿਲਾ ਹਿਸਾਰ (ਹਰਿਆਣਾ)*
*ਤੇ ਨਾਮਧਾਰੀ ਮੇਲੇ*

ਪਹਿਲੀ ਵਾਰ— ਮਾਘ ੨੦੩੦ ਬਿਕ੍ਰਮੀ, ਜਨਵਰੀ ੧੯੭੪

ਪ੍ਰਕਾਸ਼ਕ : ਸਾਧੂ ਸਿੰਘ 'ਕਿਸਾਨ', ਬਲੀ ਸਿੰਘ
ਗੁਰਦੇਵ ਸਿੰਘ 'ਦੇਵ' ਗੁਰਮੁਖ ਸਿੰਘ
ਰਾਮਪੁਰ (ਬੂਢੀ ਮਾੜੀ)

ਛਾਪਕ : ਤੇਜਾ ਸਿੰਘ ਸੇਠੀ
ਤੇਜ ਪ੍ਰਿੰਟਿੰਗ ਪ੍ਰੈਸ
ਕਟੜਾ ਸ਼ੇਰ ਸਿੰਘ, ਅੰਮ੍ਰਿਤਸਰ

ਭੇਟਾ : ਪੰਦਰਾਂ ਰੁਪਏ



ਸਚ ਖੰਡ ਵਾਸੀ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ

ਪਹਿਲੀ ਵਾਰ— ਮਾਘ ੨੦੩੦ ਬਿਕ੍ਰਮੀ, ਜਨਵਰੀ ੧੯੭੪

ਪ੍ਰਕਾਸ਼ਕ : ਸਾਧੂ ਸਿੰਘ 'ਕਿਸਾਨ', ਬਲੀ ਸਿੰਘ
ਗੁਰਦੇਵ ਸਿੰਘ 'ਦੇਵ' ਗੁਰਮੁਖ ਸਿੰਘ
ਰਾਮਪੁਰ (ਬੁਢੀ ਮਾੜੀ)

ਛਾਪਕ : ਤੇਜਾ ਸਿੰਘ ਸੇਠੀ
ਤੇਜ ਪ੍ਰਿੰਟਿੰਗ ਪ੍ਰੈਸ
ਕਟੜਾ ਸ਼ੇਰ ਸਿੰਘ, ਅੰਮ੍ਰਿਤਸਰ

ਭੇਟਾ : ਪੰਦਰਾਂ ਰੁਪਏ

# ਸ ਮ ਰ ਪ ਨ

ਨਾਮਧਾਰੀ ਇਤਿਹਾਸ ਪ੍ਰੇਮੀ
ਸ੍ਰੀ ਮਹਾਰਾਜ
ਗੁਰਦਿਆਲ ਸਿੰਘ ਜੀ
ਨੂੰ

## ਏਸੇ ਕਲਮ ਤੋਂ

੧. ਨਦੇੜੋਂ ਬਾਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ
੨. ਨਦੇੜੋਂ ਬਾਦ ਦਸਮ ਗੁਰ ਦਰਸ਼ਨ
੩. ਇਤਿਹਾਸਕ ਕਾਵਿ-ਸੰਗ੍ਰਹਿ
੪. ਸਚਹੁ ਓਰੈ ਸਭੁ ਕੋ
੫. ਪੰਜ ਨਿਰਨੇ
੬. ਗੁਰ ਪ੍ਰਕਾਸ਼
੭. ਇੱਛਾ ਪੂਰਕ
੮. ਸੋਰਠ ਬੀਜਾ
੯. ਸਾਫ ਪਾਣੀ
੧੦. ਸੂਹੇਵਾ ਸਾਹਿਬ
੧੧. ਪ੍ਰੇਮ ਅੱਖਰ (ਪ੍ਰੈਸ ਵਿਚ)
੧੨. ਜੱਸ-ਜੀਵਨ ਹਿੱਸਾ ਤੀਜਾ ( ,, )
੧੩. ਅੱਖੀਆਂ ( ,, )

ਕਸੂਰ ਫੌਜੀ ਪਠਾਨ ਕੁਟੇ ਪੰ: ੧੦੦ ਤੇ

# ਤਤਕਰਾ

੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

## ਦੂਜੇ ਹਿਸੇ ਦੀ ਭੂਮਕਾ

ਮੈਂ ਮੁਢੋਂ ਮੰਦਾ ਮਨ ਮਰਜੀ ਦਾ ਮਹਾਂ ਤਮੂੰ,
ਸਮਾਂ ਗਮਾਂ ਮੁਸ਼ਕਲਾਂ ਦਾ ਮੇਰੇ ਤੇ ਬਮਾਹ ਰਿਹਾ ।
ਦੀਨ ਦਇਆਲ ਦਇਆ ਨਿਧ ਦਰਦੀ ਦਿਆਲ ਦਿਲ,
ਦੱਖ ਦੇਖ ਦੂਵ ਦੁਰਮਤੀਏ ਦੇ ਦਾ ਰਿਹਾ ।
ਵਡ-ਪ੍ਰਤਾਪੀ ਆਪ ਬਾਪ ਬਣ ਥਾਪਣਾ ਦੇ,
ਮੇਟ ਕੇ ਅਮਾਪ ਪਾਪ ਛਾਪ ਸਹੀ ਲਾ ਰਿਹਾ ।
ਵੇਖ ਅਸਚਰਜ ਹੋਵਾਂ ਅਤਿ ਉਚੀ ਸ਼ਾਨ ਤੇਰੀ,
ਕਿਥੇ ਮੈਂ 'ਵਹਿਮੀ' ਗੁਰ ਰਹਿਮ ਕੀ ਬਣਾ ਰਿਹਾ ।

ਸਾਹਿਬ ਕੀ ਸੇਵਕ ਰਹੇ ਸਰਨਾਈ ਸਦਾ,
ਗੁਰਵਾਕ ਦ੍ਰਿੜ੍ਹ ਕਰ ਰਿਹਾ ਗੁਰਸਰਨ ਹਾਂ ।
ਇਹ ਨਹੀਂ ਕਿ ਸਰਨ ਰਿਹਾਂ ਪਈ ਕੋਈ ਬਿਪਤਾ ਨਾ,
ਬਿਪਤਾ 'ਚ ਘਿਰਿਆ ਭੀ ਗਿਆ ਤੀਕ ਮਰਨ ਹਾਂ ।
ਗੁਰ ਮਿਹਰੋਂ ਕਿਸੇ ਔਖੋਂ ਹੁਸੜ ਨਾ ਦਿਲ ਢਾਹਿਆ,
ਬਿਪਤਾ ਨੂੰ ਹੱਢ ਲਾਹਣਾ ਸਿੱਖਿਆ ਜਰਨ ਹਾਂ ।
ਗੁਰ ਮਿਹਰੋਂ ਲਿਖ ਰਿਹਾ, ਦਿੱਤੀ ਵਡਿਆਈ ਗੁਰ,
ਤਾਹੀਂ ਅਨਤਰਨਾ ਮੈਂ ਹੋਇਆ ਜੋਗ ਤਰਨ ਹਾਂ ।

## ਮੇਰੀ ਬੰਸਾਵਲੀ

ਪਿੰਡ ਸਹਿੰਸਰਾ ਗੁਰਾਇਆ, ਜੋ ਰੋੜੀ ਸਾਹਿਬ ਗੁਰਦੁਆਰੇ ਤੋਂ ਤਿੰਨ ਮੀਲ ਲਹਿੰਦੇ ਤੇ ਗੁਜਰਾਂਵਾਲੇ ਤੋਂ ਤਿੰਨ ਮੀਲ ਚੜ੍ਹਦੇ। ਮੇਰਾ ਜਨਮ ਦਾ ਪਿੰਡ ਹਿੰਦੂ ਚੱਕ ਸਹਿੰਸਰੇ ਤੋਂ ਇਕ ਕੋਹ ਪਹਾੜ ਦੀ ਤਰਫ।

ਸਹਿੰਸਰਾ ਗੋਤ ਗੁਰਾਇਆ,
ਸਾਹੋ, ਚੂਹੜ, ਹਿੰਦੂ, ਆਕੀ, ਹਕੀਮ ਚੰਦ, ਗਜਾ ਸਿੰਘ, ਮੋਹਰ ਸਿੰਘ,
ਅਤਰ ਸਿੰਘ, ਦਿਆਲ ਸਿੰਘ, ਸੰਤ ਸਿੰਘ, ਤਰਨ ਸਿੰਘ

### ਤਰਨ ਸਿੰਘ

|

ਸਾਧੂ ਸਿੰਘ, ਬਲੀ ਸਿੰਘ, ਗੁਰਦੇਵ ਸਿੰਘ, ਗੁਰਮੁਖ ਸਿੰਘ।

### ਸਾਧੂ ਸਿੰਘ

|

ਗੁਰਬਖਸ਼ ਸਿੰਘ, ਹਰਜੀਤ ਸਿੰਘ, ਸੋਹਣ ਸਿੰਘ।

### ਬਲੀ ਸਿੰਘ

|

ਗੁਰਦੀਪ ਸਿੰਘ, ਗੁਰਭੇਜ ਸਿੰਘ,

### ਗੁਰਦੇਵ ਸਿੰਘ

|

ਮੋਹਣ ਸਿੰਘ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਵਡ ਪ੍ਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਦਾ

# ਜੱਸ - ਜੀਵਨ

## (ਦੂਜਾ ਭਾਗ)

## ਗੁਰਮੰਗਲ ਤੇ ਅਰਾਧਨਾ

ਬਿਲਾਵਲੁ ਮਹਲਾ ੫ ॥

ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪਰਗਾਸੁ ॥
ਤੁਮ੍ਹਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥੧॥

ਬਿਲਾਵਲੁ ਮਹਲਾ ੪ ॥ ਰਹਾਉ ॥

ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ਹਰਿ ਦੇਹੁ ਮਤੀ ਜਸੁ ਕਰਾ ॥
ਤੁਮ੍ਰੈ ਸੰਗਿ ਲਗੇ ਸੇ ਉਧਰੇ ਜਿਉ ਸੰਗਿ ਕਾਸਟ ਲੋਹ ਤਰਾ ॥ ੨ ॥

ਸਾਰਗ ਮਹਲਾ ੪ ॥

ਮੇਰਾ ਮਨੁ ਰਾਮ ਨਾਮਿ ਮਨੁ ਮਾਨੀ ॥
ਮੇਰੈ ਹੀਅਰੈ ਸਤਿਗੁਰਿ ਪ੍ਰੀਤਿ ਲਗਾਈ
ਮਨਿ ਹਰਿ ਹਰਿ ਕਥਾ ਸੁਖਾਨੀ ॥ ੧ ॥ ਰਹਾਉ ॥
ਦੀਨ ਦਇਆਲ ਹੋਵਹੁ ਜਨ ਊਪਰਿ
ਜਨ ਦੇਵਹੁ ਅਕਥ ਕਹਾਨੀ ॥

ਗੂਜਰੀ ਮਹਲਾ ੫ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥
ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥ ੧ ॥
ਪਿਤਾ ਮੇਰੋ ਬਡੋ ਧਨੀ ਅਗਮਾ ॥
ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥ ੧ ॥ਰਹਾਉ॥
ਸੁਖੀਅਨ ਮਹਿ ਸੁਖੀਆ ਤੂੰ ਕਹੀਅਹਿ ਦਾਤਨ ਸਿਰਿ ਦਾਤਾ ॥
ਤੇਜਨ ਮਹਿ ਤੇਜਵੰਸੀ ਕਹੀਅਹਿ ਰਸੀਅਨ ਮਹਿ ਰਾਤਾ ॥ ੨ ॥
ਸੂਰਨ ਮਹਿ ਸੂਰਾ ਤੂੰ ਕਹੀਅਹਿ ਭੋਗਨ ਮਹਿ ਭੋਗੀ ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥ ੩ ॥
ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥
ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥ ੪ ॥
ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥
ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥ ੫ ॥
ਨਾਮਨ ਮਹਿ ਤੇਰੋ ਪ੍ਰਭ ਨਾਮਾ ਗਿਆਨਨ ਮਹਿ ਗਿਆਨੀ ॥
ਜੁਗਤਨ ਮਹਿ ਤੇਰੀ ਪ੍ਰਭ ਜੁਗਤਾ ਇਸਨਾਨਨ ਮਹਿ ਇਸਨਾਨੀ ॥੬॥
ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥
ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥ ੭ ॥
ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥
ਸਾਧ ਸੰਗਿ ਨਾਨਕ ਜਸੁ ਗਾਇਓ ਜੋ ਪ੍ਰਭ ਕੀ ਅਤਿ ਪਿਆਰੀ ॥

ਸਾਰਗ ਮ: ੫ ॥

ਮੇਰੈ ਗੁਰਿ ਮੋਰੋ ਸਹਸਾ ਉਤਾਰਿਆ ॥
ਤਿਸੁ ਗੁਰ ਕੈ ਜਾਈਐ ਬਲਿਹਾਰੀ ਸਦਾ ਸਦਾ ਹਉ ਵਾਰਿਆ ॥ ੧ ॥ ਰਹਾਉ ॥
ਗੁਰ ਕਾ ਨਾਮੁ ਜਪਿਓ ਦਿਨੁ ਰਾਤੀ ਗੁਰ ਕੇ ਚਰਨ ਮਨਿ ਧਾਰਿਆ ॥
ਗੁਰ ਕੀ ਧੂਰਿ ਕਰਉ ਨਿਤ ਮਜਨੁ ਕਿਲ ਵਿਖ ਮੈਲੁ ਉਤਾਰਿਆ ॥੧॥
ਗੁਰ ਪੂਰੇ ਕੀ ਕਰਉ ਨਿਤ ਸੇਵਾ ਗੁਰੁ ਅਪਨਾ ਨਮਸਕਾਰਿਆ ॥
ਸਰਬ ਫਲਾ ਦੀਨ੍ਹੇ ਗੁਰਿ ਪੂਰੈ ਨਾਨਕ ਗੁਰਿ ਨਿਸਤਾਰਿਆ ॥

ਮਾਰੂ ਸੋਹਲੇ ਮਹਲਾ ੫ ॥

ਨਿਰਗੁਣ ਕਉ ਸੰਗਿ ਲੇਹੁ ਰਲਾਏ ॥
ਕਰਿ ਕਿਰਪਾ ਮੋਹਿ ਟਹਲੈ ਲਾਏ ॥

## ੧੯੭੮ ਸੰਮਤ ਦਾ ਆਰੰਭ

ਸਾਰਗ ਮਹਲਾ ੫

ਨਿਰਮਲ ਭਏ ਊਜਲ ਜਸੁ ਗਾਵਤ ਬਹੁਰਿ ਨ ਹੋਵਤ ਕਾਰੋ ॥
ਚਰਨ ਕਮਲ ਸਿਉ ਡੋਰੀ ਰਾਚੀ ਭੇਟਿਉ ਪੁਰਖੁ ਅਪਾਰੋ ॥
ਤੇਰੀ ਕੀਰਤਿ ਕਰਮ ਕਮਾਉ ॥

ਗੁਰਵਾਕ ਇਸ ਸਾਲ ਦੇ ਆਰੰਭ ਦਾ ਮੰਗਲ ਕਰ ਤੇ ਇਹਨਾਂ ਵਾਕਾਂ ਦਾ ਹੀ ਭਾਵ ਅੰਦਰ ਵਸਾ ਤੇ ਆਸਰਾ ਲੈ ੧੯੭੮ ਸਾਲ ਦਾ ਆਰੰਭ ਤੇ ਸਤਿਗੁਰੂ ਜੀ ਦਾ ਜੱਸ-ਜੀਵਨ ਲਿਖਦਾ ਹਾਂ।

ਇਸ ਗਰਜ ਨੂੰ ਕਿ ਮੈਂ ਭੀ ਇਹ ਗੁਰ ਜੱਸ ਊਜਲ ਕਰ ਕਿਵੇਂ ਮੈਲਾਂ ਭਰਿਆ ਨਿਰਮਲ ਹੋਵਾਂ ਤੇ ਫੇਰ ਕਾਲਾ ਹੋਣ ਦੇ ਸੁਭਾਉਂ ਬਚ ਜਾਵਾਂ ਤੇ ਇਹ ਗੁਰ ਕੀਰਤ ਦਾ ਕਰਮ ਕਰਦਾ ਰਵ੍ਹਾਂ।

## ਨਾਭੇ ਵਲੋਂ ਬੀੜ ਤੇ ਪਾਠ ਬੀੜ ਵਿਚ

ਸਤਿਗੁਰੂ ਜੀ ਪਾਸ ਮੁਕਤਸਰ ਭੀ ਕੁਝ ਨਾਭੇ ਦੇ ਰਾਜੇ ਵਲੋਂ ਸਰੀਰ ਪੁਜੇ ਤੇ ਬੀੜ ਮਠਾਤ੍ਰ ਤੇ ਕਾਰ ਇਕ ਭੇਟਾ ਕੀਤੀ। ਸਤਿਗੁਰੂ ਜੀ ਤੇ ਸਾਧ ਸੰਗਤ ਰਾਜੇ ਰਿਪੁਦਮਨ ਸਿੰਘ ਨਾਭੇ ਸੱਦੇ ਸੀ ਏਦੂੰ ਪਹਿਲਾਂ ਭੇਟਾ ਕੁਝ ਵਸਤਾਂ ਤੇ ਬਸਤ੍ਰ ਮਾਇਆ ਕੀਤੇ ਸੀ, ਤੇ ਸਤਿਗੁਰੂ ਜੀ ਪਾਸ ਅਰਜ ਕੀਤੀ ਸੀ, ਮੈਂ ਭੈਣੀ ਸਾਹਿਬ ਭੀ ਕਿਸੇ ਮੇਲੇ ਤੇ ਕੁਝ ਸਰੀਰ ਭੇਜਣੇ ਚਾਹੁੰਦਾ ਹਾਂ। ਤਾਂ ਸਤਿਗੁਰੂ ਜੀ ਕਿਹਾ ਸੀ, ਨਿਮਾਣੀ ਦੇ ਮੇਲੇ ਤੇ ਜਾਂ ਹੋਰ ਮੇਲੇ ਤੇ ਆਪ ਨੂੰ ਪਤਾ ਦੇਵਾਂਗੇ। ਇਸ ਹੋਲੇ ਤੇ ਇਹੋ ਕਿਹਾ ਸਤਿਗੁਰੂ ਜੀ ਭੈਣੀ ਸਾਹਿਬ ਮੇਲੇ ਤੇ ਨਹੀਂ ਆਉਣਾ। ਰਾਜੇ ਭਜਨ ਪੁਛਿਆ ਸੀ। ਟਿੱਕੇ ਦੇ ਜਨਮ ਬਾਦ ਸਾਧਾਂ ਤੋਂ। ਟਿੱਕੇ ਦਾ ਜਨਮ ੫ ਅੱਸੂ ੧੯੭੬ ਨੂੰ ਹੋਇਆ ਸੀ ਤੇ ਅੰਮ੍ਰਿਤ ਮਹਾਤਮਾ, ਮਾਈ ਹੁਕਮੀ ਵਰ੍ਹਿਆਂ ਵਾਲੀ ਸਮੇਤ ਸਾਧਾਂ ਜਾ ਛਕਾਇਆ ਸੀ, ਸਵਾ ਮਹੀਨੇ ਬਾਦ ਮਹਾਰਾਣੀ ਸਰੋਜਨੀ ਦੇਵੀ ਦੇ ਸੱਦੇ ਤੇ।

ਇਹ ਮਹਾਰਾਣੀ ਮੇਜਰ ਪ੍ਰੇਮ ਸਿੰਘ ਰਾਏਪੁਰੀਏ ਦੀ ਧੀ ਸੀ ਤੇ ਬੜੀ ਸਤਸੰਗਣ ਸੀ। ਮਾਈ ਹੁਕਮੀ ਵਰ੍ਹਿਆਂ ਵਾਲੀ ਤੇ ਕਿਸ਼ਨੋ ਖੰਨੇ ਦੀ ਤੇ ਗੁਰਦੇਈ ਖੁੱਡੀ ਦੀ ਰਲ ਕੀਰਤਨ ਕਰਦੀਆਂ ਸੀ। ਗੁਰਦੇਈ ਦੀ ਸਰੋਜਨੀ ਦੇਵੀ ਨਾਲ ਸਾਕਾਦਾਰੀ ਸੀ ਤੇ ਇਸ ਰਾਜਰਾਣੀ ਨੂੰ ਬੱਚੇ ਦੀ ਥੁੜ ਸੀ ਤੇ ਮਹਾਤਮਾ ਹੁਕਮੀ ਏਕ ਸਮੇਂ ਨਾਭੇ ਗਿਆਂ ਕਿਹਾ ਸੀ, ਤੂੰ ਬਾਰ੍ਹਵੇਂ ਸਤਿਗੁਰੂ ਜੀ ਦੀ ਧਾਰਨਾ ਕਰ ਪੁਤ੍ਰ ਹੋਵੇਗਾ। ਰਾਣੀ ਭਜਨ ਪੁਛਿਆ ਸੀ ਮਹਾਤਮਾ ਤੋਂ ਤੇ ਕਿਹਾ ਸੀ, ਪੁਤ੍ਰ ਹੋਏ ਸਭ ਭੇਟਾ ਪੂਜਾ ਭੈਣੀ ਸਾਹਿਬ ਦੀ ਕਰਾਂਗੇ।

ਗਰਭ ਹੋਏ ਰਾਜੇ ਮੇਮਾਂ ਤੋਂ ਪੇਟ ਸ਼ੀਸ਼ੇ ਨਾਲ ਵਿਖਾਇਆ। ਮੇਮਾਂ ਕਿਹਾ ਲੜਕੀ ਹੈ। ਮਹਾਤਮਾ ਕਹੇ ਲੜਕਾ ਹੈ, ਕਿਉਂਕਿ ਮਹਾਤਮਾ ਨੂੰ ਸਤਿਗੁਰੂ ਰਾਮ ਸਿੰਘ ਜੀ ਦਰਸਨ ਦੇ ਪੁੱਤਰ ਦਿਤਾ ਸੀ। ਮਹਾਤਮਾ ਕਿਹਾ ਸੀ ਮੈਨੂੰ ਤੇ ਲੋੜ ਨਹੀਂ ਤੇ ਬਚਨ ਹੋਇਆ ਸੀ ਕਿਸੇ ਰਾਜੇ ਨੂੰ ਦੇ ਦੇਹ। ਇਸ ਪ੍ਰਤੀਤ ਤੇ ਮਹਾਤਮਾ ਕਹਿੰਦੀ ਸੀ ਕਿ ਪੁਤ੍ਰ ਹੈ। ਟਿੱਕੇ ਜਨਮੇ ਤੇ ਰਿਪੁਦਮਨ ਸਿੰਘ ਅੰਮ੍ਰਿਤ

ਛਕਾਨ ਵਾਲੇ ਦਿਨ ਸਭ ਨੂੰ ਟਿਕੇ ਦਾ ਦਰਸ਼ਨ ਕਰਾ ਕਿਹਾ, ਦੇਖੋ ਮੇਮਾਂ ਦਾ ਹਿਸਾਬ ਗ਼ਲਤ ਹੋਇਆ ਮਹਾਤਮਾ ਦਾ ਬਚਨ ਪੂਰਾ ਹੋਇਆ ਹੈ।

ਟਿਕੇ ਦੀ ਖੁਸ਼ੀ ਵਿਚ ਰਾਜੇ ਦੀ ਭੇਟਾ ਭੈਣੀ ਸਾਹਿਬ ਦੇ ਨਾਮ ਕੀਤੀਆਂ ਵਸਤਾਂ ਕਾਰ ੫੫ ਹਜ਼ਾਰ ਦੀ ਤੇ ਭੈਣੀ ਸਾਹਿਬ ਦੀਆਂ ਗਊਆਂ ਜੋਗ ਤੇ ਬਾਲਣ ਲੱਹ ਦੇ ਜੰਗ ਬੀੜ, ਸੁਣ ਸਿੰਘ ਸਭੀਆਂ ਦੀਆਂ ਅਖਬਾਰਾਂ ਰੌਲਾ ਪਾਇਆ ਕਿ ਰਿਪੁਦਮਨ ਸਿੰਘ* ਨਾਮਧਾਰੀ ਹੋ ਗਿਆ ਹੈ। ਅੰਗਰੇਜ਼ਾਂ ਨੂੰ ਰਾਜੇ ਦੇ ਵਿਰੁਧ ਕੁਝ ਸਿਖਾਇਆ ਭੀ। ਪਰ ਰਾਜੇ ਕਿਹਾ, ਕੁਝ ਪ੍ਰਵਾਹ ਨਹੀਂ। ਤੇ ਸਤਿਜੁਗ ਵਿਚ ਕਵਿਤਾ ਛਪੀ।

"ਨਾਮਧਾਰੀ ਹੁੰਦਿਆਂ ਦੋਸ ਨਹੀਂ ਕੋਈ ਪਾਪ ਨਹੀਂ,
ਭੈਣੀ ਸਾਹਿਬ ਵਾਲੀ ਮੈਂ ਲੋਹ ਦਾ ਪੁਜਾਰੀ ਹਾਂ।
ਲਖ ਵਾਰੀ ਆਖਨਾ ਹਜ਼ਾਰ ਵਾਰੀ ਆਖਨਾ ਮੈਂ,
ਪੱਕਾ ਨਾਮਧਾਰੀ ਹਾਂ ਮੈਂ ਪੱਕਾ ਨਾਮਧਾਰੀ ਹਾਂ।"

ਥੋੜੇ ਦਿਨਾਂ ਲਈ ਕਾਰ ਦੇ ਨਾਲ ਡਰਾਈਵਰ ਭੀ ਇਕ ਦੁੰਮਨ ਸਿੰਘ ਨਾਮੀ ਭੇਜਿਆ ਰਾਜੇ।

ਹੋਲੇ ਦੇ ਭੋਗ ਬਾਅਦ ਦੋਰਾ ਸਤਿਗੁਰੂ ਜੀ ਦਾ ਰੁਪਾਣੇ, ਖੂਨ੍ਹਣਾ, ਮੁਰਾਦਵਾਲੇ, ਭੇਡ ਵਾਲੀ ਨੀਲਿਆਂ ਵਾਲੇ, ਚੇਤ੍ਰ ਚੋਂਦੇ ਵਡ ਤੀਰਥ ਪੁਜੇ ਤੇ ਕੁਝ ਅਖੰਡ ਪਾਠ ਤੇ ਕੁਝ ਸਾਧਾਰਨ ਪਾਠਾਂ ਦੇ ਭੋਗ ਪਾਏ। ਹਵਨ ਕੀਤਾ। ਰਿਆਸਤ ਬਹਾਵਲਪੁਰ ਦੀ ਸੰਗਤ ਦੀ ਅਰਜ਼ ਤੇ ਕਈ ਨਗਰੀਂ ਦਰਸ਼ਨ ਦੇ ਬੀਕਾਨੇਰ ਦਾ ਦੌਰਾ ਕਰਦੇ ਸਤਿਗੁਰੂ ਜੀ ਭੈਣੀ ਸਾਹਿਬ ਆਏ। ਵੈਸਾਖੀ ਤੇ ਅੰਮ੍ਰਿਤਸਰ ਦਰਸ਼ਨ ਦਿਤੇ। ਤੇ ਕੁਝ ਪਾਠਾਂ ਦੇ ਭੋਗ ਪਾਏ। ਇਸ ਸਾਲ ਪਾਠਾਂ ਦੇ ਭੋਗਾਂ ਦੇ ਖਿਆਲੋਂ ਨਿਮਾਣੀ ਦਾ ਮੇਲਾ ਕੁਝ ਅਗੇ ਪਾਇਆ। ਸਤਿਜੁਗ 'ਚ ਛਪਵਾਇਆ। ਪੰਜ ਹਾੜ ਤੋਂ ਦਸ ਹਾੜ ਤਕ ਕੀਤਾ।

ਬੀੜ ਵਿਚ ਪਾਠ ਸਤਿਗੁਰੂ ਜੀ ਆਪਣੇ ਵਲੋਂ ਤੇ ਸੰਗਤ ਵਲੋਂ ਆਏ ਪਦਾਰਥ ਵਲੋਂ ਟੋਰੇ ਸੀ। ਇਸ ਭੈਣੀ ਸਾਹਿਬ ਦੇ ਮੇਲੇ ਤੇ ਹਵਨ ਤੇ ਭੋਗਾਂ ਦੇ ਮੇਲੇ ਤੇ ਨਾਭੇ ਦੇ ਰਾਜੇ ਵਲੋਂ ਬਹੁਤ ਅਹਿਲਕਾਰ ਭੀ ਆਏ ਤੇ ਭੇਟਾ ਭੀ ਆਈ। ਭਾਵੇਂ ਬੀੜ ਵਿਚ ਵਸੇਂ, ਤੇ ਪਾਠ ਹੋ ਰਹੇ ਸੀ ਤੇ ਕਾਰ ਤੇ ਭੀ ਸਤਿਗੁਰੂ ਜੀ ਦੂਰ ਨੇੜੇ ਜਾ ਦਰਸ਼ਨ ਦੇਂਦੇ ਸੀ, ਪਰ ਆਮ ਸੰਗਤ ਵਿਚ ਬਿਨਾਂ ਸਤਿਜੁਗ ਦੇ ਪਾਠਕਾਂ ਨੂੰ ਕੋਈ ਪਤਾ ਨ ਸੀ। ਇਸ ਲਈ ਮੇਲੇ ਤੇ ਸਭ ਸੁਣਾਇਆ ਸੀ।

ਸੁਰਮੁਖ ਸਿੰਘ ਜੀ ਭੋਮਾ ਵਡਾਲਾ ਜ਼ਿਲਾ ਅੰਮ੍ਰਿਤਸਰ ਦੇ ਇਸ ਕਾਰ ਦੇ ਪਹਿਲੇ ਡਰਾਈਵਰ ਸਤਿਗੁਰੂ ਜੀ ਰਖੇ ਸੀ। ਜੋ ਹੁਣ ਨਾਮਧਾਰੀ ਕਾਲੋਨੀ ਦਿਲੀ ਵਿਚ ਰਹਿੰਦੇ ਹਨ ਤੇ ਇਹ ਬਬੇ ਨੰਦਾਂ ਦੇ ਪੁਤ੍ਰ ਹਰਨਾਮ ਸਿੰਘ ਜੀ ਦੀ ਬੀਬੀ ਰਾਜਿੰਦਰ ਕੌਰ ਨਾਲ ਵਿਆਹੇ ਹਨ। ਇਹਨਾਂ ਦੇ ਵਡੇ ਸੰਤ ਵਸਾਖਾ ਸਿੰਘ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਰਖ ਲੋਹੇ ਦੇ ਗੜਵੇ ਤੇ ਪਊਏ ਬਨਾਉਣੇ ਦਸੇ

---

*੨੫ ਮਾਘ ਸੰਮਤ ੧੯੮੩ ਨੂੰ ਇਸ ਨੇ ਹਜ਼ੂਰ ਸਾਹਿਬ ਜਾ ਅੰਮ੍ਰਿਤ ਛਕ ਗੁਰਚਰਨ ਸਿੰਘ ਨਾਮ ਰਖਾਇਆ ਸੀ। ਰਾਜ ਤਿਆਗ ੨੫ ਹਾੜ ੧੯੯੦ ਨੂੰ ਇਸ ਨੂੰ ਕਰਨਾ ਪਿਆ ਸੀ ਅੰਗਰੇਜ਼ ਦੀ ਕੂਟਲਨੀਤੀ ਕਰ। ਪੱਜ ਸਰਕਾਰ ਪਾਇਆ ਸੀ ਇਹ ਅਕਾਲੀਆਂ ਦਾ ਪੱਖੀ ਹੈ। ਦੁਬਿਧਾ ਪਟਿਆਲੇ ਦੀ ਵਿਚ ਛੂਠਾ ਹੈ। ਅਸਲੀਅਤ ਇਹ ਸੀ ਕਿ ਇਹ ਧਾਰਮਕ ਖਿਆਲਾਂ ਵਾਲਾ ਸੀ ਜੋ ਅੰਗਰੇਜ਼ਾਂ ਨੂੰ ਨ ਭਾਉਂਦਾ ਸੀ।

ਸੀ ਤੇ ਇਹਨਾਂ ਵਸਾਖਾ ਸਿੰਘ ਜੀ ਦੇ ਚੰਗੇ ਸੁਭਾ ਤੇ ਖੁਸ਼ ਹੋ ਸਤਿਗੁਰ ਜੀ ਵਰ ਦਿਤਾ ਸੀ। ਇਸ ਵਸਾਖਾ ਸਿੰਘ ਦਾ ਦਰਸ਼ਨ ਸੌ ਸਿਖ ਦੇ ਸਮਾਨ ਹੈ। ੧੦੦ ਸਿਖ

ਭੈਣੀ ਸਾਹਿਬ ਇਸ ਮੇਲੇ ਤੇ ਵਡਾ ਹਵਨ ਕੁੰਡ ਬਣਾ ਦੋ ਧਾਰਾਂ ਘਿਉ ਦੀਆਂ ਪੈਂਦੀਆਂ ਸੀ ਤੇ ਕਦੇ ਕਦੇ ਜਲ ਦੀ ਧਾਰਾ ਦਾ ਛਟਾ ਭੀ ਪੈਂਦਾ ਸੀ। ਲਕੜੀ ਬੇਰੀ ਜਾਂ ਪਲਾਸ ਦੀ ਪੈਂਦੀ ਸੀ। ਹਵਨ ਦੀ ਸਮਗ੍ਰੀ—੧. ਗਿਰੀ ਖੋਪਾ, ੨. ਸੰਗੀ, ੩. ਬਦਾਮ, ੪. ਛੁਹਾਰੇ, ੫. ਇਲਾਚੀ ਛੋਟੀ, ੬. ਲੌਂਗ, ੭. ਚੰਦਨ ਸੁਰਖ, ੮. ਚਿਤ੍ਰਾ, ੯. ਕੇਸਰ, ੧੦. ਕਸਤੂਰੀ, ੧੧. ਮੁਥਰਾ, ੧੨. ਛੜ, ੧੩. ਇੰਦ੍ਰ ਜੌਂ, ੧੪. ਸੰਧੂਰ, ੧੫. ਮੁਸ਼ਕ ਕਾਫੂਰ, ੧੬. ਗੁਗਲ, ੧੭. ਦੇਸੀ ਜੌਂ, ੧੮. ਤਿਲ, ੧੯. ਭੋਜ ਪਤ੍ਰ, ੨੦. ਖੰਡ ਦੇਸੀ, ੨੧. ਚੰਦਨ ਸਫੇਦ, ੨੨. ਘਿਓ, ਇਹ ਵਸਤਾਂ ਰਲਾ ਕੁਟ ਜਮ੍ਹਾਂ ਰਖੀਆਂ ਸੀ। ਜੋ ਕੜਛ ਨਾਲ ਪੈਂਦੀਆਂ ਸੀ ਤੇ ਸਾਬਤ ਨਰੇਲ ਕਪੜੇ ਖਦਰ ਦੇ ਧੋਤੇ 'ਚ ਲਪੇਟ ਪਾਂਦੇ ਸੀ। ਬਹੁਤ ਅਵਾਜ਼ੇ ਉਠਦੇ ਸੀ।

ਅੰਤਲੇ ਦਿਨ ਹਵਨ ਦੇ ਸਾਥ ਅੰਮ੍ਰਿਤ ਭੀ ਪੰਜ ਬਾਣੀਆਂ ਜਪੁ, ਜਾਪੁ,ਸਵਈਏ,ਪੰਜ ਵਾਰ, ਸਰਾਵਗ ਸੁਧ, ਅਨੰਦ ਸਾਹਿਬ ਸਾਰਾ ਤੇ ਚੋਪਈ ਪੁਨ ਰਾਛਸ ਤੋਂ ਲੈ ਅੜਿਲ ਤਕ ਪੜ੍ਹ ਪੰਜਾਂ ਸਿੰਘਾਂ ਬਣਾਇਆ ਸੀ ਤੇ ਹੋਕਾ ਦਿਤਾ ਸੀ, ਜਿਨ੍ਹਾਂ ਸਿਖ ਸਜਣਾ ਹੋਵੇ, ਭਜਨ ਪੁਛੇ, ਅੰਮ੍ਰਿਤ ਛਕੇ, ਕਛਹਿਰੇ ਧਾਰਨ ਕਰੇ। ਬਹੁਤ ਸਰਕਾਰੀ ਲੋਕਾਂ ਨਾਭੇ ਵਲੋਂ ਆਇਆਂ, ਤੇ ਮੇਲਾ ਦੇਖਣ ਆਇਆਂ ਭਜਨ ਪੁਛਿਆ ਤੇ ਅੰਮ੍ਰਿਤ ਭੀ ਛਕਿਆ। ੭੦੦ ਅਖੰਡ ਤੇ ਦੋ ਸੌ ਸਧਾਰਨ ਭੋਗ ਪਏ ਇਸ ਮੇਲੇ ਤੇ ਦਸ ਹਾੜ ਦੇ।

## ੧੯੧੮ ਬਿ:

ਨਾਭੇ ਵਾਲੇ ਰਾਜੇ ਵਲੋਂ ਆਈਆਂ ਵਸਤਾਂ ਕਾਰ ਤੇ ਬੀੜ ਤੇ ਹੋਰ ਬਸਤ੍ਰਾਂ ਆਦ ਤੇ ਟਿੱਕੇ ਦੇ ਜਨਮ ਤੇ ਮਹਾਤਮਾ ਹੁਕਮੀ ਦੇ ਵਰਤੇ ਮੇਮਾਂ ਦੇ ਲੜਕੀ ਕਹਿਣ ਦੀ ਸਭ ਵਾਰਤਾ ਸਾਧ ਸੰਗਤ ਵਿਚ ਸੁਣਾਈ ਗਈ ਤੇ ਕਿਹਾ ਕਿ ਹੁਣ ਅਗੋਂ ਉਸ ਬੀੜ ਵਿਚ ਨੇਮ ਚਾਲੀਆਂ ਤੇ ਪਾਠ ਭੀ ਹੋਣਗੇ*ਤੇ ਹਰ ਅੰਮ੍ਰਿਤ ਛਕਣ ਤੇ ਭਜਨ ਪੁਛਣ ਵਾਲੇ ਨੂੰ ਮਰਜਾਦਾ ਦਸ ਦਿਤੀ ਗਈ। ਮਾਸ, ਸ਼ਰਾਬ ਨਹੀਂ ਪੀਣਾ ਖਾਣਾ, ਹੁੱਕਾ ਤੇ ਮੁੰਡਣ ਨਹੀਂ ਕਰਨਾ, ਨਾਮ ਦਾਨ ਇਸ਼ਨਾਨ ਦੇ ਧਾਰਨੀ ਰਹਿਣਾ, ਤੇ ਅੰਗਰੇਜ਼ ਦੇ ਸਕੂਲਾਂ ਕਚਹਿਰੀਆਂ ਵਸਤਾਂ ਆਦ ਦਾ ਨਾ-ਮਿਲਵਰਤਨ ਰਖਣਾ। ਪਰਾਇਆ ਹੱਕ ਨਹੀਂ ਵਰਤਨਾ, ਲੈਣਾ।

ਸਤਿਗੁਰੂ ਜੀ ਬੀੜ ਵਿਚ ਇਹ ਪਾਠ ਪਹਿਲੀ ਜੇਠ ਦੀ ਜਿਨ੍ਹਾਂ ਦੇ ਭੋਗ ਪਾਏ ਸੀ, ਕੱਖਾਂ ਦੀਆਂ ਕੁਲੀਆਂ ਪਾ ਅਰੰਭੇ ਸੀ। ਸੰਤ ਆਲਾ ਸਿੰਘ ਜੀ ਅਜੇ ਨ ਅਪੜੇ ਸੀ। ਸੰਤ ਮੋਹਣ ਸਿੰਘ ਜੀ। ਸਤਿਗੁਰੂ ਜੀ ਇਕ ਪਾਠੀ ਆਪ ਤੇ ਦੂਜੇ ਅਨੋਖ ਸਿੰਘ ਜੀ ਰਿਖੀ ਵਰਨ। ਤੀਜੇ ਰਣਧੀਰ ਸਿੰਘ ਜੀ ਕਿਆਮਪੁਰ, ਜੱਸਾ ਸਿੰਘ ਸ਼ਰੋਮਣੀ ਲੇਈਆਂ, ਜ਼ਿਲਾ ਅੰਮ੍ਰਿਤਸਰ ਹੀ, ਤੇ ਕੁਝ ਸੇਵਕ ਘੋੜਿਆਂ ਵਾਲਿਆਂ 'ਚੋਂ ਲਏ ਪੋਥੀ ਪੜ੍ਹਨ ਤੇ ਲੰਗਰ ਪਹਿਰੇ ਲਈ। ਫੇਰ ਸੰਤਾਂ ਦੇ ਜਥੇ ਪੁਜੇ ਤੇ ਹੋਰ ਗ੍ਰੰਥ

*ਪਰ ਉਹ ਸਹਿਜੇ ਸਹਿਜੇ ਹੋਣਗੇ, ਜਿਵੇਂ ਜੇਠੋਂ ਲੈ ਇਹ ਇਕ ਰਸ ਹੋਏ ਹਨ ਨਹੀਂ ਹੋਣਗੇ।

ਸਾਹਿਬ ੨–੩ ਖੋਲ੍ਹੇ। ਕੂਲ ਕੀਤੇ ਆਪ ਤੇ ਨਾਮਧਾਰੀ ਸੰਗਤ ਪੰਥ ਦੀ ਗਿਣਤੀ ਦੇ ਮੇਲੇ ਤੇ ਅਰਦਾਸਾ ਕੀਤਾ।

ਅਗੋਂ ਸੌਣ ਤੇ ਭਾਦਰੋਂ ਆਪਣਾ ਚਾਹਲੀਆ ਨਿਤਨੇਮ ਸਤਿਗੁਰੂ ਜੀ ਬੀੜ ਵਿਚ ਹੀ ਕੱਖਾਂ ਦੀਆਂ ਛੰਨਾਂ ਛੱਪਰਾਂ ਵਿੱਚ ਅਰੰਭਿਆ। ਸੰਤ ਆਲਾ ਸਿੰਘ ਜੀ ਤੇ ਸੰਤ ਮੋਹਣ ਸਿੰਘ ਜੀ ਦੇ ਜਥੇ ਸਮੇਤ। ਮਾਤਾ ਭੂਪਿੰਦਰ ਕੋਰ ਜੀ ਵਖ ਛਪਰੀ ਵਿਚ ਨੇਮ ਕਰਦੇ। ਤੇ ਸਾਧ ਸੰਗਤ ਦੇ ਭਾਂਡੇ ਮਾਂਜਦੇ। ਕਥਾ ਸਤਿਗੁਰੂ ਜੀ ਸੰਤੋਖ ਸਿੰਘ ਜੀ ਦੇ ਲਿਖੇ ਪੁਸਤਕ ਦੀ ਕਰਦੇ ਜਾਂ ਰਾਮਾਇਣ ਦੀ ਕਰਦੇ ਸਭ ਅਠੀਂ ਪਹਿਰੀਂ ਪ੍ਰਸ਼ਾਦ ਛਕਦੇ ਪਿਛਲੀ ਰਾਤ ਇਸ਼ਨਾਨ ਕਰ ਤਪ ਕਰਦੇ। ਸਵਾਏ ਜਲ ਪ੍ਰਸ਼ਾਦ ਤੇ ਭਜਨ ਬਾਣੀ ਕਰਨ ਦੇ ਜਾਂ ਹੁਕਮਨਾਮਿਆਂ ਦੇ ਪਾਠ ਤੇ ਸ਼ਬਦ ਵਿਚਾਰ, ਹੋਰ ਆਹਰ ਨਾ ਰਖਦੇ। ਸਾਹਿਬਜ਼ਾਦੇ ਜਗਜੀਤ ਸਿੰਘ ਜੀ ਇਸ ਸਮੇਂ ਮਾਤਾ ਜੀ ਦੀ ਗੋਦ 'ਚ ਸੀ ਤੇ ਸਾਧ ਸੰਗਤ ਦੀ ਧੂੜ 'ਚ ਲੇਟਦੇ ਸੀ।

ਉਚੇਚਾ ਸੱਦਾ ਦੇ ਇਸ ਚਾਹਲੀਏ ਨੇਮ ਵਿਚ ਸੰਤ ਕਿਲੇ ਵਾਲਿਆਂ ਹਰਨਾਮ ਸਿੰਘ ਜੀ ਨੂੰ ਭੀ ਸਤਿਗੁਰੂ ਜੀ ਸੱਦਿਆ ਸੀ। ਕਿਉਂਕਿ ਇਹ ਸੰਤ ਜੀ ਬੜੇ ਤਪ ਤੇ ਸਾਧਨਾਂ ਵਾਲੇ ਸੀ, ਇਹ ਆਪਣੇ ਨਗਰ ਦੇ *ਸੰਤ ਭੂੰਡਾ ਸਿੰਘ ਤੋਂ ਭਜਨ ਪੁਛ ਤੇ ਮੂਲਾ ਸਿੰਘ ਜੀ ਦੀ ਸੰਗਤ ਕਰ ਫੇਰ ਸੰਤ ਕੇਸਰ ਸਿੰਘ ਜੀ 'ਚੁਪ' ਦੀ ਸੰਗਤ ਗਿਲੀਂ ਕਰ ਐਸੇ ਅਡੋਲ ਤੇ ਮਗਨ ਕਿਰਤੀ ਵਾਲੇ ਹੋਏ ਰਹੇ ਸੀ। ਕਿ ਭੈਣੀ ਸਾਹਿਬ ਭੀ ਕੁਝ ਚਿਰ ਆ ਲੰਗਰ ਦੀ ਸੇਵਾ ਕੀਤੀ ਤੇ ਫੇਰ ਕਿਲੇ ਤੇ ਗੁਰੂ ਚੱਕ ਤੇ ਮਾਂਗੇ ਸਿਖਾਣੀ ਆਦ ਅੰਦਰੀਂ ਵੜ ਇਕ ਰਸ ਬੰਦਗੀ ਕਰ ਮਸਤ ਹੋਏ ਰਹੇ ਸੀ। ਘਰ ਬਾਹਰ ਦੀ ਸੁਧ ਭੁਲ ਦੇਹ ਦੀ ਸੋਝੀ ਤੋਂ ਭੀ ਪਰ੍ਹੇ ਹੋਏ ਰਹੇ ਸੀ। ਗਰਮੀਆਂ ਦੀ ਬਹਾਰੇ ਨੰਗੀ ਪੈਰੀਂ ਤੇ ਪਿੰਡੇ ਪਪੋਲੀਆਂ 'ਚ ਦੋੜਦੇ ਕੜਕਦੀ ਦੁਪਹਿਰੇ ਪਿੜ ਬੰਨ੍ਹ ਚੱਕਰ ਲਾਂਦੇ ਮਸਤ ਹੋ ਡਿਗਦੇ ਤੇ ਫੇਰ ਉਠ ਦੋੜ ਜਾਂਦੇ ਕਈ ਦਿਨ ਨਾ ਕੁਝ ਪੀਂਦੇ ਨਾ ਖਾਂਦੇ। ਸਮਸੇ,ਮਦਾਰ, ਵਰਨੀ ਵੀ ਕੱਈ ਵਾਰ ਕਈ ਕਈ ਦਿਨ ਆਏ ਰਹਿੰਦੇ। ਸੰਤ ਆਲਾ ਸਿੰਘ ਜੀ ਇਹਨਾਂ ਦੇ ਵਡੇ ਸ਼ਰਧਾਲੂ ਰਹੇ ਕਿ ਵਰਨਾਂ ਤੋਂ ਹੱਥੀਂ ਚਕੀ ਨਾਲ ਆਟਾ ਪੀਹ ਕਿਲੇ ਊਠ ਤੇ ਲੱਦ ੪੫ ਕੋਹਾਂ ਜਾ ਸੰਤਾਂ ਦੇ ਚਲਦੇ ਲੰਗਰ ਵਿਚ ਜਾ ਪਾਂਦੇ। ਸੰਤ ਜੀ ਮਸਤੀ ਆਈ ਸਭ ਵਹੀਆਂ ਪਾੜ ਕੰਠੇ ਵੇਚ ਗਹਿਣੇ ਪਾ ਸਾਧ ਸੰਗਤ ਨੂੰ ਛਕਾ ਦਿਤੇ ਸੀ ਤੇ ਹੋਸ਼ ਆਈ ਸਮੇਂ ਪ੍ਰਮੇਸ਼ਰ ਨੇ ਉਹਨਾਂ ਸ਼ਾਹੂਕਾਰਾਂ ਨੂੰ ਪ੍ਰੇਰ ਕੰਠੇ ਮੁਫਤ ਵਾਪਸ ਕਰਾਏ ਸੀ। ਇਹ ਹੁਣ ਆਪਣੀ ਉਹਨੀਂ ਘਰੀਂ ਵਸਦੇ ਸੀ ਤੇ ਉਥੋਂ ਹੀ ਆਏ ਸੀ ਸਮੇਤ ਆਪਣੇ ਸਾਥੀ ਕੁਝ ਸਾਧਾਂ ਦੇ।

ਸਤਿਗੁਰ ਜੀ ਆਪਣੀ ਕਾਰ ਭੇਜ ਗੁਬਿੰਦ ਗੜ੍ਹੋਂ ਸੰਤ ਜੀ ਨੂੰ ਸਾਧਾਂ ਸਮੇਤ ਬੀੜ ਵਿਚ ਲਿਆਂਦਾ ਸੀ ਤੇ ਬੜੇ ਆਦਰ ਨਾਲ ਅਡਰਾ ਛੱਪਰ ਤੇ ਸੁਖ ਅਸਥਾਨ ਦਿਤਾ ਸੀ ਜੋ ਸਾਧਾਂ ਤੋਂ ਸੰਤਾਂ ਜੋਗ ਰੀਝ ਨਾਲ ਬਣਵਾਇਆ ਸੀ।

ਸੰਤ ਮੋਹਣ ਸਿੰਘ ਜੀ ਮੌਜ ਨਾਲ ਕਈ ਵਾਰ ਕਲੇ ਨਿਰਤ ਕਰਦੇ ਸੰਤ ਆਲਾ ਸਿੰਘ ਜੀ ਇਕੱਲੇ ਕਈ ਵਾਰ ਸਬਦ ਤੇ ਸੁਰ ਦੇ ਸੁਆਦ 'ਚ ਪੈ ਰਹਿੰਦੇ।

---

*ਭੂੰਡਾ ਸਿੰਘ ਜੀ ਇਹ ਮਸਤਾਨੇ ਨਾ ਸੀ, ਪਹਿਲੇ ਹੋਏ ਬਿਰਧ ਸਾਧੂ ਸੀ ਸਤਿਜੁਗ ਦੀ ਸੇਵਾ ਦੂਜੇ ਮਸਤਾਨੇ ਕੀਤੀ ਸੀ।

ਮਨ ਕਾ ਜੀਉ ਪਵਨੁ ਪੱਤਿ-ਦੇਹੀ ਮੈਂ ਨੇਉ ਸਮਾਗਾ -



ਮਨ ਮੈਂ ਮਨੂਆਂ-ਚਿਤ ਮੈਂ ਚੀਤਾ-ਐਸੇ ਹਰਿ ਕੇ ਲੋਗ ਅਤੀਤਾ

"ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥"

ਦੀ ਮੌਜ ਮਾਣੀਦੀ। ਕਦੀ ਰਲ ਸਾਧ ਕੀਰਤਨ ਕਰਦੇ ਕਦੇ ਅਡ ਅਡ ਬੈਠ ਚੌਂਕੜੇ ਲਾ ਚੋਖਾ ਚੋਖਾ ਚਿਰ ਬੈਠਣ ਦਾ ਸ਼ਬਦ ਗੁਰ ਮੰਤਰ ਦਾ ਅਭਿਆਸ ਸੁਆਸ ਸੁਆਸ ਦਾ ਸੁਾਦ ਲੈਂਦੇ। ਜਿਸ ਨੂੰ ਬਹੁਤ ਰਸ ਬਣਦਾ ਉਹ ਕਈ ਵਾਰੀ ਕਈ ਕਈ ਦਿਨ ਚੁਪ ਗੜੁਪ ਭੀ ਰਹਿੰਦਾ। ਕਈਆਂ ਦਾ ਅਜਪਾ ਜਾਪ ਹੀ ਹੁੰਦਾ। ਅਰਥਾਤ ਬਿਨਾ ਜਤਨ ਕੀਤੇ ਆਪੇ ਭਜਨ ਹੁੰਦਾ ਤੇ ਸੁਆਦ ਮੁਗਧ ਹੋ ਰਹਿੰਦੀ ਬਿਰਤੀ।

ਸਤਿਗੁਰੂ ਜੀ ਦਾ ਤੇ ਸੰਤ ਹਰਨਾਮ ਸਿੰਘ ਜੀ ਕਿਲੇ ਵਾਲਿਆਂ ਦਾ ਇਕ ਦਿਨ ਇਕ ਤੁਕ ਦੇ ਅਰਥ ਤੇ ਮਤਭੇਦ ਹੋਇਆ ਪਰ ਦੋਤਰਫੀ ਸਮਾਈ ਕਰ ਵਿਚੇ ਵਿਚਾਰ ਛਡ ਅਡ ਅਡ ਸਥਾਨਾਂ ਤੇ ਚਲੇ ਗਏ। ਕਿਉਂ ਕਿ ਭਜਨ, ਰਸ ਤੇ ਵਿਚਾਰ ਲਈ ਹੀ ਚਰਚਾ ਹੁੰਦੀ ਸੀ ਜਦ ਹੋਰ ਸੁਰਤ ਹੋਵੇ ਤਾਂ ਤੁਰਤ ਤਿਆਗ ਦੇਂਦੇ ਸੀ। ਸੰ: ਹਰਨਾਮ ਸਿੰਘ ਕਿਲੇ ਵਾਲਿਆਂ ਦੀ ਬੇ ਮੁਖੀ

ਇਕ ਦਿਨ ਸਤਸੰਗ ਦੇ ਬਚਨ ਹੁੰਦਿਆਂ ਸਤਿਗੁਰੂ ਜੀ ਬੜੇ ਮਿਠੇ ਸੁਭਾ ਬੋਲ ਸੰਤ ਹਰਨਾਮ ਸਿੰਘ ਜੀ ਨੂੰ ਕਿਹਾ ਮੈਂ ਸੁਣਿਆ ਹੈ ਤੁਸੀਂ ਗੁਰੂ ਹਰੀ ਸਿੰਘ ਜੀ ਦਾ ਅਰਦਾਸੇ ਵਿਚ ਨਾਮ ਨਹੀਂ ਲੈਂਦੇ। ਸੰਤ ਜੀ ਉਤਰ ਦਿਤਾ ਜਦ ਸਤਿਗੁਰੂ ਰਾਮ ਸਿੰਘ ਜੀ ਅਜੇ ਦੇਹ ਕਰ ਕੇ ਹਨ ਤੇ ਔਣਾ ਹੈ ਤਾਂ ਉਹਨਾਂ ਦੇ ਹੁੰਦਿਆਂ ਹੋਰ ਨਾਮ ਲੈਣ ਦਾ ਕੀ ਅਰਥ? ਸਤਿਗੁਰੂ ਜੀ ਕਿਹਾ ਜਦ ਸਤਿਗੁਰੂ ਰਾਮ ਸਿੰਘ ਜੀ ਹੀ ਉਹਨਾਂ ਨੂੰ "ਸਿਰ ਕਰਤਾ ਕਰ ਜਾਨਣਾ" ਲਿਖਿਆ ਹੈ ਤਾਂ ਸਾਨੂੰ ਗੁਰੂ ਹਰੀ ਸਿੰਘ ਦਾ ਨਾਮ ਅਰਦਾਸੇ ਵਿਚ ਲੈਣਾ ਚਾਹੀਦੈ। ਤਾਂ ਸੰਤ ਜੀ ਕਿਹਾ ਗੁਰੂ ਰਾਮ ਸਿੰਘ ਜੀ ਦੇ ਹੁੰਦਿਆਂ ਹੋਰ ਦਾ ਨਾਮ ਲੈਣ ਨੂੰ ਮਨ ਨਹੀਂ ਮੰਨਦਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਫੇਰ ਬੜੇ ਸਹਿਜ ਦੇ ਸੁਭਾ ਨਾਲ ਕਿਹਾ, ਸਤਿਗੁਰੂ ਰਾਮ ਸਿੰਘ ਜੀ ਦਾ ਉਸੇ ਹੁਕਮਨਾਮੇ ਵਿਚ ਇਹ ਭੀ ਹੁਕਮ ਆਇਆ ਸੀ ਕਿ ਮੇਰੇ ਧਕੇ ਨੂੰ ਇਹ ਬਖਸ਼ ਦੇਵੇਗਾ ਤੇ "ਇਹਦੇ ਧਕੇ ਨੂੰ ਮੈਂ ਨਹੀਂ ਬਖਸ਼ਾਂਗਾ।" ਤੇ ਗੁਰੂ ਹਰੀ ਸਿੰਘ ਜੀ ਬੜੀ ਕਠਨ ਘਾਲ ਕਰ ਸਿਖੀ ਦੀ ਸੰਭਾਲ ਕੀਤੀ ਰਖੀ ਹੈ। ਕਈ ਹੋਰ ਕਮਾਈ ਵਾਲੇ ਜਿਵੇਂ ਕਿ ਪੰਜਾਂ ਪਿਆਰਿਆਂ ਜਾਂ ਚੌਂਹ ਸਾਹਿਬਜ਼ਾਦਿਆਂ ਦੇ ਨਾਮ ਆਮ ਸੰਗਤ ਲੈਂਦੀ ਹੈ। ਤਿਵੇਂ ਹੀ ਜੇ ਗੁਰੂ ਹਰੀ ਸਿੰਘ ਜੀ ਦਾ ਨਾਮ ਤੁਸੀਂ ਅਰਦਾਸੇ ਵਿਚ ਲੈ ਲਿਆ ਕਰੋ ਤਾਂ ਆਪ ਦੇ ਸਾਥ ਰਹਿੰਦੇ ਭੀ ਸਭ ਸਾਧ ਉਹਨਾਂ ਦਾ ਅਰਦਾਸੇ ਵਿਚ ਨਾਮ ਲਿਆ ਕਰਨਗੇ ਤੇ ਜੇ ਨਾ ਹੀ ਲਵੋ ਤਾਂ ਉੱਕਾ ਮਤੇ "ਮੈਂ ਨਹੀਂ ਬਖਸ਼ਾਂਗਾ।" ਵਾਕ ਆਪ ਤੇ ਹੀ ਨ ਕਿਤੇ ਆਉਂਦਾ ਹੋਵੇ।

ਇਹ ਸੁਣ ਸੰਤ ਜੀ ਉਤਰ ਦਿਤਾ ਭਾਵੇਂ ਕੁਝ ਹੋਵੇ ਮੇਰਾ ਮਨ ਨਹੀਂ ਮੰਨਦਾ ਤਾਂ ਸਤਿਗੁਰੂ ਜੀ ਕਿਹਾ ਜੇ ਤੁਹਾਡਾ ਮਨ ਮਰਜ਼ੀ ਤੇ ਅੜ ਉਹਨਾਂ ਦਾ ਨਾਮ ਨਹੀਂ ਲੈਣਾ ਮੰਨਦਾ ਤਾਂ ਮੇਰਾ ਮਨ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਨੂੰ ਨਾ ਮੰਨਣ ਵਾਲੇ ਨੂੰ ਕੁਝ ਨਹੀਂ ਮੰਨਦਾ ਕਹਿ ਚੁਪ ਕਰ ਮੁਖ ਮੋੜ ਲਿਆ।

ਸਤਿਗੁਰ ਜੀ ਦਾ ਚੁਪ ਕਰ ਮੁਖ ਮੋੜਨ ਦੀ ਡੇਰ ਹੋਈ ਤੇ ਸੰਤ ਜੀ ਪਊਏ ਫੜ ਕਿਸੇ ਦੇ ਦਸੇ ਪੁਛੇ ਬਿਨਾਂ ਬੀੜ ਵਿਚੋਂ ਨਿਕਲ ਟੁਰੇ। ਤੇ ਨਾਲ ਦੇ ਸਿਖ ਸਾਥੀ ਭੀ ਬਿਸਤਰੇ ਵਲ੍ਹੇਟ ਪਿਛੋਂ ਭਜ ਪਤਾ ਨਹੀਂ ਕਿਥੇ ਕਿਥੇ ਜਾ ਰਲੇ। ਜੋ ਆਦਰ ਆਇਆਂ ਦਾ ਹੋਇਆ ਸੀ ਬਚਨ ਨਾ ਮੰਨਣ

ਕਰ ਉਥੇ ਹੀ ਰਹਿ ਗਿਆ।

ਜੋ ਸਾਧ ਉਸ ਸਮੇਂ, ਵਿਚ ਸੀ ਉਹ ਦਸਦੇ ਹਨ। ਸੰਤ ਜੀ ਨੂੰ ਆਉਣ ਸਮੇਂ ਮਾਤਾ ਭੂਪਿੰਦਰ ਕੌਰ ਜੀ ਨੇ ਉਚੇਚਾ ਮੱਥਾ ਨਾ ਟੇਕਿਆ ਸੀ। ਤੇ ਸਤਿਗੁਰੂ ਜੀ ਨਰਾਜ਼ ਹੋਏ ਸੀ ਤੇ ਮਾਤਾ ਜੀ ਰੋਏ ਸੀ। ਪਰ ਸੰਤ ਮੋਹਣ ਸਿੰਘ ਜੀ ਸੁਣ ਸਤਿਗੁਰੂ ਜੀ ਨੂੰ ਕਿਹਾ ਸੀ। ਸਗੋਂ ਸੰਤਾਂ ਨੂੰ ਚਾਹੀਦਾ ਸੀ ਮਾਤਾ ਜੀ ਨੂੰ ਮੱਥਾ ਟੇਕਦੇ ਗੁਰੂ ਮਹਿਲ ਜਾਣ। ਮੈਨੂੰ ਤੇ ਜਾਪਦੈ ਸੰਤ ਜੀ ਦੇ ਅੰਦਰ ਆਪ ਤੇ ਕੋਈ ਸ਼ਰਧਾ ਨਹੀਂ* ਤੇ ਕਹਿੰਦੇ ਹਨ : ਮਾਯਾ ਤਜੀ ਤੋ ਕਿਆ ਭਇਆ ਜੋ ਮਾਨ ਤਜਿਆ ਜਾਏ- ਮਾਨ ਮੁਨੀ ਮੁਨ ਗਾਲੇ ਮਾਨ ਸਭੀ ਕੋ।

"ਦਾਤਾ ਕਹਾਂ ਸੂਰ ਕਹਾਂ ਸੁੰਦਰ ਸੁਜਾਨ ਕਹਾਂ,
ਆਪ ਕੋ ਨ ਚਾਹੇ ਤਾਂ ਕੇ ਬਾਪ ਕੋ ਨ ਚਾਹੀਏ ॥"

ਇਤਿਆਦਿ ਬਚਨ ਕਰ ਸਤਿਗੁਰੂ ਜੀ ਨੂੰ ਰਾਜ਼ੀ ਕੀਤਾ ਸੀ।

ਜਦ ਸੰਤ ਜੀ ਚਲੇ ਗਏ ਤਾਂ ਸਭ ਸਾਧਾਂ ਜਾਣਿਆ ਕਿ ਸੰਤ ਜੀ ਦੇ ਅੰਦਰ ਜੜ੍ਹ ਚੇਤੰਨ ਮਾਇਆ ਤੋਂ ਵਡੀ ਹੁਣ ਮਾਨ ਮਾਇਆ ਆਣ ਵੱਸੀ ਹੋਈ ਏ ਜਿਸ ਨੇ ਇਹ ਗੁਰਮੰਤ ਨਹੀਂ ਮੰਨਣ ਦਿਤੀ। ਇਸੇ ਮਾਨ ਮਾਇਆ ਤੇ ਹੀ ਗੁਰੂ ਜੀ ਨੇ ਕਿਹਾ ਹੈ, "ਰਾਖ ਲੇਹੁ ਭਗਵਾਨ"। "ਜਤਨ ਬਹੁਤ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ॥ ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ॥" ਇਹੋ ਮਾਨ ਹੀ ਕਬੀਰ ਜੀ ਨੇ ਕਿਹਾ ਹੈ ਜੇ.ਨਾ ਤਜਿਆ ਗਿਆ ਤਾਂ ਹੋਰ ਜੜ੍ਹ ਚੇਤੰਨ ਮਾਇਆ ਨੂੰ ਤਜਿਆ ਤਾਂ ਕੀ ਹੋਇਆ। ਸੰਤ ਜੀ ਨੇ ਸਾਧ ਸੁਮਾਗਮ ਦਾ ਸੁਖ ਇਸ ਮਾਨ ਮਾਇਆ ਦੇ ਅੜਿੱਕੇ ਚੜ੍ਹ ਛਡ ਦਿਤਾ ਹੈ। ਕਬੀਰ ਜੀ- ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨਾ ਮੀਤ- ਚਾਲੇ ਥੇ ਹਰਿ ਮਿਲਨ ਕਉ ਬੀਚੇ ਅਟਕਿਓ ਚੀਤੁ॥

ਸੰਤ ਜੀ ਦੇ ਅਨਪੜ੍ਹ ਤੇ ਮਾਨ ਮਾਇਆ ਦੇ ਭੁਖੇ ਸਾਥੀਆਂ ਸੰਤ ਜੀ ਨੂੰ ਇਸ ਮਾਨ ਮਾਇਆ ਵਲ ਲਾ ਦਿਤਾ। ਤੇ ਸੰਤ ਜੀ ਹੋਰ ਕਿਸੇ ਨੂੰ ਆਪਣੇ ਜਿਹਾ ਨਾ ਜਾਣ ਇਸ ਜਾਲ ਵਿਚ ਫਸ ਗਏ। ਜੋ ਵਾਕ ਹੈ—"ਜਦਪ ਸੀਲ ਅਚਾਰ ਮੈ ਧਰ ਧੀਰਜ ਕਰ ਜਾਪ ॥ ਤਦਪ ਸੰਗ ਕੁਸੰਗ ਕੇ ਹੋਏ ਪਾਪੀ ਨਿਹਪਾਪ ॥" ਜਿਵੇਂ ਗੁਰੂ ਜੀ ਰਾਮ ਰਾਏ ਬਾਬਤ ਕਿਹਾ ਸੀ, "ਆਪ ਤੇ ਚੰਗਾ ਹੈ ਪਰ ਉਸ ਨੂੰ ਸੰਗਤ ਭੂਤਨਿਆਂ ਦੀ ਹੈ। ਮਾਯਾ ਤਜੀ ਤੋ ਕਿਆ ਭਇਆ ਜਉ ਮਾਨੁ ਤਜਿਆ ਨ ਜਾ- ਮਾਨ ਮੁਨੀ ਮੁਨਵਰ ਗਲੇ ਮਾਨ ਸਭੀ ਕਉ ਖਾਇ॥

ਸਾਰੀ ਗਰਮੀ ਤੇ ਵੱਟ ਬਰਸਾਤ ਦੀ ਰੁੱਤ, ਸਮੇਤ ਸਾਧਾਂ ਸਤਿਗੁਰੂ ਜੀ ਬੀੜ ਵਿਚ ਕਟੀ ਤੇ ਮਹਾਰਾਜ ਨਿਹਾਲ ਸਿੰਘ ਜੀ ਦੇ ਸੱਦੇ ਤੇ ਲਾਹੌਰ ਅੱਸੂ ਦੀ ਪੂੰਨਿਆਂ ਨੂੰ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਅਨੰਦ ਕਰ ਦਰਸ਼ਨ ਦਿਤੇ।

ਮਹਾਰਾਜ ਗੁਰਦਿਆਲ ਸਿੰਘ ਜੀ ਦਾ ਅਨੰਦ ੧੯੭੮ ਅੱਸੂ ਦੀ ਪੂਰਨਮਾਸ਼ੀ ਵਾਲੇ ਦਿਨ ਲਾਹੌਰ ਬਾਬੇ ਧਿਆਨ ਸਿੰਘ ਜੀ ਦੀ ਸਪੁਤ੍ਰੀ ਬੀਬੀ ਕਰਤਾਰ ਕੌਰ ਨਾਲ ਸਤਿਗੁਰੂ ਜੀ ਦੇ ਰੂਬਰੂ ਹੋਇਆ। ਅੰਮ੍ਰਿਤ ਤਿਆਰ ਕਰ ਛਕਾ ਸਾਦੇ ਸਫੇਦ ਬਸਤਰਾਂ ਨਾਲ ਵੇਦੀ ਵਿਚ ਹੋਇਆ। ਨੰਗੇ ਮੂੰਹ ਹੀ ਕਰਤਾਰ ਕੌਰ ਜੀ ਲਾਵਾਂ ਤੇ ਬੈਠਿਆਂ ਅੰਮ੍ਰਿਤ ਛਕਿਆ। ਸਤਿਗੁਰੂ ਜੀ, ਸੰਤ ਆਲਾ ਸਿੰਘ ਜੀ ਤੇ ਸੰਤ ਮੋਹਣ ਸਿੰਘ ਜੀ ਦਾ ਜੱਥਾ ਨਾਲ ਹੀ ਲਾਹੌਰ ਲੈ ਗਏ ਸੀ। ਕਰਤਾਰ ਕੌਰ ਜੀ,ਸਤਿਗੁਰੂ ਜੀ

*ਸੰਤ ਜੇ ਆਪ ਤੇ ਸ਼ਰਧਾ ਨਹੀਂ ਭੀ ਰਖਦੇ ਤਾਂ ਭੀ ਗੁਰੂ ਨਾ ਸਹੀ ਤੇ ਗੁਰੂ ਕੀ ਲੰਹ ਦੀ ਸੇਵਕ ਜਾਣ ਕੇ ਮਾਤਾ ਜੀ ਦੇ ਚਰਨੀਂ ਲਗਦੇ।

ਤੇ ਗੁਰੂ ਗ੍ਰੰਥ ਸਾਹਿਬ ਨੂੰ ਨਮਸਕਾਰ ਕਰ ਮਹਾਰਾਜ ਜੀ ਨੂੰ ਨਮਸਕਾਰ ਕਰ ਮਹਾਰਾਜ ਜੀ ਨੂੰ ਫੂਲ-ਮਾਲ ਤੇ ਅਠੰਤ੍ਰੀ ਦੁਧ ਵਰਗੀ ਉਨ ਦੀ ਮਾਲਾ ਗਲੇ ਪਹਿਰਾ ਖੱਬੇ ਹੋ ਬੈਠੇ ਸੀ।

ਮਹਾਰਾਜ ਨਿਹਾਲ ਸਿੰਘ ਜੀ ਇਸ ਸਮੇਂ ਲਾਹੌਰ ਹੀ ਰਹਿੰਦੇ ਸੀ ਤੇ ਘੋੜਿਆਂ ਦਾ ਬਪਾਰ ਹੀ ਕਰਦੇ ਸੀ। ਮਹਾਰਾਜ ਗੁਰਦਿਆਲ ਸਿੰਘ ਜੀ ਭੀ ਉਨ੍ਹਾਂ ਪਾਸ ਹੀ ਬਹੁਤਾ ਰਹਿੰਦੇ ਸੀ ਜਾਂ ਕਾਂਗ੍ਰਸ ਦੇ ਸਾਥ। ਮਹਾਰਾਜ ਗੁਰਦਿਆਲ ਸਿੰਘ ਜੀ ਅਪਨੱਤ ਏਡੀ ਕੋਈ ਨ ਬਣਾਈ ਸੀ। ਤੇ ਕਰਤਾਰ ਕੌਰ ਜੀ ਭੀ ਸਗੋਂ ਨਾਲ ਹੋ ਵੱਡੀ ਈਸ਼ਰ ਕੌਰ ਭੈਣ ਸਮੇਤ ਕਾਂਗਰਸ ਦੇ ਜਲਸੇ ਵਿਚ ਜਾਂਦੇ ਹੁੰਦੇ ਸੀ ਤੇ ਖੱਦਰ ਹੀ ਪਹਿਨਦੇ ਸੀ। ਤੇ ਹੋਰ ਬੀਬੀਆਂ ਨੂੰ ਇਸ ਦੇਸ਼-ਭਗਤੀ ਦੀ ਪ੍ਰੇਰਨਾ ਭੀ ਦਿੰਦੇ ਸੀ, ਲਿਖ ਭੀ ਤੇ ਬੋਲ ਭੀ।

ਮਹਾਰਾਜ ਗੁਰਦਿਆਲ ਸਿੰਘ ਜੀ ਤੇ ਕਰਤਾਰ ਕੌਰ ਜੀ ਕਦੇ ਭੈਣੀ ਸਾਹਿਬ ਆਉਂਦੇ ਤੇ ਮਾਤਾ ਜਿਊਣ ਕੌਰ ਜੀ ਦਾ ਹੱਥ ਵਟਾਂਦੇ, ਅਨੰਦ ਹੋਏ ਬਾਦ ਆਏ ਹੀ ਸੇਵਾ ਤੇ ਲਗ ਗਏ ਸੀ। ਲਾਹੌਰ ਬਾਬਾ ਜੀ ਦੇ ਘਰ ਜਾਂ ਮਹਾਰਾਜ ਨਿਹਾਲ ਸਿੰਘ ਜੀ ਦੇ ਘਰ ਹੀ ਰਹਿੰਦੇ। ਮਹਾਰਾਜ ਗੁਰਦਿਆਲ ਸਿੰਘ ਜੀ ਤੇ ਕਰਤਾਰ ਕੌਰ ਦੀ ਜੋੜੀ ਐਸੀ ਹੋਈ ਹੈ। "ਅਲਪ ਸੁਖ ਛਾਡਿ ਪਰਮ ਸੁਖ ਪਾਵਾ॥ ਤਬ ਇਹ ਤ੍ਰੀਅ ਉਹੁ ਕੰਤੁ ਕਹਾਵਾ॥" ਵਾਕ ਦੇ ਧਾਰਨੀ ਸੀ। ਮਹਾਰਾਜ ਜੀ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਤੇ ਨਾਮਧਾਰੀ ਸ਼ਹੀਦਾਂ ਦੀ ਘਾਲ ਲਈ ਦਿਨ ਰਾਤ ਖੋਜਦੇ ਤੇ ਲਿਖਦੇ ਸੀ ਤੇ ਕਰਤਾਰ ਕੌਰ ਜੀ ਸੇਵਾ ਉਹਨਾਂ ਦੀ 'ਚ ਮਗਨ ਰਹਿੰਦੇ ਸੀ। ਸੰਤ ਇੰਦਰ ਸਿੰਘ ਜੀ ਲਿਖਦੇ ਹਨ ਕਿ ਅਸੀਂ ਲਿਖਣ ਹੀ ਉਹਨਾਂ ਤੋਂ ਸਿਖੇ ਹਾਂ ਤੇ ਕਰਤਾਰ ਕੌਰ ਜੀ ਰਾਤ ਮਹਾਰਾਜ ਜੀ ਲਈ ਦੁਧ ਦਾ ਕਟੋਰਾ ਲੈ ਕੋਲ ਆ ਖੜੋਂਦੇ ਸੀ ਪਰ ਲਉ ਤੱਕ ਨਾ ਕਹਿੰਦੇ ਸੀ। ਤੇ ਮਹਾਰਾਜ ਜੀ ਕਈ ਘੰਟੇ ਉਤਾਂਹ ਧਿਆਨ ਨਾ ਕਰਦੇ ਸੀ ਤੇ ਜਦ ਦੇਖਦੇ ਤਾਂ ਕਹਿੰਦੇ, ਓ ਮਾਫ ਕਰ ਦੇਣਾ ਮੈਂ ਦੇਖ ਦੁਧ ਛਕਣਾ ਭੁਲ ਗਿਆ ਹਾਂ ਲਿਖਣ 'ਚ ਰੁਝਾ। ਹੁਣ ਆਪ ਕਿਤਨੇ ਚਿਰ ਦੇ ਖੜੇ ਹੋ। ਤੇ ਕਰਤਾਰ ਕੌਰ ਜੀ ਕਹਿੰਦੇ ਮੈਨੂੰ ਤੇ ਦੇਰ ਨਹੀਂ ਤੁਸਾਂ ਵਲੋਂ ਕੀਤੀ ਜਾਪੀ। ਨਨਕਾਣੇ ਸਾਹਿਬ ਦੀਆਂ ਚਾਬੀਆਂ ਸਤਿ: ਜੀ ਨੂੰ...

ਕੱਤਕ ਪੂਰਮਮਾਸ਼ੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਨਕਾਣੇ ਸਾਹਿਬ ਦਰਸ਼ਨ ਦਿਤੇ। ਸ਼ਬਦੀ ਤੇ ਰਾਗੀ ਜਥੇ ਆਏ। ਦੀਵਾਨ ਲਗੇ। ਸੰਤ ਮੰਗਲ ਸਿੰਘ ਜੀ ਤੇ ਸੰਤ ਭਗਤ ਸਿੰਘ ਜੀ ਦਾ ਮਹੰਤ ਨਾਲ ਕੁਝ ਪ੍ਰੇਮ ਸੀ, ਕਿਉਂਕਿ ਮਹੰਤ ਇਨ੍ਹਾਂ ਦੀ ਮਿਲਤ ਕਰ ਹੀ ਨਾਮਧਾਰੀ ਗੁਰਦੁਆਰੇ ਲਈ ਜਗ੍ਹਾ ਦਿਤੀ ਸੀ। ਭਰੇ ਦੀਵਾਨ ਵਿਚ ਮਹੰਤ ਨਰਾਇਣ ਦਾਸ ਤੇ ਲਾਲ ਸਿੰਘ ਵੈਦ ਮੁਜ਼ਫ੍ਰਪੁਰ ਦਾ ਤੇ ਮਹੰਤ ਕਿਰਪਾ ਸਿੰਘ ਗੁਰੂ ਸਰ ਸਤਲਾਨੀ ਵਾਲਾ ਆਏ ਤੇ ਸੰਤ ਮੰਗਲ ਸਿੰਘ ਜੀ ਸਾਥ ਹੋ ਸਤਿਗੁਰੂ ਜੀ ਨੂੰ ਜਨਾਇਆ ਕਿ ਇਹ ਖਾਸ ਗੱਲ ਦੇ ਖਿਆਲ ਨਾਲ ਆਏ ਹਨ। ਸਤਿਗੁਰੂ ਜੀ ਆਦਰ ਦੇ ਸਾਧਾਂ ਵਾਲੀ ਸਫ ਤੇ ਬਠਾਇਆ। ਦੀਵਾਨ ਦੇ ਭੋਗ ਪੈਣ ਬਾਦ ਸੰਤ ਮੰਗਲ ਸਿੰਘ ਜੀ ਸਤਿਗੁਰੂ ਜੀ ਨੂੰ ਦਸਿਆ ਕਿ ਅਖੌਤੀ ਅਕਾਲੀ ਬਣਿਆ ਸਰਕਾਰੀ ਲੋਕਾਂ ਸਿੰਘ-ਸਭੀਆਂ ਜਿਵੇਂ ਅਗੇ ਨਿਹੰਗਾਂ ਤੋਂ ਅਕਾਲ ਤਖਤ ਖੁਥਾ ਹੈ ਮਹੰਤ ਜੀ ਦਸਦੇ ਹਨ ਇਹ ਗੁਰ ਨਾਨਕ ਅਸਥਾਨ ਸਾਰੇ ਉਹ ਇਹਨਾਂ ਤੋਂ ਖੋਹਣੇ ਚਾਹੁੰਦੇ ਹਨ। ਸਤਿ: ਜੀ ਨੂੰ ਚਾਬੀਆਂ ਰਖ ਮੱਥਾ ਟੇਕ ਦਿਤਾ।

ਖਾਸ ਮਹੰਤ ਨਰੈਣ ਦਾਸ ਤੇ ਵੈਦ ਕਿਰਪਾ ਸਿੰਘ ਮਹੰਤ ਭੀ ਸਤਿਗੁਰੂ ਜੀ ਦੇ ਹਜ਼ੂਰ ਆਏ। ਤੇ ਮਹੰਤ ਨੇ ਗੁਰਦੁਆਰੇ ਦੀਆਂ ਕੁੰਜੀਆਂ ਦਾ ਗੁਛਾ ਗੁਰੂ ਜੀ ਦੇ ਅਗੇ ਰੱਖ ਮੱਥਾ ਟੇਕ ਕਿਹਾ ਮੈਂ ਉਨ੍ਹਾਂ ਨੂੰ ਦੇ ਕੇ ਰਾਜ਼ੀ ਨਹੀਂ, ਆਪ ਗੁਰੂ ਹੋ ਤੇ ਲੰਗਰ ਚਲਾਂਦੇ ਹੋ ਮੈਥੋਂ ਲੈ ਲਵੋ।

ਚਾਬੀਆਂ ਲੈਣ ਤੇ ਸਤਿ:ਜੀ ਨੇ ਇਨਕਾਰ ਵਾਪਸ ਕਰ ਦਿਤੀਆਂ

(ਖਾਸ) ਸਤਿਗੁਰੂ ਜੀ ਉਤਰ ਦਿਤਾ, ਤੁਸਾਂ ਕਦੇ ਕਸ਼ਟ ਸਹਿ ਇਹਨਾਂ ਗੁਰ ਅਸਥਾਨਾਂ ਦੀ ਸੇਵਾ ਕੀਤੀ ਹੈ ਉਸ ਦਾ ਫਲ ਭਾਗ ਲਗਾ ਹੈ ਤੇ ਤੁਸੀਂ ਹੁਣ ਉਪਾਧਾਂ ਬਿਕਾਰਾਂ ਵਿਚ ਪੈ ਗਏ ਹੋ। ਸਾਨੂੰ ਭਜਨ ਬਾਣੀ ਕਰਨ ਤੇ ਕਰਾਣ ਦਾ ਕਰਤੇ ਵਲੋਂ ਹੁਕਮ ਹੈ। ਕਹਿ ਉਹ ਕੁੰਜੀਆਂ ਦਾ ਗੁਛਾ ਪਰ੍ਹੇ ਕਰ ਦਿਤਾ। ਸੰਤ ਮੰਗਲ ਸਿੰਘ ਜੀ ਕੁਝ ਕੁਸਕ ਨਾ ਸਕੇ ਭਾਵੇਂ ਕੁਝ ਕਹਿਣਾ ਚਾਹੁੰਦੇ ਸੀ। ਮਹੰਤ ਕੁੰਜੀਆਂ ਲੈ ਜਦ ਨਿਰਾਸ ਸਣੇ ਸਾਥੀਆਂ ਦੇ ਮੁੜ ਪਿਆ ਤਾਂ ਸੰਤ ਜੀ ਹੱਸ ਕੇ ਕਿਹਾ, ਇਹੋ ਜਿਹੇ ਮੁਰਗੇ ਕਦੇ ਹੱਥ ਆਉਂਦੇ ਹਨ। ਤਾਂ ਸਤਿਗੁਰੂ ਜੀ ਕਿਹਾ ਜੋ ਐਸੇ ਮੁਰਦਿਆਂ ਦੇ ਧਾਨ ਨੂੰ ਹੱਥ ਪਾਉਂਦੇ ਹਨ ਉਹ ਦੁਖ ਉਠਾਉਂਦੇ ਹਨ। ਇਹ ਇੱਲ ਦੀ ਬੋਟੀ ਹੈ ਜੋ ਸੁਟ ਪਾਉਂਦੇ ਹਨ ਉਹ ਸੁਖੀ ਰਹਿੰਦੇ ਹਨ। ਤੇ ਸਤਿਗੁਰੂ ਜੀ ਕਿਹਾ, ਸੰਤ ਜੀ ਤੁਹਾਨੂੰ ਕੀ ਪਤੈ ਇਸ ਗੁਛੇ ਫੜੇ ਦਾ ਨਤੀਜਾ ਕੀ ਨਿਕਲੇਗਾ। ਇਸ ਚਾਬੀਆਂ ਦੇ ਮਾਮਲੇ ਵਿਚ ਕਿਸ ਦਾ ਚੈਣੀ ਹੈ॥

ਸਤਿਗੁਰੂ ਜੀ ਲਾਇਲਪੁਰ ਤੇ ਸ਼ੇਖੂਪੁਰੇ ਦੀਆਂ ਸੰਗਤਾਂ ਨੂੰ ਇਸ ਸਾਲ ਕਿਹਾ ਅਸਾਂ ਬੀੜ ਅਬਾਦ ਕਰਨੀ ਹੈ ਇਸ ਲਈ ਦੌਰਾ ਇਸ ਸਾਲ ਨਹੀਂ ਕਰਨਾ।

ਸਤਿਗੁਰੂ ਜੀ ਬੀੜ ਦੇ ਅਬਾਦ ਕਰਨ ਵਲ ਆ ਲਗੇ। ਅਗੇ ਲਗ ਕਹੀ ਕੁਹਾੜਾ ਫੜ ਝਾੜਾਂ ਪੁਟਦੇ ਤੇ ਇਟ ਜੋ ਵਿਚੇ ਭਠਾ ਪਕਿਆ ਪਿਆ ਮਿਲੀ ਸੀ ਉਸ ਨਾਲ ਖੂਹ ਖਟਵਾਣੇ ਤੇ ਲੰਗਰ ਤੇ ਗਊਆਂ ਲਈ ਕੋਠੇ ਛਤਣੇ ਅਰੰਭੇ। ਤੇ ਮਾਘੀ ਦੇ ਮੇਲੇ ਤੇ ਮੁਕਤਸਰ ਦਰਸ਼ਨ ਦਿਤੇ।

ਨਾਮਧਾਰੀ ਦਰਬਾਰ ਨੇ ਸਤਿਜੁਗ ਤੇ ਭੀ ਤੇ ਹੋਰ ਕਾਂਗਰਸੀ ਅਖਬਾਰਾਂ ਤੇ ਸਿਖ ਅਖਬਾਰਾਂ ਤੇ ਸੱਦਾ ਦੇ ਹੁਸ਼ਿਆਰਪੁਰ ਮੇਲਾ ਕੀਤਾ। ਮਹਾਰਾਜ ਗੁਰਦਿਆਲ ਸਿੰਘ ਜੀ, ਪੰਡਤ ਬਸੰਤ ਸਿੰਘ ਜੀ, ਸੰਤ ਮੰਗਲ ਸਿੰਘ ਜੀ ਤੇ ਸੰਤ ਨਿਧਾਨ ਸਿੰਘ ਜੀ ਆਲਿਮ, ਮੁਨਸ਼ਾ ਸਿੰਘ ਜੀ ਕੌਮੀ ਆਦਿ ਕਾਂਗਰਸ ਦੇ ਹਰ ਇਜਲਾਸ ਤੇ ਜਾਂਦੇ ਜਿਵੇਂ ਕਿ ਪਿਛਲੇ ਸਾਲ ਅੰਮ੍ਰਿਤਸਰ ਜਲ੍ਹਿਆਂ ਵਾਲੇ ਬਾਗ਼ ਦੇ ਹੱਤਿਆ ਕਾਂਡ ਬਾਦ ਹੋਏ ਤੇ ਗਏ ਸੀ ਤਿਵੇਂ ਇਸ ਸਾਲ ਕਲਕੱਤੇ ਕਾਂਗਰਸ ਦੇ ਸਾਲਾਨਾ ਵਡੇ ਇਕੱਠ ਤੇ ਜਾ ਬੋਲੇ ਸੀ ਤੇ ਅੰਗਰੇਜ਼ ਦੇ ਜ਼ੁਲਮੀ ਕਾਰੇ ਖੋਲ੍ਹੇ ਸੀ। ਤਿਵੇਂ ਹੀ ਹੁਸ਼ਿਆਰਪੁਰ ਸਭ ਦਰਬਾਰ ਦੇ ਮੈਂਬਰ ਪੁਜੇ ਤੇ ਕਾਂਗਰਸੀ ਦੇਸ਼-ਭਗਤ ਤੇ ਖਿਲਾਫਤ ਮੁਸਲਮਾਨ ਤੇ ਸਿਖ ਜੋ ਕਾਂਗਰਸ ਨਾਲ ਰਲ ਕੰਮ ਕਰਦੇ ਸੀ ਉਹ ਹੁਸ਼ਿਆਰਪੁਰ ਪੁਜੇ ਤੇ ਬਹੁਤ ਤੇਜ ਅਸਰਦਾਰ ਤਕਰੀਰਾਂ ਕੀਤੀਆਂ।

ਮਲੇਰ ਕੋਟਲੇ ਵਾਲੇ ਸ਼ਹੀਦਾਂ ਦੇ ਨਮਿਤ ਮੇਲਾ ਤੇ ਕਾਨਫਰੰਸ ੪—੫—੬ ਸਿਆਹੜ ਰਖ ਸਭ ਨੂੰ ਅਖਬਾਰਾਂ ਤੇ ਸਦੇ ਦਿਤੇ। ਮਹਾਰਾਜ ਗੁਰਦਿਆਲ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਪੰਡਤ ਬਸੰਤ ਸਿੰਘ ਜੀ, ਆਲਿਮ ਜੀ, ਅਣਖਾ ਸਿੰਘ ਜੀ ਤੇ ਨੰਦ ਸਿੰਘ ਨੰਬਰਦਾਰ ਸਿਆਹੜ ਦੇ ਇਸ ਸ਼ਹੀਦੀ ਮੇਲੇ ਤੇ ਕਾਨਫਰੰਸ ਦੇ ਆਗੂ ਸੀ। ਬਹੁਤ ਕਾਂਗਰਸੀ ਦੇਸ਼-ਭਗਤ ਤੇ ਸਿਖ ਦੇਸ਼-ਭਗਤ ਭੀ ਆਏ ਜੋ ਸਿੰਘ ਸਭੀਆਂ ਤੋਂ ਵਧ ਦੇਸ਼ ਸੇਵਾ ਦੇ ਮਤੇ ਚਲਦੇ ਸੀ। ਬਹੁਤ ਸ਼ਹੀਦਾਂ ਦੇ ਕਾਰਨਾਮਿਆਂ ਤੇ ਅੰਗਰੇਜ਼ਾਂ ਦੇ ਅਤਿਆਚਾਰਾਂ ਦੇ ਬਾਰੇ ਤਕਰੀਰਾਂ ਹੋਈਆਂ।

ਉਜਾਗਰ ਸਿੰਘ ਨੰਬਰਦਾਰ ਸੰਧਵਾਂ ਜ਼ਿਲਾ ਜਾਲੰਧਰ ਤੇ ਮੇਹਰ ਸਿੰਘ ਸਿਆੜ ਜ਼ਿਲਾ ਲੁਧਿਆਣਾ, ਮੁਨਸ਼ਾ ਸਿੰਘ ਜੀ ਕੌਮੀ, ਪੰਡਤ ਅਮਰ ਸਿੰਘ, ਸੂਬਾ ਸੁਹੀਆ ਸਿੰਘ ਜੀ ਮੁਠੱਡੇ, ਮੁਨਸ਼ਾ ਸਿੰਘ ਜੀ ਠਟਾ ਜ਼ਿਲਾ ਸਿਆਲਕੋਟ, ਬਿਸ਼ਨ ਸਿੰਘ ਸਿਆਹੜ ਨੇ ਮੇਲੇ ਵਿਚ ਬਹੁਤ ਭਜਦੌੜ ਤੇ ਸੇਵਾ ਕੀਤੀ ਸਭ ਆਏ ਨੇ ਮਹਾਰਾਜ ਜੀ ਤੋਂ ਲੈ ਦਸਿਆ ਕਿ ਇਤਨਾ ਚਿਰ ਹੋਇਆ ਹੈ ਭੈਣੀ ਸਾਹਿਬ ਦੇ

ਬੂਹੇ ਅਗੇ ਚੌਂਕੀ ਪੁਲਸ ਦੀ ਬੈਠਿਆਂ। ਅਸੀਂ ਕਈ ਦਰਖਾਸਤਾਂ ਜ਼ਿਲੇ ਲੁਧਿਆਣੇ 'ਚ ਲਾਹੌਰ ਤੇ ਸ਼ਿਮਲੇ ਦਿਤੀਆਂ ਹਨ। ਜਦੋਂ ਤੋਂ ਸਤਿਗੁਰੂ ਰਾਮ ਸਿੰਘ ਜੀ ਬਦੇਸ਼ ਗਏ ਹਨ ਤੇ ਪੁਲਸ ਭੈਣੀ ਸਾਹਿਬ ਦੇ ਬੂਹੇ ਅਗੇ ਬਠਾਈ ਹੈ ਜੇ ਸਰਕਾਰ ਹੁਣ ਭੀ ਚੌਂਕੀ ਨਾ ਉਠਾਈ ਤਾਂ ਕੁਝ ਚਿਰ ਉਡੀਕ ਅਸੀਂ ਹੱਥੀਂ ਜਾ ਪੁਲਸ ਦਾ ਬਿਸਤ੍ਰਾ-ਬੋਰੀਆ ਚੁਕਾਂਗੇ। ਇਹ ਮਤਾ ਪਾਸ ਕਰ ਵਡੇ ਅਜਲਾਸ ਵਿਚ ਸੁਣਾਇਆ ਗਿਆ। ਤੇ ਬਾਦ ਅਖਬਾਰਾਂ ਵਿਚ ਭੀ ਛਪਿਆ। ਅੰਗਰੇਜ਼ ਸਰਕਾਰ ਮੁਠੱਡਿਆਂ ਤੋਂ ਤੇ *ਹੁਸ਼ਿਆਰਪੁਰ ਤੋਂ ਵੇਖ ਰਹੀ ਸੀ ਕਿ ਕੂਕੇ ਕਾਂਗਰਸ ਨਾਲ ਬਹੁਤ ਇਕਮਿਕ ਹੋ ਦੇਸ਼ ਅਜ਼ਾਦ ਕਰਾਣ ਅਰਥ ਕੰਮ ਕਰ ਰਹੇ ਹਨ। ਇਸ ਸਿਆਹੜ ਦੇ ਮੇਲੇ ਤੋਂ ਨਾਮਧਾਰੀਆਂ ਨੂੰ ਆਪਣੀਆਂ ਖੁਫੀਆ ਰਪੱਟਾਂ ਵਿਚ ਭਾਵੇਂ ਕੁਝ ਲਿਖਿਆ ਜਾਣਿਆਂ ਹੋਵੇ ਪਰ ਉਪਰੋਂ ਕੁਝ ਨਾ ਕਿਹਾ। ਕਿਉਂਕਿ ਉਹ ਜਾਣਦੇ ਸੀ ਕੂਕਾ ਤੇ ਕਦੇ ਸਰਕਾਰ ਅੰਗਰੇਜ਼ੀ ਦਾ ਖੈਰ-ਖਾਹ ਹੋ ਹੀ ਨਹੀਂ ਸਕਦਾ। ਪਰ ਸਿਆਹੜ ਸਾਰੇ ਤੇ ੭੫੦੦) ਰੁਪੈ ਜੁਰਮਾਨਾ ਪਾਇਆ ਜੋ ਦਰਜੇ ਵਾਰ ਸਭ ਨੇ ਭਰਿਆ। ਸੋ ਹੁਣ ਭਾਰਤ ਆਜ਼ਾਦ ਹੋਣ ਬਾਦ ਪਰਤਿਆ ਹੈ।

ਸਤਿਗੁਰੂ ਜੀ ਸ਼ਾਂਤੀ ਵਿਚ ਰਹਿ ਆਪਣਾ ਨੇਮ ਨਿਭਾਂਦੇ ਤੇ ਜੋ ਪੁਛਦਾ ਕਹਿੰਦੇ ਭੀ "ਹੁਣ ਸਾਡੇ ਥਾਂ ਸਭ ਭਾਰਤੀ ਅਗੇ ਹੋ ਅੰਗਰੇਜ਼ ਨਾਲ ਅਜ਼ਾਦ ਹੋਣ ਲਈ ਲੜਨ ਭਿੜਨਗੇ ਜਿਵੇਂ ਦਾ ਰੁਕ ਬਣੇ। ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ, ਜੋ ਸਾਡੇ ਉਲਟ ਹੋਏ ਹਨ ਸਭ ਤੇਰੇ ਉਲਟ ਹੋਣਗੇ।"

ਖਾਸੇ ਇਸ ਭੈਣੀ ਸਾਹਿਬ ਬੈਠੀ ਪੁਲਸ ਦਾ ਖੁਰਚਾ ਰਿਆਸਤਾਂ ਭਰਦੀਆਂ ਸੀ। ਮਲੌਦ, ਰਾਮ ਗੜ੍ਹ, ਬੇਰ ਸਰਦਾਰਾਂ, ਸੋਹੀਆਂ ਆਦਿ ਜੋ ਛੋਟੇ ਸਰਦਾਰ ਸੀ ਕਿਉਂਕਿ ਵਡੇ ਤੇ ਅੰਗਰੇਜ਼ ਦੇ ਪੂਰੇ ਸਾਥੀ ਸੀ ਤੇ ਨਿਕਿਆਂ ਤੇ ਇਹ ਪੁਲਸ ਦਾ ਖਰਚ ਪਾ ਅੰਗਰੇਜ਼ ਨਾਮਧਾਰੀਆਂ ਜੋਗ ਇਹਨਾਂ ਸਰਦਾਰਾਂ ਦੇ ਦਿਲਾਂ ਵਿਚ ਤਰਕ ਭਰੀ ਸੀ। ਦਲ ਸਿੰਘ ਮਲੌਦ ਵਾਲੇ, ਬਦਨ ਸਿੰਘ ਦੇ ਪੁਤ੍ਰ ਹੁਣ ਉਕਾ ਜਵਾਬ ਦਿਤਾ ਕਿ ਹੁਣ ਇਹ ਖਰਚ ਕੂਕੇ ਆਪ ਭਰਨ। ਉਸ ਕੀਤੀ ਤੇ ਵਿਰੋਧਤਾ ਸੀ, ਪਰ ਹੋ ਇਹ ਭੀ ਠੀਕ ਵੇਲੇ ਸਿਰ ਮਦਦ ਗਈ ਸੀ। ਸਰਕਾਰ ਜਾਤਾ ਮਤ ਇਹ ਭੀ ਕੂਕਿਆਂ ਨਾਲ ਰਲਦੇ ਹੋਣ। ਕਿਉਂਕਿ ਬਦਨ ਸਿੰਘ ਤੇ ਸ਼ੱਕ ਪਿਆ ਸੀ ਕਿ ਏਸ ਕਿਤੇ ਰੈ ਕੀਤੀ ਸੀ ਤਾਂ ਹੀ ਕੂਕੇ ਆਏ ਸਨ ਹਥਿਆਰ ਮੰਗਣ ਤਦੋਂ, ਤੇ ਸਭ ਹਿਸਾਬ ਲਾ ਉਪਰੋਂ ਹੁਕਮ ਭੇਜ ਵੈਸਾਖੀ ਵਾਲੇ ਦਿਨ ਆਪੇ ਭੈਣੀ ਸਾਹਿਬੋਂ ਪੁਲਸ ਉਠਾ ਲਈ †ਰਾਤੋ ਰਾਤ। ਨਹੀਂ ਤੇ ੫੦ ਬਰਸ ਮੁਸਲਮਾਨ ਹਵਾਲਦਾਰ ਹੀ ਤੇ ਕਰੜੇ ਸੁਭਾ ਵਾਲੇ ਸਪਾਹੀ ਤੁਰਕ ਹੀ ਲਾਂਦੇ ਸੀ। ਕਦੇ ਕੋਈ ਹਿੰਦੂ ਸਪਾਹੀ, ਪਰ ਸਿਖ ਉੱਕਾ ਨਾ ਲਾਂਦੇ ਭੈਣੀ ਸਾਹਿਬ ਦੀ ਚੌਂਕੀ 'ਚ ਮਤ ਰਲੇ ਨਾਮਧਾਰੀਆਂ ਨਾਲ।

ਮੈਂ ਇਹ ਪੁਲਸ ਦੇ ਉਠਣ ਦਾ ਹਾਲ ਕੁਝ ਚਿਰ ਪਹਿਲਾਂ ਇਸ ਲਈ ਲਿਖ ਦਿਤਾ ਹੈ ਕਿ

---

*ਹੁਸ਼ਿਆਰਪੁਰ ਭੀ ਇਸੇ ਤਰ੍ਹਾਂ ਨਾਮਧਾਰੀਆਂ ਮਹਾ: ਗੁਰਦਿਆਲ ਸਿੰਘ ਜੀ ਦੀ ਅਗਵਾਈ ਵਿਚ ਇਸ ਸਮੇਂ ਤੋਂ ਪਹਿਲਾਂ ਕਾਨਫਰੰਸ ਕੀਤੀ ਤੇ ਅੰਗਰੇਜ਼ ਦੇ ਖਿਲਾਫ ਸਭ ਆਏ ਬੋਲੇ ਸੀ ਤੇ ਕੂਕਿਆਂ ਤੇ ਜ਼ੁਲਮ ਕੀਤੇ ਤੇ ਪਾਪ, ਝੂਠ ਧਕੇ ਦੇ ਤੋਪੇ ਖੋਲ੍ਹੇ ਸੀ।

†੫੦ ਬਰਸ ਬਾਅਦ ਉਠੀ ਚੌਂਕੀ ਭੈਣੀ ਸਾਹਿਬੋਂ ੧੯੨੮ ਦੀ ਬੈਠੀ ੧੯੭੮ ਬਿ: ਤਕ।

ਜੇ ਮੈਂ ਚੜ੍ਹ ਹੀ ਜਾਵਾਂ ਤਾਂ ਇਹ ਇਸ ਸਿਆਹੜ ਦੇ ਮੇਲੇ ਦੀ ਕੁਰਬਾਨੀ ਸਦਕਾ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਮਿਹਨਤ ਦਾ ਕੀਤਾ ਕੰਮ ਬਿਨਾਂ ਲਿਖਿਆਂ ਹੀ ਨਾ ਰਹਿ ਜਾਵੇ।

ਸ੍ਰ: ਆਤਮਾ ਸਿੰਘ ਰਾਵਲਪਿੰਡੀ ਵਾਲਾ, ਨਾਮਧਾਰੀ ਸਿਖ ਸਜ ਬੜਾ ਉਦਾਰਚਿਤ ਵਰਤਦਾ। ਭਾਵੇਂ ਸ੍ਰ: ਬਹਾਦਰ ਰਾਇ ਸਾਹਿਬ ਬੂਟਾ ਸਿੰਘ ਜੀ ਇਸ ਦੇ ਪਿਤਾ ਤੋਂ ਲੈ ਹੀ ਗਰੀਬਾਂ ਦੀ, ਵਿਧਵਾਂ ਦੀ ਮਦਦ ਦਾ ਸੁਭਾ ਸੀ, ਪਰ ਇਸ ਸ੍ਰਦਾਰ ਆਪਣੇ ਪਿਤਾ ਜੀ ਤੋਂ ਭੀ ਸਭ ਨਾਲ ਉਦਾਰਤਾ ਵਧ ਵਰ੍ਤੀ ਜੋ ਸਮੇਂ ਸਿਰ ਲਿਖਾਂਗਾ। ਸ੍ਰਦਾਰ ਆਤਮਾ ਸਿੰਘ ਦੀ ਭਰਜਾਈ ਨਾਲ ਦਸਮੇਂ - ਬਾਰਵੇਂ ਗੁਰੂ ਦੀ ਮਾਨਤਾ ਬਾਰੇ ਵਿਵਾਦ - ਗੁਰੈਸ਼ ਸ਼ਰਧਾ ਨਿਰਣਾ ਕੀਤਾ

ਸ੍ਰ: ਬੂਟਾ ਸਿੰਘ ਜੀ ੧੯੧੪ ਦੀ ਜਰਮਨ ਜੰਗ ਸਮੇਂ ਅੰਗਰੇਜ਼ਾਂ ਨੂੰ ਆਪ ਪਲਟਨ ਰਖ ਮਦਦ ਦੇਣੀ ਕਹੀ ਸੀ ਪਰ ਹਥਿਆਰ ਨਾ ਸੀ ਪਾਸ। ਸਰਕਾਰ ਨੇ ਹਰ ਹਥਿਆਰ ਬਨਾਉਣ ਦੀ ਇਜਾਜ਼ਤ ਦਿਤੀ। ਜਿੱਤ ਹੋਈ ਬਾਦ ਜਾਰਜ ਪੰਚਮ ਰਾਇ ਬਹਾਦਰੀ ਦਾ ਖਿਤਾਬ ਦਿਤਾ ਤੇ ਲਿਖ ਦਿਤਾ ਤੇਰੇ ਇਸ ਸਨੇਹ ਦਾ ਸਦਕਾ ਤੇਰੀ ਉਮਰ ਭਰ ਤੇ ਤੇਰੀ ਅੰਸ ਨੂੰ ਜੋ ਕਾਰ-ਵਿਹਾਰ ਵਿਚ ਲੋੜ ਹੋਵੇ ਮਦਦ ਭੀ ਮਾਇਆ ਦੀ ਮਿਲੇਗੀ ਤੇ ਉਹੋ ਠੇਕਾ ਮਿਲ ਜਾਏਗਾ ਜਿਹੜਾ ਲੈਣਾ ਚਾਹੋ। ਸ੍ਰ: ਆਤਮਾ ਸਿੰਘ ਨਾਮਧਾਰੀ ਸਿਖ ਸਦਾ ਬਹੁਤ ਕੋਲ ਰਖਦਾ ਸੀ ਤੇ ਮੇਲੇ ਭੀ ਛੋਟੇ ਵਡੇ ਕਰਦਾ ਸੀ ਕਈ ਜਥੇਦਾਰ ਕਈ ਕਈ ਦਿਨ ਰਾਵਲਪਿੰਡੀ ਵਿਚ ਦੀਵਾਨ ਲਾਂਦੇ ਸੀ। ਸ੍ਰਦਾਰ ਦੀ ਭਰਜਾਈ ਸਿੰਘ-ਸਭਾ ਦੇ ਖਿਆਲ ਰਖਦੀ ਤੇ ਕਿਹਾ ਕਰਦੀ ਸੀ ਤੂੰ ਐਵੇਂ ਇਹਨਾਂ ਕੂਕਿਆਂ ਦੇ ਗੁਰੂ ਨੂੰ ਮੰਨਦਾ ਹੈਂ। ਦਸਮ ਜੀ ਬਾਦ ਗੁਰੂ ਤੇ ਗ੍ਰੰਥ ਹੀ ਹੈ। ਸ੍ਰਦਾਰ ਕਹਿੰਦਾ ਨਹੀਂ ੧੧ਵੇਂ ਗੁਰੂ ਬਾਲਕ ਸਿੰਘ ਜੀ ਤੇ ਬਾਰ੍ਹਵੇਂ ਸਤਿਗੁਰੂ ਰਾਮ ਸਿੰਘ ਜੀ ਹਨ। ਜ਼ਿੱਦ ਵਧੀ ਤੇ ਸ਼ਰ੍ਤ ਲਗੀ ਤਪਦੇ ਤੇਲ ਵਿਚ ਦੋਵੇਂ ਹੱਥ ਪਾਈਏ ਜਿਦ੍ਹਾ ਨਾ ਸੜੇ ਸੋ ਸੱਚਾ ਤੇ ਦੂਜਾ ਉਸ ਦੇ ਮਤੇ ਨੂੰ ਮੰਨੇਗਾ। ਸਮੇਂ ਦੇ ਗੁਰੂ ਤੇ ਪ੍ਰਤੀਤ

ਇਕ ਦਿਨ ਸ੍ਰਦਾਰ ਮਸਤ ਹੋਏ ਕਿਹਾ, ਆ ਭਾਬੀ ਅਜ [ਪਰਖ] ਕਰ ਰੋਜ਼ ਦੀ ਰਿਆੜ ਮੁਕਾਈਏ। ਤੇਲ ਤੁਪਣੇ ਧਰ ਕੋਲ ਬੈਠੇ ਤਾਂ ਭਾਬੀ ਹੱਥ ਪਾਣੋਂ ਝਕੀ ਤੇ ਸਰਦਾਰ ਹੱਥ ਪਾਇਆ। ਭਾਬੀ ਨੇ ਭਜ ਕੇ ਵੀਣੀਉਂ ਫੜ ਬਾਹਰ ਤਤੇ ਤੇਲ 'ਚੋਂ ਹੱਥ ਕਢਿਆ। ਸੇਕ ਨਾ ਲਗਾ ਦੇਖ ਉਸ ਭੀ ਸ਼ਰਧਾ ਧਾਰੀ ਤੇ ਸਤਿਗੁਰੂ ਜੀ ਤੇ ਸਾਧ ਸੰਗਤ ਨਾਮਧਾਰੀ ਨੂੰ ਮੰਨਣ ਲਗੀ।

ਸ੍ਰ: ਆਤਮਾ ਸਿੰਘ ਬੀੜ ਵਿਚ ਆਇਆ ਤੇ ਅਰਜ਼ ਕੀਤੀ ਹੋਲੇ ਜੋਗ ਜਗ੍ਹਾ ਤੇ ਲੰਗਰ ਜਲ ਮਕਾਨਾਂ ਤੰਬੂਆਂ ਆਦ ਦੀ ਵੰਡ ਜੁਗਤ ਆਪ ਦਰਸਨ ਦੇ ਦੱਸੋ।

ਸਤਿਗੁਰੂ ਜੀ ਸ੍ਰਦਾਰ ਨੂੰ ਕਿਹਾ ਇਸ ਤਰ੍ਹਾਂ ਅੰਜਾਣਾ ਨਾਲ ਜ਼ਿੱਦ ਕੇ ਤੇਲ ਤਪਦੇ 'ਚ ਹੱਥ ਪਾਉਣਾ ਆਪ ਨੂੰ ਨਹੀਂ ਸੀ ਚਾਹੀਦਾ। ਜੇ ਅੰਦਰ ਪੱਕੀ ਪ੍ਰਤੀਤ ਹੋਵੇ ਤਾਂ "ਅਬ ਪਤੀਆਰ ਕਿਆ ਕੀਜੈ" ਦਾ ਸਾਰ ਸਮਝ ਇਹ ਹੀ ਅੰਦਰੋਂ ਅਰਜ਼ ਕਰਨੀ ਚਾਹੀਦੀ ਏ "ਬਚਨੀ ਤੋਰ ਮੋਰ ਮਨੁ ਮਾਨੈ" ਅਰਥਾਤ ਸਤਿਗੁਰੂ ਜੀ ਦੇ ਬਚਨਾਂ ਤੇ ਹੀ ਪ੍ਰਤੀਤ ਲੋੜੀਏ। ਤਾਂ ਸ੍ਰਦਾਰ ਜੀ ਅਗੋਂ ਲਈ ਸਤਿਬਚਨ ਕੀਤਾ।

ਸਤਿਗੁਰੂ ਜੀ ਆਪਣੀ ਨਾਭੇ ਵਲੋਂ ਮਿਲੀ ਕਾਰ ਤੇ ਸਰਮੁਖ ਸਿੰਘ ਡਰਾਈਵਰ ਤੇ ਭਾਈ ਵਜ਼ੀਰ ਸਿੰਘ ਜੀ, ਸੰਤ ਬਹਾਦਰ ਸਿੰਘ ਜੀ, ਸੰਤ ਮੋਹਕਮ ਸਿੰਘ ਜੀ ਰਾਵਲਪਿੰਡੀ ਦਰਸਨ ਦਿਤੇ ਤੇ ਰਾਵਲਪਿੰਡੀਉਂ ਪਹਾੜ ਵਲ ਜਗ੍ਹਾ ਦੇਖ ਖੂਹ ਲਾਣ ਲੰਗਰ ਦੀ ਜਗ੍ਹਾ ਤੇ ਦੀਵਾਨ ਤੇ ਤੰਬੂਆਂ ਜੋਗ ਜਗ੍ਹਾ ਦਸ ਵਾਪਸ ਭੈਣੀ ਸਾਹਿਬ ਆਏ ਤੇ ਦਸਿਆ ਨਾਨਕਾਣੇ ਸਾਹਿਬ ਮਹੰਤ ਨਰੈਣ ਦਾਸ ਨੇ ਸਿਖਾਂ

ਮਹੰਤ ਨਰੈਣੂ ਦੀ ਕਰਤੂਤ ਪੁਲੀਸ ਹਥੀਂ-ਗੋਲੀ ਚਲਵਾਈ

 ਨਨਕਾਣੇ ਸਾਹਬ ਗੋਲੀਆਂ ਨਾਲ ; ਸਿੰਘ ਸ਼ਹੀਦ (੩ ੨੫੦)

ਨੂੰ ਗੁਰਦੁਆਰੇ ਦਾ ਕਬਜ਼ਾ ਲੈਣ ਗਿਆਂ ਨੂੰ ਬਹੁਤ ਕਸ਼ਟ ਦੇ ਸਾੜ ਕਾੜ, ਕਾੜ ਗੋਲੀਆਂ ਮਾਰ ਬੰਨ੍ਹ ਕੜੀ ਸੰ ਦੇ ਕਰੀਬ ਨੂੰ ਮਾਰ ਫੂਕ ਦਿਤਾ ਹੈ। ਤੇ ਹੋਰ ਜਥੇ ਹੁਣ ਸਿਖਾਂ ਦੇ ਉਧਰ ਜਾ ਰਹੇ ਹਨ ਤੇ ਦਸਦੇ ਹਨ, ਅੰਗਰੇਜ਼ ਨੇ ਨਰੈਣ ਦਾਸ ਤੋਂ ਲਈਆਂ ਕੁੰਜੀਆਂ ਸਿਖਾਂ ਨੂੰ ਫੜਾ ਦਿਤੀਆਂ ਹਨ। ਅਖਬਾਰਾਂ ਤੇ ਇਹ ਆਮ ਚਰਚਾ ਹੈ ਕਿ ਹੁਣ ਸਭ ਗੁਰਦੁਆਰੇ ਸਿਖ ਮਲ ਲੈਣਗੇ ਪੁਰਾਣੇ ਪੁਜਾਰੀਆਂ ਤੋਂ ਖੋਹ। ਤੇ ਸੰਤ ਮੰਗਲ ਸਿੰਘ ਜੀ ਫਤੂਹੀ ਚਕੀਏ ਨੂੰ ਨੇੜੇ ਕਰ ਕਿਹਾ ਦੇਖ ਉਸ ਕੁੰਜੀਆਂ ਦੇ ਗੁਛੇ ਕੀ ਰੰਗ ਖੋਲ੍ਹਿਆ ਹੈ।

ਸਤਿਗੁਰੂ ਜੀ ਦੀ ਸਵਾਰੀ ਜੋਗ ਹੁਣ ਕਾਰ ਤਿਆਰ ਰਹਿੰਦੀ, ਤੇ ਘੋੜੇ ਤੇ ਭੀ ਚੜ੍ਹਦੇ, ਮਾਤਾ ਭੁਪਿੰਦਰ ਕੌਰ ਜੀ ਜੋਗ ਅਸੀਲ ਦੋ ਘੋੜਿਆਂ ਵਾਲੀ ਬਘੀ ਤਿਆਰ ਰਖਦੇ। ਸਾਹਨੇ ਦੇ ਟੇਸ਼ਨ ਤੋਂ ਗੁਰੂ ਸਰ ਜਾਣ ਲਈ ਤੇ ਆਉਣ ਸਮੇਂ ਲਈ ਤੇ ਨਹਿਰ ਤੇ ਬੀੜ ਵਿਚ ਭੀ ਮਾਤਾ ਜੀ ਉਸੇ ਬਘੀ ਤੇ ਬਹੁਤੀ ਵਾਰ ਜਾਂਦੇ ਸੀ। ਸਤਿਗੁਰੂ ਜੀ ਭੀ ਬਘੀ ਤੇ ਹੀ ਕਦੀ ਕਦੀ ਸੈਰ, ਨਹਿਰ, ਬੀੜ ਤਕ ਕਰਦੇ ਸੀ।

ਸੰਤ ਮੋਹਣ ਸਿੰਘ ਜੀ ਦਾ ਜੱਥਾ ਏਕ ਸਮੇਂ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਨਹਿਰ ਤੇ ਟਿਕਿਆ ਸੀ। ਸਤਿਗੁਰੂ ਜੀ ਕੁਝ ਦਿਨ ਦੌਰੇ ਤੇ ਗਏ ਸੀ ਤੇ ਭੈਣੀ ਸਾਹਿਬੋਂ ਰਸਤ ਸੰਤ ਜੀ ਨੂੰ ਨ ਪਹੁੰਚੀ ਸੀ। ਸੰਤ ਜੀ ਨੇ ਸਵੇਰੇ ਮਾਤਾ ਭੁਪਿੰਦਰ ਕੌਰ ਜੀ ਪਾਸ ਅਰਜ਼ ਕੀਤੀ ਕਿ ਰਾਤ ਦੀ ਹੀ ਸੰਗਤ ਮਸਤ ਦੇਗਾਂ ਕਰ ਵਿਰਵੀ ਹੈ ਤੇ ਭੈਣੀ ਸਾਹਿਬ ਜਾ ਕੇ ਰਸਤ ਲਿਆਉਣ ਦੀ ਸਾਨੂੰ ਸਤਿਗੁਰੂ ਜੀ ਵਲੋਂ ਆਗਿਆ ਨਹੀਂ। ਤਾਂ ਮਾਤਾ ਜੀ ਕਿਹਾ, ਕੋਲ ਕੁਝ ਜਮ੍ਹਾਂ ਰਖਣ ਦਾ ਮੇਰਾ ਸੁਭਾਵ ਭੀ ਨਹੀਂ, ਪਰ ਕਿਤੇ ਫੋਲਾ ਫਾਲੀ ਕਰਦੀ ਹਾਂ। ਮਾਤਾ ਜੀ ਨੇ ਸੰਦੂਕ ਛੋਟਾ ਜਿਹਾ, ਜੋ ਆਪ ਦੇ ਬਸਤ੍ਰਾਂ ਵਾਲਾ ਸੀ, ਫੋਲਿਆ ਤਾਂ ਉਸ ਵਿਚੋਂ ਇਕ ਮੁੰਦਰੀ ਸੋਨੇ ਦੀ ਨਿਕਲੀ। ਮੈਨੂੰ ਪੂਰਾ ਪਤਾ ਨਹੀਂ ਲਗਾ ਕਿ ਉਹੋ ਮੁੰਦਰੀ ਸਤਿਗੁਰੂ ਜੀ ਵਲੋਂ ਪ੍ਰੇਮ ਸਨੇਹ ਦੀ ਯਾਦ ਵਜੋਂ ਦਿਤੀ ਹੋਈ ਸੀ ਜਾਂ ਬੇਬੇ ਜੀ ਦੀ ਮਾਤਾ ਰਾਮ ਕੌਰ, ਜਿਹਨੂੰ ਅੰਬੋ ਜੀ ਹੀ ਗੁਰੂ ਸਰ ਵਾਲੀ ਸਭ ਆਖਦੇ ਸੀ ਸਿਖ, ਉਸ ਧੀ ਦੇ ਸੰਦੇਹ ਨੂੰ ਦਿਤੀ ਹੋਈ ਸੀ। ਇਸਤ੍ਰੀ ਜਾਤੀ ਨੂੰ ਪਤੀ-ਪਿਆਰ ਦੀ ਨਿਸ਼ਾਨੀ ਤੇ ਪੇਕਿਆਂ ਦੀ ਯਾਦ ਨਾਲ ਬੜਾ ਆਤਮਾ ਦਾ ਸਨੇਹ ਹੁੰਦੈ। ਮਾਤਾ ਜੀ ਨੇ ਸੰਤ ਮੋਹਣ ਸਿੰਘ ਜੀ ਨੂੰ ਬੜੇ ਸਰਫੇ ਜਿਹੇ ਦੇ ਖਰਚ ਜੋਗ ਕਹਿ ਦੇ ਦਿਤੀ। ਅਰਥਾਤ ਕਿ ਥੋੜੀ ਜਿਹੀ ਹੀ ਚੀਜ਼ ਏ। ਮਾਤਾ ਜੀ ਦਾ ਸੰਗਤ ਦੀ ਸੇਵਾ ਦਾ ਸਨੇਹ ਵੇਖ ਕੇ ਇਤਨੀ ਪਿਆਰੀ ਚੀਜ਼ ਨੂੰ ਥੋੜੀ ਜਿਹੀ ਕਿਹਾ ਹੈ। ਸੰਤ ਜੀ ਸਾਧ ਭੇਜ ਮਲੋਹ ਤੋਂ ਆਟਾ ਦਾਲਾ ਉਹ ਮੁੰਦਰੀ ਵੇਚ ਮੰਗਾਇਆ ਤੇ ਸਾਧਾਂ ਦਾ ਲੰਗਰ ਕੀਤਾ। ਸਾਧਾਂ ਪ੍ਰਸ਼ਾਦ ਛਕ ਲਿਆ ਤਾਂ ਸਤਿਗੁਰੂ ਜੀ ਭੀ ਆਏ ਤੇ ਆਉਂਦਿਆਂ ਕਿਹਾ, ਰਸਤਾਂ ਕਿਥੋਂ ਲਈਆਂ ਹਨ ? ਮੈਨੂੰ ਬੜਾ ਫਿਕਰ ਰਿਹਾ ਹੈ ਕਿ ਭੈਣੀ ਸਾਹਿਬ ਸੰਤ ਛੁਟੀ ਦਿਤੀ ਬਿਨਾਂ ਸਾਧ ਕਿਸੇ ਨੂੰ ਘਲਦੇ ਨਹੀਂ ਤੇ ਡੇਰੇ ਰਸਤ ਥੋੜੀ ਹੈ ਕਿਵੇਂ ਸਾਧਾਂ ਦਿਨ ਕਟੇ ਹੋਣਗੇ। ਮੈਨੂੰ ਦੌਰੇ ਤੇ ਦਿਨ ਵਧ ਲਗ ਗਏ ਹਨ ਜਿੰਨੇ ਮਿਥ ਕੇ ਗਿਆ ਸਾਂ।

ਸੰਤ ਜੀ ਸਭ ਵਾਰਤਾ ਦਸੀ ਕਿ ਇਕ ਦੋ ਵੇਲੇ ਵਿਰਵੇ ਰਹੇ ਤਾਂ ਮਾਤਾ ਜੀ ਪਾਸੋਂ ਮੁੰਦਰੀ ਲੈ ਵੇਚ ਅਜ ਲੰਗਰ ਕੀਤਾ ਹੈ ਤਾਂ ਸਤਿਗੁਰੂ ਜੀ ਸੰਤ ਜੀ ਨੂੰ ਜਫੀ 'ਚ ਲੈ ਕਿਹਾ, ਇਹ ਉਸ ਦੇ ਥਾਂ ਦਾ ਤੇਰੇ ਨਾਲ ਮੈਂ ਪਿਆਰ ਕੀਤਾ ਏ ਕਿਉਂਕਿ ਤੂੰ ਉਸ ਤੋਂ ਇਹ ਉਪਕਾਰ ਕਰਾਇਆ ਏ। ਮੈਂ ਉਸ ਤੇ ਇਤਨਾ ਖੁਸ਼ੀ ਹੋਇਆ ਹਾਂ ਕਿ ਉਸ ਨੇ 'ਰੁਪੈ ਕਾਮੇ ਦੋਸਤੀ' ਤੋਂ ਉਪਰ ਲੰਘ ਕੇ ਸਾਧਾਂ ਦੀ ਪ੍ਰੀਤ ਨੂੰ

ਪਾਲਿਆ ਹੈ। ਨਹੀਂ ਤੇ ਲੋਕ ਆਖਦੇ ਹਨ ਜਨਾਨੀਆਂ ਨੂੰ। "ਪੁਤ੍ਰ ਨਾਲੋਂ ਦੂਧ ਪਿਆਰਾ ਤੇ ਦੂਧ ਨਾਲੋਂ ਮਕਾਨ। ਰੁਪੈ ਤੇ ਕਾਮਣ ਦੀ ਦੋਜਤੀ ਜਾਣੇ ਕੁਲ ਜਹਾਨ।" ਮੈਂ ਉਸ ਨੂੰ (ਭੂਪਿੰਦਰ ਕੌਰ ਨੂੰ) ਮੂੰਹੋਂ ਕੁਝ ਨਹੀਂ ਕਹਿਣਾ। ਮਤ ਕੁਝ ਗੁਮਾਨ ਉਸ ਦੇ ਮਨ ਵਿਚ ਆਵੇ। ਪਰ ਮਨੋਂ ਅਜ ਤੋਂ ਉਸ ਤੇ ਪੂਰਾ ਖੁਸ਼ ਹੋ ਗਿਆ ਹਾਂ।

ਸੰਤ ਜੀ ਨੇ ਸਤਿਗੁਰੂ ਜੀ ਪਾਸ ਅਰਜ਼ ਕੀਤੀ ਜੇ ਇਸਤ੍ਰੀ ਤੇ ਨਰਾਜ਼ਗੀ ਆਵੇ ਤਾਂ ਕੀ ਸਜ਼ਾ ਦੇਣੀ ਜੋਗ ਹੈ ਤਾਂ ਸਤਿਗੁਰੂ ਜੀ ਉਤਰ ਦਿਤਾ—'ਚਾਕਰ ਕੀ ਅਰ ਨਾਰ ਕੀ ਏਕੈ ਬਡੀ ਸਜਾਇ। ਤਨ ਤੇ ਕਬਹੂ ਨ ਮਾਰੀਐ ਮਨ ਤੇ ਦਿਹੁ ਭੁਲਾਇ।' ਦਸਮ ਜੀ ਨੇ ਤ੍ਰਿਆ ਚਰਿਤ੍ਰਾਂ ਵਿਚ ਲਿਖਿਆ ਹੈ।

ਮੈਨੂੰ ਸਤਿਗੁਰੂ ਜੀ ਦੇ ਨਿਕਟਵਰਤੀਆਂ ਦਸਿਆ ਹੈ। ਸਤਿਗੁਰੂ ਜੀ ਉਸ ਦਿਨ ਤੋਂ ਆਪਣੇ ਕੁੜਤੀ ਦੇ ਬੋਝੇ ਵਿਚ ਗੁਪਤ ਇਕ ਦੋ ਪੌਂਡ, ਜੋ ੧੫ ਰੁਪੈ ਦੇ ਤਦੋਂ ਹੁੰਦੇ ਸੀ, ਸੋਨੇ ਦੇ, ਸਿਵਾ ਕੇ ਰਖਦੇ ਸੀ ਤੇ ਕਿਹਾ ਕਰਦੇ ਸੀ, ਸਤਿਗੁਰੂ ਰਾਮ ਸਿੰਘ ਜੀ ਗੁਪਤ ਮਾਇਆ ਗਾਗਰ ਵਿਚ ਪਾ, ਭਾਤ ਤਬੇਲੇ ਵਿਚ ਗੁਰੂ ਹਰੀ ਸਿੰਘ ਨੂੰ ਦਿਖਾ ਦਬਾਈ ਸੀ ਤੇ ਕਿਹਾ ਸੀ ਤੇਰੇ ਔਖੇ ਵੇਲੇ ਕੰਮ ਆਵੇਗੀ ਤੇ ਆਖਦੇ ਹਨ, ਮੁਹੰਮਦ ਸਾਹਿਬ ਭੀ ਇਸੇ ਅਰਥ ਮੁੰਦਰੀ ਹੱਥ ਰਖਿਆ ਕਰਦੇ ਸੀ ਤੇ ਕਿਹਾ ਕਰਦੇ ਸੀ ਗ੍ਰਿਹਸਤੀ ਨੂੰ ਕੁਝ ਕੋਲ ਜਮ੍ਹਾਂ ਰਖਣਾ ਲੋੜੀਂਦੇ।

## *ਹੋਲਾ ਰਾਵਲਪਿੰਡੀ ੧੯੭੮ ਬਿ:*

ਸਤਿਗੁਰੂ ਜੀ ਰਾਵਲਪਿੰਡੀ ਹੋਲੇ ਤੇ ਦਰਸਨ, ਸੰਤਾਂ, ਜਥੇਦਾਰਾਂ, ਮਾਤਾਵਾਂ, ਰਾਗੀਆਂ, ਪ੍ਰਚਾਰਕਾਂ ਸਮੇਤ ਦਰਸ਼ਨ ਦਿਤੇ। ਸ੍ਰ: ਆਤਮਾ ਸਿੰਘ ਜੀ ਵਲੋਂ ਸਤਿਗੁਰੂ ਜੀ ਤੇ ਸਾਧ ਸੰਗਤ ਜੋਗ ਰੇਲ ਦਾ ਕਰਾਇਆ ਆਪਣੇ ਜ਼ੁਮੇ ਕੀਤਾ ਹੋਇਆ ਸੀ। ਭਾਵੇਂ ਕਈਆਂ ਨੇ ਸੰਗਤ ਦੇ ਡਬਿਆਂ ਤੋਂ ਲਾਂਭੇ ਬੈਠ ਤੇ ਮਨ ਮਰਜ਼ੀ ਨਾਲ ਟਿਕਟ ਲੈ ਭੀ ਲਈ ਸੀ। ਪਰ ਕਿਸੇ ਟੇਸ਼ਨ ਦੇ ਬਾਬੂ ਕਿਸੇ ਨਾਮਧਾਰੀ ਨੂੰ ਚੜ੍ਹਦਾ ਉਤਰਦਾ ਵੇਖ ਇਨ੍ਹਾਂ ਹੋਲੇ ਦੇ ਦਿਨਾਂ ਵਿਚ ਟਿਕਟ ਵਲੋਂ ਪੁਛ ਨ ਕਰਦੇ ਸੀ।

ਸੰਤ ਨਿਧਾਨ ਸਿੰਘ ਜੀ 'ਆਲਿਮ' ਤੇ ਸੰਤ ਮੰਗਲ ਸਿੰਘ ਜੀ ਫਤੂਹੀ ਚਕੀਆ ਤੇ ਮੁਨਸ਼ਾ ਸਿੰਘ ਜੀ ਕੌਮੀ ਨੇ ਸਰਕਾਰ ਤੇ ਅਕਾਲੀਆਂ ਦੇ ਖਿਲਾਫ ਬਹੁਤ ਪ੍ਰਚਾਰ ਕੀਤਾ। ਬਦੇਸੀ ਬਸਤ੍ਰ ਤੇ ਕਾਲੇ ਦਸਤਾਰੇ ਬਹੁਤ ਸੜਵਾਏ ਸੀ। ਕਿਉਂਕਿ ਨਨਕਾਣੇ ਵਾਲੇ ਵਾਕੇ ਤੋਂ ਬਾਦ ਇਨ੍ਹਾਂ ਸਿੰਘ-ਸਭੀਆਂ ਵਿਚੋਂ ਹੀ ਕੁਝ ਸਿੰਘਾਂ* ਜੋ ਸਰਕਾਰ ਦੇ ਹੀ ਬੰਦੇ ਸੀ। ਸੋਗ ਵਜੋਂ ਕਾਲੀਆਂ ਪੱਗਾਂ ਸਿੰਘਾਂ ਨੂੰ

---

ਅਕਾਲੀਆਂ *ਸਾਰੇ ਇਹਨਾਂ ਦੀ ਪੂਰੀ ਤਹਿ ਨੂੰ ਨ ਸਮਝਣ ਵਾਲੇ ਲੋਕ ਸੂਦੇ ਸਾਦੇ, ਇਹ ਸਰਕਾਰੀ ਚਲਾਕਾਂ ਮਗਰ ਲਗ
ਨਾਲ ਮਿਲ ਗਏ ਸੀ। ਕਰਤਾਰ ਸਿੰਘ ਝੱਬਰ ਤੇ ਤ੍ਰਾਰਾ ਸਿੰਘ ਮਾਸਟਰ ਦੀ ਤਹਿ ਸਰਕਾਰ ਤੇ ਉਹ ਆਪ ਹੀ ਜਾਣਦੇ ਸੀ
ਫੇਰ ਕਿ ਸਿਖਾਂ ਨੂੰ ਜਿਵੇਂ ਕਿਵੇਂ ਹਿੰਦੂਆਂ ਤੇ ਨਾਮਧਾਰੀਆਂ ਨਾਲ ਨਹੀਂ ਰਲਣ ਦੇਣਾ। ਪਹਿਲੋਂ ਤੇ ਨਹੀਂ ਸੀ ਪਰ
ਕਾਲੀਆਂ ਫੇਰ ਖੜਕ ਸਿੰਘ ਭੀ ਇਹਨਾਂ ਦੇ ਗੁਝੇ ਭੇਦ ਦਾ ਸ਼ਿਕਾਰ ਹੋ ਗਿਆ ਸੀ। ਜੋ ਐਸਿਆਂ ਸਿਖਾਂ ਦਾ ਬੇਤਾਜ
ਪਗਾਂ ਬਾਦਸ਼ਾਹ ਕਹਾਉਂਦਾ ਸੀ। ਮਾਨ ਮਾਇਆ ਵਿਚ ਆ ਮਾਰਿਆ ਗਿਆ ਤੇ ਆਪਣੇ ਅਸਲ ਨਿਸ਼ਾਨੇ ਵਲੋਂ
ਸੋਗ ਟਲ ਗਿਆ। ਇਨ੍ਹਾਂ ਜਿਹਾ ਹੀ ਹੋ ਗਿਆ ਸੀ।

ਬੰਨ੍ਹਵਾਈਆਂ ਸੀ ਤੇ ਹੋਰ ਅਨਪੜ੍ਹ ਟੋਲੇ ਨਾਲ ਰਲ ਧਾਵੇ ਬੋਲਦੇ ਸੀ ਤੇ ਪੜ੍ਹਦੇ ਸੀ : "ਆ ਗਈ ਫੌਜ ਅਕਾਲੀ ਹੁਣ ਡੇਰੇ ਕਰ ਦਿਉ ਖਾਲੀ।" ਭਲਾ ਜੇ ਸਰਕਾਰ ਦੀ ਇਧਰ ਲਾਉਣ ਦੀ ਸਿੰਘਾਂ ਨੂੰ ਮਰਜ਼ੀ ਨ ਹੁੰਦੀ ਤਾਂ ਇਹ ਸਿਧੀ ਲੁਟ ਕਿਉਂ ਨ ਰੋਕਦੀ। ਸਰਕਾਰ ਨੇ ਹਿੰਦੂ ਧਰਮੀ ਸਿਖਾਂ, ਨਾਮਧਾਰੀਆਂ, ਉਦਾਸੀਆਂ, ਨਿਰਮਲਿਆਂ ਆਦਿ ਵਿਚ ਵਿਥ ਵਧਾਣ ਦੀ ਹੀ ਬਿਧ ਬਣਾ ਸਿੰਘਾਂ ਨੂੰ ਗੁਰਦੁਆਰੇ ਖੋਹਣ ਵਲ ਲਾ ਦਿਤਾ ਸੀ ਤੇ ਇਹ ਸਿੰਘ-ਸਭੀਆਂ ਦਾ ਵਿਗੜਿਆ ਰੂਪ ਸੀ।

ਕਾਲੀਆਂ ਪੱਗਾਂ ਇਸ ਵਿਚ ਸਰਕਾਰ ਦੀ ਮਰਜ਼ੀ ਜੋ ਸੀ ਕਿ ਭਾਰਤ ਦੇ ਸਭ ਮਜ਼੍ਹਬ ਇਕ ਹੋ, ਮਤ ਸਾਡੇ ਵਲ ਨ ਹੁੰਦੇ ਹੋਣ ਉਹ ਪੂਰੀ ਹੁੰਦੀ ਸੀ ਤੇ ਖਾਸ ਕਰ ਡਰ ਅੰਗਰੇਜ਼ ਨੂੰ ਸਿਖ ਕੌਮ ਤੋਂ ਸੀ। ਅਗੇ ਗ੍ਰੰਥ ਗੁਰੂ ਵਾਲਾ ਮਤ ਤੋਰ ਸਿਖ ਪੰਥ ਵਿਚ ਮੰਦਾ ਬੀਜ ਬੀਜਿਆ ਤੇ ਹੁਣ ਗੁਰਦੁਆਰੇ ਖੁਹਾ ਆਪੋ 'ਚ ਮਰਵਾ ਤੇ ਹਮ ਹਿੰਦੂ ਨਹੀਂ ਕਹਾ, ਵਿਥ ਵਧਾਈ ਤੇ ਸਿੱਖ ਕੌਮ ਹੋਰ ਰੁਝੇਵੇਂ ਵਲ ਲਾਈ। ਚੂਹੜੀਆਂ ਚਮਾਰੀਆਂ, ਮੁਸਲੀਆਂ ਭੀ ਸਿੰਘਾਂ ਘਰੀਂ ਏਸੇ ਨੀਤੀ ਤੇ ਚਲਾ ਪਵਾਈਆਂ ਸੀ ਤੇ ਉਚੇਚੇ ਹੁਣ ਹਰ ਥਾਂ, ਲੰਗਰਾਂ ਵਿਚ ਚੂਹੜੇ ਚੁਮਾਰ, ਕਾਲੀਆਂ ਪੱਗਾਂ, ਬਰਦੀਆਂ ਪਵਾ ਲਿਆਏ ਜਾਂਦੇ ਸੀ। ਜਿਸ ਕਰਕੇ ਹਿੰਦੂ ਤੇ ਆਮ ਹੋਰ ਸਿਖ ਗੁਰਦੁਆਰੀਂ ਵੜਨੋ ਰਹਿ ਗਏ ਸੀ ਤੇ ਪ੍ਰਸ਼ਾਦ ਲੈਣ ਤੇ ਚਾੜ੍ਹਨੋ ਭੀ ਅੰਮ੍ਰਿਤਸਰ,ਦੁਰਗਿਆਣਾ ਭਾਵੇਂ ਅਗਦੀ} ਦਾ ਅਰੰਭਿਆ ਸੀ, ਪਰ ਹਿੰਦੂ ਧਰਮੀਆਂ ਦਰਬਾਰ ਸਾਹਿਬ ਦੀ ਸ਼ਕਲ ਦਾ ਏਸੇ ਦੁਖੋਂ ਉਚੇਚਾ ਇਹਨੀਂ ਦਿਨੀਂ ਹੀ ਬਣਾਇਆ ਸੀ। ਅਕਾਲੀਆਂ ਪਰਕਰਮਾਂ ਵਿਚ ਅੰਮ੍ਰਿਤਸਰ ਤੇ ਨਨਕਾਣੇ ਕਾਲੇ ਰੰਗ ਦਾ ਪਾਣੀ ਪਵਾ ਕੜਾਹਾ ਭਰ ਧਰ ਰਖਿਆ ਸੀ ਜੋ ਕਿਹਾਂ ਨਾ ਕਾਲੀ ਕਰਦਾ ਸੀ, ਉਸ ਦੀ ਪੱਗ ਲਾਹ ਕਾਲੇ ਕੜਾਹੇ ਵਿਚ ਸੁਟ ਕਰ ਉਸ ਦੇ ਹੱਥ ਫੜਾਉਂਦੇ ਸੀ। ਕਈ ਫੇਰ ਨਾ ਲਾਹੁੰਦੇ ਸੀ ਕਈ ਫੇਰ ਨਾ ਆਉਂਦੇ ਸੀ।

ਇਸੇ ਦੁਖੋਂ ਆਲਿਮ ਜੀ ਤੇ ਸੰਤ ਮੰਗਲ ਸਿੰਘ ਜੀ ਕਾਲੀਆਂ ਪੱਗਾਂ ਭੀ ਕਈ ਰਾਵਲਪਿੰਡੀ ਦੇ ਹੋਲੇ ਤੇ ਸੜਵਾਈਆਂ ਸੀ। ਅਕਾਲੀ ਇਤਨੇ ਵਧੇ ਸੀ ਕਈ ਪਿੰਡੀਂ ਕੂਕਿਆਂ ਨੂੰ ਖੂਹਾਂ ਤੋਂ ਪਾਣੀ ਕਢਣੋ ਭੀ ਰੋਕਦੇ ਸੀ ਤੇ ਕਹਿੰਦੇ ਸੀ ਜਾਂ ਸਾਡੇ ਹਥੋਂ ਛਕੋ।

ਸਤਿਗੁਰੂ ਜੀ ਐਸੇ ਪਿੰਡੀਂ ਉਚੇਚੇ ਜਥੇ ਜਬਰਜੰਗ ਭੇਜ ਇਹ ਅੜਾਂ ਲੁਹਾਈਆਂ ਸੀ। ਸੰਤ ਬੰਤਾ ਸਿੰਘ ਜੀ ਬੂੜੇ ਡਲੀਏ ਤੇ ਸੰਤ ਭਗਤ ਜੀ ਦਾਤੇਵਾਲੀਏ ਤੇ ਮਿਹਰ ਸਿੰਘ ਸਿਆੜ ਨਾਮਧਾਰੀਆਂ ਦੇ ਇਸ ਪ੍ਰਚਾਰ ਵਿਚ ਹਿੱਸਾ ਲਿਆ ਸੀ। ਬਦੇਸੀ ਤੇ ਕਾਲੇ ਕਪੜੇ ਦੇ ਫੂਕਣ ਵਿਚ ਤਦੇ ਵਿਰੋਧੀਆਂ ਦੀ ਠੱਪ ਠੱਪੀ ਸੀ। ਅਸਲ ਨਿਹੰਗ ਤੇ ਅਕਾਲੀ ਫੂਲਾ ਸਿੰਘ ਜੀ ਦੇ ਜਥੇ ਵਾਲੇ ਸੁਰਮਈ ਬਾਣਾ ਰਖਣ ਵਾਲੇ ਮੁਕ ਚੁਕੇ ਸੀ ਤੇ ਇਹ ਕਾਲੀ ਪੋਸ਼ਾਕ ਸੰਗ ਵਜੋਂ ਢੰਗੀ ਕਾਲੀ ਬਰਦੀ ਵਾਲੇ ਬਣੇ ਸੀ।

ਪੰਡਤ ਬਸੰਤ ਸਿੰਘ ਜੀ ਵੇਦ ਸ਼ਾਸਤਰਾਂ 'ਚੋਂ ਨੀਲੇ ਕਾਲੇ ਦੀ ਨਖੇਧ ਦੇ ਬਾਰੇ ਬਹੁਤ ਪ੍ਰਚਾਰ ਕੀਤਾ। ਸੰਗ ਭਗਤ ਸਿੰਘ ਜੀ ਦਾਤੇਵਾਲੀਆਂ ਨੇ ਬਹੁਤ ਭਵਿਖਤ ਵਾਕ ਸੁਣਾਏ ਸੀ ਤੇ ਕਿਹਾ ਸੀ। ਦਸਮ ਜੀ ਦਾ ਵਾਕ ਹੈ—"ਕੋਈ ਦਿਨ ਤੇ ਪੰਥ ਇਕੱਤ੍ਰ ਰਹੂ ਫਿਰ ਆਪਸ ਮੇਂ ਫਟ ਜਾਵਹਿੰਗੇ। ਮਾਇਆ ਨਾਗਨੀ ਡੰਗ ਚਲਾਊ ਜਦੋਂ ਦੁਖ ਖਾਲਸਾ ਸੀਸ ਉਠਾਵਹਿੰਗੇ।" ਤੇ ਕਿਹਾ ਤੁਸੀਂ ਵੇਖੋਗੇ ਇਹ ਗੁਰਦੁਆਰਿਆਂ ਦਾ ਧਨ ਇਹਨਾਂ ਦਾ ਮਨ ਕਾਲਾ ਕਰ ਦੇਵੇਗਾ ਤੇ ਇਹ ਇਸ ਤੋਂ ਲੜਨਗੇ। ਜਿਵੇਂ ਦਸਮ ਜੀ ਨੇ ਕੜਾਹ ਪ੍ਰਸ਼ਾਦ ਕਰਵਾਏ ਉਪਰ ਖਾਣ ਲਈ ਕੁਤੇ ਛਡ ਦਿਤੇ ਸੀ। ਉਹ ਕੜਾਹ

ਰੁਲ ਗਿਆ ਸੀ ਤੇ ਕੁਤੇ ਆਪੋ 'ਚ ਕੱਟ ਫਟੜ ਹੋਏ ਸੀ ਤਿਵੇਂ ਹੁੰਦੀ ਹਾਲਤ ਇਨ੍ਹਾਂ ਦੀ ਸਭ ਵੇਖੋਗੇ ਤੇ ਇਹ ਪੂਜਾ ਦਾ ਧਨ ਉਸ ਕੜਾਹ ਪ੍ਰਸ਼ਾਦ ਵਾਂਗੂ ਵਿਅਰਥ ਰੁਲ ਜਾਵੇਗਾ।* ਇਹ ਦਸਮ ਜੀ ਦਾ ਵਾਕ ਕਹਿ ਲਉ ਜਾਂ ਸੰਤ ਭਗਤ ਸਿੰਘ ਜੀ ਦਾ ਕਹਿ ਲਉ ।

ਸੰਤ ਹਰਨਾਮ ਸਿੰਘ ਜੀ ਤੇ ਸੰਤ ਲਾਲ ਸਿੰਘ ਜੀ ਭੂਰੇ ਗਿਲੀਆਂ ਤੇ ਜੈ ਸਿੰਘ ਮੌਲੀ ਨੇ ਸ਼ਬਦ ਕੀਰਤਨ ਆਸਾ ਦੀ ਵਾਰ ਤੇ ਪਿਛਲੇ ਪਹਿਰ ਦੇ ਦੀਵਾਨ ਦਾ ਬੜਾ ਰਸ ਬੰਨ੍ਹੀ ਰਖਿਆ।

ਮਸਤਾਨਿਆਂ ਦਾ ਜੱਥਾ ਸੰਤ ਮਿਲਖਾ ਸਿੰਘ ਜੀ ਢੇਹ ਦੇ, ਕੁੰਦਨ ਸਿੰਘ ਡਸਕੇ ਦਾ, ਮਈਆ ਸਿੰਘ ਭਾੜੇ ਵਾਲੇ ਦਾ, ਪ੍ਰਭਾ ਸਿੰਘ ਹਜਾਰੇ ਦਾ, ਝੰਡਾ ਸਿੰਘ ਕਿਲ੍ਹੇ ਦਾ, ਸੋਹਣ ਸਿੰਘ ਚਕ੍ਰੀ ਆਦ ਬਹੁਤ ਉਪਾਧੀ ਕਰਦੇ, ਲੰਗਰ ਵਿਚ ਜਾ ਖਪ ਪਾਂਦੇ, ਦੀਵਾਨ ਨੇੜੇ ਰੌਲਾ ਪਾਂਦੇ। ਸਤਿਗੁਰੂ ਜੀ ਹੁਕਮ ਦੇ ਇਕ ਅੰਦਰ ਦਵਾ ਰਖੇ। ਮਾਤਾ ਜਿਊਣ ਕੌਰ ਜੀ ਲੰਗਰ ਭੇਜਿਆ, ਮਸਤਾਨਿਆਂ ਨਾ ਛਕਿਆ ਤਾਂ ਮਾਤਾ ਜੀ ਬੂਹਾ ਲੁਹਾ ਬਾਹਰ ਕਢ ਕਿਹਾ, ਤੁਸੀਂ ਮਸਤਾਨੇ ਅਖਵਾਂਦੇ ਹੋ. ਮਸਤ ਹੀ ਰਵ੍ਹੋ ਬਕਵਾਸ ਕਿਉਂ ਕਰਦੇ ਹੋ ਤੇ ਰਸਤ ਲਵੋ। ਸਰਦਾਈ ਰਗੜੋ,ਛਕੋ ਛਕਾਉ ਪਰ ਬੇਰਸੀ ਨਾ ਕਰੋ। ਮਸਤਾਨਿਆਂ ਮਾਤਾ ਜੀ ਦਾ ਬਚਨ ਮੰਨ ਉਪਾਧੀ ਬੰਦ ਕੀਤੀ ਤੇ ਕਿਹਾ, ਮਾਤਾ ਜਿਊਣ ਕੌਰ ਜੀ ਠੀਕ ਹੀ ਜਗਤ ਮਾਤਾ ਹੈ ਜੋ ਚੰਗੇ ਮੰਦੇ ਸਭ ਨੂੰ ਪਿਆਰ ਕਰਦੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਰਾਤ ਦੇ ਦੀਵਾਨ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੇ ਇਕ ਹੁਕਮਨਾਮੇ ਦਾ ਪਾਠ ਕਰ ਸੁਣਾਇਆ। ਜਿਸ ਵਿਚ ਹੁੱਕਮ ਹੈ। ਜਪੁ ਜਾਪੁ ਦੋਹਾਂ ਦੇ, ਸ਼ਬਦ ਹਜ਼ਾਰੇ, ਰਹਿਰਾਸ, ਕੀਰਤਨ ਸੋਹਿਲਾ ਤੇ ਚੰਡੀ ਦੀ ਵਾਰ ਦਾ ਪਾਠ ਹਰ ਸਿਖ ਜ਼ਰੂਰ ਕਰੇ। ਤੇ ਆਪਣੇ ਵਲੋਂ ਕਿਹਾ ਮੇਰੇ ਤੇ ਭੀ ਮਿਹਰ ਹੋਵੇ ਮੈਂ ਇਹ ਗੁਰਮਤ ਵਰਤਨ ਦਾ ਆਪ ਭੀ ਧਾਰਨੀ ਹੋਵਾਂ।

ਸੰਤ ਆਲਾ ਸਿੰਘ ਜੀ ਤੇ ਵਰਿਆਮ ਸਿੰਘ ਜੀ, ਸੰਤ ਫਤਿਹ ਸਿੰਘ ਜੀ ਮਾਂਗੇ ਵਾਲਿਆਂ ਅਖੰਡ ਨਿਰੋਲ ਗੁਰਬਾਣੀ ਦਾ ਕੀਰਤਨ ਇਸ ਹੋਲੇ ਤੇ ਕੀਤਾ। ਤੇ ਸੰਤ ਲਾਲ ਸਿੰਘ ਜੀ ਤੇ ਹਰਨਾਮ ਸਿੰਘ ਜੀ, ਜੈ ਸਿੰਘ ਜੀ ਰਾਗੀਆਂ ਸਮੇਤ ਸਾਥੀਆਂ ਦੇ ਦੋ ਵਕਤ ਦੇ ਦੀਵਾਨ ਆਸਾ ਦੀ ਵਾਰ ਤੇ ਪਿਛਲੇ ਪਹਿਰ ਦੇ ਭੋਗ ਸਮੇਂ ਦੇ ਦੀਵਾਨ ਲਾਏ।

ਸ: ਆਤਮਾ ਸਿੰਘ ਜੀ ਬਹੁਤ ਸਾਧ ਅਗੇਤਰੇ ਸੱਦ ਪਾਠ ਹੋਲੇ ਮੇਲੇ ਦੀ ਸਫਲਤਾ ਜੋਗ ਅਰੰਭੇ ਸੀ ਜੋ ੩੦੦ ਹੋਇਆਂ ਦੇ ਭੋਗ ਹਵਨ ਹੋਣ ਬਾਦ ਪਵਾਏ, ਮਾਤਾ ਜੀ ਤੇ ਸਤਿਗੁਰੂ ਜੀ ਦੀ ਭੇਟਾ ਬਹੁਤ ਮਾਇਆ ਬਸਤਰਾਂ ਜੋਗ ਥਾਨ ਕਪੜੇ ਦੇ ਭੇਟਾ ਕੀਤੇ। ਅਗੋਂ ਹੋਲਾ ਢੇਟੀਆਂ ਜ਼ਿਲੇ ਲਾਇਲਪੁਰ ਦੀ ਸੰਗਤ ਵਲੋਂ ਹੋਵੇਗਾ, ਸੁਣਾਇਆ ਗਿਆ। ਸਰਦਾਰ ਨੇ ਤਰੁਟੀ ਸੇਵਾ ਵਲੋਂ ਕਿਸੇ ਤਰ੍ਹਾਂ ਦੀ ਰਹੀ ਦੀ ਖਿਮਾ ਮੰਗੀ ਤੇ ਮੇਲੇ ਦਾ ਭੋਗ ਪਿਆ, ਅਰਦਾਸਾ ਹੋਇਆ। ਕੜਾਹ ਪ੍ਰਸ਼ਾਦ ਵਰਤਿਆ। ਮੈਂ ਇਸ ਹੋਲੇ ਤੇ ਗਿਆ ਸਾਂ ਤੇ ਪਹਿਲਾ ਹੋਲਾ ਮੈਂ ਇਹ ਹੀ ਵੇਖਿਆ ਸੀ। ਅਰਥਾਤ ਏਦੂੰ ਪਹਿਲੇ ਹੋਲੇ ਬ੍ਰਿਧਾਂ ਤੋਂ ਪੁਛੇ ਤੇ ਪਿਛੋਂ ਮੈਂ ਅੱਖੀਂ ਵੇਖੇ, ਤੇ ਨਾਲੋ ਨਾਲ ਸਮੇਂ ਦੇ ਸਾਧਾਂ ਤੋਂ ਸੁਣੇ ਤੇ ਪੜ੍ਹੇ ਹਾਲ ਲਿਖਣ ਦਾ ਯਤਨ ਕੀਤਾ ਹੈ।

---

*ਹੁਣ ਉਹਨਾਂ ਗੁਰਦੁਆਰਿਆਂ ਦੇ ਕਬਜ਼ੇ ਅਕਾਲੀਆਂ ਦੇ ਧੜਿਆਂ ਮਾਸਟਰ ਤਾਰਾਂ ਸਿੰਘ ਤੇ ਸੰਤ ਫਤਿਹ ਸਿੰਘ ਧੜੇ ਦਾ ਹਾਲ ਹੋ ਰਿਹਾ ਹੈ ਤੇ ਧਨ ਵਿਅਰਥ ਹੋ ਰਿਹਾ ਹੈ।

## ੧੯੭੮ ਬਿਕਰਮੀ ਦੇ ਹੋਲੇ ਦੇ ਭੋਗ ਤੋਂ ਬਾਅਦ

ਸਤਿਗੁਰੂ ਜੀ ਮਾਤਾ ਜਿਊਣ ਕੌਰ ਜੀ ਤੋਂ ਸੁਣ ਪਹਾੜ ਤਰਫ ਰਾਵਲਪਿੰਡੀਉਂ ਬੈਠੇ ਸਾਧ ਦਾ, ਸਮੇਤ ਕੁਝ ਸਿਖਾਂ ਤੇ ਮਾਤਾ ਜੀ ਦੇ ਦਰਸ਼ਨ ਕਰਨ ਤੁਰੇ। ਸਾਧ ਦੂਰੋਂ ਦੇਖ ਅਗੋਂ ਹੋ ਕੁਟੀਆ 'ਚੋਂ ਨਿਕਲ ਚਰਨੀਂ ਲਗਾ। ਸਰ ਦੇ ਕਾਨੇ ਤੇ ਕੱਖ ਉਸ ਬੈਠਣ ਨੂੰ ਦਿਤੇ, ਬੈਠੇ ਬਚਨ ਬਿਲਾਸ ਸਤਿਗੁਰੂ ਰਾਮ ਸਿੰਘ ਜੀ ਦੇ ਛਿੜੇ ਤਾਂ ਉਹ ਬਚਨ ਕਰਦਾ ਕਰਦਾ ਵੈਰਾਗੀ ਹੋ ਗਿਆ। ਜੋ ਉਹ ਬਚਨ ਕਰਦਾ ਸੀ ਕਈ ਸਾਧਾਂ ਕੋਲ ਗਿਆਂ ਨਾਲ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਮੈਂ ਦਰਸ਼ਨ ਕੀਤਾ ਹੈ ਪ੍ਰਗਟ ਪ੍ਰਤੀਤ ਹੋਇਆ।

ਉਠ ਟੁਰਨ ਸਮੇਂ ਉਸ ਸਾਧ ਨੇ ਮਾਤਾ ਜੀ ਅਗੇ ਅਰਜ਼ ਲੰਗਰ ਦੀ ਕੀਤੀ ਕਿਉਂਕਿ ਕੁਝ ਹਕੀਮੀ ਭੀ ਜਾਣਨ ਕਰ ਲੋਕ ਰਸਤਾਂ ਦੇ ਭਾਂਡੇ ਆਪੇ ਭਰ ਜਾਂਦੇ ਸੀ। ਮਾਤਾ ਜੀ ਇਸ਼ਨਾਨ ਕਰ ਲੰਗਰ ਕੀਤਾ ਤੇ ਛਕਣ ਸਮੇਂ ਉਸ ਮੰਗ ਕੇ ਹੱਥਾਂ ਤੇ ਪ੍ਰਸ਼ਾਦਾ ਲੈ ਸਾਧਾਂ ਦੀ ਪੰਗਤ ਵਿਚ ਬੈਠ ਛਕਦਿਆਂ ਹਉਕਾ ਭਰ ਬਚਨ ਕੀਤਾ ਅਜ ੫੦ ਬਰਸਾਂ ਬਾਦ ਆਪਣੇ ਘਰ ਦੇ ਜੀਆਂ ਵਿਚ ਬੈਠ ਪ੍ਰਸ਼ਾਦ ਛਕਿਆ ਹੈ।

ਸਤਿਗੁਰੂ ਜੀ ਉਸ ਸਾਧ ਤੋਂ ਉਸ ਦੇ ਨਗਰ ਨਾਮ ਦੀ ਕੋਈ ਪੁਛ ਨ ਕੀਤੀ। ਮਤ ਕੁਝ ਉਸ ਨੂੰ ਵਲ ਕਰਨਾ ਪਵੇ। ਪਰ ਸਾਧਾਂ ਨਾਲ ਬਾਦ ਬਚਨ ਕੀਤੇ, ਕਿ ਇਸੇ ਤਰ੍ਹਾਂ ਸੁੰਤ ਹੀਰਾ ਸਿੰਘ ਜੀ (ਚਿਟੀ ਵਾਲੇ) ਜੋ ਗਹਿਲਾਂ ਦੇ ਸੀ। ਏਕ ਸਮੇਂ ਮੈਨੂੰ ਦੂਰੋਂ ਦੌਰੇ 'ਚ ਜਾਂਦਿਆਂ ਦੇਖ ਅਰਜ਼ ਕਰ ਲੰਗਰ ਦੀ, ਇਸੇ ਤਰ੍ਹਾਂ ਹੱਥਾਂ ਤੇ ਪ੍ਰਸ਼ਾਦ ਲੈ ਕਿਹਾ ਸੀ ਬੜੇ ਚਿਰ ਬਾਦ ਆਪਣੇ ਟੱਬਰ 'ਚ ਬੈਠ ਕੇ ਪ੍ਰਸ਼ਾਦ ਛਕਿਆ ਹੈ।

ਤੇ ਸਤਿਗੁਰੂ ਜੀ ਦਸਿਆ। ਹਰੀ ਲਾਲ ਜਿਸ ਗੁਰ ਭਗਤ ਮਾਲ ਲਿਖੀ ਹੈ ਉਹ ਭੀ ਇਸੇ ਤਰ੍ਹਾਂ ਮਲੇਰ ਕੋਟਲੇ ਵਾਲੇ ਸ਼ਹੀਦਾਂ ਵਿਚੋਂ ਹੀ ਸੀ। ਤੇ ਕਈ ਹੋਰ ਭੇਖਾਂ ਵਿਚ ਪਹਾੜਾਂ ਵਿਚ ਨਾਮ ਬਦਲ ਚਲੇ ਗਏ ਸੀ ਜਦ ਹੀਰਾ ਸਿੰਘ ਜੀ ਕੋਟਲੇ ਦੇ ਵਾਕੇ ਬਾਦ ਕਿਹਾ ਸੀ ਜਿਸ ਜਾਣਾ ਹੈ ਚਲਾ ਜਾਵੇ ਸਾਨੂੰ ਤੇ ਬਾਪੂ ਦਾ ਹੁਕਮ ਸੀਸ ਦੇਣ ਦਾ ਹੈ। ਇਸ ਤਰ੍ਹਾਂ ਅੰਮ੍ਰਿਤਸਰ ਵਾਲੇ ਸ਼ਹੀਦਾਂ ਵਿਚੋਂ ਮਿਹਰ ਸਿੰਘ ਲੋਪੋਕਿਆਂ ਵਾਲਾ ਸੰਤਾ ਸਿੰਘ ਨਾਮ ਬਦਲ ਭੈਣੀ ਸਾਹਿਬ ਹੀ ਰਿਹਾ ਸੀ।

ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਸਤਿਗੁਰੂ ਜੀ ਨੂੰ ਮੌਢਿਉਂ ਫੜ ਕਿਹਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਸ਼ ਦਾ ਬੂਹਾ ਕਦੇ ਬੰਦ ਨਹੀਂ ਕਰਨਾ। ਸ: ਆਤਮਾ ਸਿੰਘ ਨੇ ਵਾਪਸੀ ਗੱਡੀ ਭੀ ਸਤਿਗੁਰੂ ਜੀ ਜੋਗ ਆਪਣੇ ਜ਼ਿਲੇ ਤੋਂ ਭੈਣੀ ਸਾਹਿਬ ਤਕ ਜਾਣ ਜੋਗ ਕਾਰ ਭੇਜੀ ਸੀ ਤੇ ਕਿਹਾ ਸੀ, ਆਏ ਜਾਕਰ ਲਿਆਏ ਕੀ ਸੇਵਾ ਕਰੀਏ ਭਾਏ। ਸੇਵਾ ਕਾ ਫਲ ਹੋਇ ਹੈ ਵਿਦਾ ਕਰਨ ਕੇ ਜਾਇ। ਜੋ ਸਾਧੂ ਕਹਿੰਦੇ ਹਨ ਤਾਂ ਹੀ ਪੂਰਾ ਪ੍ਰੇਮ ਹੁੰਦਾ ਹੈ। ਤਾਂ ਸਤਿਗੁਰੂ ਜੀ ਕਿਹਾ ਸੀ, ਅਸਾਂ ਹਜਰੋਂ ਹੀ ਉਤਰ ਜਾਣਾ ਹੈ ਗੁਰਦੁਆਰੇ ਦੇ ਦਰਸ਼ਨ ਕਰਨ। ਪਰ ਬੀੜ 'ਚ ਹੁੰਦੇ ਪਾਠਾਂ 'ਚ ਸੁਰਤ ਹੈ ਚਲੇ ਜਾਣਾ ਹੈ। ਸਰਦਾਰ ਵਲੋਂ ਵਾਪਸੀ ਗੱਡੀ ਭੀ ਸਪੈਸ਼ਲ ਹੀ ਰਹੀ ਲੁਧਿਆਣੇ ਤਕ ਸਤਿਗੁਰੂ ਜੀ ਵਾਲੀ, ਤੇ ਸਤਿਗੁਰੂ ਜੀ ਹਜਰੋਂ ਦਰਸ਼ਨ ਕਰ ਗੁਜਰਾਂਵਾਲੇ ਭੀ ਥੋੜਾ ਚਿਰ ਹੀ ਠਹਿਰੇ। ਸੰਤ ਚੁਪ ਜੀ ਚਵਿੰਡੇ ਵਾਲਿਆਂ ਦੇ ਪ੍ਰੇਮ ਕਰ ਉਹਨਾਂ ਦੇ ਸਾਥ ਹੀ ਗੁਰਦੁਆਰੇ ਗਏ। ਦੱਖਣ ਤੇ ਪਹਾੜ ਦੇ, ਤੇ ਥੋੜਾ ਚਿਰ ਠਹਿਰੇ। ਭੈਣੀ ਸਾਹਿਬ ਰਾਤ ਰਹਿ ਬੀੜ 'ਚ ਆਏ।

ਸਲੋਕ ਮਹਲਾ ੧ ॥

"ਨਾਨਕ ਸਿਫਤੀ ਰਤਿਆ ਮਨੁ ਤਨੁ ਹਰਿਆ ਹੋਇ ॥"

ਗੁਰਵਾਕ ਮੈਂ ਅਗਲੇ ਸਾਲ ਦਾ ਅਰੰਭ ਕਰਨ ਲਈ ਲਿਖ ਇਹ ਵਰ ਮੰਗਦਾ ਹਾਂ, ਹੇ ਸੱਚੇ ਪਾਤਸ਼ਾਹੋ ! ਮੈਨੂੰ ਆਪ ਗੁਰਾਂ ਦੀ ਸਿਫਤ ਵਿਚ ਰੱਤਾ ਮਨ ਮਿਲੇ, ਤੇ "ਦੁਖ ਕੀਆ ਅਗੀ ਮਾਰੀਅਹਿ" ਗੁਰਵਾਕ ਮੈਂ ਵਰਤਣ ਵਾਲਾ ਹੋਵਾਂ । ਭਾਵ—ਦੁਖ ਦੀਆਂ ਅੱਗਾਂ ਨੂੰ ਮਾਰਨ ਵਾਲੇ ਗੁਰਬਚਨ ਹੀ ਲਿਖਾਂ ।

## ੧੯੭੯ ਸਾਲ ਦਾ ਅਰੰਭ

ਵੈਸਾਖੀ ਤੇ ਸਤਿਗੁਰੂ ਜੀ ਅੰਮ੍ਰਿਤਸਰ ਦਰਸ਼ਨ ਦਿਤੇ ਤੇ ਬੀੜ ਵਿਚ ਪਾਠਾਂ ਹੋ ਰਿਹਾਂ ਦੀ ਸਾਧ ਸੰਗਤ ਪਾਸੋਂ ਮਦਦ ਦੀ ਮੰਗ ਕੀਤੀ ।

ਬੀੜ ਵਿਚ ਆ, ਪਾਠਾਂ ਤੋਂ ਵਾਧੂ ਸਾਧਾਂ ਨੂੰ ਹੋਰ ਸੇਵਾ ਤੇ ਲਾਂਦੇ । ਗਊਆਂ,ਬੈਲਾਂ,ਘੋੜਿਆਂ ਦੀ ਥਾਂ ਵਖ ਵਖ ਵਲੀ । ਪੁਟਾਈ ਝਾੜਾਂ ਦੀ ਤੇ ਉਸਾਰੀ ਕੋਠਿਆਂ ਦੀ ਵਧਾਈ ਅੰਮ੍ਰਿਤ ਵੇਲੇ ਇਸ਼ਨਾਨ ਕਰ ਆਸਾ ਦੀ ਵਾਰ ਦਾ ਕੀਰਤਨ । ਪਿਛਲੇ ਪਹਿਰ ਕਥਾ ਤੇ ਰਾਤ ਕੀਰਤਨ ਸਭ ਸਾਧ ਰਲ ਕਰਦੇ ਦਿਨੇ ਵਿਹਲ ਵੇਲੇ ਵਖ ਵਖ ਵਿਹਾਰ ਕਰਦੇ ।

ਸੁਖ ਰਹਿਣੇ ਤਾਂ ਕਈ ਕਹਿੰਦੇ । ਘਰੋਂ ਸਾਧ ਸੰਗਤ ਵਿਚ ਸੁਖ ਅਰਾਮ ਲੈਣ ਨਿਕਲੇ ਸਾਂ। ਏਥੇ ਵਿਹਲ ਹੋਣ ਤੇ ਬਹਿਣਾ ਹੀ ਨਹੀਂ ਮਿਲਦਾ । ਜਾਂ ਹੱਥ ਜਾਂ ਮੂੰਹ ਹਰ ਵੇਲੇ ਹਲਾਣਾ ਪੈਂਦਾ ਏ ਤੇ ਥੋੜਾ ਸੌਣਾ ਮਿਲਦਾ ਏ । ਪਾਠ,ਕਥਾ ਕੀਰਤਨ,ਇਸ਼ਨਾਨ ਦਾ ਵੇਲਾ ਵਾਰਾ ਹੀ ਸਿਰ ਚੜ੍ਹਿਆ ਰਹਿੰਦਾ। ਕਈ ਕਹਿੰਦੇ ਬੜੇ ਲਾਹੈ ਦੇ ਦਿਨ ਹਨ । ਨਾਲੇ ਸੇਵਾ ਨਾਲੇ ਕੀਰਤਨ, ਕਥਾ, ਇਸ਼ਨਾਨ ਪਾਠਾਂ ਦਾ ਠਾਠ ਬਣਿਆ ਹੈ । ਇਹੋ ਜਿਹੇ ਦਿਨ ਨਿਤ ਨਿਤ ਨਹੀਂ ਮਿਲਦੇ । ਜੋ ਸਤਿਗੁਰੂ ਜੀ "ਹੁਕਮ ਕਰ ਕੀਨੋ ਨਿਹਾਲ" ਵਾਕ ਸਤਿਗੁਰੂ ਜੀ ਸਾਥੋਂ ਮਨਾ ਸਾਡਾ ਭਲਾ ਕਰ ਰਹੇ ਹਨ । ਘਰ ਕਾਰ ਕਰ ਮਰ ਹੁਟ ਭੀ ਝਟ ਅਰਾਮ ਨਹੀਂ ਮਿਲਦਾ । ਏਥੇ ਸਾਧ ਸੰਗਤ ਤੇ ਸਤਿਗੁਰੂ ਜੀ ਦੇ ਦਰਸਨ ਤੇ ਪਦਾਰਥ ਵਧ ਮਿਲਦੇ ਹਨ ।

ਸਤਿਗੁਰੂ ਜੀ ਮੌਜ ਨਾਲ ਕਹੀ ਦੀ ਕਾਰ ਕਰਦੇ । ਪਾਠ ਕਰਦੇ ਹਲੀਂ ਭੀ ਜਾ ਲਗਦੇ ਲੰਗਰ ਵਿਚ ਲਗਦੇ, ਪਸ਼ੂ ਵੇਖਦੇ, ਉਸਾਰੀ ਵਿਚ ਭਾਰੀ ਟੋਕਰੀ ਤੇ ਇੱਟ ਉੱਚੀ ਅਪੜਾਂਦੇ ।

ਨਿਮਾਣੀ ਦੇ ਮੇਲੇ ਤੇ ਭੀ ਸਤਿਗੁਰੂ ਜੀ ਉਚੇਚਾ ਕਹਾਇਆ । ਸਤਿਗੁਰੂ ਜੀ ਦੇ ਦਰਸਨ ਨਮਿਤ ਬੀੜ ਵਿਚ ਹੋ ਰਹੇ ਪਾਠਾਂ ਵਿਚ ਜਿਸ ਤੋਂ ਤਨ ਮਨ ਧਨ ਦਾ ਜੋ ਹਿੱਸਾ ਪੈਂਦਾ ਹੈ ਪਾਵੇ ।

ਮੌਜ ਦੇ ਮਾਲਕ ਵਟ ਦੀ ਬਹਾਰੇ ਮਸੂਰੀ ਟਿੱਲੇ ਤੇ ਸਮੇਤ ਹਜ਼ੂਰੀ ਜਥੇ ਦੇ ਦਰਸਨ ਦਿਤੇ । ਏਕ ਦਿਨ ਸੈਰ ਕਰਦਿਆਂ (ਲੰਡੋਰ ਕੋਠੀ 'ਚੋਂ ਨਿਕਲੇ ਤਾਂ ਕਪੂਰਥਲੇ ਦੀਆਂ ਰਾਣੀਆਂ ਚਰਨੀਂ ਲਗੀਆਂ ਭੇਟਾ ਧਰੀ ਤੇ ਸਤਿਗੁਰੂ ਜੀ ਸੰਤ ਬਹਾਦਰ ਸਿੰਘ ਜੀ ਤੋਂ ਭਜਨ ਦਵਾਇਆ । ਏਕ ਦਿਨ ਬੜੋਦੇ ਦੀਆਂ ਰਾਣੀਆਂ ਤੇ ਕੁਝ ਅਹਿਲਕਾਰ ਆਏ ਚਰਨੀਂ ਲਗੇ । ੧੫) ਦਮੜੇ ਭੇਟਾ ਧਰੀ ।

ਸਤਿਗੁਰੂ ਜੀ ਸੰਤ ਬਹਾਦਰ ਸਿੰਘ ਜੀ ਪਾਸੋਂ ਕਹਿ ਭਜਨ ਦਵਾਇਆ। ਕਿਸੇ ਸਮੇਂ ਸਤਿਗੁਰੂ ਜੀ ਆਪ ਬੜਾ ਥੋੜਾ ਬੋਲਦੇ ਸੀ ਤੇ ਕੋਲ ਦੇ ਸਾਧ ਹੀ ਸਰਨੀਂ ਆਏ ਸਭ ਨੂੰ ਸਮਝਾ ਦੇਂਦੇ ਸੀ। ਇਹਨਾਂ ਦੀ ਇਹ ਮਰਜਾਦਾ ਹੈ।

ਸਤਿਗੁਰੂ ਜੀ ਦਾ ਦਰਸ਼ਨ ਇਸ ਸਮੇਂ ਸੁੰਦਰ ਜੋਬਨ ਜਵਾਨੀ ਸਭ ਮਨ ਭਾਨੀ ਰੰਗੀਲੀ ਛਬੀਲੀ ਅਸੀਲੀ ਛਬ ਫਬ ਫਬ ਪੈਂਦੀ ਮਨ ਮੋਹ ਲੈਂਦੀ, ਸੁਤੇ-ਸਿਧ ਰਿਧ ਸਿਧ ਰਾਮ ਨਾਮ ਦਾਤੀ ਸੀ। ਸੋਹਜ ਮੌਜ ਦੇ ਚੋਜ ਰੋਜ ਕਰਦੇ ਦਰਸ਼ਕ ਦਾ ਦਿਲ ਹਰਦੇ ਮਨਸ਼ਾ ਭਰਦੇ ਦਰਸਨ ਸੀ।

ਇਸ ਸਾਲ ਸਤਿਗੁਰੂ ਜੀ ਰੇਸਾਂ 'ਚ ਉੱਕਾ ਨਾ ਗਏ ਸੀ। ਭੈਣੀ ਸਾਹਿਬ ਨਹਿਰ, ਬੀੜ ਵਿਚ ਬੜੀਆਂ ਰੌਣਕਾਂ ਲਾਈ ਰਖਦੇ। ਮਾਤਾ ਜਿਊਣ ਕੌਰ ਫਤਹਿ ਕੌਰ ਜੀ ਭੀ ਸਭ ਆਏ ਦੀ ਭੈਣੀ ਸਾਹਿਬ ਬਹੁਤ ਸੇਵਾ ਕਰਦੇ ਸੀ। ਸਤਿਗੁਰੂ ਜੀ ਬੀੜ ਵਿਚ ਰੋਜ ਇਕ ਜਾਂ ਦੋ ਅਖੰਡ ਪਾਠ ਸਧਾਰਨ ਦਾ ਭੋਗ ਪਵਾਂਦੇ ਸੀ। ਸਭ ਆਏ ਨੂੰ ਜਲ ਪ੍ਰਸਾਦ ਰਜਵਾਂ ਵਰਤਾਂਦੇ ਸੀ। ਬੀੜ ਦੇ ਦੁਆਲੇ ਦੇ ਪਿੰਡ ਝਬਾਲਾਂ, ਗਵਰਧਨ, ਗੋਬਿੰਦਗੜ੍ਹ, ਮਲੌ, ਨਰੈਣ ਗੜ੍ਹ, ਹੈਬਤਪੁਰ, ਘੁਲੂ ਮਾਜਰਾ, ਮਠਾਰੜੂ ਆਦ ਦੇ ਦੋ ਮੁਰਬੇ ਜਾਂ ਕੋਹ ਤੋਂ ਤੇ ੪—੪—੫—੫ ਕੋਹ ਤੋਂ ਆਉਂਦੇ ਸੁਬ੍ਹਾ ਸ਼ਾਮ।

ਬੀੜ ਮਿਲੀ ਰਾਜੇ ਰਿਪੁਦਮਨ ਸਿੰਘ ਵਲੋਂ ਟਿੱਕੇ ਪ੍ਰਤਾਪ ਸਿੰਘ ਦੇ ਜਨਮ ਹੋਏ ਬਾਦ ਸਤਿਗੁਰੂ ਜੀ ਨੂੰ ਰਾਜੇ ਵਲੋਂ ਸਿਖ ਗਿਆ। ਵਧਾਈ ਦਿਤੀ ਤੇ ਦਰਸਨ ਦੇਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਨਾਭੇ ਗਏ। ਰਾਜਾ ਚਰਨੀਂ ਲਗਾ, ਟਿੱਕੇ ਨੂੰ ਲਿਆ ਚਰਨਾਂ ਤੇ ਧਰਿਆ। ਅਰਜ਼ ਕਰ ਅਖੰਡ ਪਾਠ ਧਰਾਇਆ ਤੇ ਭੋਗ ਸਮੇਂ ਕਾਰ ੫੫ ਹਜ਼ਾਰ ਦੀ ਤੇ ਬੀੜ ਦਾ ਅਰਦਾਸਾ ਤੇ ਹੋਰ ਬਸਤ੍ਰ ਮਾਇਆ ਅਰਦਾਸ ਭੇਟ ਕੀਤੇ।

ਬੀੜ ਮਝਾਂ ਵਾਲੀ ਤੇ ਹਾਥੀਆਨੇ ਦੀ ਬੀੜ ਤੇ ਗਊਆਂ ਵਾਲੀ ਬੀੜ 'ਚੋਂ ਸਤਿਗੁਰੂ ਜੀ ਦੇਖ ਮਠਾਰੜੂ ਨਗਰ ਵਾਲੀ ਬੀੜ ਵਿਚ ਚੰਗੇ ਦੋ ਖੂਹ ਲਗੇ ਜਾਣ ਤੇ ਵਿਚ ਦੀ ਚੋਆ ਚੰਗੇ ਰੁਕੋਂ ਲੰਘਦਾ ਜਾਣ ਮੱਲੀ। ੫੮੬੦ ਵਿਘੇ ਕਚੇ ਸੀ ਜੋ ਹੁਣ ੧੨੨੦ ਘੁਮਾਂ ਕਿਲੇ ਬੰਦੀ ਹੋ ਬਣੀ ਹੈ। ਸਤਿਗੁਰੂ ਜੀ ਥੁੜੇ ਸਿਖਾਂ ਨੂੰ ਦਿਤੀ ਹੈ। ੧੦—੧੦,੯—੯,੭—੭,੩॥—੩॥,ਭੀ *ਘਰ ਪ੍ਰਤੀ। ੬੦ ਘੁਮਾਂ ਭੈਣੀ ਸਾਹਿਬ ਦੇ ਲੰਗਰ ਜੋਗ ਲੋਹ ਨਾਮ ਲਾਈ ਹੈ। ਟਿੱਕੇ ਦੇ ਜਨਮ ਦਾ ਹਾਲ ਪਿਛੇ ਲਿਖ ਆਇਆ ਹਾਂ। ਮਹਾਤਮਾ (ਹੁਕਮੀ) ਤੇ ਗੁਰਦੇਈ ਖੁਡੀ ਦੀ ਤੇ ਕਿਸ਼ਨੀ ਖੰਨੇ ਦੀ ਜੋ ਰਲ ਕੀਰਤਨ ਕਰਦੀਆਂ ਸੀ ਤੇ ਸਿਰੀਂ ਦਸਤਾਰੇ ਰਖਦੀਆਂ ਸੀ ਤੇ ਭੈਣੀ ਸਾਹਿਬ ਹੀ ਬਹੁਤਾ ਰਹਿੰਦੀਆਂ ਸੀ। ਇਹਨਾਂ ਦੀ ਸੰਗਤ ਤੋਂ ਰਾਣੀ ਸਰੋਜਣੀ ਦੇਵੀ ਨੇ ਪੁਤ੍ਰ ਮੰਗ ਨਾਮਧਾਰੀ ਧਰਮ ਦੀ ਧਾਰਨਾ ਕੀਤੀ। ਇਹ ਭੀ ਗਲ ਪਿਛੇ ਲਿਖ ਆਇਆ ਹਾਂ। ਰਾਜੇ ਪਹਿਲੋਂ ਕਿਹਾ ਸੀ ਜਿਹੜੀ ਬੀੜ ਚਾਹੋ ਮੱਲ ਲਵੋ, ਸਤਿਗੁਰੂ ਜੀ ਇਹ ਮੱਲੀ ਸੀ।

ਪਟਿਆਲੇ ਨਾਭੇ ਦੀ ਖਿਲਾਫੀ ਅੰਗਰੇਜ਼ ਕੁਟਲਨੀਤੀ ਨਾਲ ਪਵਾਈ,ਤੇ ਨਾਭੇ ਦੇ ਰਾਜੇ ਦੀ ਬੀੜ 'ਚੋਂ ਪਟਿਆਲੇ ਵਾਲੇ ਦੀ ਕਾਰ ਲੰਘੀ ਤੇ ਵਜ਼ੀਰ ਨਾਭੇ ਦੇ ਗੋਲੀ ਚਲਵਾਈ। ਪਟਿਆਲੇ ਵਾਲੇ ਨੇ ਅੰਗਰੇਜ਼ਾਂ ਪਾਸ ਸ਼ਕਾਇਤ ਕੀਤੀ ਤੇ ਅੰਗਰੇਜ਼ਾਂ ਤੇ ਵਜ਼ੀਰ ਨੇ ਰਿਪੁਦਮਨ ਸਿੰਘ ਤੋਂ ਕਹਾ

*੧੧੫—੧੨੦ ਦੇ ਕਰੀਬ ਸਿਖਾਂ ਦੇ ਘਰ ਵਸਾਏ ਹਨ ਬੀੜ ਵਿਚ।

ਲਿਖਾ ਲਿਆ ਮੈਥੋਂ ਉੱਕ ਨਾਲ ਗੋਲੀ ਚਲਣ ਦਾ ਹੁਕਮ ਦਿਤਾ ਗਿਆ ਹੈ। ਤੇ ਬਾਦ ਅੰਗਰੇਜ਼ਾਂ ਇਹ ਕਹਿ ਰਾਜ ਵਲੋਂ ਬੇਦਖਲ ਕਰ ਦਿਤਾ ਕਿ ਤੂੰ ਰਾਜ ਦੇ ਜੋਗ ਨਹੀਂ।

ਵਜ਼ੀਰ ਗੁਰਦਿਆਲ ਸਿੰਘ ਬਾਦ ਅੰਗਰੇਜ਼ਾਂ ਦੇ ਮੁਖਤਿਆਰ ਬਣਾਏ,ਰਿਆਸਤ ਦੇ ਅੰਗਰੇਜ਼ ਨਾਲ ਰਲ ਨਾਮਧਾਰੀਆਂ ਨੂੰ ਭੀ ਤੰਗ ਕਰਨਾ ਸੁਰੂ ਕੀਤਾ। ਕੁਝ ਇੱਟਾਂ ਜੋ ਹੱਥ ਆਈਆਂ ਤੇ ਤਾਰ ਦੁਆਲੇ ਵਲਣ ਵਾਲੀ ਕੰਡਿਆਲੀ ਚੁਕਾ ਲੈ ਗਿਆ ਤੇ ਦੁਆਲੇ ਦੇ ਪਿੰਡਾਂ ਨੂੰ ਚੁਕ ਅਰਜ਼ੀਆਂ ਭੀ ਦਵਾਈਆਂ ਸਾਨੂੰ ਕੂਕੇ ਤੰਗ ਕਰਦੇ ਹਨ ਤੇ ਲਕੜਾਂ ਵਢਣ ਤੋਂ ਭੀ ਰੋਕਦਾ। ਕੁਝ ਕੋਠੇ ਤੇ ਇਕ ਖੂਹੀ ਹੀ ਉਹਨਾਂ 'ਚ ਅਜੇ ਸਤਿਗੁਰੂ ਜੀ ਲਾਈ ਸੀ।

ਇਸ ਗੁਰਦਿਆਲ ਸਿੰਘ ਅੰਗਰੇਜ਼ਾਂ ਦੇ ਪੱਖ ਪੈ, ਅਕਾਲੀਆਂ ਤੇ ਬਹੁਤ ਵਾਧੇ ਜੈਤੋ ਦੇ ਮੋਰਚੇ ਸਮੇਂ ਕੀਤੇ ਸੀ ਤੇ ਅਕਾਲੀ ਇਸ ਨੂੰ ਦਿਆਲੂ ਕਹਿੰਦੇ ਸੀ। ਇਹ ਸਿਖ ਨਹੀਂ ਤੇ ਸਤਿਗੁਰੂ ਜੀ ਨੂੰ ਭੀ ਅਕਾਲੀਆਂ ਕਿਹਾ ਸੀ ਤੁਸੀਂ ਭੀ ਲਿਖ ਦੇਵੋ ਇਹ ਸਿਖ ਨਹੀਂ। ਇਕ ਇਹ ਨਾਭੇ ਦੀ ਵਜ਼ੀਰੀ ਤੋਂ ਲਹਿ ਜਾਏਗਾ, ਕਿਉਂਕਿ ਸਿਖ ਇਕ ਦਾ ਅੰਗਰੇਜ਼ ਨਾਲ ਰਹਿਣਾ ਜ਼ਰੂਰੀ ਸੀ। ਦੂਜਾ ਤੁਹਾਡੀ ਬੀੜ ਦੀ ਖਿਲਾਫੀ ਕਰਨ ਵਾਲਾ ਟੰਟਾ ਮੁਕ ਜਾਏਗਾ। ਤੁਹਾਨੂੰ ਬੀੜ ਮਿਲ ਜਾਏਗੀ। ਸਤਿਗੁਰੂ ਜੀ ਅਕਾਲੀਆਂ ਨੂੰ ਉਤਰ ਦਿਤਾ ਸੀ, ਅਸੀਂ ਝੂਠ ਨਹੀਂ ਬੋਲਣਾ ਹੈ। ਬੀੜ ਭਾਵੇਂ ਸਾਨੂੰ ਨਾ ਮਿਲੇ। "ਸਿਖ ਆਪ ਹੀ ਕਹੇ ਮੈਂ ਸਿਖ ਨਹੀਂ ਤਾਂ ਹੀ ਸਿਖ ਨਹੀਂ ਰਹਿੰਦਾ।" ਬੀੜ ਰਾਮ ਦੇ ਆਸਰੇ ਤੇ ਰਖ ਸਤਿਗੁਰੂ ਜੀ ਕਿਸੇ ਦਾ ਮੰਦਾ ਨਾ ਚਿਤਵਣ ਵਾਲਾ ਨੇਮ ਨਭਾਇਆ। ਜਿਵੇਂ ਬੀੜ ਮਿਲੀ ਅਜ਼ਾਦ ਦੇਸ ਹੋਏ ਇਹ ਹਾਲ ਸਮੇਂ ਸਿਰ ਅਗੇ ਆਵੇਗਾ।

ਮਹਾਰਾਜਾ ਰਿਪੁਦਮਨ ਸਿੰਘ ਜਿੰਨਾ ਚੰਗਾ ਸੀ ਧਾਰਮਕ ਖਿਆਲੋਂ, ਉਨਾ ਹੀ ਪਟਿਆਲੇ ਵਾਲਾ ਭੁਪਿੰਦਰ ਸਿੰਘ ਧਰਮ ਦੇ ਪਾਸਿਉਂ ਮੰਦਾ ਸੀ। ਇਸੇ ਪਟਿਆਲੇ ਵਾਲੇ ਦੇ ਹੱਥੋਂ ਸੇਵਾ ਸਿੰਘ ਠੀਕਰੀਵਾਲੇ ਦਾ,ਜੇਲ੍ਹ ਵਿਚ ਹੀ ਸ਼ਹੀਦ ਹੋਇਆ ਸੀ ਮਰਨ ਵਰਤ ਰਖ। ਪਟਿਆਲੇ ਵਾਲਾ ਅੰਗਰੇਜ਼ ਦਾ ਯਾਰ ਸੀ ਤੇ ਉਸੇ ਮਤ ਦੀ ਇਸ ਨੂੰ ਮਾਰ ਸੀ, ਅੰਗਰੇਜ਼ਾਂ ਤੋਂ ਵਧ ਅਤਿਆਚਾਰ ਇਸ ਦੇ ਰੋਕਣ ਲਈ ਸੇਵਾ ਸਿੰਘ ਸਿਖਿਆ ਦੇ, ਮੁਕਾਬਲਾ ਕਰ ਹਠ ਪਾਲ ਸ਼ਹੀਦ ਹੋਇਆ ਸੀ। ਰਿਪੁਦਮਨ ਸਿੰਘ ਇਰਾਦੇ ਦਾ ਕੱਚਾ ਸੀ। ਅਕਾਲੀਆਂ ਨਾਲ ਕਾਲੀ ਪੱਗ ਬੰਨ੍ਹ ਲਈ ਸਾ ਸੂ ਤੇ ਸਰਕਾਰ ਕਹੇ ਰਾਜ ਤੋਂ ਬੇਦਖਲੀ ਲਿਖ ਦਿਤੀ ਸਾ ਸੂ।

## ਬੀੜ ਦੇ ਦੁਆਲੇ ਦੇ ਪਿੰਡ

ਮੁਢ ਤੋਂ ਹਿਲੇ ਸਿਖਾਂ ਦੇ ਰੋਕਣ ਤੋਂ ਔਖ ਮੰਨਦੇ। ਕਿਉਂਕਿ ਸਿਖ ਨਾ ਘਾਹ ਚਾਰਨ ਦੇਂਦੇ ਸੀ ਨ ਲੱਕੜ ਕੱਟਣ ਦੇਂਦੇ ਸੀ। ਅਗੇ ਰਾਖਿਆਂ ਨਾਲ ਰਲ ਉਜਾੜਾ ਕਰਦੇ ਸੀ। ਇਕ ਦੋ ਵਾਰੀ ਸਿਖਾਂ ਨਾਮਧਾਰੀਆਂ ਨਾਲ ਸੋਟਾ ਲੱਕੜ ਤਕ ਗਏ ਤੇ ਪਸੂ ਭੀ ਚੁਰਾਏ ਗੁਰੂ ਕੇ।

ਗੁਰਦਿਆਲ ਸਿੰਘ ਵਜ਼ੀਰ, ਸਿੰਘ-ਸਭੀ ਮਤ ਦਾ ਸੀ, ਇਹ ਕੂਕਿਆਂ ਦੇ ਖਿਲਾਫ ਹੀ ਮਦਦ ਕਰਦਾ ਸੀ। ਗਵਰਧਨ ਪੁਰ ਦੇ ਅਜਮੇਰ ਸਿੰਘ, ਵਰਿਆਮ ਸਿੰਘ ਤੇ ਨਥੂ ਡੋਗਰ ਝਪਟਾਂ ਕਰ ਖਲੇ ਸੀ। ਕਿਉਂਕਿ ਸਿਖ ਭੀ ਹੱਥੀਂ ਤਕੜੇ ਸੀ ਤੇ ਝਬਾਲਾਂ ਦੇ ਚੰਦਾ ਸਿੰਘ, ਛੱਜਾ ਸਿੰਘ ਜ਼ਿਮੀਂਦਾਰ

ਨਾਮਧਾਰੀ ਤੇ ਜੀਵਾ ਸਿੰਘ, ਆਤਮਾ ਸਿੰਘ ਆਦਿ। ਭੁਮਾਰਸੀ ਦਾ ਨੰਬਰਦਾਰ ਸਾਧੂ ਸਿੰਘ ਤੇ ਹੈਬਤ ਪੁਰੇ ਦਾ ਰਣਜੀਤ ਸਿੰਘ ਨੰਬਰਦਾਰ ਘੁਲੂ ਮਾਜਰੇ ਦਾ ਹਜ਼ਾਰਾ ਸਿੰਘ ਤੇ ਮਠਾਰੜੂ ਦਾ ਮੰਗਲ ਸਿੰਘ ਆਦਿ ਸਿਖਾਂ ਨੂੰ ਚੰਗੀ ਮਦਦ ਦੇਂਦੇ ਸੀ।

ਮਲੋਹ ਦਾ ਕਿਰਪਾ ਰਾਮ ਛੀਂਬਾ ਜੋ ਬਪਾਰ ਤੇ ਕਪੜੇ ਦੀ ਦੁਕਾਨ ਕਰਦਾ ਸੀ। ਬੜਾ ਸ਼ਾਹੂਕਾਰ ਸੀ। ਚੁਬਾਰੇ ਤੋਂ ਤਲੇ ਤਕ ਲੰਮੀ ਹੁੱਕੇ ਦੀ ਨੜੀ ਰਖਦਾ ਸੀ ਤੇ ਆਇਆਂ ਲਈ ਵੱਖ ਵੱਖ ਚਾਂਦੀ ਪਿੱਤਲ ਦੇ ਹੁੱਕੇ ਰਖਦਾ ਸੀ। ਕਦੀ ਕਦੀ ਬੀੜ ਵਿਚ ਜਾ ਦੂਰੋਂ ਹੀ ਬੋਝੇ 'ਚੋਂ ਸਿਗਰਟ ਕਢ ਕਿਸੇ ਝਾੜੀ 'ਚ ਧਰ, ਚੋਏ ਚੋਂ ਚੂਲਾ ਕਰ, ਮੂੰਹ, ਹਥ, ਪੈਰ ਧੋ ਸਤਿਗੁਰੂ ਜੀ ਤੇ ਸਾਧਾਂ ਦੇ ਚਰਨੀਂ, ਜਾ ਲਾਚੀਆਂ, ਬਦਾਮ ਜਾਂ ਰੁਪਿਆ ਮੱਥਾ ਟੇਕਦਾ ਸੀ। ਸਤਿਗੁਰੂ ਜੀ ਲਾਚੀਆਂ, ਬਦਾਮ ਵਰਤਾ ਦੇਂਦੇ। ਮਾਇਆ ਵਖ ਰਖਾ ਛਡਦੇ। ਸਾਧ ਅਚਰਜ ਹੁੰਦੇ ਕਿ ਇਸ ਨੂੰ ਕੁਝ ਕਹਿੰਦੇ ਨਹੀਂ।

ਸਤਿਗੁਰੂ ਜੀ ਇਕ ਦਿਨ ਮਲੋਹ ਹਵਨ ਲਈ ਨਰੇਲ ਲੈਣ ਗਏ ਸੀ ਕਾਰ ਤੇ। ਇਸ ਕਿਰਪਾ ਰਾਮ ਹੱਥ ਜੋੜ ਅਰਜ਼ ਕੀਤੀ ਮੈਂ ਲੈ ਦੇਂਦਾ ਹਾਂ। ਸਤਿਗੁਰੂ ਜੀ ਕਿਹਾ, 'ਹੁੱਕਾ ਛਡ ਦੇ ਤੇ ਭਜਨ ਲੈ' ਤਾਂ ਉਸ ਸਤਿਬਚਨ ਕੀਤਾ। ਤੇ ਸਤਿਗੁਰੂ ਜੀ ਨੇ ਸੰਤ ਬਹਾਦਰ ਸਿੰਘ ਜੀ ਤੋਂ ਭਜਨ ਦਵਾ ਦਿਤਾ ਤੇ ਸੰਤ ਜੀ ਨੇ ਕਿਰਪਾ ਸਿੰਘ ਨਾਮ ਰਖ ਕਿਹਾ, ਹੁਣ ਤੇਰੇ ਤੇ ਗੁਰੂ ਕੀ ਕਿਰਪਾ ਤੇ ਹੋ ਗਈ ਹੈ ਆਪਣੀ ਭੀ ਕਿਰਪਾ ਰਖੀਂ।

ਇਸ ਨੇ ਹੁੱਕੇ ਭੰਨ ਦਿਤੇ, ਤਮਾਕੂ ਬਾਜ਼ਾਰ ਵਿਚ ਸੁਟ ਦਿਤਾ ਤੇ ਇਸ਼ਨਾਨ ਕਰ ਭਜਨ ਕਰਨ ਲਗਾ। ਇਸ ਦੇ ਘਰੋਂ ਮਾਲਣ, ਆਏ ਸਿਖ ਨੂੰ ਅਰਜ਼ ਕਰ ਪ੍ਰਸ਼ਾਦ ਛਕਾਂਦੀ। ਸਤਿਗੁਰੂ ਜੀ ਇਸ ਨੂੰ ਨੇੜੇ ਹੀ ਕਥਾ ਕੀਰਤਨ ਸਮੇਂ ਸੈਨਤ ਕਰ ਬਹਾਂਦੇ। ਇਹ ਕਦੀ ਕਦੀ ਆਸਾ ਦੀ ਵਾਰ ਵਿਚ ਕੂਜਿਆਂ ਦੀ ਮਿਸਰੀ ਲੈ ਜਾ ਮੱਥਾ ਟੇਕਦਾ। ਸਤਿਗੁਰੂ ਜੀ ਆਪ ਨ ਲੈਂਦੇ ਤੇ ਸਾਧਾਂ ਵਿਚ ਵਰਤਾ ਦੇਂਦੇ। ਇਹ ਫਿਰ ਆਦਤ ਪੂਰੀ ਕਰਨ ਲਈ ਗੁਪਤ ਹੁੱਕਾ ਪੀਣ ਲਗਾ ਤੇ ਉਸੇ ਤਰ੍ਹਾਂ ਮਿਸਰੀ ਲੈ ਜਾ ਮੱਥਾ ਟੇਕਦਾ। ਇਕ ਰਾਤ ਸ਼ਹੀਦਾਂ ਕੁਟਿਆ ਤੇ ਕਿਰਪਾ ਰਾਮ ਸਵੇਰੇ ਹੀ ਬੀੜ ਵਿਚ ਜਾ ਸਤਿਗੁਰੂ ਜੀ ਦੇ ਚਰਨਾਂ ਤੇ ਲੇਟ ਫੁਟ ਫੁਟ ਰੋ ਕਿਹਾ, ਮੈਨੂੰ ਰਾਤ ਸ਼ਹੀਦਾਂ ਮਾਰ ਕੀਤੀ ਹੈ ਤੇ ਕਿਹਾ ਹੈ ਜਾਂ ਹੁੱਕਾ ਛੱਡ ਦੇ ਜਾਂ ਦਰਸਨ ਤੇ ਭੇਟਾ ਧਰਨੀ ਛੱਡ ਦੇ। ਮੈਂ ਭੁਲਾ ਏਵੂੰ ਅਗੇ ਇਹ ਭੁਲ ਨਾ ਕਰਾਂਗਾ*।

ਸਤਿਗੁਰੂ ਜੀ ਹੁਕਮ ਕਰ ਅੰਮ੍ਰਿਤ ਬਣਵਾ ਕਿਰਪਾ ਸਿੰਘ ਨੂੰ ਛਕਵਾਇਆ ਤੇ ਕਛਹਿਰੇ ਇਸ਼ਨਾਨ,ਕੇਸਾਂ ਦਾ ਧਾਰਨੀ ਬਣਾਇਆ ਤੇ ਮਹੀਨਾ ਬੀੜ ਵਿਚ ਰਹਿਣ ਦਾ ਡੰਨ ਲਾਇਆ। ਇਸ ਨੇ ਬੀੜ ਵਿਚ ਭੀ ਬੜੀ ਦਿਲ ਲਾ ਸੇਵਾ ਕੀਤੀ ਤੇ ਭੈਣੀ ਸਾਹਿਬ ਭੀ ਆ ਕਈ ਵਾਰ ਕਈ ਦਿਨ ਰਹਿ ਸੇਵਾ ਕਰਦਾ ਤੇ ਅੰਤ ਤਕ ਸਿਖ ਹੀ ਰਿਹਾ।

ਇਸ ਆਪਣੀ ਚੜ੍ਹਾਈ ਤੋਂ ਪਹਿਲਾਂ ਨਾਭੇ ਜਾ ਭੈਣੀ ਸਾਹਿਬ ਦੀ ਲੋਹ ਦੇ ਨਾਮ ਆਪਣੀ ਹਵੇਲੀ, ਚੁਬਾਰੇ, ਦੁਕਾਨ ਲਿਖ ਦਿਤੇ ਸੀ। ਇਸ ਦੀ ਚੜ੍ਹਾਈ ਦੇ ਭੋਗ ਤੇ ਮਾਲਣ, ਸਤਿਗੁਰੂ ਜੀ ਨੂੰ ਮਲੋਹ ਸੱਦ ੧ ਘੋੜੀ, ੪ ਗਊਆਂ, ੧ ਊਠਣੀ ਤੇ ੭੦੦੦) ਚਾਂਦੀ ਦੇ ਰੁਪੈ ਮੱਥਾ ਟੇਕਿਆ ਸੀ।

*ਸਤਿਗੁਰੂ ਜੀ ਇਹ ਵਾਰਤਾ ਸੁਣ ਬਚਨ ਕੀਤਾ ਸੀ, ਸਾਹਿਬ ਜਿਸ ਨੂੰ ਸੁਧਾਰਨਾ ਚੂੰਹੈ ਉਸ ਨੂੰ ਇਸ ਤਰ੍ਹਾਂ ਹੀ ਮੱਤਾ ਲਾਂਦਾ ਏ, ਇਹਦੇ ਭੰਨੇ ਹੁੱਕੇ ੧੫੦) ਦੇ ਵਿਕੇ ਸੀ। ਸਾਧ ਦਸਦੇ ਹਨ ਕਿਰਪਾ ਸਿੰਘ ਦੀ ਜ਼ਬਾਨੀ।

ਇਸ ਮਾਲਣ ਏਕ ਸਮੇਂ ੧੮ ਛਟਾਂਕ ਤੇ ਏਕ ਸਮੇਂ ਅਧ ਸੇਰ ਸੋਨਾ ਸੰਤਾ ਸਿੰਘ ਬੀੜ ਦੇ ਦਰੋਗੇ ਹੱਥੀਂ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਸੀ। ਇਹ ਮਾਲਣ ਏਕ ਸਮੇਂ ਬੀਮਾਰ ਹੋਈ ਤਾਂ ਸੰਤਾ ਸਿੰਘ ਨੂੰ ਸੱਦ ਕਿਹਾ, ਸੇਰ ਚਾਂਦੀ ਤੇ ੧੫੦) ਮੇਰੇ ਚੁਲ੍ਹੇ ਕੋਲ ਦਬੇ ਹਨ ਤੇ ਨੋਟ ਜੋ ਮੇਰੇ ਬੋਝੇ ਵਿਚ ਹਨ, ਇਹ ਸਤਿਗੁਰੂ ਜੀ ਨੂੰ ਭੇਟਾ ਦੇਣੇ। ਮੈਂ ਇਸ ਮਾਈ ਦਾ ਦਰਸਨ, ਸਤਿਗੁਰੂ ਜੀ ਦੀ ਚੜ੍ਹਾਈ ਦੇ ਮੇਲੇ ਦੇ ਦਿਨਾਂ ਵਿਚ ਭੈਣੀ ਸਾਹਿਬ ਕੀਤਾ ਹੈ। ਇਸ ਨੂੰ ਰਸਤ ਘਿਉ, ਦੁਧ, ਬਾਲਣ ਸਤਿਗੁਰੂ ਜੀ ਵਲੋਂ ਤੇ ਸੇਵਕ ਮਿਲਦੇ ਹਨ। ਇਸ ਦੰਪਤੀ ਦੀ ਸੰਤਾਨ ਨ ਸੀ।

ਬੀੜ ਵਿਚ ਹੁੰਦੇ ਪਾਠਾਂ ਵਿਚ ਨਾਮਧਾਰੀ ਪੰਥ ਵਿਚੋਂ ਸੰਤ, ਮਹਾਤਮਾ ਤੇ ਗੁਣੀ ਵਿਦਵਾਨ, ਰਾਗੀ, ਬਿਹੰਗਮ ਗ੍ਰਿਹਸਤੀ ਸਭ ਆਉਂਦੇ। ਜਿੰਨਾ ਚਿਰ ਖੁਸ਼ੀ ਨਾਲ ਚਿਤ ਕਰਦਾ ਸੇਵਾ ਵਿਚ ਤਨ ਮਨ ਲਾਉਂਦੇ। ਗੀਤ ਗਾਉਂਦੇ, ਮਨ ਨੂੰ ਭਲੀ ਘਾਸ ਪਾਉਂਦੇ। ਸੰਗਤ ਸਾਥ ਨੇਮ ਨਿਭਾਉਂਦੇ।

ਸੰਤਾਂ ਭੂਰੀ ਵਾਲਿਆਂ ਨਾਲ ਇਕ ਮੁਸਲਮਾਨ ਕਰਮ ਦੀਨ ਜ਼ਿਲੇ ਜਿਹਲਮ ਦਾ ੧੫-੧੬ ਸਾਲ ਦਾ ਆਇਆ। ਘਰੋਂ ਮਤੇਈਆਂ ਦਾ ਸਤਾਇਆ। ਸਾਧਾਂ ਤੋਂ ਭਜਨ ਲੈ ਮਸਤ ਹੋ ਬੀੜ ਵਿਚ ਰਹਿੰਦਾ। ਪਹਿਲੋਂ ਸਤਿਗੁਰੂ ਜੀ ਕੁਤਿਆਂ ਦੀ ਸੇਵਾ ਤੇ ਲਾਇਆ ਜੋ ਬੀੜ 'ਚ ਰਖਣੇ ਜ਼ਰੂਰੀ ਸੀ, ਜੰਗਲੀ ਜਾਨਵਰਾਂ ਦੇ ਉਜਾੜੇ ਕਰ। ੧੩ ਕੁੱਤੇ ਸੀ। ਤੇ ਰਾਜੇ ਵਲੋਂ ਦਵਾਈਆਂ, ਤੌਲੀਏ ਤੇ ਡਾਕਟਰ ਭੀ ਆਉਂਦੇ ਸੀ। ਫੇਰ ਕਰਮ ਸਿੰਘ ਇਸ ਦਾ ਨਾਮ ਰਖ ਘੋੜੀ ਦੀ ਸੇਵਾ ਤੇ ਲਾਇਆ। ਹੋਰ ਕੰਮਾਂ ਤੇ ਲਗਾ ਹੁਣ ਕਰਮ ਸਿੰਘ ਮੁਨੀਮ ਨਾਮ ਕਰਕੇ ਇਹ ਘੋੜਿਆਂ ਦਾ ਹਕੀਮ ਜੀਵਨ ਨਗਰ ਰਹਿੰਦਾ ਹੈ। ਬਾਕੀ ਹਾਲ ਫੇਰ ਕਿਸੇ ਮਿਲਦੇ ਸਮੇਂ ਇਸ ਦਾ ਇਸੇ ਗ੍ਰੰਥ ਵਿਚ ਲਿਖਾਂਗਾ।

ਗੰਡੂ ਸੁਨਿਆਰਾ ਜੋ ਡਫਰਕਿਆਂ ਦੇ *ਸੰਤ ਸ਼ੇਰ ਸਿੰਘ ਜੀ ਪਾਸੋਂ ਭਜਨ ਪੁਛ ਮਸਤ ਹੋ ਸੁਨਿਆਰਪੁਣਾ ਸੁਟ ਬੀੜ ਵਿਚ ਆਇਆ। ੯ ਸਾਲ ਚੁਪ ਰਿਹਾ। ਖਾਣ ਪੀਣ ਪਹਿਰਨ ਦੀ ਸੋਝੀਉਂ ਪਰ੍ਹੇ ਹੋ ਰਿਹਾ। "ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥" ਅਵਸਥਾ ਵਾਲਾ ਇਹ ਗੰਡਾ ਸਿੰਘ ਭੀ ਹੁਣ ਜੀਵਨ ਨਗਰ ਗੁਰੂ ਕੇ ਮਾਲ ਦੀ ਸੇਵਾ ਪਠੇ, ਗੋਹੇ ਕੂੜੇ ਦੀ ਕਰਦਾ ਹੈ। ਇਹ ਸਤਿਗੁਰੂ ਜੀ ਦੇ ਗਲੇ ਹਾਰ ਫੁਲਾਂ ਪਤਿਆਂ ਦੇ ਪਰੋ ਪਾਂਦਾ ਤੇ ਕਿਉੜਾ ਛਿੜਕਦਾ, ਧੂਪ ਧੁਖਾਂਦਾ ਮੌਜ ਆਈ। ਇਸ ਦੇ ਹੋਰ ਵਰਤਨ ਤੇ ਬਚਨ ਭੀ ਇਸੇ ਗ੍ਰੰਥ ਵਿਚ ਸਮੇਂ ਸਮੇਂ ਆਉਣਗੇ।

ਮਲ ਸਿੰਘ ਮਜ਼੍ਹਬੀ, ਖਿਆਲੇ ਭੇਗੂਆਂ ਦਾ, ਸੰਤ †ਜਵੰਦ ਸਿੰਘ ਜੀ ਦੀ ਸੰਗਤੋਂ ਸੁਧਰ ਭੈਣੀ ਸਾਹਿਬ ਆਇਆ, ਫੇਰ ਨਗਰ ਨ ਗਿਆ। ਨਹਿਰ ਤੇ ਗੁਰੂ ਕੇ ਪਸ਼ੂ ਚਾਰਦਾ, ਅਵਾਜ਼ ਸੁੰਦਰ ਸੀ। ਪਿਛਲੀ ਰਾਤੇ ਇਸ਼ਨਾਨ ਕਰ ਵੈਰਾਗੀ ਹੋ ਸ਼ਬਦ ਪੜ੍ਹਦਾ, "ਕਦੋਂ ਪਾਵੇਂਗਾ ਵਤਨ ਨੂੰ ਫੇਰੀਆਂ ਸਤਿਗੁਰੂ ਚੀਨੀ ਵਾਲਿਆ। ਸਾਨੂੰ ਨਿਤ ਨੇ ਉਡੀਕਾਂ ਤੇਰੀਆਂ ਸਤਿਗੁਰੂ ਚੀਨੀ ਵਾਲਿਆ। ਤਕ ਤਕ ਥਕ ਗਈਆਂ ਅੱਖਾਂ ਨੇ ਮੇਰੀਆਂ ਸਤਿਗੁਰੂ ਚੀਨੀ ਵਾਲਿਆ। ਕਾਹਨੂੰ ਲਾਈਆਂ ਨੇ ਤੂੰ ਏਨੀਆਂ ਡੇਰੀਆਂ ਸਤਿਗੁਰੂ ਚੀਨੀ ਵਾਲਿਆ।" ਸੁਣਨ ਵਾਲੇ ਪਾਂਧੀ ਖਲੋ ਜਾਂਦੇ ਤੇ ਸਾਧ ਮਸਤ ਹੋ ਜਾਂਦੇ ਤੇ ਆਪ ਭੀ ਵੈਰਾਗੀ ਹੋ ਰਹਿੰਦਾ ਸੀ।

---

*ਇਹ ਸੰਤ ਸ਼ੇਰ ਸਿੰਘ ਜੀ ਮਸਤ ਉਹ ਸਨ ਡਫਰਕਿਆਂ ਦੇ, ਜਿਨ੍ਹਾਂ ਸਤਿਗੁਰੂ ਜੀ ਬਾਬਤ ਭਵਿਖਤ ਵਾਕ ਕੀਤੇ ਸੀ।

†ਇਹ ਸੰਤ ਜਵੰਦ ਸਿੰਘ ਜੀ ਜ਼ਿੰਦਾ ਸ਼ਹੀਦ ਹੀ ਸਨ ਜਿਨ੍ਹਾਂ ਦੇ ਬਹੁਤ ਬਚਨ ਆਉਂਦੇ ਹਨ।

ਏਕ ਸਮੇਂ ਇਹ ਨਹਿਰ 'ਚ ਮੱਝਾਂ ਨਵ੍ਹਾਂਦਾ ਮੱਝ ਦੇ ਪਲਸੇਟੇ ਤਲੇ ਆਇਆ ੧੫-੧੬ ਕਰਮ ਡੁੱਬਾ ਗਿਆ। ਸਤਿਗੁਰੂ ਜੀ ਦੂਜੇ ਬੰਨੇ ਖੜੇ ਸੀ, ਨ ਦਿਸਦਾ ਜਾਣ ਸਣੇ ਬਸਤ੍ਰਾਂ ਨਹਿਰ ਵਿਚ ਛਾਲ ਮਾਰ ਇਸ ਨੂੰ ਮੱਝ ਦੇ ਤਲਿਉਂ ਖਿਚ ਕੰਢੇ ਤੇ ਲਿਆ ਧਰਿਆ। ਤੇ ਮੂਧੇ ਮੂੰਹ ਪਾ ਥੋੜਾ ਥੋੜਾ ਭਾਰ ਪਾ ਪਾਣੀ ਇਸ ਦੇ ਪੇਟ 'ਚੋਂ ਕੱਢ ਹੋਸ਼ ਵਿਚ ਆਂਦਾ ਤੇ ਕਿਹਾ, ਅਜ ਤੇ ਸਾਡਾ ਅੰਮ੍ਰਿਤ ਵੇਲੇ ਬੋਲਣ ਵਾਲਾ ਬੰਬੀਹਾ ਪ੍ਰੀਤਮ ਪਿਆਸ ਵਿਚ ਡੁਬ ਕੇ ਮਰ ਚਲਿਆ ਸੀ। ਇਸ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕ ਕਿਹਾ, ਹੁਣ ਰਾਮ ਦੇ ਦਰਸਨ ਦੀ ਲੱੜ ਜੋ ਆਪ ਮੈਨੂੰ ਲਾਈ ਹੈ ਤੋੜ ਤਾਈਂ ਮੇਰੀ ਨਿਭਾਣੀ। ਜਿਵੇਂ ਜਲ 'ਚ ਡੁਬਦੇ ਨੂੰ ਰਖਿਆ ਜੇ। ਮਨ ਮਤ ਵਿਚ ਨ ਡੁਬਾਂ। ਇਹ ਭੀ ਹੁਣ ਜੀਵਨ ਨਗਰ ਹੀ ਹੈ ਤੇ ਉਵੇਂ ਹੀ ਰਾਤ ਬੋਲਦੇ।

ਪੰਡਿਤ ਮੁਨਸ਼ਾ ਸਿੰਘ ਜੀ 'ਕੋਮੀ' ਜੋ ਪੰਡਿਤ ਬਸੰਤ ਸਿੰਘ ਜੀ ਪਾਸ ਪੜ੍ਹਾਣੇ ਹੋਰ ਵਿਦਿਆ-ਰਥੀ ਸਿਖਾਂ ਸਮੇਤ ਪੜ੍ਹਦੇ ਰਹੇ ਦਸਦੇ ਹਨ। ਸਤਿਗੁਰੂ ਜੀ, ਲਘੁ ਸਿਧਾਂਤ, ਕੋਮ ਦੇ ਹਿਤ ਉਪਦੇਸ਼, ਪੰਜ ਤੰਤ੍ਰ ਪਰਬੋਧ ਚੰਦਰ ਨਾਟਕ ਹੋਰ ਸਿਖਾਂ ਪੜ੍ਹਦਿਆਂ ਨੂੰ ਪੜ੍ਹਾਣੇ ਜਾ ਸੁਣਿਆ ਸਿਰ ਤੇ ਖੜੇ, ਪਰ ਜੋ ਸੁਣਿਆ ਸੀ ਅੰਦਰ ਵਸਾ ਲਿਆ ਸੀ।

ਨਹਿਰ ਤੋਂ ਭਰਥਲੇ ਏਕ ਸਮੇਂ ਮੁਨਸ਼ਾ ਸਿੰਘ, ਹਰਨਾਮ ਸਿੰਘ ਜੀ ਨਥਾਣੀਏ ਸਾਥ ਗਏ। ਜਾਂਦੇ ਤੇ ਗੜ੍ਹੀ ਦੇ ਪੁਲ ਤੋਂ ਲੰਘੇ, ਆਉਂਦੇ ਨਹਿਰ ਦੇ ਡੇਰੇ ਤੋਂ ਕੁਝ ਉਪਰੋਂ ਪਾਰੋਂ ਸਿਧੇ ਠਿਲੇ ਕਿ ਪਾਰ ਲਗ ਜਾਵਾਂਗੇ, ਪਰ ਨਹਿਰ ਘਣੀ ਡੂੰਘੀ ਤੇ ਤੇਜ ਹੋਣ ਕਰ ਅੱਧ ਵਿਚ ਆ ਮੁਨਸ਼ਾ ਸਿੰਘ ਦਾ ਦਮ ਰਹਿ ਗਿਆ। ਹਰਨਾਮ ਸਿੰਘ ਨੂੰ ਕਿਹਾ, ਤੂੰ ਮੈਨੂੰ ਫੜ ਲੈ। ਉਸ ਨੇ ਜੱਫਾ ਮਾਰਿਆ ਤਾਂ ਦੋਵੇਂ ਡੁਬਣ ਲਗੇ। ਸਤਿਗੁਰੂ ਜੀ ਭਜਨ ਕਰਦੇ ਡੇਰੇ ਵਾਲੇ ਕੰਢੇ ਮਗਨ ਬੈਠੇ ਸੀ,ਡੁਬਦੇ ਦੇਖ ਸਮੇਤ ਬਸਤ੍ਰਾਂ ਨਹਿਰ ਵਿਚ ਛਾਲ ਮਾਰ ਥਲਿਉਂ ਹੋ ਉਭਾਰ ਕਿਹਾ, ਮੇਰੇ ਮੋਢੇ ਤੇ ਹੱਥ ਧਰੋ, ਤੇ ਘਾਬਰੋ ਨਾ, ਹੌਸਲਾ ਰੱਖ ਹੱਥ ਪੈਰ ਹਲਾਈ ਜਾਉ। ਦੋਹਾਂ ਨੂੰ ਲੈ ਪਾਰ ਹੋਏ। ਇਹ ਪੜ੍ਹਾਣੇ ਤੇ ਨਹਿਰ ਦੇ ਬਚਨ ਬੀੜ ਵਿਚ ਇਕ ਦਿਨ ਮੁਨਸ਼ਾ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਬਾਲ ਸਖਾਈ ਜਾਣ ਚੇਤੇ ਕਰਾਏ ਤੇ ਕਿਹਾ, ਜੇ ਆਪ ਹੁਣ ਭੀ ਸਾਡੇ ਨਾਲ ਰਲ ਕਾਂਗ੍ਰਸ ਵਿਚ ਕੰਮ ਕਰੋ, ਕੈਦ ਹੋਵੋ ਤਾਂ ਸਾਡੀ ਬੜੀ ਸ਼ਾਨ ਬਣੇ।

ਇਹ ਬਚਨ ਤਦ ਹੋਏ ਜਦ ਸਤਿਗੁਰੂ ਜੀ ਦੇ ਚਰਨ ਤੇ ਬੀੜ ਵਿਚ ਝਾੜਾਂ ਦੇ ਮੁਢ ਪੁਟਦਿਆਂ ਸੱਟ ਲਗੀ ਸੀ ਤੇ ਗੱਡੇ ਤੇ ਚੜ੍ਹੇ ਟਾਹਲੀ ਵਾਲੇ ਖੂਹ ਵਲ ਆ ਰਹੇ ਸੀ। ਇਸ ਖੂਹ ਤੇ ਹੀ ੧੪ ਗ੍ਰੰਥ ਸਾਹਿਬ ਪਾਠਾਂ ਜੋਗ ਇਸ ਸਮੇਂ ਖੁਲ੍ਹੇ ਸੀ। ਇਹ ਮੁਨਸ਼ਾ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਆਲਿਮ ਜੀ ਤੇ ਪੰਡਿਤ ਬਸੰਤ ਸਿੰਘ ਜੀ ਨਾਲ ਮਿਲ ਕੰਮ ਦੇਸ਼-ਭਗਤੀ ਦਾ ਕਰਦੇ ਸੀ। ਸਤਿਗੁਰੂ ਜੀ ਉਤਰ ਦਿਤਾ, ਮੈਂ ਤੇ ਸਾਧ ਸੰਗਤ ਨਾਲ ਮਿਲ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਕਰਨੇ ਕਰਾਨੇ ਹਨ, ਤੁਸੀਂ ਸਾਥੀਆਂ ਨਾਲ ਮਿਲ ਦੇਸ਼-ਭਗਤੀ ਦਾ ਕੰਮ ਕਰੋ। ਏਸੇ ਵਾਸਤੇ ਹੀ ਤਦੋਂ ਤੁਸਾਂ ਨੂੰ ਡੁਬਦਿਆਂ ਦੇਖ ਕੰਢੇ ਲਾਇਆ ਸੀ ਇਹ ਮੁਨਸ਼ਾ ਸਿੰਘ ਜੀ ਕਾਂਗ੍ਰਸ 'ਚ ਕੰਮ ਕਰਦੇ ਕੈਦ ਹੁੰਦੇ ਰਹੇ ਹਨ। ਇਹ ਹੁਣ ਬਾਜੇ, ਸਰਸੇ ਦੇ ਨੇੜੇ ਰਹਿੰਦੇ ਹਨ। ਹੋਰ ਵਾਰਤਾ ਸਮੇਂ ਸਮੇਂ ਇਹਨਾਂ ਦੀ ਫੇਰ ਲਿਖਾਂਗਾ।

ਸਤਿਗੁਰੂ ਜੀ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਜੀ ਨੂੰ ੧੦੧) ਰੁਪੈ ਅਤੇ ਰੇਸ਼ਮੀ ਦਸਤਾਰ, ਉੱਨ ਦੀ ਸਫੇਦ ਦੁਧ ਵਰਗੀ ਮਾਲਾ, ਪਊਏ, ਗੜਵਾ ਦੇ ਗਿਆਨੀ ਗਿਆਨ ਸਿੰਘ ਜੀ

ਪਾਸ ਨਾਭੇ ਭੇਜਿਆ ਤੇ ਧੰਨਵਾਦ ਵੀ ਕਰਨਾ ਕਿਹਾ। ਸੰਤ ਜੀ ਜਾ ਕੇ ਸਤਿਗੁਰੂ ਜੀ ਵਲੋਂ ਗਿਆਨੀ ਜੀ ਦਾ ਭੇਟਾ ਧਰ ਧੰਨਵਾਦ ਕੀਤਾ। ਪੰਥ ਪ੍ਰਕਾਸ਼ ਸਿੱਖ ਇਤਿਹਾਸ ਤੇ ਖਾਲਸਾ ਤਵਾਰੀਖ ਲਿਖਣ ਦਾ, ਤਾਂ ਗਿਆਨੀ ਜੀ ਪ੍ਰੇਮ ਆਂਸੂ ਵਹਾਂਦਿਆਂ ਕਿਹਾ, ਮੇਰੀ ਇਹ ਸਦਾ ਖਾਹਿਸ਼ ਰਹੀ ਹੈ ਕਿ ਪੰਥ ਮੇਰੀ ਮਿਹਨਤ ਦਾ ਮੁਲ ਅੰਕਤ ਕਰਕੇ ਮੇਰੀ ਰਚਨਾ ਤੇ ਪ੍ਰਸਨ ਹੋ ਕੇ ਇਸ ਦੀ ਕਦਰ-ਕੀਮਤ ਪਾਵੇ, ਪਰ ਸਿਖ ਪੰਥ ਦੇ ਕਿਸੇ ਹਿੱਸੇ ਨੇ ਇਸ ਪਾਸੇ ਧਿਆਨ ਨਾ ਦਿਤਾ। ਅਜ ਮੇਰੀ ਉਹ ਚਾਹਨਾ, ਉਹ ਖਾਹਸ਼, ਉਹ ਇੱਛਾ ਨਾਮਧਾਰੀ ਪੰਥ ਦੇ ਮਾਲੀ ਨੇ ਪੂਰੀ ਕਰ ਦਿਤੀ ਹੈ। ਅਜ ਮੇਰਾ ਰੋਮ ਰੋਮ ਪ੍ਰਸੰਨ ਹੈ। ਹੁਣ ਮੈਂ ਖੁਸ਼ੀ ਖੁਸ਼ੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਸਕਾਂਗਾ। ਨਹੀਂ ਤੇ ਅੰਗਰੇਜ਼ੀ ਸਰਕਾਰ ਦੇ ਬਣਾਏ ਖਾਲਸੇ, ਸਿੰਘ-ਸਭੀਆਂ ਤੇ ਚੀਫ-ਖਾਲਸੀਆਂ ਨੇ ਮੇਰੇ ਲਿਖੇ ਪੁਸਤਕ ਪਹਿਲੇ ਤੇ ਕਿਤਨਾ ਚਿਰ ਛਾਪੇ ਹੀ ਨਾ ਤੇ ਫੇਰ ਆਪਣੀ ਮਰਜ਼ੀ ਨਾਲ ਮੇਰੇ ਨਾਮ ਲਾ ਕਈ ਅਯੋਗ ਦੋਹਰੇ ਤੇ ਸਾਖੀਆਂ ਲਿਖ ਵਿਚ ਪਾਈਆਂ ਹਨ। ਹਛਾ ਹੁਣ ਭਲਾ ਹੋਇਆ ਜੋ ਉਸ ਸਤਿਗੁਰੂ* ਜੀ ਦਾ ਘਰ ਮੈਨੂੰ ਜਾਣਦਾ ਹੈ ਜਿਸ ਦਾ ਮੈਂ ਇਤਿਹਾਸ ਲਿਖਿਆ ਹੈ ਤੇ ਦਰਸ਼ਨ ਕੁਝ ਦਿਨ ਕੀਤਾ ਹੈ।

ਬੀੜ ਵਿਚ ਪਾਠਾਂ ਹੁੰਦਿਆਂ ਵਿਚ ਇਕ ਦਿਨ ਸ: ਆਤਮਾ ਸਿੰਘ ਤੇ ਲੀਲ੍ਹਾ ਵੰਤੀ ਕਾਰ ਚੋਏ ਤੋਂ ਪਿਛੇ ਖਲ੍ਹਾਰ ਆਪ ਸਮੇਤ ਬਸਤਰਾਂ ਪਾਣੀ ਵਿਚੋਂ ਲੰਘ ਭਿਜ ਆਏ ਚਰਨੀਂ ਲਗੇ ਤੇ ਕਿਹਾ ਅਜ ਆਪ ਨੇ ਸਾਡੀ ਜਾਨ ਦੀ ਰਖਿਆ ਰਾਇ ਸਿੰਘ ਦੀ ਰਖਿਆ ਵਾਂਗੂ ਤਤਕਾਲ ਕੀਤੀ ਹੈ। ਆਪ ਹੀ ਆਪਣੇ ਤੇ ਸਦਾ ਪ੍ਰਤੀਤ ਬਖਸ਼ੋ ਜੋ ਮਨ ਇਸੇ ਤਰ੍ਹਾਂ ਦਾ ਸ਼ਰਧਾਲੂ ਬਣਿਆ ਰਵ੍ਹੇ।

ਸਤਿਗੁਰੂ ਜੀ ਤੇਜ਼ ਹੋ ਬਚਨ ਕੀਤਾ, ਪਰ੍ਹੇ ਰਵ੍ਹੋ ਏਡੇ ਸ਼ਰਧਾਲੂ,ਕਦੇ ਸੁਰਤਾਂ ਲਾ ਤੇਲ ਵਿਚ ਹੱਥ ਪਾ ਦੇਂਦਾ ਹੈ ਕਦੇ ਮੂੰਹ ਨ੍ਹੇਰੇ ਟੁਰ ਫੇਰ ਫਰਮਾਇਸ਼ਾਂ ਕਰਨ ਲਗ ਪੈਂਦਾ ਹੈ।

ਇਹ ਦੰਪਤੀ ਮਗਨ ਪਰ੍ਹੇ ਹੋ ਖੜੇ ਤੇ ਸਤਿਗੁਰੂ ਜੀ ਹੋਰ ਕੰਮ ਵਿਹਾਰ ਹੁੰਦਾ ਦੇਖਣ ਵਲ ਚਲੇ ਗਏ। ਸਿਖਾਂ ਪੁਛਿਆ ਕੀ ਵਾਰਤਾ ਹੈ ਤੁਸਾਂ ਸਰਧਾ ਜਨਾਈ ਹੈ ਤੇ ਸਤਿਗੁਰੂ ਜੀ ਤੇਜ਼ ਹੋ ਬੋਲੇ ਹਨ। ਸਰਦਾਰ ਤੇ ਲੀਲ੍ਹਾਵੰਤੀ ਦਸਿਆ, ਪਿਛੇ ਜਿਹੇ ਸਰਦਾਰ ਜੀ ਦੀ ਭਰਜਾਈ ਕਹਿੰਦੀ ਸੀ ਦਸਮ ਜੀ ਤੋਂ ਬਾਦ ਗ੍ਰੰਥ ਹੀ ਗੁਰੂ ਹੈ। ਤੇ ਸਰਦਾਰ ਜੀ ਕਹਿੰਦੇ ਸੀ ਯਾਰ੍ਹਵੇਂ ਬਾਰ੍ਹਵੇਂ ਗੁਰੂ ਜੀ ਦੀ ਕਾਰ ਸੱਚੀ ਹੈ ਤੇ ਬਾਰ੍ਹਵੇਂ ਸਤਿਗੁਰੂ ਰਾਮ ਸਿੰਘ ਜੀ ਦਾ ਹੁਣ ਪਹਿਰਾ ਹੈ। ਸ਼ਰਤ ਲੱਗੀ ਤਪਦੇ ਤੇਲ ਵਿਚ ਹੱਥ ਪਾਈਏ ਜਿਸ ਦਾ ਨਾ ਸੜੇ ਸੋ ਸੱਚਾ। ਸਰਦਾਰ ਜੀ ਹੱਥ ਪਾਇਆ ਨਾ ਸੜਿਆ। ਉਸ ਫੜ ਕਢਿਆ ਤੇ ਆਢਾ ਛਡਿਆ। ਅੱਜ ਮੂੰਹ ਹਨੇਰੇ ਸ਼ਿਮਲਿਉਂ ਟੁਰੇ, ਗ਼ਲਤੀ ਨਾਲ ਕਾਰ ਖੱਡ ਡੂੰਘੀ ਵਿਚ ਡਿੱਗੀ ਤੇ ਸਰਦਾਰ ਜੀ, ਸਤਿਗੁਰ ਦਾ ਧਿਆਨ ਧਾਰ ਚਿਤਵਿਆ ਕਿ ਹੁਣ ਰਾਇ ਸਿੰਘ ਤਰ੍ਹਾਂ ਰਖਿਆ ਹੋਵੇ। ਕਾਰ ਭੀ ਪਟੜੀ ਤੇ ਆ ਪਈ ਤੇ ਇਹ ਮੋਹਣੀ ਮੂਰਤ ਭੀ ਉਸੇ ਵਕਤ ਬਾਂਹ ਦਾ ਆਸਰਾ ਦੇਂਦੀ ਨਜ਼ਰ ਪਈ। ਅਸੀਂ ਅਚਰਜ ਹੋਏ ਦਰਸ਼ਨ ਕਰਨ ਤੇ ਮੱਥਾ ਟੇਕਨ ਆਏ ਹਾਂ। ਉਹ ਬੇਪ੍ਰਵਾਹ ਹਨ। ਸਾਨੂੰ ਕਿਹਾ ਨੇ, ਇਸ ਤਰ੍ਹਾਂ ਨਹੀਂ ਕਰੀਦਾ, ਅੰਦਰ ਜਰੀਦਾ ਹੈ।

ਜਿਵੇਂ ਗੁਰੂ ਹਰੀ ਸਿੰਘ ਜੀ ਹਮੇਸ਼ਾ ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਵਿਚ ਭੈਣੀ ਸਾਹਿਬ ਚੁਬਾਰੇ ਵਿਚ ਗੱਦੀ ਲਾਈ ਰੱਖੀ। "ਆਸ ਪਿਆਸੀ ਰੈਨਿ ਦਿਨੀਅਰੁ" ਗੁਰਵਾਕ ਦੀ ਵਰਤੋਂ

---

*ਗਿਆਨੀ ਜੀ ਨੇ ਸਤਿਗੁਰੂ ਰਾਮ ਸਿੰਘ ਦਾ ਦਰਸ਼ਨ ਨਾਲ ਰਹਿ ਕੁਝ ਦਿਨ ਕੀਤਾ ਸੀ। ਇਸ ਕਹਿਣ ਵਿਚ ਉਹ ਸਾਰ ਹੈ ਗਿਆਨੀ ਜੀ ਵਲੋਂ।

ਕਰਦਿਆਂ, ਤਿਵੇਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਸਭ ਘੋੜੀਆਂ ਤੋਂ ਚੰਗੀ ਇਕ ਘੋੜੀ ਲੱਖੀ ਨਾਮ, ਰੰਗ ਕਮੈਤ ਦੀ ਸਤਿਗੁਰੂ ਰਾਮ ਸਿੰਘ ਜੀ ਨਮਿਤ ਰੱਖੀ ਸੀ। ਜਿਸ ਦਾ ਰੂਪ ਭੀ, ਸੁਭਾਂ ਭੀ, ਸ਼ਕਤ ਭੀ ਸਭ ਤੋਂ ਵੂਧੀਆ ਸੀ। ਸਭ ਨਿਹਾਰੀ ਦੀ ਖੁਰਾਕ ਪੂਰੀ ਦੇਂਦੇ, ਤੇ ਕੰਮ ਨਾਲ ਫਿਰ ਹੀ ਦੇਂਦੇ, ਕਦੀ ਕੋਈ ਉਸ ਦੇ ਉਪਰ ਨਾ ਚੜ੍ਹਦਾ। ਸਿਖ ਭੀ ਬੜੇ ਚੰਗੇ ਸੁਭਾ ਵਾਲਾ ਉਸਦੀ ਸੇਵਾ ਤੇ ਲਾਂਦੇ ਮਤ ਕੋਈ ਕਰੜਾ ਸਿਖ ਇਸ ਨੂੰ ਝਿੜਕੇ। ਚਾਰ ਜਾਮਾ ਕੀਮਤੀ ਸਾਜ਼, ਸੁਚੇ ਤਿੱਲੇ ਦੀ ਜੜ੍ਹਤ, ਕਾਢ ਤਾਰੂ ਖੁਰ-ਗੀਰ ਪੂੰਜੀ ਸੁਖਤ ਕਾਠੀ ਸਮੇਤ ਸੁੰਦਰ ਕੜਿਆਲਾ ਕੂਲਾ ਸਵਾਰ ਝਾੜ ਪੂੰਜ ਬੰਨ੍ਹ ਰਖਦੇ, ਕਦੇ ਕਦੇ ਸਜਾ ਭੀ ਦੇਖਦੇ। "ਕੀਆ ਸੀਗਾਰ ਮਿਲਨ ਕੇ ਤਾਈ" ਵਾਕ ਦੇ ਭਾਵੇਂ ਇਹ ਆਸ਼ਕੀ ਤੇ ਪਿਆਰ ਦਾ ਸਬੂਤ ਆਹਰ ਰਖਦੇ। ਈਸਾਈਆਂ ਆਸ਼ਕਾਂ ਲੋਕਾਂ ਦੇ ਰਾਤ ਬੂਹਾ ਖੁਲ੍ਹਾ ਰਖਣ ਤੇ ਦੀਵਾ ਬਾਲ ਰਖਣ ਵਾਂਗੂੰ। ਮਤ ਮਸੀਹਾ ਆਉਂਦਾ ਹੋਵੇ। "ਆਸ ਲਗ ਜੀਵਾਂ" ਦਾ ਸਬੂਤ ਭੀ ਰਖਦੇ ਸੀ। ਇਸ ਲਖੀ ਘੋੜੀ ਨੂੰ ਅਰੂੜ ਸਿੰਘ (ਜਰਗੜੀ ਜ਼ਿਲਾ ਲੁਧਿਆਣੇ ਦਾ) ਬੀੜ 'ਚੋਂ ਲਿਆਉਂਦਾ ਕਾਹਲੀ ਪੈਣ ਕਰ ਖਫਾ ਹੋ ਉਪਰ ਚੜ੍ਹਿਆ*। ਸਤਿਗੁਰੂ ਜੀ ਗਰਦਨੀ ਲੁਹਾ, ਦੇਖ ਕਿਹਾ ਏਦੂੰ ਡੁਬ ਮਰਦੋਂ ਪਰ ਇਹ ਬੇਅਦਬੀ ਨ ਕਰਦੋਂ। ਵਾਪਸ ਬੀੜ ਨੂੰ ਜਾਂਦਿਆਂ ਜਿਸ ਕਿਕਰ ਤੋਂ ਸਦਾ ਚੋਆ ਸ਼ਾਧੂ ਲੰਘਦੇ ਸੀ, ਪੈਰ ਥਿੜਕ ਚੋਏ 'ਚ ਡੁਬ ਗਿਆ। ਤੀਜੇ ਦਿਨ ਲੱਭ ਸੰਗਤ ਸਸਕਾਰਿਆ। ਸੰਤਾ ਸਿੰਘ ਬੀੜ ਦੇ ਦਰੋਗੇ ਚੂਹੇ ਝਾੜ ਦੇ ਨੂੰ ਰਾਤ ਮਿਲਿਆ ਮੈਂ ਪਾਲੇ ਮਰਦਾ ਹਾਂ। ਸਤਿਗੁਰੂ ਜੀ ਸੁਣ ਪਾਠ ਕਰਾ ਉਸ ਨਮਿਤ ਉਚੇਚੇ ਸਾਧ ਨੂੰ ਸਭ ਬਜਤਰ ਦਿਤੇ ਤੇ ਪਾਠ ਦੇ ਭੋਗ ਸਮੇਂ ਵਿਚ ਹੱਥ ਜੋੜ ਖੜੇ ਕਿਹਾ ਗੁਰੂ ਉਸ ਤੇ ਬਖਸ਼ਸ਼ ਕਰੇ, ਭੁਲ ਬਖਸ਼ੇ ਤੇ ਮੈਥੋਂ ਅਵੱਸ਼ ਭੀ ਕਿਸੇ ਤੇ ਗੁੱਸਾ ਆ ਕਰੜਾ ਨਾ ਬੋਲਿਆ ਜਾਵੇ।

## ੧੯੧੯ ਸੰਮਤ ਬਿਕ੍ਰਮੀ

ਏਕ ਸਮੇਂ ਸੰਤਾ ਸਿੰਘ ਦਰੋਗੇ ਬੀੜੇ ਦੇ ਤੇ ਖੁਸ਼ ਹੋਏ ਸਤਿਗੁਰੂ ਜੀ,ਆਪੇ ਕਿਹਾ ਤੈਨੂੰ ਪੁਤ੍ਰ ਚਾਹੀਦੈ। ਸੰਤਾ ਸਿੰਘ ਹੱਥ ਜੋੜ ਕਿਹਾ ਜਿਵੇਂ ਆਪ ਦੀ ਰਜ਼ਾ। ਬਰਸ ਦੇ ਅੰਦਰ ਪੁਤ੍ਰ ਹੋਇਆ ਤੇ ਨਾਮ ਗੁਰਦੇਵ ਸਿੰਘ ਰਖਿਆਂ। ਜੋ ਹੁਣ ਕੁਝ ਚਿਰ ਪੜ੍ਹ ਚੰਗਾ ਜਵਾਨ ਸੇਵਕ ਏ।

ਏਕ ਸਮੇਂ ਬੀੜ ਵਿਚ ਸੰਤਾ ਸਿੰਘ, ਸਤਿਗੁਰੂ ਜੀ ਪਾਸ ਅਰਜ਼ ਕੀਤੀ ਬੇਖਰਚ ਹਾਂ। ਭਾਵ ਕੋਲ ਮਾਇਆ ਨਹੀਂ ਹੈ। ਸਤਿਗੁਰੂ ਜੀ ਕਿਹਾ, ਮਾਇਆ ਬਹੁਤ ਹੈ ਫਿਕਰ ਨਾ ਕਰੋ। ਅਗਲੇ ਰੋਜ਼ ਸੂਬਾ ਬਿਸ਼ਨ ਸਿੰਘ ਜੀ ਢਿਲਵਾਂ ਦਿਆਂ ਨੇ ੧੧) ਆ ਮੱਥਾ ਟੇਕਿਆ, ਸਤਿਗੁਰੂ ਜੀ ਹੁਕਮ ਕੀਤਾ, ਕੜਾਹ ਪ੍ਰਸਾਦ ਕਰ ਸਾਧ ਸੰਗਤ ਪਾਠਾਂ ਵਿਚ ਰੁਝੀ ਨੂੰ ਛਕਾਉ। ਅਗਲੇ ਰੋਜ਼ ਬਹੁਤ ਸਾਧ ਸੰਗਤ ਆਈ ਰਾਤ ਗਿਣਿਆਂ ੧੦੦੦) ਹੋਇਆਂ। ਤਾਂ ਸਤਿਗੁਰੂ ਜੀ ਬਚਨ ਕੀਤਾ। ਜਮ੍ਹਾਂ ਲਈ ਮੰਗੋ ਨਾ, ਖਰਚ ਕਰਦੇ ਸੰਗੋ ਨਾ। ਪਰ ਭਲੇ ਪਾਸੇ ਲਾਉ ਤੇ ਬੇਸ਼ਕ ਅਜ਼ਮਾਉ। ਤੋਟ ਨਹੀਂ ਆਉਂਦੀ।

ਉਸ ਲੱਖੀ ਘੋੜੀ ਦੇ ਚੜ੍ਹਾਈ ਕਰ ਜਾਣ ਬਾਦ ਬਿਜਲੀ ਰਖੀ। ਜੋ ਬਾਲ ਸਿੰਘ ਭੇਥਿਆਂ ਦੇ ਅੰਰਦਾਸ ਕਰਾਈ ਸੀ। ਬਾਲ ਸਿੰਘ ੧੬੦੦) ਤੋਂ ਲਈ ਸੀ ਤੇ ਇਹ ਬੜੀ ਸੁੰਦਰ ਸੀ। ਬਾਲ

*ਇਹ ਅਰੂੜ ਸਾਂਭਦਾ ਨਾ ਸੀ। ਹੋਰ ਸਿੱਖ ਲਖੀ ਘੋੜੀ ਨੂੰ ਸਾਂਭਦਾ ਸੀ। ਇਸ ਦਾ ਸੁਭਾ ਬੜਾ ਕਰੜਾ ਸੀ।

ਸਿੰਘ ਦੀ ਮਾਤਾ ਦੇਖਦਿਆਂ ਕਿਹਾ, ਇਹ ਤੇ ਸਤਿਗੁਰਾਂ ਦੇ ਚੜ੍ਹਨ ਵਾਲੀ ਏ। ਬਿਜਲੀ ਬਾਲ ਸਿੰਘ ਨੂੰ ਉਪਰ ਨਾ ਚੜ੍ਹਨ ਦੇ, ਉਸ ਸਤਿਗੁਰੂ ਜੀ ਨੂੰ ਅਰਦਾਸ ਕਰਾਈ ਤੇ ਸਤਿਗੁਰੂ ਜੀ ਕਿਹਾ ਸਾਨੂੰ ਭੀ ਸਭ ਤੋਂ ਸੋਹਣੀ ਲੱਗੀ ਹੈ ਅਸੀਂ ਭੀ ਆਪਣੇ ਸਤਿਗੁਰੂ ਰਾਮ ਸਿੰਘ ਜੀ ਜੋਗ ਇਸ ਨੂੰ ਰਖਦੇ ਹਾ।

ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਭੈਣੀ ਸਾਹਿਬ ਰਹਿੰਦੇ ਉਨ੍ਹਾਂ ਦੇ ਸੇਵਕ ਤੇ ਉਗ੍ਰਾਹੇ। ਬਾਬਾ ਚੇਤ ਸਿੰਘ ਆਸਲਾਂ ਦਾ, ਉਸ ਦਾ ਸੇਵਕ ਆਲਾ ਸਿੰਘ ਦਾਨਮ ਦਾ ਤੇ ਚੰਦਾ ਸਿੰਘ ਵਲਟੋਹੇ ਦਾ। ਨਥਾ ਸਿੰਘ ਮਜ਼ਬੀ ਸਰਹਾਲੀ ਦਾ, ਉਸ ਦਾ ਪੁਤ੍ਰ ਸਮੁੰਦ ਸਿੰਘ, ਜਵਾਈ ਸੁੰਦਰ ਸਿੰਘ ਤੇ ਦੋਹਤ੍ਰਾ ਸਰਧਾ ਸਿੰਘ। ਮਾਘਾ ਸਿੰਘ ਤੇ ਸਾਧੂ ਸਿੰਘ ਰਵਿਦਾਸੀਏ। ਇਹਨਾਂ ਵਿਚੋਂ ਨਥਾ ਸਿੰਘ ਜੀ ਬੜੇ ਮਸਤ ਤੇ ਸੂਰਮੇ ਸਾਧੂ ਸੀ। ਇਹ ਮਸਤ ਹੋ ਕਹਿੰਦੇ ਗੁਰੂ ਕੀਏ ਸੰਗਤੇ ਉਇ ਮੁਲਖਾ ਮੈਂ ਚੂੜ੍ਹਾ ਜੇ, ਪਰ ਸਤਿਗੁਰੂ ਰਾਮ ਸਿੰਘ ਜੀ ਮੈਨੂੰ ਬਾਦਸ਼ਾਹਾਂ ਤੋਂ ਉਪਰ ਬੇਫਿਕਰੀ ਬਖਸ਼ ਦਿਤੀ ਹੋਈ ਏ। ਪਕਾਣ,ਖਾਣ,ਪੈਨਣ,ਲੈਣ ਦੇਣ ਦਾ ਕੋਈ ਫਿਕਰ ਨਹੀਂ, ਕਿਸੇ ਨਾਲ ਵੈਰ ਨਹੀਂ, ਕਿਸੇ ਨਾਲ ਪਿਆਰ ਪਾ ਮਨ ਬੱਝਾ ਹੋਇਆ ਨਹੀਂ, ਅਸਲ ਆਜ਼ਾਦੀ ਜੀਵਨ ਮੁਕਤੀ ਮਿਲੀ ਹੋਈ ਏ। ਦੁਮਾਲਾ, ਚੱਕਰ, ਖੰਡਾ, ਬਰਛਾ ਰਖਦਾ, ਕਾਲਾ ਭੂਰਾ ਸੀਸ ਤੇ ਰਖਦਾ। ਤੇ ਗੁਰੂ ਕੇ ਲੰਗਰ ਜੋਗ ਅੱਕ ਪੁਟਣ ਦੀ ਭੀ ਸੇਵਾ ਕਰਦਾ।

ਏਕ ਸਮੇਂ ਟੋਢੇ ਵਾਲ ਦੀ ਜ਼ਮੀਨ ਵਿਚ ਅੱਕ ਪੁਟਣ ਗਿਆਂ ਜੱਟਾਂ ਨਾਲ ਲੜਾਈ ਹੋ ਗਈ। ਨਥਾ ਸਿੰਘ ਗਤਕਾ ਬਹੁਤ ਚੰਗਾ ਖੇਡ ਲੜ ਜਾਣਦਾ ਸੀ ਇਕ ਆਦਮੀ ਮਰ ਗਿਆ। ਥਾਣੇਦਾਰ ਆਏ ਪਾਸ ਮੰਨਿਆਂ ਤਾਂ ਉਸ ਕਿਹਾ ਜੇ ਇਕ ਸਿਖ ਨਾਲ ਹੋਰ ਮੰਨੇ ਤਾਂ ਮੌਤ ਦੀ ਸਜਾਉਂ ਨਥਾ ਸਿੰਘ ਬਚ ਸਕਦੈ। ਗੜ੍ਹਾਲਾ ਸਿੰਘ ਕਿਲਾ ਰਾਏ ਪੁਰ ਦਾ, ਨਾਲ ਹੋ ਖੜਾ, ਹਥਕੜੀ ਲਵਾਈ ਤੇ ਕਿਹਾ, ਮੈਂ ਭੀ ਤੋੜ ਮੰਨਾਂਗਾ ਸਾਥੋਂ ਅਚਾਨਕ ਮਨੁਖ ਮਰਿਆ ਹੈ। ਠੀਕ ਦੋਹਾਂ ਜੱਜ ਸਾਮ੍ਹਣੇ ਜਾ ਕਿਹਾ, ਸਾਥੋਂ ਹੀ ਅਚਾਨਕ ਬਿਧਿ ਬਣ ਮਰਿਆ ਹੈ। ਸਤ ਸਤ ਸਾਲ ਕੈਦ ਦੋਹਾਂ ਭੁਗਤੀ ਤੇ ਆ ਕਿਹਾ, ਆਦਿ ਗ੍ਰੰਥ ਸਾਹਿਬ ਤੇ ਦਸਮ ਦਾ ਪਾਠ ਕਰਦੇ ਕ਼ਾਜ਼ੀ ਗੁਰੂ ਕੀ ਹੀ ਰਹੇ ਹਾਂ। ਸਾਹੀਵਾਲ ਦੀ ਜੇਲ੍ਹ ਵਿਚ ਇਕ ਪਠਾਨ ਹੰਕਾਰੀ ਨੂੰ ਨਥਾ ਸਿੰਘ ਕੰਨ-ਪਟੀ ਮਾਰੀ ਤੇ ਗਤਕੇ 'ਚ ਜਿਤਿਆ, ਕੈਦ 'ਚ ਭੀ ਆਜ਼ਾਦ ਰਹੇ। ਆ ਕਿਹਾ,ਜਿਵੇਂ ਘਰ ਹੀ ਰਹੇ ਹਾਂ। ਇਸ਼ਨਾਨ,ਭਜਨ ਬਾਣੀ ਨਹੀਂ ਭੁਲੇ। ਨਥਾ ਸਿੰਘ ਮਸਤ ਹੋ ਸਤਿਗੁਰੂ ਪਰਤਾਪ ਸਿੰਘ ਜੀ ਅਗੇ ਮਾਇਆ ਧਰ ਚੁਕ ਲੈਂਦਾ ਤੇ ਕਹਿੰਦਾ, ਮੋਹਰ ਲਗ ਗਈ ਹੈ ਤੇ ਹੁਣ ਪਵਿਤ੍ਰ ਹੋ ਗਈ ਹੈ, ਦੇਗਾਂ ਛਕਾਂਗੇ ਭਜਨ ਬਹੁਤਾ ਫੁਰੇਗਾ।

ਨਥਾ ਸਿੰਘ ਭੈਣੀ ਸਾਹਿਬ ਦੀ ਡਿਉੜੀਉਂ ਲੈ ਕਟਾਣੀ ਵਲ ਮਿਟੀ ਪਾਂਦਾ ਤੇ ਕਹਿੰਦਾ, ਇਹ ਮੇਰੇ ਸਤਿਗੁਰੂ ਜੀ ਦੀ ਪੱਕੀ ਸੜਕ ਹੈ। ਤਦੋਂ ਕੋਈ ਸੜਕ ਰਸਤਾ ਮੋਟਰ ਨ ਸੀ, ਜੋ ਹੁਣ ਸਭ ਕੁਝ ਹੈ। ਰਾਤ ਦਰਵਾਜ਼ੇ, ਤਬੇਲੇ, ਲੰਗਰ ਵਲ ਪਹਿਰਾ ਫੇਰਾ ਰਖਦਾ ਤੇ ਕਹਿੰਦਾ ਮੇਰੀ ਗੁਰ ਕੇ ਦਰ ਦਰਵਾਨੀ ਹੈ, ਧ੍ਰੂ ਭਗਤ ਵਾਂਗੂ। ਨਥਾ ਸਿੰਘ ਕਹਿੰਦਾ, ਮੇਰਾ ਹਾਥੀ ਦਾ ਜਨਮ ਹੈ, ਤਾਰੇ ਚੜ੍ਹੇ ਫਟ ਲਗਾ ਮਿਲ ਜਾਂਦੇ ।

ਏਕ ਦਿਨ ਨਥਾ ਸਿੰਘ, ਪਾਖਰ ਸਿੰਘ ਅਬਲਖਾਣੇ ਦੇ ਨਾਲ ਲੜਿਆ ਤੇ ਕਹੀ ਵੱਜੀ, ਸਿਰ ਪਾਟ ਗਿਆ। ਰਾਤ ਪੁਲਸ ਕਿਸੇ ਤੋਂ ਸੁਣ ਪੁਛਿਆ ਜੋ ਭੈਣੀ ਸਾਹਿਬ ਰਹਿੰਦੀ ਸੀ। ਤਾਂ ਨਥਾ ਸਿੰਘ ਮੁੜਾਸੇ ਬਧੇ ਛਾਲ ਮਾਰ ਕਿਹਾ, ਤੈਨੂੰ ਕਿਸੇ ਝੂਠੇ ਝੂਠ ਕਿਹਾ ਹੈ। ਇਹ ਸੁਣ ਉਸ ਥਾਣੇਦਾਰ ਕਿਹਾ,

ਬਲੇ ਉਏ ਕੂਕਿਓ ਤੁਹਾਡੀ ਇਸ ਗੱਲ, ਆਪੋ 'ਚ ਇਤਫਾਕ ਵਾਲੀ ਨੇ ਸਾਡੀ ਕੋਈ ਪੇਸ਼ ਨਹੀਂ ਜਾਣ ਦਿਤੀ। ਜਿਹੜੇ ਅਸੀਂ ਸਾਰੇ ਅੰਗਰੇਜ਼ ਤੁਹਾਡੇ ਫਾਹੁਣ ਨੂੰ ਤਕਦੇ ਰਹਿੰਦੇ ਹਾਂ ਇਹ ਦੇਖ ਹੈਰਾਨ ਰਹਿ ਜਾਂਦੇ ਹਾਂ।

ਏਕ ਸਮੇਂ ਇਕ ਨਗਰ ਦਾ ਪਰਾਹੁਣਾ (ਜਵਾਈ) ਆਇਆ ਤੇ ਕਵ੍ਹੇ, ਕੋਈ ਮੇਰੇ ਨਾਲ ਸਿਖ ਗਤਕਾ ਖੇਡੇ। ਨਥਾ ਸਿੰਘ ਕਿਹਾ, ਸਭ ਸਿਖ ਝਕਦੇ ਹਨ, ਮੈਂ ੮੦ ਸਾਲ ਦਾ ਹਾਂ ਖਲੋ ਕੇ ਖੇਡਾਂਗਾ। ਉਸ ਨੂੰ ਨੱਥਾ ਸਿੰਘ ਮਾਰ ਕੁਟ ਚੁਪ ਕਰਾ ਟੋਰਿਆ। ਸਾਧੂ ਦਸਦੇ ਹਨ ਇਸ ਭਜਨ ਪੁਛ ਮਸਤ ਹੋ ਫੇਰ ਗ੍ਰਹਿਸਤ ਨਹੀਂ ਕੀਤਾ। ਕਹਿੰਦਾ ਜਦ ਪੁਤ੍ਰ ਹੋ ਗਿਆ ਹੈ ਤਾਂ ਹੁਣ ਆਦਤ ਹੀ ਪੂਰੀ ਕਰਨੀ ਹੈ। ਓਨਾ ਚਿਰ ਭਜਨ ਭੁਲੇਗਾ, ਕਿਉਂਕਿ ਗੁਰਵਾਕ ਹੈ—"ਕਾਮ ਵਿਆਪੇ ਕੁਸੁਧ ਨਰ" ਤਾਂ ਭੋਗ ਕਿਉਂ ਕਰਨਾ ਹੋਇਆ।

ਏਕ ਦਿਨ ਜਿਊਣ ਸਿੰਘ (ਝੱਬਰ) ਗੁਰਮੁਖ ਸਿੰਘ ਜਥੇਦਾਰ ਦੇ ਪਿਤਾ ਦੇ ਚਿਤ ਵਿਚ ਆਈ, ਜੋ ਬਹੁਤ ਚਿਰ ਤੋਂ ਡੇਰੇ ਰਹਿੰਦਾ ਸੀ, ਨਗਰ ਚਲਾ ਜਾਂਦਾ ਹਾਂ। ਏਥੇ ਨਥਾ ਸਿੰਘ ਦਾ ਨਿਤ ਪ੍ਰਸਾਦਾ ਦੂਰ ਲਜਾਣਾ ਪੈਂਦੈ। ਕਿਉਂਕਿ ਨਥਾ ਸਿੰਘ ਜੂਹੀਂ ਵਿਚ ਅੱਕਾਂ ਦੇ ਮੁਢ ਪੁਟ ਸੁਕਾ ਢੇਰੀਆਂ ਕਰ ਰਖਦਾ ਸੀ। ਤੇ ਰਾਖੀ ਭੀ ਰੱਖਦਾ ਮਤ ਕੋਈ ਚੁਕ ਲੈ ਜਾਵੇ। ਜਿਊਣ ਸਿੰਘ ਨੂੰ ਅਕਾਲ ਬੁੰਗਿਓਂ ਅਗੇ ਰਸਤਾ ਨ ਦਿਸੇ। ਪਰਤ ਆਏ ਨਥਾ ਸਿੰਘ ਨੂੰ ਜਲ ਪ੍ਰਸਾਦਾ ਦੂਰ ਜੂਹੇ ਪੁਚਾ ਵਰਤੀ ਸੁਣਾਈ ਕਿ ਤੇਰੇ ਪਾਰੋਂ ਮੇਰੇ ਨਾਲ ਭੀ ਅਜ ਗੁਰੂ ਇਹ ਚੋਜ ਵਰਤਾਇਆ ਹੈ। ਤਾਂ ਨਥਾ ਸਿੰਘ ਕਿਹਾ, "ਆਪੇ ਲਾਇਓ ਅਪਨਾ ਪਿਆਰੁ ॥" ਅਰਥਾਤ ਗੁਰੂ ਵਲੋਂ ਹੀ ਸਦਾ ਨਿਭਦੀ ਹੈ, ਸਿਖ ਕੀ ਨਿਭਾਉਣੀ ਹੋਈ ਜੋ ਸਦਾ ਭੁਲ ਤੇ ਕਮਜ਼ੋਰੀ ਦਾ ਹੀ ਸ਼ਿਕਾਰ ਰਹਿੰਦੇ।

ਮੈਂ ਇਹ ਗੁਰਸਿਖਾਂ ਦੇ ਜੀਵਨ ਉਚ ਕਰਨੀ ਤੇ ਰੀਝ ਭਰੀ ਚੀਜ਼ ਜਾਣ ਲਿਖਦਾ ਹਾਂ ਕਿ ਅਗੋਂ ਆਉਣ ਵਾਲੀ ਅੰਸ ਨੂੰ ਯਾਦ ਆਵੇ, ਸਾਡੇ ਵਡੇ ਕਿਵੇਂ ਦੇ ਸਨ ਤੇ ਹੁਣ ਅਸੀਂ ਕਿਵੇਂ ਦੇ ਹੋ ਰਹੇ ਹਾਂ, ਮੋੜ ਪਵੇ।

ਸਤਿਗੁਰੂ ਜੀ ਚੜ੍ਹੇ ਅਸੂ ੭੪੦ ਅਖੰਡ ਪਾਠ ਕਰ ਬਹੁਤ ਸੰਗਤ ਸੱਦ ਮੇਲਾ ਕਰ ਬਹੁਤ ਕੜਾਹ ਪ੍ਰਸਾਦ ਆਈ ਸੰਗਤ ਤੇ ਦੁਆਲੇ ਦੇ ਨਗਰਾਂ, ਬੀੜ ਦੇ ਗਿਰਦੇ ਨੂੰ ਵਰਤਾਇ ਭੋਗ ਪਾਇਆ।

ਸ੍ਰ: ਆਤਮਾ ਸਿੰਘ ਅਰਜ਼ ਕੀਤੀ, ਮੇਰਾ ਭੀ ਇਸ ਤਰ੍ਹਾਂ ਦਾ ਨੇਮ ਮੇਲਾ ਸੰਗਤ ਦਾ ਕਰਨ ਨੂੰ ਚਿਤ ਕਰਦੈ। ਸਤਿਗੁਰੂ ਜੀ, ਸਤਿਗੁਰੂ ਰਾਮ ਸਿੰਘ ਜੀ ਨਮਿਤ ਪਾਠਾਂ ਦੇ ਨੇਮ ਤੇ ਆਉਣਾ ਮੰਨਿਆ ਰਾਵਲਪਿੰਡੀ।

ਬੀੜ ਵਿਚ *ਸਤਿਗੁਰੂ ਜੀ ਅਠੀਂ ਦਿਨੀਂ ਜ਼ਰੂਰ ਇਕਾਂਤ ਪਹਿਰਾ ਲਾ, ਪਿੜ ਗੋਡ ਘੁਲਦੇ

---

*ਸਤਿਗੁਰੂ ਜੀ ਬੀੜ ਵਿਚ ਹੁੰਦੇ ਸਮੇਂ ਹੀ ਚੱਕਰਵਰਤੀ ਜੀ ਨੂੰ ਕਿਹਾ, ਤੂੰ ਗਿਆਨੀ ਗਿਆਨ ਸਿੰਘ ਜੀ ਪਾਸ ਨਾਭੇ ਫੇਰ ਜਾਹ ਤੇ ਸਹਿਜ ਇਕਾਂਤ ਸਮੇਂ ਪੁਛੀਂ ਕਿ ਮਗਰਲੀਆਂ ਛਾਪਾਂ ਵਿਚ ਜੋ ਤੁਸਾਂ "ਆਗਿਆ ਭਈ ਅਕਾਲ" ਕੀ ਵਾਲੇ ਦੋਹਰੇ ਲਿਖੇ ਹਨ, ਕੀ ਕੀਤਾ ਜੇ। ਸੰਤ ਜੀ ਨੂੰ ਗਿਆਂ ਸਮਾਂ ਮਿਲ ਗਿਆ ਤਾਂ ਗਿਆਨੀ ਜੀ ਹਉਕਾ ਲੈ ਕਿਹਾ, ਕੀਤਾ ਤੇ ਸਭ ਕੁਝ ਸਿੰਘ-ਸਭੀਆਂ ਆਪ ਹੈ, ਪਰ ਮੇਰੇ ਮਰਨ ਪਿਛੋਂ ਪਾਠਕਾਂ ਤੇ ਮੈਨੂੰ ਹੀ ਮੰਦਾ ਜਾਨਣਾ ਏ। ਤੇ ਕਿਹਾ, ਸਮਝਵਾਨ ਪਹਿਲੇ ਲਿਖੇ ਨੂੰ ਪ੍ਰਵਾਨ ਤੇ ਸੱਚਾ ਮੰਨਣਗੇ, ਤੇ ਕਿਹਾ ਮੈਂ ਹੁਣ ਬਿਰਧ ਹਾਂ ਤਕਲੀਫ ਨਹੀਂ ਸਹਾਰ ਸਕਦਾ।

ਛੜੱਪੇ ਛਾਲ ਲਾਂਦੇ, ਹਾਸ-ਬਿਲਾਸ ਕਰਦੇ ਤੇ ਅਣਥਕ ਆਪ 'ਚ ਜ਼ੋਰ ਕਰਦੇ। ਹੋਰ ਗੁਰਬਖਸ਼ ਸਿੰਘ ਚੱਕ, ਭਾਈ ਵਜੀਰ ਸਿੰਘ, ਮਾਘਾ ਸਿੰਘ, ਬਹਾਦਰ ਸਿੰਘ ਹੋਰੀਂ ਕਛੇ ਕੱਸ, ਪਿੜ ਵਿਚ ਵੜਦੇ ਤੇਲ ਮਲਦੇ। ਪਰ ਸਤਿਗੁਰੂ ਜੀ ਕਛਹਿਰਾ ਹੀ ਪੱਕੇ ਨਾਲੇ ਤੇ ਮੋਕਲੇ ਤੇ ਛੋਟੇ ਪੌਂਚੇ ਵਾਲਾ ਪਾ ਪਿੜ ਵਿਚ ਨਿਕਲਦੇ। ਸ੍ਰਦਾਰ ਆਤਮਾ ਸਿੰਘ ਭੀ ਪਿੜ ਵਿਚ ਤਿਆਰ ਹੋ ਵੜਿਆ ਤੇ ਹੋਰਨਾਂ ਦੇ ਕਹਿਣ ਤੇ ਕਿਸੇ ਨਾਲ ਨਾ ਘੁਲੇ। ਇਹ ਕਹੇ ਕਿ ਤੁਸੀਂ ਕੱਦ ਦੇ ਛੋਟੇ ਹੋ ਤੇ ਮੇਰਾ ਸ਼ੌਂਹ ਨਹੀਂ ਭਰੀਂਦਾ।

ਮੈਂ ਸਤਿਗੁਰੂ ਜੀ ਸਾਥ ਹੀ ਲਗਣਾ ਹੈ। ਮੈਂ "ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ" ਦੀ ਹੀ ਵਰਤੋਂ ਕਰਨੀ ਹੈ ਕਹਿ ਸਤਿਗੁਰੂ ਜੀ ਨਾਲ ਜਾ ਹੱਥ ਮੇਲਿਆ ਤੇ ਥੋੜੀ ਪਗੜ ਕਰ ਸਤਿਗੁਰੂ ਜੀ ਨੂੰ ਅਛੋਪ ਜਫੀ 'ਚ ਲੈ ਮੱਥਾ ਟੇਕ ਪਿੜ 'ਚੋਂ ਨਿਕਲ ਬਸਤ੍ਰ ਪਾ ਲਏ। ਸਾਰਿਆਂ ਕਿਹਾ ਇਹ ਕੀ ਰਾਹ ਹੋਇਆ ਸ੍ਰਦਾਰ ਕਿਹਾ ਮੇਰੀ ਜੋ ਮਰਜ਼ੀ ਸੀ ਸੋ ਪੂਰੀ ਹੋ ਗਈ ਹੈ ਹੁਣ ਤੁਸੀਂ ਜਾਣੋ। ਸਤਿਗੁਰੂ ਜੀ ਭੀ ਕੁਛ ਨਾ ਕਿਹਾ ਤੇ ਸ੍ਰਦਾਰ ਕਿਹਾ ਮੈਂ ਸਾਖੀ ਸਤਿਗੁਰੂ ਜੀ ਦਾ ਉਪਾਸ਼ਕ ਤੇ ਆਸ਼ਕ ਹਾਂ ਤੇ ਇਹਨਾਂ ਦੇ ਬਚਨ ਤੇ ਪ੍ਰਤੀਤ ਕਰ ਉਸ ਪ੍ਰੀਤਮ ਚੀਨੀ ਅਸਵਾਰ ਦਾ ਪਿਆਰ ਤੇ ਉਡੀਕ ਪਾਲਦਾ ਹਾਂ। ਜਿਵੇਂ ਮੈਨੂੰ ਆਏ ਨੂੰ ਤੇਜ ਬੋਲ ਪਰ੍ਹੇ ਇਹਨਾਂ ਰਖਿਆ ਸੀ ਹੁਣ ਜਾਣ ਸਮੇਂ ਬੇਉਜ਼ਰ ਆਪਣੇ ਨਾਲ ਲਗਣ ਦਾ ਮਾਣ ਦਿਤਾ ਨੇ ਮੇਰਾ ਮਨ ਜਿਵੇਂ ਭਰ ਦਿਤਾ ਨੇ। ਇਹ ਮੈਂ ਹੀ ਜਾਣਦਾ ਹਾਂ।

ਸ੍ਰ: ਆਤਮਾ ਸਿੰਘ ਰਾਵਲਪਿੰਡੀ ਆ ਜਗ੍ਹਾ ਤਪੋਬਣ 'ਚ ਛੱਤੀ, ਤੇ ਕੋਲ ਛੱਪਰ ਪਾਏ। ਸਤਿਗੁਰੂ ਜੀ ਸੰਤ ਮੋਹਣ ਸਿੰਘ ਜੀ ਸਾਥ ਕੁਝ ਸਿਖ ਪਹਿਲੋਂ ਭੇਜੇ। ਆਪ ਨਹਿਰ ਤੇ ਭੈਣੀ ਸਾਹਿਬ ਦੇਖ, ਦਸ ਕੁਝ ਰਾਤਾਂ ਦਿਨ ਰਹੇ, ਗੁਜਰਾਂਵਾਲੇ ਰਾਤ ਰਹੇ, ਸੰਤ ਬਹਾਦਰ ਸਿੰਘ, ਮੋਹਕਮ ਸਿੰਘ ਤੇ ਭਾਈ ਵਜੀਰ ਸਿੰਘ ਜੀ ਸਮੇਤ ਕਾਰ ਆਪਣੀ ਤੇ ਦਰਸ਼ਨ ਦਿਤੇ। ੫੦—੬੦ ਸਰੀਰ ਸੀ ਤੇ ਪੰਜ ਅਖੰਡ ਪਾਠ ਕਰ ਇਕ ਦਿਨ ਛੁਟੀ ਕਰਦੇ ਸੀ। ਅਰਾਮ ਖੁਸ਼ੇ ਕਰਨ ਦਾ ਦਿਨ ਰਖਿਆ ਸੀ ਤੇ ਇਸ ਨੂੰ ਪੰਜੜੀ ਕਹਿੰਦੇ ਸੀ।

---

ਇਹਨੀਂ ਦਿਨੀਂ ਅਕਾਲੀ ਬਹੁਤ ਜ਼ੋਰ, ਜੋਸ਼ ਵਿਚ ਸੀ। ਤੇ ਗੁਰਦੁਆਰੇ, ਡੇਰੇ ਉਦਾਸੀਆਂ ਤੋਂ ਮੱਲਦੇ, ਖੋਂਹਦੇ ਫਿਰਦੇ ਸੀ। ਬਹੁਤ ਮੌਜ ਲੁਟ੍ਹ ਟੋਲੇ ਪਕੜਦੇ ਸੀ। ("ਆ ਗਈ ਫੌਜ ਅਕਾਲੀ, ਡੇਰੇ ਕਰ ਦਿਉ ਖਾਲੀ)" ਕਈ ਕਾਲੀਆਂ ਪੱਗਾਂ ਬੰਨ੍ਹ ਸਿਖ ਸਜ ਗਏ ਸੀ ਤੇ ਕਈ ਡੇਰੇਦਾਰ ਡਰਦੇ ਭੱਜ ਗਏ ਸੀ। ਸਰਕਾਰ ਅੰਗਰੇਜ਼ੀ ਦੀ ਖਾਹਸ਼ ਪੂਰੀ ਹੋ ਗਈ ਸੀ। ਸਿਖ ਤਬਕਾ ਬਹੁਤ ਸਿੰਘ-ਸਭਾਈ ਮਤ ਵਾਲਾ ਕਾਂਗਰਸ ਨਾਲੋਂ ਟੁੱਟ ਏਧਰ ਲਗ ਗਿਆ ਸੀ। ਤੇ ਹਿੰਦੂਆਂ, ਉਦਾਸੀਆਂ, ਨਿਰਮਲਿਆਂ, ਨਾਮਧਾਰੀਆਂ ਨਾਲੋਂ ਭੀ ਏਨੇ ਦੂਰ ਹੋ ਗਏ ਜੋ ਛੇਤੀ ਨਾ ਮਿਲ ਸਕਣਗੇ।

ਮਹਾਰਾਜ ਗੁਰਦਿਆਲ ਸਿੰਘ ਜੀ ਦੀ ਅਗਵਾਈ 'ਚ ਸੰਤ ਮੰਗਲ ਸਿੰਘ ਜੀ, ਆਲਿਮ ਜੀ, ਪੰਡਿਤ ਬਸੰਤ ਸਿੰਘ ਜੀ, ਸੋਹਣ ਸਿੰਘ ਜੀ ਭਕਨਾ ਆਦਿ ਤੇ ਊਧਮ ਸਿੰਘ ਮਖੀ, ਮਿਹਰ ਸਿੰਘ ਸਿਆੜ, ਅਣਖਾ ਸਿੰਘ ਦਾਤੇ ਵਾਲ, ਰਤਨ ਸਿੰਘ ਕੂਕਾ ਸੰਧਵਾਂ, ਭਾਈ ਲਾਲ ਸਿੰਘ ਭਾਈ ਕੋਟ, ਜੰਗ ਸਿੰਘ ਬਿਲਗਾ, ਵੂਲਾ ਸਿੰਘ ਡਫਰਕੇ, ਦੀਵਾਨ ਸਿੰਘ ਖਾਨਪੁਰ ਬਲਾਰ ਤੇ ਨਾਮਧਾਰੀ ਦਰਬਾਰ ਦੇ ਮੈਂਬਰ ਮਨਸਾ ਸਿੰਘ ਜੀ ਆਦਿ ਲਿਖਣ ਬੋਲਣ ਦੇ ਉਤਸ਼ਾਹੀਂ ਬਹੁਤ ਨਾਮਧਾਰੀ, ਆਲਿਮ ਜੀ, ਮਹਾਰਾਜ ਜੀ, ਸੰਤ ਮੰਗਲ ਸਿੰਘ ਜੀ, ਕਾਂਗਰਸ ਦੇ ਸਾਲਾਨਾ ਤੇ ਹੋਰ ਹਰ ਅਜਲਾਸਾਂ ਤੇ ਜਾ ਕੰਮ ਕਰਨ ਨਾਲ ਬਹੁਤ ਦੇਸ਼-ਭਗਤੀ ਦੀ ਸੇਵਾ ਕਾਂਗਰਸ ਨਾਲ ਮਿਲ ਕਰ ਰਹੇ ਸੀ।

ਰਾਵਲਪਿੰਡੀ ਏਕ ਦਿਨ ਸਤਿਗੁਰੂ ਜੀ ਨੂੰ ਭਾਈ ਵਜੀਰ ਸਿੰਘ ਜੀ ਫਲ ਹਾਜ਼ਰ ਕੀਤੇ ਤੇ ਕਿਹਾ, ਆਪ ਨੂੰ ਪ੍ਰਸਾਦ ਦੀ ਲੋੜ ਤਾਂ ਲਗੀ ਹੈ ਪਰ ਲਾਂਗਰੀ ਕੋਈ ਇਸ ਵਕਤ ਲੰਗਰ ਵਿਚ ਨਾ ਹੋਣ ਕਰ ਮੈਂ ਫਲ ਹੀ ਲੈ ਪੁੱਜਾ ਹਾਂ। ਸਤਿਗੁਰੂ ਜੀ ਕਿਹਾ ਲੋੜ ਤਾਂ ਠੀਕ ਪ੍ਰਸਾਦ ਦੀ ਹੀ ਹੈ। ਸੰਤ ਮੋਹਣ ਸਿੰਘ ਜੀ ਸੁਣ ਕਿਹਾ ਅਜ ਛੁਟੀ ਦਾ ਦਿਨ ਹੋਣ ਕਰ ਸਾਧ ਖਿਲਰ ਬੈਠੇ ਤੇ ਫਿਰਦੇ ਬਸਤ੍ਰ ਧੋਂਦੇ, ਖੇਡਦੇ ਹਨ। ਆਪ ਕੋਈ ਪੱਕਾ ਲਾਂਗਰੀ ਚੁਣੋ। ਸਤਿਗੁਰੂ ਜੀ ਉਤਰ ਦਿਤਾ, ਸੰਤ ਜਿਊਣ ਸਿੰਘ ਜੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਮੇਰੇ ਲਾਂਗਰੀ ਸੀ ਸੋ ਹੁਣ ਅੰਮ੍ਰਿਤਸਰ ਲੰਗਰ ਚਲਾਂਦੇ ਹਨ। ਪਹਾੜਾ ਸਿੰਘ ਪਹਾੜਾਂ ਨੂੰ ਟੁਰ ਗਿਆ ਹੈ। ਹਰਨਾਮ ਸਿੰਘ ਪਖੋ ਗ੍ਰਹਿਸਤੀ ਹੋ ਚਲਾ ਗਿਆ ਹੈ ਤੇ ਲਾਲ ਸਿੰਘ ਬਲੂਆਣੀ ਕੁਝ ਚਿਰ ਪਹਿਲਾਂ ਮੇਰੀ ਸੇਵਾ ਕਰ ਤੇ ਫੇਰ ਚੰਧਰ ਭੈਣੀ ਸਾਹਿਬ ਕਰ ਹੁਣ ਮੰਡੀ ਜਾ ਟਿਕਿਆ ਹੈ ਭਾਈ ਹੋਰੀਂ ਹੀ ਲਾਂਗਰੀਆਂ ਤੋਂ ਮਦਦ ਦੇ,ਲੈ ਕੰਮ ਸਾਰ ਦੇਂਦੇ ਹਨ। ਲਾਂਗਰੀ ਕੀ ਕਰਨੈ।

ਸੰਤ ਮੋਹਣ ਸਿੰਘ ਜੀ ਅਰਜ਼ ਕੀਤੀ ਆਪ ਇਕ ਆਪਣਾ ਪੱਕਾ ਲਾਂਗਰੀ ਚੁਣੋ ਉਸ ਪਾਰੋਂ ਆਪ ਨੂੰ ਭੀ ਤੇ ਭਾਈ ਜੀ ਨੂੰ ਸੌਖ ਰਵ੍ਹੇਗਾ ਤੇ ਹੋਰ ਹਮਾਤੜਾਂ ਨੂੰ ਬੜਾ ਸੁਖ ਸਹਿਜੇ ਹੋਵੇਗਾ, ਕਿਉਂਕਿ ਕਿਸੇ ਵੇਲੇ ਲਾਂਗਰੀਆਂ ਤਕ ਅਝੱਕ ਪਹੁੰਚ ਨਹੀਂ ਪੈਂਦੀ ਤੇ ਅਸੀਲਾਂ ਨੂੰ ਬੁੜ ਜਰਨੀ ਪੈਂਦੀ ਏ।

ਸਤਿਗੁਰੂ ਜੀ ਕਿਹਾ ਸਾਧ ਸੰਗਤ ਹੀ ਆਪ ਐਸਾ ਲਾਂਗਰੀ ਥਾਪੇ ਜੋ ਮੇਰਾ ਹੀ ਰਿਹਾ ਨ ਜਾਪੇ ਹੱਥ ਨੇੜੇ ਹੁੰਦੀ ਵਸਤ ਜੋ ਸਭਸ ਨੂੰ ਖੁਸ਼ ਹੋ ਵਰਤੇ। ਸਾਧ ਸੰਗਤ ਨੇ ਧਾਰਾ ਸਿੰਘ ਜੀਆ-ਬੱਗਾ ਜ਼ਿਲਾ ਲਾਹੌਰ ਨੂੰ ਸਤਿਗੁਰੂ ਜੀ ਜੋਗ ਲਾਂਗਰੀ ਦੀ ਸੇਵਾ ਦੇ ਤਿੱਖਾ ਤੇ ਸੁਚੱਜਾ ਜਾਣ ਹਾਜ਼ਰ ਕੀਤਾ। ਧਾਰਾ ਸਿੰਘ ਕਿਹਾ ਮੈਂ ਅੰਜਾਣ ਹਾਂ ਤਾਂ ਸਤਿਗੁਰੂ ਜੀ ਕਿਹਾ, ਕਾਕਾ ਤੂੰ ਫਿਕਰ ਨਾ ਕਰ, ਮੈਂ ਦਸ ਕੇ ਤੈਨੂੰ ਸਭ ਕੁਝ ਸਿਖਾ ਲਵਾਂਗਾ। ਤੂੰ ਸਤਿਬਚਨ ਤੇ ਸਹਿਜ ਮਿਠਾਸ ਨਾਲ ਰਹੀਂ। ਭਾਈ ਜੀ ਸੇਬ, ਅੰਗੂਰ ਆਦ ਫਲ ਧੋ ਸੋਧ ਦੇ ਕਰ ਛਕਾਂਦੇ। ਇਸ਼ਨਾਨ ਤੇ ਗੜਵੇ ਦੀ ਸੇਵਾ ਕਰਦੇ ਤੇ ਬਸਤ੍ਰਾਂ ਦੀ ਸੰਤ ਮੋਹਕਮ ਸਿੰਘ ਜੀ ਧੋਣ ਸਾਂਭਣ ਦੀ ਸੇਵਾ ਕਰਦੇ ਤੇ ਆਸਣ ਤੇ ਚੌਰ ਤੇ ਖਜ਼ਾਨੇ ਦੀ ਸੇਵਾ ਸੰਤ ਬਹਾਦਰ ਸਿੰਘ ਜੀ ਕਰਦੇ ਤੇ ਲਾਂਗਰੀ ਪੱਕਾ ਧਾਰਾ ਸਿੰਘ ਲਗਾ। ਭਾਈ ਜੀ ਸਭ ਸਿਖਿਆ ਤੇ ਮਦਦ ਦੇਂਦੇ।

ਇਕ ਦਿਨ ਧਾਰਾ ਸਿੰਘ ਨੇ ਅਨਪੁਣਿਆ ਸ਼ਰਬਤ ਸਤਿਗੁਰੂ ਜੀ ਨੂੰ ਦਿਤਾ। ਸਤਿਗੁਰੂ ਜੀ ਪਿਆਰ ਨਾਲ, "ਸਦਾ ਚਾਏ ਮੁਖਿ ਮਿਸਟ ਬਾਣੀ" ਵਾਕ ਵਰਤ ਕਿਹਾ, ਕਾਕਾ ਅਮੀਰਾਂ ਨੂੰ ਇਸ ਤਰ੍ਹਾਂ ਦਾ ਜਲ ਨਹੀਂ ਛਕਾਈਦਾ। ਧਾਰਾ ਸਿੰਘ ਇਕ ਦਿਨ ਪ੍ਰਸਾਦ ਨਾਲ ਘਿਊ ਦਾ ਕੌਲ ਭੁਰ ਕੋਲ ਲੈਜਾ ਧਰਿਆ। ਤਾਂ ਸਤਿਗੁਰੂ ਜੀ "ਮਿਠ ਬੋਲੜਾ ਜੀ ਹਰਿ ਸਜਣ ਸੁਆਮੀ ਮੋਰਾ" ਨੇ ਕਿਹਾ, ਕਾਕਾ ਥੋੜਾ ਥੋੜਾ ਦੇ ਮੈਂ ਕੋਈ ਰਾਹੀ ਹਾਂ, ਕਾਲ੍ਹ ਨਾਲ ਖਾ ਰਾਹੇ ਪੈਣੈ। ਧਾਰਾ ਸਿੰਘ ਕਿਹਾ, ਸੱਚੇ ਪਾਤਸ਼ਾਹੋ ਮੈਨੂੰ ਜਾਚ ਨਹੀਂ। ਤਾਂ ਸਤਿਗੁਰੂ ਜੀ ਕਿਹਾ। "ਕਰਤ ਕਰਤ ਅਭਿਆਸ ਕੇ ਜੜ ਮਤ ਹੋਤ ਸੁਜਾਨ" ਵਿਦਵਾਨਾਂ ਲਿਖਿਆ ਹੈ। ਤੂੰ ਤੇ ਬੜਾ ਸਿਆਣਾ ਜਾਪਦੈਂ, ਦੂਜੀ ਵਾਰ ਆਖਣ ਦੀ, ਦਸਣ ਦੀ ਲੋੜ ਹੀ ਨਹੀਂ ਪੈਣੀ ਕਰਨੀ। ਤੇ ਨਾਲੇ ਭਾਈ ਜੀ ਤੇਰੇ ਨਾਲ ਹਰ ਵੇਲੇ ਦੇ ਸਲਾਹੀ ਸਾਥੀ ਨੇ ਸੁਭਾ ਤੇ ਸੁਆਦ ਦਾ ਮੇਰਾ ਸਾਰਾ ਪਤਾ ਤੈਨੂੰ ਓਸ ਕੋਲੋਂ ਲਗ ਜਾਏਗਾ। ਉਸ ਨੇ ਕਦੀ ਕੋਈ ਚੀਜ਼ ਮੰਗਣ ਨਹੀਂ ਦਿਤੀ। ਪਹਿਲੋਂ ਹੀ ਹਾਜ਼ਰ ਕਰ ਦੇਂਦੈ। ਤੇ ਜੋ ਮੈਨੂੰ ਨਾ ਭਾਉਂਦੀ ਹੋਵੇ ਉਹ ਦੇਂਦਾ ਹੀ

ਨਹੀਂ। ਜਿਵੇਂ ਉਹਦੇ ਰੂਹ ਵਿਚ ਮੇਰੀ ਮਰਜ਼ੀ ਰਚ ਗਈ ਜਾਪਦੀ ਏ। ਤੂੰ ਜੇ ਕੁਝ ਭੀ ਚਾਰਾ ਕੀਤਾ ਚੰਗੀ ਨਿਯਤ ਨਾਲ ਤਾਂ ਤੇਰੇ ਵਿਚ ਭੀ ਕੋਈ ਕਸਰ ਨਾ ਰਹੇਗੀ। ਸੰਤ ਧਾਰਾ ਸਿੰਘ ਜੀ ਦਸਦੇ ਹਨ, ਮੈਨੂੰ ਸਤਿਗੁਰੂ ਜੀ ਨੇ ਪਿਆਰੇ ਬਚਨਾਂ ਤੇ ਵਰ ਨਾਲ ਅਜਿਹਾ ਕਰ ਦਿਤਾ ਉਹਨਾਂ ਦੀ ਦਇਆ ਨਾਲ ਘਟ ਹੀ ਅਟਕ ਪਈ ਹੈ ਮੇਰੇ ਕਰਨ ਵਿਚ ਤੇ ਸਤਿਗੁਰੂ ਜੀ ਦੇ ਲੰਗਰ ਦਾ ਕੰਮ ਸਰਨ ਵਿਚ। ਵਡੀ ਮਦਦ ਭਾਈ ਵਜੀਰ ਸਿੰਘ ਜੀ ਦੀ ਰਹੀ ਹੈ। ਭਾਈ ਜੀ ਸਤਿਗੁਰੂ ਜੀ ਦੀ ਲੋੜ ਦੇ ਸਮੇਂ ਤੋਂ ਪਹਿਲਾਂ ਹੀ ਕਹਿ ਦੇਂਦੇ ਹੁਣ ਇਸ ਪਦਾਰਥ ਨੂੰ ਤੂੰ ਤਿਆਰ ਕਰ ਰਖ।

੮—੧੦ ਵਰ੍ਹੇ ਧਾਰਾ ਸਿੰਘ ਜੀ ਸਤਿਗੁਰੂ ਜੀ ਦੇ ਲਾਂਗਰੀ ਰਹੇ ਤੇ ਸਤਿਗੁਰੂ ਜੀ ਗਗੜ ਸਹਾਰੀ ਧਾਰਾ ਸਿੰਘ ਜੀ ਦਾ ਅਨੰਦ ਕਰ ਘਰ ਜਾਣ ਦੀ ਖੁਸ਼ੀ ਖੁਸ਼ੀ ਛੁਟੀ ਦਿਤੀ। ਫੇਰ ਸੰਤ ਕਿਰਪਾ ਸਿੰਘ ਜੀ ਪਿੰਡ ਪੰਨਿਵਾਂ ਜ਼ਿਲਾ ਅੰਮ੍ਰਿਤਸਰ ਦੇ ਲਾਂਗਰੀ ਬਣਾਏ। ਪਹਿਲੇ ਇਹ ਘੋੜਿਆਂ ਵਿਚ ਸੀ, ਰਸਾ ਅੜ ਘੋੜਾ ਭੱਜਨ ਕਰ ਫਟੜ ਹੋਏ ਰਾਜ਼ੀ ਹੋਣ ਤੇ ਲਾਂਗਰੀ ਲਾਏ। ਧਾਰਾ ਸਿੰਘ ਜੀ ਹੁਣ ਜੀਵਨ ਨਗਰ ਨੇੜੇ ਜਗਜੀਤ ਨੱਗਰ ਰਹਿੰਦੇ ਹਨ ਤੇ ਕਿਰਪਾ ਸਿੰਘ ਜੀ ਸਰਸੇ ਤੇ ਹਿਸਾਰ ਵਿਚਾਲੇ, ਕੁਝ ਮੀਲਾਂ ਤੇ ਇਕ ਨੱਗਰ ਵਿਚ ਰਹਿੰਦੇ ਹਨ। ਗ੍ਰਿਹਸਤੀ ਹਨ। ਸੰਤ ਰਤਨ ਸਿੰਘ ਜੀ ਪਿੰਡ ਪੱਦੀ ਖਾਲਸਾ ਫਗਵਾੜੇ ਨੇੜੇ ਦੇ, ਜੋ ਹੁਣ ਭੀ ਗੁਰੂ ਜੀ ਦੇ ਲਾਂਗਰੀ ਹਨ। ਪਰ ਵਜੀਰ ਸਿੰਘ ਜੀ ਦੇ ਤੇ ਸਤਿਗੁਰੂ ਜੀ ਦੇ ਵਿਜੋਗ ਵਿਚ ਅਸਲ ਖੁਸ਼ੀ ਗਵਾ ਬੈਠੇ ਹੋਏ ਹਨ। ਇਹਨਾਂ ਦਾ ਸਮਾਂ ਤੇ ਹਾਲ ਸਮੇਂ ਸਿਰ ਲਿਖਾਂਗਾ।

(ਤਰਨ ਸਿੰਘ ਸ੍ਰੀ ਰਾਮ ਪੁਰ, ੩ ਮਘਰ ੨੦੨੧ ਬਿਕ੍ਰਮੀ)

ਭਾਈ ਵਜੀਰ ਸਿੰਘ ਜੀ ਹੀ ਇਕ ਐਸੇ ਸੇਵਕ ਹੋਏ ਹਨ। ਜਿਨ੍ਹਾਂ ਸਤਿਗੁਰੂ ਜੀ ਨੂੰ ਸੁਖ ਦੇ ਕੇ ਸੰਜਮ ਦੀ ਬਿਰਤੀ 'ਚੋਂ ਦੇਹ ਸੰਭਾਲ ਦੇ ਖਿਆਲ ਵਲ ਲਗਣ ਸਮੇਂ ਸਾਥ ਦਿਤਾ ਤੇ ਲਾਂਗਰੀਆਂ ਨੂੰ ਸਿਖਾਇਆ, ਦਰ ਆਏ ਨੂੰ ਨਿਰਾਸ ਨਹੀਂ ਮੋੜਨਾ ਸਗੋਂ ਸਤਿਗੁਰੂ ਜੀ ਤੇ ਸਾਧ ਸੰਗਤ ਨਾਲ ਜੋੜਨਾ, ਨਹੀਂ ਤੇ ਹੋਰ ਅਮੀਰਾਂ ਦੇ ਸੇਵਕ ਓਮੀਆਂ, ਅਤਿਥੀਆਂ ਤੇ ਮਾੜਿਆਂ ਨਾਲ ਨਜ਼ਰ ਹੀ ਨਹੀਂ ਮੇਲਦੇ। ਤੇ ਕਿਹੜਾ ਮਾਇਆ ਜੜ੍ਹ ਚੇਤੰਨ ਤੋਂ ਆਪ ਬਚ ਹੋਰ ਮੇਲੀਆਂ ਤੇ ਸਾਥੀਆਂ ਨੂੰ ਇਤਨਾ ਸਵਾਰਦੇ।

ਭਾਈ ਜੀ ਦਸਦੇ ਸਨ, ਕਿਰਪਾ ਸਿੰਘ ਜੀ, ਧਾਰਾ ਸਿੰਘ ਨਾਲੋਂ ਵਧ ਮਿੱਠ-ਬੋਲੇ ਤੇ ਕਿਰਪਾ 'ਕਲੋਲੇ' ਰਹੇ ਹਨ। ਧਾਰਾ ਸਿੰਘ ਕਦੇ ਆਪ ਨੂੰ ਕੁਝ ਬਣਿਆ ਮੰਨਦਾ ਸੀ। ਪਰ ਕਿਰਪਾ ਸਿੰਘ ਸੇਵਾ ਨੂੰ ਵਡੀ ਦਾਤ ਸਮਝ, ਸਭ ਆਏ ਨਾਲ ਹੱਸ-ਰਸ ਖਿੜਿਆ ਵਰਤਦਾ ਸੀ।

ਮੇਰੀ ਜਾਚੇ ਇਹ ਸਭ ਸਿਫਤਾਂ ਭਾਈ ਜੀ ਵਿਚੋਂ ਹੀ ਹੋ ਗੁਰੂ ਕੇ ਸੇਵਕਾਂ ਲਾਂਗਰੀਆਂ ਵਿਚ ਵਸੀਆਂ ਸੀ। ਜਿਵੇਂ ਬਾਲੇ ਵਰਗਾ ਗੁਰ ਨਾਨਕ ਜੀ ਦਾ ਸੇਵਕ ਤੇ ਸਾਥੀ ਹੋਰ ਨ ਸੀ। ਤਿਵੇਂ ਭਾਈ ਜੀ ਨੇ, ਆਪ ਸਾਦੇ ਸਰਲ ਰਹਿ ਸਭ ਨੂੰ ਪਿਆਰਿਆ ਤੇ ਸਿਖਿਆ ਦਿਤੀ।

ਮੈਨੂੰ ਭੀ ਭਾਈ ਜੀ ਮਤ ਦਿਤੀ ਸੀ ਜਦ ਮੈਂ ਤੀਜੀ ਸ਼ਾਦੀ ਪਹਿਲੇ ਪੁਤ੍ਰਾਂ ਦੀ ਮਾਤਾ ਦੇ ਮਰ ਜਾਣ ਤੇ ਕੀਤੀ ਸੀ (ਵੇਖੀਂ ਤਰਨ ਸਿੰਘਾ ਕਿਤੇ ਪਹਿਲੀ ਉਲਾਦ ਨਾਲ ਪਿਆਰ ਨ ਘਟੇ, ਅਜੋੜ ਨ ਹੋਵੀਂ ਤੇ ਆਪਣੀ ਮਾਤਾ ਦੇ ਆਦਰ ਅਦਬ ਵਿਚ ਫਰਕ ਨ ਪਾਵੀਂ) ਮੈਨੂੰ ਇਸ ਮਤ ਨੇ ਦੋ ਇਸਤ੍ਰੀਆਂ ਤੇ ਤਿੰਨਾਂ ਇਸਤ੍ਰੀਆਂ ਦੀ ਸੰਤਾਨ ਹੁੰਦਿਆਂ ਸੁਖ ਦੇ ਰਖਿਆ ਹੈ। ਸੰਤ ਰਤਨ ਸਿੰਘ ਜੀ ਸਤਿਗੁਰੂ ਜੀ ਦੇ ਲਾਂਗਰੀ ਭਾਈ ਜੀ ਦੀ ਮਤ ਤੇ ਸੰਗਤ ਪਿਆਰ ਕਰ ਐਸੇ ਸੌਰੇ ਹੋਏ, ਉਦਮੀ ਤੇ ਉਦਾਰ ਹਨ।

ਉਹ ਆਖਦੇ ਹਨ ਗੁਰੂ ਨਾਨਕ ਜੀ ਦੇ ਸੇਵਕ ਬਾਲੇ ਨੂੰ ਭੀ ਗੁਪਤ ਗੁਰਿਆਈ ਦੀ ਮੰਗ ਉਗੀ ਸੀ। ਜਿਸ ਕਾਰਨ ਗੁਰੂ ਨਾਨਕ ਜੀ ਕਿਹਾ ਸੀ। ਜਿਵੇਂ ਤੇਰੀ ਮੰਗ ਗੁਪਤ ਰਹੀ ਹੈ। ਗੁਪਤ ਗਿਆਰ੍ਹਵਾਂ ਜਾਮਾ ਤੇਰੀ ਇਸ ਮੰਗ ਪਾਰੋਂ ਹੋਵੇਗਾ ਸਾਡਾ। ਪਰ ਭਾਈ ਜੀ ਦੇ ਚਿਤ ਵਿਚ ਸਿਵਾ ਸਤਿਗੁਰੂ ਜੀ ਦੇ ਹਿਤ ਦੇ ਹੋਰ ਵਸਤ ਆਈ ਹੀ ਨਹੀਂ। ਠੀਕ ਹੀ ਕਵੀ ਸਾਧੂ ਸਿੰਘ 'ਕਿਸਾਨ' (ਮੇਰੇ ਪੁਤ੍ਰ) ਭਾਈ ਜੀ ਦੇ ਅੰਤਲੇ ਭੋਗ ਤੇ ਪੜ੍ਹਿਆ ਸੀ। *"ਵੇਖ ਵਿਲਕਦਾ ਰਤਨ ਅਨਮੋਲ ਤੇਰਾ ਜਿਨ੍ਹੂੰ ਦਾਗ਼ ਜੁਦਾਈ ਦਾ ਲਾ ਗਿਐਂ ਤੂੰ। ਅੱਧਾ ਪਹਿਰ ਨਾ ਯਾਰੀਆਂ ਨਿਭਦੀਆਂ ਨੇ ਅੱਧੀ ਸਦੀ ਨਿਰਵਿਘਨ ਨਿਭਾ ਗਿਐਂ ਤੂੰ।" ਇਹ ਸਮਾਂ ਤੇ ਹੋਰ ਬਚਨ ਭਾਈ ਜੀ ਦੇ ਅਗੇ ਆਉਣਗੇ।

---

*ਇਹ ਸਾਰੀ ਕਵਿਤਾ ਤੇ ਹੋਰ ਇਤਿਹਾਸਕ ਨਾਮਧਾਰੀ ਕਾਵਿ ਦਾ ਮੇਰੇ ਵਲੋਂ ਪੁਸਤਕ ਛਪਿਆ ਹੋਇਆ ਹੈ।

੧੯੨੦ ਈ: ਅਕਤੂਬਰ ਵਿਚ ਬਾਬੇ ਦੀ ਬੇਰ ਦਾ ਕਬਜ਼ਾ ਸਿਖਾਂ ਨੇ ਲਿਆ। ਥੋੜੇ ਦਿਨ ਬਾਦ ਅਕਾਲ ਤਖਤ ਦੇ ਨਿਹੰਗਾਂ ਤੋਂ ਕਬਜ਼ਾ ਲਿਆ ਗਿਆ। ਤੇ ਮਜ਼੍ਹਬੀਆਂ ਤੋਂ ਕੜਾਹ ਪ੍ਰਸ਼ਾਦ ਵਰਤਵਾਇਆ। ਨਵੰਬਰ ਵਿਚ ਇਸੇ ਸਾਲ ਸਿਖਾਂ ਦੇ ਵਡੇ ਇਕੱਠ ਵਿਚ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੇ ਪਹਿਲੇ ਜਿਵੇਂ ਅਕਾਲ ਤਖਤ ਜੋਗ ੯ ਆਦਮੀਆਂ ਦੀ ਪ੍ਰਬੰਧਕ ਕਮੇਟੀ ਬਣਾਈ ਸੀ। ਤਿਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਮ ਰਖਿਆ, ਵ੍ਰਿਚ ੩੬ ਮੈਂਬਰ ਸਰਕਾਰੀ ਸਿਖ ਸਨ। ਇਸ ਕਮੇਟੀ ਦੇ ਪ੍ਰਧਾਨ ਸ੍ਰ: ਸੁੰਦਰ ਸਿੰਘ ਜੀ ਮਜੀਠਾ ਬਣੇ ਤੇ ਮੀਤ ਪ੍ਰਧਾਨ ਹਰਬੰਸ ਸਿੰਘ ਅਟਾਰੀ ਬਣੇ। ਇਹ ਹਰਬੰਸ ਸਿੰਘ ਜੀ ਪਹਿਲੋਂ ਪ੍ਰਧਾਨ ਡਿਪਟੀ ਕਮਿਸ਼ਨਰ ਨੇ ਬਣਾਏ ਸੀ ਸਿਖਾਂ ਦੇ ਵਡੇ ਇਕੱਠ ਤੋਂ ਬਿਨਾਂ ਹੀ। ਮਜੀਠਾ ਜੀ ਨੇ ਮਾਫੀ ਮੰਗੀ ਸਰਕਾਰ ਭਗਤ ਦਾ ਸ਼ੱਕ ਹੋਣ ਕਰ। ਪਰ ਬਣੇ ਸਰਕਾਰੀ ਬੰਦੇ ਹੀ ਪ੍ਰਧਾਨ ਤੇ ਮੀਤ ਪ੍ਰਧਾਨ। ੩੬ ਦੇ ੩੬ ਹੀ ਇਸ ਕਮੇਟੀ ਦੇ ਵਿਚ ਲਏ ਗਏ, ਮਰਯਾਦਾ ਬਣਾਈ, ਕੋਈ ਆਪ-ਹੁਦਰੀ ਨ ਕਰੇ। ਪਰ ਜਦ ਸ਼ਰੋਮਣੀ ਅਕਾਲੀ ਦਲ ਨਾਮ ਦਸੰਬਰ ਵਿਚ ਜੁੜ ਰਖਿਆ ਤਾਂ ਖਾਲਸਾ ਕਾਲਜ ਭੀ ਸਰਕਾਰ ਨੇ ਇਸ ਸ਼ਰੋਮਣੀ ਅਕਾਲੀ ਦਲ ਨੂੰ ਸੌਂਪ ਦਿਤਾ। ੧੯੨੧ ਜਨਵਰੀ 'ਚ ਤਰਨ ਤਾਰਨ ਦੇ ਪੁਜਾਰੀਆਂ ਨਾਲ ਫਸਾਦ ਹੋਇਆ ਤੇ ਕਬਜ਼ਾ ਹੋਇਆ। ੧੯੨੧ ਈ: ੨੦ ਫਰਵਰੀ ਨਾਨਕਾਣੇ ਸਿਖ ਗਏ, ੧੩੦ ਮਾਰੇ ਗਏ ਆਪ-ਹੁਦਰੀ ਕਰ। ਤੇ ਹਰਬੰਸ ਸਿੰਘ ਅਟਾਰੀ ਸਿਖਾਂ ਦਾ ਮੁਖੀ ਆ ਪੁਜਾ ਤੇ ਕਿੰਗ ਅੰਗਰੇਜ਼ ਸ਼ੇਖੂਪੁਰੇ ਦੇ ਡਿਪਟੀ ਕਮਿਸ਼ਨਰ ਹੱਥੀਂ ਕੁੰਜੀਆਂ ਹਰਬੰਸ ਸਿੰਘ ਨੂੰ ਮਿਲੀਆਂ। ਇਹ ਸੁਣ ਗਾਂਧੀ ਜੀ ਕਿਹਾ, ਹਿੰਦੁਸਤਾਨ ਭੀ ਇਕ ਵਡਾ ਗੁਰਦੁਆਰਾ ਹੈ, ਇਹਨਾਂ ਸਿਖਾਂ ਨੂੰ ਜਾਣਨਾ ਚਾਹੀਦੇ। ਅਰਥਾਤ ਇਹ ਭੁਲੇ ਕਿਧਰ ਲਗ ਗਏ ਹਨ। ਇਹ ਸਭ ਸਾਰ ਸੰਖੇਪ ਸਿਖ ਇਤਿਹਾਸ ਵਿਚ ਪਿਆਰਾ ਸਿੰਘ 'ਪਦਮ' ੩੩੫ ਪੰਨੇ ਤੋਂ ੩੪੪ ਤਕ ਦਿਤਾ ਹੈ। ਇਸ ਤੋਂ ਸਿਧ ਹੁੰਦੇ ਸਰਕਾਰ ਦੀ ਚਾਲ ਨੇ ਹੀ ਸਿਖ ਏਧਰ ਲਾਏ ਸੀ।

"ਸਰਕਾਰੀ ਨੀਤੀ ਇਹ ਸੀ ਕਿ ਉਠ ਰਹੀ ਸਿਖ ਤਾਕਤ ਨੂੰ ਕਿਸੇ ਮਹੰਤ ਜਾਂ ਰਾਜੇ ਮਹਾਰਾਜੇ ਨਾਲ ਟਕਰਾ ਕੇ ਚਕਨਾਚੂਰ ਕਰ ਦਿਤਾ ਜਾਵੇ ਤੇ ਆਪ ਦਰਮਿਆਨ ਪੈ ਕੇ ਸੁਲ੍ਹਾ-ਸਫਾਈ ਦੀਆਂ ਗੱਲਾਂ ਕਰੀਆਂ ਕਰਾਈਆਂ ਜਾਣ। ਦੂਜੇ, ਇਸ ਲਹਿਰ ਵਿਚ ਅਜਿਹੇ ਸਰਕਾਰੀ ਆਦਮੀ ਵੀ ਦਾਖਲ ਕਰਨ ਦੀ ਕੋਸ਼ਸ਼ ਕੀਤੀ, ਜਿਸ ਕਰਕੇ ਸਿਖਾਂ ਨੂੰ ਕਾਂਗਰਸ ਦੀ ਨਾ-ਮਿਲਵਰਤਨ ਲਹਿਰ ਤੋਂ ਦੂਰ ਦੂਰ ਰਖਿਆ ਜਾ ਸਕੇ।"—੩੦ ਅਪ੍ਰੈਲ ੧੯੨੧ ਨੂੰ ਸ਼੍ਰੋਮਣੀ ਕਮੇਟੀ ਰਜਿਸਟ੍ਰਡ ਕਰਾ ਲਈ ਗਈ। ਜੋ ੨੦ ਮਾਰਚ ਨੂੰ ਬਾਰਾਂ ਆਦਮੀਆਂ ਦੀ ਇਕ ਸਬ-ਕਮੇਟੀ ਬਣਾਈ ਗਈ ਸੀ ਤੇ ਜਿਸ ਨੇ ੧੦ ਅਪ੍ਰੈਲ ਤਕ ਕਿਸੇ ਤਰ੍ਹਾਂ ਦਾ ਦਖਲ ਕਿਸੇ ਗੁਰਦੁਆਰੇ ਤੇ ਨ ਕਰਨ ਦਾ ਮਤਾ ਪਾਸ ਕੀਤਾ ਸੀ। ਮਈ ਵਿਚ ਇਸੇ ਕਮੇਟੀ ਮਤਾ ਪਾਸ ਕੀਤਾ ਕਿ ੧੫ ਨਵੰਬਰ ੧੯੨੧ ਈ:

ਸਤਿਗੁਰੂ ਜੀ ਰਾਵਲਪਿੰਡੀ ਸ੍ਰਦਾਰ ਆਤਮਾ ਸਿੰਘ ਦੇ, ਪ੍ਰੇਮ ਪਾਰੋਂ ਮਹੀਨਾ ਇਕਾਂਤ ਨੇਮ ਨਿਭਾ ਸ਼ਾਂਤ, ਸੰਜਮ, ਭਜਨ ਬਾਣੀ. ਇਸ਼ਨਾਨ, ਸਤਸੰਗ, ਕੀਰਤਨ ਗੁਰਬਾਣੀ ਦੇ ਵਿਚਾਰ ਤੇ ਸੰਗਤ ਦੇ ਪਿਆਰ 'ਚ ਗੁਜ਼ਾਰ ੪੫ ਅਖੰਡ ਪਾਠਾਂ ਤੇ ੫ ਸਧਾਰਨ, ਆਦਿ ਗ੍ਰੰਥ ਸਾਹਿਬ ਦੇ ਭੋਗ ਤੇ ਦਸਮ ਦਾ ਇਕ ਅਖੰਡ ਪਾਠ ਤੇ ਇਕ ਸਧਾਰਨ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਨਮਿਤ ਪਾਇਆ।

ਸ੍ਰ: ਆਤਮਾ ਸਿੰਘ ਸਮੇਤ ਆਪਣੀ ਮਾਤਾ ਤੇ ਸੁਪਤਨੀ ਲੀਲਾਵੰਤੀ ਦੇ ਸਾਧ ਸੰਗਤ ਦੇ ਬਸਤ੍ਰ ਧੋਤੇ, ਭਾਂਡੇ ਮਾਂਜੇ ਤੇ ਸਤਿਗੁਰੂ ਜੀ ਤੇ ਸੰਤਾਂ ਸਾਧਾਂ ਨੂੰ ਵਿਦਿਆ ਕਰਨ ਸਮੇਂ ਭੇਟਾ ਬਸਤ੍ਰ ਤੇ ਮਾਇਆ ਧਰ ਨੇਤ੍ਰਾਂ 'ਚੋਂ ਪ੍ਰੇਮ-ਆਂਸੂ ਬਹਾਏ ਤੇ ਕਿਹਾ, ਇਤਨੇ ਦਿਨ ਸਾਧ ਸੰਗਤ ਨੇ ਬੈਕੁੰਠ ਦੇ ਸੁਖ ਵਾਲੇ ਦਿਨ ਤੇ ਸੁਆਦ ਦਿਖਾਏ ਹਨ।

ਇਹਨੀਂ ਦਿਨੀਂ ੧੯੭੮ ਬਿ:, ਆਲਿਮ ਜੀ ਦੀ ਸਤਿਜੁਗ 'ਚ ਛਪੀ ਕਵਿਤਾ ਦਾ ਨਾਮਧਾਰੀਆਂ 'ਚ ਪੜ੍ਹਨ ਦਾ ਬੜਾ ਰਿਵਾਜ ਸੀ। ਕਿਉਂਕਿ ਮਹਾਰਾਜ ਜੀ ਤੇ ਆਲਿਮ ਜੀ ਅਕਾਲੀਆਂ ਨੂੰ ਮਿਲ ਭੀ ਕਹਿ ਰਹੇ ਸੀ। ਸ਼ਰੋਮਣੀ ਕਮੇਟੀ ਤਦ ਪੂਰੀ ਸਭ ਦੇ ਮੰਨਣ ਜੋਗ ਹੋ ਸਕਦੀ ਹੈ, ਜੇ ਇਸ ਵਿਚ ਸਭ ਗੁਰ ਨਾਨਕ ਨਾਮ-ਲੇਵਾ ਲਏ ਜਾਣ, ਨਹੀਂ ਤੇ ਸਿਰੋਂ ਮੁਨੀ

---

ਤਕ ਸਰਕਾਰੀ ਨੀਤੀ ਵਿਰੁਧ ਰੋਸ ਵਜੋਂ ਕਾਲੇ ਦਸਤਾਰੇ ਸਜਾਏ ਜਾਣ। ਨਾਨਕਾਣੇ ਸਾਹਿਬ ਕਾਲੇ ਰੰਗ ਦੇ ਕੜਾਹੇ ਉਬਾਲ ਕੇ ਰਖੇ ਹੋਏ ਸਨ, ਜੋ ਵੀ ਸਿਖ ਆਉਂਦਾ, ਪਗੜੀ ਰੰਗ ਦਿਤੀ ਜਾਂਦੀ। ਇਸ ਵਕਤ ਤੋਂ ਕਾਲੀ ਪੱਗ ਅਕਾਲੀਆਂ ਦਾ ਇਕ ਖਾਸ ਚਿੰਨ੍ਹ ਬਣ ਗਿਆ। ... ੨੭—੨੮ ਅਗਸਤ ਨੂੰ ਅਕਾਲ ਤਖਤ ਤੇ ਜਨਰਲ ਇਕੱਤ੍ਰਤਾ ਹੋਈ। ਜਿਸ ਵਿਚ ਬਾਬਾ ਖੜਕ ਸਿੰਘ, ਸ੍ਰ: ਮਹਿਤਾਬ ਸਿੰਘ ਜਨਰਲ ਸਕੱਤ੍ਰ ਚੁਣੇ ਗਏ। ... ਜਿਸ ਤੇ ਪ੍ਰੋ: ਜੋਧ ਸਿੰਘ ਤੇ ਹਰਬੰਸ ਸਿੰਘ ਅਟਾਰੀ ਆਦਿ ਮੈਂਬਰ, ਕਮੇਟੀ ਦੀ ਮੈਂਬਰੀ ਤੋਂ ਅਸਤੀਫਾ ਦੇ ਗਏ।" ਸੰਖੇਪ ਸਿਖ ਇਤਿਹਾਸ ਪੰਨਾ ੩੪੪—੯੫। ਲੇਖਕ ਪਿਆਰਾ ਸਿੰਘ 'ਪਦਮ'

ਮੇਰੇ ਵਲੋਂ ਇਹ ਨੋਟ ਲਿਖ ਉਹਨਾਂ ਅਕਾਲੀਆਂ ਦੇ ਪੱਖੀਆਂ, ਲਿਖਾਰੀਆਂ ਦਾ ਲਿਖਿਆ ਵਿਖਾ ਸਾਬਤ ਕਰਨ ਦਾ ਜਤਨ ਕੀਤਾ ਹੈ। ਕਿ ਇਹ ਉਹ ਅਕਾਲੀ ਨਹੀਂ ਜੋ ਅਕਾਲੀ ਫੂਲਾ ਸਿੰਘ ਦੇ ਵੇਲੇ ਸੀ। ਇਹਨਾਂ ਤੇ ਸਰਕਾਰ ਤੇ ਰੋਸ, ਤੇ ਉਹਨਾਂ ਮਰਿਆਂ ਦੇ ਅਫਸੋਸ ਪਾਰੋਂ ਹੀ ਇਹ ਕਾਲੀਆਂ ਪੱਗਾਂ ਬੱਧੀਆਂ ਸੀ।

ਮੈਂ ਹਰਬੰਸ ਸਿੰਘ ਅਟਾਰੀ ਤੇ ਸ੍ਰ: ਸੁੰਦਰ ਸਿੰਘ ਮਜੀਠਾ ਜੈਸੇ ਇਸ ਕਮੇਟੀ ਦੇ ਪ੍ਰਧਾਨ ਲਿਖੇ ਸਾਬਤ ਕਰ ਤੇ ਲਿਖਿਆ ਵਿਖਾ ਸਾਬਤ ਕੀਤਾ ਹੈ ਕਿ ਸਰਕਾਰੀ ਬੰਦੇ ਅਕਾਲੀਆਂ ਵਿਚ ਸੀ, ਜਿਨ੍ਹਾਂ ਕਾਂਗਰਸ ਨਾਲੋਂ ਦੂਰ ਰਖਣ ਦਾ ਸਿਖਾਂ ਨੂੰ ਜਤਨ ਕੀਤਾ ਤੇ ਇਸ ਚਾਲ ਵਿਚ ਸਫਲ ਭੀ ਹੋ ਗਏ। ਇਹ ਸਭ ਹਾਲ ਅਗੇ ਆਵੇਗਾ। ਜਦ ੧੯੨੯ ਈ: ਵਿਚ ਪੰਡਿਤ ਜਵਾਹਰ ਲਾਲ ਜੀ ਦੀ ਪ੍ਰਧਾਨਗੀ ਥਲੇ ਕਾਂਗਰਸ ਨਾਲ ਅਕਾਲੀ ਸਿਖ ਖੜਕ ਸਿੰਘ ਜੀ ਨੇ ਨਾ ਰਲਣ ਦਿਤੇ ਸੀ। ਮੈਂ ਆਪਣੀ ਬੁਧੀ ਅਨੁਸਾਰ ਪਹਿਲੋਂ ਥੋੜਾ ਹਾਲ ਇਸ ਲਈ ਲਿਖ ਦੇਂਦਾ ਹਾਂ ਜੇ ਮੈਂ ਪਹਿਲੋਂ ਚੜ੍ਹ ਜਾਵਾਂ ਤਾਂ ਉਹ ਲਿਖਤ ਪੂਰੀ ਕਰਨ ਲਈ ਮੇਰੇ ਬਾਦ ਦੇ ਲੇਖਕ ਨੂੰ ਕੁਝ ਅਗਾਊਂ ਸੋਝੀ ਮਿਲ ਸਕੇ ਤੇ ਉਹ ਲੇਖ ਪੂਰਾ ਕਰ ਸਕੇ। ਮੈਂ ਥੋੜ੍ਹਾ ਪੜ੍ਹਿਆ ਹੋਣ ਕਰ ਸੰਮਤ, ਤਾਰੀਖ ਦਾ ਭਾਵੇਂ ਅੱਗਾ ਪਿੱਛਾ ਹੋ ਜਾਵੇ, ਪਰ ਮੈਂ ਝੂਠ ਲਿਖਣੋਂ ਜ਼ਰੂਰ ਝਕਦਾ ਹਾਂ।

(ਤਰਨ ਸਿੰਘ ਸ੍ਰੀ ਰਾਮ ਪੁਰ ੪ ਮਘਰ ੨੦੨੧ ਬਿ:)

ਤੇ ਅਧੂਰੀ ਹੀ ਹੈ। ਪਰ ਅਕਾਲੀ ਕਹਿੰਦੇ ਸੀ, ਅਸੀਂ ਕੱਲੇ ਮਰੇ ਹਾਂ ਤੇ ਕੱਲੇ ਹੀ ਰਵ੍ਹਾਂਗੇ। ਨਾਲ ਕਿਸੇ ਨੂੰ ਕਦੀ ਨਹੀਂ ਲਵਾਂਗੇ। ਵਡਾ ਗੁਝਾ ਸਾਰ ਇਹ ਸੀ ਕਿ ਸਰਕਾਰੀ ਸਿਖ ਸਭ ਗੁਰ ਨਾਨਕ ਨਾਮ-ਲੇਵਾਂ ਨੂੰ ਨ ਮੇਲਣ ਤੇ ਅੜੇ ਹੋਏ ਸੀ।

"ਉਦਾਸੀ, ਨਿਰਮਲੇ ਵਾ ਨਿਹੰਗ ਸਭ ਸ਼ਾਖੇਂ ਹੈਂ ਨਾਨਕ ਕੀ,
ਨਿਰੰਕਾਰੀ ਵਾ ਕੂਕੋਂ ਨੇ ਉਸੀ ਕੀ ਓਟ ਤਾਨੀ ਹੈ।
ਕਿਸੀ ਨੇ ਯੱਕ ਗੁਰੂ ਮਾਨਾ ਕਿਸੀ ਨੇ ਦੋ ਯਾ ਦਸ ਬਾਰਾਂ,
ਗੁਰੂ ਨਾਨਕ ਤੋ ਐ ਹਜ਼ਰਤ ਹਮਾਰਾ ਸਭ ਕਾ ਬਾਨੀ ਹੈ।
ਮਿਲਾ ਲੋ ਸਾਥ ਆਪਨੇ ਸਭ ਅਲਹਿਦਾ ਮਤ ਕਿਸੀ ਕੋ ਕਰ,
ਗਰ ਖਾਲਸਾ ਕੌਮ ਤੁਮ ਨੇ ਤਬਾਹੀ ਸੇ ਬਚਾਨੀ ਹੈ।
ਸਦਾ ਭਾਈਉਂ ਕੀ ਬਰਕਤ ਸੇ ਫਤਹਿ ਹੋਤੀ ਹੈ ਦੁਨੀਆਂ ਮੇਂ,
ਨਫਾਕੇ ਖਾਨਾ-ਜੰਗੀ ਬਰਬਾਦੀਏ-ਖਾਨਾ ਕੀ ਨਿਸ਼ਾਨੀ ਹੈ।
ਯਿਹ ਬਾਤੇਂ ਤੁਮ ਮੇਰੀ ਅਕਾਲੀ ਸਜਨੋਂ ਸੁਣ ਲੋਂ,
ਨਾ ਨਫ਼ਰਤ ਇਸ ਲੀਏ ਕਰਨਾ ਕਿ ਆਲਿਮ ਕੀ ਜ਼ਬਾਨੀ ਹੈ।"

ਭਾਵੇਂ ਇਸ ਸਮੇਂ ਤਾਂ ਅਕਾਲੀਆਂ ਨ ਮੰਨਿਆ, ਪਰ ਲੌੜ ਪਈ ਨੂੰ ਸਭ ਗੁਰ ਨਾਨਕ ਨਾਮ-ਲੇਵਾਂ ਨੂੰ ਸੱਦਾ ਦੇ ਮਾਫੀ ਮੰਗੀ, ਗੁਰੂ ਰਾਮਦਾਸ ਸਰਾਏ ਅੰਮ੍ਰਿਤਸਰ ਵਿਚ। ਇਹ ਸਮਾਂ ਅਗੇ ਆਵੇਗਾ।

## *ਸੰਤ ਅਰੂੜ ਸਿੰਘ ਵਲੋਂ ਬੇਰੀਂ ਪਿਆਰੀਂ ਮੇਲੇ*

ਸਤਿਗੁਰੂ ਜੀ ਰਾਵਲਪਿੰਡੀਉਂ ਭੈਣੀ ਸਾਹਿਬ ਨੂੰ ਜਾਂਦੇ ਗੁਜਰਾਂਵਾਲੇ ਰਾਤ ਠਹਿਰੇ। ਅਰੂੜ ਸਿੰਘ ਜੀ (ਬੇਰਿਆਂ ਪਿਆਰਿਆਂ) ਵਾਲਿਆਂ ਆਪਣੇ ਪਿਤਾ ਜੀ ਨਮਿਤ ਮੇਲਾ ਕਰਨ ਦੀ ਅਰਜ਼ ਕੀਤੀ ਤਾਂ ਸਤਿਗੁਰੂ ਜੀ ਕਿਹਾ, ਮੈਂ ਸੁਣਿਆ ਹੈ ਤੁਸਾਂ ਮਰਨੇ ਤੇ ਲੋਕ-ਲਾਜ ਰਿਵਾਜ ਦੀ ਕਰਤੂਤ ਕੀਤੀ ਹੈ ਲਾਗ ਖਰਚ ਕੀਤਾ ਹੈ, ਸੰਤ ਜੀ ਕਿਹਾ ਕੀਤਾ ਹੈ। ਸਤਿਗੁਰੂ ਜੀ ਕਿਹਾ ਜੇ ਪੁਜਦੇ, ਵਾਧੂ ਖਰਚੀਲੇ ਰਵਾਜਾਂ ਵਲੋਂ ਰੁਕ ਜਾਣ ਤਾਂ ਮਾੜਿਆਂ ਲਈ ਭੀ ਰੁਕਣ ਦਾ ਰਾਹ ਬਣ ਜਾਂਦੇ। ਤੁਸਾਂ ਬਹੁਤ ਗ਼ਲਤੀ ਕੀਤੀ ਹੈ ਜਦ ਹੋਰ ਵਾਧੂ ਰਸਮਾਂ ਖਰਚੀਲੀਆਂ ਗ਼ਮੀਆਂ, ਸ਼ਾਦੀਆਂ ਤੇ ਸਾਧ ਸੰਗਤ ਜੋਗ ਰੋਕੀਆਂ ਗਈਆਂ ਹਨ ਤਾਂ ਇਹ ਭੀ ਨਹੀਂ ਸੀ ਕਰਨਾ ਤੁਹਾਡੀ ਭੁਲ ਹੈ ਜੇ ਅਗੋਂ ਐਸਾ ਨਾ ਕਰੋ ਮੈਂ ਆਪੇ ਮੇਲੇ ਤੇ ਆਵਾਂਗਾ। ਗੁਰ ਮਾਰਗ ਵਲ ਪਦਾਰਥ ਲਾਵੋ ਸੰਤ ਜੀ ਸਤਿ ਬਚਨ ਕੀਤਾ, ਸਤਿਗੁਰੂ ਜੀ ਭੈਣੀ ਸਾਹਿਬ ਆਏ ਦਰਸਨ ਦਿਤੇ।

ਸੰਤ ਜੀ ਦੇ ਪਿਤਾ ਮੂਲਾ ਸਿੰਘ ਜੀ ਚੜ੍ਹੇ ੧੮ 'ਚ ਸੀ ਤੇ ਮੇਲਾ ਉਹਨਾਂ ੭੯ ਮੱਘਰ 'ਚ ਕਰਨਾ ਮਿਥਿਆ। ਸਤਿਗੁਰੂ ਜੀ ਪਾਸ ਸ਼ੇਖੂਪੁਰੇ ਭੀ ਜਾ ਅਰਜ਼ ਕੀਤੀ ਤੇ ਕਿਲ੍ਹੇ ਸੂਬਾ ਸਿੰਘ ਦੇ ਸਿਆਲਕੋਟ ਜ਼ਿਲੇ 'ਚ ਭੀ ਜਾ ਅਰਜ਼ ਕੀਤੀ, ਮੇਲੇ ਤੇ ਦਰਸਨ ਦੇਵੋ। ਸਤਿਗੁਰੂ ਜੀ ਕਿਹਾ ਤੁਸਾਂ ਆਪੇ ਦਿਨ ਮਿਥਿਆ ਹੈ ਮੇਰਾ ਆਉਣਾ ਭੀ ਮਰਜ਼ੀ ਮੇਰੀ ਦਾ ਨਹੀਂ, ਸਾਧ ਸੰਗਤ ਦੇ ਮੇਲਿਆਂ ਦੇ ਦਿਨ ਮਿਥੇ ਹਨ। ਸੰਤ ਜੀ ਜਾਣਿਆਂ "ਵਿਚ ਸੰਗਤ ਹਰਿ ਪ੍ਰਭ ਵਸੈ ਜੀਉ" ਸਾਧ ਸੰਗਤ ਜੋੜਦੇ ਹਾਂ।

ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ, ਲਾਲ ਸਿੰਘ ਜੀ ਭੂਰੇਗਿੱਲਾਂ ਵਾਲੇ ਸਮੇਤ ਰਾਗੀ ਕਾਲੂ ਮਤੂ, ਸੰਦਲ, ਸੁੰਦਰ ਦੇ ਸੱਦੇ ਤਿੰਨ ਚਾਰ ਦਿਨ ਮੇਲਾ ਮਿਥਿਆ। ਪਾਠ ਤੇ ਹੋਰ ਜਪੁ ਵਰਨੀਆਂ ਭੀ, ਅਰੰਭੀਆਂ। "ਜਿਉ ਅਧਿ ਕਉਤਿਉ ਸੁਖੁ ਘਣੋ" ਗੁਰਵਾਕ ਵਾਲਾ ਸੁਖ ਬਣਿਆ ਤੇ ਸਾਧ ਸੰਗਤ ਦੀ ਮੰਗ ਹੋਈ ਹੁਣ ਸਤਿਗੁਰੂ ਜੀ ਭੀ ਵਿਚ ਲੋੜੀਦੇ ਹਨ।

ਸਤਿਗੁਰੂ ਜੀ ਰਾਜੇ ਜੰਗੀ ਸ੍ਰਦਾਰ ਅਨੂਪ ਸਿੰਘ ਜੀ ਦੇ ਨਗਰ ਮੇਲੇ ਤੇ ਸੀ ਤੇ ਤੇਜਾ ਸਿੰਘ ਲਾਲੇਪੁਰੀਆ, ਸੰਤ ਮੋਹਣ ਸਿੰਘ ਜੀ ਦੇ ਜਥੇ ਵਿਚ ਰਲਿਆ ਨਾਲ ਸੀ, ਜੋ ਸਤਿਗੁਰੂ ਜੀ ਪਾਸੋਂ ਤੂਸ਼ ਸਿਖਦਾ ਸੀ। ਉਸ ਨੂੰ ਕਿਹੋ ਨੇ ਤੇਰੇ ਸੰਤਾਂ ਦਾ ਮੇਲਾ ਬੈਰੀਂ ਭਰਿਆ ਹੈ। ਤੂੰ ਸੰਤ ਮੋਹਣ ਸਿੰਘ ਜੀ ਸਮੇਤ ਜਿਤਨੇ ਸਾਧ ਲੈਜਾ ਸਕਦੈਂ ਲੈ ਜਾਹ, ਅਸੀਂ ਭਲਕੇ ਆਵਾਂਗੇ। ਤੇਜਾ ਸਿੰਘ, ਸੰਤ ਮੋਹਣ ਸਿੰਘ ਜੀ ਸਮੇਤ ਆਦਿ ਬੈਰੀਂ ਦਸਿਆ ਸਤਿਗੁਰੂ ਜੀ ਭਲਕੇ ਦਰਸਨ ਦੇਣਗੇ। ਸਾਧ ਸੰਗਤ ਦੀ ਮਨੋਂ ਕਾਮਨਾ ਪੂਰੀ ਹੋਈ ਤੇ ਅੰਤ੍ਰਜਾਮੀ ਜਾਣ ਜੈਕਾਰੇ ਗਜਾਏ। ਅਗਲੇ ਰੋਜ ਸਵੇਰੇ ਰਾਹ ਵਲੇ ਨੈਣ ਲਾਏ।

ਸਤਿਗੁਰੂ ਜੀ ਗੁਜਰਾਂ ਵਾਲਿਉਂ ਟਾਂਗੇ ਲੈ ਸਮੇਤ ਹਜ਼ੂਰੀ ਜਥੇ ਕਚੀ ਸੜਕ ਤੇ ਖੜੀ ਸਾਧ ਸਾਧ ਸੰਗਤ ਨੂੰ 'ਜੂਆਂ ਵਾਲੀ' ਦੇ ਪਿਪਲਾਂ, ਬੋਹੜਾਂ ਤਲੇ ਦਰਸਨ ਦਿਤੇ। ਮੋਟਰ ਅਜੇ ਇਸ ਸੜਕੇ ਨਾ ਚਲਦੀ ਸੀ।

ਮੇਲਾ ਇਕ ਦਿਨ ਹੋਰ ਵਧ ਗਿਆ। ਸਭ ਸਾਧ ਸੰਗਤ ਅੱਧ ਮੀਲ ਵਾਟ ਅਗੋਂ ਹੋ ਜੈਕਾਰੇ ਗਜਾ ਚਰਨੀਂ ਲਗੀ। ਪਰ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਕੁਝ ਚਿਰ ਉਡੀਕ ਕਰ ਪ੍ਰਸ਼ਾਦ ਛਕਣ ਲਗ ਪਏ ਸੀ। ਸੋਧ ਤਦੋਂ ਖਦਰ ਭੂਰੇ ਦੀ ਸੀ। ਭੀੜ ਵਿਚ ਖੁਲ੍ਹੇ ਹੋਣ ਦਾ ਭੈ ਸੀ।

ਸੰਤ ਆਲਾ ਸਿੰਘ ਜੀ ਭਾਵੇਂ ਸੰਤ ਹਰਨਾਮ ਸਿੰਘ ਜੀ ਕਿਲੇ ਵਾਲਿਆਂ ਦੇ ਪਹਿਲੇ ਬੜੇ ਹੀ ਸ਼ਰਧਾਲੂ ਸੀ ਪਰ ਬੀੜ ਵਿਚ ਸਤਿਗੁਰੂ ਜੀ ਨਾਲ ਬਚਨ ਅੜਨ ਪਿਛੋਂ ਕਿਲੇ ਵਾਲਿਆਂ ਨੂੰ ਉੱਕਾ ਨਾ ਮਿਲੇ ਸੀ। ਸੰਤ ਆਲਾ ਸਿੰਘ ਜੀ ਦੇ ਵਿਰੁਧ ਸਤਿਗੁਰੂ ਜੀ ਪਾਸ ਕਈ ਸ਼ਕਾਇਤ ਕਰਦੇ ਸੀ ਕਿ ਸੰਤ ਆਲਾ ਸਿੰਘ ਜੀ ਭੀ ਪਾਤਸ਼ਾਹੀ ਦਸ ਕਹਿ ਅਰਦਾਸ ਕਰਦੇ ਹਨ, ਤੇ ਸੰਤ ਜੀ ਵਲ ਭੀ ਇਹੋ ਗਲ ਕਈਆਂ ਪੁਚਾਈ ਹੋਈ ਸੀ ਕਿ ਸਤਿਗੁਰੂ ਜੀ ਪਾਸ ਤੁਹਾਡੀ ਸ਼ਕਾਇਤ ਪੁਜਦੀ ਹੈ। ਜਦ ਸੰਤ ਜੀ ਸੰਗਤ ਨਾਲ ਅਗੋਂ ਹੋ ਨਾ ਮਿਲੇ ਤਾਂ ਗਿਲੇ ਵਧਾਉਣ ਵਾਲੇ ਚੁਗਲਾਂ ਸਤਿਗੁਰੂ ਜੀ ਨੂੰ ਕਿਹਾ ਦੇਖ ਲੋ ਸੰਤ ਨਹੀਂ ਜੇ ਅਗੋਂ ਹੋ ਮਿਲੇ।

ਸੂਬਾ ਵਰਿਆਮ ਸਿੰਘ ਜੀ ਨੇ ਦੀਵਾਨ ਵਿਚ ਸਤਿਗੁਰੂ ਜੀ ਨੂੰ ਮੱਥਾ ਜਾ ਟੇਕਿਆ। ਸਤਿਗੁਰੂ ਜੀ ਪੁਛਿਆ, ਸੰਤ ਕਿਥੇ ਹਨ। ਵਰਿਆਮ ਸਿੰਘ ਜੀ ਕਿਹਾ, ਅੰਦਰ ਹੀ ਬੈਠੇ ਹਨ ਮੂੰਹ ਵਲ੍ਹੇਟ। ਸੰਤ ਲਾਲ ਸਿੰਘ ਜੀ ਤੇ ਕਾਲੂ ਰਾਗੀ ਜੀ ਦਾ ਦੀਵਾਨ ਬੀੜ ਦੀ ਸੰਗਤ ਤੇ ਰਸ ਨਾਲ ਬਹੁਤ ਭਰਿਆ ਸੀ। ਸਤਿਗੁਰੂ ਜੀ ਵਡੇ ਲੋਕਾਂ ਵਾਂਗੂ—

"ਵਡੇ ਲੋਕ ਅਕਲ ਦੇ ਅੰਨ੍ਹੇ। ਸੁਣੀ ਸੁਣਾਈ ਲੈ ਗਲ ਮੰਨੇ।"

ਨਾ ਸੀ। ਸਗੋਂ ਸੰਤ ਜੀ ਨੂੰ ਮਿਲ ਭੁਲੇਖਾ ਪਿਆ ਦੂਰ ਕਰਨਾ ਲੋੜਦੇ ਸੀ। ੧ ਪਾਠ ਸਧਾਰਨ ੪੦ ਵਰਨੀਆਂ ਤੇ ੪—੫ ਦਿਨ ਦੇ ਮੇਲੇ ਦਾ ਭੋਗ ਪਾ ਸਤਿਗੁਰੂ ਜੀ ਬੈਰਿਆਂ ਤੋਂ ਵਿਦਾ ਹੋਣ ਤੋਂ ਪਹਿਲਾਂ

ਸੰਤ ਜੀ ਨੂੰ ਚੁਬਾਰੇ ਵਿਚੋਂ ਸਦਿਆ ਸੰਤ ਜੀ ਮਾਨ ਤੇ ਕਰੋਧ ਦੇ ਟੇਟੇ ਚੜ੍ਹੇ ਮੂੰਹ ਵਲ੍ਹੇਟ ਪੈ ਰਹੇ ਨਾ ਆਏ। ਸਤਿਗੁਰੂ ਜੀ ਚੁਬਾਰੇ 'ਚ ਗਏ ਆਲਾ ਸਿੰਘ ਹੋਰਾਂ ਫੇਰ ਭੀ ਉਠ ਨਮਸਕਾਰ ਨਾ ਕੀਤੀ, ਨਾ ਬੋਲੇ। ਸਤਿਗੁਰੂ ਜੀ ਕੋਲ ਬੈਠ ਬਚਨ ਕੀਤਾ ਜੇ ਮੇਰੇ ਸਦਿਆਂ ਨਾ ਆਵੇ। ਮੈਂ ਉਸ ਦੇ ਕੋਲ ਕੀ ਜਾਣਾ ਹੋਇਆ। ਭਾਵੇਂ ਰੱਬ ਭੀ ਹੋਵੇ। ਤੁਹਾਨੂੰ ਗੁਰਸਿਖ ਮਿਤ੍ਰ ਜਾਣ ਇਸ ਕਰੋਧ ਵਿਰੋਧ ਤੇ ਜਿਦ ਮਾਨ ਦੇ ਅਗਿਆਨ 'ਚੋਂ ਕਢਣ ਲਈ ਆਪਣਾ ਫਰਜ਼ ਨਿਭਾਉਣ ਲਈ ਆਇਆ ਹਾਂ। ਮਿਤਰਾਂ ਦਾ ਧਰਮ ਹੈ ਮਿਲ ਕੇ ਭਰਮ ਕਢ ਲੈਣਾ ਤੇ ਹੋਰ ਦੀ ਕੀਤੀ ਗਲ ਦੇ ਖਡੇ 'ਚ ਨਾ ਪੈਣਾ। ਆਪੋ 'ਚ ਦੀ ਬੇਇਤਬਾਰੀ ਸਨੇਹ ਦੀ ਆਰੀ ਹੈ। ਮੈਨੂੰ ਤੇ ਤੁਸਾਂ ਤੇ ਇਤਬਾਰ ਹੈ ਆਪਣਾ ਪਾਸਾ ਤੁਸੀਂ ਜਾਣੋ। ਸੰਤ ਜੀ ਕਿਹਾ ਅਜੇ ਭੀ ਸਨੇਹ ਪ੍ਰੀਤ ਮੇਰੇ ਵਿਚ ਏ ਜਦ ਤੁਸਾਂ ਵਿਰੋਧੀਆਂ ਦੀਆਂ ਸੁਣ ਲਈਆਂ ਹਨ। ਸਤਿਗੁਰੂ ਜੀ ਇਹ ਕਹਿ "ਤੁਸਾਂ ਗੁਰੂ ਹਰੀ ਸਿੰਘ ਜੀ ਦਾ ਬਚਨ ਮੰਨ ਪਾਤਸ਼ਾਹੀ ਬਾਰ੍ਹਵੀਂ ਕਹਿ ਅਰਦਾਸਾ ਕਰਨਾ ਤੇ ਗੁਰੂ ਹਰੀ ਸਿੰਘ ਜੀ ਦਾ ਅਰਦਾਸੇ ਵਿਚ ਨਾਮ ਲੈਂਦੇ ਰਹਿਣਾ ਆਖ ਉਠ ਟੁਰੇ। ਤੇ ਸੰਤ ਜੀ ਦੇ ਅੰਦਰੋਂ ਕਰੋਧ ਦਾ ਕੂੜਾ ਸਭ ਹੂੰਝਿਆ ਗਿਆ। ਤੇ ਸਭ ਸੰਤ ਜੀ ਦਿਆਂ ਸਾਥੀਆਂ ਦੀ ਮਤ ਤੁਰਤ ਥਾਵੇਂ ਹੋ ਗਈ।

ਸੰਤ ਅਰੂੜ ਸਿੰਘ ਜੀ ਨੇ ਆਪਣੇ ਪਿਤਾ ਜੀ ਦਾ ਪਦਾਰਥ ਗਰੀਬ ਗਵਾਂਢੀਆਂ ਤੇ ਗਰੀਬ ਸਿਖਾਂ ਦੀ ਮਦਦ ਤੇ ਸਾਧ ਸੰਗਤ ਦੇ ਮੇਲਿਆਂ ਤੇ ਖਰਚ ਕੀਤਾ। ਆਪ ਕੁਝ ਚਿਰ ਜੱਥਾ ਸਾਥ ਲੈ ਨਾਮਧਾਰੀ ਪੰਥ ਦਾ ਪਰਚਾਰ ਭੀ ਕੀਤਾ ਤੇ ਸੇਠ ਦਿਆਲ ਸਿੰਘ ਜੀ ਦੇ ਸਿਆਮ ਚਲੇ ਜਾਣ ਬਾਦ ਸਤਿਗੁਰੂ ਜੀ ਗੁਜਰਾਂਵਾਲੇ ਜ਼ਿਲੇ ਦਾ ਇਹਨਾਂ ਨੂੰ ਸੂਬਾ ਥਾਪਿਆ। ਸੰਤ ਅਰੂੜ ਸਿੰਘ ਜੀ ਦਾ ਪ੍ਰਵਾਰ ਹੁਣ ਜੀਵਨ ਨਗਰ ਦੇ ਨੇੜੇ ਵਡੇ ਅਮਰਾਸਰ ਹੈ ਤੇ ਸੰਤ ਜੀ ਅਮਰਾਸਰ ਹੀ ਚੜ੍ਹੇ ਹਨ। ਇਹ ਸੰਤ ਜੀ ਬੜੇ ਸਾਫ ਦਿਲ ਤੇ ਉਦਾਰ ਬਿਰਤੀ ਵਾਲੇ ਪੱਕੇ ਨਾਮਧਾਰੀ ਪੁਣੇ ਦੇ ਹਿਤੀ ਹੋਏ ਹਨ।

## *ਸੰਤ ਅਰੂੜ ਸਿੰਘ ਜੀ ਦੀ ਗਿਲਾਨਤਾ ਤੇ ਉਸ ਦੀ ਨਵਿਰਤੀ*

ਸੰਤ ਅਰੂੜ ਸਿੰਘ ਜੀ ਨੂੰ ਇਕ ਵੇਰ ਸਤਿਗੁਰੂ ਜੀ ਤੇ ਗਿਲਾਨ ਫੁਰੀ, ਸੁਣਿਓ ਨੇ ਸਤਿਗੁਰੂ ਜੀ ਇਕ ਸਿਖ ਦੀ ਧੀ ਕਿਸੇ ਮਜ਼੍ਹਬੀ ਨਾਲ ਚਲੀ ਗਈ ਮੁੜੀ ਫੇਰ ਸਿਖ ਨਾਲ ਅੰਮ੍ਰਿਤ ਛਕਾ ਵਿਆਹ ਦਿਤੀ ਹੈ। ਸਿਖਾਂ ਦੇ ਸਮਝਾਣ ਤੇ ਸੰਤ ਜੀ ਦੇ ਅੰਦਰੋਂ ਇਹ ਗਿਲਾਨ ਨਾ ਨਿਕਲੇ। ਸਤਿਗੁਰੂ ਜੀ ਗੁਜਰਾਂਵਾਲੇ ਗਿਆਂ ਨੂੰ ਕਿਹਾ, "ਜੋ ਸਿਖ ਦਸਮ ਜੀ ਨੇ ਨਾ ਮੇਲਿਆ ਸੀ ਉਸ ਸਿਖ-ਪੁਣੇ ਤੇ ਦਸਮ ਜੀ ਦੀ ਦਿਲੋਂ ਆਸ ਮੁਕਾ ਦਿਤੀ ਸੀ, ਤੇ ਇਸਤ੍ਰੀ ਤਨ ਅਨਭੋਲ ਕਈ ਅੰਜਾਨ-ਪੁਣੇ ਕਰ ਧੋਖਾ ਖਾ ਜਾਂਦੈ। ਗੁਰ ਨਾਨਕ ਜੀ, ਦਸਮ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਘਰ ਕਰਮ-ਮੇਟ ਹੈ, ਜਨਮ ਨਹੀਂ ਮੇਟਦਾ। ਜਿਵੇਂ ਗੁਰ ਨਾਨਕ ਜੀ ਬਾਲੇ ਨੂੰ ਹੀ ਵਰਤਾਵਾ ਰਖਿਆ। ਦਸਮ ਜੀ ਮਜ਼੍ਹਬੀ ਵੱਖ ਹੀ ਰਖੇ ਹਨ।" ਹੋਰ ਸੋਚੋ, "ਜੇ ਆਪਣੀ ਧੀ ਤੋਂ ਐਸਾ ਕਰਮ ਹੋ ਜਾਵੇ ਤਾਂ ਮਨ ਕੀ ਆਂਹਦੈ" ਤੇ ਜਿਸ ਜਗ੍ਹਾ ਮੈਨੂੰ ਸਾਧ ਸੰਗਤ ਬਠਾਇਆ ਹੈ ਮੇਰਾ ਭੀ ਕੁਝ ਅਖਤਿਆਰ ਹੈ। ਇਹ ਸੁਣ ਸੰਤ ਜੀ ਦੇ ਸਭ ਸੰਸੇ ਦੂਰ ਹੋ ਗਏ ਤੇ ਮਨ ਵਿਚ ਆਵਸੀ "ਸਤਿਗੁਰ ਕੀ ਗਣਤੈ ਘੁਸੀਐ ॥" ਫੇਰ ਕਦੀ ਇਹੋ ਜਿਹਾ ਸੰਸਾ ਨਾ ਸਤਿਗੁਰੂ ਜੀ ਤੇ ਫੁਰਿਆ। ਮੈਂ ਨਾਮ ਇਸ ਲਈ ਨਹੀਂ ਲਿਖਦਾ ਕਿ ਕਿਸੇ ਦਾ ਪੜਦਾ ਹੀ ਰਹੇ। ਤੇ ਏਸ ਸ਼ਰਮੋਂ ਮੇਰਾ ਭੀ ਗੁਰੂ ਪੜਦਾ ਹੀ ਰਖੇ। ਬਖਸ਼ਸ਼ ਕਰੇ।

ਏਕ ਸਮੇਂ ਸਤਿਗੁਰ ਜੀ ਦਾ ਘੋੜਿਆਂ ਦਾ ਦੌਰਾ ਬੈਰੀਂ ਆਇਆ ਸੀ। ਸੰਤ ਅਰੂੜ ਸਿੰਘ ਜੀ ਦੇ ਪੁਤ੍ਰ ਗੁਰਬਖਸ਼ ਸਿੰਘ ਦੇ ਨੱਕ ਦੀ ਘੋੜੀ ਦਾ ਮਾਸ ਇਕ ਘੋੜੀ ਦਾ ਬੂਥਾ ਵਜ ਲਥ ਲਾਂਭੇ ਲਮਕ ਪਿਆ। ਸਤਿਗੁਰੂ ਜੀ ਦੇਖ ਦੌੜ ਆਪਣੇ ਰੁਮਾਲ ਨਾਲ ਤੁਰਤ ਸਿੱਧਾ ਕਰ ਨੱਕ ਤੇ ਉਵੇਂ ਕਰ ਉਹੋ ਰੁਮਾਲ ਭਿਉਂ ਹੱਥੀਂ ਉਤੇ ਬੰਨ੍ਹ ਦਿਤਾ ਤੇ ਗੁਰਬਖਸ਼ ਸਿੰਘ ਨੂੰ ਕਿਹਾ ਤੂੰ ਬੇਫਿਕਰ ਹੋ ਭਜਨ ਕਰ। ਗੁਰਬਖਸ਼ ਸਿੰਘ ਸਤਿਗੁਰ ਜੀ ਦੇ ਦੌਰੇ ਨਾਲ ਹੀ ਦੇੜਾਂ, ਲੰਜਾਂ, ਕੋਟਲੀ ਤੋਂ ਰਾਜੀ ਹੋ ਬੈਰੀਂ ਆਇਆ ਤੇ ਦਸਿਆ ਮੈਨੂੰ ਸਤਿਗੁਰੂ ਜੀ ਦਾ ਹੱਥ ਲਗਣ ਸਾਰ ਹੀ ਦਰਦ ਹਟ ਗਈ ਸੀ।

ਸਤਿਗੁਰੂ ਜੀ ਜਿਸ ਘੋੜਿਆਂ ਦੇ ਦੌਰੇ'ਚੋਂ ਬੈਰੀਂ ਪਿਆਰੀਂ ਸੰਗਤ ਦੇ ਯਾਦ ਕਰਨ ਤੇ ਗਏ ਸੀ, ਉਸੇ ਦੌਰੇ 'ਚ ਵਲਟੋਹੇ ਆ ਰਲੇ ਜੈ ਸਿੰਘ ਜੀ ਵਲ ਉਤਾਰਾ ਸੀ। ਅਗਲੇ ਦਿਨ ਫੀਰੋਜ਼ਪੁਰ ਛਾਉਣੀ ਰਾਤ ਰਹੇ ਫੇਰ ਭਗਤੇ ਗਏ। ਇਹ ਸਭ ਵਾਰਤਾ ਤੇਜਾ ਸਿੰਘ ਜੀ ਮੈਨੂੰ ਦੱਸੀ ਹੈ ਜੋ ਵਾਪਸ ਸਾਥ ਹੀ ਆਏ ਸੀ। ਉਹ ਦਸਦੇ ਹਨ ਨਾਨਕਾਣੇ ਤੇ ਸਿਰਫ ਸਤਿਗੁਰੂ ਜੀ ਇਸ ਸਾਲ ਇਕ ਰਾਤ ਤੇ ਸਵੇਰ ਦੇ ਦੀਵਾਨ ਵਿਚ ਹੀ ਦਰਸ਼ਨ ਦਿਤੇ ਸੀ। ਤੇ ਮੁਕਤਸਰ ਮਾਘੀ ਤੋਂ ਢੋਟੀਆਂ ਦੇ ਹੋਲੇ ਮੇਲੇ ਤੇ ਪੁਜਣ ਦਾ ਦੌਰੇ ਦਾ ਪ੍ਰੋਗਰਾਮ ਬਣਾਇਆ ਸੀ। ਇਹ ਤੇਜਾ ਸਿੰਘ ਜੀ ਭੀ ਸਮੇਤ ਭਾਈਆਂ ਦੇ ਹੁਣ ਅਮਰਾ ਸਰ ਵਡੇ ਹੀ ਵਸਦੇ ਹਨ।

ਘੋੜਿਆਂ ਦਾ ਦੌਰਾ ਲੈ ਲਾਹੌਰੋਂ ਰਾਵੀ ਲੰਘ ਖਾਨ ਪੁਰ ਕੱਲੇ, ਗਾਜੀ ਮੁਦਕੇ, ਬਾੜੀਆਂ ਵਾਲੇ, ਦੁਆਲੇ ਦੀ ਨਗਰੀਂ ਡੇਰੀਂ ਹੁੰਦੇ ਛੱਤੀ ਦਰਸ਼ਨ ਦੇ ਸਤਿਗੁਰੂ ਜੀ ੨੦ ਦਿਨ ਹੋਲੇ ਤੋਂ ਪਹਿਲਾਂ ਢੋਟੀਂ ਦਰਸ਼ਨ ਦਿਤੇ।

(ਛੱਤੀ) ਵਧਾਵਾ ਸਿੰਘ, ਕਿਸ਼ਨ ਸਿੰਘ, ਦਲੀਪ ਸਿੰਘ, ਲਾਲ ਸਿੰਘ ਕੰਮੋ ਸਿਖ ਸੀ। ਇਨ੍ਹਾਂ ਬਹੁਮਾਨ, ਭਿੱਖੀ, ਖਾਰਿਆਂ ਵਾਲੇ ਦੇ ਵਿਚਾਲੇ ਬਾੜੀਆਂ ਵਾਲੇ ਦੀ ਬੁਰਜੀ 'ਚ ੭ ਮੁਰੱਬੇ ੧੯ ਸਾਲ ਠੇਕੇ ਤੇ ਲੈ ਇਕ ਛਤ੍ਰੀਦਾਰ ਵਣ ਤਲੇ ਵਾੜਾ ਡੇਰਾ ਪਾਇਆ। ਮੰਡੂ ਚਾਰਨ ਵਾਲੇ ਛੇੜੂਆਂ ਤੇ ਰਾਹੀਆਂ ਨੂੰ ਜਲ* ਛਕਾਂਦੇ ਤੇ ਰਾਤ ਰਾਹੀਆਂ ਅਤਿਥੀਆਂ ਨੂੰ ਪ੍ਰਸ਼ਾਦਾ, ਬਸਤਰ, ਮੰਜਾ ਦੇਂਦੇ। ਪਾਂਧੀਆਂ ਤੇ ਡਾਂਗਰੀਆਂ ਦੂਰੋਂ ਛਤ੍ਰੀਦਾਰ ਵਣ ਨੂੰ (ਛੱਤੀ) ਬਾਰ ਦੇ ਬੋਲ ਅਨੁਸਾਰ ਕਹਿਣਾ (ਭਾਵ ਛਤ੍ਰੀਦਾਰ ਛਾਂ ਵਾਲਾ ਰੁਖ) ਪ੍ਰਚਲਤ ਕਰ ਦਿਤਾ ਤੇ ਸਰਕਾਰੀ ਕਾਗਤਾਂ ਤੇ ਭੀ ਛੱਤੀ ਹੀ ਨਾਮ ਲਿਖਿਆ ਗਿਆ।

ਠੇਕਾ ਮੁਕਣ ਤੇ ਅਧੇ ਮੁਰੱਬੇ ਗਹਿਣੇ ਲੈ ਉਹ ਭੀ ਛੁਟਣ ਤੇ ਬਾਅਦ ਹਿੱਸੇ ਤੇ ਲੈ ਵਾਂਹਦੇ ਰਹੇ! ਵਧਾਵਾ ਸਿੰਘ ਜੀ ਬੜੇ ਕਿਰਤੀ ਤੇ ਉਤਸ਼ਾਹੀ ਤੇ ਮਸਤ ਬ੍ਰਿਤੀ ਵਾਲੇ ਕੂਕੇ ਸੀ। ਇਨ੍ਹਾਂ ਦੇ ਘਰੋਂ ਧਨ ਕੌਰ ਭੀ, ਆਏ ਲੋੜਵੰਦ ਦੀ ਸੇਵਾ ਕਰਨ ਨੂੰ ਧੰਨ ਭਾਗ ਸਮਝਦੀ ਸੀ। ਇਹਨਾਂ ਦੋਹਾਂ ਜੀਆਂ ਨੂੰ ਸਤਿਗੁਰੂ ਜੀ ਤੇ ਸਾਧ ਸੰਗਤ ਦੇ ਦਰਸ਼ਨ ਸੇਵਾ ਬਿਨਾਂ ਹੋਰ ਲਾਲਸਾ ਹੀ ਨਾ ਸੀ।

ਇਹ 'ਦੰਪਤੀ' ਜਦ ਮਾਇਆ ਜੁੜਦੀ ਜਾਂ ਚਿਤ ਕਰਦਾ ਸਾਧ ਸੰਗਤ ਦਾ ਮੇਲਾ ਆਰੰਭ ਕੁਝ ਦਿਨ ਅਨੰਦ ਮਾਣਦੇ। ਵਧਾਵਾ ਸਿੰਘ ਜੀ ਹਰ ਪੰਥਕ ਕੰਮ 'ਚ ਅਗੇ ਲਗ ਟੁਰਦੇ। ਕਹਿ ਕਹਿ ਉਗਰਾਹੀ ਵਧ ਦਵਾਂਦੇ। ਆਏ ਲੋੜਵੰਦਾਂ ਨੂੰ ਖਾਲੀ ਨਾ ਮੋੜਦੇ। ਮੱਝ ਦੇ ਕੇ ਕੱਟਾ ਵਾਪਸ ਲੈ ਖੁਸ਼ ਹੀ ਰਹਿੰਦੇ ਤੇ ਕਹਿੰਦੇ ਸਾਨੂੰ ਏਨਾ ਹੀ ਬਥੇਰਾ ਏ ਤੇ ਉਸ ਦੀ ਖੁਸ਼ੀ ਵਾਧੇ ਵਿਚ ਮਿਲ ਗਈ ਹੈ।

---

*ਜਲ ਡਿਗੀ ਪੁੱਟ ਜਮ੍ਹਾ ਰੱਖਦੇ ਸੀ ਪਹਿਲਾਂ, ਫੇਰ ਖੂਹ ਭੀ ਲਾ ਲਿਆ ਸੀ।

ਸਤਿਗੁਰੂ ਜੀ ਏਕ ਸਮੇਂ ਵਧਾਵਾ ਸਿੰਘ ਨੂੰ ਪੁਛਿਆ, ਆਪ ਦਾ ਪੁਤ੍ਰ ਭੀ ਹੈ ਪਿਆਰ ਕਰਨ ਦੀ ਥਾਂ। ਤਾਂ ਵਧਾਵਾ ਸਿੰਘ ਉਤਰ ਦਿਤਾ, ਪੁਤ੍ਰ ਤੇ ਮੈਂ ਆਪ ਹੀ ਹਾਂ, ਜੇ ਪਿਤਾ ਜਿਹਾ ਹੀ ਰਿਹਾ ਗਿਆ,ਤੇ ਪਿਆਰ ਕਰਨ ਦੀ ਥਾਂ ਮੇਰੀ ਤੁਸੀਂ ਹੀ ਹੋ, ਮਿਹਰ ਰੱਖਣੀ ਮੇਰਾ ਆਪ ਦੇ ਬਿਨਾਂ ਹੋਰ ਨਾਲ ਪਿਆਰ ਹੀ ਨਾ ਪਵੇ। ਤੇ ਮੈਨੂੰ ਪੁਤ੍ਰ ਨਾ ਦੇਣਾ ਮਤੇ ਮੇਰਾ ਮੋਹ ਉਸ ਨਾਲ ਪੈ ਆਪ ਵਲੋਂ ਨਿਹੁੰ ਦਾ ਨੱਕਾ ਲਗਾ ਰੁਕ ਜਾਵੇ। ਸਤਿਗੁਰੂ ਜੀ ਵਧਾਵਾ ਸਿੰਘ ਦਾ ਇਹ ਉਤਰ ਸੁਣ ਹਉਕਾ ਲੈ ਚੁਪ ਕਰ ਰਹੇ ਤੇ ਸੁਨਣ ਵਾਲੇ ਸਾਧਾਂ ਕਿਹਾ ਠੀਕ ਹੀ ਸਾਧੂ ਆਖਦੇ ਹਨ। "ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ" ਠੀਕ ਹੀ ਆਖਦੇ ਹਨ ਸਤੀ ਪੁਤ੍ਰ ਦੇ ਵਿਜੋਗ 'ਚ ਪੈ ਭੀ ਨਹੀਂ ਰੋਂਦੀ, ਕਿਉਂਕਿ ਉਹਦਾ ਅਸਲ ਪਿਆਰ ਪਤੀ ਨਾਲ ਹੀ ਹੁੰਦੈ।

ਵਧਾਵਾ ਸਿੰਘ ਦਾ ਭਰਾ ਚਾਚੇ ਦਾ ਪੁਤ੍ਰ ਕਿਸ਼ਨ ਸਿੰਘ ਸ਼ਰਾਬੀ ਸੀ। ਉਹ ਕਹਿੰਦਾ,ਵਧਾਵਾ ਸਿੰਘ ਖੱਟੀ ਤੇ ਬੜੀ ਖਟਦੈ ਪਰ ਗਵਾਂਦਾ ਮੌਜ ਦੇ ਮੂੰਹ ਹੀ ਏ। ਤੇ ਵਧਾਵਾ ਸਿੰਘ ਕਹਿੰਦਾ, ਕਿਸ਼ਨ ਸਿੰਘ ਖਟਦਾ ਤੇ ਬੜਾ ਏ,ਪਰ ਗਵਾਂਦਾ ਸਰਾਬ ਕਬਾਬ ਦੇ ਮੂੰਹ ਏਂ। ਇਹਨਾਂ ਦਾ ਪ੍ਵਾਰ ਹੁਣ ਜੀਵਨ ਨਗਰ ਨੇੜੇ ਸੰਤਾਂ ਵਾਲੀ ਏ, ਲਾਲ ਸਿੰਘ ਤੇ ਦਲੀਪ ਸਿੰਘ ਆਦਿ।

ਮਲਾਰ ਮਹਲਾ ੩ ॥
ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥
ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥

ਮੈਂ ਗੁਰਸਿਖਾਂ ਦੇ ਗੁਣ ਇਹ ਅਰਥ ਹੀ ਅੰਦਰ ਵਸਾ ਲਿਖਦਾ ਹਾਂ ਤੇ ਇਸ ਨੂੰ ਹਰਿ ਕੀਰਤਿ ਹੀ ਸਮਝਦਾ ਹਾਂ।

ਢੱਟੀਆਂ ਦੇ ਲਾਲ ਸਿੰਘ ਰੱਸਾ ਖਿਚਣ ਵਾਲੇ ਜਵਾਨਾਂ ਦੇ ਆਗੂ ਸਤਿਗੁਰੂ ਜੀ ਅਗੇ ਅਰਜ਼ ਕੀਤੀ ਹੋਈ ਸੀ ਜਦ ਲਾਹੌਰੋਂ ਲੰਘੋ ਲਾਇਲਪੁਰ ਦੇ ਜ਼ਿਲੇ ਵਿਚ ਆਵੋ ਤਾਂ ਢੱਟੀਂ ਸਾਨੂੰ ਦਰਸ਼ਨ ਜ਼ਰੂਰ ਦੇਵੋ। ਕਿਉਂਕਿ ਤੁਸੀਂ ਸਾਡੀਆਂ ਖੇਡਾਂ ਦੇ ਪਿਆਰੇ, ਜਵਾਨਾਂ ਦੇ ਸਹਾਰੇ ਤੇ ਸੰਜਮ ਸਿਖਿਆ ਦੇ ਭੰਡਾਰੇ ਹੋ। ਆਪ ਦੇ ਮਿਲਾਪ ਤੋਂ ਸਾਨੂੰ ਕਈ ਉਤਸ਼ਾਹ ਤੇ ਲਾਹ ਪ੍ਰਾਪਤ ਹੁੰਦੇ ਹਨ।

ਪਿਛਲੇ ਘਿਆਲੇ ਦੇ, ਗੁਰੂ ਹਰੀ ਸਿੰਘ ਜੀ ਦੇ ਸਮੇਂ ਸੰਤ ਸ਼ੇਰ ਸਿੰਘ, ਕਿਸ਼ਨ ਸਿੰਘ, ਮੰਗਲ ਸਿੰਘ ਰਾਮਗੜ੍ਹੀਏ ਸਿਖ ਸੀ, ਜਿਨ੍ਹਾਂ ਕਰ ਗੁਰੂ ਜੀ ਏਥੇ ਢੱਟੀਆਂ ਆਏ ਸੀ। ਦੂਜੀ ਵਾਰ ਗੁਰੂ ਹਰੀ ਸਿੰਘ ਜੀ ਦੇ ਆਇਆਂ ਦੀਵਾਨ ਸਮੇਂ ਦੀਵਾਨ ਵਿਚ ਇਕ ਮਲਵਈ ਸ਼ਾਮ ਸਿੰਘ ਮਸਤਾਨਾ ਹੋਇਆ ਸੀ ਤੇ ਗੁਰੂ ਜੀ ਦੇ ਚਿਤ 'ਚ ਆਈ ਸੀ ਦੂਰੋਂ ਚੰਗੇ ਜਵਾਨ ਜਾਂਦੇ ਦੇਖ ਤੇ ਦੀਵਾਨ ਵਿਚ ਬੈਠੇ ਦੇਖ ਕਿ ਜ਼ਿਮੀਂਦਾਰ ਸਿਖ ਸਜਨੇ ਚਾਹੀਦੇ ਹਨ। ਮਸਤਾਨੇ ਕਿਹਾ, ਸੱਚੇ ਪਾਤਸ਼ਾਹੋ ਇਹ ਸਾਰਾ ਪਿੰਡ ਆਪ ਦਾ ਹੀ ਸੇਵਕ ਏ। ਸੱਚੇ ਪਾਤਸ਼ਾਹੋ ਇਹ ਸਾਰਾ ਪਿੰਡ ਆਪ ਦਾ ਹੀ ਸੇਵਕ ਏ। ਮਸਤਾਨੇ ਦੋ ਵਾਰੀ ਬੋਲਾ ਕੀਤਾ ਤਾਂ ਗੁਰੂ ਜੀ ਕਿਹਾ, ਆਪਣੇ ਮਨੋ-ਭਾਵ ਦਾ ਉਤਰ ਆਇਆ ਜਾਣ। ਬਲੇ ਮਸਤਾਨਿਆਂ ਕਰ ਦਿਤਾ ਈ ਪਾਰ ਉਤਾਰਾ ਢੱਟੀਆਂ ਦਾ। ਇਹ ਉਤੋੜਤੀ ਦੋ ਤਿੰਨ ਵਾਰੀ ਮਸਤਾਨੇ ਤੇ ਗੁਰੂ ਜੀ ਦਾ ਬੋਲਾ ਸੁਣ ਕਈ ਜ਼ਿਮੀਂਦਾਰਾਂ ਅਰਜ਼ ਕਰ ਭਜਨ ਪੁਛੇ ਸੀ। ਸਭ ਤੋਂ ਪਹਿਲਾਂ ਸੰਤ ਸ਼ੇਰ ਸਿੰਘ ਜੀ ਤੋਂ ਸੰਤ ਮੰਗਲ ਸਿੰਘ ਜੀ ਜਦ ਭਜਨ ਪੁਛਿਆ ਸੀ ਤਾਂ ਗੁਰੂ ਹਰੀ ਸਿੰਘ ਜੀ ਕਿਹਾ ਸੀ, ਇਹ ਢੱਟੀਆਂ ਦੀ ਸਿਖੀ ਦਾ ਮੰਗਲਾਚਰਨ ਹੋਇਆ ਹੈ। ਇਹ ਮੰਗਲ ਸਿੰਘ ਜ਼ਿਮੀਂਦਾਰ ਸੀ ਜਿਨ੍ਹਾਂ ਦੀਆਂ ਮੈਂ ਕਈ ਵਾਰਤਾਂ ਪਿਛੇ ਲਿਖੀਆਂ ਹਨ ਤੇ ਅਗੇ ਭੀ ਆਉਣਗੀਆਂ।

ਹੋਰ ਕਈ ਸਿਖਾਂ ਨੂੰ ਸੰਤ ਜਵੰਦ ਸਿੰਘ ਜੀ ਖਿਆਲੇ ਵਾਲੇ ਜ਼ਿੰਦਾ ਸ਼ਹੀਦ ਤੋਂ ਭਜਨ ਦਵਾਇਆ ਸੀ ਤਾਂ ਗੁਰੂ ਜੀ ਕਿਹਾ ਸੀ, ਜਿਵੇਂ ਦੇ ਸੰਤ ਜਵੰਦ ਸਿੰਘ ਜੀ ਬਲੀ ਹਨ ਤਿਵੇਂ ਦੀ ਹੀ ਇਹਨਾਂ ਢੱਟੀਆਂ ਦੇ ਸਿਖ ਅਜਿਤ ਬਲੀ ਹੋਣਗੇ, ਤੇ ਖੁਸ਼ ਹੋ ਕਿਹਾ ਸੀ, ਇਹ ਢੱਟੀਆਂ ਨਗਰ ਅਜ ਸਾਡਾ ਆਪਣਾ ਹੀ ਹੋ ਗਿਆ ਜਾਪਦੈ। ਇਸ ਵਾਰ ੭ ਦਿਨ ਗੁਰੂ ਜੀ ਰਹੇ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਜਦ ਗੁਰੂ ਹਰੀ ਸਿੰਘ ਜੀ ਸਾਥ ਢੱਟੀਂ ਜਾਂਦੇ। ਲਾਇਲਪੁਰੋਂ ਹੀ ਹਾਣੀਆਂ ਬਾਲਕਾਂ ਲਈ ਫਲ ਲੈ ਜਾਂਦੇ ਸੀ ਤੇ ਹੱਥੀਂ ਵੰਡਦੇ ਸੀ। ਫੇਰ ਜਦ ਕੁਝ ਵਡੇ ਹੋਏ ਭਜਾ ਤੇ ਘੁਲਾ ਦੇਖ ਰੁਪੈ, ਅਠਾਨੀਆਂ, ਚੁਆਨੀਆਂ, ਦੁਆਨੀਆਂ ਤੇ ਪੈਸੇ ਸਭ ਨੂੰ ਪਿੜ ਬੱਝੇ ਵਿਚ ਵੰਡਦੇ ਸੀ। ਜਿੱਤਣ ਵਾਲੇ ਨੂੰ ਵਧ ਤੇ ਹਾਰਨ ਵਾਲੇ ਨੂੰ ਘਟ, ਪਰ ਦੇਂਦੇ ਸਭ ਨੂੰ ਸੀ ਇਨਾਮ, ਆਪਣੀ ਤੇ ਉਸ ਦੀ ਖੁਸ਼ੀ ਵਜੋਂ। ਫੇਰ ਭਰ ਜਵਾਨ ਹੋਏ, ਆਪ ਵਿਚ ਹੋ, ਰਲ ਜਾ ਖੇਡਾਂ ਕਰਦੇ, ਬੜੀ ਸਿਖਿਆ ਸੰਜਮ ਤੇ ਖੁਰਾਕ ਤੇ ਪਾਕ ਰਹਿਣ ਦੀ ਦੇਂਦੇ। ਇਹ ਬਚਨ ਸੰਤ ਆਸਾ ਸਿੰਘ ਜੀ ਤੇ ਸੰਤ ਗੰਡਾ ਸਿੰਘ ਜੀ ਦਸਦੇ ਹਨ ਜੋ ਕੁਝ ਉਮਰ ਕਰ ਸਤਿਗੁਰੂ ਜੀ ਤੋਂ ਵਡੇ ਹਨ। ਤੇ ਹੁਣ ਸੰਤ ਨਗਰ ਜੀਵਨ ਨਗਰ ਨੇੜੇ ਵਸਦੇ ਹਨ।

ਕਿਸ਼ਨ ਦਾਸ ਢੱਟੀਆਂ ਦਾ ਜਿਸ ਨੂੰ ਕਿਸ਼ਨ ਸਿੰਘ ਭੀ ਕਹਿੰਦੇ ਸੀ, ਜੋ ਹੁਣ ਤਰਨ ਤਾਰਨ ਨੇੜੇ ਸਾਧਾਂ ਦੇ ਡੇਰੇ ਦਾ ਮਹੰਤ ਏ। ਚੰਗੇ ਕੱਦ ਤੇ ਬਲ ਵਾਲਾ ਸੀ, ਸੌ ਮਣ ਭਾਰ ਧਰ ਗਡੇ ਤੇ ਕੱਲਾ ਚੁਕ ਪਹੀਏ ਫਿਰਾ ਦੇਂਦਾ ਸੀ। ਤੇ ਅਗੋਂ ਜਫਾ ਮਾਰ ਸੰਢਾ, ਮਾਲੀ ਉਤਾਂਹ ਚੁਕ ਲੈਂਦਾ ਸੀ। ਨਰੈਣ ਸਿੰਘ ੬॥ ਫੁਟ ਲੰਮਾ ਸੀ ਤੇ ਹੀਰਾ ਸਿੰਘ ੬ ਫੁਟ ੮ ਇੰਚ ਸੀ। ਨਰੈਣ ਸਿੰਘ ਦਾ ਹੱਥ ਲੰਮਾ ਸੀ। ਤੇ ਫੌਜਾ ਸਿੰਘ ਦੀ ਗਿੱਠ ਸਭ ਤੋਂ ਲੰਮੀ ਸੀ। ਇਹਨਾਂ ਨੂੰ ਕੁਦਰਤੋਂ ਹੱਥ ਤੇ ਗਿੱਠ ਹਰ ਮਨੁਖੋਂ ਲੰਮੇ ਮਿਲੇ ਸੀ। ਰੱਸਾ ਇਹ ਸਣੇ ਬੂਟਾਂ ਅੰਗਰੇਜ਼ਾਂ ਖੁਭਦਿਆਂ ਨੂੰ ਖਿਚ ਲੈ ਜਾਂਦੇ ਸੀ।

ਸਤਿਗੁਰੂ ਜੀ ਢੱਟੀਆਂ ਦੇ ਦੁਆਲੇ ਦੀ ਨਗਰੀਂ ਰੋਜ਼ ਦਰਸਨ ਦੇਂਦੇ, ਕਿਤੇ ਕਿਤੇ ਰਾਤ ਭੀ ਰਹਿ ਪੈਂਦੇ ਸੀ। ਹੋਲੇ ਦੇ ਅਰੰਭ ਸਮੇਂ ਲਾਇਲਪੁਰੋਂ ਆਪ ਜਲੂਸ 'ਚ ਰਲੇ ਸੀ। ਸਬਦੀ ਰਾਗੀ ਜਥਿਆਂ ਦੀ ਭੀੜ ਬਹੁਤ ਹੋਈ ਸੀ। ਆਲਿਮ ਜੀ, ਸੰਤ ਮੰਗਲ ਸਿੰਘ ਜੀ, ਭਗਤ ਸਿੰਘ ਜੀ, ਪੰਡਿਤ ਬਸੰਤ ਸਿੰਘ ਜੀ, ਸੰਤ ਲਾਲ ਸਿੰਘ ਜੀ, ਭਾਈ ਹਰਨਾਮ ਸਿੰਘ ਜੀ ਚਵਿੰਡੇ ਵਾਲੇ, ਕਰਤਾਰ ਸਿੰਘ ਫਲਾਸਫਰ, ਸੰਤ ਅਤਰ ਸਿੰਘ ਜੀ ਖੜਤਾਲਾਂ ਵਾਲੇ, ਜੈ ਸਿੰਘ ਮੌਲੀ ਆਦਿ ਦੇ ਸਬਦ ਕੀਰਤਨ ਤੇ ਪ੍ਰਚਾਰ ਹੋਏ। ੪—੫ ਦਿਨ ਬੜਾ ਰਸ ਬਣਿਆ। ਸਵੇਰੇ ਭੋਗ ਵਾਲੇ ਦਿਨ ਹਵਨ ਹੁੰਦੇ ਵਿਚ ਪਹਿਰਾ ਲਗਿਆਂ ਤਖਤਪੋਸ਼ ਦੇ ਉਤੋਂ ਦੀ ਦੁਸੌਂਧਾ ਸਿੰਘ ਮਸਤਾਨਾ ਹਵਨ ਵਿਚ ਆ ਪਿਆ। ਖਿੱਚ ਕਢਣ 'ਚ ਮਿੰਟ ਦੋ ਲਗੇ। ਪੈਰਾਂ ਨੂੰ ਰਾਖ ਲਗੀ ਤੇ ਹਿੱਕ ਤੋਂ ਕੇਸ ਜਲੇ ਸੀ, ਪਰ ਝਾੜਨੇ ਤੇ ਪਤਾ ਲਗਾ, ਸੇਕ ਸਰੀਰ ਨੂੰ ਕਿਤੇ ਰਤਾ ਨਹੀਂ ਲਗਾ। ਸਾਹਿਬੋ ਪਧਰੀ ਵਾਲੀ ਵਾਂਗੂ ਗੁਰੂ ਜੀ ਅਗਨ 'ਚ ਪਾ, ਤਾਅ ਕੁੰਦਨ ਕੀਤੇ ਹਨ ਜਿਵੇਂ ਰਾਮ ਜੀ ਨੇ ਸੀਤਾ ਜੀ ਨੂੰ ਅਗਨ 'ਚ ਪਾ ਸਤ ਦੀ ਪ੍ਰੀਖਿਆ ਕੀਤੀ ਸੀ,ਤਿਵੇਂ ਸੱਚੀ ਮਸਤੀ ਦੀ ਪ੍ਰੀਖਿਆ ਗੁਰੂ ਕੀਤੀ ਹੈ।

ਕਰਤਾਰ ਸਿੰਘ ਫਲਾਸਫਰ ਅੰਨ੍ਹਾ ਸੀ, ਸਿੰਘ-ਸਭੀਆਂ ਚੋਂ ੨੦੦) ਤਨਖਾਹ ਦੇ ਲਬ ਨੂੰ ਨਾਮਧਾਰੀ ਦਰਬਾਰ ਦੇ ਮੈਂਬਰਾਂ, ਮਤਾ ਮੇਲ ਲਿਆਂਦਾ ਹੋਇਆ ਸੀ। ਇਸ ਭੀ ਦੇਹਧਾਰੀ ਗੁਰੂ ਹੋਣ ਬਾਬਤ ਬਹੁਤ ਦਲੀਲਾਂ ਦੇ, ਪ੍ਰਚਾਰ ਕੀਤਾ। ਫਤੇ ਸਿੰਘ ਜੀ ਮਾਂਗੇ ਵਾਲਿਆਂ, ਆਲਿਮ ਜੀ ਤੇ ਸੰਤ

ਮੰਗਲ ਸਿੰਘ ਜੀ ਬਹੁਤ ਦੇਹਧਾਰੀ ਗੁਰੂ ਹੋਣ ਬਾਰੇ ਪ੍ਰਚਾਰ ਕੀਤਾ।

ਬਹੁਤ ਪਾਠਾਂ ਦੇ ਭੋਗ ਪੈਣ ਸਮੇਂ ਸੁਣਾਇਆ ਗਿਆ ਕਿ ਅਗੋਂ ਹੋਲਾ ਗੁਰਦਾਸ ਪੁਰ ਦੇ ਜ਼ਿਲੇ 'ਚ ਬਿਜਲੀਵਾਲ ਹੋਵੇਗਾ। ਅੰਤਲੇ ਦਿਨ ਖੁਲ੍ਹਾ ਕੜਾਹ ਪ੍ਰਸ਼ਾਦ ਵਰਤਿਆ। ੪–੫ ਦਿਨ ਕਈ ਘਰੀਂ ਲੰਗਰ ਹੋਲੇ ਤੋਂ ਵੱਖ ਭੀ ਚਲਦਾ ਰਿਹਾ ਸੀ।

੧੯੭੯ ਦੇ ਹੋਲੇ ਦੇ ਭੋਗ ਬਾਦ ਅਗਲੇ ਰੋਜ਼ ਸਤਿਗੁਰੂ ਜੀ ਦੌੜਾਂ ਤੇ ਖੇਡਾਂ ਦਾ ਮੌਜ ਮੇਲਾ ਢੱਟੀਂ ਹੀ ਦੇਖਿਆ ਕੀਤਾ। ਮਾਘਾ ਸਿੰਘ ਅਲੌੜ ਵਾਲੇ ਨਾਲ ਆਸਾ ਸਿੰਘ ਦੀ ਦੌੜ ਹੋਈ, ਪਰ ਅੱਧ ਵਿਚ ਜਾ ਕੇ ਮਾਘਾ ਸਿੰਘ ਦਾ ਸਰੀਰ ਰਹਿ ਗਿਆ। ਇਹ ਆਪ ਨੂੰ ਲਾਸਾਨੀ ਮੰਨ ਦੌੜ, ਕਸਰਤ ਨ ਸੀ ਕਰਦਾ, ਇਸ ਲਈ ਹਾਰਿਆ। ਫੇਰ ਆਸਾ ਸਿੰਘ ਨਾਲ ਇਕ ਜਾਂਗਲੀ ਨਿਕਲਿਆ ਦੌੜਨ ਲਈ। ਕਈਆਂ ਕਿਹਾ, ਆਸਾ ਸਿੰਘ ਤੂੰ ਸਾਹ ਲੈ ਕੇ ਦੌੜ, ਆਸਾ ਸਿੰਘ ਚੌੜ ਕੀਤੀ ਤੇ ਕਿਹਾ, ਇਹ ਕੀ ਚੀਜ਼ ਹੋਇਆ। ਉਹ ਜਾਂਗਲੀ ਸਤਿਗੁਰੂ ਜੀ ਦੇ ਚਰਨੀਂ ਲਗ ਛੂੰਗੀਆਂ ਲਾਂਦਾ ਦੌੜ ਲਈ ਨਿਕਲਿਆ* ਤੇ ਸਤਿਗੁਰੂ ਜੀ ਬਚਨ ਕੀਤਾ, "ਊਚੇ ਤੇ ਊਚਾ ਭਗਵੰਤ ॥"ਦੌੜੇ ਤਾਂ ਜਾਂਗਲੀ ਆਸਾ ਸਿੰਘ ਤੋਂ ਅਗੇ ਲੰਘ ਗਿਆ।

ਸਤਿਗੁਰੂ ਜੀ, ਨੇਜ਼ਾਬਾਜ਼ੀ ਦੀ ਖੇਡ ਅਰੰਭੀ। ਨੇਜ਼ਾ ਨ ਪੁਟਿਆ, ਵਿੰਨਿਆ ਜਾਵੇ। ਇਕ ਨਿਹੰਗ ਕਿਹਾ, ਕੂਕਿਆਂ ਦਾ ਗੁਰੂ ਐਵੇਂ ਹੀ ਘੋੜਾ ਦੁੜਾਈ ਫਿਰਦਾ ਹੈ। ਸਤਿਗੁਰੂ ਜੀ ਕਵਾਸਾ ਕਿੱਲਾ ਗਡਾ ਤਿੰਨ ਵਾਰ ਵਿੰਨ੍ਹ ਲੈ ਗਏ ਤੇ ਹੋਰ ਕਿਸੇ ਤੋਂ ਨਾ ਵਿੰਨ੍ਹਿਆ ਗਿਆ।

ਫੇਰ ਸਤਿਗੁਰੂ ਜੀ ਆਪਣੇ ਘੋੜੇ ਨਾਲ ਖੜੋ ਬਾਹਾਂ ਲੱਕ ਨੂੰ ਲਾ ਉਛਲ ਤਿੰਨ-ਵਾਰ ਘੋੜੇ ਤੇ ਬੈਠੇ। ਕਿਸੇ ਕਿਹਾ, ਇਹ ਇਹਨਾਂ ਦੀ ਕਰਾਮਾਤ ਏ। ਸਤਿਗੁਰੂ ਜੀ ਕਿਹਾ, ਕਰਾਮਾਤ ਨਹੀਂ ਇਹ ਕਸਰਤ ਹੈ। ਮੈਂ ਨਿਤ ਦੌੜਦਾ ਹਾਂ, ਉਛਲਦਾ ਹਾਂ ਤੇ ਘੋੜੇ ਤੇ ਚੜ੍ਹਦਾ ਹਾਂ।

ਮੈਂ ਤਰਨ ਸਿੰਘ ਵਹਿਮੀ, ਤੁਸੀਂ ਮਿਹਰਬਾਨ ਰਹਿਮੀ।
ਭੁਲ ਕਰ ਦੇਣੀ ਮਾਫ, ਅਗੋਂ ਦੇਣੀ ਬੁਧਿ ਸਾਫ।

ਕਾਨੜੇ ਕੀ ਵਾਰ ਮਹਲਾ ੪ ॥ ਪਉੜੀ ॥

ਹਰਿ ਅਗਮੁ ਅਗੋਚਰੁ ਅਗਮੁ ਹਰਿ ਕਿਉ ਕਰਿ ਹਰਿ ਦਰਸਨੁ ਪਿਖਾ ॥
ਕਿਛੁ ਵਖਰੁ ਹੋਇ ਸੁ ਵਰਨੀਐ ਤਿਸੁ ਰੂਪੁ ਨ ਰਿਖਾ ॥
ਜਿਸੁ ਬੁਝਾਏ ਆਪਿ ਬੁਝਾਇ ਦੇਇ ਸੋਈ ਜਨੁ ਦਿਖਾ ॥
ਸਤ ਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥
ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ ॥

*ਮੈਂ ਇਸ ਹੋਲੇ ਤੇ ਭੀ ਜਾ ਜਵਾਨ ਵੇਖੇ ਸੀ ਤੇ ਸਰੀਰ ਸੁਥਰੇ ਸਾਂਭੇ ਲਿਸ਼ਕਦੇ ਮੋਟੇ ਦੇਖੇ ਸੀ। ਹੁਣ ਤੇ ਉਹੋ ਜਿਹੇ ਦਰਸਨ ਹੀ ਦੁਰਲਭ ਹਨ। ਤਾਕਤ ਤੇ ਸੰਜਮ ਸਤ ਭੀ ਨਹੀਂ ਲਭਦਾ।

ਗੁਰਬਾਣੀ ਦਾ ਮੰਗਲ ਮੈਂ ਇਸ ਲਈ ਕਰਦਾ ਹਾਂ, ਮਤੇ ਕੋਈ ਮੇਰੇ ਵਲੋਂ ਕੀਤੇ ਮੰਗਲ ਤੇ ਇਤਰਾਜ਼ ਕਰੇ ਕਿ ਵਹਿਮੀ ਕਵੀ ਹੈ ਤੇ ਉਸ ਇਹ ਕੀ ਲਿਖਿਆ ਏ। ਮੈਂ ਉਹੋ ਭਾਵ ਲਿਖਦਾ ਹਾਂ। ਗੁਰਵਾਕਾਂ ਦੇ–

ਪ੍ਰਭ ਪਰੇ ਜਾਚ ਤੋਂ ਨਹੀਂ ਕਿਸੇ ਹੈ ਗੋਚਰਾ। ਹੈ ਨਜਰ ਸਮਝ ਤੋਂ ਪਰੇ ਦਰਸ ਜੈ ਕਿਵ ਕਰਾ।
ਕੋਈ ਵਸਤ ਹੋਵੇ ਤਾਂ ਕਹੀਐ ਕੋਈ ਨ ਰੂਪ ਤਿਸ। ਸੋ ਸਕੇ ਬੁਝ ਸਮਝ ਬੁਝਾਇ ਆਪ ਜਿਸ।
ਤਿਸ ਪਾਵਨ ਚਾਉ ਪੜ੍ਹਾਈ ਮਿਲੇ ਸਤਸੰਗ ਚੋਂ। ਤਿਸ ਪਾਵਨ ਦੇ ਗੁਣ ਸਿਖੇ ਜਾਣ ਗੁਰ ਰੰਗ ਚੋਂ।
ਧਨ ਧੰਨੁ ਤਿਨਾ ਦੀ ਰਸਨਾ ਜੋ ਇਹ ਸਿਖਦੇ। ਸੋ ਹਥ ਹਨ ਧੰਨੁ ਜੋ ਹਰਿ ਜੱਸ ਲੇਖਾ ਲਿਖਦੇ।
ਧੰਨ ਸੋ ਪਾਂਧਾ ਸਤਿਗੁਰੂ ਜੋ ਇਹ ਪੜ੍ਹਾਂਵਦਾ। ਬਿਨ ਜਿਸ ਦੇ ਪ੍ਰਭੂ ਦਾ ਪ੍ਰੇਮ ਨ ਪੜ੍ਹਨਾ ਆਂਵਦਾ।

## ੧੯੮੦ ਸੰਮਤ ਬਿਕ੍ਰਮੀ

ਸਾਰੰਗ ਮਹਲਾ ੫ ॥

ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ ॥
ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖਿ ਬਿਸ੍ਰਾਮ ॥

(ਗੁਰਵਾਕ ਦਾ ਆਸ਼ਾ) ਹੇ ਮੇਰੇ ਭਗਵਾਨ ਮਿਹਰ ਕਰੋ, ਮੈਂ ਉਤਮ ਕਥਾ ਕੰਨੀਂ ਸੁਣਾਂ। ਜਿਸ ਕਰ ਕੇ ਮੇਰਾ ਸੰਸਾਰ ਤੇ ਆਉਣ ਤੇ ਜਾਣ ਵਾਲਾ ਪਾਸਾ ਪੂਰਾ ਹੋ ਜਾਵੇ। ਅਰਥਾਤ ਜਿਸ ਮਨੋਰਥ ਲਈ ਮੈਂ ਆਇਆ ਹਾਂ ਉਹ ਪੂਰਾ ਹੋਵੇ ਤੇ ਸੁਖ ਅਸਥਾਨ ਸੁਤੇ ਸਹਿਜ ਦੀ ਪ੍ਰਾਪਤੀ ਹੋਵੇ। ਮੈਂ ਅੰਦਰ ਵਸਾ ਅਗਲੇ ਸਾਲ ੧੯੮੦ ਬਿਕਰਮੀ ਦਾ ਅਰੰਭ ਕਰਦਾ ਹਾਂ।

ਇਸ ਸਮੇਂ ਭਾਰਤ ਵਿਚ ਪੰਜਾਬ ਵਿਚ ਅੰਗਰੇਜ਼ ਦੀ ਗੁਲਾਮੀ ਤੋਂ ਅਜ਼ਾਦ ਹੋਣ ਲਈ ਸੁਦੇਸ਼ੀ ਲਹਿਰ ਕਾਂਗਰਸ ਵਲੋਂ ਚਲ ਰਹੀ ਸੀ। ਤੇ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਇਹ ਸੁਦੇਸ਼ੀ ਲਹਿਰ ਟੋਰੀ ਜਾਣ ਤੇ ਘਰ ਘਰ ਰਾਮ ਸਿੰਘ ਕਰ ਦਿਆਂਗਾ। ਵਾਕ ਪਰਤੱਖ ਹੋ ਰਿਹਾ ਜਾਣ ਇਸ ਵਿਚ ਪੂਰਾ ਸਾਥ ਦੇਂਦੇ ਤੇ ਨਾ-ਮਿਲਵਰਤਣ ਦਾ ਪ੍ਰਚਾਰ ਕਰਦੇ ਸੀ।

ਅੰਗਰੇਜ਼ਾਂ ਨੇ ਪਾੜੋ ਤੇ ਰਾਜ ਕਰੋ ਦੀ ਚਾਲੇ ਹੋਰ ਸਿਖ ਪੰਥ ਦੇ ਕੁਝ ਹਿੱਸੇ ਵਿਚ ਆਪਣੇ ਬੰਦੇ ਵਾੜ ਗੁਰਦੁਆਰਿਆਂ ਵਲ ਲਾਇਆ ਹੋਇਆ ਸੀ। ਉਹਨਾਂ ਨੂੰ ਇਹ ਸਿਖਾਇਆ ਹੋਇਆ ਸੀ, ਜੋ ਨਾਮਧਾਰੀ ਦਸਦੇ ਹਨ, (ਭਾਵ) ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਤੇ ਸ਼ਹੀਦਾਂ, ਕੂਕਿਆਂ ਦੇ ਕਾਰਨਾਮੇ, ਤੁਸਾਂ ਨੇ ਉਹ ਨਹੀਂ ਸਿਖਾਂ ਨੂੰ ਸੁਨਣ ਮੰਨਣ ਦੇਣੇ। ਕਾਂਗਰਸ ਤੇ ਕੂਕੇ ਤਾਂ ਚਿਟੇ ਦੀਆਂ ਕਾਲੀਆਂ ਕਰਤੂਤਾਂ ਦਸਦੇ ਸੀ ਤੇ ਅੰਗਰੇਜ਼ ਚੀਫ-ਖਾਲਸੀਆਂ ਸਿੰਘ-ਸਭੀਆਂ ਤੇ ਅਕਾਲੀਆਂ ਤੋਂ ਕਾਂਗਰਸ ਤੇ ਕੂਕਿਆਂ ਦਾ ਵਿਰੋਧ ਕਰਾਂਦੇ ਸੀ। ਕਿਉਂਕਿ ਦੇਸ਼ 'ਚ ਜਾਗ੍ਰਤ ਵਧਦੀ ਸੀ ਸਤਿਗੁਰੂ ਰਾਮ ਸਿੰਘ ਜੀ ਤੇ ਕੂਕਿਆਂ ਦੇ ਕਾਰਨਾਮੇ ਸੁਣ। ਸਰਕਾਰ ਮਹੰਤ ਦੇ ਸਾਥੀ ਦੋ ਫਾਹੇ ਦਿਤੇ ਤੇ ਮਹੰਤ ਨੂੰ ਕੈਦ ਕੀਤਾ। ਜਿਸ ਨੇ ੧੫੦ ਦੇ ਕਰੀਬ ਸਿਖ ਬੁਰੀ ਤਰ੍ਹਾਂ ਨਾਨਕਾਣੇ ਮਾਰੇ ਸੀ। ਅੰਗਰੇਜ਼ਾਂ ਦਾ ਪੂਰਾ ਹੱਥ ਸੀ। ਮਹੰਤ ਦੇ ਮਰਨ ਤੇ ਸਿਖਾਂ ਦੇ ਗੁਰਦੁਆਰੇ ਲੈਣ ਵਿਚ। ਕਾਂਗਰਸ ਤੇ ਕੂਕਾ ਪੰਥ ਬਥੇਰਾ ਸੁਮਝਾ ਰਿਹਾ ਤੁਸੀਂ ਅੰਗਰੇਜ਼ ਦੇ ਇਸ ਝਾਂਸੇ ਵਿਚ ਆ, ਇਸ ਪਾਸੇ ਨਾ ਸਾਰਾ ਜ਼ੋਰ ਲਾ ਰੁਝੋ।

ਪਰ ਅੰਗਰੇਜ਼ ਦੇ ਖਰੀਦੇ ਇਹ ਕਿਹਾ ਸੁਨਣ ਹੀ ਨਾ ਦੇਂਦੇ ਸੀ।

ਸਤਿਗੁਰੂ ਪਰਤਾਪ ਸਿੰਘ ਜੀ ਕਾਂਗਰਸ ਨਾਲ ਕੰਮ ਕਰਨ ਵਲੋਂ ਰੋਕਦੇ ਭੀ ਨਾ ਸੀ ਤੇ ਸਾਰਾ ਪੰਥ ਏਸੇ ਪਾਸੇ ਲਗੇ, ਭੀ ਨਾ ਚਾਹੁੰਦੇ ਸੀ। ਜੋ ਜੀਉਂ ਰੁਚੀ ਲੈ ਜਿਧਰ ਟੁਰਦੇ, ਕੂਕਪੁਣੇ ਦੀ ਪੂਰੀ ਸਪਿਰਟ ਮਤ ਲੈ ਟੁਰੋ ਕਹਿੰਦੇ। ਆਪ ਭਜਨ-ਬਾਣੀ ਕਰਦੇ ਤੇ ਸਾਥੀਆਂ ਤੋਂ ਕਰਾਂਦੇ, ਤੇ ਸਦਾ ਅੰਗਰੇਜ਼ਾਂ ਨਾਲ ਨਾ-ਮਿਲਤਣ ਦੀ ਸੰਥਾ ਦੇਂਦੇ ਸੀ। ਮਹਾਰਾਜ ਗੁਰਦਿਆਲ ਸਿੰਘ ਜੀ ਤੇ ਆਲਿਮ ਜੀ ਆਪ ਭੀ ਖੋਜ ਤੇ ਜੋਸ਼ ਭਰੇ ਸਤਿਜੁਗ 'ਚ ਲੇਖ ਲਿਖੇ। ਇਸ ਸਾਲ ਬਸੰਤ ਨੰਬਰ ਤੇ ਹੋਰ ਦੇਸ਼-ਭਗਤਾਂ ਵਿਦਵਾਨਾਂ ਦੇ ਲੇਖ ਮੰਗਾ ਛਾਪੇ। ਆਲਿਮ ਜੀ ਬਾਰ੍ਹਵਾਂ ਜਾਮਾਂ ਸਤਿਗੁਰੂ, ਮੁਖਲੇਖ ਬੜਾ ਲੰਮਾ ਤੇ ਖੋਜ ਭਰਪੂਰ ਲਿਖਿਆ। ਇਸ ਦੀ ਸੋਭਾ ਤੇ ਚਰਚਾ ਬਹੁਤ ਨਾਮਧਾਰੀ ਪੰਥ ਵਿਚ ਤੇ ਹੋਰ ਵਿਦਿਆ ਦੇ ਜਾਣੂ ਸਿਖਾਂ ਵਿਚ ਹੋਈ ਤੇ ਚੰਗਾ ਅਸਰ ਪਿਆ,ਜੋ ਸਰਕਾਰ ਤੇ ਅਕਾਲੀਆਂ ਤੋਂ ਸਹਿਆ ਨਾ ਗਿਆ, ਉਸ ਦੇ ਜ਼ਬਤ ਕਰਾਣ ਤੇ ਜ਼ੋਰ ਅਖਬਾਰਾਂ ਵਿਚ ਵਿਰੋਧੀਆਂ ਸਰਕਾਰ-ਪ੍ਰਸਤਾਂ ਦਿਤਾ।

ਸਤਿਜੁਗ ਦਾ ਇਹ ਬਸੰਤ ਨੰਬਰ ਜ਼ਬਤ ਹੋਣੋ ਪਹਿਲਾਂ ਵੇਚਣਾ ਲਾਹੌਰ ਅੰਮ੍ਰਿਤਸਰ ਚਾਹਿਆ। ਪਰ ਅਕਾਲੀਆਂ ਤੇ ਸਿੰਘ-ਸਭੀਆਂ ਜ਼ੋਰ ਦੇ ੨੦੦੦) ਜੋ ਜ਼ਮਾਨਤ ਧਰੀ ਸੀ ਉਹ ਭੀ ਤੇ ਇਹ ਬਸੰਤ ਨੰਬਰ ਭੀ ਜ਼ਬਤ *ਕਰਾ ਦਿਤਾ, ਤੇ ਗੁਰੂ ਗੋਬਿੰਦ ਸਿੰਘ ਜੀ ਤੇ ਗੁਰੂ ਬਾਲਕ ਸਿੰਘ ਜੀ ਦੇ ਮਿਲਾਪ ਵਾਲੀ ਤਸਵੀਰ ਕੂਕਾ ਵਲੋਂ ਨਿਕਲੀ ਭੀ ਜ਼ਬਤ ਕਰਾ ਦਿਤੀ ਸੀ। ਸਤਿਜੁਗ ਗੰਗਾ ਬਿਲਡਿੰਗ 'ਚੋਂ ਚਲਦਾ ਸੀ। ਉਹ ਪ੍ਰੈਸ ਦਾ ਥਾਂ ਬਦਲ ਤੇ ਅਖਬਾਰ ਦਾ ਨਾਮ ਸਤਿਜੁਗ ਬਦਲ (ਕੂਕਾ) ਰਖ ਫ਼ਜ਼ਲ ਬਿਲਡਿੰਗ 'ਚ ਲੈਜਾ ਜਾਰੀ ਕੀਤਾ। ਰਾਮ ਹਰੀ ਪ੍ਰੈਸ, ਮਸਾਂ ਬਚੀ ਜੋ ਸਤਿਜੁਗ ਦੇ ਚਾਲੂ ਕਰਨ ਸਮੇਂ ਲਾਈ ਸੀ। ਇਹ ਸਰਕਾਰ ਅੰਗਰੇਜ਼ੀ, ਅਕਾਲੀਆਂ ਤੇ ਸਿੰਘ-ਸਭੀਆਂ ਦੀ ਈਰਖਾ ਨੇ ਨਾਮਧਾਰੀਆਂ ਦਾ ਨੁਕਸਾਨ ਕੀਤਾ। ਪਰ ਮਹਾਰਾਜ ਗੁਰਦਿਆਲ ਸਿੰਘ ਜੀ ਹਿੰਮਤ ਨਾ ਹਾਰੀ ਤੇ ਸਤਿਗੁਰੂ ਜੀ ਮਦਦ ਦੇਣੋਂ ਨਾਹ ਨਾ ਕੀਤੀ।

ਵੈਸਾਖੀ ਦੇ ਮੇਲੇ ਤੇ ਅੰਮ੍ਰਿਤਸਰ (ਕੂਕਾ) ਪ੍ਰਕਰਮਾ ਵਿਚ ਤੇ ਲਾਹੌਰ ਦੇ ਬਜ਼ਾਰਾਂ ਵਿਚ ਵੇਚਨਾ ਸੀ, ਜੋ ਸਤਿਜੁਗ ਦੇ ਸਪਤਾਹਕ ਤੋਂ ਰੋਜ਼ਾਨਾ ਹੋ ਲਾਹੌਰੋਂ ਨਿਕਲਿਆ ਸੀ। ਆਲਿਮ ਜੀ, ਮਹਾਰਾਜ ਗੁਰਦਿਆਲ ਸਿੰਘ ਜੀ ਤੇ ਸੰਤ ਮੰਗਲ ਸਿੰਘ ਜੀ ਦੀ ਹਿੰਮਤ ਤੇ ਲੇਖਾਂ ਨੇ ਬੜੇ ਉਤਸ਼ਾਹ ਨਾਲ ਇਤਿਹਾਸ ਲਿਖਣਾ ਅਰੰਭਿਆ। ਅੰਗਰੇਜ਼ਾਂ ਤੇ ਹੋਰ ਸਰਦਾਰਾਂ ਤੇ ਰਿਆਸਤਾਂ ਜੋ ਵਾਧੇ ਕੀਤੇ ਸੀ ਬੀਤੇ ਸਮੇਂ, ਉਹ ਲਿਖ ਦਸਣੇ ਅਰੰਭੇ। ਅਕਾਲੀਆਂ ਕਿਹਾ, ਅਸਾਂ ਇਹ ਅੰਮ੍ਰਿਤਸਰ ਵਿਚ ਨਹੀਂ ਵਿਕਣ ਦੇਣਾ। ਸਤਿਗੁਰੂ ਜੀ ਦੀਵਾਨੋਂ ਲਾਂਭੇ ਇਕੱਠ ਕਰ ਕਿਹਾ, ਕੋਈ ਸਿਖ ਨਿਤਰੇ ਜੋ ਪ੍ਰਕਰਮਾ ਵਿਚ ਜਾ (ਕੂਕਾ) ਰੋਜ਼ਾਨਾ ਦਾ ਪਰਚਾ ਵੰਡੇ ਤੇ ਵੇਚੇ। ਝੰਡਾ ਸਿੰਘ ਮਸਤਾਨਾ ਕਿਲੇ ਸੂਬਾ ਸਿੰਘ ਦਾ ਨਿਕਲਿਆ। ਜਿਸ ਹੱਥ ਵਿਚ (ਕੂਕੇ) ਦਾ ਪਰਚਾ ਤੇ ਗਾਤਰੇ ਕ੍ਰਿਪਾਨ ਪਾਈ। ਫੇਰ ਅੰਮ੍ਰਿਤਸਰ ਤੇ

---

*ਰੋਜ਼ਾਨਾ 'ਕੂਕਾ' ਅਖਬਾਰ ਦੇ ਵਿਚ ਗੁਰੂ ਗੋਬਿੰਦ ਸਿੰਘ ਜੀ ਤੋਂ ਸਤਿਗੁਰੂ ਬਾਲਕ ਸਿੰਘ ਜੀ ਦੇ ਮਿਲਾਪ ਦੀ ਤਸਵੀਰ ਇਕ ਪਰਚੇ 'ਚ ਛਪੀ ਸੀ ਜੋ ਚੀਫ ਖਾਲਸੀਆਂ ਤੇ ਸਿੰਘ-ਸਭੀਆਂ ਵਲੋਂ ਜ਼ੋਰ ਦੇ ਕੇ ਜ਼ਬਤ ਕਰਾਈ ਗਈ ਸੀ, ਕੁਝ ਚਿਰ ਬਾਦ ਸਿਆਮ (ਥਾਈਲੈਂਡ) ਵਲੋਂ ਉਹੋ ਸੋਹਣੀ ਤਸਵੀਰ ਛਪਵਾ ਉਥੇ ਉਥੇ ਨਾਮਧਾਰੀਆਂ ਨੂੰ ਬੰਡਲ ਭੇਜ ਦਿਤੇ ਸਨ।

ਲਾਹੌਰ ਦੇ ਬਜ਼ਾਰਾਂ ਵਿਚ ਭੀ ਉਸੇ ਤਰ੍ਹਾਂ ਉੱਚੀ ਹੋਕਾ ਦੇ (ਕੂਕਾ) ਵੇਚਿਆ। ਕਿਰਪਾ ਸਿੰਘ, ਸੁਰੈਣ ਸਿੰਘ ਬਿੜਦੀ ਵਰਨਾਂ ਦੇ ਤੇ ਲਾਲ ਸਿੰਘ ਭਾਈ ਕੋਟ ਦੇ ਭੀ ਕੁਝ ਪਰਚੇ ਲੈ ਬਜ਼ਾਰਾਂ ਵਿਚ ਵੇਚੇ। ਪਰ ਝੰਡਾ ਸਿੰਘ ਤੇ,ਸਤਿਗੁਰੂ ਜੀ ਤੇ ਸਾਧ ਸੰਗਤ ਦੀ ਖੁਸ਼ੀ ਦੀ ਨਿਗਾਹ ਸਭ ਤੋਂ ਵਧ ਹੋਈ, ਕਿਉਂਕਿ ਉਸ ਅਵੱਲ ਤੇ ਕਠਨ ਮੌਕੇ ਪ੍ਰਕਰਮਾ ਵਿਚ ਅੰਮ੍ਰਿਤਸਰ ਹੋਕਾ ਦੇ ਸਤਿਗੁਰੂ ਰਾਮ ਸਿੰਘ ਦਾ ਨਾਮ ਲੈ †ਕੂਕਾ ਵੇਚਿਆ ਸੀ। ਇਹ ਕੂਕਾ ਸਾਲ ਡੇਢ ਚਲਿਆ ਤੇ ਬੰਦ ਹੋ ਗਿਆ। ਫੇਰ 'ਮਸਤਾਨਾ' ਨਾਮ ਰੱਖ ਰਾਮ ਹਰੀ ਪ੍ਰੈਸ ਤੋਂ ਹੀ ਕਢਿਆ। ਸੰਤ ਮੰਗਲ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਰਾਹੀਂ ਉਦਾਸੀਆਂ ਤੋਂ ਮਦਦ ਲੈ। ਜੋ ਆਲਿਮ ਜੀ, ਮਹਾਰਾਜ ਗੁਰਦਿਆਲ ਸਿੰਘ ਜੀ ਤੇ ਸੰਤ ਮੰਗਲ ਸਿੰਘ ਜੀ ਦੀ ਹਿੰਮਤ ਉਸ ਬਿਖੜੇ ਸਮੇਂ ਕੀਤੀ ਦਾ ਸਬੂਤ ਹਨ। ਤੇ ਵਿਰੋਧੀਆਂ ਦੀ ਮਾਰ ਤੋਂ ਬਚ ਕੇ ਰਹਿਣ ਦੀ ਜਾਚ ਦਸਦੇ ਹਨ।

ਜਿਵੇਂ ਅਕਾਲੀਆਂ ਕਈ ਪਿੰਡੀਂ ਕੂਕਿਆਂ ਨੂੰ ਤੰਗ ਕਰ ਰਖਿਆ ਸੀ। ਇਹ ਵੇਖ, ਸੁਣ ਸੰਤ ਮੰਗਲ ਸਿੰਘ ਜੀ, ਭਗਤ ਸਿੰਘ ਜੀ, ਬੰਤਾ ਸਿੰਘ ਜੀ, ਅਤਰ ਸਿੰਘ, ਫਤੇ ਸਿੰਘ ਜੀ, ਆਲਿਮ ਜੀ, ਨੱਥਾ ਸਿੰਘ ਜੀ ਪਤੰਗ ਆਦਿ ਨੇ ਸਤਿਗੁਰੂ ਜੀ ਦੇ ਕਹੇ ਲਗ ਜੱਥੇ ਫੇਰ ਦੂਰ ਨੇੜੇ, ਕਾਲੀਆਂ ਪੱਗਾਂ ਲੁਹਾ ਅੰਮ੍ਰਿਤ ਪ੍ਰਚਾਰ ਕਰ ਕੂਕੇ ਸਜਾ ਸਿਖੀ ਨੂੰ ਚੂਹੜੀ ਮੁਸਲੀ ਦੇ ਹੱਥੋਂ ਖਾਣੋ ਬਚਾਇਆ ਸੀ ਤੇ ਨਾਮਧਾਰੀ ਪੰਥ ਦਾ ਪ੍ਰਚਾਰ ਵਧਾਇਆ ਸੀ। ਸੰਤ ਆਲਾ ਸਿੰਘ ਜੀ ਤੇ ਲਾਭ ਸਿੰਘ ਜੀ, ਵਰਿਆਮ ਸਿੰਘ ਜੀ ਨੇ ਭੀ ਸ਼ੇਖੂਪੁਰੇ ਦੇ ਜ਼ਿਲੇ 'ਚ ਕਈ ਨਗਰੀਂ ਮਾੜੇ ਕੂਕਿਆਂ ਨੂੰ ਦਲੇਰੀ ਤੇ ਮੋਢਾ ਦੇ ਮਦਦ ਕੀਤੀ ਸੀ। ਨਹੀਂ ਤੇ ਕੰਮੀਂ ਸਿਖਾਂ ਨੂੰ ਅਕਾਲੀਆਂ ਛਪੜਾਂ ਤੋਂ ਪਾਣੀ ਪਿਆਣਾ ਵੀ ਪਸ਼ੂਆਂ ਨੂੰ ਰੋਕ ਦਿਤਾ ਸੀ।

ਅੰਗਰੇਜ਼ ਦੇ ਆਖੇ ਲਗ ਜੋ ਸਿੰਘ-ਸਭੀਆਂ ਤੋਂ ਵੇਸ ਵਟਾ ਕਾਲੀ ਬੰਨ੍ਹ ਏਸੇ ਅਰਥ ਰਲੇ ਸੀ। ਅਕਾਲੀਆਂ ਨੂੰ ਹਿੰਦੂ ਮਤ ਨਾਲੋਂ ਵੱਖ ਕਰ ਦਿਤਾ। ਨਾਮਧਾਰੀਆਂ ਨਾਲ ਵਿਥ ਵਧਾ ਦਿਤੀ, ਤੇ ਕਿਹਾ, ਇਕ ਕੂਕੇ ਹੀ ਦਿਸਦੇ ਹਨ ਜੋ ਹੁਣ ਤੁਹਾਡੇ ਅਗੇ ਇਸ ਸਮੇਂ ਅੜਦੇ ਹਨ। ਨਹੀਂ ਤੇ ਸਭ ਗੁਰਦੁਆਰੇ ਤੇ ਮਜ਼੍ਹਬ ਤੁਹਾਡੀ ਤਾਕਤ ਤੋਂ ਡਰਦੇ ਹਨ। ਇਹੋ ਜਹੀ ਅਫਵਾ ਸੁਣ ਸਤਿਗੁਰੂ ਜੀ ਕਿਹਾ, ਕਾਲੀ ਪੋਸ਼ ਹੁਣ ਕੂਕਿਆਂ ਦੇ ਕਿਤੇ ਵਜ੍ਹਾ ਬਣੀ ਗਲ ਪੈਣਗੇ। ਸਤਿਗੁਰੂ ਪਰਤਾਪ ਸਿੰਘ ਜੀ ਹਰ ਮੇਲੇ ਤੇ ਵੈਸਾਖੀ, ਨਿਮਾਣੀ ਜਾਂ ਭੈਣੀ ਸਾਹਿਬ ਬੀੜ ਵਿਚ ਹੁੰਦੇ ਪਾਠਾਂ, ਮੇਲੇ ਤੇ ਮਿਲਣ ਵਾਲੇ ਮੇਲੀ ਸਿਖਾਂ ਨੂੰ ਸੁਮੱਤ ਦੇਂਦੇ। ਦੁਸ਼ਮਨ ਦੇ ਮਾਰਨ ਨਾਲੋਂ ਉਸ ਦੇ ਵਾਰੋਂ ਬਚ ਕੇ ਰਹਿਣਾ ਔਖਾ ਏ ਤੇ ਬਹਾਦਰੀ ਏ। ਕਹਿੰਦੇ ਸਾਡਾ ਦੁਸ਼ਮਨ ਗੋਰਾ ਰਾਜ ਏ, ਜਿਸ ਸਾਨੂੰ ਪਾੜ ਕੇ ਹੀ ਗੁਲਾਮ ਕਰ ਰਖਿਆ ਹੈ ਤੇ ਸਦਾ ਗੁਲਾਮ ਰਖਣਾ ਚਾਹੁੰਦੈ। ਮੈਂ ਚਾਹੁੰਦਾ ਹਾਂ, ਸਾਰਾ ਹਿੰਦੁਸਤਾਨ ਆਪੋ 'ਚ ਸਲੂਕੀ ਹੋ ਜੇ ਵਰਤੇ ਤਾਂ ਅੰਗਰੇਜ਼ ਆਪੇ ਹੀ ਜਿਧਰੋਂ ਆਇਆ ਹੈ ਉਧਰ ਚਲਾ ਜਾਵੇ। ਪਰ ਜੇ ਸਭ ਨਾਸਲੂਕੀ ਕਰਨ ਤਾਂ ਭੀ ਸਿਖ ਤੇ ਨਾ ਆਪੋ 'ਚ ਲੜਨ ਤੇ ਨਾ ਅੰਗਰੇਜ਼ ਨੂੰ ਮੌਕਾ ਦੇਣ ਆਪਣੇ ਤੇ ਵਾਰ ਕਰਨ ਦਾ, ਤੇ ਕਹਿੰਦੇ ਕੂਕੇ ਨੂੰ ਕਦੀ ਕਿਸੇ ਭਰਾ ਨਾਲ ਭਿੜ ਨਿਜੀ ਲਾਭ, ਹਾਨ ਤੇ ਪੰਥਕ ਵਿਧਾਨ ਗਿਲਾਨ ਤੋਂ ਗੋਰੇ ਕੋਲ ਨਹੀਂ ਜਾਣਾ ਚਾਹੀਦਾ।

---

†ਚੀਫ ਖਾਲਸੀਏ ਤੇ ਸਿੰਘ-ਸਭੀਏ ਆਮ ਇਹ ਇਤਰਾਜ਼ ਦੇਂਦੇ ਸੀ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਗੁਰੂ ਬਾਲਕ ਸਿੰਘ ਜੀ, ਗੁਰੂ ਰਾਮ ਸਿੰਘ ਜੀ ਦਾ ਨਾਮ ਕਿਉਂ ਲੈਂਦੇ ਹਨ ?

ਆਲਿਮ ਜੀ ਕਾਂਗਰਸ 'ਚ ਕੰਮ ਕਰਦੇ ਬੋਲਦੇ, ਕਈ ਵਾਰੀ ਕਹਿ ਭੀ ਦੇਂਦੇ ਸਾਨੂੰ ਸਤਿਗੁਰੂ ਜੀ ਵਲੋਂ ਕਿਸੇ ਸਿਖ ਭਰਾ ਜਾਂ ਭਾਰਤੀ ਨਾਲ ਭਿੜਨ ਦਾ ਹੁਕਮ ਨਹੀਂ, ਤੇ ਕਹਿੰਦੇ, ਅਕਾਲੀ ਤਾਂ ਸਾਡੀ ਸੱਜੀ ਬਾਂਹ ਹਨ। ਇਹਨਾਂ ਦਾ ਮੰਦਾ ਤੇ ਸਾਡੇ ਅੰਦਰ ਉੱਕਾ ਹੀ ਨਹੀਂ। ਪਰ ਅਕਾਲੀ, ਆਲਿਮ ਜੀ ਦੇ ਲੇਖਾਂ ਤੇ ਪ੍ਰਚਾਰ ਤੋਂ ਤੰਗ ਆਏ ਕਹਿੰਦੇ, ਜੇ ਕਦੇ ਹੱਥ ਆਇਆ ਤਾਂ ਆਲਿਮ ਨਹੀਂ ਜੀਉਂਦਾ ਛਡਣਾ।

ਇਸ ਸਾਲ ਨਿਮਾਣੀ ਦੇ ਮੇਲੇ ਦੇ ਭੋਗ ਸਮੇਂ ਹੋਰ ਅਰਜ਼ਾਂ ਵਾਲਿਆਂ ਵਿਚ ਮਾਈ ਦਾਨੀ ਪਿੰਡ ਚੱਬੇ ਜ਼ਿਲਾ ਅੰਮ੍ਰਿਤਸਰ ਦੀ ਬਿਰਧ ਹੱਥ ਜੋੜ ਖੜੀ ਹੋਈ। ਸਤਿਗੁਰੂ ਜੀ ਕਿਹਾ, ਮਾਤਾ ਜੀ ਆਪ ਕਿਸ ਲਈ ਖੜੇ ਹੋ ਤਾਂ ਮਾਈ ਕਿਹਾ, ਮੈਂ ਬੇ-ਸਮਝੀ ਸਮੇਂ ਧੀ ਮਾਰੀ ਸੀ ਉਸ ਦੋਸ਼ ਦਾ ਭੈ ਲਗਦੈ। ਮੈਂ ਹਰ ਸਜ਼ਾ ਭੁਗਤਣ ਨੂੰ ਤਿਆਰ ਹਾਂ ਜੋ ਆਪ ਦਾ ਹੁਕਮ ਹੋਵੇ। ਜਿਵੇਂ ਹੋਰ ਸਿਖ ਸੰਗਤ ਨੂੰ ਜੋਗ ਜੁਗਤ ਤੇ ਦੋਸ਼ਾਂ, ਭੁਲਾਂ ਦਾ ਭਾਰ ਉਤਾਰਨ ਲਈ ਆਪ ਨੇ ਹੁਕਮ ਕੀਤਾ ਹੈ, ਮੇਰੇ ਜੋਗ ਭੀ ਹੁਕਮ ਕਰੋ, ਤਾਂ ਸਤਿਗੁਰੂ ਜੀ ਬਚਨ ਕੀਤਾ, ਮਾਤਾ ਜੀ ਤੁਸੀਂ ਤਾਂ ਸਾਨੂੰ ਮਤ ਦੇਣ ਲਈ ਖੜੇ ਹੋ ਕਿ ਇਸ ਤਰ੍ਹਾਂ ਦੋਸ਼ ਮੰਨੀਦੈ। ਨਹੀਂ ਤੇ ਜੋ ਗੁਰਵਾਕ—"ਪਿਛਲੇ ਅਉਗੁਣ ਬਖਸਿ ਲਏ ਪ੍ਰਭੁ" ਅਨੁਸਾਰ ਸਿਖ ਗੁਰੂ ਦੀ ਸਰਨ ਆਉਂਦਾ ਹੈ ਤੇ ਅਗੋਂ ਲਈ ਸੁਧਰਨ ਦਾ ਨੇਮ ਕਰਦਾ ਹੈ ਉਸ ਦੇ ਪਿਛਲੇ ਦੋਸ਼ ਸਭ ਬਖਸ਼ੇ ਜਾਂਦੇ ਹਨ। ਤੁਹਾਨੂੰ ਮਾਤਾ ਜੀ ਉਹ ਦੋਸ਼ ਕੋਈ ਨਹੀਂ ਲਗਦਾ ਹੁਣ।

ਜ਼ਿਲੇ ਦਾ ਕਪਤਾਨ, ਡਾਨਲਡ ਜੋ ਉਸ ਸਮੇਂ ਦੀਵਾਨ ਵਿਚ ਨੇੜੇ ਹੀ ਬੈਠਾ ਸੀ। ਇਹ ਵਾਰਤਾ ਸੁਣ ਸਤਿਗੁਰੂ ਜੀ ਪਾਸ ਆ ਉਸ ਕਿਹਾ, ਤੁਹਾਡੇ 'ਚ ਕੀ ਸ਼ਕਤ ਹੈ। ਏਡਾ ਸੱਚ ਆਪੇ ਪਏ ਸਿਖ ਬੋਲਦੇ ਹਨ। ਸਾਡੇ ਕੋਲ ਝੂਠ ਹੀ ਬੋਲਦੇ ਹਨ ਲੋਕ, ਕਈ ਤਾੜਨਾਂ ਤੇ ਢੰਗ ਵਰਤਦਿਆਂ ਭੀ। ਤਾਂ ਸਤਿਗੁਰੂ ਜੀ ਉਤਰ ਦਿਤਾ, "ਅਸੀਂ ਸੱਚ ਬੋਲਣ ਵਾਲੇ ਨੂੰ ਮਾਫ ਕਰਦੇ ਹਾਂ ਤੇ ਝੂਠ ਬੋਲਣ ਵਾਲੇ ਨੂੰ ਡੰਨਦੇ ਹਾਂ, ਤੁਸੀਂ ਸੱਚ ਬੋਲਣ ਵਾਲੇ ਨੂੰ ਸਜ਼ਾ ਦੇਂਦੇ ਹੋ।" ਇਹ ਸੁਣ ਇਕ ਮੋਲਵੀ ਸਾਹਮਣੇ ਆ ਕਿਹਾ, ਇਹ ਸ਼ਕਤ ਭੀ ਤੇ ਸਿਫਤ ਭੀ ਹੈ। ਠੀਕ ਹੀ ਇਸ ਸੱਚੀ ਦਰਗਾਹੇ ਜੋ "ਤੂੰ ਬੂ ਲਿਲਾਹੇ ਤੋਂਵਾ ਤਨ ਨਸੂਆ।" ਤਰ੍ਹਾਂ ਕਰੇ ਬਖਸ਼ਿਆ ਜਾਂਦੈ। ਤਾਂ ਸਤਿਗੁਰੂ ਜੀ ਕਿਹਾ, ਇਸ ਦਾ ਵਿਸਥਾਰ ਕਰ ਸਮਝਾਉ। ਤਾਂ ਮੌਲਵੀ ਕਿਹਾ, ਨਸੂਏ ਨੇ ਪਾਤਸ਼ਾਹ ਦੇ ਜਨਾਨ-ਖਾਨੇ 'ਚ ਰਹਿੰਦਿਆਂ ਭੇਸ ਬਦਲਾ ਤਲਾਸ਼ੀ ਹੋਣ ਸਮੇਂ ਸਚੇ ਦਿਲੋਂ ਤੋਬਾ ਕੀਤੀ ਤੇ ਉਸ ਦਾ ਪਰਦਾ ਰਿਹਾ ਸੀ। ਉਸ ਪ੍ਰਥਾਇ ਇਹ ਕੁਰਾਨ ਸ਼ਰੀਫ ਵਿਚ ਆਇਤ ਏ। ਤੋਬਾ ਕਰੋ ਤਰਫ ਖੁਦਾ ਦੀ ਪਰ ਨਸੂਏ ਤਰ੍ਹਾਂ। ਮੈਂ ਇਹ ਆਪਣੇ ਵਲੋਂ ਆਪ ਦੇ ਕਹੇ ਤੇ ਕੁਰਾਨ ਸ਼ਰੀਫ ਦੀ ਗਵਾਹੀ ਦਸੀ ਹੈ।

## ਤਰਨ ਤਾਰਨ ਅਕਾਲੀਆਂ ਤੇ ਨਾਮਧਾਰੀਆਂ ਵਿਚ ਲੜਾਈ

1923 ਈ· ੧੯੮੦ ਬਿ: ਹਾੜ ਦੀ ਚੌਦੇਂ ਵੀਰ ਵਾਰ ਤਰਨ ਤਾਰਨ ਮੇਲੇ ਤੇ ਨਾਮਧਾਰੀ ਦਰਬਾਰ ਵਲੋਂ ਉਦਮ ਕਰ ਬਹੁਤ ਪ੍ਰਚਾਰ ਦੀ ਲੋੜ ਜਨਾ, ਗੁਰਦੁਆਰੇ ਨਾਮਧਾਰੀ 'ਚ ਲੰਗਰ ਅਰੰਭ ਪ੍ਰਕਰਮਾ 'ਚ ਦੀਵਾਨ ਲਾਇਆ। ਆਲਿਮ ਜੀ, ਚਕਰਵਰਤੀ ਜੀ, ਸੰਤ ਮੋਹਣ ਸਿੰਘ ਜੀ ਵਡਾਲੇ ਵਾਲੇ ਸਮੇਤ ਢੂਲਕਈ ਇੰਦਰ ਸਿੰਘ ਚੁਗਾਵੇਂ ਵਾਲੇ ਤੇ ਜਥੇਦਾਰ ਹੀਰਾ ਸਿੰਘ ਲਾਵਿਆਂ ਦਾ, ਜੋ ਬਹੁਤ ਤੇਜ਼ ਸੁਭਾ ਦਾ ਸੀ, ਬਘੇਲ ਸਿੰਘ ਮੁਗਲ ਚੱਕ ਦਾ, ਸੁਰਜਨ ਸਿੰਘ ਵਲਟੋਹੇ ਦਾ, ਸਾਜਾਂ ਵਾਲੇ ਬਾਘਾ ਸਿੰਘ ਵਰਨ,

(੪੪) ਤਰਨ ਤਾਰਨ ਅਕਾਲੀਆਂ ਨੇ ਨਾਮਧਾਰੀਆਂ ਦੇ ਦੀਵਾਨ ਪੁਰ ਹਮਲਾ ਕੀਤਾ 

ਕਿਰਪਾ ਸਿੰਘ ਵਰਨ, ਧਰਮ ਸਿੰਘ ਵਡਾਲੇ ਦਾ ਤੇ ਵਰਿਆਮ ਸਿੰਘ ਮਸਤੇ ਕੋਟ, ਜਿਹੇ ਬਹੁਤ ਸੀ ਤੇ ਪੁਰਾਣੇ ਸਾਧ ਸੰਤ ਜਵੰਦ ਸਿੰਘ ਜੀ ਖਿਹਾਲੇ ਵਾਲੇ ਜ਼ਿੰਦਾ ਸ਼ਹੀਦ ਜਿਹੇ ਭੀ ਬਹੁਤ ਆਏ ਹੋਏ ਸੀ। ਬਹੁਤ ਮਿਠੀਆਂ ਧਾਰਨਾਂ ਦੇ ਸਬਦ ਪੜ੍ਹਦੇ ਸੀ। ਮਸਤਾਨੇ ਇਕ ਦੋ ਸਿਖ ਪ੍ਰਕਰਮਾ 'ਚ ਹੋਏ। ਅਕਾਲੀਆਂ ਆ ਰੋਕਿਆ, ਲੋਕਾਂ ਤੇ ਕੂਕਿਆਂ ਕਿਹਾ, ਤੁਹਾਡਾ ਕੀ ਹਰਜ ਏ। ਉਹਨਾਂ ਕਿਹਾ, ਇਹ ਆਏ ਲੋਕਾਂ ਨੂੰ ਆਪਣਾ ਤਮਾਸ਼ਾ ਵਿਖਾ ਭਰਮਾਂਦੇ ਹਨ ਤੇ ਬੀਬੀਆਂ ਨੂੰ ਧਕੇ ਵਜਦੇ ਹਨ।

ਮੋਹਣ ਸਿੰਘ ਜੀ ਦੇ ਜਥੇ ਦੇ ਸਾਧਾਂ ਤਕੜੇ ਹੋ ਕਿਹਾ, ਤੁਸੀਂ ਚਲੇ ਜਾਉ। ਅਕਾਲੀ ਸੇਵਾਦਾਰਾਂ ਵਿਚ ਰਲੇ ਸਰਕਾਰੀਆਂ ਸਿਖਾਂ ਕਿਹਾ, ਇਥੇ ਸਾਡਾ ਕਬਜ਼ਾ ਹੈ ਤੇ ਹੋਰ ਅਕਾਲੀਆਂ ਨੂੰ ਜਾ ਭੜਕਾ ਦਿਤਾ। ਇੰਨੇ ਚਿਰ ਨੂੰ ਨਾਮਧਾਰੀਆਂ ਆਪਣੇ ਗੁਰਦੁਆਰੇ ਵਿਚ ਆ ਦੀਵਾਨ ਲਾਇਆ ਤੇ ਆਲਿਮ ਜੀ ਸਬਦ ਪੜ੍ਹਨ ਲਗੇ–"ਰਖੀ ਗੁਰੂ ਰਾਮ ਸਿੰਘ ਨੇ ਨਹੀਂ ਤੇ ਖਾਲਸੇ ਦੀ ਰੀਤ ਮਿਟ ਜਾਂਦੀ।" ਤੇ ਨਾਮਧਾਰੀਆਂ ਨੂੰ ਪ੍ਰਚਾਰ ਕਰ ਕਹਿ ਰਹੇ ਸੀ, ਤੁਸਾਂ ਤਕੜੇ ਹੋ ਕੇ ਇਨ੍ਹਾਂ ਕਾਲੀ ਪੋਸ਼ਾਂ ਤੋਂ ਹੋਸ਼ ਰਖ ਆਪ ਬਚਨਾ ਹੈ ਤੇ ਸਿਖੀ ਨੂੰ ਨਸ਼ਟ ਤੇ ਭ੍ਰਸ਼ਟ ਹੋਣੋਂ ਬਚਾਉਣਾ ਹੈ। ਹੀਰਾ ਸਿੰਘ ਭੀ ਤੇਜ਼ ਬੋਲਿਆ ਸੀ ਤੇ ਸੰਤ ਇੰਦਰ ਸਿੰਘ ਜੀ ਅਗੇ ਪ੍ਰਕਰਮਾ 'ਚ ਬੋਲੇ ਸੀ ਕਿ "ਕੂਕਿਉ ਹੁਣ ਹੋਸ਼ ਰਖ ਕੇ ਇਨ੍ਹਾਂ ਕਾਲੀ ਪੋਸ਼ਾਂ ਤੋਂ ਤੁਸਾਂ ਬਚਨਾ ਹੈ।"

ਅਕਾਲੀ ਅਗਿਣਤ ਜੁੜ ਨਾਮਧਾਰੀ ਧਰਮਸਾਲਾ 'ਚ ਹੀ ਮਾਰਨ ਆ ਪਏ, ਅਗੋਂ ਨਾਮਧਾਰੀਆਂ ਭੀ ਸਰਦਾ ਮੁਕਾਬਲਾ ਕੀਤਾ। ਸੁਰਜਨ ਸਿੰਘ ਬਹੁਤ ਡਾਂਗ ਵਾਹੀ ਤੇ ਬੂਹਾ ਰੋਕੀ ਰਖਿਆ। ਅੰਤ ਬਹੁਤਿਆਂ ਬਾਰੀਆਂ ਭੰਨ ਬੂਹਾ ਤੋੜ ਆਲਿਮ ਜੀ ਨੂੰ ਆ ਫੜਿਆ। ਜਵੰਦ ਸਿੰਘ ਜੀ ਪਰ੍ਹੇ ਸੁਟ, ਦੋ ਤਿੰਨਾਂ ਨੂੰ, ਆਲਿਮ ਜੀ ਤੇ ਆਪ ਪੈ ਗਏ। ਉਹ ਜਾਣਦੇ ਸੀ ਕਿ ਅਕਾਲੀ ਇਹਨਾਂ ਨੂੰ ਉੱਕਾ ਮਾਰ ਦੇਣਗੇ। ਚਕਰਵਰਤੀ ਜੀ ਦੂਜੀ ਬਾਰੀਉਂ ਬੰਨੇ ਨਿਕਲ ਗਏ, ਉਹ ਅਕਾਲੀਆਂ ਦੇ ਹੱਥ ਨਾ ਆਏ। ਉਤੋਂ ਕੋਠਿਆਂ ਤੋਂ ਬੀਬੀਆਂ ਤੇ ਸਿਖਾਂ ਭੀ ਇੱਟਾਂ ਚਲਾਈਆਂ ਜੋ ਕੁਝ ਅਕਾਲੀਆਂ ਨੂੰ ਵੱਜੀਆਂ। ਬਹੁਤਿਆਂ ਨੇ ਥੋੜਿਆਂ ਨੂੰ ਮਾਰ, ਕੁਝ ਹੱਥ ਆਈ ਵਸਤ ਤੇ ਭਾਂਡੇ ਲੁਟ, ਮਨ ਦਾ ਬੁਖਲ ਕਢਿਆ। ਕੂਕਿਆਂ ਦੇ ਸਬਦ-ਮੇਲੇ ਦੀ ਬੇ-ਰਸੀ ਹੋ ਗਈ। *ਪੁਲਸ ਦੇ ਸਪਾਹੀ ਆਏ ਤੇ ਕੁਝ ਸਿਖ ਰਲੇ ਤੇ ਫਟੜ ਹੋਏ ਨਾਮਧਾਰੀ ਸਿਖਾਂ ਨੂੰ ਹਸਪਤਾਲ ਪੁਚਾਇਆ।

ਅਗਲੇ ਰੋਜ਼ ਦੁਆਲੇ ਦੇ ਨਗਰਾਂ ਦੇ ਸਿਖ ਆਏ ਤੇ ਫਟੜਾਂ ਦਾ ਜਲੂਸ ਕਢ, ਤਰਨਤਾਰਨ ਦੇ ਬਜ਼ਾਰਾਂ 'ਚ ਫੇਰਿਆ ਅਤੇ ਦਸਿਆ। ਦੇਖੋ ਇਹ ਅਕਾਲੀਆਂ ਦੀ ਸ਼ਾਂਤ-ਮਈ ਹੈ। ਜੋ ਗੁਰੂ ਕੇ ਬਾਗ਼ ਗੋਰਿਆਂ ਤੋਂ ਗੁਰਨਿੰਦਾ ਸੁਣ ਮਾਰ ਸਹਿ ਇਹਨਾਂ ਰਖੀ ਹੈ। ਇਨ੍ਹਾਂ ਨੇ ਭਰਾਵਾਂ ਤੇ ਇਹ ਕੁਝ ਕੀਤਾ ਹੈ।

ਸਤਿਗੁਰੂ ਜੀ ਤੇ ਹੋਰ ਮੁਖੀ ਭੀ ਅਤੇ ਕਾਂਗਰਸ ਦੇ ਬੰਦੇ ਭੀ ਅਗਲੇ ਰੋਜ਼ ਪਹੁੰਚ ਗਏ ਤੇ ਸਤਿਗੁਰੂ ਜੀ ਆਪਣੇ ਸਿਖਾਂ ਨੂੰ ਸ਼ਾਂਤ-ਚਿਤ ਰਹਿਣ ਦਾ ਉਪਦੇਸ਼ ਦਿਤਾ ਤੇ ਜਲੂਸ ਫਟੜਾਂ ਦਾ ਤੇ ਪ੍ਰਚਾਰ ਅਕਾਲੀਆਂ ਦੇ ਖਿਲਾਫ ਕਰਨਾ ਰੋਕ ਦਿਤਾ ਤੇ ਕਿਹਾ, ਸਿਆਣੇ ਅਕਾਲੀ ਨਹੀਂ ਐਸਾ ਸਬਕ ਦੇਂਦੇ। ਇਹ ਅੰਗਰੇਜ਼ ਦੇ ਖਰੀਦੇ ਸਿਖ, ਜੋ ਵਿਚ ਵੜੇ ਹੋਏ ਹਨ, ਇਹ ਉਹਨਾਂ ਨੇ ਕਾਰਾ

---

*ਪੁਲਸ ਤੇ ਕਹਿ ਰਹੀ ਸੀ ਮੁਕੱਦਮਾ ਲਖਾਉ, ਕਰੋ, ਪਰ ਸਤਿਗੁਰੂ ਜੀ ਰੋਕ ਰਖਿਆ ਸੀ ਇਹ ਕਹਿ ਕਿ ਅਸਾਂ ਸਿਖਾਂ ਆਪੋ 'ਚ ਨਹੀਂ ਭਿੜਨਾ।

ਕਰਵਾਇਆ ਹੈ, ਵਿਥ ਵਧਾਨ ਲਈ।

ਗੁਰੂ ਕੇ ਬਾਗ ਦੇ ਮੋਰਚੇ 'ਚ ਜੋ ਅਕਾਲੀਆਂ ਗੁਰ-ਨਿੰਦਾ ਸੁਣ ਤੇ ਮਾਰ ਕੁਟ ਖਾ ਸ਼ਾਂਤਮਈ ਪਿਛਲੇ ਸਾਲ ਰਖੀ ਸੀ। ਉਜਤੋਂ ਤੰਗ ਆ ਬਬਰ ਅਕਾਲੀ,ਸੂਰਮੇ ਸਿੰਘ ਉਠੇ ਤੇ ਨਿਕਲੇ ਸੀ। ਜਿਨ੍ਹਾਂ ਨੇ ਅੰਗਰੇਜ਼ਾਂ ਦਾ ਨੱਕ ਦਮ ਲਿਆ ਦਿਤਾ ਸੀ, ਸਰਕਾਰ-ਪੱਖੀਆਂ ਤੇ ਚੁਗਲਾਂ ਨੂੰ ਮਾਰ ਮਾਰ। ਤਾਂ ਅੰਗਰੇਜ਼ਾਂ ਉਹ ਮੋਰਚਾ ਵਲ ਪਾ ਮੁਕਾ ਦਿਤਾ ਸੀ। ਸਤਿਗੁਰੂ ਜੀ ਆਪਣੇ ਸਿਖਾਂ ਨੂੰ ਸਮਝਾਇਆ ਤੁਸੀਂ ਇਨ੍ਹਾਂ ਉਕ ਕਰਨ ਵਾਲਿਆਂ ਨੂੰ ਸ਼ਾਂਤ ਰਹਿ ਸੁਮੱਤ ਦਿਉ।

ਨਾਮਧਾਰੀ ਦਰਬਾਰ ਨੇ ਮਤਾ ਕਰ ਆਪਣੀ ਅਖਬਾਰ 'ਚ ਲਿਖ ਤੇ ਹੋਰ ਅਖਬਾਰਾਂ ਨੂੰ ਭੀ ਲਿਖ ਕੇ ਜਗਤ ਨੂੰ ਦਸਿਆ ਕਿ ਬੀਟੀ ਗੋਰੇ ਤੋਂ ਗੁਰੂ ਗੋਬਿੰਦ ਸਿੰਘ ਜੀ ਦਾ ਪੁੱਠਾ ਨਾਮ ਸੁਣ ਤੇ ਕੁੱਟ ਖਾ ਜਿਨ੍ਹਾਂ ਸ਼ਾਂਤਮਈ ਰਖੀ ਹੈ, ਭਰਾਵਾਂ ਤੇ ਵੇਖੋ ਕਿਵੇਂ ਵਰ੍ਹੇ ਹਨ। ਅੰਮ੍ਰਿਤਸਰ ਵਿਚ ਕੁਝ ਦਿਨ ਬਾਦ ਫਟੜ ਹੋਏ ਸਿਖਾਂ ਦਾ ਜਲੂਸ ਕਢ ਬਜ਼ਾਰਾਂ 'ਚ ਫੇਰਿਆ ਤੇ ਅਗਲੀ ਮਸਿਆ ਤੇ ਮਹੀਨੇ ਬਾਦ ਸਾਰੇ ਨਾਮਧਾਰੀ ਪੰਥ ਨੂੰ ਸੱਦਾ ਦੇ ਤਰਨ ਤਾਰਨ ਇਕੱਠ ਕੀਤਾ। ਕੁਝ ਨਾਮਧਾਰੀ ਤਾਂ ਚਾਹੁੰਦੇ ਸੀ ਅਸੀਂ ਭੀ ਅਕਾਲੀ ਹੱਥ ਆਉਂਦਿਆਂ ਨੂੰ ਕੁਟੀਏ। ਪਰ ਸਤਿਗੁਰੂ ਜੀ ਸਮੇਂ ਸਿਰ ਤਰਨ ਤਾਰਨ ਪੁਜ ਸਮਝਾਇਆ। ਇਕ ਭਰਾ ਤੋਂ ਵਾਧਾ ਹੋ ਜਾਵੇ ਜੇ ਦੂਜਾ ਨਾ ਜਰੇ ਤਾਂ ਵਿਥ ਵਧ ਜਾਂਦੀ ਹੈ। ਜੇ ਸਿਆਣਾ ਸਹਿਜ ਸ਼ਾਂਤ 'ਚ ਰਹੇ ਤਾਂ ਭੁਲੇ ਨੂੰ ਭੀ ਸਮਾਂ ਲਗੇ ਭੁਲ ਕੀਤੀ ਦੀ ਸਮਝ ਆ ਜਾਂਦੀ ਏ ਤੇ ਭਰਾ ਰਲ ਜਾਂਦੇ ਨੇ। ਸਿਆਣੇ ਅਕਾਲੀਆਂ ਭੀ ਅਖਬਾਰਾਂ 'ਚ ਕਾਲ੍ਹੇ ਅਕਾਲੀਆਂ ਨੂੰ ਭੁਲ ਕੀਤੀ ਨੇ, ਹੀ ਲਿਖਿਆ ਅਤੇ ਅਗੋਂ ਐਸੀ ਭੁਲ ਨਾ ਕਰਨ ਦਾ ਉਪਦੇਸ਼ ਦਿਤਾ ਤੇ ਅਕਾਲੀਆਂ ਨੂੰ ਰੋਕਿਆ ਕੋਈ ਨਾ ਇਸ ਮਸਿਆ ਤੇ ਜਾਵੇ ਜਥੇ ਬੰਨ੍ਹ। ਜਿਹੜੇ ਥੋੜੇ ਜਿਹੇ ਗਏ ਉਹ ਤਰਨ ਤਾਰਨ ਦੇ ਗੁਰਦੁਆਰੇ ਦੇ ਵਿਚ ਹੀ ਵੜੇ ਰਹੇ। ਨਾਮਧਾਰੀਆਂ ਭਾਰਾ ਜਲੂਸ ਕਢਿਆ।

ਭਗਤ ਸਿੰਘ (ਸਤਿਨਾਮ) ਸੀਹੋਵਾਲ. ਜ਼ਿਲਾ ਸਿਆਲਕੋਟ ਦੇ ਨੇ, ਅਕਾਲੀਆਂ ਦੀ ਸ਼ਾਂਤਮਈ, ਤੇ ਕਾਲੀਪੋਸ਼ਾਂ ਦੇ ਢੋਲ ਦਾ ਪੋਲ *ਖੋਲ੍ਹਿਆ ਸੀ। ਕਜਾਤ ਦੀ ਕਰਤੂਤ, ਹਰਬੰਸ ਕੌਰ ਦੇ

---

*ਨਾਮਧਾਰੀ ਤਰਨ ਤਾਰਨ ਵਾਲੇ ਜਲੂਸ ਵਿਚ ਕਈ ਜਥੇ ਪੜ੍ਹਦੇ ਸੀ।

ਗੁਰ ਨਾਨਕ ਸਾਡਿਆ ਸਾਈਆਂ। ਇਹ ਫੌਜਾਂ ਕਿਧਰੋਂ ਆਈਆਂ।
ਹਥਾਂ ਨਾਲੋਂ ਘੜੀਆਂ ਲਾਹੀਆਂ ਜੇਬਾਂ ਵਿਚੋਂ ਦਮੜੇ।
ਲੰਗਰ ਵਿਚ ਆ ਵੜੇ ਦੁਰਾਨੀ ਸਣੇ ਪੇਟੀਆਂ ਚੰਮੜੇ।
ਬਿੱਲਿਆਂ ਅਗੇ ਸ਼ਾਂਤਮਈ ਤੇ ਭਾਈਆਂ ਤੇ ਮਨ ਆਈਆਂ।
ਗੁਰ ਨਾਨਕ ਸਾਡਿਆ ਸਾਈਆਂ।........
ਗੜਵੇ ਲੈ ਗਏ ਭੜਵੇ, ਲੋਹ ਪ੍ਰਾਤ ਕੜਾਹੀਆਂ।
ਪਊਏ ਲੈ ਗਏ ਕਾਲੇ ਕਊਏ ਕੱਛਾਂ ਸੁਕਣੇ ਪਾਈਆਂ।
ਗੁਰ ਨਾਨਕ ਸਾਡਿਆ ਸਾਈਆਂ।.........
ਕੂਕਿਆਂ ਦਾ ਸਬਾਬ ਲੁੱਟ ਤੇ ਕੁੱਟ ਗਏ ਸੀ ਅਕਾਲੀ। ਹੋਰ ਲਾਂਭੋਂ ਮੰਗ ਕੇ ਕੂਕਿਆਂ ਲੰਗਰ ਅਗਲੇ ਰੋਜ਼ ਕੀਤਾ ਸੀ।

ਹਾੜੇ ਆਦਿ ਪੁਸਤਕ ਛੋਟੇ ਛੋਟੇ ਛਪਾ ਵੰਡੇ ਸੀ। ਤੇ ਅਕਾਲੀਆਂ ਨੇ ਭੀ 'ਜਿਹਾ ਮੂੰਹ ਤੇਹੀ ਚਪੇੜ' ਆਦਿ ਛਾਪ ਵਡੇ ਸੀ। ਇਹਨੀਂ ਦਿਨੀਂ ਬਹੁਤ ਰਵੱਈਆ ਇਹੋ ਜਿਹਾ ਸੀ ਇਕ ਦੂਜੇ ਦੇ ਖਿਲਾਫ ਪ੍ਰਚਾਰ ਦਾ।

ਇਸੇ ਸਾਲ ਅਕਾਲੀਆਂ ਅੰਮ੍ਰਿਤਸਰ ਕਾਰ-ਸੇਵਾ ਤਲਾਬ ਦੀ ਕਰਾਈ ਸੀ। ਸਤਿਗੁਰੂ ਜੀ ਤਾਂ ਨਾ ਗਏ ਸੀ। ਪਰ ਦੋਨਾਂ ਮਾਤਾ ਜੀ ਵਡੀਆਂ, ਦੋਵੇਂ ਮਹਾਰਾਜ ਨਿਹਾਲ ਸਿੰਘ ਜੀ ਤੇ ਗੁਰਦਿਆਲ ਸਿੰਘ ਜੀ ਸਮੇਤ ਆਪਣੇ ਮਹਿਲਾਂ ਦੇ ਤੇ ਬਹੁਤ ਨਾਮਧਾਰੀ ਸੰਗਤ ਚੇ ਇਸ ਕਾਰ-ਸੇਵਾ ਵਿਚ ਕੁਝ ਦਿਨ ਲਗੇ ਸੀ। ਪਰ ਲੰਗਰ ਆਪਣੇ ਗੁਰਦੁਆਰੇ ਕੀਤਾ ਤੇ ਹੋਰ ਆਏ ਨੂੰ ਆਪ ਪਕਾ ਛਕਾਇਆ ਸੀ, ਤੇ ਨਾਮਧਾਰੀ ਸਿਖਾਂ ਨੂੰ ਸੇਵਾ ਦਾ ਉਪਦੇਸ਼ ਦਿਤਾ ਸੀ।

ਸਤਿਗੁਰੂ ਜੀ ਉਦਾਸੀ ਪੁਜਾਰੀਆਂ ਸਮੇਂ ਅੰਮ੍ਰਿਤਸਰ ਦਰਬਾਰ ਸਾਹਿਬ ਗਏ, ਭੇਟਾ ਧਰੀ, ਪੁਜਾਰੀਆਂ ਬਾਬਾ ਪਰਤਾਪ ਸਿੰਘ ਕਹਿ ਅਰਦਾਸਾ ਕੀਤਾ ਸੀ। ਤੇ ਸਤਿਗੁਰੂ ਜੀ ਅਕਾਲ ਤਖਤ ਵਲ ਕਾਲੀ ਲੀਕੋਂ ਅਗੇ ਲੰਘਣ ਦਾ ਹੁਕਮ ਸਤਿਗੁਰੂ ਰਾਮ ਸਿੰਘ ਜੀ ਤੋਂ ਨਹੀਂ ਹੈ ਸੰਗਤ ਨੂੰ ਕਹਿ ਦਿਤਾ ਸੀ। ਤਰਨ ਤਾਰਨ ਭੀ ਗਏ ਸੀ। ਏਥੋਂ ਦੇ ਪੁਜਾਰੀਆਂ ਭਾਈ ਪਰਤਾਪ ਸਿੰਘ ਕਹਿ ਅਰਦਾਸਾ ਕੀਤਾ ਸੀ ਤੇ ਨਾਲੇ ਮੂੰਹ ਵਿਚ ਗੁਟਕਦੇ ਸੀ। ਸੰਤ ਫਤੇ ਸਿੰਘ ਜੀ ਮਾਂਗਾ ਨੇ ਆਪਣੇ ਗੁਰਦੁਆਰੇ ਆ ਕਿਹਾ ਸੀ, ਸਾਨੂੰ ਇਹ ਨਰਾਦਰੀ ਸਹਿਣੀ ਨਹੀਂ ਪੁਜਦੀ, ਤਾਂ ਸਤਿਗੁਰੂ ਜੀ ਸਤਿ ਬਚਨ ਕੀਤਾ ਸੀ ਤੇ ਫੇਰ ਕਦੀ ਨਾ ਇਹਨੀਂ ਗੁਰਦੁਆਰੀਂ ਗਏ ਸੀ।

ਜਿਵੇਂ ਗੁਰਦੁਆਰੇ ਮੱਲ ਹੋਰ ਡੇਰੇਦਾਰਾਂ ਤੇ ਉਦਾਸੀਆਂ, ਨਿਹੰਗਾਂ, ਨਿਰਮਲਿਆਂ ਆਦਿ ਨੂੰ ਅਕਾਲੀਆਂ ਦਬਾ ਲਿਆ ਸੀ ਤਿਵੇਂ ਹੀ ਚਾਹੁੰਦੇ ਸੀ ਨਾਮਧਾਰੀਆਂ ਨੂੰ ਭੀ ਦਬਾਉਣਾ। ਪਰ ਨਾਮਧਾਰੀਆਂ ਨੇ ਲਿਖਤੀ ਤੇ ਬੋਲ ਕੇ ਜਥੇ ਫੇਰ ਤਕੜੇ ਹੋ ਅਗੋਂ ਮੁਕਾਬਲਾ ਕਰ,ਉੱਤਰ ਦੇ ਇਸ ਹੜ੍ਹ ਨੂੰ ਠੱਲਾ ਪਾ ਆਪਣੇ ਧਰਮ ਦੀ ਬਾਬਤ ਪੁਛੇ ਪ੍ਰਸ਼ਨਾਂ ਦਾ ਉੱਤਰ ਦੇਣਾ ਲਿਖ ਬੋਲ ਕੇ ਕੂਕਿਆਂ ਨੂੰ ਸਿਖਾ ਦਿਤਾ ਸੀ। ਹੋਰ ਸਭ ਸਖਤੀਂ ਮਜ਼ਬੀਂ ਅਕਾਲੀਆਂ ਦਾ ਹੋਕਾ ਤੇ ਅਰਦਾਸਾ "ਆਗਿਆ ਭਈ ਅਕਾਲ" ਵਾਲਾ ਦੋਹਰਾ ਫਿਰ ਗਿਆ ਸੀ ਇਸ ਸਮੇਂ। ਉਹਨਾਂ ਨੂੰ ਅੜ ਹਟਾਨ ਦੀ ਤੇ ਉਹਨਾਂ ਨੂੰ ਡੱਕਾ ਲਾਣ ਦੀ ਕੁਝ ਚਿਰ ਕਸਕਤ ਹਿੰਮਤ ਕਰਨ ਦਾ ਇਸ ਸਮੇਂ ਦੌਰ ਚਲਿਆ ਰਿਹਾ ਸੀ ਤੇ *ਦੋਹਾਂ ਦਾ ਦਿਲ ਦਿਮਾਗ ਹੱਲਿਆ ਰਿਹਾ ਸੀ।

ਸਤਿਗੁਰੂ ਜੀ ਇਹ ਹੁਕਮ ਦਿਤਾ ਸੀ ਆਪਣੇ ਧਰਮ ਦਾ ਪ੍ਰਚਾਰ ਕਰੋ ਪਰ ਦੂਜੇ ਦੇ ਧਰਮ ਨੂੰ ਨਾ ਨਿੰਦੋ। ਜੇ ਅਕਾਲੀਆਂ ਆਗਿਆ ਭਈ ਵਾਲੇ ਦੋਹਰੇ ਦਾ, ਤੇ ਚੂਹੜੀ, ਮੁਸਲੀ ਰਲਾਉਣ ਦਾ, ਕਾਲੇ ਬਾਣੇ ਦਾ ਪ੍ਰਚਾਰ ਬਹੁਤ ਕੀਤਾ ਸੀ। ਏਥੋਂ ਤਕ ਕਿ ਗ੍ਰੰਥ ਸਾਹਿਬ ਦੇ ਰੁਮਾਲੇ ਭੀ ਕਾਲੇ ਕਰ ਦਿਤੇ ਸੀ। ਤਾਂ ਨਾਮਧਾਰੀਆਂ ਭੀ ਦੇਹਧਾਰੀ ਗੁਰੂ ਦਾ ਜ਼ਰੂਰੀ ਹੋਣਾ ਤੇ ਕਿਸੇ ਚੂਹੜੀ, ਮੁਸਲੀ ਹਥੋਂ ਨਾ ਖਾਣਾ ਤੇ ਹਿੰਦੂ ਸਿਖਾਂ ਨੂੰ ਤੇ ਆਪਣਾ ਬਾਣਾ ਸਫੇਦ ਰਖਣ ਦਾ ਤੇ ਆਪਣੇ ਧਰਮ ਬਾਬਤ ਪੁਛੇ ਪ੍ਰਸ਼ਨਾਂ ਦਾ ਉੱਤਰ ਦੇਣ ਦਾ ਬੜਾ ਪ੍ਰਚਾਰ ਕੀਤਾ ਤੇ ਸਿਖਾਇਆ ਸੀ।

*ਅਕਾਲੀਆਂ ਤੇ ਨਾਮਧਾਰੀਆਂ ਦਾ।

ਕਾਂਗਰਸ ਨਾਲ ਕੰਮ ਕਰਨ ਵਾਲੇ ਕੂਕਿਆਂ ਨੂੰ ਸਤਿਗੁਰੂ ਜੀ ਕਹਿੰਦੇ ਦੇਸ਼-ਅਜ਼ਾਦੀ ਦੀ ਸੇਵਾ ਤੇ ਸਾਡਾ ਧਰਮ ਹੈ ਪਰ ਜੋ ਮੇਲ-ਜੋਲ ਸਾਡੇ ਮੁਢਲੇ ਧਰਮ ਨੂੰ ਭ੍ਰਸ਼ਟ ਕਰਦਾ ਹੋਵੇ ਉਹ ਨਹੀਂ ਅਸਾਂ ਕਾਂਗਰਸ ਨਾਲ ਭੀ ਰਲ ਵਰਤਨਾ ਜਿਹਾ ਕਿ ਸਭ ਨਾਲ ਰਲ ਖਾਣਾ ਉਤੋਂ ਤੇ ਅੰਦਰੋਂ ਵਿਥ ਉਵੇਂ ਵਰਤਣੀ,ਜਿਵੇਂ ਅਕਾਲੀਏ ਕਰਦੇ ਹਨ। ਕੁੜੀਆਂ ਤੇ ਲੈ ਘਰੀਂ ਪਾਂਦੇ ਹਨ ਤੇ ਮੁੰਡੇ ਚੂਹੜਿਆਂ ਤੇ ਮੁਸਲਮਾਨਾਂ ਦੇ ਨਹੀਂ ਆਪਣੇ ਵਲ ਢੁਕਾਂਦੇ ਤੇ ਜਿਵੇਂ ਹਿੰਦੂ ਕਾਂਗ੍ਰਸੀ, ਨਾਲ ਤੇ ਸਭ ਦੇ ਖਾ ਲੈਂਦੇ ਹਨ ਤੇ ਧੀਆਂ ਨਹੀਂ ਸਭ ਨੂੰ ਦੇਂਦੇ। ਤਿਵੇਂ ਅਸਾਂ ਨਹੀਂ ਕਰਨਾ। ਅਸਾਂ ਦਰ ਆਏ ਸਭ ਦੀ ਸੇਵਾ ਕਰਨੀ ਹੈ ਤੇ ਸਾਥ ਕੰਮ ਕਰਨ ਦਾ ਦੇਸ਼-ਭਗਤੀ ਵਿਚ ਦੇਣਾ ਹੈ। ਅੰਗਰੇਜ਼ਾਂ ਦੀ ਚਾਲ ਤੇ ਮਾਰ ਤੋਂ ਭੀ ਨਾਮਧਾਰੀ ਪੰਥ ਨੂੰ ਬਚਾ, ਭਜਨ-ਬਾਣੀ ਦੀ ਲਗਨ ਗੁਰੂ ਜੀ ਦੇ ਹੁਕਮ ਵਾਲੀ ਨਿਭਾਣੀ ਹੈ।

ਇਸ ਤਰਨ ਤਾਰਨ ਦੀ ਨਾਮਧਾਰੀਆਂ ਤੇ ਅਕਾਲੀਆਂ ਦੀ ਲੜਾਈ ਤੇ ਫੇਰ ਇਕੱਠੇ ਹੋ ਕੂਕਿਆਂ ਦੇ ਤਰਨ ਤਾਰਨ ਜਾਣ ਤੇ ਅਕਾਲੀਆਂ ਦੇ ਵਿਲਾਨ ਕਰ ਅਕਾਲੀਆਂ ਦੀ ਬਹੁਤ ਬਦਨਾਮੀ ਹੋਈ ਤੇ ਨਾਮਧਾਰੀਆਂ ਦੀ ਸੋਭਾ ਹੋਈ। ਇਕ ਤੇ ਅਕਾਲੀਆਂ ਦਾ ਭਾਰ ਦਬਾ ਲਥ ਗਿਆ, ਕਿ ਅਕਾਲੀ ਅਗੋਂ ਤਕੜੇ ਹੋਇਆਂ ਮੁੜ ਜਾਂਦੇ ਹਨ। ਦੂਜਾ ਹਰ ਦੀਵਾਨ ਵਿਚ, ਜਲੂਸ ਵਿਚ ਲਿਖਤ ਵਿਚ ਨਾਮਧਾਰੀਆਂ ਖੁਲ੍ਹ ਕੇ ਧੰਨ ਗੁਰੂ ਰਾਮ ਸਿੰਘ, ਧੰਨ ਗੁਰੂ ਰਾਮ ਸਿੰਘ ਕਹਿ ਕਹਿ ਤਹਿ ਬਿਠਾ ਲਈ ਸੀ। ਤੇ ਜੋ ਨਾ ਸੁਣ ਸਹਿ ਸਕਦੇ ਸੀ ਸੋ ਬਹਿ ਗਏ ਸੀ। ਸੰਤ ਭਗਤ ਸਿੰਘ ਜੀ ਦਾਤੇ ਵਾਲ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ, ਆਲਿਮ ਜੀ, ਸੰਤ ਇੰਦਰ ਸਿੰਘ ਜੀ ਚੱਕਰਵਰਤੀ, ਸੰਤ ਫਤੇ ਸਿੰਘ ਜੀ ਮਾਂਗਾ, ਸ: ਆਤਮਾ ਸਿੰਘ ਜੀ ਤੇ ਸ: ਦਇਆ ਸਿੰਘ ਕਕੜ ਆਦਿ ਨੇ ਸਤਿਗੁਰੂ ਪਰਤਾਪ ਸਿੰਘ ਜੀ ਅਗੇ ਅਰਜ਼ ਕਰ ਇਹ ਭੀ ਉਚੇਚੀ ਆਗਿਆ ਲੈ ਲਈ ਸੀ, ਕਿ ਅਸਾਂ ਮਾਰ ਭੀ ਖਾਧੀ ਹੈ ਤੇ ਆਪ ਦੇ ਕਹੇ ਸ਼ਾਂਤਕੀ ਭੀ ਵਰਤੀ ਹੈ ਜਿਸ ਦਾ ਸਦਕਾ ਕਈ ਸੋਖ ਤੇ ਸੋਭਾ ਸਾਨੂੰ ਮਿਲੀਆਂ ਹਨ। ਹੁਣ ਸਾਨੂੰ ਆਪ ਜੋਗ ਭੀ ਸਤਿਗੁਰੂ ਜੀ ਕਹਿਣ ਤੇ ਲਿਖਣ ਦੀ *ਇਜਾਜ਼ਤ ਦੇਵੋ।

ਸਤਿਗੁਰੂ ਜੀ ਉੱਤਰ ਦਿਤਾ ਮੈਨੂੰ ਤੇ ਅਜੇ ਗੁਰਸਿਖੀ ਤੇ ਸੇਵਕੀ ਭੀ ਨਹੀਂ ਪੂਰੀ ਹਾਸਲ ਹੋਈ ਕਿਉਂਕਿ ਮੈਂ ਸਤਿਗੁਰੂ ਜੀ ਦੀ ਲੋਹ ਦਾ ਸੇਵਕ ਹਾਂ। ਪਰ ਆਪ ਦੀ ਮੰਗ ਨੂੰ ਭੀ ਨਹੀਂ ਮੋੜ ਸਕਦਾ। ਲਿਖ ਭੀ ਲਵੋ ਤੇ ਬੋਲ ਭੀ ਪਰ ਮੇਰੇ ਤੋਂ ਲਾਂਭੇ ਜੇ ਨ ਰਹਿ ਸਕੋ। ਇਸ ਸਮੇਂ ਤਕ ਸਭ ਬਿਰਧ ਸਾਹਿਬਜ਼ਾਦਾ ਜਾਂ ਵਡੇ ਪ੍ਰਤਾਪ ਵਾਲਾ ਕਹਿੰਦੇ ਸੀ ਤੇ ਸਿਖ ਗੁਰੂ ਜੀ ਕਹਿੰਦੇ ਸੀ। ਪਰ ਹੁਣ ਸਤਿਗੁਰੂ ਜੀ ਲਿਖਣ ਤੇ ਬੋਲਣ ਲਗੇ ਸਭ। ਵਡ ਪ੍ਰਤਾਪੀ ਤੇ ਸਮਰਥ ਜਾਣ ਸਰਧਾ ਵਧੀ ਕਰ, ਤੇ ਸਕਤਾਂ ਦੇਖ।

ਕਿਆਮਪੁਰ ਜ਼ਿਲੇ ਗੁਰਦਾਸਪੁਰ 'ਚ ਬਲੀ ਸਿੰਘ ਦੇ ਘਰ ਮੇਲੇ ਤੇ ਸਤਿਗੁਰੂ ਜੀ ਦਰਸ਼ਨ ਦਿਤੇ। ਆਲਿਮ ਜੀ, ਅਣਖਾ ਸਿੰਘ ਜੀ ਆਦਿ ਕਾਂਗ੍ਰਸ ਦੇ ਪ੍ਰਭਾਵੋਂ ਕਿਹਾ, ਆਪ ਭੀ ਬਦੇਸ਼ੀ ਕਪੜੇ ਸਾੜਨ ਦਾ ਹੁਕਮ ਨਾਮਧਾਰੀ ਪੰਥ ਨੂੰ ਦੇਵੋ। ਤਾਂ ਸਤਿਗੁਰੂ ਜੀ ਉੱਤਰ ਦਿਤਾ,ਸੋਧ ਤੇ ਖੱਦਰ ਭੂਰੇ ਦੀ ਸਤਿਗੁਰੂ ਜੀ ਟੋਰੀ ਹੈ ਜੋ ਜਿਉਂ ਕੀ ਤਿਉਂ ਸੋਧੀ ਰਖਦੇ ਹਨ, ਤੇ ਖੱਦਰ ਭੀ ਪਹਿਰਦੇ ਹਨ। ਜੇ ਬਦੇਸ਼ੀ ਨੂੰ ਸੜਵਾਈਏ ਤਾਂ ਕਈ ਸਿੱਖਾਂ ਦਾ ਮਾਇਕੀ ਨੁਕਸਾਨ ਹੁੰਦੈ। ਹਾਂ, ਇਹ ਜ਼ਰੂਰ ਕਹਿੰਦੇ ਹਾਂ,

---

*ਇਸ ਸਮੇਂ ਕੁਝ ਮਸਤਾਨਿਆਂ ਭੀ ਵੈਰਾਗੀ ਹੋ ਇਹ ਅਰਜ਼ ਕੀਤੀ ਸੀ ਕਿ ਸਾਨੂੰ ਸਤਿਗੁਰੂ ਕਹਿਣ ਦੀ ਛੁਟੀ ਮਿਲੇ ਤਾਂ ਲਾਂਭੇ ਕਹਿਣ ਦੀ ਛੁਟੀ ਦਿਤੀਊ ਨੇ।

ਅਗੋਂ ਕੋਈ ਸਿਖ ਬਦੇਸ਼ੀ ਨਾ ਖ੍ਰੀਦੇ ਬਸਤ੍ਰ, ਜੋ ਪੁਜੇ ਸੁੱਚੇ ਸੰਧ ਜੋਗ ਤੇ ਸੋਹਜ ਜੋਗ ਪਹਿਰੇ, ਕਿਸੇ ਰੀਸ ਵਖਾਲੇ 'ਚ ਪੈ ਸਿਖਾਂ ਦਾ ਨੁਕਸਾਨ ਕਿਉਂ ਕਰੀਏ। ਜੋ ਉਹਨਾਂ ਅਕਾਲੀਆਂ ਅਨਭੋਲਾਂ ਬੇਸਮਝਾਂ ਉਕ ਕੀਤੀ ਹੈ। ਸੋ ਅਸਾਂ ਮਾਫ ਕੀਤੀ ਹੈ।

ਸਤਿਗੁਰੂ ਜੀ, ਇਸੇ ਅਕਾਲੀਆਂ ਦੇ ਜ਼ੋਰ ਸਮੇਂ ਤੇ ਕਾਂਗ੍ਰਸ ਦੇ ਜ਼ੋਰ ਸ਼ੋਰ ਦੇ ਦੌਰ ਸਮੇਂ ਲਾਹੌਰ ਦੇ ਜ਼ਿਲੇ 'ਚ ਘਣੀਏ-ਕੇ ਪਿੰਡ 'ਚ (ਪ੍ਰੇਮ ਨਗਰ) ਟੇਸ਼ਨ ਤੋਂ ਉੱਤਰ ਨੇੜੇ ਪੈਂਦਾ ਕਰ, ਬਾਬੇ ਸੰਤ ਖੁਸ਼ਾਲ ਸਿੰਘ ਜੀ ਦੇ ਕਹਿਣ ਤੇ ਪੰਥ ਨਾਮਧਾਰੀ 'ਚ ਮੁਖੀਆਂ ਤੇ ਜਥੇਦਾਰਾਂ ਨੂੰ ਸੱਦਾ ਦੇ, ਭਾਰਾ ਦੋ ਦਿਨ ਇਕੱਠ ਮੇਲਾ ਕੀਤਾ, ਤੇ ਉਦਮ ਸਿਖਿਆ ਦਿਤੀ ਕਿ ਸਭ ਜਥੇਦਾਰ ਦੇਸ 'ਚ ਦੌਰਾ ਕਰੋ, ਨਾਮਧਾਰੀ ਪੰਥ ਦਾ ਪ੍ਰਚਾਰ ਕਰੋ ਤੇ ਲੋਕਾਂ ਨੂੰ ਸ਼ੰਕਰ ਬਰਨ ਹੋਣ ਤੋਂ ਬਚਾਉ।

ਤੇ ਕਿਹਾ ਸਤਿਗੁਰੂ ਰਾਮ ਸਿੰਘ ਜੀ ਦੇ ਮਤ, ਪੰਥ ਦਾ ਪ੍ਰਚਾਰ ਨਿਰਬਾਨ, ਨਿਰਇੱਛਤ ਹੋ ਕਰੋ, ਹਰ ਨਗਰ ਪਾਸੋਂ ਢੋਲਕ ਵਜਾ ਲੰਘੋ ਤੇ ਬਿਨਾਂ ਭਜਨ ਪੁਛੇ ਦੇ ਕਿਸੇ ਦਾ ਅੰਨ-ਜਲ ਨਾ ਵਰਤੋ। ਆਮ ਰੈਣ ਬਸੇਰਾ ਤੇ ਡੇਰਾ ਖੁਲ੍ਹਿਆਂ ਦੇ ਨਗਰਾਂ 'ਚ ਕਰੋ। ਦੀਵਾਨ ਲਾਉ ਤੇ ਆਪਣੇ ਪੰਥ ਦਾ ਜੱਸ ਪ੍ਰਚਾਰ ਕਰੋ। ਕਿਸੇ ਦੇ ਧਰਮ ਨੂੰ ਨਾ ਨਿੰਦੋ। ਇਸ ਘਣੀਏ-ਕੇ 'ਚ ਇਕ ਹੋਰ ਵਿਧਵਾ ਮਾਈ ਭਾਗਣ ਭੀ ਸੀ ਜੋ ਸੰਤ ਜੋ ਨਾਲ ਸੇਵਾ, ਮੇਲੇ ਸਾਧ ਸੰਗਤ ਦੇ ਵਿਚ ਪੂਰਾ ਹਿੱਸਾ ਪਾਂਦੀ ਸੀ। ਇਸ ਤੌਰ ਸਤਿਗੁਰੂ ਜੀ ਦੇ ਉਦਮ ਦਿਤੇ ਤੇ ਜਥਿਆਂ ਦੇ ਫਿਰਨ ਨੇ ਪੰਜਾਬ 'ਚ ਹੋਰ ਦੂਰ ਦੂਰ ਹਿੰਦੁਸਤਾਨ 'ਚ ਫਿਰ ਬਹੁਤ ਨਾਮਧਾਰੀ ਪੰਥ ਦਾ ਪ੍ਰਚਾਰ ਕੀਤਾ, ਤੇ ਸਿਖ ਸਜਾਏ। ਇਸ ਵਜ੍ਹਾ ਕੂਕਿਆਂ 'ਚ ਜਥੇ ਝਲਣ ਦਾ, ਢੋਲਕ ਵੱਜਣ ਦਾ ਤੇ ਕੂਕੇ ਸਜਣ ਦਾ ਬਹੁਤ ਪ੍ਰਚਾਰ ਹੋਇਆ ਤੇ ਕਈ ਸਿਖ ਇਨ੍ਹਾਂ ਸੰਤ ਖੁਸ਼ਾਲ ਸਿੰਘ ਜੀ, ਬਲੀ ਸਿੰਘ ਜੀ ਤੇ ਮਾਈ ਭਾਗਣ ਜੀ ਜਿਹੇ ਕਈ ਜਥਿਆਂ ਦੀ ਆਪਣੇ ਨਗਰ ਰੱਖ ਸੇਵਾ ਕਰਦੇ ਤੇ ਦੁਆਲੇ ਦੇ ਨਗਰਾਂ ਵਿਚ ਭੀ ਇਸ ਰੌਣਕ ਦਾ ਰਿਵਾਜ ਮੌਜ ਮੇਲਾ ਮਾਣਦੇ ਤੇ ਪਾਂਦੇ। ਇਸ ਤਰਨ ਤਾਰਨ ਵਾਲੀ ਅਕਾਲੀਆਂ ਦੀ ਵਧੀਕੀ ਤੇ ਮਾਰ ਕੁਟ ਲੁਟ ਨੇ ਨਾਮਧਾਰੀਆਂ 'ਚ ਨਵਾਂ ਉਦਮ ਉਤਸ਼ਾਹ ਤੇ ਕੁਝ ਕਰ ਵਖਾਣ ਦਾ ਉਦਮ ਭਰ ਦਿਤਾ। ਜਦੋਂ ਪਾਬੰਦੀਆਂ ਹਟੀਆਂ ਤੇ ਜਥਿਆਂ ਦੇ ਫਿਰਨ ਦਾ ਦੌਰ ਢੋਲਕ ਛੈਣੇ ਵਜਾ ਜਾਰੀ ਹੋਇਆ।

੧੯੭੫ ਬਿ: ਸਿਆਲਕੋਟ ਦੇ ਜ਼ਿਲੇ 'ਚ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਸਨਖਤਰੇ ਇਕੱਠ ਕਰ (ਸ੍ਰਿਸ਼ਟੀ ਸੁਧਾਰਕ ਨਾਮਧਾਰੀ ਸੇਵਕ ਜਥਾ) ਬਣਾਇਆ ਸੀ ਤੇ ਨਾਮਧਾਰੀ ਵਿਦਿਆਲਾ ਭੀ ਖੋਲ੍ਹਿਆ ਸੀ।

ਸਭ ਤੋਂ ਪਹਿਲਾਂ ਪੜ੍ਹਾਨ ਵਾਲਾ ਬੂੜ ਸਿੰਘ ਛੰਨੀਆਂ ਦਾ ਮਹਿਰਾ ਸਿੰਘ ਲਾਇਆ ਸੀ ਜੋ ਗੁਰਮੁਖੀ, ਹਿੰਦੀ, ਉਰਦੂ, ਫਾਰਸੀ ਅੰਗਰੇਜ਼ੀ ਚੰਗੀ ਜਾਣਦਾ ਸੀ। ਦੁਆਲੇ ਦੇ ਨਗਰਾਂ ਖਾਨਪੁਰ, ਖਾਰਾ, ਟਪਿਆਲਾ, ਵੀਰੋ ਕੇ, ਵਿਣਗ, ਪੰਨਵਨੂਨਾਰ, ਨੇੜੇ ਦੇ ਤੇ ਦੂਰੋਂ ਸਜਾਦਾ, ਗਿੱਲਾਂ, ਚਵਿੰਡਾ, ਢਪਈ, ਆਦਿ ਤੋਂ ਵੀ ਮੁੰਡਿਆਂ ਨੂੰ ਸੱਦੇ ਦੇ ਪੜ੍ਹਨੇ ਪਾਏ ਤੇ ਉਗ੍ਰਾਹੀ ਕਰ ੧੦੦) ਤਨਖਾਹ ਬੂੜ ਸਿੰਘ ਨੂੰ ਦੇਣੀ ਕੀਤੀ। ਲੰਗਰ ਸਾਂਝਾ ਕਰਦੇ ਮੁੰਡੇ ਹੀ, ਕਦੀ ਕੋਈ ਮਾਈ ਪਿੰਡ 'ਚੋਂ ਕਰਦੀ, ਕਦੀ ਬਿਹੰਗਮ ਕੋਈ ਕੁਝ ਦਿਨ ਟਿਕ ਕਰਦਾ। ਟਹਿਲ ਸਿੰਘ ਜੀ ਸਦੋਵਾਲ ਖਾਸ ਖਿਆਲ ਵਾਲੇ ਬਣੇ ਤੇ ਮੈਂਬਰ ਸੰਤ ਨਿਧਾਨ ਸਿੰਘ ਜੀ ਆਲਿਮ ਲੋਪੋਕੇ, ਅਣਖਾ ਸਿੰਘ ਜੀ ਦਾਤੇ ਵਾਲ, ਪੰਡਿਤ ਅਮਰ ਸਿੰਘ ਭੈਣੀ ਸਾਹਿਬ, ਸੰਤ ਮੰਗਲ ਸਿੰਘ ਜੀ ਫੜ੍ਹੀ ਚੱਕ, ਹਰਨਾਮ ਸਿੰਘ ਜੀ ਰਾਗੀ ਚਵਿੰਡਾ

ਪੰਡਿਤ ਬਸੰਤ ਸਿੰਘ ਜੀ ਪਧਾਣਾ, ਮੁਨਸ਼ਾ ਸਿੰਘ ਜੀ (ਠਟਾ), ਗੁਰਬਖਸ਼ ਸਿੰਘ ਜੀ ਅਰੂਪ, ਸੁਦਾਗਰ ਸਿੰਘ ਜੀ ਕਿਆਮਪੁਰ, ਮਨਸਾ ਸਿੰਘ ਜੀ ਕੌਮੀ ਭਰਥਲਾ ਦੇ ਬਣੇ। ਕੁਝ ਚਿਰ ਪੰਡਿਤ ਅਮਰ ਸਿੰਘ ਜੀ ਭੀ ਬੱਚੇ ਪੜ੍ਹਾਏ। ਇਹ ਵਿਦਿਆਲਾ ੫—੬ ਸਾਲ ਹੀ ਚਲਿਆ।

ਕਰਤਾਰ ਸਿੰਘ (ਫਲਾਸਫਰ) ਅੰਨ੍ਹਾ, ਸਾਲ ਡੇਢ ਹੀ ਨਾਮਧਾਰੀਆਂ 'ਚ ਰਿਹਾ। ਫੇਰ ਅਕਾਲ ਤਖਤ ਜਾ ਅਕਾਲੀਆਂ ਤੋਂ ਮਾਫੀ ਮੰਗੀ। ਪਰ ਟੱਕਰਦਾਰ ਹੋਣ ਕਰ ਫੇਰ ਹੋਰ ਆਮਦਨ ਦੇ ਕਿਸਬਾਂ ਵਲ ਉਲਾਦ ਲਾ ਕਿਤੇ ਦਾ ਕਿਤੇ ਗਿਆ, ਤੇ ਇਹ ਸ੍ਰਿਸ਼ਟੀ ਸੁਧਾਰਕ ਸੇਵਕ ਜਥਾ ਭੀ ਨਾਮਧਾਰੀ ਦਰਬਾਰ ਦੇ ਬਣਨ ਨਾਲ ਰਹਿ ਗਿਆ ਸੀ। ਸਤਿਜੁਗ ਭੀ ਕਦੀ ਚਲਦਾ, ਕਦੀ ਤਨਖਾਹ ਖੁਣੋ ਨਿਰੰਕਾਰ ਸਿੰਘ ਜਿਹੇ ਬੰਦੇ ਹਟ ਜਾਂਦੇ। ਸਤਿਗੁਰੂ ਜੀ ਦੀ ਦਿਤੀ ਮਦਦ ਕਰ ਕੁਝ ਚਿਰ ਇਹ ਕੰਮ ਚਲੇ ਪਰ ਪੰਥ 'ਚੋਂ ਮਦਦ ਉਗਰਾਹੀ ਨਾ ਮਿਲਦੀ ਕਰ ਰਹਿ ਗਏ।

ਸਤਿਗੁਰੂ ਜੀ, ਆਮ ਰੁਚੀ ਧਾਰਮਕ, ਭਜਨ-ਬਾਣੀ ਤੇ ਪਾਠਾਂ ਮੇਲੇ ਠਾਠਾਂ ਦੀ ਤੇ ਨਾਮਧਾਰੀ ਪ੍ਰਚਾਰ ਦੀ ਰੱਖਦੇ ਸੀ ਤੇ ਜ਼ੁੰਮੇਵਾਰੀ ਸਾਰੀ ਹੋਰ ਤੋਂ ਨਿਭਦੀ ਨਾ ਸੀ ਸਾਰੀ ਤੇ ਪੂਰੀ।

ਕਈਆਂ ਦਾ ਦਿਲੀ ਰੁਝਾਨ ਕਾਂਗ੍ਰਸ ਨਾਲ ਤੇ ਕਮਿਊਨਿਟਾਂ ਨਾਲ ਰਲ ਦੇਸ-ਸੇਵਾ ਦਾ ਹੋ ਗਿਆ ਸੀ। ਸੋਹਣ ਸਿੰਘ ਭਕਨਾ, ਮਨਸਾ ਸਿੰਘ ਜੀ, ਫੂਲਾ ਸਿੰਘ ਜੀ ਡਫਰਕੇ, ਊਧਮ ਸਿੰਘ ਮਖੀ, ਲਾਲ ਸਿੰਘ ਭਾਈਕੋਟ, ਸੰਤ ਮੰਗਲ ਸਿੰਘ ਜੀ, ਜੰਗ ਸਿੰਘ ਜੀ ਬਿਲਗਾ ਆਦਿ ਦਾ ਤੇ ਟਹਿਲ ਸਿੰਘ ਜੀ ਦਾ ਅਨੰਦ ਹੋਣ ਤੇ ਛੇਤੀ ਹੀ ਸੁਪਤਨੀ ਦੇ ਚੜ੍ਹ ਜਾਣ ਕਰ ਉਤਸ਼ਾਹੀ ਸੁਭਾ ਨਾ ਰਿਹਾ ਸੀ। ਨਾਮਧਾਰੀ ਪੰਥ 'ਚ ਜਥਿਆਂ ਦਾ ਫਿਰਨਾ ਤੇ ਝਲਣਾ, ਤਨ, ਮਨ, ਧਨ ਕਰ ਸੇਵਾ ਕਰਨ ਦਾ ਸ਼ੌਕ ਤੇ ਪ੍ਰਵਾਹ ਵਧ ਗਿਆ ਸੀ।

ਕਈ ਕੈਦ ਹੋ ਗਏ ਤੇ ਦੇਸ਼-ਭਗਤਾਂ ਨਾਲ ਰਲ ਨਿਰੋਲ ਨਾਮਧਾਰੀ ਨਾ ਰਹੇ ਸੀ। ਕਿਸਾਨ ਲਹਿਰ ਤੇ ਬਬਰਾਂ ਗਦਰੀਆਂ ਆਦਿ 'ਚ ਰਲ ਗਏ ਸੀ। ਕੁਝ ਚੜ੍ਹ ਭੀ ਗਏ ਸੀ। ਗੁਰਬਖਸ਼ ਸਿੰਘ ਜੱਟ ਆਦਿ ਨਾਮਧਾਰੀ ਪੰਥ ਦੇ ਪ੍ਰਚਾਰ ਦਾ ਬਹੁਤ ਵਾਧਾ ਜਥੇ ਫਿਰਨ ਤੇ ਸੇਵਾ ਕਰਨ ਦੇ ਚਾਉ ਹੋਇਆ ਸੀ ਇਸ ਸਮੇਂ।

ਜਿਵੇਂ ਗੁਰੂ ਹਰੀ ਸਿੰਘ ਜੀ ਦੇ ਸਮੇਂ ਭੀ ਉਹਨਾਂ ਦੇ ਰੂਬਰੂ ਭੀ ਕਈ ਕੂਕੇ ਅਨੰਦ ਕਰਦੇ ਸੀ ਤੇ ਘਰੀਂ ਭੀ ਕਰਦੇ ਸੀ। ਤਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਭੀ ਕਿਤੇ ਕਿਤੇ ਮੇਲਿਆਂ ਤੇ ਭੀ ਅਨੰਦ ਹੁੰਦੇ ਤੇ ਘਰੀਂ ਭੀ ਸਿਖ ਕਰਦੇ। ਲੋਕ ਰਿਵਾਜ ਤੇ ਲੋਕ-ਲਾਜ 'ਚ ਪੈ ਦਾਜ ਤੇ ਪਾਜ ਕਰਦੇ ਤੇ ਔਖੇ ਭੀ ਹੁੰਦੇ। ਭਾਵੇਂ ਗੁਰ ਮਰਯਾਦਾ ਹੀ ਕਰਦੇ, ਹਵਨ ਤੇ ਵੇਦੀ ਵਿਚ। ਪਰ ਪੜਦਾ ਤੇ ਰਿਵਾਜ ਕਈ ਮੁਥਾਜੀਆਂ ਤੇ ਵਿਹਾਜੀਆਂ ਵਿਚ ਕੂਕਿਆਂ ਨੂੰ ਪਾਂਦਾ। ਖੱਦਰ ਤੇ ਬੂਰਾ ਘਟ ਗਿਆ ਤੇ ਬਦੇਸ਼ੀ ਐਸੇ ਕਾਜਾਂ ਸਮੇਂ ਪੰਥ ਵਿਚ ਆ ਵੜੀ ਜਾਣ ਸਤਿਗੁਰੂ ਜੀ ਚਾਹੁੰਦੇ ਸੀ ਕਿ ਹੁਣ ਇਸ ਪਾਸੇ ਭੀ ਪੂਰਾ ਧਿਆਨ ਦੇਵੇ ਪੰਥ, ਪਰ ਚੋਖਾ ਚਿਰ ਔਖਾਂ 'ਚ ਪੈ ਕੁਝ ਧੋਖਾ ਭੀ ਨਾਮਧਾਰੀਆਂ ਨੂੰ ਖੋਖਾ ਕਰ ਰਿਹਾ ਸੀ।

ਸਤਿਗੁਰੂ ਜੀ ਅੰਮ੍ਰਿਤਸਰ ਦੀਪਮਾਲਾ ਤੇ ਦਰਸ਼ਨ ਦਿਤੇ। ਪੰਥ ਦੇ ਮੁਖੀ ਸੱਦੇ ਤੇ ਕਿਹਾ, ਮੈਂ ਚਾਹੁੰਦਾ ਹਾਂ ਬਦੇਸ਼ੀ ਦੇ ਥਾਂ ਕੂਕੇ ਰੇਸ਼ਮੀ ਬਸਤ੍ਰ ਤਾਂ ਪਹਿਰ ਲੈਣ ਪਰ ਅੱਗੋਂ ਬਦੇਸ਼ੀ ਨਾ

ਖਰੀਦਣ ਲੋਕ ਲਾਜਾਂ ਰਿਵਾਜਾਂ,ਦਾਜਾਂ ਆਦਿ ਤੋਂ ਬਚਣ। ਭਾਵੇਂ ਮਹਾਰਾਜ ਨਿਹਾਲ ਸਿੰਘ ਜੀ ਦੇ ਅਨੰਦ, ਮੇਰੇ ਆਪਣੇ ਅਨੰਦ ਸਮੇਂ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਅਨੰਦ ਸਮੇਂ ਕੋਈ ਪਰਦਾ, ਦਾਜ ਪਾਜ ਨਹੀਂ ਹੋਇਆ। ਪਰ ਕਾਫੀ ਸਿਖ ਅਜੇ ਇਨ੍ਹਾਂ ਤੋਂ ਪੂਰੇ ਬਚੇ ਨਹੀਂ। ਜੇ ਸਾਰਾ ਪੰਥ ਅਜੇ ਨ ਏਧਰ ਹੋ ਤੁਰੇ ਤਾਂ ਕੁਝ ਸਿਖ ਤਾਂ ਨਿਤਰਨ, ਜੋ ਇਸ ਉਤਮ ਮਰਯਾਦਾ ਦੇ ਧਾਰਨੀ ਤੇ ਉਤਸ਼ਾਹੀ ਬਣਨ। ਬੱਚਿਆਂ ਦੇ ਅਨੰਦ ਕਰਾਉਣ ਤੇ ਲੋਕ-ਲਾਜ ਲਾਹੁਣ।

ਸੰਤ ਆਤਮਾ ਸਿੰਘ ਜੀ ਸਰਹਾਲੀ ਨੇ ਸਤਿਬਚਨ ਕੀਤਾ ਤੇ ਕਿਹਾ ਜਿਵੇਂ ਆਪ ਦੀ ਰਜ਼ਾ ਹੈ। ਸ੍ਰਦਾਰ ਦਇਆ ਸਿੰਘ ਤੇ ਬੁਲਾਕਾ ਸਿੰਘ ਕਕੜ ਨੇ ਸਤਿਬਚਨ ਕੀਤਾ। ਬਹੁਤ ਕਾਹਲ ਨਾਲ ਬਸਤਰ ਬਣਾਏ, ਅੰਮ੍ਰਿਤਸਰੋਂ ਹੀ ਲੈ ਖਦਰ ਸਫੇਦ ਦੇ ਸਵਾਏ। ਗੁਰਮੁਖੀ ਬਾਣੇ ਦੇ ਬਚਿਆਂ ਬਚੀਆਂ ਦੇ।

ਹਵਨ ਕਰ ਵੇਦੀ 'ਚ ਦੋਹਾਂ ਜੋੜਿਆਂ ਦੇ ਹੱਥ ਧੁਆ ਅੰਮ੍ਰਿਤ ਛਕਾ ਗੰਢ-ਚਿਤਾਵੇ ਕਰ, ਨੰਗੇ ਮੁਖ ਚੰਗੇ ਸੁਆਦ 'ਚ ਤੇ ਪੂਰੀ ਮਰਜਾਦਾ 'ਚ ਅਨੰਦ ਹੋਏ ਲਾਵਾਂ ਦੇ ਉਚਾਰ ਨਾਲ।

ਸਤਿਗੁਰੂ ਜੀ ਦੇ ਤੇ ਸਾਧ ਸੰਗਤ ਦੇ ਹਜ਼ੂਰ ਨਿਰੰਜਨ ਸਿੰਘ ਤੇ ਚੰਨਣ ਸਿੰਘ ਲੜਕਿਆਂ ਸੰਤ ਆਤਮਾ ਸਿੰਘ ਜੀ ਦਿਆਂ, ਸ੍ਰਦਾਰ ਦਇਆ ਸਿੰਘ ਜੀ ਦੀ ਧੀ ਬੀਬੀ ਹਰਬੰਤ ਕੌਰ ਦਾ ਵਡੇ ਨਿਰੰਜਨ ਸਿੰਘ ਨਾਲ ਤੇ ਬੁਲਾਕਾ ਸਿੰਘ ਦੀ ਧੀ ਗੁਰਬਚਨ ਕੌਰ ਦਾ ਨਿਕੇ ਚੰਨਣ ਸਿੰਘ ਨਾਲ ਅਨੰਦ ਹੋਇਆ। ਗੁਰਬਚਨ ਕੌਰ ਤੇ ਚੜ੍ਹ ਗਈ ਹੋਈ ਹੈ ਤੇ ਬਾਕੀ ਸਭ ਜੀਆਂ ਦੇ ਪ੍ਵਾਰ ਹੁਣ ਅਮਰਾਸਰ ਨਿਕੇ ਸ੍ਰੀ ਜੀਵਨ ਨਗਰ ਨੇੜੇ ਵਸਦੇ ਹਨ। ਇਹ ਆਤਮਾ ਸਿੰਘ ਜੀ ਉਸ ਉੱਚੇ ਸੁੱਚੇ ਪ੍ਵਾਰ ਦੇ ਹਨ।

ਜੋ ਸਤਿਗੁਰੂ ਰਾਮ ਸਿੰਘ ਜੀ ਸਮੇਂ ਸਰਹਾਲੀ ਜ਼ਿਲਾ ਅੰਮ੍ਰਿਤਸਰ 'ਚ ਸ੍ਰ: ਸ਼ਾਮ ਸਿੰਘ ਜੀ ਬੜੇ ਬਖਤਾਵਰ ਸੀ। ਮਾਸ ਸ਼ਰਾਬ ਖਾਂਦੇ ਤੇ ਜ਼ਮੀਨਾਂ ਖਰੀਦਦੇ, ਸੂਮ ਤੇ ਨਿਰਦਈ ਸੀ। ਪਰ ਸਤਿਗੁਰੂ ਤੋਂ ਭਜਨ ਲੈਂਦਿਆਂ, ਗੁਰਮਤ ਗ੍ਰਹਿਣ ਕਰਦਿਆਂ ਇਨ੍ਹਾਂ ਨੇ ਲਹਿਣਿਆਂ ਦੀਆਂ ਵਹੀਆਂ ਖੂਹ 'ਚ ਸੁਟ ਦਿਤੀਆਂ ਤੇ ਗਹਿਣੇ ਲਈਆਂ ਜ਼ਮੀਨਾਂ ਮੁਫਤ ਛਡ ਦਿਤੀਆਂ ਸੀ। ਸ਼ਾਮ ਸਿੰਘ ਜੀ ਦੇ ਦੋ ਟੱਬਰ ਸੀ। ਇਕ ਵਿਚੋਂ ਸੰਤ ਜਿਊਣ ਸਿੰਘ ਤੇ ਦਇਆ ਸਿੰਘ ਸੀ। ਦੂਜੇ 'ਚੋਂ ਇੰਦਾ ਸਿੰਘ, ਕ੍ਰਿਸ਼ਨ ਸਿੰਘ, ਮੀਹਾਂ ਸਿੰਘ ਸੀ। ਇਹ ਆਤਮਾ ਸਿੰਘ ਜੀ ਕਿਸ਼ਨ ਸਿੰਘ ਦੇ ਪੁਤ੍ਰ ਹਨ। ਸੰਤ ਜਿਊਣ ਸਿੰਘ ਜੀ ਦੇ ਪੁਤ੍ਰ ਖੜਗ ਸਿੰਘ, ਜਗਤ ਸਿੰਘ, ਸੁਰਜਨ ਸਿੰਘ ਹੁਣ ੧੭ ਐਚ ਬੀਕਾਨੇਰ 'ਚ ਗੰਗਾ ਨਗਰੋਂ ਪਰ੍ਹੇ ਰਹਿੰਦੇ ਹਨ।

ਸ੍ਰ: ਸ਼ਾਮ ਸਿੰਘ ਜੀ, ਸੰਤ ਜਿਊਣ ਸਿੰਘ ਤੇ ਮੀਹਾਂ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ ਜਾ ਭੀ ਦਰਸ਼ਨ ਕੀਤੇ ਤੇ ਸਾਧ ਸੰਗਤ ਜੋਗ ਹੁਕਮਨਾਮੇ ਭੀ ਲਿਆਂਦੇ ਸੀ। ਉਹ ਇਤਿਹਾਸ ਲੰਮਾ ਹੈ। ਇਸ ਲਈ ਮੈਂ ਉਹ ਏਥੇ ਨਹੀਂ ਲਿਖਦਾ। ਸੰਤ ਜਿਊਣ ਸਿੰਘ ਜੀ, ਮੀਹਾਂ ਸਿੰਘ ਜੀ ਨੂੰ ਨਾਮਧਾਰੀ ਸਾਧ ਸੰਗਤ ਬਹੁਤ ਚੰਗਾ ਜਾਣਦੀ ਹੈ। ਨਾਮਧਾਰੀ ਇਤਿਹਾਸ ਵਿਚ ਇਨ੍ਹਾਂ ਦੇ ਬਹੁਤ ਬਚਨ ਆਉਂਦੇ ਹਨ। ਤੇ ਹੁਕਮਨਾਮਿਆਂ ਵਿਚ ਭੀ।

ਮੀਹਾਂ ਸਿੰਘ ਜੀ ਬਦੇਸ਼ ਸਤਿਗੁਰੂ ਜੀ ਦਾ ਦਰਸ਼ਨ ਕਰਨ ਗਏ ਫੜੇ ਗਏ, ਕੈਦ ਹੋਏ,

ਪੱਥਰ ਕੁਟਦਿਆਂ ਇਨ੍ਹਾਂ ਜੇਲ੍ਹ ਦੇ ਦਰੋਗੇ ਤੋਂ ਕੇਸਾਂ ਜੋਗ ਕੰਘਾ ਮੰਗਿਆ। ਦਰੋਗੇ ਕਿਹਾ, ਤੂੰ ਕੇਸ ਹੀ ਕਟਾ ਛਡ, ਤਾਂ ਮੀਹਾਂ ਸਿੰਘ ਜੀ ਦਰੋਗੇ ਨੂੰ ਪੱਥਰ ਮਾਰਿਆ ਤੇ ਉਹ ਬਚ ਕੇ ਦੌੜ ਗਿਆ, ਉਪਰਲੇ ਹਾਕਮ ਨੂੰ ਨਾਲ ਲੈ ਆਇਆ। ਮੀਹਾਂ ਸਿੰਘ ਜੀ ਫੇਰ ਪੱਥਰ ਗਾਲ ਕਢ ਉਸ ਵਲ ਚਲਾਇਆ। ਤਾਂ ਉਸ ਉਪਰਲੇ ਆਏ ਅੰਗਰੇਜ਼ ਹਾਕਮ ਕਿਹਾ, ਤੂੰ ਗੱਲ ਤੇ ਦਸ, ਤਾਂ ਮੀਹਾਂ ਸਿੰਘ ਵੇਦਨ ਦੱਸੀ। ਉਹ ਦਰੋਗੇ ਨੂੰ ਗੁਸੇ ਹੋਇਆ ਤੇ ਹੋਰ ਸਿਖ ਕੈਦੀਆਂ ਸਮੇਤ ਮੀਹਾਂ ਸਿੰਘ ਜੀ ਦਾ ਕੇਸਾਂ ਜੋਗ ਦਹੀਂ ਇਸ਼ਨਾਨ ਜੋਗ ਲਾ ਗਿਆ ਤੇ ਸਭ ਨੂੰ ਕੰਘੇ ਦਿਵਾ ਗਿਆ। ਦਰੋਗੇ ਨੂੰ ਕਹਿ ਗਿਆ ਇਹ ਸਚੇ ਤੇ ਸੂਰਮੇ ਲੋਕ ਹਨ ਇਹਨਾਂ ਨੂੰ ਰੋਕ ਟੋਕ ਘਟ ਕਰਨੀ।

ਸਤਿਗੁਰੂ ਰਾਮ ਸਿੰਘ ਜੀ ਇਸ ਮੀਹਾਂ ਸਿੰਘ ਨੂੰ ਗੋਦ ਲੈ ਬਦੇਸ਼ ਬਚਨ ਕੀਤਾ ਸੀ। ਤੇਥੋਂ ਚੋਰੀ ਯਾਰੀ ਨਹੀਂ ਛੁਟੀ ਹੁਣ ਭੀ। ਪਰ ਪਿਛਲੇ ਜਨਮ ਅਸੁਮੇਧ ਜਗ ਕਰਨ ਕਰ ਤੈਨੂੰ ਸਾਡਾ ਦਰਸਨ ਮੇਲਾ ਪ੍ਰਾਪਤ ਹੋਇਆ ਹੈ। ਇਹ ਮੀਹਾਂ ਸਿੰਘ ਜੀ ਆਪਣੇ ਜ਼ਿਲਿਉਂ ਘੋੜੀਆਂ ਚੁਰਾ ਮਿੰਟਗੁਮਰੀ ਵਲੋਂ ਗਊਆਂ ਵਟਾ ਲਿਆ ਗਰੀਬਾਂ ਨੂੰ ਦੇਂਦੇ ਹੁੰਦੇ ਸੀ।

ਸੰਤ ਆਤਮਾ ਸਿੰਘ ਜੀ ਮਿੰਟਗੁਮਰੀ ਦੇ ਜ਼ਿਲੇ 'ਚ ਸੂਰ ਦਾਤਾਰ ਸਿੰਘ ਤੋਂ ਮੁਰੱਬੇ ਠੇਕੇ ਤੇ ਲੈ ਜੋ ਉਸ ਨੇ ਸਰਕਾਰੋਂ ਅਬਾਦ ਕਰਨ ਲਈ ਲਏ ਸੀ। ਇਨ੍ਹਾਂ ਤੇ ਸ੍ਰ: ਪਰਤਾਪ ਸਿੰਘ, ਸ੍ਰ: ਗਨੇਸ਼ਾ ਸਿੰਘ ਆਲੋਂਮਾਰ ਜ਼ਿਲਾ ਸਿਆਲਕੋਟ ਦੇ ਪੁਤ੍ਰ ਨਾਲ ਰਲ ਕੁਝ ਵਾਧਾ ਦੇ, ਲਏ ਸੀ ਠੇਕੇ ਤੇ। ਉਸ ਪਰਤਾਪ ਸਿੰਘ ਜੀ ਦਾ ਸਪੁਤ੍ਰ ਸ੍ਰ: ਰਛਪਾਲ ਸਿੰਘ ਹੁਣ ਸਰਸੇ ਰਹਿੰਦਾ ਹੈ। ਇਸ ਪਰਤਾਪ ਸਿੰਘ ਜੀ ਨੇ ਬੜੀ ਲੰਤ, ਥੁੜ ਸਮੇਂ, ਭੈਣੀ ਸਾਹਿਬ ਦੇ ਲੰਗਰ ਜੋਗ ਸਤਿਗੁਰੂ ਪਰਤਾਪ ਸਿੰਘ ਜੀ ਨੂੰ ੧੦੦੦੦ (ਦਸ ਹਜ਼ਾਰ) ਦਸਵੰਦ ਦਾ, ਉਨ੍ਹਾਂ ਮੁਰੱਬਿਆਂ ਵਿਚੋਂ ਬਚੇ ਲੱਖ 'ਚੋਂ ਮੱਥਾ ਟੇਕਿਆ ਸੀ। ਸਤਿਗੁਰੂ ਪਰਤਾਪ ਸਿੰਘ ਜੀ ਕਈ ਵਾਰ ਬਚਨ ਕੀਤਾ ਕਰਦੇ ਸੀ। ਪਹਿਲੀ ਵਾਰ ਦੁਧ ਦੇ ਵਾਧੇ ਵਾਂਗੂ ਜਾਗ ਇਨ੍ਹਾਂ ਸੁਦਾਰਾਂ ਵਲੋਂ ਹੀ ਲਗੀ ਸੀ। ਨਹੀਂ ਤੇ ਕਈ ਵਾਰ ਮੇਰੇ ਵੇਖਣ ਵਿਚ ਭੀ ਤੋਟ ਆਉਂਦੀ ਰਹੀ ਹੈ, ਪਦਾਰਥ ਦੀ ਲੰਗਰ ਨੂੰ। ਸੰਤ ਆਤਮਾ ਸਿੰਘ ਜੀ ਬੜੇ ਇਤਬਾਰ ਵਾਲੇ ਹੋਣ ਕਰ ਇਸ ਅਮਰਾਸਰ ਸੇਠਾਂ ਫਿਲੌਕੇ ਜ਼ਿਲਾ ਗੁਜਰਾਂਵਾਲੀਆਂ ਦੀ ਜ਼ਮੀਨ ਦੇ ਰਛਪਾਲ ਸਿੰਘ ਜੀ ਦੇ ਬਲੇ ਮੁਖਤਾਰ ਰਹੇ ਹਨ ਤੇ ਹੁਣ ਚੜ੍ਹ ਗਏ ਹੋਏ ਹਨ।

ਮੈਂ ਇਹ ਉੱਚੇ ਜੀਵਨ ਵਾਲੇ ਸਾਧੂਆਂ ਦੇ ਬਚਨ "ਪ੍ਰਭ ਕੀ ਸੇਵਾ ਜਨ ਕੀ ਸੋਭਾ॥" ਗੁਰਵਾਕ ਨੂੰ ਮੁਖ ਰਖ ਤੇ ਸਾਧ ਸੰਗਤ ਦੇ ਲਾਭ ਲਈ ਲਿਖੇ ਹਨ। ਅਗੇ ਹੋਰ ਏਸੇ ਤਰ੍ਹਾਂ ਦੇ ਬਚਨ ਸਾਧਾਂ ਦੇ, ਇਸੇ ਅਰਥ ਲਿਖਦਾ ਹਾਂ। ਜੋ ਸਾਧ ਸੰਗਤ ਵਿਚੋਂ ਪ੍ਰਾਪਤ ਹੋਏ ਹਨ।

ਸਤਿਗੁਰੂ ਜੀ ਇਨ੍ਹਾਂ ਅਨੰਦਾਂ ਵਾਲਿਆਂ ਦੇ ਮਾਪਿਆਂ ਨੂੰ ਕਿਹਾ, ਤੁਸਾਂ ਕੋਈ ਮੁਕਲਾਵੇ ਸਮੇਂ ਭੀ ਲੋਕ-ਲਾਜ ਤੇ ਲੋਕ-ਰੀਤ ਨਹੀਂ ਕਰਨੀ। ਬੁਲਾਕਾ ਸਿੰਘ ਜੀ ਨੇ ਸੰਤ ਆਤਮਾ ਸਿੰਘ ਜੀ ਨੂੰ ਕਿਹਾ, ਤੁਸਾਂ ਮੇਰੇ ਵਲ ਕੁੜਮ ਬਣ ਕੇ ਨਹੀਂ ਆਉਣਾ। ਅਗਲੇ ਸਾਲ ਸੌਣ 'ਚ ਸੰਤ ਜੀ ਸਾਦੇ ਬਸਤ੍ਰਾਂ ਵਿਚ ਹੀ ਮੁਕਲਾਵਾ ਲੈਣ ਗਏ ਤਾਂ ਬੁਲਾਕਾ ਸਿੰਘ ਕੜਾਹ ਪ੍ਰਸ਼ਾਦ ਬਣਾਇਆ ਤਾਂ ਸੰਤ ਆਤਮਾ ਸਿੰਘ ਜੀ ਕਿਹਾ, ਮੈਂ ਤੇਰੀ ਤੇ ਸਤਿਗੁਰੂ ਜੀ ਦੀ ਮਤ, ਸਲਾਹ ਮੰਨੀ ਹੈ ਤੇ ਤੂੰ ਇਹ ਕੜਾਹ ਪ੍ਰਸ਼ਾਦ ਬਣਾ ਉਚੇਚ ਕਰ ਆਪਣੇ ਬਚਨੋ ਫਿਰ ਗਿਆ ਹੈਂ। ਤੂੰ ਮੈਨੂੰ ਦਾਲਾ ਪ੍ਰਸਾਦਾ ਹੀ ਦੇਣਾ ਸੀ। ਬੁਲਾਕਾ ਸਿੰਘ ਮੰਨਿਆ ਇਹ ਮੇਰੀ ਭੁਲ ਹੈ।

ਇਸ ਮੇਲੇ ਦੀਪਮਾਲਾ ਦੇ ਭੋਗ ਬਾਦ ਇਕ ਸਿਖ ਨੂੰ ਕਿਸੇ ਕਸੂਰੋਂ ਸਤਿਗੁਰੂ ਜੀ ਸਾਧ ਸੰਗਤ 'ਚੋਂ ਨਿਕਲ ਜਾਣ ਦਾ ਹੁਕਮ ਦਿਤਾ। ਉਸ ਅਰਜ਼ ਕੀਤੀ, ਸਚੇ ਪਾਤਸ਼ਾਹ,ਮੈਨੂੰ ਪੁਰਜਾ ਪੁਰਜਾ ਕਰ ਦਿਉ, ਪਰ ਸਾਧ ਸੰਗਤ 'ਚੋਂ ਨ ਕਢੋ। ਸਤਿਗੁਰੂ ਜੀ ਤੇਜ਼ ਹੋ ਕਿਹਾ, ਅਕਾ ਨ ਪਰ੍ਹੇ ਹੋ ਜਾ। ਉਹ ਅਗੋਂ ਉਠ ਖੜ੍ਹੇ ਹੋ ਰੋਣ ਲਗ ਪਿਆ ਤੇ ਕਵ੍ਹੇ, ਮੈਂ ਕਿਥੇ ਜਾਵਾਂ ਸਚਿਆ ਪਾਤਸਾਹ! ਮੈਨੂੰ ਤੇਰੇ ਬਿਨਾਂ ਤੇ ਤੇਰੀ ਸਾਧ ਸੰਗਤ ਬਿਨਾਂ ਹੋਰ ਥਾਂ ਹੀ ਨਹੀਂ ਲਭਦਾ। ਉਹ ਉਚੀ ਉਚੀ ਇਸ ਤਰ੍ਹਾਂ ਦੇ ਕੀਰਨੇ ਪਾ ਰੋਂਦਾ ਸੁਣ ਇਕ ਦੋ ਮਸਤਾਨੇ ਭੀ ਰੋਣ ਲਗ ਪਏ। ਉਹ ਸਿਖ ਕਵ੍ਹੇ,ਸਚੇ ਪਾਤਸਾਹ ਜੀਆਂ ਤੋਂ ਭੁਲਾਂ ਅਵਗਣ ਤੇ ਹੋ ਹੀ ਜਾਂਦੇ ਹਨ। ਤੇਰੇ ਬਿਨਾਂ ਤੇ ਤੇਰੀ ਸਾਧ ਸੰਗਤ ਬਿਨਾਂ ਮੈਂ ਕਿਥੇ ਜਾਵਾਂ। ਇਹ ਸੁਣ ਸਤਿਗੁਰੂ ਜੀ ਕਿਹਾ, ਉਸ ਨੂੰ ਕਵ੍ਹੋ, ਰੋਵੇ ਨ, ਉਸ ਨੂੰ ਬਖਸ਼ਿਆ। ਮੈਥੋਂ ਉਸ ਦਾ ਰੋਣਾ ਨਹੀਂ ਸਹਾਰੀਦਾ। ਸਾਧ ਸੰਗਤ ਬਿਨਾਂ ਜੋ ਰਹਿ ਨਹੀਂ ਸਕਦਾ, ਉਸ ਨੂੰ ਮੈਂ ਭੀ ਕੁਝ ਕਹਿ ਨਹੀਂ ਸਕਦਾ। ਉਸ ਦਾ ਕਹਿਣਾ ਠੀਕ ਹੈ। ਭੁਲਾਂ ਅਵਗੁਣ ਤੇ ਹੋ ਹੀ ਜਾਂਦੇ ਹਨ।

ਏਕ ਸਮੇਂ ਸੋਹਣ ਸਿੰਘ ਖਤਰਾਵਾਂ ਦੇ ਤੋਂ ਕੋਈ ਦੋਸ਼ ਹੋ ਗਿਆ ਤੇ ਸਤਿਗੁਰੂ ਜੀ ਉਸ ਨੂੰ ਸਾਧ ਸੰਗਤ 'ਚੋਂ ਨਿਕਲ ਜਾਣ ਦਾ ਹੁਕਮ ਦਿਤਾ। ਉਹ ਸੁਣਦਾ ਹੀ ਬੜੇ ਦਰਦ ਭਰੇ ਬੋਲੇ 'ਚ ਰੋਣ ਲਗ ਪਿਆ ਤੇ ਕਵ੍ਹੇ ਹੋਰ ਜੋ ਆਪ ਦੀ ਰਜ਼ਾ ਹੈ ਮੈਨੂੰ ਸਜ਼ਾ ਦੇ ਲਵੋ ਪਰ ਇਹ ਸਾਧ ਸੰਗਤ ਦਾ ਵਿਛੋੜਾ ਨਾ ਦੇਵੋ। ਇਹ ਸਾਧ ਸੰਗਤ ਦਾ ਵਿਛੋੜਾ ਬਿਲਿਆਂ ਸਤਿਗੁਰੂ ਜੀ ਨੂੰ ਪਾ ਦਿਤਾ ਸੀ, ਜਿਸ ਤੋਂ ਸੋ ਭੀ ਬਹੁਤ ਦੁਖ ਮੰਨਦੇ ਲਿਖਦੇ ਰਹੇ ਹਨ। ਸਤਿਗੁਰੂ ਜੀ ਦੀਵਾਨ 'ਚੋਂ ਉਠ ਭੈਣੀ ਸਾਹਿਬ ਨੂੰ ਟੁਰੇ ਤੇ ਸੋਹਣ ਸਿੰਘ ਰੋਂਦਾ ਰਿਹਾ। ਮੇਵਾ ਸਿੰਘ ਜੀ ਮਸਤ (ਨੁਸ਼ਹਿਰੇ ਵਾਲੇ) ਕਿਰਪਾ ਸਿੰਘ ਸਤਿਗੁਰੂ ਜੀ ਦੇ ਲਾਂਗਰੀ ਦੇ ਪਿਤਾ ਨੇ ਅਗੋਂ ਹੋ ਮਿਲ ਉਚੀਆਂ ਬਾਹਵਾਂ ਕਰ ਰੋ ਕਿਹਾ,ਗੁਰੂ ਸਿਖਾਂ ਨੂੰ ਤਨਖਾਹਾਂ ਤੇ ਲਾਂਦੇ ਰਹੇ ਹਨ, ਇਹ ਸੰਗਤ 'ਚੋਂ ਨਿਕਲ ਜਾਣ ਦਾ ਕਾਨੂੰਨ ਕਿਥੋਂ ਕਢਿਆ ਜੇ। ਪਲ ਭਰ ਸਤਿਗੁਰੂ ਜੀ ਮਸਤ ਜੀ ਅਗੇ ਕੁਝ ਨਾ ਬੋਲੇ ਤੇ ਉਹ ਅਗੋਂ ਨਾ ਹਟਿਆ ਤਾਂ ਸਤਿਗੁਰੂ ਜੀ, ਹੱਛਾ ਸੰਤ ਜੀ ਉਸ ਨੂੰ ਬਖਸ਼ਿਆ ਕਹਿ ਅਗੇ ਚਲੇ ਗਏ, ਤੇ ਸੋਹਣ ਸਿੰਘ ਰੋਂਦਾ ਚੁਪ ਕਰ ਗਿਆ ਤਾਂ ਸਾਧਸੰਗਤ ਜਾਣਿਆਂ ਸਤਿਗੁਰੂ ਮਸਤਾਂ ਦੇ ਬੋਲ ਨੂੰ ਗੋਬਿੰਦ ਦਾ ਬੋਲਾ ਜਾਣਦੇ ਹਨ।

ਇੰਦਰ ਸਿੰਘ ਵਰਨਾਂ ਦੇ ਤੋਂ ਕਸੂਰ ਹੋਇਆ ਸੀ ਤੇ ਸਤਿਗੁਰੂ ਜੀ ਸਾਧ ਸੰਗਤ ਤੋਂ ਦੂਰ ਰਹਿਣ ਦਾ ਹੁਕਮ ਦਿੱਤਾ ਹੋਇਆ ਸੀ। ਇੰਦਰ ਸਿੰਘ ਤੇ ਮੰਨਾ ਸਿੰਘ ਮਕੀ ਦਾ ਰਲ ਭੈਣੀ ਸਾਹਿਬ ਮੇਲੇ ਤੇ ਆਏ ਤੇ ਅਕਾਲ ਬੁੰਗੇ ਕੋਲ ਆ ਇੰਦਰ ਸਿੰਘ ਮੰਨਾ ਸਿੰਘ ਨੂੰ ਇਹ ਕਹਿ 'ਕਿ ਮੈਂ ਦੀਵਾਨ ਢੋਲਕ ਦਾ ਸੁਣ ਤੇ ਸੰਗਤ ਦਾ ਦਰਸ਼ਨ ਦੂਰੋਂ ਕਰ ਲਵਾਂਗਾ। ਪੇਟ ਲੰਗਰੋਂ ਭਰ ਲਵਾਂਗਾ, ਤੁਸੀਂ ਜਾਉ ਸਤਿਗੁਰੂ ਜੀ ਨੂੰ ਮੱਥਾ ਟੇਕੋ' ਨਿਖੜ ਗਿਆ। ਮੰਨਾ ਸਿੰਘ ਨੂੰ ਪਤਾ ਸੀ ਕਿ ਇੰਦਰ ਸਿੰਘ ਨੂੰ ਸੰਗਤੋਂ ਪਰ੍ਹੇ ਰਹਿਣ ਦਾ ਹੁਕਮ ਹੈ ਸਤਿਗੁਰੂ ਜੀ ਵਲੋਂ। ਮੰਨਾ ਸਿੰਘ ਦੀਵਾਨ 'ਚ ਆ ਮੱਥਾ ਟੇਕ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਇੰਦਰ ਸਿੰਘ ਨੂੰ ਬਖਸ਼ੋ। ਸਤਿਗੁਰੂ ਜੀ ਕਿਹਾ, ਉਹ ਉਲਾਂਭੇ ਦਿਵਾਨ ਵਾਲਾ ਲਾਂਭੇ ਹੀ ਰਹੇ ਤਾਂ ਚੰਗਾ ਹੈ, ਤੂੰ ਚੁਪ ਕਰਕੇ ਸੰਗਤ ਵਿਚ ਬੈਠ। ਮੰਨਾ ਸਿੰਘ ਥੋੜਾ ਚਿਰ ਬੈਠ ਫੇਰ ਆ ਅਰਜ਼ ਕੀਤੀ, ਮੈਨੂੰ ਰਾਮ ਸਿੰਘ ਨਹੀਂ ਬਹਿਣ ਦੇਂਦਾ, ਕਹਿੰਦਾ ਹੈ ਤੂੰ ਇੰਦਰ ਸਿੰਘ ਨੂੰ ਬਖਸ਼ਾ। ਸਤਿਗੁਰੂ ਜੀ ਤੇਜ਼ ਹੋ ਕਿਹਾ, ਰਾਮ ਸਿੰਘ ਮੈਨੂੰ ਨਹੀਂ ਪ੍ਰੇਰ ਸਕਦਾ, ਤੈਨੂੰ ਆਖਦੇ ਪਰ੍ਹੇ ਹੋ ਸੰਗਤ ਵਿਚ ਬੈਠ। ਮੰਨਾ ਸਿੰਘ ਆਪਣੇ ਗਲ 'ਚ ਪੱਲਾ ਪਾ ਕੇ ਕਿਹਾ, ਗੁਰੂ ਰਾਮ ਸਿੰਘ ਦਾ ਵਾਸਤਾ ਜੇ ਇੰਦਰ ਸਿੰਘ ਨੂੰ ਬਖਸ਼ੋ। ਸਤਿਗੁਰੂ ਜੀ ਤੇਜ਼ ਹੋ ਕਿਹਾ, ਤੂੰ ਭੀ ਸੰਗਤ 'ਚੋਂ ਨਿਕਲ ਜਾਹ

ਏਡਾ ਇੰਦਰ ਸਿੰਘ ਦਾ ਹਿਤੀ ਤੇ ਰਾਮ ਸਿੰਘ ਦਾ ਭੇਤੀ, ਮੰਨਾ ਸਿੰਘ ਸੰਗਤ 'ਚੋਂ ਰੋਂਦਾ ਜਾ ਰਿਹਾ ਸੀ ਅਗੋਂ ਸੰਤ ਆਲਾ ਸਿੰਘ ਜੀ ਮਿਲੇ ਉਹਨਾਂ ਰੋਣ ਦਾ ਕਾਰਨ ਪੁਛਿਆ ਤਾਂ ਮੰਨਾ ਸਿੰਘ ਖੜੋਤਾ ਤੇ ਨਾ,ਪਰ ਕਿਹਾ ਸਤਿਗੁਰੂ ਜੀ ਅਗੇ ਅਰਜ਼ ਕਰੋ ਮੈਂ ਤੇ ਆਪ ਬਚਨ ਮੰਨ ਸੰਗਤ 'ਚੋਂ ਨਿਕਲ ਚਲਿਆ ਹਾਂ ਪਰ ਇੰਦਰ ਸਿੰਘ ਨੂੰ ਤੇ ਹੁਣ ਸਾਧ ਸੰਗਤ ਵਿਚ ਵੜਨ ਦੀ ਆਗਿਆ ਦੇਵੇ। ਸੰਤ ਆਲਾ ਸਿੰਘ ਜੀ ਦੀਵਾਨ ਵਿਚ ਆ ਕੇ ਸਤਿਗੁਰੂ ਜੀ ਅਗੇ ਅਰਜ਼ ਕੀਤੀ ਮੰਨਾ ਸਿੰਘ ਰੋਂਦੇ ਜਾਂਦੇ ਅਰਜ਼ ਕੀਤੀ ਹੈ ਹੁਣ ਇੰਦਰ ਸਿੰਘ ਨੂੰ ਤੇ ਬਖਸ਼ੋ। ਮੈਂ ਤੇ ਆਪ ਦਾ ਬਚਨ ਮੰਨ ਸਾਧ ਸੰਗਤ 'ਚੋਂ ਨਿਕਲ ਚਲਿਆ ਹਾਂ। ਸਤਿਗੁਰੂ ਜੀ ਤੁਰਤ ਦ੍ਰਵੇ ਤੇ ਹੁਕਮ ਦੇ ਸਿਖ ਭਜਾਇਆ ਕਿ ਮੰਨਾ ਸਿੰਘ ਨੂੰ ਮੋੜ ਲਿਆਉ ਤੇ ਉਸ ਨੂੰ ਕਹੋ ਇੰਦਰ ਸਿੰਘ ਨੂੰ ਬਖਸ਼ਿਆ ਉਸ ਨੂੰ ਸੰਗਤ ਵਿਚ ਲੈ ਆਵੇ।

ਸਤਿਗੁਰੂ ਜੀ ਸਬਦ ਹੁੰਦਾ ਰੋਕ ਬਚਨ ਕੀਤਾ, ਅਜਿਹੇ ਵਿਰਲੇ ਸਿਖ ਹੁੰਦੇ ਹਨ ਜੋ ਆਪ ਏਤਨੀ ਸਟ ਸਹਿ ਫੇਰ ਵੀ ਸਿਖ ਨੂੰ ਸੰਗਤ ਨਾਲ ਮੇਲਣ ਦਾ ਮਤਾ ਰਤਾ ਨਹੀਂ ਬਦਲਦੇ,ਸਗੋਂ ਅਰਜ਼ ਹੀ ਕਰਦੇ ਹਨ ਕਿ ਉਹ ਬਖਸ਼ਿਆ ਜਾਵੇ।

ਇਕ ਸਮੇਂ ਸਤਿਗੁਰੂ ਜੀ ਮਿੰਟਗੁਮਰੀ ਵਲੋਂ ਦੌਰਾ ਕਰਦੇ ਆਏ ਢੱਟਾਂ, ਇਕ ਸਿਖ ਦੇ ਚੁਬਾਰੇ 'ਚ ਬਰਾਜੇ ਸੀ। ਇਕ ਮੁਸਲਮਾਨ ਬੜੀ ਸੋਹਣੀ ਘੋੜੀ ਪਰ੍ਹੇ ਰੁਖ ਨਾਲ ਬੰਨ੍ਹ ਹੱਥ ਜੋੜ ਸਿਖਾਂ ਤੋਂ ਆ ਪੁਛਿਆ, ਪੀਰ ਜੀ ਕਿਥੇ ਹਨ, ਦਰਸ਼ਨ ਕਰਨਾ ਹੈ। ਬੜੀ ਦੂਰੋਂ ਆਇਆ ਹਾਂ। ਸਿਖ ਕਿਹਾ, ਚੁਬਾਰੇ 'ਚ ਬਰਾਜੇ ਹਨ। ਤੂੰ ਅੰਦਰੋਂ ਅਰਜ਼ ਕਰ ਜੇ ਕਾਹਲ ਹੈ। ਉਸ ਕਿਹਾ, ਦੂਰੋਂ ਆਇਆ ਹਾਂ ਤੇ ਦੂਰ ਜਾਣਾ ਹੈ। ਉਹ ਜੋੜਾ ਲਾਹ ਕੇ ਗੋਡੇ ਟੇਕ ਹੱਥ ਉਠਾ ਅੱਖੀਂ ਮੀਟ ਦੁਆ ਮੰਗਣ ਲਗ ਪਿਆ। ਇਕ ਮਿੰਟ ਹੀ ਹੋਇਆ ਸਤਿਗੁਰੂ ਜੀ ਚੁਬਾਰੇ ਦੀ ਬਾਰੀ ਖੋਲ੍ਹ ਖੰਘੂਰਾ ਮਾਰਿਆ। ਤੇ ਉਸ ਅੱਖਾਂ ਖੋਲ੍ਹ ਦਰਸ਼ਨ ਕਰ ਟਿੱਕ ਲਾ ਸਜਦਾ ਕੀਤਾ। ਸਤਿਗੁਰੂ ਜੀ ਬਾਰੀ ਬੰਦ ਕਰ ਲਈ ਤੇ ਉਸ ਤਿਆਰੀ ਕਰ ਲਈ। ਸਿਖਾਂ ਕਿਹਾ, ਜਲ ਪ੍ਰਸ਼ਾਦੇ ਦੀ ਲੋੜ ਦਸੋ। ਉਸ ਕਿਹਾ, ਜੋ ਲੋੜ ਸੀ ਪੂਰੇ ਪੀਰ ਪੂਰੀ ਕਰ ਦਿਤੀ ਹੈ ਤੇ ਮੇਰੀ ਮਨਸਾ ਭਰ ਦਿਤੀ ਹੈ ਕਹਿ ਕੇ ਘੋੜੀ ਤੇ ਸਵਾਰ ਹੋ ਚਲਾ ਗਿਆ ਤਾਂ ਸਿਖਾਂ ਆਪੋ 'ਚ ਬਚਨ ਕੀਤਾ। ਅਜ ਤਾਂ "ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰ ਖੁਦਾਇ" ਵਾਲੀ ਤੁਕ ਸਾਖਿਆਤ ਵਰਤੀ ਦੇਖਣ ਵਿਚ ਆਈ ਹੈ।

ਏਕ ਸਮੇਂ ਸਤਿਗੁਰੂ ਜੀ ਕਮਾਦ ਦੇ ਵਢ ਵਿਚ ਢੋਟੀ ਤੂੰਬ ਲੈ ਮੇਲੀਆਂ ਨਾਲ ਮਿਲ ਸਬਦ ਪੜ੍ਹ ਰਹੇ ਸੀ। ਬੜਾ ਰਸ ਬਣਿਆਂ ਸੀ। ਅਮਰ ਸਿੰਘ (ਪੰਡਿਤ ਭੈਣੀ ਸਾਹਿਬ ਦਾ) ਜੋ ਅਗੇ ਭੀ ਮਸਤ ਹੋ ਜਾਂਦਾ ਸੀ ਮਸਤ ਹੋਇਆ ਕੇਸ ਖਿਲਾਰ ਬਾਹਾਂ ਉਲਾਰ ਮੁਖ ਪਸਾਰ ਸਤਿਗੁਰੂ ਜੀ ਵਲ ਆਇਆ, ਤੇ ਕਿਹੋ ਸੂ ਤੈਨੂੰ ਮੂੰਹ ਵਿਚ ਪਾ ਲਵਾਂ। ਤਾਂ ਸਤਿਗੁਰੂ ਜੀ ਚਪੇੜ ਮਾਰੀ ਤੇ ਉਹ ਪਰ੍ਹੇ ਜਾ ਪਿਆ। ਫੇਰ ਝਟ ਬਾਦ ਸਬਦ ਦੇ ਸੁਆਦ ਬਣੇ ਉਸੇ ਤਰ੍ਹਾਂ ਆਇਆ ਤੇ ਕਹਿਓ ਸੂ ਤੈਨੂੰ ਮੂੰਹ ਵਿਚ ਪਾ ਲਵਾਂ। ਸਤਿਗੁਰੂ ਜੀ ਫੇਰ ਚਪੇੜ ਮਾਰੀ ਤੇ ਪਰ੍ਹੇ ਜਾ ਪਿਆ। ਸਤਿਗੁਰੂ ਜੀ ਦੀ ਦਸਤਾਰ ਭੀ ਸੀਸ ਤੋਂ ਹਿਲੀ, ਪਰ ਸੋ ਸਤਿਗੁਰੂ ਜੀ ਹੱਥ ਪਾ ਸੰਭਾਲ ਲਈ। ਅਮਰ ਸਿੰਘ ਝਟ ਬਾਦ ਉਠ ਚਰਨੀਂ ਲਗਾ ਤੇ ਮਾਫੀ ਮੰਗੀ ਤੇ ਕਿਹਾ ਮੈਂ ਭਾਰੀ ਭੁਲ ਕੀਤੀ ਹੈ। ਸਤਿਗੁਰੂ ਜੀ ਮੁਸਕਰਾਏ ਤੇ ਕਿਹਾ ਪਰ੍ਹੇ ਹੋ ਚੁਪ ਕਰ ਬੈਠ। ਸੰਤ ਆਲਾ ਸਿੰਘ ਜੀ ਡੇਰੇ ਆਇਆਂ ਪੁਛਿਆ ਕੀ ਵੇਦਨ ਵਰਤੀ ਹੈ ਤਾਂ ਸਤਿਗੁਰੂ ਜੀ ਕਿਹਾ ਕਲਿਜੁਗ ਆਇਆ ਸੀ ਤੇ ਬਲ ਨਹੀਂ ਪਾ ਸਕਿਆ ਤਾਂ ਭੁਲ ਮੰਨੀ ਸੂ।

ਸੰਤ ਜੀ ਸੁਣ ਕਿਹਾ, ਏਸੇ ਤਰ੍ਹਾਂ ਗੁਰੂ ਨਾਨਕ ਤੇ ਭੀ ਦੜੂ ਆਇਆ ਸੀ ਤੇ ਬਲ ਨ ਪੈਣ ਪਿਛੋਂ ਭੁਲ ਮੰਨੀ ਸਾ ਸੂ।

## ੧੯੮੦ ਬਿਕ੍ਰਮੀ ਸ੍ਰ: ਤੇਜਾ ਸਿੰਘ ਜੀ ਚੰਦੋਵਾਲ

ਸੰਤ ਟਹਿਲ ਸਿੰਘ ਜੀ ਦੇ ਅਨੰਦ ਤੇ ਸਿਆਲਕੋਟ ਦੇ ਜ਼ਿਲੇ 'ਚ ਗੁਰੂ ਚੱਕੋਂ ਹੋ ਦਾਤੇਵਾਲ, ਝੰਗੀ, ਮਲੂਕਪੁਰ, ਸਦੋਂਵਾਲੋਂ ਹੋ ਚੰਦੀਆਂ ਵਾਲੀ ਦਰਸ਼ਨ ਦਿਤੇ ਸਮੇਤ ਘੋੜਿਆਂ ਦੇ। ਚੰਦੋਵਾਲੋਂ ਲੈ ਚੰਦੀਆਂ ਵਾਲੀ ਤਕ ਸੰਗਤ ਦਾ ਪਰ੍ਹਾ ਸੀ। ਭਗਤ ਸਿੰਘ ਦੀ ਲੜਕੀ ਬਾਲ ਕੌਰ ਦਾ ਅਨੰਦ ਹੋਣਾ ਸੀ। ਸਤਿਗੁਰੂ ਜੀ ਉਸ ਦੇ ਭਾਈ ਜਗਤ ਸਿੰਘ ਨੂੰ ਨਾਲ ਲੈ ਰਸਤ ਆਟਾ ਦਾਲ ਦੇਖ ਕਿਹਾ, ਪੜਦਾ ਪਾ ਅਰਦਾਸਾ ਕਰ ਪਦਾਰਥ ਬੇ-ਫਿਕਰ ਹੋ ਵਰਤੋ ਤੋਟ ਨਹੀਂ ਆਵੇਗੀ। ਬਹੁਤ ਸੰਗਤ ਜੁੜੀ ਸੀ ਬਹੁਤ ਲੰਗਰ ਪ੍ਰਸਾਦੇ, ਦਾਲੇ ਦਾ ਵਰਤਿਆ, ਪਰ ਤੋਟ ਨਾ ਆਈ।

ਨਾਰੋਵਾਲ ਆਏ ਤਾਂ ਕਿਹਾ, ਬਾਬਾ ਛਾਲ ਵਾਲਾ ਕਿਥੇ ਹੈ। ਇਹ ਬਾਬਾ ਫੂਲਾ ਸਿੰਘ, ਸ੍ਰਦਾਰ ਤੇਜਾ ਸਿੰਘ ਜੀ ਦਾ ਦਾਦਾ ਸੀ। ਇਹ ਲਗੇ ਦੀਵਾਨ ਵਿਚ ਮਸਤੀ ਆਇਆਂ ਬਾਹਰੋਂ ਅੰਦਰ ਤੇ ਅੰਦਰੋਂ ਬਾਹਰ ਛਾਲ ਮਾਰ ਜਾ ਪੈਂਦਾ ਸੀ ਤੇ ਬੈਠਦਾ ਦੀਵਾਨ ਸਮੇਂ ਸਭ ਤੋਂ ਪਿਛੇ ਸੀ। ਸ੍ਰਦਾਰ ਤੇਜਾ ਸਿੰਘ ਜੀ ਦੇ ਪਿਤਾ ਸੰਤ ਗੰਡਾ ਸਿੰਘ ਜੀ ਭੀ ਬੜੇ ਮਸਤ ਤੇ ਨਿਸੰਗ ਲੋਕ ਸੀ। ਏਕ ਸਮੇਂ ਇਕ ਅੰਗਰੇਜ਼ ਨਾਰੋਵਾਲੋਂ ਚੰਦੋ ਵਾਲ ਇਹਨਾਂ ਦੇ ਖੇਤ 'ਚ ਘੁਗੀਆਂ ਮਾਰਨ ਆਇਆ ਇਹ ਉਸ ਦੇ ਗਲ ਪੈ ਗਏ। ਉਸ ਕਿਹਾ ਤੂੰ ਕੂਕਾ ਹੈਂ ਤੇ ਸ੍ਰਦਾਰ ਤੇਜਾ ਸਿੰਘ ਨੂੰ ਜਾਣਦਾ ਹੈਂ। ਗੰਡਾ ਸਿੰਘ ਜੀ ਕਿਹਾ, ਉਹ ਮੇਰਾ ਪੁਤ੍ਰ ਹੈ ਤੇ ਬੰਬਈ ਰਹਿੰਦਾ ਹੈ। ਤਾਂ ਉਸ ਅੰਗਰੇਜ਼ ਕਿਹਾ, ਮੈਂ ਉਸ ਨੂੰ ਜਾਣਦਾ ਹਾਂ ਉਹ ਆਖਦਾ ਹੈ, ਮੈਂ ਭੀ ਕੂਕਾ ਹਾਂ। ਅਸੀਂ ਨਾ ਸ਼ਿਕਾਰ ਮਾਰਦੇ ਹਾਂ ਨਾ ਮਾਰਨ ਦੇਂਦੇ ਹਾਂ, ਆਪਣੇ ਖੇਤਾਂ 'ਚੋਂ। ਇਕ ਰੁੱਕਾ ਲਿਖ ਕੇ ਦੇ ਗਿਆ ਤੇ ਕਿਹੋ ਸੂ ਸ਼ਿਕਾਰ ਖੇਡਣ ਜੋ ਆਵੇ ਉਸ ਨੂੰ ਦਿਖਾਣਾ ਫੇਰ ਤੁਹਾਨੂੰ ਕਿਸੇ ਨਾਲ ਲੜਨਾ ਨਾ ਪਵੇਗਾ। ਫੂਲਾ ਸਿੰਘ ਜੀ ਮਾਲਾ ਫੇਰਦੇ ਅੰਤ ਸਮੇਂ ਕਿਹਾ, ਹੁਣ ਮੇਰੇ ਇਹ ਗਲ ਵਿਚ ਪਾ ਦਿਉ ਤੇ ਸਹਿਜ ਸੁਭਾ ਸਨਬੰਧੀਆਂ ਦੇ ਬੈਠਿਆਂ ਸੁਖ ਸੁਆਦ 'ਚ ਪੈ ਹੀ ਚੜ੍ਹੇ ਸੀ।

ਇਕ ਵੇਰ ਇਕ ਅੰਗਰੇਜ਼ ਨਾਰੋਵਾਲੋਂ ਚੰਦੋਵਾਲ ਨੂੰ ਸ਼ਿਕਾਰ ਕਰਨ ਗਿਆ। ਅਮਰ ਸਿੰਘ ਤੇ ਰੰਗਾ ਸਿੰਘ ਰੋਕਿਆ ਤਾਂ ਉਸ ਪੁਛਿਆ, ਇਸ ਪਿੰਡ ਦਾ ਕੀ ਨਾਮ ਹੈ। ਉਹਨਾਂ ਚੰਦੋਵਾਲ ਦਸਿਆ ਤਾਂ ਉਸ ਕਿਹਾ, ਬਾਬਾ ਮਾਫ ਕਰਨਾ ਅਗਲਾ ਅੰਗਰੇਜ਼ ਲਿਖ ਗਿਆ ਹੋਇਆ ਏ ਚੰਦੋਵਾਲ ਦੀ ਜੂਹ ਵਿਚ ਕੋਈ ਸ਼ਿਕਾਰ ਨੂੰ ਨਾ ਜਾਵੇ ਤੇ ਸ੍ਰਦਾਰ ਤੇਜਾ ਸਿੰਘ ਭੀ ਬੰਬਈ ਹੈ ਉਹ ਭੀ ਕਹਿੰਦਾ ਹੈ ਸਾਡੇ ਪਿੰਡ ਵਲ ਸ਼ਿਕਾਰ ਕੋਈ ਨਹੀਂ ਕਰ ਸਕਦਾ ਅੰਗਰੇਜ਼ ਦਾ ਲਿਖਿਆ ਹੈ ਸਾਡੇ ਕੋਲ।

ਇਹ ਸ੍ਰਦਾਰ ਤੇਜਾ ਸਿੰਘ ਜੀ ਸਰਸੇ ਹਨ ਹੁਣ ਚੰਦੋਵਾਲੀਏ। ਇਹ ਬੰਬਈ ਸਰਕਾਰ ਅੰਗਰੇਜ਼ੀ ਨੇ ਬੜੇ ਨੇਕ ਤੇ ਉਚੇ ਸੁਚੇ ਆਚਰਨ ਤੇ ਖਿਆਲ ਵਾਲੇ ਜਾਣ ਚੁਗ ਕੇ ਕਸਟਮ ਦੀ ਡਿਊਟੀ ਤੇ (ਭਾਵ) ਬਦੇਸਾਂ ਤੋਂ ਸਮੁੰਦਰੀ ਰਸਤੇ ਆਉਣ ਜਾਣ ਵਾਲੇ ਮਾਲ ਦੀ ਪੜਤਾਲ ਕਰਨ ਤੇ ਲਾਏ ਸੀ। ਹੋਰ ਅਫਸਰ ਬਪਾਰੀਆਂ ਨਾਲ ਮਿਲ ਸਰਕਾਰ ਨੂੰ ਕਸਰ ਲਾਂਦੇ ਸੀ ਤੇ ਆਪ ਪੈਸੇ ਖਾਂਦੇ ਸੀ। ਸ੍ਰਦਾਰ ਜੀ ਸਰਕਾਰੀ ਕਾਨੂੰਨ ਅਨੁਸਾਰ ਤੇ ਨਿਜੀ ਵਿਚਾਰ ਨਾਲ ਮਿਠਾ ਤੇ ਬੇਲਿਹਾਜ਼ ਵਰਤਦੇ ਸੀ।

ਇਸ ਕਾਰਨ ਬਹੁਤ ਵਾਕਫੀ ਤੇ ਇਜ਼ਤ ਤੇ ਸੋਭਾ ਸ੍: ਤੇਜਾ ਸਿੰਘ ਜੀ ਦੀ ਬੰਬਈ ਵਿਚ ਤੇ ਅੰਗਰੇਜ਼ਾਂ ਦੇ ਦਿਲ ਵਿਚ ਸੀ। ਦੂਜੇ ਸ੍ਰਦਾਰ ਜੀ ਕਦੀ ਕਦੀ ਸਤਿਗੁਰੂ ਜੀ ਨੂੰ ਬੰਬਈ ਸੱਦ ਤੇ ਕਦੀ ਨਾਮਧਾਰੀ ਜਥੇਦਾਰ ਕਿਸੇ ਨੂੰ ਸੱਦ ਕਈ ਦਿਨ ਦੀਵਾਨ ਲਵਾਂਦੇ ਤੇ ਆਪ ਭੀ ਬੰਬਈ 'ਚ ਸਭ ਮਜ਼ਬਾਂ ਦੇ ਮੁਖੀਆਂ ਨਾਲ ਮਿਲ ਉਹਨਾਂ ਦੇ ਗੁਰਦੁਆਰਿਆਂ, ਮੰਦਰਾਂ ਤੇ ਮਸੀਤਾਂ ਗਿਲਜਿਆਂ 'ਚ ਜਾ ਦੀਵਾਨ ਲਾਂਦੇ ਤੇ ਬੋਲਦੇ। ਫ਼ਾਰਸੀ, ਅਰਬੀ, ਉਰਦੂ, ਹਿੰਦੀ, ਗੁਰਮੁਖੀ, ਅੰਗਰੇਜ਼ੀ ਦੇ ਪੁਸਤਕਾਂ 'ਚੋਂ ਪ੍ਰੇਮ ਪ੍ਰਚਾਰ ਦੇ ਹਵਾਲੇ ਦੇ ਸੁਣਾਂਦੇ ਤੇ ਸਭ ਨੂੰ ਰੱਬੀ ਸੁਨੇਹੇ ਸੁਣਾਂਦੇ। ਸ੍ਰਦਾਰ ਜੀ ਨੂੰ ਹਿੰਦੂ ਅਵਤਾਰਾਂ ਤੇ ਮੁਸਲਮਾਨ ਪੈਗੰਬਰਾਂ ਅਤੇ ਈਸਾਈ ਈਸਾ ਦੇ ਖਾਸ ਚੇਲਿਆਂ ਜਿਹਾ ਮੰਨਦੇ ਸੀ ਤੇ ਸਿਖ ਪੂਰਨ ਗੁਰਸਿਖ ਤੇ ਸੰਤ ਮੰਨ ਆਦਰ ਕਰਦੇ ਸੀ। ਸ੍ਰਦਾਰ ਜੀ ਸਬਦ ਪੜ੍ਹਦੇ ਮਸਤੀ 'ਚ ਆ ਸਭ ਦੇ ਹਿਰਦਿਆਂ ਨੂੰ ਮੋਮ ਕਰ, ਪਿਆਰ ਵਸ ਕਰ ਸੁਖ ਦੇਂਦੇ ਤੇ ਰੱਬੀ ਰਸ ਦੀ ਚੱਸ ਲਾਂਦੇ ਸੀ। ਜਿਸ ਕਰ ਸਭ ਧਰਮੀ ਤੇ ਉਤਸਾਹੀ ਲੋਕ ਸ੍ਰਦਾਰ ਜੀ ਦਾ ਬਹੁਤ ਸਤਿਕਾਰ ਕਰਦੇ ਸੀ। ਸ੍ਰਦਾਰ ਜੀ ਜਿਹਾ ਜੀਵਨ, ਹਰ ਗੁਣ ਤੇ ਵਰਤਨ ਵਲੋਂ ਉੱਚਾ ਸੁੱਚਾ ਹੋਣਾ ਬੜਾ ਦੁਰਲੱਭ ਹੈ।

ਇਕ ਸਮੇਂ ਸ੍ਰਦਾਰ ਜੀ ਨੇ ਛੁਟੀ ਆਇਆਂ ਚੰਦੋਵਾਲ ਸਤਿਗੁਰੂ ਜੀ ਨੂੰ ਵਾਰਤਾ ਸੁਣਾਈ। ਸੂਬਾ ਲਾਲ ਸਿੰਘ ਜੀ (ਰਾਏਕੋਟ ਨੇੜੇ ਛੰਨ ਵਾਲੇ) ਜੋ ਅਫਰੀਕਾ ਰਹਿੰਦੇ ਹਨ ਤੇ ਮਿਹਰਬਾਨ ਸਿੰਘ ਸਕੱਤਰ ਨਰੋਬੀ ਅਫਰੀਕਾ ਵਾਲੇ ਜਹਾਜ਼ ਬੰਬਈ ਲਗਣ ਤੇ ਆਏ। ਕੁਝ ਸਰੀਰ ਉਹਨਾਂ ਦੇ ਨਾਲ ਹੋਰ ਸੀ। ਮੈਂ ਉਹਨਾਂ ਨੂੰ ਆਪਣੇ ਘਰ ਲੈ ਗਿਆ, ਲੰਗਰ ਕੀਤਾ ਤੇ ਛਕਾਇਆ। ੫—੭ ਹੋਰ ਸੀ ਉਹਨਾਂ ਨਾਲ। ਉਹਨਾਂ ਵਿਚੋਂ ਇਕ ਜਵਾਨ ਨੇ ਮੇਰੀ ਤੇ ਸੂਬਾ ਜੀ ਦੀ ਇਕੋ ਜਿਹੇ ਬਾਣੇ ਦੀ ਸੂਰਤ ਤੇ ਬੋਲੀ ਧਾਰਮਕ ਬਚਨ ਬਿਲਾਸ ਦੀ ਵਾਰਤਾ ਸੁਣ ਕਿਹਾ। ਮੈਂ ਅਫਰੀਕਾ 'ਚ ਸੈਰ ਕਰਦਿਆਂ ਇਕ ਵੇਰ ਅੰਗਰੇਜ਼, ਸਾਹਿਬ ਤੇ ਮੇਮ ਲੰਮੇ ਕੱਦ ਤੇ ਸਫੇਦ ਬਸਤ੍ਰਾਂ ਵਾਲੇ ਵਡੇਰੀ ਉਮਰ ਦੇ ਕੇਸਾਧਾਰੀ ਵੇਖੇ ਸੀ ਤੇ ਉਹਨਾਂ ਨੂੰ ਪੁਛਿਆ ਸੀ। ਤੁਸਾਂ ਇਹ ਸਿਖਾਂ ਵਾਲੀ ਮਰਜਾਦਾ ਕਿਸ ਤੋਂ ਲੈ ਕਦੋਂ ਤੋਂ ਧਾਰੀ ਹੈ। ਤਾਂ ਉਸ ਅੰਗਰੇਜ਼ ਦਸਿਆ ਸੀ, ਮੈਂ ਪੁਲਸ ਦਾ ਸਾਰਜੰਟ ਸਾਂ ਤੇ ਅਲਾਹਬਾਦੋਂ ਸਤਿਗੁਰੂ ਰਾਮਸਿੰਘ ਜੀ ਨੂੰ ਲੈ ਕਲਕੱਤੇ ਨੂੰ ਜਹਾਜ਼ ਤੇ ਚੜ੍ਹਾਨ ਚਲਿਆ ਸਾਂ। ਤੇ ਸਤਿਗੁਰੂ ਜੀ ਪਾਸੋਂ ਜੋ ਜੋ ਸਬਦ, ਬਚਨ ਤੇ ਮਰਜਾਦਾ ਸੁਣੀ, ਬਚਨ ਬਿਲਾਸ ਕਰਦਿਆਂ ਜੋ ਸਿਖਿਆ ਮਿਲੀ ਉਸ ਤੋਂ ਪ੍ਰਭਾਵਤ ਹੋ ਵਾਪਸ ਅਲਾਹਬਾਦ ਆ ਅਸਤੀਫਾ ਦੇ ਅਜ਼ਾਦ ਹੋਇਆ। ਹੁਣ ਅਫਰੀਕਾ ਵਸਦੇ, ਚਸ਼ਮੇ ਦਾ ਜਲ ਛਕਦੇ ਤੇ ਸਵੇਰੇ ਨਹਾਉਂਦੇ ਤੇ ਜਟਾਜੂਟ ਰਹਿੰਦੇ ਹਾਂ ਉਸ ਦਸਿਆ, ਤੇ ਉਸ ਅੰਗਰੇਜ਼ ਦਸਿਆ ਮੈਂ ਕੁਝ ਚਿਰ ਨਾਮ ਰਸ 'ਚ ਰਹਿੰਦਿਆਂ ਹਉਕਾ ਭਰ ਚਿੱਤ ਵਿਚ ਉਹਨਾਂ (ਸਤਿਗੁਰੂ ਰਾਮ ਸਿੰਘ ਜੀ) ਦੀ, ਸੂਰਤ ਮੂਰਤ ਦੀ ਧਾਰਨਾ ਕਰ ਕਿਹਾ, ਫੇਰ ਭੀ ਕਦੀ ਆਪ ਦਾ ਦਰਸ਼ਨ ਹੋਵੇਗਾ, ਉਸੇ ਸਮੇਂ 'ਚਸ਼ਮੇ ਤੇ ਬੈਠਿਆਂ ਉਹਨਾਂ (ਸਤਿਗੁਰੂ ਰਾਮ ਸਿੰਘ ਜੀ) ਮੇਰੇ ਮੋਢਿਆਂ ਨੂੰ ਹੱਥ ਆ ਪਾਏ, ਤੇ ਕਿਹਾ ਮੈਂ ਕਿਤੇ ਤੈਥੋਂ ਦੂਰ ਨਹੀਂ ਗਿਆ, ਤੂੰ ਕੀ, ਜਿਥੇ ਕੋਈ ਮੇਰੀ ਮਤ ਮੰਨ ਮੈਨੂੰ ਯਾਦ ਕਰਦੇ ਮੈਂ ਉਹਦੇ ਕੋਲ ਹੀ ਹੁੰਦਾ ਹਾਂ ਮੈਂ ਅਰਜ਼ ਕੀਤੀ ਹੇ ਮੇਰੇ ਮਸੀਹਾ ਆਪ ਅਜ ਕਲ ਕਿਥੇ ਰਹਿੰਦੇ ਹੋ ਅੰਗਰੇਜ਼ਾਂ ਲਿਖਿਆ ਹੈ ਉਹ ਮਰ ਗਏ ਹਨ, ਤਾਂ ਉਹਨਾਂ (ਸਤਿਗੁਰੂ ਰਾਮ ਸਿੰਘ ਜੀ) ਕਿਹਾ, ਮੈਂ ਆਪਣੇ ਸਿਖ ਨੂੰ ਨਾਲ ਲੈ ਕੈਦ 'ਚੋਂ ਨਿਕਲ ਕਮਰਕੱਸਾ ਕਰ ਸਤਿ ਸ੍ਰੀ ਅਕਾਲ ਕਹਿ ਅਲੋਪ ਹੋ ਗਿਆ ਸਾਂ ਤੇ ਸਿਖ ਨੂੰ ਕਿਹਾ ਸੀ ਤੂੰ ਭੀ ਪੰਜਾਬ ਜਾ ਕਹੁ ਉਹ ਅਲੋਪ ਹੋ ਗਏ ਹਨ। ਉਸ

*ਸਿਖ ਭੀ ਜਾ ਕਿਹਾ ਪੰਜਾਬ 'ਚ)।

ਜਿਦ ਗੋਰਿਆਂ ਲਿਖਿਆ ਉਹ ਮੁਰ ਗਏ ਹਨ ਤਾਂ ਮੇਰੇ ਭਾਈ ਹਰੀ ਸਿੰਘ ਨੇ ਮੇਰੀਆਂ ਖਾਸ ਚੀਜ਼ਾਂ ਗੋਰਿਆਂ ਤੋਂ ਮੰਗੀਆਂ ਪਰ ਇਹਨਾਂ ਦੇ ਪਾਸ ਕੁਝ ਨਾ ਸੀ। ਹੋਰ ਦਿਤੀਆਂ ਤੇ ਭਾਈ ਮੇਰੇ ਕਿਹਾ, ਇਹ ਉਹਨਾਂ ਦੀਆਂ ਨਹੀਂ ਛੋਟੀਆਂ ਹਨ। ਤੁਸੀਂ ਆਸਨ, ਗੁਟਕਾ, ਗੜਵਾ, ਪਉਏ, ਮਾਲਾ ਸਾਨੂੰ ਦਿਉ ਉਹਨਾਂ ਦੇ ਜੇ ਸਚੇ ਹੋ। ਇਹਨਾਂ ਗੋਰਿਆਂ ਕੋਈ ਉਤਰ ਨਾ ਦਿਤਾ। ਹੁਣ ਮੈਂ ਰੂਸ ਵਲ ਹਾਂ। ਇਹ ਅੰਗਰੇਜ਼ ਵਲ-ਛਲ ਕਰ ਰਾਜ ਕਰ ਰਹੇ ਹਨ। ਅੰਤ ਪਾਜ ਖੁਲ੍ਹਣਾ ਹੀ ਹੈ। ਮੈਂ ਤੇਰੀ ਪ੍ਰਤੀਤ ਪੱਕੀ ਕਰਨ ਲਈ ਤੁਰਤ ਤੈਨੂੰ ਆਣ ਮਿਲਿਆ ਹਾਂ। ਇਹ ਗੱਲ ਅੰਗਰੇਜ਼ ਕਰਦਾ ਰੋਂਦਾ ਰਿਹਾ ਤੇ ਮੇਮ ਪਾਸ ਖਲੀ ਗੱਲਾਂ ਸੁਣਦੀ ਮੂਰਤ ਬਣੀ ਅਥਰੂ ਵਹਾਂਦੀ ਰਹੀ ਸੀ। ਮੈਂ ਭੀ ਉਹਨਾਂ ਦੂਹਾਂ ਦੇ ਚਿਹਰੇ ਦੇਖ ਤੇ ਬਚਨ ਸੁਣ ਵੈਰਾਗੀ ਜਿਹਾ ਹੋ ਗਿਆ ਤੇ ਦਿਲ ਭਰੇ ਨਾਲ ਪਰ੍ਹੇ ਹੋ ਗਿਆ। ਇਹ ਵਾਰਤਾ ਸਤਿਗੁਰੂ ਜੀ ਸੁਣ ਕਿਹਾ ਉਹ ਸਭ ਦੇ ਹਨ। ਜਿਸ ਨੂੰ ਉਹ ਆਪਣਾ ਕਰਨਾ ਚਾਹੁਣ, ਇਸ ਤਰ੍ਹਾਂ ਹੀ ਵਰਤਦੇ ਹਨ। ਤੇ ਕਿਹਾ ਸ੍ਰਦਾਰ ਜੀ ਤੁਸਾਂ ਤੇ ਅਜ ਸਾਨੂੰ ਰਜਾ ਦਿੱਤਾ ਹੈ ਤੇ ਅਜ ਦਾ ਮਿਲਣਾ ਸਫਲ ਕਰ ਦਿਤਾ ਏ।)-

ਸ੍ਰਦਾਰ ਤੇਜਾ ਸਿੰਘ ਜੀ ਆਪਣੇ ਵਡੇ ਭਰਾ ਸੰਤ ਗੰਗਾ ਸਿੰਘ ਜੀ ਨਾਲ ਜੋ ਬੜੀ ਸੋਹਣੀ ਢੋਲਕ ਵਜਾਂਦੇ ਸੀ, ਰਲ ਸਬਦ ਪੜ੍ਹਦੇ ਸਰੋਤਿਆਂ ਨੂੰ ਮਸਤ ਕਰ ਦੇਂਦੇ ਸੀ। ਸੰਤ ਕੇਸਰ ਸਿੰਘ ਮਹਾਵੇ ਵਾਲਿਆਂ ਦੀ ਸੰਗਤ, ਰੰਗਤ ਤੋਂ ਸੌਰੇ ਸੁਧਰੇ ਐਂਜੇ ਨਿਰਛਲ ਨਿਰ ਗਿਲਾਨ ਧਰਮਵਾਨ ਬਣੇ ਹੋਏ ਹਨ। ਕਿ ਸੁਤੇ ਭਾਵੇਂ ਕਾਹਲਾ ਬੋਲਣ ਤੇ ਕਰੋਧ ਕਰਦੇ ਜਾਪਣ ਪਰ ਅੰਦਰ ਤੇ ਉੱਕਾ ਹੀ ਚੇਤਾ ਨਹੀਂ ਰਖਦੇ। ਸ੍ਰਦਾਰ ਜੀ ਦੇ ਘਰੋਂ ਬੀਬੀ ਲਛਮੀ ਵਡੀ ਤੇ ਬਸੰਤ ਕੌਰ ਛੋਟੀ ਭੀ ਇਹਨਾਂ ਦੇ ਚੰਗੇ ਸੁਭਾ ਕਰ ਇਹਨਾਂ ਜੇਹੀਆਂ ਹੀ ਸੁਖ ਦੇਣ ਵਾਲੇ ਸੁਭਾ ਵਾਲੀਆਂ ਹੋ ਰਹੀਆਂ ਹੋਈਆਂ ਹਨ। ਮੈਂ ਸਰਸੇ ਆਇਆਂ ਹੀ ਬਟਵਾਰੇ ਬਾਦ ਇਹਨਾਂ ਤੋਂ ਬਚਨ ਸੁਣੇ ਤੇ ਪੁਛੇ ਹਨ ਸਤਿਗੁਰੂ ਜੀ ਸਬੰਧੀ। ਅਗੇ ਮੇਲਿਆਂ ਤੇ ਦਰਸ਼ਨ ਕੀਤੇ ਸੀ। ਹੋਰ ਬਚਨ ਸ੍ਰਦਾਰ ਜੀ ਦੇ ਸਮੇਂ ਸਮੇਂ ਲਿਖਾਂਗਾ। ਜੋ ਗੁਰੂ ਘਰ ਦੀ ਸੇਵਾ ਸ੍ਰਦਾਰ ਜੀ ਕੀਤੀ ਹੈ ਲਿਖਤੀ ਤੇ ਭਜਦੋਤ ਦੇ ਕੰਮ ਦੀ। ਅਵਤਾਰ ਸਿੰਘ ਜੀ ਵਾਂਗੂ।

(੧੯੮੦ ਬਿ: ਮਾਤਾ ਭੂਪਿੰਦਰ ਕੌਰ ਦੀ ਕੁਖੋਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਗ੍ਰਹਿ ਭੈਣੀ ਸਾਹਿਬ ਸਾਹਿਬਜ਼ਾਦਾ ਜਨਮਿਆ ੨ ਕੱਤਕ, ਮਾਤਾ ਫਤਹ ਕੌਰ ਜੀ ਦੇਖਦਿਆਂ ਹੀ ਕਿਹਾ, ਇਹ ਤੇ ਬੀਰ ਸਿੰਘ ਏ, ਸੰਤ ਬਹਾਦਰ ਸਿੰਘ ਜੀ ਗੁਰੂ ਜੀ ਦੇ ਚੌਰ ਬਰਦਾਰ ਜੀ ਤੋਂ ਭਜਨ ਕੰਨ ਵਿਚ ਦਵਾਏ, ਸੁਚੇ ਜਲ ਨਾਲ ਧੋ ਦੁਧੀ ਦਿਤੀ। ਬੀਰ ਸਿੰਘ ਜੀ ਚੂੰਨੀ ਦੇ ਸੀ. ਜਿਨ੍ਹਾਂ ਦਾ ਸਰੀਰ ਗੋਬਲਾ ਤੇ ਸੁਭਾ ਬੜਾ ਠੰਡਾ ਸੀ।)

ਗੁਰੂ ਹਰੀ ਸਿੰਘ ਜੀ ਦੇ ਜੋਤੀ-ਜੋਤ ਸਮਾਉਣੇ ਬਾਦ ਇਨ੍ਹਾਂ ਬੀਰ ਸਿੰਘ ਜੀ ਚੂੰਨੀ ਤੇ ਹੀਰਾ ਸਿੰਘ ਜੀ ਟਿਕਾ ਮੰਡੀਆਂ ਵਾਲਿਆਂ ਹੀ ਸਤਿਗੁਰੂ ਜੀ ਨੂੰ ਆਸਣ ਤੇ ਬੈਠਾ ਚੌਰ ਕੀਤਾ ਸੀ ਤੇ ਮੱਥਾ ਟੇਕਿਆ ਸੀ। ਇਨ੍ਹਾਂ ਦਾ ਭਾਈ ਵਜ਼ੀਰ ਸਿੰਘ ਜੀ ਨਾਲ ਬੜਾ ਪ੍ਰੇਮ ਸੀ। ਪਰ ਜਿਤਨਾ ਪ੍ਰੇਮ ਬੀਰ ਸਿੰਘ ਜੀ ਚਾਹੁੰਦੇ ਸੀ ਵਜ਼ੀਰ ਸਿੰਘ ਉਤਨਾ ਉਹਨਾਂ ਨਾਲ ਨਾ ਕਰਦੇ ਸੀ, ਕਿਉਂਕਿ ਭਾਈ ਜੀ ਦਾ

(*ਉਹ ਸਿਖ ਨਾਨੂੰ ਸਿੰਘ ਜੀ ਰੁੜਕੀ ਜ਼ਿਲਾ ਅੰਬਾਲਾ ਦੇ ਸਨ।)

ਪੂਰਾ ਪ੍ਰੇਮ ਸਤਿਗੁਰੂ ਜੀ ਨਾਲ ਸੀ। ਅੰਤ ਸਮੇਂ ਤੋਂ ਪਹਿਲਾਂ ਬੀਰ ਸਿੰਘ ਜੀ ਨੇ ਵਜ਼ੀਰ ਸਿੰਘ ਜੀ ਨੂੰ ਇਕ ਦੋ ਵਾਰੀ ਪਾਸ ਸੱਦਿਆ ਤੇ ਵਜ਼ੀਰ ਸਿੰਘ ਹੁਰੀਂ ਮਸਾਂ ਹੀ ਪਾਸ ਜਾਂਦੇ ਤੇ ਛੇਤੀ ਪਾਸੋਂ ਚਲੇ ਆਉਂਦੇ ਸੀ। ਤਾਂ ਬੀਰ ਸਿੰਘ ਜੀ ਕਿਹਾ ਸੀ, ਹੁਣ ਤੇ ਸੱਦਿਆਂ ਮੇਰੇ ਕੋਲ ਨਹੀਂ ਆਉਂਦੇ ਪਰ ਹਿੱਕ ਤੇ ਲਿਟਾ ਖਿਡਾਉਗੇ। ਮਾਤਾ ਜੀ ਉਹ ਬਚਨ ਤੇ ਉਵੇਂ ਦਾਂ ਹੀ ਗੋਬਲਾ ਸਰੂਪ ਦੇਖ ਕਿਹਾ ਸੀ, ਇਹ ਤੇ ਬੀਰ ਸਿੰਘ ਏ। ਸਭ ਸੰਗਤ ਤੇ ਸਤਿਗੁਰੂ ਜੀ ਭੀ ਬੀਰ ਸਿੰਘ ਹੀ ਪ੍ਰਵਾਨ ਕੀਤਾ।

ਪਹਿਲੀ ਮੱਘਰ ਨੂੰ ਰਾਮਸਰ ਦਾ ਜਲ ਲਿਆ, ਅੰਮ੍ਰਿਤ ਬਣਾ, ਪੰਜਾਂ ਸਿੰਘਾਂ ਦੀਵਾਨ ਬਾਦ ਰਾਮਸਰ ਕੰਢੇ ਸਕੇਸ ਇਸ਼ਨਾਨ ਕਰਾ ਸਤਿਗੁਰੂ ਜੀ ਨੂੰ ਮੱਥਾ ਟਿਕਾ ਸਾਹਿਬਜ਼ਾਦੇ ਨੂੰ ਤੇ ਮਾਤਾ ਭੂਪਿੰਦਰ ਕੌਰ ਜੀ ਨੂੰ ਅੰਮ੍ਰਿਤ ਛਕਾ ਮੁਖ ਮੇਂ, ਕੇਸਾਂ ਮੇਂ, ਨੇਤ੍ਰਾਂ ਮੇਂ ਪਾ ਸਾਹਿਬਜ਼ਾਦੇ ਨੂੰ ਅੰਮ੍ਰਿਤ ਛਕਾਇਆ ਤੇ ਇਕ ਸਾਧਾਰਨ ਪਾਠ ਕੀਤੇ ਦਾ ਭੋਗ ਪਾ ਕੜਾਹ ਪ੍ਰਸ਼ਾਦ ਅਰਦਾਸਾ ਕਰ ਵਰਤਾਰਿਆ।

## ਬਦੋ ਰਤੇ ਦੇ ਮੇਲੇ ਤੇ ਸਤਿਗੁਰੂ ਜੀ

ਸਤਿਗੁਰੂ ਜੀ ਗੁਜਰਾਂਵਾਲੇ ਦੇ ਜ਼ਿਲੇ ਵਿਚ ਬਦੋ ਰਤੇ ਮੁਨਸ਼ਾ ਸਿੰਘ ਤੇ ਨਥਾ ਸਿੰਘ ਅਰੋੜੇ ਸਿਖਾਂ ਦੀ ਅਰਜ਼ ਕਰ ਮੇਲੇ ਤੇ ਦਰਸ਼ਨ ਦਿਤੇ, ਦੁਆਲੇ ਦੇ ਨਗਰਾਂ ਤੇ ਜ਼ਿਲਿਆਂ ਵਿਚੋਂ ਭੀ ਜਥੇ ਤੇ ਸਾਧ ਸੰਗਤ ਬਹੁਤ ਆਈ। ਸੰਤ ਮੋਹਣ ਸਿੰਘ ਜੀ ਵਡਾਲੇ ਜੌਹਲਾਂ ਵਾਲੇ ਸਮੇਤ ਜਥੇ ਸਤਿਗੁਰੂ ਜੀ ਦੇ ਸਾਥ ਸੀ। ਸਤਿਗੁਰੂ ਜੀ ਚੁਬਾਰੇ ਵਿਚ ਬੈਠੇ ਸਾਧ ਸੰਗਤ ਨਾਲ ਗੁਰਮਤ, ਗੁਰੂ ਘਰ ਦੇ ਬਚਨ ਕਰ ਰਹੇ ਸੀ। ਸੰਤ ਵਰਿਆਮ ਸਿੰਘ ਜੀ ਸਮਸੇ ਵਾਲੇ ਦੋਲਕ ਛੈਣੇ ਵਜਾਂਦੇ ਆਪਣੇ ਜਥੇ ਸਮੇਤ ਸਬਦ ਪੜ੍ਹਦੇ। ਟੇਕ ਸੀ—"ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ॥" ਸਬਦ ਦੀ ਸੁਰ ਕੰਨੀਂ ਪੈਂਦਿਆਂ ਹੀ ਉਠੇ ਸਤਿਗੁਰੂ ਜੀ ਤੇ ਸਾਧ ਸੰਗਤ ਨਾਲ ਰਲ ਸ਼ਬਦ ਪੜ੍ਹਦੇ ਦੀਵਾਨ ਅਸਥਾਨ ਤੇ ਆਏ ਟਿਕੇ।

ਬਦੋ ਰਤੇ 'ਚ ਅਕਾਲੀਆਂ ਦਾ ਜ਼ੋਰ ਸੀ। ਇਹ ਇਕੋ ਘਰ ਕੂਕਿਆਂ ਦਾ ਸੀ ਤੇ ਅਕਾਲੀ ਦਬਾ ਕੇ ਰਖਦੇ ਸੀ। ਤੇ ਦੁਆਲੇ ਭੀ ਬਹੁਤ ਨਗਰਾਂ ਵਿਚ ਅਕਾਲੀ ਬਹੁਤੇ ਸੀ। ਸਵਾਏ ਵਰਨਾਂ ਸਮਸੇ ਮਦਾਰ ਤੇ ਲਾਲੇਪੁਰ ਬੇਰਿਆਂ ਆਦਿ। ਦੀਵਾਨ ਅਗਲੇ ਭਲਕ ਧਰਮਸਾਲਾ ਲਗਾ ਸੀ ਤੇ ਆਸਾ ਦੀ ਵਾਰ ਦਾ ਕੀਰਤਨ ਕਾਲੂ ਸੰਦਲ ਸੁੰਦਰ ਕੀਤਾ ਸੀ। ਭੋਗ ਮੇਲੇ ਦੇ ਜੋਗ ਗ੍ਰੰਥ ਸਾਹਿਬ ਭੀ ਬਾਹਰ ਪ੍ਰਕਾਸ਼ ਕੀਤਾ ਸੀ। ਆਸਾ ਦੀ ਵਾਰ ਦੇ ਭੋਗ ਬਾਦ ਸਬਦ ਸਮੇਂ ਇਕ ਮਸਤ ਲੇਟ ਰਿਹਾ ਸੀ ਤੇ ਕਦੇ ਕਦੇ ਵੈਰਾਗ ਭੀ ਕਰਦਾ ਸੀ। ਨੰਗੀਂ ਕੇਸੀਂ ਨਿਰਤ ਭੀ ਕਰਦਾ ਸੀ, ਕਦੇ ਸਤਿਗੁਰੂ ਜੀ ਸੌਂਹੇ, ਕਦੇ ਰਾਗੀਆਂ ਸਾਹਵੇਂ, ਨਗਰ ਦੇ, ਤੇ ਆਈ ਸੰਗਤ, ਪਹਿਲੇਂ ਸਤਿਗੁਰੂ ਜੀ ਨੂੰ ਮੱਥਾ ਟੇਕਦੇ ਤੇ ਫੇਰ ਗ੍ਰੰਥ ਸਾਹਿਬ ਨੂੰ ਮੱਥਾ ਟੇਕਦੇ ਸੀ। ਇਕ ਸਿਖ ਦੇ ਸੀਸ ਤੋਂ ਦੀਵਾਨ ਵਿਚ ਬੈਠਿਆਂ ਅਨਜਾਣੇ ਦਸਤਾਰ ਦਾ ਪੱਲਾ ਭੀ ਲਹਿ ਗਿਆ ਹੋਇਆ ਸੀ। ਸਕੇਸ ਇਸ਼ਨਾਨ ਕੀਤੇ ਕਰ ਤੇ ਸਬਦ ਦੇ ਸੁਆਦ 'ਚ ਪਿਆਂ ਕਰ ਉਸ ਖਿਆਲਿਆ ਨਾ ਸੀ। ਚੌਰੀ ਗੁਊ ਪਹਾੜੀ ਦੀ ਪੂਛ ਦੀ ਸੀ ਜੋ ਤਾਬਿਆ ਗ੍ਰੰਥ ਸਾਹਿਬ ਦੀ ਬੈਠੇ ਸਿਖ ਨਾਲਈ ਸੀ। ਸੁਚੇ ਪਰਨੇ ਦੇ ਪੱਲੇ ਨਾਲ ਹੀ ਚੌਰ ਦਾ ਕੰਮ ਸੋ ਸਾਰਦਾ

ਸੀ, ਤੇ ਸਲੋਕ ਪੜ੍ਹ ਦੂਜਾ ਸਿਖ ਸੰਗਤ ਵਿਚ ਆ ਬੈਠਾ ਸੀ ਤੇ ਸਬਦ ਰਾਗੀ ਪੜ੍ਹ ਰਹੇ ਸੀ, "ਤੇਰੇ ਸੰਤਨ ਕੀ ਹਉ ਚੇਰੀ"।

ਇਕ ਪਿੰਡ ਦੇ ਜੱਟ ਕਾਲੀ ਪਗ ਵਾਲੇ ਰਾਗੀਆਂ ਕੋਲ ਜਾਕੇ ਕਿਹਾ, ਤੁਸੀਂ ਸਬਦ ਪੜ੍ਹਨਾ ਬੰਦ ਕਰ ਦਿਉ। ਅਸੀਂ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਹੁੰਦੀ ਸਹਾਰ ਨਹੀਂ ਸਕਦੇ। ਤਾਂ ਕਾਲੂ ਰਾਗੀ ਕਿਹਾ, ਅਸੀਂ ਜਿਨ੍ਹਾਂ ਦੇ ਹੁਕਮ ਨਾਲ ਸਬਦ ਪੜ੍ਹਦੇ ਹਾਂ ਉਹਨਾਂ ਦੇ ਹੁਕਮ ਨਾਲ ਬੰਦ ਕਰਾਂਗੇ ਤੂੰ ਉਹਨਾਂ ਨੂੰ ਹੀ ਜਾ ਕੇ ਕਹੁ। ਉਹ ਅਕਾਲੀ ਆਪਣੇ ਨਾਲ ਹੋਰ ਦੋ ਤਿੰਨ ਸਾਥੀ ਲੈਜਾ ਸਤਿਗੁਰੂ ਜੀ ਨੂੰ ਤੇਜ਼ ਹੋ ਕਹਿਣ ਲਗਾ, ਤੁਸੀਂ ਸਬਦ ਬੰਦ ਕਰਾ ਦਿਉ। ਅਸੀਂ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਨਹੀਂ ਸਹਾਰ ਸਕਦੇ।

## ਚੌਰ ਦਾ ਸਵਾਲ

ਸਤਿਗੁਰੂ ਜੀ ਪੁਛਿਆ, ਬੇਅਦਬੀ ਕੇਹੜੀ ਹੋ ਰਹੀ ਹੈ। ਤਾਂ ਉਸ ਕਿਹਾ, ਇਕ ਤਾਂ ਕੇਸ ਨੰਗੇ ਕਰ ਸਾਹਵੇਂ ਨਚਦੇ ਹਨ, ਤੇ ਫਿਰਦੇ ਕੰਡ ਕਰਦੇ ਹਨ ਤੇ ਦੀਵਾਨ ਵਿਚ ਨੰਗੇ ਸਿਰ ਕਰ ਬੈਠਦੇ ਹਨ ਕਈ ਕੂਕੇ। ਦੂਜਾ ਗੁਰੂ ਗ੍ਰੰਥ ਸਾਹਿਬ ਦੇ ਹੁੰਦਿਆਂ ਕੂਕੇ ਆਪ ਨੂੰ ਮੱਥਾ ਟੇਕਦੇ ਹਨ ਤੇ ਲੋਕ ਭੀ ਟੇਕਦੇ ਹਨ। ਤੁਸੀਂ ਸਾਡਾ ਪਿੰਡ ਵਿਗਾੜ ਰਹੇ ਹੋ। ਸਾਡੇ ਘਰਾਂ ਵਾਲੀਆਂ ਭੀ ਵੇਖਾ ਵੇਖੀ ਨਾਮਧਾਰਨਾਂ ਨਾਲ ਰਲ ਤੁਹਾਨੂੰ ਮੱਥਾ ਟੇਕਦੀਆਂ ਹਨ। ਤੀਜਾ ਜੋ ਸਿਖ ਤੁਹਾਨੂੰ ਚੌਰੀ ਕਰਦਾ ਹੈ ਉਹ ਬੜੇ ਪ੍ਰੇਮ ਨਾਲ, ਸ਼ਰਧਾ ਤੇ ਖਿਆਲ ਨਾਲ ਕਰਦਾ ਹੈ ਤੇ ਜੋ ਤੁਸਾਂ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਸਿਖ ਬਿਠਾਇਆ ਹੈ ਉਹ ਕਦੇ ਕਦੇ ਪਰਨੇ ਦਾ ਪੱਲਾ ਹਿਲਾਂਦਾ ਹੈ, ਚੌਰੀ ਉਸ ਫੜੀ ਹੀ ਨਹੀਂ। ਕੀ ਜਾਣੇ, ਕੋਈ ਉਹ ਮੂੰਹ ਤੋਂ ਮੱਖੀਆਂ ਉਡਾਂਦਾ ਹੈਕਿ ਗੁਰੂ ਗ੍ਰੰਥ ਸਾਹਿਬ ਨੂੰ ਚੌਰੀ ਵਜੋਂ ਹੱਥ ਪੱਲਾ ਹਿਲਾਂਦਾ ਜਾਂ ਕੁਝ ਕਰਦੈ।

ਸਤਿਗੁਰੂ ਜੀ ਬੜੇ ਸਹਿਜ ਤੇ ਠਰੰਮੇ ਨਾਲ ਕਿਹਾ, ਤੁਸੀਂ ਸਬਦ ਹੋਣ ਦਿਉ। ਬਾਦ ਡੇਰੇ ਬੈਠ ਸਭ ਬਚਨਾਂ ਤੇ ਵਿਚਾਰ ਕਰ ਲਵਾਂਗੇ ਤੁਸੀਂ ਅਸੀਂ। ਉਸ ਅਕਾਲੀ ਕਿਹਾ, ਅਸਾਂ ਇਥੇ ਨੰਗਾ ਸਿਰ ਕਰ ਨਚਣ ਨਹੀਂ ਦੇਣਾ, ਤੇ ਤੁਹਾਨੂੰ ਮੱਥਾ ਨਹੀਂ ਟੇਕਣ ਦੇਣਾ। ਸਤਿਗੁਰੂ ਜੀ ਕਿਹਾ, ਤੁਸੀਂ ਆਪਣੀਆਂ ਨੂੰ ਰੋਕ ਲਵੋ, ਮੈਂ ਕਿਸੇ ਨੂੰ ਨਹੀਂ ਕਹਿੰਦਾ ਮੈਨੂੰ ਮੱਥਾ ਟੇਕੇ। ਅਕਾਲੀ ਕਿਹਾ, ਤੁਸੀਂ ਚੌਰ ਨਾ ਕਰਾਉ ਤੇ ਨੰਗੇ ਸਿਰ ਨਚਦੇ ਨੂੰ ਰੋਕੋ। ਅਸੀਂ ਇਥੇ ਇਹ ਕੁਝ ਨਹੀਂ ਹੋਣ ਦੇਣਾ ਤਾਂ ਸਤਿਗੁਰੂ ਜੀ ਕਿਹਾ, ਧੀਰਜ ਨਾਲ ਵਿਚਾਰ ਕਰ ਸਭ ਕੁਝ ਹੋ ਸਕਦੈ ਤੁਸੀਂ ਕਾਹਲ ਤੇ ਕ੍ਰੋਧ ਨਾ ਕਰੋ, ਤਾਂ ਉਸ ਅਕਾਲੀ ਤੇਜ਼ ਹੋ ਕਿਹਾ, ਅਸਾਂ ਏਥੇ ਨੰਗੇ ਸਿਰ ਨਚਣ ਤੇ ਨੰਗੇ ਸਿਰ, ਦੀਵਾਨ ਵਿਚ ਬਹਿਣ ਨਹੀਂ ਦੇਣਾ। ਇਹ ਉਸ ਦੇ ਤੇਜ਼ੀ ਦੇ ਬੋਲੇ ਸੁਣ ਸੰਤ ਆਲਾ ਸਿੰਘ ਜੀ ਕਿਹਾ, ਤੂੰ ਸਾਨੂੰ ਡੱਕਣ ਦਾ ਕੀ ਲਗਨੈ! ਅਸਾਂ ਆਪਣੇ ਖਰਚ ਤੇ ਆਪ ਦੀਵਾਨ ਲਾਇਆ ਹੈ। ਖਬਰਦਾਰ ਪਰ੍ਹੇ ਹੋ ਕੇ ਚੁਪ ਕਰਕੇ ਬੈਠ ਜਾ ਚਲਾ ਜਾਹ। ਜੇ ਤੁਹਾਡੇ ਕਾਗਤਾਂ ਦੇ ਗੁਰੂ ਦੀ ਬੇਅਦਬੀ ਹੁੰਦੀ ਹੈ ਤਾਂ ਇਸ ਤਰ੍ਹਾਂ ਸਾਡੇ ਸਾਖਿਆਤ ਸਤਿਗੁਰੂ ਦੀ ਬੇਅਦਬੀ ਹੁੰਦੀ ਏ ਜੋ ਅਸਾਂ ਭੀ ਨਹੀਂ ਜਰਨੀ। ਤੁਹਾਨੂੰ ਕਰਨੀ ਨਹੀਂ ਚਾਹੀਦੀ। ਤਾਂ ਉਸ ਅਕਾਲੀ ਕਿਹਾ, ਮੈਂ ਇਵੇਂ ਹੀ ਕਰਾਂਗਾ ਤੇ ਤੇਰੇ ਤੋਂ ਨਹੀਂ ਡਰਾਂਗਾ। ਸਤਿਗੁਰੂ ਜੀ ਸੁਣਿਆਂ ਤੇ ਦੇਖਿਆ ਕਿ ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ ਤੇ ਮੋਹਣ ਸਿੰਘ ਜੀ ਦੇ ਜਥਿਆਂ ਦੇ ਸਾਧਾਂ ਤੇ ਹੋਰ ਦੁਆਲੇ ਤੋਂ ਆਏ ਨਾਮਧਾਰੀ ਤੇ ਉਹਨਾਂ ਦੇ ਪੱਖੀ ਕਹਿ ਰਹੇ ਸੀ, ਤੁਸੀਂ ਸਾਨੂੰ ਹੁਕਮ ਦਿਉ ਅਸੀਂ ਇਨ੍ਹਾਂ ਨੂੰ ਸੂਤਰ ਕਰੀਏ। ਸਤਿਗੁਰੂ ਜੀ ਸਭ ਨੂੰ ਹੱਥ ਦੇ ਇਸ਼ਾਰੇ ਨਾਲ ਕਹਿ ਰਹੇ ਸਨ, ਬੈਠੋ ਬੈਠੋ ਚੁਪ ਕਰੋ ਤੇ ਸਹਿਜ 'ਚ ਰਵ੍ਹੋ, ਤੇ ਜਾਣ ਰਹੇ ਸਨ ਜੋ ਇਕ ਨੇ ਤੇਜ਼ੀ

ਕੀਤੀ ਹੱਥ ਉਠਾਇਆ ਤਾਂ ਫਸਾਦ ਸਾਧਨਾ ਕਠਨ ਹੋਵੇਗਾ ਤੇ ਮੇਲੇ ਦੀ ਬੇ-ਰਜੀ ਹੋ ਜਾਵੇਗੀ।

ਸਤਿਗੁਰੂ ਜੀ ਸਭ ਨੂੰ ਧੀਰਜ ਦੇ ਉਸ ਅਕਾਲੀ ਸਿਖ ਨੂੰ ਕਿਹਾ, ਭਾਈ ਸਿਖਾ ਕੁਝ ਹੋਸ਼ 'ਚ ਰਹਿ ਤੇ ਧੀਰਜ ਤੋਂ ਕੰਮ ਲੈ, ਤੂੰ ਧੱਕਾ ਨਾ ਕਰ। ਪਰ ਉਹ ਇਤਨਾ ਤਪ ਚੁਕਾ ਸੀ ਕਿ ਸਮਝ ਅਸਥਾਨੋਂ ਲੰਘ ਨੁਕਸਾਨ ਘਰ ਜਾ ਵੜਿਆ ਹੋਇਆ ਸੀ। ਉਸ ਕਿਹਾ, ਨੰਗਾ ਸਿਰ ਅਸਾਂ ਇਥੇ ਕਿਸੇ ਨੂੰ ਨਹੀਂ ਕਰਨ ਦੇਣਾ। ਤਾਂ ਸਤਿਗੁਰੂ ਜੀ ਉਸ ਨੂੰ ਕਿਹਾ ਚੰਗਾ ਫਿਰ ਹੁਣ ਰੋਕ ਲੈ। ਆਪਣੇ ਸਿਰੋਂ ਦਸਤਾਰ ਉਤਾਰ ਦਿਤੀ, ਤਾਂ ਸਾਰੀ ਸੰਗਤ ਨੇ ਸਿਰਾਂ ਤੋਂ ਦਸਤਾਰਾਂ ਉਤਾਰ ਦਿਤੀਆਂ, ਤਾਂ ਨਾਲਦਿਆਂ ਉਸ ਅਕਾਲੀ ਨੂੰ ਧੱਕ ਦੀਵਾਨ ਵਿਚੋਂ ਬਾਹਰ ਕਢ ਕਿਹਾ, ਇਹ ਇਤਨੇ ਕੂਕੇ ਤੁਹਾਡਾ ਪਿੰਡ ਫੂਕ ਦੇਣਗੇ। ਤੇ ਤੂੰ ਫੂਕ ਨਾਲ ਹੀ ਉਡ ਜਾਵੇਂਗਾ, ਤੇ ਕਿਸੇ ਤੇਰੀ ਕੂਕ ਭੀ ਨਹੀਂ ਸੁਣਨੀ। ਇਹ ਕਿਤਨੇ ਜ਼ਿਲਿਆਂ ਦੇ ਕੱਠੇ ਹੋ ਠਾਠ ਬਣਾਈ ਫਿਰਦੇ ਹਨ। ਕਿਦੇ ਤੋਂ ਕੋਈ ਪਿਛੋਂ ਕੁਝ ਪੁਛੇਗਾ, ਤੂੰ ਕਿਉਂ ਬੇਮੁੱਲਾ ਮਰਦੈਂ ਉਹ ਕਹਿੰਦੇ ਜੂ ਹਨ ਡੇਰੇ ਬੈਠ ਵਿਚਾਰ ਕਰ ਲੈਣੀ। ਉਸ ਅਕਾਲੀ ਕਿਹਾ ਜੋ ਹੋਣਾ ਹੈ ਹੁਣੇ ਹੋਵੇ, ਤੇ ਜ਼ੋਰੀਂ ਬਾਂਹ ਛੁਡਾ ਗ੍ਰੰਥ ਸਾਹਿਬ ਦੀ ਤਾਬਿਆ ਬੈਠੇ ਸਿਖ ਨੂੰ ਪਰ੍ਹੇ ਧਕ, ਆਪ ਤਾਬਿਆ ਬੈਠ, ਚੌਰੀ ਗਊ ਪਹਾੜੀ ਦੀ ਪੂਛ ਦੀ ਫੜ ਕਰਨ ਲਗ ਪਿਆ, ਤਾਂ ਦਵੱਲੀ ਦੇ ਸਰੀਰਾਂ ਰਲ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਜੇ ਉਹ ਕਾਹਲਾ ਹੈ ਤਾਂ ਆਪ ਹੀ ਅਰਜ਼ ਮੰਨੋ ਜੋ ਵਿਚਾਰ ਹੋਣੀ ਹੈ, ਹੁਣੇ ਹੀ ਹੋਵੇ।

ਪਵੇਗਾ ਝਗੜਾ ਤੇ ਚੁਕੇਗਾ ਅੱਧ ਦੇ ਕਥਨ ਅਨੁਸਾਰ। ਸਤਿਗੁਰੂ ਜੀ ਦੀ ਰਜ਼ਾ ਭੀ ਹੋ ਗਈ ਸੀ। ਬੇਸਮਝਾਂ ਤੇ ਕਾਹਲਿਆਂ ਤੇ ਬਹੁਤ ਬਲ ਦੇਖ ਦਹਿਸ਼ਤ ਦਾ ਦਬਾ ਪੈ ਗਿਆ ਸੀ ਤੇ ਫਸਾਦ ਹੋਣੋ ਰੁਕ ਗਿਆ ਸੀ ਤੇ ਉਸ ਅਕਾਲੀ ਦੀ ਮਰਜੀ ਭੀ ਰੌਲਾ ਪੈਣ ਕਰ ਸਬਦ ਬੰਦ ਹੋਣ ਕਰ ਹੋ ਗਈ ਸੀ। ਸਤਿਗੁਰੂ ਜੀ ਕਿਹਾ, ਬੇਸ਼ਕ ਹੁਣੇ ਹੀ ਵਿਚਾਰ ਕਰ ਲਵੋ, ਪਰ ਮੈਨੂੰ ਇਹ ਉਤਰ ਪਹਿਲੋਂ ਮਿਲੇ ਕਿ ਬੇਅਦਬੀ ਅਸੀਂ ਨਾਮਧਾਰੀਏ ਕਰਦੇ ਹਾਂ ਕਿ ਇਹ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਬੇਅਦਬੀ ਕਰਦੇ ਹਨ। ਦੇਖੋ, ਜੋੜੇ ਵਾਲੇ ਪੈਰ ਬਿਨਾਂ ਧੋਤੇ ਲੈ ਜਾ, ਤਾਬਿਆ ਬੈਠ, ਬਿਨਾਂ ਧੋਤੇ ਹੱਥਾਂ ਚੌਰੀ ਕਰਨ ਲਗ ਪਿਆ ਹੈ। ਅਸੀਂ ਨਾਮਧਾਰੀ ਇਸ਼ਨਾਨ ਕੀਤੇ ਤੇ ਪੈਰ ਧੋਤੇ ਬਿਨਾਂ ਗ੍ਰੰਥ ਸਾਹਿਬ ਦੀ ਤਾਬਿਆ ਨਹੀਂ ਬੈਠਦੇ ਤੇ ਹੱਥ ਧੋਤੇ ਬਿਨਾਂ ਚੌਰ ਨੂੰ ਨਹੀਂ ਲਾਂਦੇ। ਕਿਉਂਕਿ ਅਣਧੋਤੇ ਹੱਥ ਚੌਰ ਨੂੰ ਲਾਈਏ ਤਾਂ ਪਤ੍ਰਿਆਂ ਨੂੰ ਲਗਦੇ ਹਨ ਤੇ ਗੁਰਬਾਣੀ ਦੀ ਬੇਅਦਬੀ ਹੁੰਦੀ ਏ। ਇਹ ਸੁਣ ਸਭ ਨੇ ਉਸ ਕਾਹਲੇ ਅਕਾਲੀ ਨੂੰ ਭੁਲ ਬਖਸ਼ੰਣ ਜੋਗ ਕਿਹਾ। ਤਾਂ ਸਤਿਗੁਰੂ ਜੀ ਕਿਹਾ, ਇਹ ਬੇਅਦਬੀ ਗ੍ਰੰਥ ਸਾਹਿਬ ਦੀ ਕਰਦੇ ਆਪ ਹਨ ਤੇ ਆਖਦੇ ਸਾਨੂੰ ਹਨ। ਦੇਖੋ ਗ੍ਰੰਥ ਸਾਹਿਬ ਨੂੰ ਮੱਥਾ ਟੇਕਣ ਸਮੇਂ ਪੈਸਾ ਹੀ ਜੇਬ 'ਚੋਂ ਕਢਦੇ ਹਨ। ਜੋ ਚੋਖੀ ਸਰਧਾ ਵਿਖਾਵੇ ਉਹ ਆਨਾ ਕਢ ਧਰਦਾ ਹੈ। ਵਿਛੇ ਰੁਮਾਲ ਤੇ ਪਏ ਪੈਸੇ ਵੇਖ ਸਕਦੇ ਹੋ, ਤੇ ਮੇਰੇ ਮੰਨਣ ਵਾਲੇ ਮੈਨੂੰ ਸੈਂਕੜੇ ਤੇ ਹਜ਼ਾਰਾਂ ਮੱਥਾ ਟੇਕਦੇ ਹਨ। ਪਰ ਰੁਪੈ ਤੋਂ ਘਟ ਕੋਈ ਭੇਟਾ ਨਹੀਂ ਧਰਦਾ। ਤੁਸੀਂ ਮੇਰੇ ਸੌਹੇਂ ਪਈ ਮਾਇਆ ਦੇਖ ਸਕਦੇ ਹੋ ਕਿਸੇ ਕੁਸੰਗਨ ਮਾਈ ਹੀ ਪੈਸਾ ਆਨਾ ਧਰਿਆ ਹੋਵੇਗਾ। ਜਿਹੜੇ ਇਹ ਆਪ ਇਹੋ ਜਿਹਾ ਅਦਬ ਕਰਦੇ ਹਨ ਸਾਡੇ ਤੇ ਕੀ ਰੋਅਬ ਪਾ ਸਕਦੇ ਹਨ। ਇਹ ਦੋਵੇਂ ਉਸਟ-ਲਸਟਕਾ ਨਿਆਏਂ ਦੇ ਸੁਆਲ ਸੁਣ ਸਭ ਨੇ ਉਸ ਕਾਹਲੇ ਨੂੰ ਝੂਠਿਆਂ ਕੀਤਾ ਤੇ ਕਿਹਾ, ਤੂੰ ਤਾਬਿਆ ਤੋਂ ਉਤਰ ਪਹਿਲਾਂ ਪੈਰ ਧੋ ਤੇ ਭੁਲ ਦੀ ਮਾਫੀ ਮੰਗ।

ਰੌਲਾ ਬੰਦ ਹੋਇਆ ਦੇਖ ਕਾਲੂ ਰਾਗੀ ਭੀ ਉਸੇ ਤੁਕੋਂ ਸਬਦ ਸ਼ੁਰੂ ਕੀਤਾ, "ਤੇਰੇ ਸੰਤਨ ਕੀ

ਹਉ ਚੇਰੀ" ਸਾਰਾ ਸਬਦ ਸਮਾਪਤ ਕਰ। ਫੇਰ ਸਮੇਂ ਦੇ ਪ੍ਰਭਾਵ ਵਸ ਸਬਦ ਲਿਆ। "ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ ॥ ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥"ਰੌਲਾ ਪੈਣ ਸਮੇਂ ਜਿਸ ਦੇ ਸਿਰ ਤੋਂ ਅਵੱਸ਼ ਪੱਲਾ ਲਹਿ ਗਿਆ ਸੀ ਤੇ ਦੂਜੇ ਸਿਖ ਕਿਹਾ ਸਾਂ, ਤੂੰ ਕੇਸ ਕੱਜ। ਉਹ ਆਪਣੇ ਵਲ ਤਕ ਤੇ ਤੁਕ ਸੁਣਦਿਆਂ ਬੇਵੱਸ ਹੋ, ਮਸਤ ਹੋ ਲੇਟੇ ਤੇ ਕਵੇ, "ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ ॥" ਪੂਰਾ ਦਬ ਦਬਾ ਪੈ ਗਿਆ, ਨਿਰੁਤ੍ਰ ਹੋਣ ਕਰ ਕਿਸੇ ਕੋਈ ਉਜਰ ਨ ਕੀਤਾ ਤੇ ਅਰਦਾਸਾ ਕਰ ਕੜਾਹ ਪ੍ਰਸਾਦ ਵਰਤਿਆ।

ਸਤਿਗੁਰੂ ਜੀ ਮੇਲੇ ਦਾ ਭੋਗ ਪੈਣ ਬਾਦ ਨਗਰ ਦੇ ਤੇ ਦੁਆਲੇ ਦੇ ਨਗਰਾਂ ਦੇ ਸਿਆਣੇ ਸਿਆਣੇ ਸੱਦ ਬਹਾ ਕਿਹਾ, ਅਸੀਂ ਇਸੇ ਅਰਥ ਗ੍ਰੰਥ ਸਾਹਿਬ ਭੋਗ ਦੇ ਸਮੇਂ ਤੋਂ ਬਿਨਾਂ ਦੀਵਾਨ ਵਿਚ ਨਹੀਂ ਲਿਆਉਂਦੇ। ਕਈਆਂ ਦੀ ਕੰਡ ਹੋ ਜਾਂਦੀ ਹੈ ਤੇ ਕਈ ਅੰਜਾਨ ਮੱਥਾ ਭੀ ਨਹੀਂ ਟੇਕਦੇ। ਮੇਰੇ ਤੋਂ ਥੋੜਾ ਟੇਕਦੇ ਹਨ ਜੇ ਟੇਕਦੇ ਭੀ ਹਨ। ਅਸੀਂ ਗੁਰਬਾਣੀ ਨੂੰ ਈਸ਼ਰੀ ਹੁਕਮ ਕਰ ਮੰਨਦੇ ਹਾਂ। ਕਿਉਂਕਿ ਇਸ ਨੂੰ ਗੁਰੂ ਸਾਹਿਬ ਸਭ ਮੱਥਾ ਟੇਕਦੇ ਰਹੇ ਹਨ। ਅਸੀਂ ਘਿਉ ਦਾ ਦੀਵਾ ਬਾਲ ਤੇ ਇਸ਼ਨਾਨ ਕਰ ਪਾਠ ਕਰਦੇ ਹਾਂ। ਇਹ ਬਿਜਲੀ ਤੇ ਮਿਟੀ ਦੇ ਤੇਲ ਨਾਲ ਪਾਠ ਕਰਦੇ ਹਨ। ਕਈ ਵਾਰ ਖੰਡਤ ਭੀ ਬਿਜਲੀ ਦੇ ਬੰਦ ਹੋਣ ਕਰ ਹੋ ਜਾਂਦਾ ਹੈ। ਖੰਡਤ ਹੋਣ ਦਾ ਬੜਾ ਦੋਸ਼ ਹੈ। ਸਤਿਗੁਰ ਰਾਮ ਸਿੰਘ ਜੀ ਭੈਣੀ ਸਾਹਿਬ ਖੰਡਤ ਹੋਣੇ ਪਾਠ ਸਮੇਂ ਬਦੇਸੋਂ ਬੜਾ ਦੁਖ ਹੋਇਆ ਲਿਖ ਘਲਿਆ ਸੀ। ਇਸ ਲਈ ਅਸੀਂ ਖੰਡਤ ਹੋਣ ਦਾ ਮੌਕਾ ਹੀ ਨਹੀਂ ਦੇਂਦੇ। ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਸਭ ਨੇ ਮੰਨਿਆ ਕਿ ਅਸੀਂ ਆਪ ਤੇ ਕੁਝ ਕਰ ਨਹੀਂ ਸਕਦੇ ਤੇ ਮੂਰਖ ਮਤ ਕਰ ਕਰਦੇ ਨੂੰ ਵੇਖ ਜਰ ਭੀ ਨਹੀਂ ਸਕਦੇ ਤੇ ਸਭ ਨੇ ਕਿਹਾ, ਕੋਈ ਅੜੀਅਲ ਤੇ ਭਾਵੇਂ ਨ ਮੰਨੇ, ਮਤ ਆਪ ਦੇ ਮਾਰਗ ਦੀ ਸਭ ਤੋਂ ਸਰੇਸ਼ਟ ਹੈ ਤੇ ਸੁਖ ਦੇਣੀ ਹੈ। ਸਤਿਗੁਰੂ ਜੀ ਬਚਨ ਕੀਤਾ, ਭੋਗ ਬਾਦ ਸਬਦ ਦਾ ਏਨਾ ਜੋ ਰਸ ਸੀ ਉਸ ਨੂੰ ਨਜ਼ਰ ਲਗੀ ਹੈ। ਨਹੀਂ ਤੇ ਭੋਗ ਬਾਦ ਸਬਦ ਐਵੇਂ ਰਿਵਾਜ ਜਿਹਾ ਹੀ ਹੁੰਦੇ। ਭਲਾ ਹੋਇਆ, ਅਖੀਰ ਤੇ ਆ ਕਲੇ ਮਿਟ ਗਈ ਹੈ।

ਏਕ ਸਮੇਂ ਇਸੇ ਬਦੋ-ਰਤੇ ਫੇਰ ਕਿਸੇ ਨੇ ਲਗੇ ਦੀਵਾਨ ਵਿਚ ਮੁਨ੍ਹੇਰੇ ਢੀਮਾਂ ਮਾਰੀਆਂ ਸੀ ਤੇ ਸਤਿਗੁਰੂ ਜੀ ਸਭ ਨੂੰ ਸਹਿਜ ਸਾਂਤ ਦਿਤੀ ਰਖੀ ਸੀ। ਉਸ ਵਧੇ ਹੋਏ ਰਾਤ ਲੰਗਰ ਵਿਚ ਜਾ ਵੜਨ ਦਾ ਭੀ ਚਾਰਾ ਕੀਤਾ। ਸਬਬੀਂ ਸੰਤ ਬਹਾਦਰ ਸਿੰਘ ਜੀ ਉਸ ਵਕਤ ਲੰਗਰ ਵਲ ਗਏ ਸੀ ਫੇਰਾ ਮਾਰਨ। ਸੰਤ ਜੀ ਨੇ ਕੰਧੋਂ ਲਮਕਦਾ ਦੇਖ ਦੋਏ ਹੱਥ ਪਾ ਦੂਰ ਪਿਛਾਂਹ ਪਰ੍ਹੇ ਨੂੰ ਸੁਟਿਆ ਤੇ ਸੱਟਾਂ ਲਗੀਆਂ। ਰੋਂਦੇ ਨੂੰ ਕਿਸੇ ਪੁਛਿਆ, ਤੈਨੂੰ ਕੀ ਹੋਇਆ ਏ। ਉਸ ਕਿਹਾ, ਕੂਕਿਆਂ ਦੇ ਲੰਗਰ 'ਚੋਂ ਮੈਨੂੰ ਦੇਉ ਨੇ ਦੂਰ ਫੜ ਸੁਟਿਆ ਏ। ਉਸ ਕਿਹਾ, ਤੂੰ ਨਹੀਂ ਕਦੇ ਰਾਮ ਲੀਲਾ ਵਿਚ ਦੇਖਿਆ ਵਿਸ਼ਵਾ ਮਿਤ੍ਰ ਦੇ ਜਗ ਦੀ ਰਾਖੀ ਰਾਮ ਜੀ ਕਰਦੇ ਸੀ ਤੇ ਦੈਂਤਾਂ ਨੂੰ ਮਾਰਦੇ ਸੀ। ਤਿਵੇਂ ਇਨ੍ਹਾਂ ਨਾਮਧਾਰੀਆਂ ਦੀ ਰਖੀ ਉਹੋ ਰਾਮ ਕਰਦੇ। ਉਹ ਸੱਟਾਂ ਲਗੀਆਂ ਵਾਲਾ ਘਰ ਜਾ ਪਿਆ ਤੇ ਉਸ ਦੀ ਮਾਂ ਸਵੇਰੇ ਹੀ ਸਤਿਗੁਰੂ ਜੀ ਪਾਸੋਂ ਸਾਧ ਸੰਗਤ ਵਿਚ ਆ ਪੁੱਤ ਦਾ ਦੋਸ਼ ਦੱਸ ਹੱਥ ਜੋੜ ਮਾਫੀ ਮੰਗੀ ਤੇ ਕਿਹਾ ਜੋ ਅਗੇ ਆਪ ਨਾਲ ਆਇਆਂ ਅੜਿਆ ਸੀ। ਉਸ ਦੇ ਸਾਰੇ ਟੱਬਰ ਨੂੰ ਤਾਪ ਚੜ੍ਹਿਆ ਸੀ ਤੇ ਉਹਨਾਂ ਆਪ ਤੋਂ ਤੇ ਆਪਦੇ ਸਾਧਾਂ ਤੋਂ ਅੰਦਰੋ ਅੰਦਰ ਮਾਫੀ ਮੰਗੀ ਸੀ ਤਾਂ ਬਚੇ ਸੀ ਨਹੀਂ ਤੇ ਸਭ ਬੜਾ ਬੜਾ ਉਠਦੇ ਸੀ। ਮੈਂ ਗ੍ਰੀਬਣੀ ਦਾ ਇਕੋ ਬੱਚਾ ਹੈ। ਅਗੋਂ ਐਸਾ ਕੰਮ ਨਹੀਂ ਕਰੇਗਾ। ਮੈਨੂੰ ਉਸ ਦੇ ਥਾਂ ਮਾਫੀ ਦੇਹੋ।

ਸਤਿਗੁਰੂ ਜੀ ਉਸ ਮਾਈ ਨੂੰ ਧੀਰਜ ਦਿਤਾ ਤੇ ਘਰ ਘਲਿਆ ਤੇ ਸਾਧਾਂ ਨਾਲ ਬਚਨ

ਕੀਤਾ, ਸਤਿਗੁਰੂ ਜਦ ਪੱਖ ਕਰਨਾ ਹੋਵੇ ਆਪਣਿਆਂ ਦੇ ਵਿਰੋਧੀਆਂ ਨੂੰ ਇਵੇਂ ਹੀ ਭੈ ਪਾਂਦਾ ਹੈ।

ਇਹਨਾਂ ਬਦੋ-ਰਤੇ ਵਾਲਿਆਂ 'ਚੋਂ ਇਕ ਕੁੰਦਨ ਸਿੰਘ ਬੜਾ ਜਵਾਨ ਸੀ,ਘੁਲਦਾ ਭੀ ਬਹੁਤ ਚੰਗਾ ਸੀ। ਲੱਤ ਤੇ ਚਾਹੜ ਡੇਗਦਾ ਸੀ ਕੱਦ ਦਾ ਲੰਮਾ, ਦਾਹੜਾ ਭੀ ਰਖਦਾ ਤੇ ਇਸ ਦੇ ਸਰੀਰ ਤੇ ਲੰਮੇ ਲੰਮੇ ਵਾਲ ਸਨ। ਤੇਲ ਇਹ ਇਸ ਕਰ ਕੇ ਨਹੀਂ ਸੀ ਮਲਦਾ ਕਿ ਕੇਸਾਂ ਦੀ ਭੁਰਨ ਕਰ ਬੇਅਦਬੀ ਹੁੰਦੀ ਹੈ, ਤੇ ਕਹਿੰਦਾ ਖੁਰਾਕ ਖਾਧੀ ਆਪੇ ਬਾਹਰ ਭੀ ਬਲ ਦੇਂਦੀ ਹੈ। ਇਹਨਾਂ ਬਦੋ-ਰਤੇ ਵਾਲਿਆਂ ਸਤਿਗੁਰੂ ਜੀ ਪਾਸ ਏਕ ਸਮੇਂ ਅਰਜ਼ ਕੀਤੀ ਸੀ ਸਾਡੇ ਨਗਰ ਗਿਆਂ ਆਪ ਨੂੰ ਤੇ ਸੰਗਤ ਨੂੰ ਭੀ ਔਖ ਹੁੰਦੇ। ਜੇ ਅਸੀਂ ਜ਼ਿਮੀਂਦਾਰ ਹੁੰਦੇ ਤਾਂ ਤੇ ਇਹ ਔਖ ਨਾ ਹੁੰਦਾ, ਤਾਂ ਸਤਿਗੁਰੂ ਜੀ ਉੱਤਰ ਦਿਤਾ,ਤੁਸਾਂ ਦਾ ਦਰਜਾ ਤਫੀਕ ਰਖਣ ਵਾਲੇ ਸਿਖਾਂ ਤੋਂ ਵਧ ਹੈ। ਇਸੇ ਪੱਖ ਨੂੰ ਲੈ ਕ੍ਰਿਸ਼ਨ ਜੀ ਕਲਜੁਗ ਦੇ ਬੁਗ੍ਰਤਾਂ ਨੂੰ ਬੜਾ ਉੱਚਾ ਗਿਣਿਆ ਹੈ। ਸੰਕਟਾਂ ਵਿਚ ਰਹਿ ਸਿਦਕ ਨੂੰ ਨਿਭਾਣਾ ਮਹਾਨ ਪੁਰਖਾਂ ਦਾ ਵਿਰਸਾ ਤੇ ਦਰਜਾ ਏ।

ਸੰਤ ਆਲਾ ਸਿੰਘ ਜੀ ਤੇ ਵਰਿਆਮ ਸਿੰਘ ਜੀ ਸਤਿਗੁਰੂ ਜੀ ਅਗੇ ਅਰਜ਼ ਕੀਤੀ। ਆਪ ਏਥੋਂ ਬਦੋ-ਰਤਿਉਂ ਹੀ ਸਾਡੇ ਨਗਰੀਂ ਦਰਸ਼ਨ ਦਿਉ। ਸਤਿਗੁਰੂ ਜੀ ਉੱਤਰ ਦਿਤਾ। ਜੇ ਤੁਸੀਂ ਮੇਰੀਆਂ ਦੋ ਗੱਲਾਂ ਦਾ ਉੱਤਰ ਦੇ ਦੇਵੋ ਤਾਂ ਹੁਣੇ ਚਲਾ ਜਾਂਦਾ ਹਾਂ ਨਹੀਂ ਤੇ ਫੇਰ ਤੇ ਪਈ ਵਾਰੀ ਤੁਹਾਡੀ ਜਮ੍ਹਾਂ ਰਹੀ। ਉਹ ਦੋ ਗੱਲਾਂ ਇਹ ਹਨ *ਬੈਰਿਆਂ ਦੇ ਮੇਲੇ ਸਮੇਂ ਜੋ ਤੁਹਾਡੀ ਤੇ ਮੇਰੀ ਗੁੰਜ ਪਈ ਸੀ ਉਹ ਕਿਉਂ ਪਈ ਸੀ। ਇਥੇ ਪੱਗ ਮੈਂ ਆਪ ਕਿਉਂ ਕਾਹਲ ਨਾਲ ਲਾਹੀ ਜਦ ਉਸ ਨੂੰ ਕਹਿ ਰਿਹਾ ਸਾਂ ਸਿਖਾ ਕਾਹਲ ਨਾ ਕਰ ਧੀਰਜ ਕੌਰ।

ਸੰਤ ਆਲਾ ਸਿੰਘ ਜੀ ਉੱਤਰ ਦਿਤਾ, "ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥" ਗੁਰਵਾਕ ਅਨੁਸਾਰ ਅਸੀਂ ਆਪ ਦੀ ਗਤਿ ਕੀ ਜਾਣ ਸਕਦੇ ਹਾਂ, ਪਰ ਸਾਨੂੰ ਆਪਣੀ ਨਗਰੀਂ ਲਿਜਾਣ ਦਾ ਲੋਭ ਹੈ ਜਿਸ ਕਰ ਕੇ ਸਮਝ 'ਚ ਆਇਆ ਆਪ ਦੀ ਦਇਆ ਨਾਲ ਉੱਤਰ ਦੇਣ ਦੀ ਦਲੇਰੀ ਕਰਦੇ ਹਾਂ। ਜੋ ਬੈਰੀਂ ਗੁੰਜ ਪਈ ਸੀ ਉਹ ਆਪੋ 'ਚ ਮਿਲ ਦਿਲ ਦੀ ਦਸ, ਸੁਣ, ਨਾ ਕਰਨ ਕਰਕੇ ਤੇ ਹੋਰਨਾਂ ਤੇ ਇਤਬਾਰ ਕਰ ਕੇ ਪਈ ਸੀ। ਪਰ ਆਪ ਨੇ ਧੀਰਜ ਰਖ ਆਪਣਾ ਪੱਖ ਪਾਲ ਮੇਰੇ ਅੰਦਰੋਂ ਕਰੋਧ ਤੇ ਭੁਲੇਖੇ ਦਾ ਕੂੜਾ ਕਢ ਦਿਤਾ ਸੀ। ਮੈਂ ਉਸ ਦਿਨ ਮੰਨਿਆ ਹੈ ਸਮਰਥ ਜੋ ਚਾਹੁਣ ਕਰ ਸਕਦੇ ਹਨ। ਨਹੀਂ ਤੇ ਸੁਣਿਆ ਹੀ ਸੀ ਸਮਰਥ ਐਸੇ ਹੁੰਦੇ ਹਨ, ਤੇ ਉਸੇ ਦਿਨ ਤੋਂ ਆਪ ਨੂੰ ਪੂਰਾ ਮੰਨਿਆ ਹੈ। ਦੂਜੀ ਤੁਸਾਂ ਦਸਮ ਜੀ ਦਾ ਵਾਕ 'ਚ :

ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ।
ਹਲਾ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਵਰਤਿਆ ਹੈ। ਹੀਲਿਆਂ ਬਾਦ ਦਲੇਰੀ ਦੁਬਿਧਾ ਨੂੰ ਇਕ ਬੰਨੇ ਲਾ ਦੇਂਦੀ ਹੈ। ਸਤਿਗੁਰੂ ਜੀ ਸੁਣਦੇ ਰਹੇ ਤੇ ਠੀਕ ਹੈ ਠੀਕ ਹੈ ਕਹਿੰਦੇ ਗਏ, ਤੇ ਸਮਸੇ, ਮਦਾਰ, ਵਰਨਾਂ ਨੂੰ ਤਿਆਰ ਹੋ ਪਏ।

---

*ਬੈਰਿਆਂ ਦੇ ਮੇਲੇ ਦਾ ਹਾਲ ਪਿਛਲੇ ਸਾਲ 'ਚ ਹੈ।

## ਸਮਸੇ ਦੇ ਸਿਖ ਤੇ ਮੁਸਲਮਾਨ ਫਕੀਰ

ਸਤਿਗੁਰੂ ਜੀ ਸਮੇਤ ਸੰਤ ਆਲਾ ਸਿੰਘ ਜੀ, ਵਜੀਰ ਸਿੰਘ, ਬਹਾਦਰ ਸਿੰਘ ਜੀ, ਘੋੜਿਆਂ ਤੇ ਬਚਨ ਬਿਲਾਸ ਕਰਦੇ, ਨਹਿਰੇ ਨਹਿਰ ੬—੭ ਕੋਹ ਵਾਟ ਤੇ ਸਮਸੇ ਪੁਜੇ। ਕਾਰ ਤੇ ਸੰਤ ਮੋਹਕਮ ਸਿੰਘ ਜੀ, ਮੋਹਣ ਸਿੰਘ ਜੀ, ਵਰਿਆਮ ਸਿੰਘ ਜੀ ਤੇ ਲਾਂਗਰੀ ਧਾਰਾ ਜੀ ਨੂੰ ਸਮਸੇ ਭੇਜਿਆ। ਡਰਾਈਵਰ ਗੁਰਦਿਤ ਸਿੰਘ ਮਿਸਤ੍ਰੀ ਸੀ ਅੰਮ੍ਰਿਤਸਰ ਜ਼ਿਲੇ 'ਚੋਂ ਭਾਲੋਵਾਲੀ ਵਾਲਾ। ਘੋੜੇ ਲਾਇਲਪੁਰ ਦੇ ਜ਼ਿਲੇ 'ਚ ਢੋਟੀਂ, ਮਾਲੂਵਾਲ, ਸਦੋਵਾਲ ਆਦਿ ਖਲ੍ਹਾਰੇ ਸੀ।

ਸੰਤ ਵਰਿਆਮ ਸਿੰਘ ਜੀ ਦੇ ਸਿਖ ਹੋਣ ਤੋਂ ਪਹਿਲਾਂ ਸਮਸੇ 'ਚ ਇਕ ਦੋ ਘਰ ਹੀ ਨਾਮਧਾਰੀਏ ਸੀ। ਪਰ ਇਨ੍ਹਾਂ ਦੇ ਸਮੇਂ ਸਾਰਾ ਨਗਰ ਕੂਕਿਆਂ ਦਾ ਹੋ ਗਿਆ ਸੀ। ਜੋ ਖੁਲ੍ਹੇ ਭੀ ਕੁਝ ਸੀ ਸੋ ਭੀ ਨਾਮਧਾਰੀ ਮਰਜਾਦਾ ਹੀ ਵਰਤਦੇ ਸੀ। ਇਨ੍ਹਾਂ ਨੂੰ ਪਿਤਾ ਜਵਾਲਾ ਸਿੰਘ ਜੀ ਦੀ ਅੰਤ ਸਮੇਂ ਦੀ ਸਿਖਿਆ। "ਆਦਿ ਮਧਿ ਜੋ ਅੰਤਿ ਨਿਬਾਹੈ॥ ਸੋ ਸਾਜਨੁ ਮੇਰਾ ਮਨੁ ਚਾਹੈ॥" ਸਵਾਰਿਆ ਸੀ। ਅਰਥਾਤ ਸਾਧਾਂ ਨੂੰ ਮਿੱਤਰ ਜਾਨਣਾ ਤੇ ਸਾਕ ਦੇਣੇ। ਇਹਨਾਂ ਦੀ ਮਾਤਾ ਧਰਮ ਕੌਰ ਪ੍ਰਵਾਰ ਗਈ ਜੀਵੀ ਤੇ ਉਸ ਦਸਿਆ ਸੀ ਮੈਨੂੰ ਅਜੇ ਸਾਧ ਸੰਗਤ ਦੀ ਸੇਵਾ ਕਰਨ ਦਾ ਹੁਕਮ ਲਗਾ ਹੈ। ਸੰਤ ਵਰਿਆਮ ਸਿੰਘ ਜੀ ਨੇ ਨਗਰ ਦੇ ਗੁਰਦੁਆਰੇ ਤੋਂ ਵਖਰਾ, ਖੂਹ ਨੇੜੇ ਇਕਾਂਤ ਡੇਰਾ ਪਾਇਆ ਸੀ। ਕੁਝ ਸਿਖ ਸਾਥ ਰਖ ਤਪ ਕਰਦੇ ਸੀ ਤੇ ਜਥਾ ਭੀ ਦੂਰ ਨੇੜੇ ਨਾਮਧਾਰੀ ਪ੍ਰਚਾਰ ਅੰਰਥ ਸੋਧ ਰਖ ਫਿਰਦੇ ਸੀ।

ਸੰਤ ਵਰਿਆਮ ਸਿੰਘ ਜੀ ਨੂੰ ਪਾਣੀ ਵਿਚ ਖੜੋ ਭਜਨ ਕਰਦਿਆਂ ਦੇਖ ਰਾਤੀਂ, ਅਨੋਖ ਸਿੰਘ ਸਮਸੇ ਦਾ ਜੋ ਬੜਾ ਬਲਵਾਨ ਸੀ ਤੇ ਚੋਰੀ ਭੀ ਕਰਦਾ ਸੀ, ਚਰਨੀਂ ਲਗਾ ਤੇ ਭਜਨ ਪੁਛ ਐਸਾ ਸੁਧ ਕਿਰਤੀ ਹੋਇਆ ਕਿ ਬਗਾਨੇ ਰੁਖ ਦੀ ਸੁਕੀ ਟਾਹਣੀ ਭੀ ਬਾਲਣ ਲਈ ਘਰ ਨਾ ਲਿਆਉਂਦਾ। ਹਲ ਵਾਹੁੰਦਾ ਪਸ਼ੂ ਨੂੰ ਗਾਲ ਨਾ ਕਢਦਾ, ਨਾ ਮਾਰਦਾ। ਦੁਧ ਚੋ, ਪਹਿਲੋਂ ਗੁਰਦੁਆਰੇ ਦੇ ਤੇ ਬੁੜੇ ਨੂੰ ਪਿਆ ਘਰ ਲਿਆਉਂਦਾ ਸੀ। ਬਿਨਾਂ ਆਪਣੀ ਕਿਰਤ ਤੇ ਭਜਨ ਕਰਨ ਦੇ ਹੋਰ ਖਿਆਲ ਭੁਲ ਗਿਆ ਸੀ। ਇਸ ਦੀਆਂ ਮੱਝਾਂ ਚੋਰ ਲੈ ਗਏ। ਇਹ ਕਿਸੇ ਦੇ ਕਹੇ ਭੀ ਨਾ ਖੁਰੇ ਮਗਰ ਲਗਾ। ਸਗੋਂ ਕਹਿ ਦਿਤੋ ਸੁ, ਮੇਰਾ ਕੰਮ ਭਜਨ ਕਰਨਾ, ਧਰਮ ਤੇ ਹੱਥ ਦੀ ਕਿਰਤ ਕਰਨਾ ਏ। ਇਹ ਕੰਮ ਗੁਰੂ ਦਾ ਏ, ਮੇਰੀ ਰਖਿਆ ਕਰਨੀ। ਕੁਝ ਚਿਰ ਬਾਦ ਮੱਝਾਂ ਆਪੇ ਘਰ ਆਈਆਂ, ਜੋ ਇਸ ਨੇ ਭੈਣੀ ਸਾਹਿਬ ਭੇਜ ਦਿਤੀਆਂ ਤੇ ਕਿਹੋ ਸੁ, ਇਹ ਜਿਸ ਮੋੜੀਆਂ ਹਨ ਉਸ ਨੂੰ ਹੀ ਲੋੜ ਹੋਵੇਗੀ ਤੇ ਉਸ ਦੇ ਹੀ ਹੁਣ ਜੋਗ ਹਨ। ਇਕ ਦਰਬਾਰਾ ਸਿੰਘ ਨਾਲ ਇਸ ਦਾ ਪ੍ਰੇਮ ਸੀ। ਉਸ ਨੂੰ ਕਿਹੋ ਸੁ, ਸਿਖ ਹੋ। ਉਸ ਨਾ ਮੰਨਿਆ। ਅਨੋਖ ਸਿੰਘ ਨੇ ਦਰਬਾਰਾ ਸਿੰਘ ਨੂੰ ਗਾਦੀ ਮਗਰ ਜਾ ਕਿਹਾ, ਤੂੰ ਸਿਖ ਨਾਮਧਾਰੀ ਬਣ। ਉਸ ਦੇ ਦੋ ਤਿੰਨ ਵਾਰ ਕਿਹਾਂ ਭੀ ਨਾ ਮੰਨਿਆ ਤਾਂ ਅਨੋਖ ਸਿੰਘ ਰੋਣ ਲਗ ਪਿਆ ਤੇ ਕਿਹੋ ਸੁ, ਮੇਰਾ ਤੇਰੇ ਨਾਲ ਪਿਆਰ ਪੈ ਗਿਐ, ਜੀ ਕਰਦੈ ਤੇਰਾ ਭਲਾ ਹੋਵੇ। ਦਰਬਾਰਾ ਸਿੰਘ ਦਾ ਦਿਲ ਨਰਮ ਹੋਇਆ, ਉਸ ਵਿਚੇ ਗਾਦੀ ਖਲ੍ਹਾਰ ਸੰਤਾਂ ਤੋਂ ਭਜਨ ਪੁਛ ਲਿਆ। *ਅਨੋਖ ਸਿੰਘ ਦੇ ਪੁਤ੍ਰ ਲਾਭ ਸਿੰਘ ਅਤੇ ਦਇਆ ਸਿੰਘ ਹੁਣ ਸੰਤ ਨਗਰ ਵਸਦੇ ਹਨ।

---

*ਸੰਤ ਨਗਰ ਆ ਅਨੋਖ ਸਿੰਘ ਇਹ ਚੜ੍ਹਿਆ ਹੈ।

ਏਸ ਤਰ੍ਹਾਂ ਸੰਤ ਆਲਾ ਸਿੰਘ ਜੀ ਤੇ ਸੰਤ ਹਾਕਮ ਸਿੰਘ ਜੀ ਕਾਲੇਕਿਆਂ ਵਾਲਿਆਂ ਦੀ ਬੜੀ ਆਪੋ 'ਚ ਪ੍ਰੀਤ ਸੀ। ਕਿਸੇ ਗਲੋਂ ਸੰਤ ਹਾਕਮ ਸਿੰਘ ਜੀ ਰਿੰਜ ਹੋ ਗਏ ਤੇ ਚੁਪ ਕਰ ਗਏ। ਸੰਤ ਆਲਾ ਸਿੰਘ ਜੀ ਉਹਨਾਂ ਦੇ ਪਾਸ ਜਾ ਇਕ ਦੋ ਵਾਰੀ ਜਤਨ ਤੇ ਅਰਜ ਕੀਤੀ ਉਹ ਫੇਰ ਭੀ ਨਾ ਖੁਸ਼ ਹੋਏ ਵੇਖਣ ਤੇ ਨਾ ਬੋਲਣ। ਸੰਤ ਆਲਾ ਸਿੰਘ ਜੀ ਹਾਰ ਆਪਣੇ ਅੰਦਰ ਵੜ ਖਾਣਾ ਪੀਣਾ ਤਜ ਮੂੰਹ ਵਲ੍ਹੇਟ ਪੈ ਗਏ। ਸਾਥੀਆਂ ਦੇ ਬੁਲਾਣ ਤੇ ਭੀ ਨਾ ਬੋਲਣ। ਸੰਤ ਹਾਕਮ ਸਿੰਘ ਜੀ ਅੰਤ ਆਏ ਤੇ ਬੁਲਾਇਆ ਤੇ ਕਿਹਾ ਤੁਸਾਂ ਇਹ ਨੀਤ ਰੀਤ ਕਿਉਂ ਧਾਰੀ ਹੈ ? ਤਾਂ ਸੰਤ ਜੀ ਕਿਹਾ, ਮੈਂ ਆਪਣੇ ਆਪ ਨੂੰ ਨਿਕੰਮਾ ਜਾਣਿਆ ਹੈ। ਜਿਹਦੇ ਨਾਲ ਮਿੱਤਰ ਰੁਸ ਪਵੇ ਤੇ ਮਨਾਇਆਂ, ਤਰਲੇ ਪਾਇਆਂ, ਦਿਲ ਤੇ ਹਿਤ ਵਿਖਾਇਆਂ ਭੀ ਨਾ ਮੰਨੇ, ਉਸ ਦਾ ਜਗ ਤੇ ਜਿਊਂਦੇ ਰਹਿਣਾ ਕਿਹੜਾ ਗੁਣ ਹੈ, ਜਾਣ ਮਰਨਾ ਮੰਡ ਲਿਆ ਸੀ। ਤਾਂ ਸੰਤ ਹਾਕਮ ਸਿੰਘ ਜੀ ਖੁਸ਼ ਹੋ ਸੰਤ ਜੀ ਨੂੰ ਜੱਫੀ ਪਾ ਲਈ ਤੇ ਕਿਹਾ, ਮੈਂ ਭੀ ਪ੍ਰੀਤ ਪ੍ਰਖਣ ਲਈ ਹੀ ਚੁੱਪ ਵੱਟੀ ਸੀ।

ਮੈਂ ਐਸੇ ਸਾਧਾਂ ਦੇ ਬਚਨ ਪ੍ਰੀਤਵਾਨਾਂ ਦੇ ਲਾਭ ਜੋਗ ਜਾਣ ਲਿਖਦਾ ਹਾਂ। ਤੇ ਗੁਰਵਾਕ "ਗਾਥਾ ਗੂੰਫ ਗੋਪਾਲ ਕਥੰ ਮਥੰ ਮਾਨ ਮਰਦਨਹ॥ ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ॥" ਦੀ ਸਿਖਿਆ ਗੁਰਸਿਖਾਂ ਜੋਗ ਜਾਣ ਸਾਧਾਂ ਦੀਆਂ ਪ੍ਰੇਮ ਕਥਾਵਾਂ ਲਿਖਦਾ ਹਾਂ।

ਸਤਿਗੁਰੂ ਜੀ ਜਦੋਂ ਭੀ ਸਮਸੇ ਜਾਂਦੇ ਉਥੋਂ ਦੇ ਡੇਰੇ ਦਾ ਸੂਫੀ ਫਕੀਰ ਮਾਨ੍ਹੇ ਸ਼ਾਹ ਜ਼ਰੂਰ ਦਰਸਨ ਕਰਨ ਆਉਂਦਾ। ਜੇ ਬੈਠੇ ਹੁੰਦੇ ਤਾਂ ਸਿਖਾਂ ਵਾਂਗੂੰ ਚਰਨੀਂ ਸੀਸ ਧਰਦਾ। ਜੇ ਖੜੇ ਹੁੰਦੇ ਤਾਂ ਗੋਡਿਆਂ ਤੋਂ ਤਲੇ ਹੱਥ ਲਾ ਆਪਣੇ ਹੱਥਾਂ ਨੂੰ ਚੁੰਮਦਾ। ਸਤਿਗੁਰੂ ਜੀ ਭੀ ਆਏ ਨੂੰ ਆਦਰ ਦੇਂਦੇ। ਇਸ਼ਾਰਾ ਕਰ ਸੱਜੇ ਖੱਬੇ ਬੈਠਾ ਲੈਂਦੇ। ਇਹ ਮਾਨ੍ਹੇ ਸ਼ਾਹ ਸਫੈਦ ਬਸਤ੍ਰ ਤੇ ਦਾੜ੍ਹੀ ਮੁਛਾਂ ਰਖਦਾ, ਕੇਸ ਪਿਛੇ ਸੁਟੀ ਜਟਾ ਜੂਟ ਰਹਿੰਦਾ ਸੀ ਤੇ ਆਏ ਫਕੀਰਾਂ ਨੂੰ ਆਪਣੇ ਡੇਰੇ ਪ੍ਰਸਾਦ ਦੇਂਦਾ ਸੀ। ਡੇਰੇ ਵਿਚ ਖੂਹੀ ਲਾਈ ਹੋਈ ਸੀ ਤੇ ਹਿੰਦੂ ਸਿਖ ਮੁਸਲਮਾਨ ਲਈ ਡੋਲ, ਬਾਲਟੀ ਵਖੋ ਵਖ ਰਖਦਾ ਤੇ ਆਏ ਨੂੰ ਦਸਦਾ ਸੀ। ਖੂਹੀ ਦੀ ਮੂਣ ਤੇ ਕਪੜ੍ਹਾ ਕੋਈ ਨ ਧੋਂਦਾ, ਖੂਹੀ ਵਿਚ ਮਿਟੀ ਦਾ ਭਾਂਡਾ ਨਾ ਵਹਾਂਦਾ। ਇਹ ਮਾਨ੍ਹੇ ਸ਼ਾਹ, ਆਪਣੇ ਪੀਰ ਅਰੂੜੇ ਸ਼ਾਹ ਦੀ ਚੜ੍ਹਾਈ ਦੇ ਦਿਨ ਤੇ ਸਦਾ ਮੇਲਾ ਕਰਦਾ ਤੇ ਫਕੀਰ ਤੇ ਗਵਈਏ ਸੱਦਦਾ ਸੀ। ਅਰੂੜੇ ਸ਼ਾਹ ਦਾ ਪੀਰ ਮੰਗੇ ਸ਼ਾਹ ਤੇ ਉਸ ਦਾ ਪੀਰ ਬਾਦੇਸ਼ਾਹ ਇਹ ਦੋਵੇਂ ਮਗਨ ਬਿਰਤੀ ਵਾਲੇ ਫਕੀਰ ਹੋਏ ਸੀ। ਪਰ ਅਰੂੜੇ ਸ਼ਾਹ ਰਿਧੀ ਸਿਧੀ ਵਾਲੇ ਤੇ ਤੇਜ ਪ੍ਰਤਾਪ ਵਾਲੇ ਹੋਏ ਸੀ। ਜੇ ਕੋਈ ਇਨ੍ਹਾਂ ਨੂੰ ਤਿਲੇਦਾਰ ਜੋੜਾ ਦੇਂਦਾ ਤਾਂ ਇਹ ਤੁਰਤ ਅੱਡੇ ਵਢ ਸਲੀਪਰ ਬਣਾ ਲੈਂਦਾ ਤੇ ਕਹਿੰਦਾ ਜੋੜਾ ਕੰਡੇ ਨਾ ਚੁਭਣ ਦੀ ਲੋੜ ਜੋਗ ਹੀ ਹੈ। ਤੇ ਫਕੀਰ ਨੂੰ ਸ਼ੁਕੀਨੀ ਦੀ ਲੋੜ ਨਹੀਂ। ਅਰੂੜੇ ਸ਼ਾਹ ਘੋੜੀ ਰਖਦਾ ਜਿਸ ਨੂੰ ਉਸ ਦੇ ਮੁਰੀਦ ਘਾਹ ਖੇਤ ਲਿਆ ਪਾਂਦੇ। ਏਕ ਸਮੇਂ ਜ਼ਿਮੀਂਦਾਰਾਂ ਰਲ ਆ ਕਿਹਾ, ਸਾਈਂ ਜੀ ਤੁਸੀਂ ਘੋੜੀ ਖੁਲ੍ਹੀ ਛਡ ਦਿਉ। ਕੁਝ ਚਿਰ ਬਾਦ ਇਕ ਜੱਟ ਆ ਕਿਹਾ, ਤੁਹਾਡੀ ਘੋੜੀ ਮੇਰਾ ਖੇਤ ਖਾਂਦੀ ਹੈ। ਤਾਂ ਅਰੂੜੇ ਸ਼ਾਹ ਘੋੜੀ ਨੂੰ ਉਸ ਜੱਟ ਦਾ ਖੇਤ ਜਾ ਦਿਖਾ ਕਿਹਾ, ਇਹ ਖੇਤ ਨਹੀਂ ਖਾਣਾ। ਫੇਰ ਘੋੜੀ ਉਹ ਖੇਤ ਵਲਾ ਕੇ ਹੋਰ ਖਾਂਦੀ। ਇਕ ਬੈਲ ਕਿਸੇ ਦਾ ਨਾ ਵਗਦਾ ਉਸ ਆ ਕਿਹਾ, ਸਾਈਂ ਜੀ ਉਸ ਨੂੰ ਭੀ ਕੁਝ ਕਵੋ। ਤਾਂ ਸਾਈਂ ਜੀ ਉਸ ਬੈਲ ਦੇ ਕੰਨ ਵਿਚ ਜਾ ਕਿਹਾ, ਹੁਣ ਵਗ ਤੇ ਲੇਖਾ ਦੇਹ, ਕਿਉਂ ਸਾਰੀ ਉਮਰ ਮਾਰ ਖਾਂਦਿਆਂ ਮਰਨੈਂ, ਸਗੋਂ ਸੁਲੱਗ ਬਣ, ਟਹਿਲ ਕਰਵਾ ਤੇ ਪਿਆਰ ਲੈ। ਅਗੋਂ ਉਹ ਬੈਲ ਅਜਿਹਾ ਟੁਰਿਆ, ਸਾਰੀ ਉਮਰ ਹੁੰਦੇ-ਚਾਰੇ ਤਨ ਤੇ ਸੋਟੀ ਨਾ ਖਾਧੀ। ਕਿਸੇ ਆਣ ਕਿਹਾ, ਸ਼ਾਹ ਜੀ ਤੁਹਾਡਾ

ਹੁਕਮ ਤਾਂ ਪਸੂ ਭੀ ਮੰਨਦੇ ਹਨ।ਤਾਂ ਅਰੂੜੇ ਸ਼ਾਹ ਉੱਤਰ ਦਿਤਾ।ਸ਼ੇਖ ਸਾਅਦੀ ਰਹਿਮਤੁਲਾ ਨੇ ਲਿਖਿਆ ਹੈ, "ਤੂ ਹਮ ਗਰਦਨ ਅਜ਼ ਹੁਕਮੇ ਦਾ ਵਰਮ ਪੇਚ,ਕਿ ਗਰਦਨ ਨ ਪੇਚਦ ਜ਼ਿ ਹੁਕਮੇ ਤੂ ਹੇਚ।" ਜਿਸ ਦਾ ਮਤਲਬ ਹੈ, ਜੇ ਤੂੰ ਗਰਦਨ ਖੁਦਾ ਦੇ ਹੁਕਮ ਤੋਂ ਨ ਫੇਰੇਂ। ਤਾਂ ਤੇਰੇ ਹੁਕਮ ਤੋਂ ਕੋਈ ਗਰਦਨ ਨਹੀਂ ਫੇਰੇਗਾ। ਇਸ ਅਰੂੜ ਸ਼ਾਹ ਸਮਸੇ ਚੋਂ ਕਪੜੇ ਲੈ ਹਥੀਂ ਕੱਟ ਵਢ ਤੋਪੇ ਲਾ ਇਕ ਚਾਨਣੀ ਬਣਾਈ ਜੋ ਉਸ ਸਮੇਂ ਪਿੰਡਾਂ ਵਿਚ ਲਾਸਾਨੀ ਸੀ ਰੰਗਦਾਰ। ਮਾਨ੍ਹੇ ਸ਼ਾਹ ਨਾ ਹੁੱਕਾ ਨਾ ਮਾਸ ਵਰਤਦਾ ਸੀ, ਨਾ ਆਪਣੇ ਡੇਰੇ ਵੜਨ ਦੇਂਦਾ ਸੀ। ਆਪਣੇ ਮੁਰੀਦ ਬਦ ਕੰਮ ਕਰਨ ਵਾਲੇ ਨੂੰ ਡੇਰੇ ਦੇ ਵਣ ਨਾਲ ਬੰਨ੍ਹ ਕੇ ਕੋਟਲੇ ਮਾਰਦਾ ਤੇ ਕਹਿੰਦਾ ਸੀ, ਜੇ ਤੇਰਾ ਮਨ ਮੰਦਿਉਂ ਨਹੀਂ ਮੁੜਦਾ ਤਾਂ ਮੇਰਾ ਬਾਣਾ ਏਥੇ ਲਾਹ ਦੇਹ ਤੇ ਅਗੋਂ ਫਕਰਾਂ ਵਿਚ ਨਾ ਵੜ ਬੈਠੀਂ ਤੇ ਕਹਿੰਦਾ, "ਸੂਫੀਆਂ ਅਸਤ ਦਿਲ ਸਾਫ ਦਾਰਦ ਬ-ਖ਼ਦਾਏ।" ਜਿਸ ਦਾ ਅਰਥ ਏਂ—ਸੂਫੀ ਸੋ ਹੈ ਜੋ ਸਾਫ ਦਿਲ ਹੈ, ਖੁਦਾ ਵਲ ਲਗਾ ਹੈ। ਹੁੱਕਾ ਪੀਣ ਵਾਲੇ ਤੇ ਮਾਸ ਖਾਣ ਵਾਲੇ ਨੂੰ ਮਾਨ੍ਹੇ ਸ਼ਾਹ ਕਿਹਾ ਕਰਦਾ ਸੀ, ਮੁਸ਼ਕ ਵਾਲੇ ਥਾਂ ਇਸ਼ਕ ਨ ਵਸੇ। ਤੇ ਬੇਦਰਦੇ ਥਾਉਂ ਸਾਹਿਬ ਨੱਸੇ। "ਜੇ ਫਕਰਾ ਤੂੰ ਸਾਹਿਬ ਪਾਣਾ। ਡਰ ਮੁਸ਼ਕੋਂ ਸਿਖ ਤਰਸ ਕਮਾਣਾ।"

ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਇਸ ਮਾਨ੍ਹੇ ਸ਼ਾਹ ਨੂੰ ਕੋਲ ਬਹਾ ਪੁਛਿਆ, ਤੁਸੀਂ ਮਾਸ ਨਹੀਂ ਖਾਂਦੇ ਤੇ ਹੋਰ ਮੁਸਲਮਾਨ ਕਹਿੰਦੇ ਹਨ, ਮਾਸ ਖਾਣਾ ਸ਼ਰ੍ਹਾ ਵਿਚ ਜਾਇਜ਼ ਹੈ। ਤਾਂ ਮਾਨ੍ਹੇ ਸ਼ਾਹ ਦਸਿਆ, ਹਦੀਸ ਬੁਖਾਰੀ ਵਿਚ ਲਿਖਿਆ ਹੈ, "ਲਾਹਮ ਸੱਯਦ ਗੁਫਤ ਸਾਲਾਰੇ ਜਹਾਂ। ਲਾਹਮੋਂ ਖੁਦ ਖੁਫਤਾਂ ਨ ਲਹਮੇ ਦੀਗਰਾਂ।" ਜਿਸ ਦਾ ਮਤਲਬ ਏ, "ਖਾਣਿਆਂ ਦਾ ਸਰਦਾਰ ਗੋਸ਼ਤ ਹੈ। ਜੋ ਜਹਾਨ ਦੇ ਸਰਦਾਰ ਨੇ ਕਿਹਾ ਹੈ। ਪਰ ਗੋਸ਼ਤ ਖੁਦ ਦਾ ਕਿਹਾ ਹੈ, ਨਾ ਕਿ ਦੂਜਿਆਂ ਦਾ।" ਤੇ ਭੁੰਨ ਕੇ ਇਸ ਤਰ੍ਹਾਂ ਖਾਏ। "ਇਸ਼ਕੇ ਹੱਕ ਸੇ ਦਿਲ ਜਲੇ ਜੈਸੇ ਕਬਾਬ।" ਜਿਸ ਤਰ੍ਹਾਂ ਆਰਫਾਂ ਕਿਹਾ ਹੈ, "ਜਲਿਆ ਦਿਲ ਫਿਰਾਕ ਦੀ ਅੱਗ ਅੰਦਰ, ਆਵੇ ਸੀਨਿਉਂ ਬੂ ਕਬਾਬ ਵਾਲੀ।" ਇਹ ਸੁਣ ਸਤਿਗੁਰੂ ਜੀ ਕਿਹਾ, ਇਸੇ ਤਰ੍ਹਾਂ ਦਾ ਮਾਸ ਖਾਣਾ ਤਾਂ ਗੁਰੂ ਨਾਨਕ ਜੀ ਭੀ ਕਿਹਾ ਹੈ, "ਬਾਹਰ ਕਾ ਮਾਸ ਮੰਦਾ ਸੁਆਮੀ ਘਰ ਕਾ ਮਾਸ ਚੰਗੇਰਾ॥" ਤੇ ਕਿਹਾ, ਸਾਈਂ ਜੀ ਤੁਸਾਂ ਤੇ ਅਜ ਸੂਫੀਆਂ ਦੀਆਂ ਸਿਫਤਾਂ ਦੱਸ ਕੇ ਰਜਾ ਹੀ ਦਿਤੇ ਤੇ ਅਸਲੀਅਤ ਸਮਝਾ ਦਿਤੀ ਏ। ਸਮਸੇ ਭੀ ਢੋਟੀਆਂ ਤੇ ਵਰਨਾਂ ਵਾਂਗੂ ਸਤਿਗੁਰੂ ਜੀ ਬਹੁਤ ਵਾਰੀ ਦਰਸਨ ਦੇਂਦੇ ਸੀ।

ਸਮਸੇ ਦੇ ਸੰਤ ਸੁਚਾ ਸਿੰਘ ਜੀ ਦੀ ਢੋਲਕੀ ਪਹਿਲੋਂ ਵਰਿਆਮ ਸਿੰਘ ਜੀ ਵਜਾਂਦੇ ਰਹੇ ਹਨ। ਇਹ ਸੁਚਾ ਸਿੰਘ ਜੀ ਆਪਣੇ ਰਸ ਨਾਲ ਸਬਦ ਪੜ੍ਹਦੇ ਇਕੱਲੇ ਭੀ ਉੱਕਾ ਨਾ ਅੱਕਦੇ। ਜਿਵੇਂ ਕਲੇਰਾਂ ਦਾ ਮਸਤਾਨਾ ਪ੍ਰਤਾਪ ਸਿੰਘ ਇਕੱਲਾ ਹੀ ਸਬਦ ਰਾਤ ਪੜ੍ਹਦਾ ਸੀ ਬੜੇ ਰਸ 'ਚ ਪੈ। ਨਹੀਂ ਤੇ ਬਹੁਤੇ ਸਬਦੀਆਂ ਦਾ ਸੁਭਾ ਹੈ ਜੇ ਘਟ ਸੰਗਤ ਹੋਵੇ ਤਾਂ ਸਬਦ ਪੜ੍ਹਨਾ ਹੀ ਨਾ। ਜੇ ਪੜ੍ਹਦਿਆਂ ਸੰਗਤ ਘਟਨ ਲਗ ਪਵੇ ਤਾਂ ਅਟਕ ਜਾਣਾ। ਮੈਂ ਦੇਖਿਆ ਹੈ ਸੰਤ ਆਲਾ ਸਿੰਘ ਜੀ ਇਕੱਲੇ ਸਬਦ ਪੜ੍ਹਦੇ ਰਾਤੀਂ ਕੀ ਦਿਨੇ ਬੜਾ ਬੜਾ ਚਿਰ ਰਸ 'ਚ ਪੈ ਸਬਦ ਬਸ ਹੀ ਨਹੀਂ ਕਰਦੇ ਸੀ।

ਜੋ ਸਾਧੂ ਸਤਿਗੁਰੂ ਜੀ ਨੂੰ ਅੰਤਰਜਾਮੀ ਜਾਣ ਜਾਂ ਆਤਮਾ ਨੂੰ ਪ੍ਰਸੰਨ ਕਰਨ ਲਈ ਸਬਦ ਪੜ੍ਹਦੇ, ਉਹ ਕਿਸੇ ਨੂੰ ਨਹੀਂ ਉਡੀਕਦੇ। ਜੋ ਸੰਗਤ ਤੇ ਸਰੋਤਿਆਂ ਨੂੰ ਪਰਚਾਉਣ ਵਾਲੇ ਹੁੰਦੇ ਹਨ। ਉਹਨਾਂ ਦਾ ਸੁਆਦ "ਜਿਉ ਅਧਿ ਕਉ ਤਿਉ ਸੁਖੁ ਘਣੌ" ਦੀ ਅਵਸਥਾ ਵਾਲਾ ਹੁੰਦੈ। ਤੇ ਅੰਤਰ ਆਤਮੇ ਤੇ "ਸਤਿਗੁਰ ਪਰਚੇ ਮਨ ਪਰਚਾਏ" ਦੀ ਅਵਸਥਾ ਵਾਲੇ ਆਪਣੇ ਰਸ ਨਾਲ ਸਬਦ ਪੜ੍ਹਦੇ

ਹਨ। ਹਰ ਵਿਹਾਰ ਵਿਚਾਰ ਪਿਆਰ 'ਚ ਸੁਆਦ ਆਪੋ ਆਪਣਾ ਹੈ ਤੇ ਅਵਸਥਾ ਆਪੋ ਆਪਣੀ ਹੈ। ਜਿਵੇਂ ਇਕ ਸਿਖ ਕੂਕਿਆਂ ਦੇ ਬਸਤ੍ਰ ਚੁਕਦਾ ਤੇ ਹੋਰ ਚੀਜ਼ਾਂ ਚੁਰਾਂਦਾ ਸੀ। ਕਿਸੇ ਕਿਹਾ ਇਕ ਘਰ ਤੇ ਡੈਣ ਭੀ ਆਖਦੇ ਨੇ ਵਲਾ ਜਾਂਦੀ ਏ। ਤਾਂ ਉਸ ਉਤਰ ਦਿਤਾ ਸੀ, ਮੈਂ ਕੂਕਿਆਂ ਨੂੰ ਆਪਣੇ ਸਮਝਦਾ ਹਾਂ ਤੇ ਧਰਮੀ ਸਮਝਦਾ ਹਾਂ। ਇਕ ਤੇ ਜੇ ਕੂਕਾ ਫੜ ਭੀ ਲਏਗਾ ਤਾਂ ਜੋ ਕਹਿੰਦੇ ਹਨ, ਆਪਣਾ ਮਾਰੇਗਾ ਤਾਂ ਭੀ ਛਾਵੇਂ ਸੁਟੇਗਾ ਤੇ ਦੂਜਾ ਕੂਕਿਆਂ ਦਾ ਪਦਾਰਥ ਪਵਿਤ੍ਰ ਹੈ। ਮੇਰੀ ਮਤ ਮਨਮੁਖਾਂ ਦਾ ਪਦਾਰਥ ਖਾ ਉੱਕਾ ਤੇ ਹੀ ਨਾ ਮਾਰੀ ਜਾਏ। ਇਹ ਬੁਰ ਦੇ ਦਿਨ ਤੇ ਬੁਰੀ ਵਾਦੀ ਦੇ ਦਿਨ ਲੰਘ ਹੀ ਜਾਂਦੇ ਹਨ। ਇਕ ਸਿਖ ਚੋਰੀ ਕਰਦਾ, ਪਰ ਜਿਸ ਘਰ ਮਾਲਾ ਗੜਵਾ ਦੇਖੇ, ਮਾਲ ਨ ਚੁਕਦਾ । ਤੇ ਨਾਲ ਦੇ ਸਾਥੀਆਂ ਨੂੰ ਭੀ ਹਟਕਦਾ, ਕਹਿੰਦਾ ਸੀ, ਜੇ ਨਾ ਮੁੜੋਗੇ, ਮੈਂ ਬੂ ਬੂ ਕਰ ਦੇਵਾਂਗਾ। ਉਹ ਆਖਦਾ ਸੀ, ਮੇਰਾ ਨੇਮ ਹੈ ਆਪਣਿਆਂ ਦੀ ਚੋਰੀ ਨਹੀਂ ਕਰਨੀ ਤੇ ਕੂਕੇ ਮੇਰੇ ਆਪਣੇ ਹਨ। ਜੇ ਲੋਕ ਵੈਰੀ ਹੋਣ ਤਾਂ ਆਪਣੇ ਬਚਾ ਲੈਂਦੇ ਹਨ ਜੇ ਆਪਣੇ ਹੀ ਵੈਰੀ ਕਰ ਲਏ ਤਾਂ ਹਾਮੀ ਕੌਣ ਭਰੇਗਾ। ਮੈਂ ਵਹਿਮੀ ਜੁ ਹੋਇਆ, ਸਬਦ ਰਸ ਦਾ ਸੁਭਾ ਦਸਦਾ ਹੋਰ ਪਾਸੇ ਹੀ ਚਲਾ ਗਿਆ ਹਾਂ।

ਸੰਤ ਤੇਜਾ ਸਿੰਘ ਜੀ ਭੀ ਸਮਸੇ ਦੇ ਹੀ ਹਨ ਜੋ ਸੁਚਾ ਸਿੰਘ ਜੀ ਤਰ੍ਹਾਂ ਸੰਤ ਨਗਰ ਹੀ ਵਸਦੇ ਹਨ, ਤੇ ਸਤਿਗੁਰੂ ਜੀ ਦੇ ਹੁਕਮ ਨਾਲ ਕੀਰਤਨ ਕਰਦੇ ਨਿਰਲੱਬ ਰਹਿ, ਲਾਇਲਪੁਰ ਦੇ ਜ਼ਿਲੇ ਵਿਚ ਇਨ੍ਹਾਂ ਨੂੰ ਫਿਰਨ ਦਾ ਹੁਕਮ ਲਗਾ ਸੀ। ਮਨ ਮਰਜ਼ੀ ਵਾਲੇ ਕਟੀ ਤੇ ਉੱਕਾ ਹੀ ਨ ਕਿਤੇ ਨਿਕਲੇ ਸੀ ਤੇ ਕਈਆਂ ਗੁਰ ਹੁਕਮ ਵਾਲੀ ਕਰੜੀ ਵਰਤੋਂ ਨਾ ਆਪਣੇ ਤੇ ਜਥੇ ਵਿਚ ਰਖੀ ਸੀ। ਬਿਨਾਂ ਭਜਨ ਪੁਛੇ ਦੇ ਕਿਸੇ ਦਾ ਅੰਨ ਜਲ ਨਾ ਛਕਣਾ ਤੇ ਕਿਸੇ ਤੋਂ ਲੈਣਾ ਭੀ ਕੁਝ ਨਾ ਤੇ ਹਰ ਨਗਰ ਪਾਸੋਂ ਢੋਲਕ ਛੈਣੇ ਵਜਾ ਸਬਦ ਪੜ੍ਹਦਿਆਂ ਲੰਘਣਾ। ਮੰਗਣਾ ਕਿਸੇ ਤੋਂ ਕੁਝ ਨਹੀਂ, ਜੇ ਕੋਈ ਨ ਨਗਰ 'ਚ ਰਹਿਣ ਦੀ ਅਰਜ ਕਰੇ ਤਾਂ ਰੜੇ ਤੇ ਰਹਿ ਇਸ਼ਨਾਨ ਕਰ ਦੀਵਾਨ ਜ਼ਰੂਰ ਦੋ ਵੇਲੇ ਲਾਣਾ। ਸੰਤ ਜੀ ਦਾ ਕਈ ਨਗਰੀਂ ਆਦਰ ਹੋਇਆ, ਕਈ ਥਾਈਂ ਢੀਮਾਂ ਪਈਆਂ, ਕਿਤੇ ਨਿਰਾਹਾਰ ਰਹੇ, ਕਈ ਥਾਈਂ ਅੜਾਂ ਪਈਆਂ, ਕਈ ਥਾਈਂ ਰਸ ਪਿਆ ਅਰਜ਼ਾਂ ਹੋਣ ਤੇ ਕਈ ਦਿਨ ਰਹੇ ਤੇ ਸਿਖ ਨਵੇਂ ਸਜੇ। ਜੇ ਕਿਤੋਂ ਕੁਝ ਮਿਲਿਆ ਤੇ ਉਹ ਭੈਣੀ ਸਾਹਿਬ ਭੇਜ ਦਿਤਾ। ਸਤਿਗੁਰੂ ਜੀ ਕਿਹਾ ਕਰਦੇ ਸੀ, ਬਚਨ ਮੰਨ ਨਿਰਇੱਛਤ ਰਹਿ ਕੀਰਤਨ ਸੰਤ ਤੇਜਾ ਸਿੰਘ ਜੀ ਕੀਤਾ ਹੈ। ਤੇ ਮਾਨ ਮਾਇਆ ਤੋਂ ਬਚੇ ਹੋਏ ਇਹ ਸੰਤ ਜੀ ਹੀ ਹਨ। ਨਹੀਂ ਤੇ ਮਾਨ ਮਾਇਆ ਚੇਤੰਨ ਜੜ੍ਹ ਤੋਂ ਬਚਿਆਂ ਨੂੰ ਭੀ ਪੈ ਜਾਂਦੀ ਹੈ। ਜਿਸ ਦੀ ਬਾਬਤ ਗੁਰਵਾਕ ਹੈ—"ਮਿਟਿਓ ਨ ਮਨ ਕੋ ਮਾਨ ॥" ਤੇ "ਮਾਇਆ ਤਜੀ ਤੋ ਕਿਆ ਭਇਆ ਜੌ ਮਾਨ ਨ ਤਜਿਆ ਜਾਏ ॥" ਸੁਚਾ ਸਿੰਘ ਜੀ ਨੇ ਜ਼ਮੀਨ ਸਮਸੇ ਹੁੰਦੇ ਹੀ ਸਾਰੀ ਅਰਦਾਸ ਕਰਾ ਦਿਤੀ ਸੀ ਜੋ ਜੀਵਨ ਨਗਰ ਨੇੜੇ ਮਿਰਜ਼ਾ ਪੁਰ ਦੀ ਹੈ। ਸਤਿਗੁਰੂ ਜੀ ਜੀਵਨ ਨਗਰੋਂ ਸਭ ਰਸਤ ਵਸਤ ਸੁਚਾ ਸਿੰਘ ਜੀ ਦੀ ਲਾਈ ਹੈ ਤੇ ਬਾਦ ਇਨ੍ਹਾਂ ਦੇ ਨਜੀਕੀਆਂ ਨੂੰ ਜ਼ਮੀਨ ਦੇਣ ਦਾ ਹੁਕਮ ਦਿਤਾ ਹੋਇਆ ਹੈ। ਦੋਏ ਤਰਫਾਂ ਦੀ ਬਿਰਤ ਜਾਣ ਅੰਤ੍ਰਜਾਮੀ ਜੀ। ਕਿ ਮਤ ਬਾਦ ਕੋਈ ਸਾਡੇ ਜਾਂ ਇਸ ਤੇ ਗਿਲੇਵਾਨ ਹੋਵੇ ਜਾਂ ਇਸ ਨੂੰ ਰਸਤ ਨਾ ਦੇਵੇ ਜਾਂ ਕਵ੍ਹੇ ਜ਼ਮੀਨ ਲੈ ਲਈ ਨੇ।

ਸੰਤ ਭਾਨ ਸਿੰਘ ਜੀ ਗੁਜਰਾਂਵਾਲਿਆਂ ਸਮਸੇ ਤੋਂ ਸਤਿਗੁਰੂ ਜੀ ਦਾ ਦੌਰਾ ਆਪਣੇ ਨਗਰ ਲਜਾਣ ਦੀ ਅਰਜ ਕੀਤੀ ਤੇ ਮਦਾਰ, ਮੁਕਤੇ, ਵਰਨਾਂ, ਕਾਲੋਕਿਆਂ ਵਾਲਿਆਂ ਸਿਖਾਂ ਭੀ ਆਪਣੇ ਨਗਰੀਂ ਦਰਸਨ ਦੇਣ ਦੀਆਂ ਅਰਜਾਂ ਕੀਤੀਆਂ। ਸਤਿਗੁਰੂ ਜੀ ਦੋ ਦਿਨ ਸਮਸੇ ਰਹੇ ਤੇ ਕਿਹਾ,

ਤੁਸੀਂ ਆਪੋ 'ਚ ਹੀ ਫੈਸਲਾ ਕਰ ਲਵੋ ਪਹਿਲੋਂ ਕਿਹਦੀ ਵਾਰੀ ਬਣਦੀ ਹੈ। ਸੰਤ ਆਲਾ ਸਿੰਘ ਜੀ ਕਿਹਾ, ਮਦਾਰ ਦੀ ਤੇ ਵਰਨਾਂ ਦੀ ਲੰਗਰਾਂ ਦੀ ਅਰਜ ਤੋਂ ਪਿਛੋਂ ਕੁਜਰਾਂ ਦੀ ਵਾਰੀ ਬਣਦੀ ਹੈ। ਤੇ ਦੁਆਲੇ ਦੇ ਨਗਰੀਂ ਚਰਨ ਪਾਣ ਜਾਂ ਰਾਹ 'ਚ ਆਏ ਨਗਰਾਂ ਬਾਬਤ ਆਪ ਦੀ ਰਜਾ ਹੈ।

ਸੰਤ ਭਾਨ ਸਿੰਘ ਜੀ ਬਦੋਰੱਤੇ ਤੇ ਸਮਸੇ ਹੀ ਪੁਜੇ ਹੋਏ ਸੀ, ਲੰਗਰ ਮੇਲੇ ਦੀ ਸੇਵਾ ਹਿਤ ਇਨ੍ਹਾਂ ਦਾ ਸੁਭਾ ਤੇ ਨੇਮ ਸੀ ਹਰ ਹੋਲੇ ਮੇਲੇ ਤੇ ਬਿਨ ਸਦਿਆਂ ਪਲਟਾ ਆਪਣਾ ਲੈ, ਲੌਹ ਤੇ ਚੁੰਭੇ ਪੁਟਦੇ ਤੇ ਸਾਰਾ ਮੇਲਾ ਨਿਭਾ ਕੇ ਪਿੰਡ ਨੂੰ ਪਰਤਦੇ। ਬੀੜ ਵਿਚ ਹੁੰਦੇ ਪਾਠਾਂ ਵਿਚ ਭੀ ਬਹੁਤ ਚਿਰ ਇਨ੍ਹਾਂ ਲੰਗਰ ਦੀ ਸੇਵਾ ਕੀਤੀ। ਢੋਲਕੀ ਭੀ ਸੰਤ ਜੀ ਚੰਗੀ ਵਜਾਂਦੇ ਤੇ ਆਪਣੇ ਨਿਤਨੇਮ ਭਜਨ ਬਾਣੀ ਦੇ ਭੀ ਬੜੇ ਪੱਕੇ ਸੀ। ਇਨ੍ਹਾਂ ਜਿੱਦ ਨਾ ਕੀਤੀ ਤੇ ਮਦਾਰ ਹੀ ਦੌਰੇ ਦੇ ਜਾਣ ਦਾ ਮਤਾ ਬਣਿਆ ਤੇ ਵਰਨਾਂ ਤੋਂ ਕੁਜਰੀਂ ਜਾਣ ਦਾ ਦਿਨ ਦਿਤਾ ਸਤਿਗੁਰੂ ਜੀ।

ਸਤਿਗੁਰੂ ਜੀ ਲਾਂਗਰੀ ਪਹਿਲਾਂ ਭੇਜੇ ਦੋ ਕੋਹ ਤੇ ਮਦਾਰ ਸਮਸਿਉਂ। ਆਪ ਮੁਕਤੇ ਅਮਰ ਸਿੰਘ ਤੇ ਇੰਦ੍ਰ ਸਿੰਘ ਵਲੋਂ ਚਰਨ ਪਾ, ਗਰਮੂਲੇ ਚਰਨ ਪਾ ਮਦਾਰ ਆਏ। ਮਦਾਰ ਬਹਾਦਰ ਸਿੰਘ ਵਲ ਲੰਗਰ ਹੋਇਆ। ਭਾਵੇਂ ਮਦਾਰ ਵਿਚ ਹੋਰ ਘਰ ਭੀ ਨਰੈਣ ਸਿੰਘ, ਭਾਗ ਸਿੰਘ ਤੇ ਪੰਡਿਤ ਮਿਸ਼ਰਾ ਸਿੰਘ ਜੀ ਆਦਿ ਸੀ, ਪਰ ਸਦਾ ਛਿਮਾਹੀ ਉਗਰਾਹੀ ਦਾ ਫੇਰਾ ਤੇ ਬਹੁਤੇ ਸਾਧਾਂ ਦਾ ਡੇਰਾ ਇਨ੍ਹਾਂ ਵਲ ਹੀ ਹੁੰਦਾ ਸੀ।

ਇਹ ਬਹਾਦਰ ਸਿੰਘ ਸਤਿਗੁਰੂ ਜੀ ਦੇ ਹੁਕਮ ਤੇ ਵਿਚਾਰ ਉੱਕਾ ਨਾ ਕਰਦਾ ਤੇ ਬਿਨਾਂ ਇਨਕਾਰ ਤੁਰਤ ਪਾਲਣਾ ਕਰਦਾ। ਇਕ ਸਮੇਂ ਘਸੀਟਾ ਸਿੰਘ ਨਰੈਣ ਸਿੰਘ ਦੇ ਪੁਤ੍ਰ ਨਾਲ ਇਸ ਦਾ ਜ਼ਮੀਨ ਦਾ ਮੁਕੱਦਮਾ ਸੀ। ਇਹ ਸਾਕ ਸੱਜਨ ਪਾ ਕੇ ਘਸੀਟਾ ਸਿੰਘ ਨੂੰ ਰੋਕ ਰਿਹਾ ਸੀ ਪਰ ਘਸੀਟਾ ਸਿੰਘ ਨਾ ਰੁਕਿਆ ਸੀ ਸਰਕਾਰੇ ਜਾਣੋ। ਅੰਤ ਇਸ ਬਹਾਦਰ ਸਿੰਘ ਹਿੰਮਤ, ਖਰਚ ਕਰ ਜ਼ਮੀਨ ਦਾ ਮੁਕੱਦਮਾ ਜਿੱਤ ਲਿਆ ਤਾਂ ਘਸੀਟਾ ਸਿੰਘ ਸਤਿਗੁਰਾਂ ਅਗੇ ਅਰਜ ਕੀਤੀ ਕਿ ਮੇਰੀ ਤੇ ਬਹਾਦਰ ਸਿੰਘ ਦੀ ਸੁਲ੍ਹਾ ਕਰਾਉ। ਸਤਿਗੁਰੂ ਜੀ ਬਹਾਦਰ ਸਿੰਘ ਨੂੰ ਕਿਹਾ, ਤੂੰ ਮੇਰੇ ਕਹੇ ਸਭ ਖਰਚਾ ਤੇ ਗਿਲਾ ਜਾਣ ਦੇ ਤੇ ਘਸੀਟਾ ਸਿੰਘ ਨਾਲ ਸੁਲ੍ਹਾ ਕਰ ਲੈ। ਤਾਂ ਬਹਾਦਰ ਸਿੰਘ ਤੁਰਤ ਉਵੇਂ ਹੀ ਕੀਤਾ। ਕੋਈ ਘਸੀਟਾ ਸਿੰਘ ਦੀ ਵਧੀਕੀ ਨਾ ਸੋਚੀ। ਏਕ ਸਮੇਂ ਕਿਸੇ ਬਹਾਦਰ ਸਿੰਘ ਨੂੰ ਕਿਹਾ, ਹੁਣ ਤੇਰੀਆਂ ਧੀਆਂ ਜਵਾਨ ਹੋਈਆਂ ਹਨ ਤੇ ਘਰੋਂ ਭੀ ਜਵਾਨ ਹੈ। ਤੂੰ ਆਪਣੇ ਘਰ ਇਨ੍ਹਾਂ ਨਾਮਧਾਰੀਆਂ ਦਾ ਧਮੱਚੜਾ ਨਾ ਪੈਣ ਦਿਆ ਕਰ। ਇਸ ਕਿਹਾ, ਮੇਰੀ ਪੱਤ ਤੇ ਧੀਆਂ ਕੂਕਿਆਂ ਨਾਲ ਸਾਂਝੀਆਂ ਹਨ। ਭਾਵੇਂ ਰਖਣ ਤੇ ਭਾਵੇਂ ਰੋਲਣ, ਕਿਸੇ ਨੂੰ ਬੋਲਣ ਦੀ ਕੀ ਲੋੜ ਏ। ਇਹ ਸੁਣ ਉਹ ਆਪਣੀ ਮਤ ਦੇਣ ਵਾਲਾ ਸ਼ਰਮਿੰਦਾ ਹੋ ਚੁਪ ਕਰ ਗਿਆ।

ਭਾਗ ਸਿੰਘ ਮਦਾਰ ਦਾ ਐਸਾ ਸੁਧ ਵਿਹਾਰ ਵਾਲਾ ਸਿਖ ਸੀ ਜੋ ਕਦੇ ਵਾਧੂ ਨਾ ਬੋਲਦਾ ਤੇ ਕਦੇ ਬਿਨਾਂ ਛਿਕੇ ਦਿਤਿਆਂ ਕਿੱਲੇ ਤੋਂ ਪਸ਼ੂ ਨਾ ਖੋਲ੍ਹਦਾ। ਇਸ ਦੀ ਨੂੰਹ ਹਰਨਾਮ ਕੌਰ, ਜਿਸ ਦੇ ਪੇਕੇ ਖਾਰੇ ਸੀ, ਬੜੀ ਸੇਵਕ ਸੀ। ਰਾਹ ਤੇ ਘਰ ਸੀ। ਇਹ ਬੀਬੀ ਹਰ ਦਰ ਆਏ ਦੀ ਬੜੀ ਰੀਝ ਨਾਲ ਸੇਵਾ ਕਰਦੀ ਸੀ। ਦੁਪਹਿਰੇ ਦੂਰ ਜਾਂਦਿਆਂ ਪਾਂਧੀਆਂ ਨੂੰ ਕਹਿੰਦੀ, ਵੇ ਵੀਰਾ ਜਲ ਛਕ ਜਾ, ਜੰਡਿਆਲਾ ਤੇ ਵਰਨ ਦੂਰ ਹਨ ਮਤੇ ਤੈਨੂੰ ਰਾਹੇ ਤ੍ਰੇਹ ਲਗੇ। ਇਹ ਭਾਗ ਸਿੰਘ ਹੁਣ ਪੁਤ੍ਰ ਹਜਾਰਾ ਸਿੰਘ ਤੇ ਪੋਤਰੇ ਦਇਆ ਸਿੰਘ ਸਮੇਤ ਕਰੀ ਵਾਲੇ ਰਹਿੰਦਾ ਹੈ, ਜੀਵਨ ਨਗਰ ਨੇੜੇ। ਬਹਾਦਰ ਸਿੰਘ

ਸੰਤ ਨਗਰ ਤੇ ਸਹੇਵੇ ਸਾਹਿਬ ਰਹਿੰਦਾ ਹੈ, ਪਰ ਪੁਤਰ ਇਸ ਦੇ ਚੰਗੇ ਨਹੀਂ ਨਿਕਲੇ।

ਸੰਤ ਮਿਸ਼ਰਾ ਸਿੰਘ ਜੀ ਮਦਾਰ ਦੇ ਹੀ ਬ੍ਰਹਿਮਣ ਸੀ। ਅੱਖਾਂ ਤੋਂ ਅੰਧੇ ਪੰਜ ਬਾਣੀਆਂ ਦਾ ਪਾਠ ਕਰ ਸੰਧ ਰਖ ਆਪ ਪ੍ਰਸ਼ਾਦ ਪਕਾ ਛਕਦੇ ਤੇ ਭਜਨ ਕਰਦੇ ਸੀ। ਨਗਰ ਨੇ ਸਲਾਹ ਕਰ ਧਰਮਸਾਲਾ ਡੇਰਾ ਲੁਆਇਆ। ਕੋਈ ਕਦੀ ਸਿਖ ਸੇਵਕ ਭੀ ਟਿਕਦਾ। ਇਕ ਸਾਲ ਇਕੋ ਕੋਠੀ ਚੋਂ ਹੀ ਕਢ ਦਾਣੇ ਵਰਤਦੇ ਰਹੇ। ਸਾਧਾਂ ਰਿਧੀ ਸਿਧੀ ਵਾਲੇ ਜਾਣ ਨਗਰ ਚੋਂ ਛੀਂਮਹੀਨੀ ਉਗਰਾਹੀ ਕਰ ਦੇਣੀ ਸ਼ੁਰੂ ਕੀਤੀ। ਇਹ ਕਦੀ ਕਦੀ ਗਰਮੀਆਂ ਵਿਚ ਮੇਲਾ ਭੀ ਸਾਧ ਸੰਗਤ ਦਾ ਕਰਦੇ, ਕਦੀ ਸਤਿਗੁਰੂ ਜੀ ਨੂੰ ਅਰਜ ਕਰਦੇ ਤੇ ਸੋ ਭੀ ਦਰਸਨ ਦੇਂਦੇ। ਇਹ ਸੇਵਕ ਨੂੰ ਸਾਥ ਲੈ ਕਿਸੇ ਸਿਖ ਵਲ ਜਾਂਦੇ ਤੇ ਧਰਮਸਾਲਾ ਜਾਂ ਮੇਲੇ ਦੀ ਲੋੜ ਜੋ ਹੋਵੇ ਕਹਿੰਦੇ ਜੇ ਇਨਕਾਰ ਕਰੇ। ਖਿੜੇ ਮਥੇ ਸਾਥੀ ਨੂੰ ਨਾਲ ਲੈ ਪਰਤਦੇ ਤੇ ਕਹਿੰਦੇ ਗਿਲਾਨ ਨਹੀਂ ਕਰਨੀ ਜਦ ਇਸ ਨੂੰ ਪ੍ਰਭੂ ਪ੍ਰੇਰੇਗਾ ਇਹ ਆਪੇ ਡੇਰੇ ਜਾ, ਦੇ ਆਵੇਗਾ ਜਾਂ ਦੂਜੀ ਵਾਰ ਕਸਰ ਕਢ ਦੇਵੇਗਾ। ਸੰਤ ਆਲਾ ਸਿੰਘ ਜੀ ਇਨ੍ਹਾਂ ਨੂੰ ਘੋੜੀ ਆਪਣੀ ਤੇ ਚੜ੍ਹਾ ਕਦੀ ਕਦੀ ਦੂਰ ਨੇੜੇ ਮੇਲਿਆਂ ਤੇ ਭੀ ਲੈ ਜਾਂਦੇ ਇਹ ਆਪਣਾ ਇਸ਼ਨਾਨ ਭਜਨ ਬਾਣੀ ਦਾ ਨੇਮ ਕਿਸੇ ਦੀ ਉਡੀਕ ਰਖ ਕਦੇ ਨਾ ਖੁੰਝਾਂਦੇ, ਨੇਤ੍ਰ ਹੀਣ ਹੁੰਦੇ ਭੀ ਨਿਭਾਂਦੇ। ਅੰਤ ਇਹ ਸਹਿਜ ਸੁਭਾ ਹੀ ਇਹ ਕਹਿ ਸਰੀਰ ਤਿਆਗ ਗਏ ਕਿ ਹੁਣ ਬਿਰਧ ਹੋ ਗਈ ਹੈ ਦੇਹ, ਪੂਰਾ ਕੰਮ ਨਹੀਂ ਕਰਦੀ।

ਮੈਂ ਇਹ ਬਚਨ ਐਸੇ ਉਤਮ ਸਾਧੂਆਂ ਦੇ ਇਸ ਲਈ ਲਿਖਦਾ ਹਾਂ ਕਿ ਪਾਠਕ ਤੇ ਆਉਣ ਵਾਲੀ ਅੰਸ ਜਾਣ ਸਕੇ। ਸਾਡੇ ਵਡੇ ਕਿਸ ਤਰ੍ਹਾਂ ਦੇ ਕਮਾਈ ਸਚਾਈ ਵਾਲੇ ਸੀ ਤੇ ਅਸਾਂ ਕਿਧਰ ਨੂੰ ਧਾਈ ਕੀਤੀ ਹੈ। ਸਿਖੀ ਪੁਣਾ ਛਡ ਸਰਦਾਰੀ ਪਿਆਰੀ ਕਿਉਂ ਜਾਣਦੇ ਹਾਂ।

ਸਤਿਗੁਰੂ ਜੀ ਕਾਲੋਕੀ ਚਰਨ ਪਾ ਜੰਡਿਆਲੇ ਸ਼ੇਰ ਖਾਂ (ਜਿਥੋਂ ਦਾ ਵਾਰਸ ਸ਼ਾਹ ਹੋਇਆ ਏ) ਵਲੋਂ ਹੁੰਦੇ ਤਿੰਨ ਕੋਹ ਤੇ ਭਿਖੀਆਂ ਵਾਲੇ ਵਰਨਾਂ ਦੇ ਖੂਹ ਤੇ ਸੰਤ ਆਲਾ ਸਿੰਘ ਜੀ ਦੇ ਡੇਰੇ ਦਰਸਨ ਦਿਤੇ।ਸੰਤ ਮੋਹਣ ਸਿੰਘ ਜੀ ਸਮੇਤ ਇੰਦਰ ਸਿੰਘ ਢੁਲਕਈ ਤੇ ਆਪਣੇ ਜਥੇ ਦੇ ਪੁਜੇ ਹੋਏ ਸੀ। ਦੀਵਾਨ ਲਾਇਆ ਹੋਇਆ ਸੀ ਤੇ ਚੁਫੇਰੇ ਦੇ ਡੇਰਿਆਂ ਤੋਂ ਆ ਬਥੇਰੀ ਸੰਗਤ ਜੁੜੀ ਹੋਈ ਸੀ। ਸਤਿਗੁਰੂ ਜੀ ਜਲ ਛਕ ਇਸ਼ਨਾਨ ਕੀਤਾ, ਪ੍ਰਸਾਦ ਛਕਿਆ ਤੇ ਹੁਕਮ ਦਿਤਾ, ਮੋਹਣ ਸਿੰਘ ਜੀ ਭੀ ਹੁਣ ਪ੍ਰਸਾਦ ਛਕਣ ਤੇ ਪਿਛਲੇ ਪਹਿਰ ਦਾ ਦੀਵਾਨ ਉਦਮ ਨਾਲ ਲਾਉਣ।

ਸਭ ਸੰਗਤ ਪ੍ਰਸਾਦ ਛਕਿਆ ਤੇ ਝਟ ਅਰਾਮ ਕਰ, ਸੰਤ ਮੋਹਣ ਸਿੰਘ ਜੀ ਦੀਵਾਨ ਲਾਇਆ। ਮਹੰਤਾਂ ਦੇ ਡੇਰੇ ਤੋਂ ਮਾਈ ਕੋਰੋਟਾਂਣੀ ਸਮੇਤ ਪੁਤ੍ਰਾਂ ਤੇ ਪ੍ਰਵਾਰ ਆਈ। ਵਰਨਾਂ ਵਿਚੋਂ ਕਿਰਪਾ ਸਿੰਘ, ਲਾਲ ਸਿੰਘ ਆਏ। ਸਤਿਗੁਰੂ ਜੀ ਆਦਰ ਦੇ ਬਠਾਏ। ਭਰੇ ਦੀਵਾਨ ਦਾ ਰਸ ਭਰਿਆ। ਸੰਤ ਜੀ ਸ਼ਬਦ ਪੜ੍ਹ ਰਹੇ ਸੀ—"ਕਿਆ ਉਪਮਾ ਤੇਰੀ ਆਖੀ ਜਾਏ।" ਕੱਕਿਆਂ ਦੇ ਡੇਰੇ ਦੇ ਸਭ ਆਏ ਤੇ ਲਾਭ ਸਿੰਘ 'ਕੱਕੇ' ਸਬਦ ਸੁਣ ਸੰਗਤ ਦਾ ਤੇ ਸਤਿਗੁਰੂ ਜੀ ਦਾ ਦਰਸਨ ਕਰ ਮਸਤ ਹੋਇ ਨਿਰਤ ਕੀਤਾ ਤੇ ਹੱਥ ਜੋੜ ਉਚੀ ਅਵਾਜ਼ੇ ਕਿਹਾ, "ਮੇਰੀ ਸਭ ਨੂੰ ਨਮਸਕਾਰ, ਬਾਰ ਬਾਰ ਅਨੇਕ ਵਾਰ।"

ਸਤਿਗੁਰੂ ਜੀ ਦੀਵਾਨ ਸਮਾਪਤ ਹੋਏ ਬਾਦ ਸੰਤ ਮੰਡਲੀ 'ਚ ਬੈਠਿਆਂ ਲਾਭ ਸਿੰਘ ਜੀ ਨੂੰ ਨੇੜੇ ਸੱਦ ਕਿਹਾ, ਸੁਣਾ ਕੀ ਹਾਲ ਏ? ਤਾਂ ਲਾਭ ਸਿੰਘ ਜੀ ਨੇ ਮਸਤੀ ਸੁਭਾ 'ਚ ਹੋਏ ਕਿਹਾ,

ਸਚੇ ਪਾਤਸ਼ਾਹ, ਜਨ ਊਰਾ ਤੂੰ ਪੂਰਾ। ਤੇ ਕਿਹਾ, "ਕੀ ਆਖਾਂ ਕੁਝ ਆਖ ਨਾ ਸਕਾਂ।" ਸੰਤ ਲਾਭ ਸਿੰਘ ਰੰਗ ਵਿਚ ਰੱਤਾ, ਮਸਤੀ 'ਚ ਮੱਤਾ, ਲਾਲ ਨੇਤ੍ਰ ਪਸਾਰ ਪਸਾਰ ਤਕੇ, ਬੜੇ ਬੜੇ ਕੇਸ ਦਾੜ੍ਹੇ ਤੇ ਕੰਨਾਂ ਤੇ ਜੋ ਸੀ, ਵੰਨ ਸੁਵੰਨੇ ਰੂਪ ਦਾ ਵਖਾਲਾ ਕਰਦੇ। ਇਵਿਹਾ ਅਚਰਜ ਸਰੂਪ ਤੱਕ ਤੇ ਬਚਨ ਸੁਣ ਸੰਤ ਆਲਾ ਸਿੰਘ ਜੀ ਕਿਹਾ, ਅਸੀਂ ਕੀ ਜਾਣੀਏ ਤੁਸੀਂ ਆਪੋ 'ਚ ਕੀ ਫਾਰਸੀ 'ਚ ਰਮਝਾਂ ਮਾਰਦੇ ਹੋ। ਤਾਂ ਲਾਭ ਸਿੰਘ ਜੀ ਕਿਹਾ, ਸੰਤ ਜੀ ਗੁਰੂ ਅਗੇ ਚੁਪ ਰਹਿਣਾ ਤੇ ਸਾਧਾਂ ਅਗੇ ਸੱਚ ਕਹਿਣਾ ਜੋ ਆਖਦੇ ਹਨ, ਮੈਂ ਤੁਹਾਨੂੰ ਉਹ ਅਜ ਸੱਚ ਸੁਣਾਂਦਾ ਹਾਂ।

ਸੰਤ ਲਾਲ ਸਿੰਘ ਜੀ ਹੱਥ ਜੋੜ ਕਿਹਾ, ਸਤਿਗੁਰੂ ਜੀਓ, ਸੰਤ ਆਲਾ ਸਿੰਘ ਜੀਓ ਅਤੇ ਸਤਿਗੁਰੂ ਰਾਮ ਸਿੰਘ ਜੀ ਦੀਏ ਸੰਗਤੇ। ਮੈਂ ਗੁਨਾਹੀਂ ਮੈਂ ਗੁਨਾਹੀਂ। ਮੈਨੂੰ ਗੁਰੂ ਪਨਾਹੀਂ। ਮੈਂ ਸਾਧ ਸੰਗਤ ਨੂੰ ਸੱਚੀਆਂ ਵਰਤੀਆਂ ਵਾਰਤਾ ਸੁਣਾਂਦਾ ਹਾਂ।

ਇਕ ਵੇਰ ਸ਼ੇਖੂਪੁਰੇ ਬੇਦਾਦੇ 'ਚ ਸੇਠਾਂ ਵਲੋਂ ਮੇਲਾ ਸੀ। ਸਤਿਗੁਰੂ ਜੀ ਤੇ ਸਾਧ ਸੰਗਤ ਬਹੁਤ ਸਾਧੂ ਰਸ ਭਰੇ ਮੇਲੇ ਵਿਚ ਆਏ ਸੀ। ਮੈਂ ਭੀ ਆਪਣੀ ਮਸਤ ਮੰਡਲੀ ਤੇ ਹੋਰ ਮੇਲੀ ਸਾਥ ਲੈ ਮੌਲਾ ਹੀ ਮੌਲਾ ਕਰੀ ਰੌਲਾ ਪਾਈ ਫਿਰਦਾ ਸਾਂ। ਸਤਿਗੁਰਾਂ ਵਲੋਂ ਹੁਕਮ ਆਇਆ, ਹੁਣ ਹੋਰ ਰੌਲਾ ਮੌਲਾ ਹੀ ਮੌਲਾ ਵਾਲਾ ਬੰਦ ਹੋਵੇ। ਰਾਗੀਆਂ ਦਾ ਦੀਵਾਨ ਲਗਣਾ ਹੈ। ਜਿਸ ਨੂੰ ਨਾ ਮਨਜ਼ੂਰ ਹੋਵੇ ਉਹ ਜਾਂ ਚੁਪ ਕਰਕੇ ਅੰਦਰ ਪੈ ਰਵ੍ਹੇ ਜਾਂ ਆਪਣੇ ਪਿੰਡ ਟੁਰ ਜਾਵੇ। ਮੈਂ ਇਹ ਸੁਨੇਹਾ ਸੁਣ, ਨਿਰਾਜ ਹੋ ਇਕ ਅੰਦਰ ਜਾ ਪਿਆ। ਸਤਿਗੁਰੂ ਜੀ ਦੇ ਦੀਵਾਨ ਵਿਚ ਸੱਦਣ ਤੇ ਭੀ ਨਾ ਗਿਆ, ਤੇ ਨਾ ਸੰਗਤ ਦੇ ਦਰਸਨ ਦਾ ਤੇ ਸਬਦ ਦਾ ਰਸ ਮਾਣਿਆ। ਅਗਲੇ ਰੋਜ ਚੁਪੀਤਾ ਆਪਣੇ ਪਿੰਡ ਟੁਰ ਆਇਆ। ਤੇ ਕੁਸੰਗਤ 'ਚ ਰਲ ਚੋਰੀ ਕਰਨ ਲਗ ਪਿਆ।

ਸਤਿਗੁਰੂ ਜੀ ਕੁਝ ਚਿਰ ਬਾਦ ਠੱਟੇ ਮਾਣਕ ਦੇ ਅਰੂੜ ਸਿੰਘ ਤੇ ਵੱਸਣ ਸਿੰਘ ਵਲ ਮੇਲੇ ਤੇ ਆਏ। ਮੈਂ ਆਪਣੀ ਚੋਰ ਮੰਡਲੀ ਚੋਂ ਚੁਪੀਤਾ ਨਿਕਲ ਠੱਟੇ ਗਿਆ। ਸਤਿਗੁਰੂ ਜੀ ਦਾ ਦੂਰੋਂ ਹੀ ਦਰਸਨ ਕੀਤਾ ਤੇ ਰਾਤ ਅੰਦਰ ਕਿਸੇ ਪੈ ਰਿਹਾ। ਇਨ੍ਹਾਂ ਸਤਿਗੁਰਾਂ ਮੈਨੂੰ ਸਵੇਰੇ ਹੀ ਸੱਦ ਭੇਜਿਆ ਤੇ ਸੰਗਤ ਵਿਚ ਬਹਾ ਕਿਹਾ, ਲੋਕ ਸਾਨੂੰ ਤੇਰੇ ਮਿਹਣੇ ਦੇਂਦੇ ਹਨ। ਲਾਭ ਸਿੰਘ (ਕੂਕਾ) ਤੁਹਾਡਾ ਸਿਖ ਚੋਰੀ ਕਰਦਾ ਹੈ ਤੇ ਤੁਸੀਂ ਉਸ ਦੇ ਘਰ ਦੀ ਉਗਰਾਹੀ ਲੈ ਭੈਣੀ ਸਾਹਿਬ ਦੇ ਲੰਗਰ ਵਿਚ ਪਾਂਦੇ ਹੋ। ਮੈਂ ਅਰਜ ਕੀਤੀ, ਚਾਰਾ ਤੇ ਕਰਦਾ ਹਾਂ ਪਰ ਮੈਥੋਂ ਚੋਰੀ ਛੁਟਦੀ ਨਹੀਂ। ਤਾਂ ਇਨ੍ਹਾਂ ਕਿਹਾ, ਹੱਛਾ ਬਚੂ ਹੁਣ ਕਰਕੇ ਵਿਖਾਈਂ। ਮੈਂ ਮਨੋਂ ਡਰਾਂ ਭੀ ਤੇ ਚੋਰੀ ਭੀ ਕਰਾਂ। ਪਰ ਵਰਤੇ ਇਸ ਤਰ੍ਹਾਂ ਜਿਥੇ ਜਾ ਕੇ ਲੁਕੀਏ ਲਾਦ ਹੋ ਜਾਵੇ, ਹੱਥ ਕੁਝ ਨਾ ਆਵੇ, ਤੇ ਲੋਕ ਭਜਾ ਦੇਣ। ਅੰਤ ਅਸੀਂ ਚੋਰ ਮੰਡਲੀ ਦੂਰ ਗੁਜਰਾਂਵਾਲੇ ਦੇ ਜ਼ਿਲੇ 'ਚ ਬੌਰੀਂ, ਜੋ ਬੁਗਰੇ ਬੌਰੇ ਨੇ, ਤਲਵੰਡੀਉਂ ਪਰ੍ਹੇ ਜਾ ਲੁਕੇ ਤੇ ਬਹੁਤ ਮਾਲ ਹੱਥ ਆਇਆ। ਮੈਂ ਘੋੜੀ ਤੇ ਖੁਰਜੀ ਲੱਦ ਚੜ੍ਹਿਆ। ਲੋਕਾਂ ਦੂਜੇ ਮੇਰੇ ਸਾਥੀਆਂ ਚੋਰਾਂ ਨੂੰ ਵੇਖ ਭਜਾਇਆ। ਉਹ ਹੱਥ ਨਾ ਆਏ। ਮੈਂ ਮਨੋਂ ਇਹ ਸੋਚ, ਕਿ ਲੋਕ ਹੋਰ ਪਿੰਡੋਂ ਬਾਹਰ ਦੂਰ ਜਾ ਲੈਣ, ਘੋੜੀ ਗਲੀ ਵਿਚ ਖਲ੍ਹਾਰੀ ਰਖੀ। ਪੁਲਸ ਪਿੰਡ ਵਿਚ ਉਤਰੀ ਸੀ, ਅਚਾਨਕ ਥਾਣੇਦਾਰ ਮੇਰੀ ਘੋੜੀ ਨੂੰ ਲਗਾਮੋਂ ਆ ਫੜਿਆ ਤੇ ਲੋਕਾਂ ਨੂੰ ਕਿਹਾ, ਮਾਰਿਉ ਨ ਮਤੇ ਕੋਈ ਰਾਹੀ ਨ ਇਹ ਹੋਵੇ।

ਮੈਂ ਮਨ ਵਿਚ ਫਾਥੇ ਚਿਤਾਰਿਆ, ਸਚੇ ਪਾਤਸ਼ਾਹ ਜੇ ਹੁਣ ਰਖੇਂ ਤਾਂ ਤੈਨੂੰ ਮੰਨਾਗਾ। ਮੈਨੂੰ ਭੀ ਪਤਾ ਨਾ ਲਗਾ ਅਜਿਹੇ ਖੰਭ ਲਗੇ ਮੈਂ ਉਛਲ ਕੇ ਘੋੜੀ ਤੋਂ ਸਭ ਖੜਿਆਂ ਤੋਂ ਪਰ੍ਹੇ ਜਾ ਪਿਆ ਤੇ

ਹਨੇਰੇ ਵਿਚ ਮਾਲ,ਘੋੜੀ ਛਡ ਲੁਕ ਗਿਆ। ਨਾਲ ਦੇ ਚੋਰ ਹੋਰ ਚੋਰੀ ਵਿਚ ਫੜੇ ਗਏ ਤੇ ਬੱਝ ਗਏ। ਮੈਂ ਚੋਰੀਉਂ ਤੋਬਾ ਕੀਤੀ ਤੇ ਵਰਨੀਂ ਆ, ਇਹ ਸੁਣ ਅੰਦਰ ਵੜ ਕੇ ਪੈ ਰਿਹਾ ਕਿ ਸਤਿਗੁਰੂ ਜੀ ਮੇਰੀ ਉਗਰਾਹੀ ਭੈਣੀ ਸਾਹਿਬ ਦੇ ਲੰਗਰ ਜੋਗ ਲੈਣੀ ਬੰਦ ਕਰ ਦਿਤੀ ਹੈ। ਮੈਂ ਮਨੋ ਤੇ ਮੰਨ ਚੁਕਾ ਸਾਂ ਪਰ ਅਜੇ ਭੀ ਚਾਂਹਦਾ ਸਾਂ ਕਿ ਆਪ ਹੀ ਮੈਨੂੰ ਬੁਲਾਉਣ। ਜਾਂ ਕੋਈ ਕਲਾ ਕੁਦਰਤ ਵਖਾਉਣ ਤਾਂ ਮੰਨਾਂਗਾ। ਰਾਤ ਮੈਂ ਅਰਦਾਸਾ ਕਰ ਸੁਤਾ। ਹੇ ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਮੈਂ ਕਾਫਰ ਹੋ ਕੇ, ਅੰਦਰ ਪੈ ਕੇ ਨਾ ਮਰਾਂ। ਮੇਰੀ ਉਗਰਾਹੀ ਭੀ ਭੈਣੀ ਸਾਹਿਬ ਜਾਣੋ ਬੰਦ ਹੋ ਗਈ ਹੈ ਤੇ ਚੋਰੀ ਨੂੰ ਹੁਣ ਚਿਤ ਨਹੀਂ ਕਰਦਾ। ਮੇਰਾ ਕੋਈ ਪਾਸਾ ਭੀ ਨਾ ਰਿਹਾ। ਹੇ ਸਚੇ ਪਾਤਸ਼ਾਹ,"ਪ੍ਰਭ ਜੀਉ ਖਸਮਾਨਾ ਕਰਿ ਪਿਆਰੇ, ਬੁਰੇ ਭਲੇ ਹਮ ਥਾਰੇ ॥" ਮੇਰੀ ਬਹੁੜੀ ਕਰੋ। ਉਸੇ ਰਾਤ ਸਤਿਗੁਰੂ ਰਾਮ ਸਿੰਘ ਜੀ ਦਰਸਨ ਦੇ ਕਿਹਾ, ਇਸ ਵਡੇ ਪ੍ਰਤਾਪ ਵਾਲੇ ਨੂੰ ਮੰਨ। ਜਿਸ ਏਤਨੀ ਸੰਗਤ ਮੇਰੇ ਵੰਨੇ ਤੇ ਭਜਨ ਬਾਣੀ ਵੰਨੇ ਲਾਈ ਹੋਈ ਏ। ਮੈਨੂੰ ਜਾਗ ਆਈ ਤੇ ਚਿਤ ਧਾਰੀ, ਜਿਥੇ ਪਤਾ ਲਗੇ ਉਥੇ ਹੀ ਜਾ ਬਖਸ਼ਵਾਵਾਂ। ਇਹ ਧਾਰ ਘਰੋਂ ਉਦਾਸ ਹੋਇਆ ਨਿਕਲਿਆ ਤਾਂ ਮਾਤਾ ਜੀਉਣ ਕੌਰ ਜੀ ਸਮੇਤ ਕਾਰ ਤੇ ਆਉਂਦਿਆਂ ਦਾ ਡੇਰੇ ਦੇ ਅਗੇ ਹੀ ਮੇਲ ਹੋ ਗਿਆ। ਮੈਂ ਹੱਥ ਜੋੜ ਅਗੇ ਹੋ ਖੜਾ ਤਾਂ ਸਤਿਗੁਰਾਂ ਕਿਹਾ, ਸੰਤ ਜੀ ਕੀ ਗਲ ਏ ? ਤੁਸਾਂ ਤੇ ਧਾਰਿਆ ਸੀ ਮੈਂ ਬਖਸ਼ਾਣਾ ਨਹੀਂ ਹੁਣ ਕੀ ਜੀ ਆਈ ਹੈ। ਮੈਂ ਹੱਥ ਜੋੜ ਕਿਹਾ, ਉਪਰੋਂ ਹੁਕਮ ਲਗਾ ਹੈ। ਜਿਉਂ ਜਾਣੋ ਬਖਸ਼ੋ ਮੈਂ ਐਵੇਂ ਹੀ ਨਾ ਜਾਵਾਂ। ਇਨ੍ਹਾਂ ਮੁਸਕਰਾ ਕੇ ਕਿਹਾ, ਜੇ ਉਪਰੋਂ ਹੁਕਮ ਲਗਾ ਹੈ ਤਾਂ ਮੇਰਾ ਕੀ ਉਜਰ ਹੈ, ਕਹਿ ਕਾਰ ਲੈ ਵਰਨੀਂ ਅਪੜੇ ਤੇ ਮੈਂ ਉਸੇ ਵੇਲੇ ਹੋਕਾ ਦੇਣ ਲਗ ਪਿਆ, ਸਾਧ ਸੰਗਤੇ ਮੈਂ ਬਖਸ਼ਿਆ ਗਿਆ ਹਾਂ, ਸਾਧ ਸੰਗਤੇ ਮੈਂ ਬਖਸ਼ਿਆ ਗਿਆ ਹਾਂ। ਸਤਿਗੁਰਾਂ ਤੋਂ ਪੁਛ ਲਉ ਤੇ ਉਗਰਾਹੀ ਵਾਲੇ ਸਾਧਾਂ ਨੂੰ ਘਰ ਸੱਦ ਉਗਰਾਹੀ ਦਿਤੀ। ਸਭ ਨਗਰ ਦੇ ਸਾਧ ਭੀ ਮਿਲੇ ਤੇ ਮੈਨੂੰ ਕਈਆਂ ਕਿਹਾ, ਸਾਡੇ ਤੇ ਗਿਲੇਵਾਨ ਨਾ ਰਹੀਂ, ਅਸੀਂ ਗੁਰੂ ਕੇ ਹੁਕਮ 'ਚ ਤੇਰੇ ਨਾਲ ਬੋਲਣੋ ਮਿਲਣੋਂ ਘਟੇ ਸਾਂ। ਮੈਂ ਕਿਹਾ ਸਾਧੋ ਮੈਂ ਗੁਨਾਹੀਂ, ਸਾਧੋ ਮੈਂ ਗੁਨਾਹੀਂ, ਮੈਨੂੰ ਗੁਰੂ ਪਨਾਹੀਂ।

ਸਤਿਗੁਰੂ ਜੀ ਤੇ ਸੰਤ ਮੰਡਲੀ, ਸੰਤ ਲਾਭ ਸਿੰਘ ਜੀ ਦੇ ਗੁਪਤ ਵਰਤੇ ਬਚਨ, ਕਾਰਨਾਮੇ. ਤੇ ਸੱਚ ਦਸਣਾ ਸੁਣ ਕਿਹਾ, ਸੰਤ ਜਿਊਣ ਸਿੰਘ ਜੀ ਸਰਹਾਲੀ ਵਾਲੇ ਜੋ ਕਿਹਾ ਕਰਦੇ ਸੀ। ਇਸ ਲਾਭ ਸਿੰਘ ਵਿਚ ਰਾਮ ਤੇ ਕੂਕਾ ਕਾਰ ਦਾ ਫੇਰਾ ਤੇ ਪੈਂਦਾ ਹੈ, ਪਰ ਵਾਸਾ ਨਹੀਂ ਰਹਿੰਦਾ। ਅਜ ਉਹਨਾਂ ਵਿਚੋਂ ਰਾਮ ਤੇ ਕੂਕਾ ਕਾਰ ਵਾਲਾ ਇਕ ਪੱਖ ਵੇਖਿਆ ਹੈ। ਜੇ ਇਹ ਹੀ ਇਸ ਵਿਚ ਵਰਤੇ ਤੇ ਰਵ੍ਹੇ, ਫੇਰ ਕੀ ਕਹਿਣਾ ਹੋਇਆ। ਇਹ ਸੁਣ ਸੰਤ ਆਲਾ ਸਿੰਘ ਜੀ ਬਚਨ ਕੀਤਾ—

ਮੈਨੂੰ ਉਹਨਾਂ ਸਾਧਾਂ ਦਸਿਆ ਹੈ ਜੋ ਤਦੋਂ ਇਸ ਦੇ ਨਾਲ ਸੀ। ਏਕ ਸਮੇਂ ਚਕੜਾਲੀ ਗਿਲਾਂ ਦੀ ਤੋਂ ਚੜ੍ਹਦੇ ਖੂਹ, ਜਿਥੇ ਕਿਸ਼ਨ ਕੌਰ ਤੇ ਹਰ ਕੌਰ ਦੋ ਬੀਬੀਆਂ ਦਸਤਾਰੇ ਸਜਾ ਸਿਖਾਂ ਵਾਂਗੂੰ ਰਹਿੰਦੀਆਂ ਹਨ। ਮੇਲੇ ਤੇ ਦੋ ਮੁੰਡੇ ਜੋ ਸਿਖ ਦੇ ਪੁਤ੍ਰ ਮੁਸਲਮਾਨੀ ਦੇ ਪੇਟੋਂ ਸੀ। ਕੁਝ ਕੂਕੇ ਸਾਧਾਂ ਮਤਾ ਮੇਲ ਅੰਮ੍ਰਿਤ ਛਕਾ ਸੰਗਤ 'ਚ ਮੇਲਣੇ ਚਾਹੇ।

ਸੰਤ ਲਾਲ ਸਿੰਘ ਜੀ ਭੂਰੇ ਗਿਲ, ਸੰਤ ਮਿਤ ਸਿੰਘ ਜੀ ਜਿਊਣ ਭਿੰਡਰ, ਸੰਤ ਜਿਊਣ ਸਿੰਘ ਜੀ ਸਰਹਾਲੀ, ਸੁੰਦਰ ਸਿੰਘ ਸਖਾਣੇ ਆਦਿ ਇਸ ਮੇਲੇ ਦੇ ਆਗੂ ਸੀ। ਅੰਮ੍ਰਿਤ ਬਣਿਆ ਪਿਆ ਸੀ ਤੇ ਕਈ ਸਾਧ ਸੰਗਤ ਵਿਚੋਂ ਕਹਿੰਦੇ ਸੀ, ਇਹ ਨਾਮਧਾਰੀ ਮਰਯਾਦਾ ਦੇ ਉਲਟ ਹੈ।

ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ ਜੀ ਦੇ ਮਤ ਵਿਚ ਕਰਮ ਤੇ ਮਿਟ, ਬਦਲ ਸਕਦਾ ਹੈ, ਜਨਮ ਨਹੀਂ ਮੇਟੀਦਾ। ਜਿਵੇਂ ਮਰਦਾਨਾ ਕਦੀ ਵਰਤਾਵਾ ਨ ਬਣਿਆ ਸੀ। ਤੇ ਮਜ਼ਬੀ ਦਸਮੇਸ਼ ਜੀ ਨਾ ਮਿਲਾਏ ਸੀ। ਪੰਜਾਂ ਪਿਆਰਿਆਂ ਵਿਚ ਭੀ ਤਿੰਨਾਂ ਵਰਨਾਂ ਦੇ ਸਿਖ ਸੀ ਜਿਨ੍ਹਾਂ ਦੀ ਸੋਸ ਤੇ ਰੱਤ ਦੀ ਸਾਂਝ ਕੀਤੀ ਸੀ।

ਸੁੰਦਰ ਸਿੰਘ ਜ਼ੋਰ ਦੇਂਦਾ ਸੀ, ਸੋਚਾਂ ਛਡੋ ਤੇ ਅੰਮ੍ਰਿਤ ਛਕਾ ਮੁੰਡਿਆਂ ਨੂੰ ਨਾਮਧਾਰੀ ਬਣਾਉ ਮਤੇ ਅਕਾਲੀ ਆ ਇਨ੍ਹਾਂ ਨੂੰ ਮੇਲ ਲੈਣ। ਸਭ ਨੇ ਮਤਾ ਮੇਲ ਸੰਤ ਜਿਊਣ ਸਿੰਘ ਜੀ ਪਾਸੋਂ ਪੁਛਿਆ, ਆਪ ਦੀ ਕੀ ਸਲਾਹ ਏ। ਸੰਤ ਜੀ ਕਿਹਾ, ਭੈਣੀ ਸਾਹਿਬ ਦੀ ਸਲਾਹ ਵਰਤੋ। ਜੇ ਨਹੀਂ ਮਨ ਖਲੋਂਦਾ ਤਾਂ ਜੋ ਮਰਜ਼ੀ ਜੇ ਕਰੋ। ਚਕੜਾਲੀ ਵਾਲਿਆਂ ਤੇ ਸੁੰਦਰ ਸਿੰਘ ਕਮਰਕਸੇ ਕਰ ਮੁੰਡੇ ਖਲ੍ਹਾਰ ਦਿਤੇ ਤੇ ਅੰਮ੍ਰਿਤ ਛਕਾਣ ਲਗੇ। ਸੰਤ ਜਿਊਣ ਸਿੰਘ ਜੀ ਦੇ ਮੋੜੇ ਦਿਤੇ ਤੇ ਉੱਕਾ ਨਾ ਉਹ ਅਜਕੇ। ਇਸ ਲਾਭ ਸਿੰਘ ਜੋ ਸੰਤ ਜਿਊਣ ਸਿੰਘ ਜੀ ਦੀ ਸੰਗਤ ਤਦੋਂ ਬਹੁਤ ਕਰਦਾ ਸੀ, ਇਹ ਭੀ ਇਕ ਪਾਸੇ ਭੁੰਬ ਮਾਰੀ ਬੈਠਾ ਸੀ। ਇਸ ਨੇ ਉਠ ਉਹ ਬਾਟੀ ਧੱਪਾ ਮਾਰ ਡੋਲ੍ਹ ਦਿਤੀ ਤੇ ਫੇਰ ਆਪਣੇ ਥਾਂ ਚੁਪ ਕਰ ਉਵੇਂ ਹੀ ਜਾ ਬੈਠਾ। ਸੁੰਦਰ ਸਿੰਘ ਸਯਾਣਿਆਂ ਦੇ ਇਸ ਨੂੰ ਦੋ ਚਾਰ ਮੁਕੇ, ਗੋਡੇ ਭੀ ਮਾਰੇ, ਪਰ ਇਹ ਉਕਾ ਹੀ ਨਾ ਕੁਸਕਿਆ। ਤੇ ਸੰਤ ਲਾਲ ਸਿੰਘ ਜੀ ਸਭ ਨੂੰ ਸਮਝਾ ਮਾਮਲਾ ਸ਼ਾਂਤ ਕੀਤਾ ਤੇ ਕਿਹਾ, ਇਹ ਗੱਲ ਗੁਰੂ ਨੂੰ ਮਨਜ਼ੂਰ ਨਾ ਸੀ। ਜੋ ਤੁਸੀਂ ਅਕਾਲੀਆਂ ਦੇ ਡਰੋਂ ਕਰ ਰਹੇ ਸਉ। ਜੇ ਇਹ ਮੁੰਡੇ ਕੂਕੇ ਬਣ ਰਹਿਣਾ ਚਾਹੁਣ ਤੇ ਆਪੋ ਜਿਹਾਂ ਨਾਲ ਸਾਕ ਨਾਤੇ ਕਰ, ਭਜਨ ਬਾਣੀ ਇਸ਼ਨਾਨ, ਸੇਵਾ ਡੇਰੇ ਆਏ ਦੀ ਕਰਨ ਤੇ ਦਰਦਵੰਦ ਹੋ ਰਹਿਣ ਜਾਂ ਸੰਤ ਜਿਊਣ ਸਿੰਘ ਜੋ ਸਲਾਹ ਦਿਤੀ ਸੀ, ਸੋ ਠੀਕ ਸੀ। ਪਰ ਜੋ ਕੁਝ ਹੋਇਆ ਸੋ ਠੀਕ ਹੀ ਹੋਇਆ ਹੈ।

ਸਤਿਗੁਰੂ ਜੀ ਭਾਵੇਂ ਇਹ ਵਾਰਤਾ ਅਗੇ ਭੀ ਸੁਣੀ ਹੋਈ ਸੀ। ਪਰ ਇਸ ਦਿਨ ਸੁਣ ਕਿਹਾ, ਜੇ ਉਹ ਮੁੰਡੇ ਸਿਖ ਸਜੇ ਰਹਿੰਦੇ ਤਾਂ ਆਪ ਜਿਹਾਂ ਨਾਲ ਸਾਕ ਨਾਤੇ ਕਰ ਲੈਂਦੇ ਤੇ ਮਰਯਾਦਾ ਭਜਨ ਬਾਣੀ ਦੀ ਤੇ ਅਰਦਾਸੇ ਦੀ ਨਾਮਧਾਰੀਆਂ ਵਾਲੀ ਰਖਦੇ ਤਾਂ ਠੀਕ ਸੀ। ਪਰ ਭਾਵੇਂ ਕਿਸੇ ਦਿਨ ਨੂੰ ਇਹ "ਸ੍ਰਿਸਟ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ।" ਹੋ ਈ ਜਾਵੇ ਪਰ ਹਾਲਾਂ ਅਜੇ ਇਸ ਦੇ ਹੋਣ ਵਿਚ ਬਹੁਤ ਡੇਰ ਹੈ। ਸਤਿਗੁਰੂ ਜੀ ਬਚਨ ਕੀਤਾ, ਅਸੀਂ ਸੁਣਦੇ ਹਾਂ ਲਾਭ ਸਿੰਘ ਮਾੜੇ ਕੂਕਿਆਂ ਦੀ ਮਦਦ ਭੀ ਕਰਦੈ ਤੇ ਪੰਥਕ ਕੰਮਾਂ ਵਿਚ ਅਗੇ ਹੋ ਹਿੱਸਾ ਲੈਂਦਾ ਏ। ਪਰ ਜੋ ਕੁਸੰਗਤ ਕਰਦੈ, ਇਹ ਕਸੂਰ ਜ਼ਰੂਰ ਇਸ ਨੂੰ ਸਾਧ ਸੰਗਤੋਂ ਦੂਰ ਕਰਦੇ ਹਨ। ਸੰਤ ਭਾਨ ਸਿੰਘ ਜੀ ਕੁਜਰਾਂਵਾਲਿਆਂ ਨੂੰ ਲੰਗਰ ਵਿਚੋਂ ਸੱਦ ਕਿਹੋ ਨੇ, ਸਵੇਰੇ ਅਸੀਂ ਆਪ ਦੇ ਨੱਗਰ ਹੀ ਲੰਗਰ ਆ ਕਰਾਂਗੇ, ਤੁਸੀਂ ਹੁਣ ਆਪਣੇ ਨੱਗਰ ਜਾਉ।

ਸਤਿਗੁਰੂ ਜੀ ਆਸਾ ਦੀ ਵਾਰ ਦੇ ਭੋਗ ਬਾਦ ਅਰਦਾਸਾ, ਨਿਤਨੇਮ ਆਪਣੇ ਦਾ ਕਰ ਪ੍ਰਸਾਦ ਛਕ, ਭਿਖੀਆਂ ਵਾਲਿਉਂ ਮਹੰਤਾਂ ਦੇ ਡੇਰੇ ਤੇ ਕੌਂਕਿਆਂ ਦੇ ਡੇਰੇ ਚਰਨ ਪਾ, ਦਰਸਨ ਦੇ ਕਾਰ ਤੇ ਮੁਰੀਦਕਿਆਂ ਵਿਚ ਦੀ ਚੂਹੜਕਾਣੇ ਨੂੰ ਜਾ ਰਹੇ ਸੀ। ਇਕ ਮਾਈ ਮੁਰੀਦਕਿਆਂ ਦੀ ਕਿਸੇ ਸਾਧ ਤੋਂ ਸੁਣ ਕਿ ਸਤਿਗੁਰੂ ਜੀ ਅਜ ਇਸ ਰਾਹੇ ਲੰਘਣਗੇ, ਰਾਹ ਵਿਚ ਹੱਥ ਜੋੜ ਖੜੀ ਤੇ ਮਾਲਾ ਫੜੀ ਭਜਨ ਕਰਦੀ, ਉਡੀਕਦੀ ਦੇਖ ਸਤਿਗੁਰੂ ਜੀ ਉਸ ਦੇ ਪਾਸ ਕਾਰ ਖਲ੍ਹਾਰੀ। ਤਾਂ ਮਾਈ ਅਗੇ ਹੋ ਚਰਨੀਂ ਲਗੀ ਤੇ ਬੜੇ ਪਿਆਰ ਨਾਲ ਕਿਹਾ, ਮੈਂ ਵਾਰੀ ਮੈਂ ਘੋਲੀ ਜਿਨ੍ਹਾਂ ਰਾਹਾਂ ਤੋਂ ਹੋ ਆਏ ਹੋ,

ਮੈਂ ਗਰੀਬਣੀ ਦੇ ਘਰ ਭੀ ਮਿਹਰ ਕਰ ਚਰਨ ਪਾਉ। ਸਤਿਗੁਰੂ ਜੀ ਕਾਰ ਵਿਚੋਂ ਨਿਕਲੇ ਤੇ ਮਾਈ ਦੀ ਰਸਨਾ ਹਲਦੀ ਦੇਖ ਪੁਛਿਆ, ਮਾਈ ਜੀ ਤੁਸੀਂ ਕਿਹੜੇ ਨਗਰੋਂ ਕਿਹੜੇ ਬਿਰਧ ਸਾਧ ਦੇ ਟੱਬਰ ਵਿਚੋਂ ਹੋ ? ਤੇ ਆਪ ਦਾ ਕੀ ਨਾਮ ਹੈ ? ਅਸਾਂ ਅਜ ਚੂਹੜਕਾਣੇ ਥੋੜਾ ਚਿਰ ਅਟਕ ਕੁਜਰੀਂ ਜਾ ਪ੍ਰਸਾਦ ਛਕਣਾ ਹੈ ਜੇ ਕਦੀ ਸਮਾਂ ਮਿਲਿਆ ਤਾਂ ਫੇਰ ਆਪ ਦੇ ਘਰ ਭੀ ਆਵਾਂਗੇ।

ਮਾਈ ਹੱਥ ਜੋੜ ਦਸਿਆ, ਸਚਿਆ ਪਾਤਸ਼ਾਹ ! ਮੈਂ ਦਾਦੇ ਅਤਰ ਸਿੰਘ ਦੀ ਪੋਤਰੀ, ਬਾਪੂ ਦਿਆਲ ਸਿੰਘ ਦੀ ਧੀ ਹਿੰਦੂ ਚੱਕੋਂ ਹਾਂ। ਮੇਰੇ ਦੋ ਭਰਾ ਸੰਤ ਸਿੰਘ ਤੇ ਭਗਤ ਸਿੰਘ ਸੀ, ਚਾਰ ਹੋਰ ਭੈਣਾਂ ਸੀ, ਮੇਰਾ ਨਾਮ ਕਰਮ ਕੌਰ ਏ। ਮੈਂ ਵਿਧਵਾ ਹਾਂ ਤੇ ਪੁਤ੍ਰ ਮੇਰੇ ਦੋ ਹਨ, ਪਰ ਅਜੇ ਜਵਾਨ ਨਹੀਂ ਹੋਏ। ਮਰਲੇ ਤੇ ਹਛੇ ਹਨ ਪਰ ਅਜੇ ਆਬਾਦ ਨਹੀਂ ਹੋਏ। ਮਸਾਂ ਗੁਜ਼ਾਰਾ ਕਰਦੇ ਹਾਂ। ਸਤਿਗੁਰੂ ਜੀ ਪੁਛਿਆ, ਤੇਰੀਆਂ ਭੈਣਾਂ ਕਿਥੇ ਸੀ, ਜਾਂ ਹਨ। ਉਸ ਮਾਈ ਦਸਿਆ, ਸਚੇ ਪਾਤਸ਼ਾਹੋ ! ਇਕ ਵਰਨੀ ਸੀ, ਪਰ ਉਸ ਦੇ ਪ੍ਰਵਾਰ ਚੋਂ ਕੋਈ ਨਹੀਂ ਰਿਹਾ। ਇਕ ਸਚੇ ਸੌਦਿਉਂ ਕੋਹ ਡੇਢ ਤੇ ਮਾਂਗੇ ਸੀ। ਇਕ ਸਹਾਰਨ ਚਠਿਆਂ ਦੇ ਤੇ ਇਕ ਹਿੰਦੂ ਚਕੋਂ ਤਿੰਨ ਕੋਹ ਤੇ ਮੇਲੋਵਾਲੇ। ਪਰ ਨਾਮਧਾਰੀ ਟੱਬਰ ਸਹਾਰਨ ਵਾਲਾ ਹੀ ਹੈ। ਤੇ ਸਾਨੂੰ ਭੀ ਲੋਕ ਕੂਕੇ ਆਖਦੇ ਹਨ। ਪਰ ਮੈਂ ਮੁੰਡਿਆਂ ਨੂੰ ਅਕਾਲੀਆਂ ਤੋਂ ਡਰਦਿਆਂ ਕੂਕੇ ਨਹੀਂ ਬਣਾਂਦੀ। ਮਤ ਕੋਈ ਸ਼ਰੀਕ ਮਾਰ ਹੀ ਨਾ ਦੇਵੇ ਕਿਉਂਕਿ ਏਧਰ ਚੂਹੜਕਾਣਾ ਨੇੜੇ ਹੋਣ ਕਰ ਅਕਾਲੀਆਂ ਦਾ ਬੜਾ ਜ਼ੋਰ ਏ ਤੇ ਕਿਤੇ ਕਿਤੇ ਕੂਕਿਆਂ ਨੂੰ ਤੰਗ ਭੀ ਕਰਦੇ ਹਨ।

ਸਤਿਗੁਰੂ ਜੀ ਪੁਛਿਆ, ਮਾਈ ਜੀ ਤੁਹਾਡਾ ਭਤੀਜਾ ਭੀ ਕੋਈ ਹੈ ਤੇ ਕਿਹਾ, ਤੁਹਾਨੂੰ ਲੋਕ ਕੂਕੇ ਕਿਉਂ ਆਖਦੇ ਹਨ ? ਤਾਂ ਮਾਈ ਬੜੇ ਪਿਆਰ ਨਾਲ ਕਿਹਾ, ਮੇਰਾ ਇਕ ਭਤਰੀਆ ਏ ਤਰਨ ਸਿੰਘ। ਜੀਵੇ ਜੁਗਾਂ ਤਾਈਂ, ਉਹ ਆਪਣੇ ਦਾਦੇ ਵਾਂਗੂੰ ਸੰਧ ਰਖਦੈ ਤੇ ਬਾਣੀ ਪੜ੍ਹਦੈ ਤੇ ਸਾਧਾਂ ਨੂੰ ਮਿਲ ਮੌਲਿਆ ਹੀ ਰਹਿੰਦੈ। ਸਚੇ ਪਾਤਸ਼ਾਹੋ, ਗੁਰੂ ਹਰੀ ਸਿੰਘ ਜੀ ਸਮੇਂ ਵਰਨੀਂ ਮੌਲੇ ਤੇ ਮੇਰੀ ਸੱਸ ਨਾਮਧਾਰਨ ਹਰ ਕੌਰ ਅਰਜ ਕੀਤੀ ਸੀ ਕਿ ਮੇਰੇ ਵਿਧਦਾ ਗਰੀਬਣੀ ਦੇ ਪੰਜ ਪੁਤ੍ਰ ਹਨ ਕੋਈ ਇਕ ਨੂੰ ਹੀ ਸਾਕ ਦੇਵੇ। ਗੁਰੂ ਜੀ ਹੁਕਮ ਕੀਤਾ, ਕੋਈ ਸਿਖ ਇਹ ਉਪਕਾਰ ਕਰੇ। ਤਾਂ ਮੇਰੇ ਬਾਪੂ ਉਠ ਸਤਿਬਚਨ ਕੀਤਾ। ਉਹ ਹਿੰਦੂ ਚੱਕ ਹੀ ਜਾ ਵਾਢੀਆਂ ਕਰਨ ਲਗੇ। ਏਧਰ ਤਦੋਂ ਆਬਾਦੀ ਘਟ ਸੀ। ਬਾਪੂ ਨੇ ਦਾਣੇ ਦੇ ਵਾਪਸ ਕੀਤੇ ਤੇ ਮੇਰੇ ਅਨੰਦ ਪਿਛੋਂ ਆ ਕੇ ਕੋਠੇ ਭੀ ਛੱਤ ਕੇ ਦੇ ਗਿਆ। ਮੈਂ ਮਸਾਂ ਕਛਹਿਰੇ ਇਸ਼ਨਾਨ ਦੀ ਰੀਤ ਰਖੀ ਹੋਈ ਏ।

ਸਤਿਗੁਰੂ ਜੀ ਪੁਛਿਆ, ਤੇਰੀ ਭੈਣ ਮਾਂਗੇ ਵਾਲੀ ਕੋਲ ਕੋਈ ਅਰੋੜਾ ਸਿੰਘ ਭੀ ਕੂਕਾ ਰਹਿੰਦਾ ਸੀ। ਉਸ ਮਾਈ ਕਿਹਾ, ਸਚੇ ਪਾਤਸ਼ਾਹੋ, ਤੁਸੀਂ ਘਰ ਮੇਰੇ ਚਰਨ ਪਾਉ, ਮੈਂ ਸਾਰੀ ਗੱਲ ਦਸਾਂਗੀ। ਮੈਨੂੰ ਮੇਰੀ ਭੈਣ ਜਿਵੇਂ ਦਸੀ ਸੀ। ਸਤਿਗੁਰੂ ਜੀ ਕਿਹਾ, ਮਾਈ ਫੇਰ ਮਤੇ ਇਹ ਰਸ ਨਾ ਬਣੇ। ਤੂੰ ਹੁਣੇ ਉਸ ਸਾਧ ਅਰੋੜੇ ਦੀ ਗੱਲ ਸੁਣਾ। ਤਾਂ ਮਾਈ ਕਿਹਾ, ਉਸ ਹੀਰਾ ਸਿੰਘ ਅਰੋੜੇ ਸਾਧ ਜੋ ਹਿੰਦੂ ਚਕੋਂ ਆ ਹਟੀ ਕਰਦਾ ਸੀ, ਨੂੰ ਰਾਤ ਸਬਦ ਪੜ੍ਹਦਿਆਂ ਸੁਣ ਬਾਲਾਂ ਨੂੰ ਨਾਲ ਲੈ। ਸਵੇਰੇ ਮੂਲ ਸਿੰਘ ਗਰਮੂਲੇ ਵਾਲੇ ਕਿੱਕਰ ਨਾਲ ਬੱਧਾ ਸੀ ਤੇ ਭੈਣ ਮੇਰੀ ਈਸਰ ਕੌਰ ਤੇ ਭਾਈਏ ਦੇਵਾ ਸਿੰਘ ਦੇ ਪੁਤਰਾਂ ਵਸਾਵਾ ਸਿੰਘ, ਫੌਜਾ ਸਿੰਘ ਤੇ ਜਗਤ ਸਿੰਘ ਜਾ ਛੁਡਾਇਆ ਤੇ ਮੂਲ ਸਿੰਘ ਨੂੰ ਪਿੰਡੋਂ ਕਢ ਦਿਤਾ ਸੀ। ਸਤਿਗੁਰੂ ਜੀ ਬੜੇ ਪਿਆਰੇ ਸੁਭਾ ਨਾਲ ਸਭ ਗੱਲਾਂ ਉਸ ਮਾਈ ਦੀਆਂ ਸੁਣ

ਕਿਹਾ, ਮਾਈ ਜੀ ਮੈਂ ਤੇਰੇ ਭਰਾ ਦੀ ਚੜ੍ਹਾਈ ਦੇ ਮੇਲੇ ਤੇ, ਜੋ ਤਰਨ ਸਿੰਘ ਨੇ ਕੀਤਾ ਸੀ, ਗਿਆ ਸਾਂ ਤੇ ਗੁਰੂ ਹਰੀ ਸਿੰਘ ਜੀ ਸਮੇਂ ਭੀ ਦੌਰੇ ਨਾਲ ਹਿੰਦੂ ਚੱਕ ਗਿਆਂ। ਮੈਂ ਸੁਣਿਆ ਸੀ ਮਾਂਗੇ ਇਕ ਸਿਖ ਅਰੋੜੇ ਨੂੰ ਮੂਲ ਸਿੰਘ ਬੱਧਾ ਸੀ, ਪਰ ਉਸ ਦਾ ਪਤਾ ਨਹੀਂ ਸੀ ਲਗਦਾ ਉਹ ਕਿਥੋਂ ਦਾ ਸੀ। ਮੈਂ ਉਹ ਪਤਾ ਲੈਣ ਲਈ ਤੇਰੇ ਤੋਂ ਸਭ ਗੱਲਾਂ ਸੁਣੀਆਂ ਨੇ, ਹੁਣ ਛੁਟੀ ਦਿਉ ਅਗੇ ਚੋਖਾ ਚਿਰ ਹੋ ਗਿਐ, ਕਹਿ ਕਾਰ ਤੇ ਸਵਾਰ ਹੋਏ।

ਸਤਿਗੁਰੂ ਜੀ ਮੰਡੀ ਚੂਹੜਕਾਣੇ ਬੁਧ ਸਿੰਘ ਬਜਾਜ ਦੀ ਹਟ ਤੇ ਜਾ ਕਾਰ ਤੋਂ ਉਤਰੇ। ਬੁਧ ਸਿੰਘ ਚਰਨੀਂ ਲਗਾ ਤੇ ਅਰਜ ਕੀਤੀ, ਸਚੇ ਪਾਤਸ਼ਾਹ ਸਵੇਰ ਦਾ ਸੁਕਮਾਂਜ ਗੜਵੇ ਵਿਚ ਗਊ ਦਾ ਦੁਧ ਚੋ ਕੜ੍ਹਨਾ ਧਰਿਆ ਹੋਇਆ ਏ ਤੇ ਸਾਹਿਬ ਕੌਰ ਕੋਲ ਬੈਠੀ ਮਾਲਾ ਫੇਰਦੀ ਤੇ ਉਡੀਕਦੀ ਏ। ਮੇਲ ਕੌਰ ਭੀ ਅਜ ਆਪ ਦੀ ਉਡੀਕ ਵਿਚ ਕੁੜੀਆਂ ਪੜ੍ਹਾਨ ਨਹੀਂ ਗਈ। ਰਾਤ ਦਾ ਇਕ ਸਾਧ ਜਦੋਂ ਦਾ ਦਸ ਗਿਆ ਹੈ ਕਿ ਸਵੇਰੇ ਕੁਜਰੀਂ ਏਸੇ ਰਸਤੇ ਹੀ ਆਪ ਆਉਣਗੇ, ਸਾਨੂੰ ਤੇ ਤਦੋਂ ਦਾ ਚਾਅ ਹੀ ਚੜ੍ਹਿਆ ਰਿਹਾ ਏ। ਸ਼ਾਮ ਸਿੰਘ ਮੇਲ ਕੌਰ ਦਾ ਭਰਾ ਬੂਹੇ ਅਗੇ ਝਾੜੂ ਕਰਦਾ ਤੇ ਪੜ੍ਹਦੇ, "ਮੈਂ ਗਲੀਆਂ ਕਰ ਰਹੀ ਸਾਫ ਰਾਮ ਘਰ ਆਵਣਗੇ ਮੇਰੇ।" ਇਹ ਕਹਿ ਬੁਧ ਸਿੰਘ ਜੀ ਅਗੇ ਲਗ ਪਏ ਤੇ ਆਪਣੇ ਚੁਬਾਰੇ ਤੇ ਜਾ, ਸ੍ਰੀ ਸਤਿਗੁਰੂ ਜੀ ਜੋਗ ਆਸਣ ਪਲੰਘ ਤੇ ਜਾ ਵਿਛਾਇਆ।

ਸਾਹਬ ਕੌਰ ਦੂਰੋਂ ਦਰਸਨ ਕਰ ਉਠ ਚਰਨੀਂ ਲਗੀ ਤੇ ਮੇਲ ਕੌਰ ਤੇ ਸ਼ਾਮ ਸਿੰਘ ਜੀ ਭੀ ਇਨ੍ਹਾਂ ਦੇ ਚੁਬਾਰੇ ਤੇ ਰਹਿੰਦੇ ਚਾਈਂ ਚਾਈਂ ਬਾਜ਼ਾਰ 'ਚ ਹੀ ਆ ਸਤਿਗੁਰੂ ਜੀ ਤੇ ਸਾਧਾਂ ਦੀ ਚਰਨੀਂ ਲਗੇ। ਇਸ ਸ਼ਾਮ ਸਿੰਘ ਨੇ ਆਪਣੇ ਭਣੂਜੇ ਸੁੰਦਰ ਸਿੰਘ ਚਾਂਗਾਂ ਵਾਲੀ ਜ਼ਿ: ਗੁਜਰਾਂਵਾਲਾ ਦੇ ਚੜ੍ਹ ਜਾਣ ਬਾਦ ਆਪਣੇ ਪਿੰਡ ਕੋਟਲੀ ਬਾਵੇ ਫਕੀਰ ਚੰਦ ਦੀ ਜ਼ਿ: ਸਿਆਲਕੋਟ ਚੋਂ ਡੇਰਾ ਭੈਣ ਕੋਲ ਆ ਲਾਇਆ ਹੈ। ਤੇ ਮੇਲ ਕੌਰ ਸੰਤ ਕਿਰਪਾ ਸਿੰਘ ਜੀ ਵਰਨਾਂ ਵਾਲਿਆਂ ਤੋਂ ਭਜਨ ਪੁਛ ਐਸੀ ਸੁਧ ਬਿਰਤੀ ਵਾਲੀ ਹੋਈ ਹੋਈ ਹੈ, ਕਿਸੇ ਨਾਲ ਵੈਰ ਕਰਨਾ, ਰੋਸ ਰਖਣਾ ਭੁਲ ਗਈ ਹੋਈ ਹੈ। ਜੇ ਸਾਹਬ ਕੌਰ ਕਿਸੇ ਵੇਲੇ ਕਿਸੇ ਗਲੋਂ ਨਰਾਜ਼ ਹੋ ਜਾਵੇ ਤਾਂ ਹੱਥ ਜੋੜ ਬੁਲਾ ਮਨਾ ਲੈਂਦੀ ਹੈ। ਰਲ ਕੇ ਕੀਰਤਨ ਕਰਦੀਆਂ ਹਨ। ਮੇਲ ਕੌਰ ੧੫) ਰੁਪੈ ਲੈ ਚੂਹੜਕਾਣੇ ਮੰਡੀ ਹੀ ਬੀਬੀਆਂ ਪੜ੍ਹਾਂਦੀ। ਕੁਝ ਚਿਰ ਬਾਦ ਤਰੱਕੀ ਹੋਣੀ ਸੀ ਅਤੇ ਦਰਖਾਸਤ ਤੇ ਅਫਸਰ ਨੂੰ ਵਡਿਆਣਾ ਤੇ ਆਪਣੀ ਗਰੀਬੀ ਦਸਣੀ ਸੀ। ਮੇਲ ਕੌਰ ਨੂੰ ਇਹ ਦੋਵੇਂ ਬਚਨ ਨਾ ਪੁਜੇ ਤੇ ਨਾ ਦਰਖਾਸਤ ਲਿਖੀ। ਕਿਉਂਕਿ ਗੁਰੂ ਬਿਨਾਂ ਉਸ ਹੋਰਸ ਦੀ ਸਿਫਤ ਖੁਸ਼ਾਮਦ ਮੰਦੀ ਜਾਤੀ ਤੇ ਆਪ ਨੂੰ ਗੁਰੂ ਦੇ ਆਸਰੇ ਹੋਣ ਕਰ, ਗਰੀਬ ਹੋਣਾ ਨਾ ਲਿਖਣਾ ਮੰਨਿਆ। ਕੁਝ ਚਿਰ ਬਾਦ ਉਪਰਲੇ ਅਫਸਰ ਪੁਛਿਆ, ਤੂੰ ਅਰਜੀ ਕਿਉਂ ਨਹੀਂ ਦਿਤੀ ? ਤਾਂ ਮੇਲ ਕੌਰ ਕਿਹਾ, ਮੇਰੀ ਮਰਜੀ ਹੀ ਨਹੀਂ ਬਣੀ, ਥੋੜੇ ਦਿਨਾਂ ਬਾਦ ਆਪੇ ਉਪਰੋਂ ਤਰੱਕੀ ਹੋ, ੬੧) ਰੁਪੈ ਤਨਖਾਹ ਹੋ ਗਈ। ਹੁਣ ਇਹ ਸੰਤ ਨਗਰ ਬੀਬੀਆਂ ਪੜ੍ਹਾਂਦੀ ਹੈ, ਗੁਰੂ ਜੀ ਵਲੋਂ ਜੋ ਵਿਦਿਆਲਾ ਹੈ ਤੇ ਨੂੰਹ ਪੋਤਰੇ ਨਾਲ ਸਬਰ ਸੰਤੋਖ 'ਚ ਰਹਿ ਨਿਭਾਂਦੀ ਹੈ। ਸਾਹਬ ਕੌਰ ਭੀ ਸੰਤ ਨੱਗਰ ਤੇ ਕਦੀ ਸਰਸੇ ਰਹਿੰਦੀ ਹੈ ਪੁਤਰ ਕੋਲ।

ਸਤਿਗੁਰੂ ਜੀ ਚੂਹੜਕਾਣਿਉਂ ਕੁਜਰਾਂ ਨੂੰ ਕਾਰ ਤੇ ਚਲੇ ਤਾਂ ਸੰਤ ਬਹਾਦਰ ਸਿੰਘ ਜੀ ਅਰਜ ਕੀਤੀ। ਅਜ ਆਪ ਨੇ ਮਰੀਦਕੀਂ ਉਸ ਮਾਈ ਪਾਸੋਂ ਜੋ ਮਾਂਗੇ ਦੇ ਅਰੋੜੇ ਸਿਖ ਦੀ ਵਾਰਤਾ

ਬੜੇ ਗਹੁ ਨਾਲ ਪੁਛੀ ਹੈ, ਉਹ ਕਿਵੇਂ ਹੋਂਦੀ ਸੀ।

(ਸਤਿਗੁਰੂ ਜੀ ਸੰਤ ਜੀ ਨੂੰ ਦਸਿਆ ਮੈਨੂੰ ਸੰਤ ਭਗਤ ਸਿੰਘ ਜੀ ਦਾਤੇ ਵਾਲੀਆਂ ਦਸਿਆ ਸੀ ਕਿ ਮੈਂ ਸਚੇ ਸੌਦਿਉਂ ਮਾਂਗੇ ਜਥੇ ਸਮੇਤ ਗਿਆ, ਢੋਲਕ ਵਜਾਈ ਤਾਂ ਅਗੋਂ ਉਹ ਅਰੋੜਾ ਹੀਰਾ ਸਿੰਘ ਭਜ ਮਿਲਿਆ ਤੇ ਅਰਜ ਕਰ ਉਸ ਮਾਈ ਈਸਰ ਕੌਰ ਦੇ ਘਰ ਲੈ ਗਿਆ ਜਿਨ੍ਹਾਂ ਵਲ ਰਹਿੰਦਾ ਸੀ। ਰਾਤ ਸੰਤ ਜੀ ਦੀਵਾਨ ਲਾਇਆ ਤੇ ਭੰਗ ਪਏ ਬਾਦ ਉਸ ਮਾਈ ਦੇ ਪਤੀ ਤੇ ਪੁਤਰਾਂ ਦਸਿਆ ਕਿ ਥੋੜੇ ਦਿਨ ਹੋਏ ਹਨ, ਇਹ ਸੰਤ ਹੀਰਾ ਸਿੰਘ ਰਾਤ ਬਾਲਾਂ ਸਾਡਿਆਂ ਨੂੰ ਨਾਲ ਲੈ ਸਬਦ ਪੜ੍ਹਦਾ ਸੀ, "ਤੂੰ ਆ ਮਿਲ ਭੈਣੀ ਵਾਲਿਆ ਮੈਂ ਦੇਖਾਂ ਦਰਸਨ ਤੇਰਾ।" "ਮੁਰਲੀ ਵਜੀਉ ਸਤਿਗੁਰੂ ਰਾਮ ਸਿੰਘ ਤੇਰੀ", "ਘਰ ਆਵੇਂ ਤੇ ਸਾਰੇ ਦੁਖ ਦਸਾਂ ਸਾਹਿਬਾ ਵੇ ਜਿਹੜੀਆਂ ਬੀਤੀਆਂ ਨੇ ਸਾਡੇ ਨਾਲ।" "ਸਚਖੰਡ ਨੂੰ ਪੌੜੀਆਂ ਲਾਈਆਂ ਬਾਬੇ ਨਾਨਕ ਨੇ, ਪਿਆਰਿਆ, ਕਿ ਸਤਿਗੁਰੂ ਰਾਮ ਸਿੰਘ ਨੇ ਜਗ ਤਾਰਿਆ।" ਆਦਿ ਆਦਿ।)

(ਤਾਂ ਮੂਲ ਸਿੰਘ ਲੋਕਾਂ ਤੋਂ ਪੁਛਿਆ, ਇਹ ਕੂਕਾ ਕਿਥੋਂ ਦਾ ਏ? ਕਿਸੇ ਦਸਿਆ, ਕਿਤੋਂ ਦਾ ਹੱਟੀ ਪਾ ਰਹਿੰਦਾ ਏ। ਮੂਲ ਸਿੰਘ ਕਿਹਾ, ਇਸ ਨੂੰ ਕਢ ਦਿਉ! ਇਹ ਤੁਹਾਡਾ ਪਿੰਡ ਵਿਗਾੜ ਦਏਗਾ। ਲੋਕਾਂ ਕਿਹਾ, ਨਾ ਅਸੀਂ ਲਿਆਉਣ 'ਚ ਹਾਂ, ਨਾ ਕਢੀਏ, ਸਾਡਾ ਕੀ ਲੈਂਦੈ। ਮੂਲ ਸਿੰਘ ਕਿਹਾ, ਹੱਛਾ ਮੈਂ ਭਲਕੇ ਇਹਦਾ ਦਾਰੂ ਕਰਾਂਗਾ।)

(ਸਵੇਰ ਮੂਲ ਸਿੰਘ ਬਾਹਰ ਨਿਕਲਿਆ ਤੇ ਇਹ ਸੰਤ ਹੀਰਾ ਸਿੰਘ ਅਰੋੜਾ ਭੀ ਗਊ ਨੂੰ ਪਾਣੀ ਪਿਆਣ ਛੱਪੜ ਤੇ ਗਿਆ ਕੇਸ ਹਰੇ ਕਰਨ ਲਈ ਪਿਛੇ ਸੁਟੇ ਸੀ ਤੇ ਗਲ ਮਾਲਾ ਸੀ, ਦੇਖ ਮੂਲ ਸਿੰਘ ਪੁਛਿਆ, ਤੂੰ ਕੂਕਾ ਹੈਂ? ਤਾਂ ਉਸ ਕਿਹਾ ਹਾਂ, ਮੈਂ ਕੂਕਾ ਹਾਂ। ਤਾਂ ਮੂਲ ਸਿੰਘ ਪੁਛਿਆ, ਤੁਹਾਡਾ ਗੁਰੂ ਕਿਥੇ ਹੈ? ਤਾਂ ਉਸ ਕੂਕੇ ਕਿਹਾ, ਜਿਥੇ ਉਹਨਾਂ ਦੀ ਮੌਜ। ਤਾਂ ਮੂਲ ਸਿੰਘ ਕਿਹਾ, ਜਾਂ ਆਪਣੇ ਗੁਰੂ ਦਾ ਪਤਾ ਦਸ ਜਾਂ ਕੂਕਪੁਣਾ ਛਡ ਦੇ। ਤਾਂ ਹੀਰਾ ਸਿੰਘ ਕਿਹਾ, ਮੇਰੇ ਸਤਿਗੁਰੂ ਰਾਮ ਸਿੰਘ ਜੀ ਦੇਹ ਕਰਕੇ ਤਾਂ ਬਦੇਸ ਗਏ ਹੋਏ ਹਨ ਤੇ ਸਕਤ ਰੂਪ ਵਿਚ ਹਰ ਥਾਂ ਹਾਜਰ ਨਾਜਰ ਹਨ ਤੇ ਸਾਰੇ ਗਮੇ ਹੋਏ ਹਨ। ਤਾਂ ਮੂਲ ਸਿੰਘ ਕਿਹਾ, ਤੂੰ ਮੇਰੇ ਸਾਹਵੇਂ ਰਾਮ ਸਿੰਘ ਨੂੰ ਸਤਿਗੁਰੂ ਨਾ ਆਖ। ਤਾਂ ਸਿਖ ਕਿਹਾ, ਕਿਉਂ ਨਾ ਆਖਾਂ? ਆਖਾਂਗਾ। ਉਹ ਤੇ ਮੇਰੇ ਸਤਿਗੁਰੂ ਜੀ ਹਨ। ਤਾਂ ਮੂਲ ਸਿੰਘ ਨੇ ਦੋ ਤਿੰਨਾਂ ਜਵਾਨਾਂ ਨੂੰ ਕਹਿ ਕਿੱਕਰ ਨਾਲ ਬੰਨ੍ਹ ਦਿਤਾ ਤੇ ਕਿੱਕਰ ਮੁਢ ਪਾਣੀ ਪੁਆ ਕੇ ਕਿਹਾ, ਹੁਣ ਦੱਸ ਤੇਰਾ ਗੁਰੂ ਰਾਮ ਸਿੰਘ ਕਿਥੇ ਹੈ? ਹੀਰਾ ਸਿੰਘ ਕਿਹਾ, ਹੱਛਾ ਜੇ ਰਾਮ ਸਿੰਘ ਹੋਇਆ ਤਾਂ ਮੈਨੂੰ ਆ ਛੁਡਾਏਗਾ।)

(ਗਊ ਘਰ ਗਈ ਤੇ ਹੋਰ ਬਾਲਾਂ ਜਾ, ਉਸ ਬਾਬੇ ਦਿਆਲ ਸਿੰਘ ਹਿੰਦੂ-ਚੱਕ ਵਾਲੇ ਦੀ ਧੀ ਨੂੰ ਦਸਿਆ, ਮਾਂ ਮਾਂ ਤੇਰੇ ਭਰਾ ਨੂੰ ਮੂਲ ਸਿੰਘ ਕਿੱਕਰ ਨਾਲ ਬੱਧਾ ਹੈ, ਪਾਣੀ ਕਿੱਕਰ ਮੁਢ ਪਾਇਆ ਸੂ, ਕਿ ਕੋੜੇ ਲੜਨ ਸੂ। ਤਾਂ ਮਾਈ ਨੇ ਪੁਤਰਾਂ ਨੂੰ ਕਿਹਾ, ਵੇ ਜਾਉ ਤੁਹਾਡੇ ਮਾਮੇ ਨੂੰ ਮੂਲ ਸਿੰਘ ਸਿੰਘ-ਸਭ ਏ ਸੁਣਿਆ ਹੈ ਕਿੱਕਰ ਨਾਲ ਬੱਧਾ ਹੈ। ਮਾਈ ਦੇ ਤਿੰਨਾਂ ਪੁਤਰਾਂ ਸੋਟੇ ਕੁਹਾੜੀਆਂ ਫੜ ਲਈਆਂ ਤੇ ਜਾ ਰੱਸਾ ਵਢਿਆ। ਮੂਲ ਸਿੰਘ ਨੂੰ ਧਕੇ ਮਾਰੇ ਤੇ ਗਾਲ੍ਹਾਂ ਭੀ ਕਢੀਆਂ। ਜਦ ਉਹ ਮਾਈ ਦੇ ਪੁਤਰ ਆਏ ਵੇਖੇ ਤਾਂ ਉਸ ਸਿਖ ਕਿਹਾ, ਮੂਲ ਸਿੰਘਾ ਔਹ ਵੇਖ, ਰਾਮ ਸਿੰਘ ਸਤਿਗੁਰੂ ਮੇਰੀ ਰਖਿਆ ਕਰਨ ਲਈ ਆਇਆ ਈ। ਸਿਖ ਨੇ ਮੂਲ ਸਿੰਘ ਨੂੰ ਧਕੇ ਪੈਂਦੇ ਵੇਖੇ ਤਾਂ ਉਹਨਾਂ ਮੁੰਡਿਆਂ)

ਤੋਂ ਛੁਡਾਇਆ ਤੇ ਮਾਈ ਦੇ ਪੁੱਤਰਾਂ ਨੂੰ ਕਿਹਾ, ਇਹਦਾ ਕੋਈ ਕਸੂਰ ਨਹੀਂ। ਇਹ ਭੁਲੇਖੇ ਵਿਚ ਏ ਤੇ ਮੇਰਾ ਵੀ ਕੋਈ ਇਮਤਿਹਾਨ ਹੀ ਗੁਰੂ ਕਰਤੇ ਕੀਤਾ ਏ। ਇਹ ਬਚਨ ਸੁਣਾਂਦਿਆਂ ਸਤਿਗੁਰੂ ਜੀ ਦਾ ਗਲਾ ਵੈਰਾਗ ਨਾਲ ਭਰ ਗਿਆ ਤੇ ਬਚਨ ਕੀਤਾ ਜਦ ਸਤਿਗੁਰੂ ਸਿਖ ਦੀ ਰਖਿਆ ਕਰਦੇ ਭਾਵੇਂ ਕਿਹੜੇ ਸਰੂਪ ਵਿਚ ਹੋ ਕੇ ਕਰੇ। ਉਹ ਆਪ ਹੀ ਹੁੰਦੇ ਤੇ ਕਿਹਾ, ਹੁਣ ਉਹ ਵੇਲੇ ਕਿਥੇ ਗਏ। ਅਗੇ ਨਾਨਕਿਆਂ ਦੇ ਸਾਕੋਂ ਸਿਖ ਦੀ ਮਦਦ ਹੁੰਦੀ ਸੀ, ਹੁਣ ਦਾਦਕਿਉਂ ਭੀ ਨਹੀਂ ਹੁੰਦੀ।

ਇਹ ਭਾਈ ਮੂਲ ਸਿੰਘ ਗਿਆਨੀ ਦਿਤ ਸਿੰਘ ਚਮਾਰ ਦਾ ਗੜਵਈ ਸੀ ਤੇ ਸਿੰਘ-ਸਭਾ ਦਾ ਪਹਿਲੇ ਇਸ ਬੜਾ ਪ੍ਰਚਾਰ ਕੀਤਾ, ਦੋ ਤਿੰਨ ਪੁਸਤਕ ਭੀ ਲਿਖੇ ਸੀ। ਪਰ ਅਕਾਲੀ ਲਹਿਰ ਸਮੇਂ ਇਹ ਸਰਕਾਰੀ ਚਾਟੜਾ ਹੋ ਗਿਆ, ਤੇ ਜ਼ੈਲਦਾਰੀ ਲੈ ਵੈਦਗੀ ਕਰਦਾ ਸੀ। ਇਸ ਦਾ ਪੋਤਰਾ ਮੁਸਲਮਾਨ ਹੋ ਪਸ਼ੌਰ ਵਲ ਟੁਰ ਗਿਆ ਸੀ।

ਸਤਿਗੁਰੂ ਜੀ ਕੁਜਰੀਂ ਦਰਸਨ ਦਿਤੇ। ਇਸ਼ਨਾਨ ਕਰ ਪ੍ਰਸ਼ਾਦ ਛਕਿਆ ਤੇ ਥੋੜਾ ਚਿਰ ਸੀਏ ਮੰਜੇ ਤੇ ਬਰਾਜ, ਭਾਨ ਸਿੰਘ ਤੇ ਉਹਨਾਂ ਦੀ ਸੁਪਤਨੀ ਮਾਈ ਦਿਆਲਾਂ ਨੂੰ ਕਿਹਾ,ਜੇ ਆਪ ਖੁਸ਼ੀ ਖੁਸ਼ੀ ਛੁਟੀ ਦਿਉ ਤਾਂ ਅਸੀਂ ਰਾਤ ਲਾਹੌਰ ਜਾ ਰਹੀਏ। ਇਕ ਤੇ ਹੋਲੇ ਬਿਜਲੀ ਵਾਲੇ ਦੇ ਲੰਗਰ, ਖੂਹੀ ਜਗ੍ਹਾ ਦੀ ਸਲਾਹ ਉਹਨਾਂ ਨੂੰ ਦੇਣੀ ਹੈ ਤੇ ਦੂਜਾ ਅਸਾਂ ਸੁਣਿਆ ਹੈ, ਕਾਕਿਆਂ ਦੀ ਮਾਤਾ ਭੂਪਿੰਦਰ ਕੌਰ ਕੁਝ ਢਿਲੀ ਹੈ। ਉਸ ਵਲ ਭੀ ਸੁਰਤ ਜਾਂਦੀ ਹੈ। ਮਾਤਾ ਜੀ ਦੇ ਹੁੰਦਿਆਂ ਸੇਵਾ ਸੰਭਾਲ ਦੀ ਤੇ ਕੋਈ ਕਮੀ ਨਹੀਂ, ਪਰ ਮੇਰਾ ਭੀ ਕੁਝ ਫਰਜ਼ ਬਣਦੈ। ਇਹ ਸੁਣ ਸੰਤ ਭਾਨ ਸਿੰਘ ਤੇ ਮਾਈ ਦਿਆਲਾਂ ਆਪਣੇ ਪੁਤਰਾਂ ਵੀਰ ਸਿੰਘ, ਭਗਤ ਸਿੰਘ, ਸੰਤਾ ਸਿੰਘ, ਗੁਰਬਖਸ਼ ਸਿੰਘ ਤੇ ਗੁਰਦਿਆਲ ਸਿੰਘ ਨੂੰ ਨਾਲ ਲੈ ਸਤਿਗੁਰੂ ਜੀ ਦੇ ਚਰਨਾਂ ਤੇ ਸਰਦੀ ਭੇਟਾ ਧਰ ਮੱਥਾ ਟੇਕਿਆ ਤੇ ਮਾਈ ਦਿਆਲਾਂ ਬਚਨ ਕੀਤਾ ਭਾਵੇਂ ਹੋਲੇ ਵਾਲਿਆਂ ਕੋਲ ਭੀ ਆਪ ਦਾ ਜਾਣਾ ਜ਼ਰੂਰੀ ਏ, ਪਰ ਮੈਂ ਸੁਣਿਆ ਹੈ ਬੇਬੇ ਭੂਪਿੰਦਰ ਕੌਰ ਜੀ ਜਦ ਆਪ ਦੌਰੇ ਜਾਂਦੇ ਹੋ, ਬੌਰੇ ਜਿਹੇ ਸੁਭਾ ਹੋਏ ਰਹਿੰਦੇ ਹਨ ਤੇ ਆਪ ਦਾ ਦਰਸ਼ਨ ਹੋਇਆਂ ਰਾਜ਼ੀ ਰਹਿੰਦੇ ਹਨ। ਇਸ ਲਈ ਅਸੀਂ ਉਹਨਾਂ ਦੀ ਸਿਹਤ ਨਾਲ ਹਿਤ ਕਰਕੇ ਆਪ ਨੂੰ ਅਟਕਾਨ ਦੀ ਅਰਜ ਹੀ ਨਹੀਂ ਕਰਦੇ।

ਸਤਿਗੁਰੂ ਜੀ ਰਾਤ ਹਜ਼ੂਰੀ ਜਥੇ ਤੇ ਲਾਂਗਰੀ ਧਾਰਾ ਸਿੰਘ ਜੀ ਤੇ ਡਰਾਈਵਰ ਗੁਰਦਿਤ ਸਿੰਘ ਜੀ ਦੇ ਸਮੇਤ ਲਾਹੌਰ ਭਾਟੀ ਦਰਵਾਜੇ ਬਾਬੇ ਧਿਆਨ ਸਿੰਘ ਜੀ ਵਲ ਆਏ ਰਹੇ ਤੇ ਸੰਤ ਮੋਹਣ ਸਿੰਘ ਜੀ ਸਮੇਤ ਜਥੇ ਚੂਹੜਕਾਣਿਉਂ ਗੱਡੀ ਤੇ ਭੈਣੀ ਸਾਹਿਬ ਪਹੁੰਚ ਗਏ ਸੀ। ਸਤਿਗੁਰੂ ਜੀ ਅਗਲੇ ਭਲਕ ਭੈਣੀ ਸਾਹਿਬ ਪੁਜੇ ਸੀ।*

---

*ਸਤਿਗੁਰੂ ਜੀ ਬੀਰ ਸਿੰਘ ਜੀ ਦੇ ਜਨਮੋਂ ਬਾਦ ਅਮਰ ਸਿੰਘ ਦੁਸਾਂਝ ਜ਼ਿਲਾ ਅੰਮ੍ਰਿਤਸਰ ਦੇ ਨੂੰ ਗਊ ਚੰਗੀ ਦੁਧਾਲੀ ਤੇ ਅਸੀਲ ਭੇਜੀ। ਅਮਰ ਸਿੰਘ ਸਤਿਗੁਰੂ ਜੀ ਨੂੰ ਅੰਮ੍ਰਿਤਸਰ ਮਿਲਿਆ ਤੇ ਕਿਹਾ, ਤੁਸਾਂ ਇਹ ਖੇਚਲ ਕਿਉਂ ਕੀਤੀ। ਸਤਿਗੁਰੂ ਜੀ ਉਤਰ ਦਿਤਾ, ਮੈਥੋਂ ਤੇ ਕੁਝ ਹੋ ਹੀ ਘਟ ਆਉਂਦੇ। ਤੁਸਾਂ ਜਿਹੇ ਪ੍ਰਚਾਰਕਾਂ ਦੀ ਜਿਤਨੀ ਸੇਵਾ ਕੀਤੀ ਜਾਵੇ, ਥੋੜੀ ਹੈ। ਕਿਉਂਕਿ ਤੁਸੀਂ ਗੁਰੂ ਅਰ ਗੱਦੀ ਦਾ ਪ੍ਰਚਾਰ ਕਰਦੇ ਹੋ। ਸਤਿਗੁਰੂ ਜੀ ਇਸ ਸਮੇਂ ਤੋਂ ਪਹਿਲੋਂ ਅਮਰ ਸਿੰਘ ਨੂੰ ਅੰਮ੍ਰਿਤਸਰ ਏਕ ਸਮੇਂ ਮਿਲੇ ਤੇ ਸੁਣਿਆ, ਕੁਝ ਉਪਦੇਸ਼ਕ ਦੂਜੇ ਦੇਸ਼ਾਂ ਵਿਚ ਜਾ ਰਹੇ ਹਨ। ਇਸ ਨੂੰ ਕਿਹੋ ਨੇ ਤੂੰ ਭੀ ਜਾਹ। ਅਮਰ ਸਿੰਘ ਕਿਹਾ, ਇਹ ਮਾਇਆ ਦੀ ਖੇਡ ਹੈ। ਸਤਿਗੁਰੂ ਜੀ ਤੁਰਤ ਸੇਵਕ ਨਿਜੀ ਪਾਸੋਂ ਹਜਾਰ ਦਵਾਏ ਕਿਹਾ, ਤੂੰ ਭੀ ਜ਼ਰੂਰ ਜਾਹ। ਇਹ ਅਮਰ ਸਿੰਘ ਦੁਸਾਂਝ ਅਕਾਲੀ ਉਪਦੇਸ਼ਕ ਜਾਲੰਧਰ ਹੁਣ ਅਖਬਾਰ ਅਕਾਲੀਆਂ ਵਲੋਂ ਛਪਦੀ ਦਾ ਐਡੀਟਰ ਹੈ ਤੇ ਸਤਿਗੁਰੂ ਜੀ ਦਾ ਪੂਰਾ ਸਰਧਾਲੂ ਏ।

ਸੰਤ ਭਾਨ ਸਿੰਘ ਜੀ ਤੇ ਬੇਬੇ ਦਿਆਲਾਂ, ਇਹ ਜੋੜੀ "ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥" ਗੁਰਵਾਕ ਦੇ ਵਰਤਨ ਵਾਲੀ ਸੀ। ਆਪੋਂ ਵਿਚ ਨਾ ਗਿਲਾ ਕੀਤਾ, ਨਾ ਨਰਾਜ ਹੋਏ। ਉਮਰ ਸਾਰੀ ਸੰਧ ਰਖ ਨਿਭਾਹੀ। ਸਾਧ ਸੰਗਤ ਦੀ ਸੇਵਾ, ਪਿਆਰ ਅਤੇ ਗੁਰਮਤ ਵਿਚ ਤਿਆਰ ਬਰ ਤਿਆਰ ਰਹੇ। ਸੰਤ ਜੀ ਢੋਲਕੀ ਵਜਾਂਦੇ, ਬੱਚੇ ਤੇ ਬੇਬੇ ਦਿਆਲਾਂ ਛੈਣੇ ਵਜਾਂਦੇ ਤੇ ਰਾਤ ਰੋਜ਼ ਮਿਲ ਸਬਦ ਪੜ੍ਹਦੇ। ਦਿਆਲਾਂ ਅੰਮ੍ਰਿਤ ਵੇਲੇ ਉਠ ਖੂਹੀ ਤੇ ਜਾ ਸਬਦ ਸੋਹਣੀ ਤੇ ਉਚੀ ਸੁਰ ਵਿਚ ਪੜ੍ਹਦੀ। "ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥" ਦਾਤੀ ਸਾਹਿਬ ਸੰਦੀਆ ਆਦਿ ਤਾਂ ਰਸ ਭਰੀ ਅਵਾਜ਼ ਸਾਰੇ ਨਗਰ ਵਿਚ ਸੁਣੀ ਜਾਂਦੀ। ਆਪੋ ਆਪਣੇ ਇਸ਼ਟ ਨੂੰ ਸਭ ਅਰਾਧਦੇ। ਵਿਹਾਰੀ ਵਿਹਾਰਾਂ ਵਲ ਜੁੜਦੇ ਕਈ ਉਠ ਬੈਠ ਕੇ ਹੀ ਨਾਲੇ ਸਬਦ ਸੁਣਦੇ, ਨਾਲੇ ਰੱਬ ਰੱਬ ਕਰਦੇ। ਬੇਬੇ ਦਾ ਦਿਲ ਬੜਾ ਨਰਮ ਸੀ। ਕੁਤੇ ਨੂੰ ਝਿੜਕਿਆ ਭੀ ਨਾ ਸਹਿ ਸਕਦੇ ਸੀ। ਜੇ ਕੋਈ ਉਹਨਾਂ ਦੇ ਵੇਖਦਿਆਂ ਖਰ੍ਹਵਾ ਬੋਲਾ ਜਾਂ ਵਰਤਾਵ ਕਰੇ, ਹਾਏ ਹਾਏ ਕਰ, ਕਾਲਜਾ ਘੁਟ ਪਰ੍ਹੇ ਹੋ ਜਾਂਦੇ ਸੀ। ਪੁਤਰਾਂ ਨੂੰ ਜੀ ਕਰ ਬੁਲਾਂਦੇ ਤੇ ਕਹਿੰਦੇ ਸੀ, ਸਾਡੇ ਵਲ ਗੁਰੂ ਸਾਧ ਘਲੇ ਹਨ। ਮੂੰਹ ਫਿਟਕਾਰਨਾ ਤੇ ਕਿਸੇ ਦਾ ਬਹੁਤ ਮੰਦਾ ਜਾਣਦੇ ਸੀ। ਅਗੋਂ ਨੂੰਹਾਂ ਨੂੰ ਭੀ ਬਚੇ ਪੇਟ 'ਚ ਹੁੰਦੇ ਤੋਂ ਲੈ ਪਾਲਣ ਤਕ ਦੀ ਜਾਚ, ਬੜੀ ਸੁਧ ਤੇ ਮਿਠੀ ਬੋਲੀ, ਰਹਿਣੀ ਬਹਿਣੀ ਤੇ ਖੁਰਾਕ ਦੀ ਦੇਂਦੇ ਅਤੇ ਕਿਸੇ ਨਰਮ ਮਤੀ ਦੀ ਸੰਗਤ ਨਾ ਕਰਨ ਦੇਂਦੇ ਸੀ।

ਇਕ ਵੇਰ ਬੇਬੇ ਦਿਆਲਾਂ ਸੂਏ ਤੇ ਬਸਤ੍ਰ ਧੋ ਰਹੀ ਸੀ। ਇਕ ਗਡੇ ਵਾਲਾ ਸੰਢਿਆਂ ਨੂੰ ਮਾਰਦਾ ਸੀ, ਸੰਢੇ ਦੁਪਹਿਰ ਕਰ ਹਉਂਕਦੇ ਤੇ ਨਾ ਟੁਰਦੇ ਸੀ। ਬੇਬੇ ਕਪੜੇ ਨਾ ਧੋ ਸਕੀ ਤੇ ਅਗੇ ਹੋ ਜਾ ਕਿਹਾ, ਵੇ ਵੀਰਾ ਮੇਰੇ ਆਖੇ ਲਗ, ਔਖਾ ਨਾ ਹੋ ਤੇ ਨਾ ਇਨ੍ਹਾਂ ਨੂੰ ਕਰ। ਦਸ ਤੇਰੇ ਪਾਸ ਤੂੜੀ ਹੈ। ਉਸ ਕਿਹਾ, ਤੂੜੀ ਤੇ ਹੈ। ਬੇਬੇ ਕਿਹਾ, ਮੈਂ ਦਾਣੇ ਲਿਆਉਂਦੀ ਹਾਂ, ਤੂੰ ਝਟ ਇਨ੍ਹਾਂ ਨੂੰ ਭੀ ਛਾਵੇਂ ਬੈਨੂ ਤੇ ਆਪ ਭੀ ਬਹੁ, ਫੇਰ ਇਨ੍ਹਾਂ ਨੂੰ ਪਾਣੀ ਡਾਹ ਨਵ੍ਹਾਈਂ ਤੇ ਆਪ ਨਾਵ੍ਹੀਂ, ਮੈਂ ਦਾਣੇ ਲਿਆਉਂਦੀ ਹਾਂ। ਬੇਬੇ ਘਰ ਆ ਕੇ ਦਾਣਿਆਂ ਦਾ ਦਾਬੜਾ ਭਰ ਲਿਆ ਤੇ ਨੂੰਹ ਨੂੰ ਕਿਹਾ, ਤੂੰ ਪ੍ਰਸਾਦ ਪਕਾ ਕੇ ਛੇਤੀ ਸੂਏ ਤੇ ਜਲ ਗੁੜ ਅਚਾਰ ਸਣੇ ਲਿਆ। ਦਾਣੇ ਉਸ ਗਡ ਵਾਲੇ ਨੂੰ ਦਿਤੇ ਤੇ ਉਸ ਗੁਤਾਵਾ ਕੀਤਾ, ਪ੍ਰਸਾਦ ਛਕਿਆ ਤੇ ਬੇਬੇ* ਕਿਹਾ, ਮੇਰੇ ਬੀਬੇ ਵੀਰ, ਤੂੰ ਮੇਰਾ ਕਹਿਣਾ ਮੰਨ, ਮੈਨੂੰ ਭੀ ਤੇ ਇਨ੍ਹਾਂ ਪਸੂਆਂ ਨੂੰ ਸੁਖੀ ਕੀਤਾ ਹੈ।

ਸੰਤ ਭਾਨ ਸਿੰਘ ਜੀ ਦੀ ਸੱਚੀ ਮਸਤੀ ਦੀ ਸਾਖੀ ਮੈਂ ਪਿਛੇ ਲਿਖ ਆਇਆ ਹਾਂ ਕਿ ਜੱਲ੍ਹਣ ਸੰਤ ਆਲਾ ਸਿੰਘ ਜੀ ਦੀ ਭੈਣ ਦੇ ਘਰ ਪਾਠ ਕਰਨ ਗਿਆਂ ਇਨ੍ਹਾਂ ਦਸਿਆ ਸੀ। ਇਨ੍ਹਾਂ ਦੇ ਘਰ ਮੁਰਦੇ ਦਬੇ ਹਨ ਤੇ ਉਹਨਾਂ ਮੰਨਿਆ, ਤੇ ਅਗੋਂ ਨੇਮ ਕੀਤਾ ਸੀ, ਐਸੀ ਭੁਲ ਨਾ ਕਰਾਂਗੇ। ਇਹ ਸੰਤ ਜੀ ਵਿਹਾਰ ਦੇ ਐਸੇ ਸੁਧ ਤੇ ਪੱਕੇ ਸੀ ਕਿ ਜਿਥੇ ਕੰਮ ਕਰਦੇ, ਆਦਰ ਮਿਲਦਾ ਤੇ ਸਭ ਮੰਨਦੇ ਇਹ ਬਹੁਤ ਹੀ ਕਾਰੀਗਰ, ਤਿਖੇ ਤੇ ਸੁਚੱਜੇ ਸੀ।

---

*ਬੇਬੇ ਦਿਆਲਾਂ ਦਾ ਏਨਾ ਨਰਮ ਸੁਭਾ ਸੀ। ਏਕ ਸਮੇਂ ਰੇਲ ਵਿਚ ਦੰਪਤੀ ਜਾ ਰਹੇ ਸੀ। ਬੇਬੇ ਦੇ ਹੱਥੀਂ ਸੋਨੇ ਦੇ ਕੜੇ ਸੀ। ਚੋਰ ਨੇ ਕੜਾ ਫੜਿਆ, ਬੇਬੇ ਭੀ ਫੜਿਆ ਤੇ ਖਿਚ ਖੋਹ ਲਿਆ, ਪਰ ਹੁਜ ਮਾਰ ਚੋਰ ਨੂੰ ਦੂਜੇ ਟੇਸ਼ਨ ਤੋਂ ਉਤਾਰ ਦਿਤਾ। ਮਤ ਸੰਤ ਭਾਨ ਸਿੰਘ ਜੀ ਚੋਰ ਦੀ ਕਰਤੂਤ ਲਖ ਜੁਤ ਫੇਰਨ।

ਸੰਤ ਜੀ ਇਕ ਵੇਰ ਵਡਾਲੇ ਸ਼ੇਰ ਖਾਂ ਦੇ ਸਰਕਾਰੀ ਸਕੂਲ ਦਾ ਠੇਕਾ ਲੈ ਕੰਮ ਤੇ ਲਗੇ। ਅਚਾਨਕ ਨੇੜੇ ਵਰਨੀਂ ਮੇਲਾ ਸੀ ਤੇ ਉਪਰਲੇ ਠੇਕਾ ਦੇਣ ਵਾਲੇ ਅਫਸਰ ਆ ਕਿਹਾ, ਤੁਸਾਂ ਕੰਮ ਛੇਤੀ ਕਰ ਵਿਖਾਉਣਾ ਹੈ ਕਿਉਂਕਿ ਉਪਰਲੇ ਵੇਖਣ ਵਾਲੇ ਆਉਣਾ ਹੈ। ਸੰਤ ਜੀ ਉਤਰ ਦਿਤਾ, ਮੇਰੇ ਭੀ ਉਪਰਲੇ ਸਭ ਤੋਂ ਵਡੇ ਆਉਣਾ ਹੈ। ਮੈਂ ਮੇਲਾ ਵੇਖ ਕੇ ਫੇਰ ਇਸ ਕੰਮ ਨੂੰ ਸਿਰੇ ਚਾਹੜਾਂਗਾ। ਉਸ ਕਿਹਾ, ਤੇਰਾ ਹਰਜ ਹੋਵੇਗਾ ਤੇ ਮੇਰੀ ਹੱਤਕ ਹੋਵੇਗੀ। ਸੰਤ ਜੀ ਕਿਹਾ, ਅੱਵਲ ਤੇ ਮੇਰਾ ਹਰਜ ਹੁੰਦਾ ਹੀ ਨਹੀਂ, ਜੇ ਹੁੰਦੈ ਤੇ ਪਿਆ ਹੋਵੇ। ਜੇ ਤੇਰੀ ਹੱਤਕ ਹੁੰਦੀ ਏ ਤਾਂ ਮੇਰੀ ਭੀ ਹੁੰਦੀ ਏ। ਸੰਗਤ ਦਾ ਮੇਲ, ਮਾਇਆ ਦੇ ਲੱਬ ਨੂੰ ਨਹੀਂ ਸੂ ਵੇਖਿਆ। ਸੰਤ ਜੀ ਦਿਹਾੜੀ ਅਗਦੀ ਆਪਣਾ ਪਲਟਾ ਲੈ ਵਰਨੀਂ ਜਾ ਲੋਹ ਤੇ ਦਾਲੇ ਦੇ ਚੁੰਭੇ ਪੁਟੇ ਤੇ ਮੇਲਾ ਮੁਕਣ ਬਾਦ ਆਏ।

ਉਸ ਠੇਕਾ ਦੇਣ ਵਾਲੇ ਨੇ ਕਈਆਂ ਕਾਰੀਗਰਾਂ ਨੂੰ ਕਿਹਾ, ਪਰ ਸਭ ਨੇ ਜਵਾਬ ਦਿਤਾ। ਅਸਾਂ ਭਾਨ ਸਿੰਘ ਜੀ ਦਾ ਲਿਆ ਕੰਮ ਤੇਰੇ ਕਹੇ ਨਹੀਂ ਲੈਣਾ। ਉਪਰੋਂ ਅਫਸਰ ਆਏ ਨੇ ਪੁਛਿਆ, ਕੰਮ ਕਿਉਂ ਨਹੀਂ ਹੋਇਆ ? ਠੇਕੇਦਾਰ ਨੇ ਸਭ ਗੱਲ ਆਪਣੀ ਤੇ ਭਾਨ ਸਿੰਘ ਜੀ ਦੀ ਹੋਈ ਸੁਣਾਈ। ਤਾਂ ਉਸ ਕਿਹਾ, ਐਸੇ ਚੰਗੇ ਦੀ ਪਾਰੋਂ ਮੈਂ ਤੇਰੀ ਹੱਤਕ ਤੇ ਉਸ ਦਾ ਹਰਜ ਨਹੀਂ ਕਰਦਾ। ਕਿਉਂਕਿ ਉਸ ਨੇ ਰੱਬ ਦੇ ਪਿਆਰ ਨੂੰ ਲੱਭ ਨਾਲੋਂ ਚੰਗਾ ਜਾਣਿਆ ਹੈ।

ਇਕ ਮੌਲਵੀ ਜੰਡਿਆਲੇ ਦਾ ਲੋਕਾਂ ਨੂੰ ਡਰਾਂਦਾ ਤੇ ਆਂਹਦਾ ਸੀ, ਮੈਂ ਭੂਤਨੇ ਵਸ ਕੀਤੇ ਹੋਏ ਨੇ। ਸੰਤ ਭਾਨ ਸਿੰਘ ਜੀ ਉਸ ਨੂੰ ਮਿਲੇ ਤੇ ਕਿਹਾ, ਸਭ ਖਸਮੋਂ ਭੂਲੇ ਭਰਮ ਦੀਆਂ ਮਾਰਾਂ ਖਾਂਦੇ ਹਨ। ਕੋਈ ਮੇਰੇ ਤੇ ਭੂਤਾਂ ਦਾ ਬਲ ਪਾਵੇ। "ਜਿਸ ਦਾ ਸਾਹਿਬ ਡਾਢਾ ਹੋਇ ॥ ਤਿਸਨੋ ਮਾਰਿ ਨ ਸਾਕੈ ਕੋਇ ॥" ਗੁਰਵਾਕ ਸਚਾ ਹੈ। ਮੌਲਵੀ ਕਿਹਾ, ਮੈਂ ਤੇਰੇ ਤੇ ਭੂਤਨੇ ਛਡਦਾ ਹਾਂ। ਸੰਤ ਜੀ ਇਸ਼ਨਾਨ ਕਰ, ਮਾਲਾ ਫੜ, ਚੌਕੜਾ ਲਾ, ਮੰਜੇ ਤੇ ਬੈਠ ਗਏ। ਮੁੱਲਾਂ ਦਾ ਮੰਤ੍ਰ ਸੰਤਾਂ ਤੇ ਲਾਗੂ ਨਾ ਹੋ ਸਕਿਆ। ਮੌਲਵੀ ਕਿਹਾ, ਇਹ ਤੁਹਾਡਾ ਘਰ ਭਜਨ ਬਾਣੀ ਹੋਣ ਤੇ ਸਾਧਾਂ ਸਤਿਗੁਰਾਂ ਦੇ ਆਉਣ ਵਾਲਾ ਹੈ। ਤੁਸੀਂ ਥਾਂ ਬਦਲੋ। ਸੰਤ ਜੀ ਕਿਹਾ, ਭਾਵੇਂ ਮੜ੍ਹੀਆਂ ਵਿਚ ਲੈ ਚਲ। ਹੋਰ ਲੋਕ, ਮੁੱਲਾਂ ਤੇ ਸੰਤ ਜੀ ਮੜ੍ਹੀਆਂ ਵਿਚ ਗਏ। ਮੁੱਲਾਂ ਮੰਤ੍ਰ ਪੜ੍ਹੇ ਤੇ ਫੂਕਾਂ ਮਾਰੇ। ਭੂਤ ਕਹਿਣ, ਸਾਨੂੰ ਸੇਕ ਲਗਦਾ ਹੈ ਸੰਤ ਜੀ ਵਲ ਹੋਇਆਂ। ਮੁੱਲਾਂ ਕਹੇ, ਮੇਰੀ ਹਾਨੀ ਹੁੰਦੀ ਹੈ, ਤੁਸੀਂ ਇਸ ਨੂੰ ਮਾਰੋ ਤੇ ਫੜੋ। ਆਖਰ ਭੂਤਾਂ ਅੱਕ ਮੁੱਲਾਂ ਨੂੰ ਹੀ ਫੜ ਲਿਆ ਤੇ ਨੇੜੇ ਪਏ ਇਕ ਕੁਰੰਗ ਵਿਚ ਤੂੰਨ ਦਿਤਾ। ਉਸ ਮੁੱਲਾਂ ਗੁਰੂ ਦਾ ਵਾਸਤਾ ਪਾਇਆ ਤੇ ਸੰਤਾਂ ਮੁੱਲਾਂ ਨੂੰ ਜਾ ਛੁਡਾਇਆ। ਮੁੱਲਾਂ ਉਸ ਮਾਰ ਤੋਂ ਡਰਦੇ ਮਾਰੇ ਅਗੋਂ ਕੰਨ ਨੂੰ ਹੱਥ ਲਾਇਆ ਕਿ ਮੈਂ ਐਸੀ ਹਰਕਤ ਕਦੇ ਨਾ ਕਰਾਂਗਾ।

ਸੰਤ ਭਾਨ ਸਿੰਘ ਜੀ ਦਾ ਪੁਤਰ ਸਭ ਤੋਂ ਛੋਟਾ ਪੇਟ 'ਚ ਸੀ ਤੇ ਦਿਆਲਾਂ ਘੋੜੀ ਤੇ ਬਦੋਕੇ ਕੋਲ ਜਾਂਦਿਆਂ ਮੇਲੇ ਵਰਨਾਂ ਨੂੰ ਆਡ ਤੇ ਡਿਗੀ ਸੀ। ਫਿਰ ਜਦ ਕੁਝ ਸਾਲਾਂ ਦਾ ਉਹੋ ਪੁਤਰ ਗੁਰਦਿਆਲ ਸਿੰਘ ਹੋਇਆ ਉਸੇ ਥਾਉਂ ਲੰਘਣ ਲਗੇ ਤਾਂ ਗੁਰਦਿਆਲ ਸਿੰਘ ਕਿਹਾ, ਬੇਬੇ ਜੀ ਤੁਸੀਂ ਤੇ ਮੈਂ ਅਗੇ ਏਥੇ ਡਿਗੇ ਸਾਂ। ਬੇਬੇ ਸੋਚਿਆ ਤੇ ਆਖਿਆ, ਠੀਕ ਹੈ। ਜੋ ਤੂੰ ਕਿਹਾ ਹੈ। ਬੇਬੇ ਦਿਆਲਾਂ ਇਹ ਬਚਨ ਸੰਤ ਜੀ ਨੂੰ ਦਸਿਆ ਤਾਂ ਸੰਤ ਜੀ ਕਿਹਾ, ਜੋ ਤੂੰ ਆਖਦੀ ਹੈਂ ਗੁਰੂ ਸਾਨੂੰ ਸਾਧ ਹੀ ਦਿਤੇ ਹਨ, ਤੇਰਾ ਕਹਿਣਾ ਸੱਚਾ ਸਾਬਤ ਹੋਇਆ ਹੈ। ਤਾਂ ਸੰਤ ਜੀ ਕਿਹਾ, ਜੋ ਪ੍ਰਹਿਲਾਦ ਤੇ ਅਰਜਨ ਦੇ ਪੁਤਰ ਅਭਮਨੂੰ ਦੀ ਬਾਬਤ ਸ਼ਾਸਤ੍ਰਾਂ 'ਚ ਸਾਖੀਆਂ ਆਉਂਦੀਆਂ ਹਨ, ਉਹ ਸੱਚ ਹੀ ਹਨ। ਇਹ ਦੰਪਤੀ ਤੇ ਇਹਨਾਂ ਦੇ ਪੁਤਰ ਵੀਰ ਸਿੰਘ ਤੇ ਭਗਤ ਸਿੰਘ ਪਾਕਿਸਤਾਨ ਬਣਨ ਤੋਂ ਪਹਿਲਾਂ ਹੀ

ਚੜ੍ਹ ਗਏ ਸੀ। ਤੇ ਸੰਤਾ ਸਿੰਘ ਜੀ ਹਿਸਾਰ ਜਾਂ ਫਤਿਹਾਬਾਦ ਰਹਿੰਦੇ ਹਨ। ਜੋ ਐਸੇ ਸਾਧੂ ਹਨ। ਸਿਖ ਘਰ ਆਏ ਦੀ ਜਲ, ਪ੍ਰਸਾਦੇ ਦੀ ਸੇਵਾ ਕਰ ਮੁਠੀ ਚਾਪੀ ਭੀ ਤਰਲਾ ਕਰ ਜ਼ਰੂਰ ਕਰਦੇ ਹਨ ਤੇ ਸ਼ਾਂਤ ਚਿਤ ਰਹਿੰਦੇ ਹਨ। ਗੁਰਦਿਆਲ ਸਿੰਘ ਤੇ ਗੁਰਬਖਸ਼ ਸਿੰਘ ਜੀ ਸੰਤ ਨਗਰ ਹਨ। ਸਤਿਗੁਰੂ ਪਰਤਾਪ ਸਿੰਘ ਜੀ ਨੇ ਅੱਧਾ ਮੁਰੱਬਾ ਜ਼ਮੀਨ ਭੀ ਚੰਗੀ ਵਾਹੀ ਜੋਗ ਇਹਨਾਂ ਨੂੰ ਦਿਤੀ ਹੋਈ ਹੈ ਇਹ ਦੋਵੇਂ ਸੇਵਾ ਤੇ ਸਬਦ ਦੇ ਬੜੇ ਹੀ ਰਸੀਏ ਹਨ।

ਸਤਿਗੁਰੂ ਜੀ ਅੰਮ੍ਰਿਤਸਰ ਧਰਮਸਾਲੇ ਦਰਸਨ ਦੇ, ਪ੍ਰਸਾਦ ਛਕ ਬਜ਼ਾਰੋਂ ਕੁਝ ਫਲ ਲੈ ਸ੍ਰੀ ਭੈਣੀ ਸਾਹਿਬ ਥੋੜੇ ਦਿਨ ਰਹਿੰਦੇ ਦਰਸਨ ਦਿਤੇ।

ਮਾਤਾ ਜਿਊਣ ਕੌਰ ਜੀ ਦੀ ਚਰਨੀਂ ਮੰਦਰ ਅੰਦਰਲੇ 'ਚ ਜਾ ਮੱਥਾ ਟੇਕਿਆ, ਮਾਤਾ ਭੂਪਿੰਦਰ ਕੌਰ ਜੀ ਚਰਨੀਂ ਲਗੇ ਤੇ ਚਰਨਾਂ ਦੀ ਧੂੜ ਮੁਖ ਮਸਤਕ ਤੇ ਲਾਈ। ਸਿਖਾਂ ਨੇ ਦੋਨੋਂ ਸਾਹਬਜ਼ਾਦੇ ਲਿਆ ਚਰਨੀਂ ਲਾਏ। ਸਤਿਗੁਰੂ ਜੀ ਭੂਪਿੰਦਰ ਕੌਰ ਦਾ ਚਿਹਰਾ ਗਹੁ ਨਾਲ ਵੇਖਿਆ। ਤੇ ਮਾਤਾ ਜਿਊਣ ਕੌਰ ਜੀ ਨੂੰ ਕਿਹਾ, ਮੇਰੀ ਤੇ ਸਲਾਹ ਹੈ ਕਲ ਹੀ ਸਿਖ ਭੇਜ, ਅੰਬੋ ਜੀ ਨੂੰ ਗੁਰੂ ਸਰੋਂ ਮੰਗਾ ਲਵੋ ਤੇ ਇਨ੍ਹਾਂ ਕੋਲ ਬਾਗ ਵਿਚ ਡੇਰਾ ਉਹਨਾਂ ਦਾ ਰਖਾਉ ਤੇ ਕਾਕੇ ਬੀਰ ਸਿੰਘ ਨੂੰ ਇਸ ਦਾ ਦੁਧ ਨ ਪੀਣ ਦਿਉ।

ਜੋੜਾ ਉਤਾਰ ਵਡੇ ਲੰਗਰ ਵਿਚ ਲੋਹ ਸਤਿਗੁਰੂ ਰਾਮ ਸਿੰਘ ਜੀ ਦੀ ਹੱਥੀਂ ਗੱਡੀ ਨੂੰ ਨਮਸਕਾਰ ਕੀਤੀ ਤੇ ਰਾਮਸਰ ਜਾ ਬਿਰਾਜੇ।

ਅਗਲੇ ਭਲਕ ਸਿਖ ਗੁਰੂ ਸਰ ਗਿਆ ਤੇ ਮਾਤਾ ਭੂਪਿੰਦਰ ਕੌਰ ਜੀ ਦੀ ਮਾਤਾ ਰਾਮ ਕੌਰ ਜੀ ਨੂੰ (ਜਿਨ੍ਹਾਂ ਨੂੰ ਅੰਬੋ ਜੀ ਹੀ ਪੁਤ੍ਰ ਧੀਆਂ ਤੇ ਸਿਖ ਕਹਿੰਦੇ ਸੀ) ਅਗਲੇ ਦਿਨ ਲੈ ਆਇਆ ਭੈਣੀ ਸਾਹਿਬ ਮਾਂ ਧੀ ਦਾ ਡੇਰਾ ਬਾਗ ਵਿਚ ਕੀਤਾ ਤੇ ਬੀਰ ਸਿੰਘ ਜੀ ਨੂੰ ਬਕਰੀ ਦੇ ਦੁਧ ਤੇ ਕੀਤਾ, ਕਦੇ ਗਊ ਦਾ ਦੁਧ ਪਿਆਂਦੇ, ਸਿਖ ਕੁਝ ਵਾਈ ਘਟਾਣ ਤੇ ਹੋਲਾ ਕਰਨ ਵਾਲੀਆਂ ਚੀਜ਼ਾਂ ਪਾ ਕਾੜ੍ਹ।

ਸਤਿਗੁਰੂ ਜੀ ਸਵੇਰੇ ਅੰਮ੍ਰਿਤਸਰੋਂ ਆਂਦੇ ਫਲ ਵੰਡਦੇ ਸੱਦ ਸੱਦ ਬਾਲਾਂ ਨੂੰ, ਸਭ ਡੇਰੀਂ ਘੋੜਿਆਂ, ਬੈਲਾਂ, ਗਊਆਂ, ਮੱਝਾਂ ਦੇ ਸੇਵਕਾਂ ਤੇ ਵਰਨੀਂ ਪਾਠ ਲੰਗਰ ਵਿਚ ਲਗਦੇ ਸਾਧਾਂ ਦੀ ਦੇਖ ਭਾਲ ਕੀਤੀ, ਦਰਸਨ ਦਿਤੇ, ਸੁਖ ਲੋੜ ਪੁਛੀ। ਰਾਤ ਰਹੇ ਸਵੇਰੇ ਮਾਤਾ ਰਾਮ ਕੌਰ ਜੀ ਭੀ ਆਏ, ਉਹਨਾਂ ਦੀ ਚਰਨੀਂ ਭੀ ਸਤਿਗੁਰੂ ਜੀ ਧਰਮ ਮਾਤਾ ਜਾਣ, ਹੱਥ ਲਾ,ਸਤਿ ਸ੍ਰੀ ਅਕਾਲ ਕਹੀ ਤੇ ਕਿਹਾ, ਭਾਵੇਂ ਮਾਤਾ ਜੀ ਤੇ ਹੋਰ ਸੇਵਕਾਂ ਦੇ ਹੁੰਦਿਆਂ ਭੂਪਿੰਦਰ ਕੌਰ ਨੂੰ ਕੋਈ ਕਮੀ ਨਹੀਂ, ਪਰ ਫੇਰ ਭੀ ਧੀ ਤੇ ਮਾਂ ਦਾ ਜੋ ਜਹਾਨ ਤੇ ਸਾਕ ਸਨੇਹ ਹੁੰਦੇ, ਉਨਾ ਹੋਰਸ ਕਿਸੇ ਨਾਲ ਅੰਦਰੋਂ ਖੁਲ੍ਹ ਕੇ ਹੇਤ ਭੇਤ ਨਹੀਂ ਹੁੰਦਾ। ਨਾਲੇ ਮਾਤਾ ਜੀ ਨੂੰ ਡੇਰੇ ਦੀ ਸੰਭਾਲ ਤੇ ਹਰ ਆਏ ਦੀ ਸੰਭਾਲ ਦਾ ਭੀ ਆਮ ਖਿਆਲ ਰਹਿੰਦੈ। ਤੁਸੀਂ ਬਾਗ ਵਿਚ ਇਕਾਂਤ ਦੋਵੇਂ ਰਵੋ ਤੇ ਭਜਨ ਬਾਣੀ, ਬੇ-ਫਿਕਰੀ, ਅਰਾਮ ਦਾ ਸੁਭਾ ਭੂਪਿੰਦਰ ਕੌਰ ਦੇ ਕੋਲ ਰਖਣਾ, ਜੋ ਹੋਰ ਭੀ ਆਵੇ ਜਾਵੇ ਉਹ ਭੀ ਕੋਲ ਡੋਲਵਾਂ ਬਚਨ ਨ ਕਰੇ, ਸਭ ਪੱਕੀ ਕਰ ਥੋੜੇ ਰਹਿੰਦੇ ਦਿਨ ਕਾਰ ਤੇ ਸਵਾਰ ਹੋ ਬਿਜਲੀਵਾਲ ਰਾਤ ਆਏ ਬਿਰਾਜੇ।

ਸਤਿਗੁਰੂ ਜੀ ਬਿਜਲੀਵਾਲ ਲਾਲ ਸਿੰਘ ਜੀ ਤੇ ਉਹਨਾਂ ਦੇ ਪੁਤਰ ਗੁਰਬਖਸ਼ ਸਿੰਘ ਨੂੰ ਸਵੇਰੇ ਨਾਲ ਲੈ ਸਭ ਜਗ੍ਹਾ ਲੰਗਰ, ਦੀਵਾਨ ਜਲ ਜੋਗ ਬਣਦੀ ਦੇਖੀ। ਸੇਵਕਾਂ ਦਰਸਨ ਕਰ

ਜੈਕਾਰੇ ਗਜਾਏ ਤੇ ਆਏ ਦਰਨੀਂ ਸੀਸ ਨਿਵਾਏ। ਸਤਿਗੁਰੂ ਜੀ ਸਿਖਿਆ ਦਿਤੀ, ਤੁਸਾਂ ਆਉ-ਭਗਤ ਤੇ ਐਸੇ ਸ਼ਾਂਤੀ ਤੇ ਸੋਝੀਵਾਨ ਸਿਖ ਲਾਣੇ ਕਿ ਆਏ ਦਾ ਥਕੇਵਾਂ ਆਦਰ ਨਾਲ ਅੱਧਾ ਲੱਥ ਜਾਵੇ। ਮਿੱਠਾ ਬੋਲਣਾ, ਮੈਂ ਅਜ਼ਮਾ ਡਿਠਾ ਹੈ, ਬਿਨ ਖਾਧੇ ਹੀ ਆਦਰ, ਖਾਧੇ ਤੋਂ ਜ਼ਿਆਦਾ ਸੁਆਦ ਆਏ ਨੂੰ ਦੇਂਦਾ ਹੈ। ਕਹਿ ਇਹ ਭੀ ਕਿਹਾ, ਭਾਰਾ ਤੇ ਸਾਰਾ ਜੱਗ ਇਹ ਹੀ ਹੈ, ਲਗਦੀ ਵਾਹੇ ਕਿਸੇ ਦਾ ਦਿਲ ਨਾ ਦੁਖੇ। ਭੁੱਖਾ ਤੇ ਕੌੜੀ ਭਾਵੇਂ ਚਲਾ ਜਾਏ, ਪਰ ਦੁੱਖਾ ਨਾ ਜਾਵੇ ਇਹ ਅਸਲ ਹੇਲਾ ਹੈ, ਕਹਿ ਵਿਦਾ ਹੋਏ।

ਸਤਿਗੁਰੂ ਜੀ ਕਿਤੇ ਆਪਣੀ ਕਾਰ ਤੇ, ਕਿਤੇ ਰੇਲ ਤੇ ਸਵਾਰ ਹੋ, ਘੋੜਿਆਂ ਰੇਸਾਂ ਜੋਗ ਰਖਿਆਂ ਵਾਲੇ ਥਾਈਂ ਹੋਲਿਉਂ ਪਹਿਲਾਂ (ਲਾਹੌਰ, ਦਿਲੀ, ਮੇਰਠ, ਰਾਵਲਪਿੰਡੀ, ਲਖਨਊ, ਬੰਬਈ, ਕਲਕੱਤੇ) ਦਰਸਨ ਦੇਂਦੇ, ਤੇ ਘੋੜਿਆਂ ਦੇ ਸੇਵਕਾਂ ਸਿਖਾਂ ਨੂੰ ਸਿਖਿਆ, ਮਾਇਆ ਤੇ ਸੁਮੱਤ ਦੇਂਦੇ ਕਿ ਪਹਿਲੋਂ ਕਿਸੇ ਤੇ ਵਾਧਾ ਕਰੋ ਨਾ, ਤੇ ਅਨਿਆਂ ਜਰੋ ਨਾ। ਵਾਧਾ ਕਰਨ ਵਾਲੇ ਦੀ ਮੁਥਾਜੀ ਨਹੀਂ ਕਰਨੀ। ਮਾਰ ਨਹੀਂ ਖਾਣੀ ਮਰ ਭਾਵੇਂ ਜਾਣਾ ਪਵੇ, ਪਰ ਈਮਾਨਦਾਰੀ, ਅਣਖ ਤੇ ਆਣ ਵਿਚ ਰਹਿਣਾ। ਭੈਣੀ ਸਾਹਿਬ ਨਾ ਆਏ ਤੇ ਬਿਜਲੀਵਾਲ ਹੀ ਹੋਲੇ ਤੇ ਦਰਸਨ ਦਿਤੇ।

ਹੋਲੇ ਤੋਂ ਪਹਿਲਾਂ ਸਤਿਗੁਰੂ ਜੀ ਇਸ ਲਈ ਜ਼ਰੂਰੀ ਸਭ ਘੋੜਿਆਂ ਦੇ ਸੇਵਕਾਂ ਵਲ ਫੇਰਾ ਮਾਰਿਆ ਸੀ ਕਿ ਬੰਬਈਉਂ ਵੀਰ ਸਿੰਘ ਖੁਦਰਾਵਾਂ ਵਾਲੇ ਦਾ ਲਿਖਿਆ ਲਫ਼ਾਫ਼ਾ ਮਿਲਿਆ ਸੀ ਕਿ ਅੰਗਰੇਜ਼ ਜਿਸ ਦੇ ਅਸਤਬਲਾਂ 'ਚ ਘੋੜੇ ਹਨ,ਉਹ ਤੰਗ ਕਰਦਾ ਹੈ। ਪੰਜ ਘੋੜੇ ਪੰਜਾਂ ਅਸਤਬਲਾਂ 'ਚ ਸੀ ਤੇ ਪ) ਰੁਪੈ ਰੋਜ਼ ਦਾ ਕਰਾਇਆ ਸੀ। ਸਤਿਗੁਰੂ ਜੀ ਜਾ ਕਿਹਾ, ਤੁਸੀਂ ਜਗ੍ਹਾ ਬਦਲ ਲਵੋ। ਅੰਗਰੇਜ਼ ਆ ਚਰਨੀਂ ਲਗਾ ਤੇ ਅਰਜ ਕੀਤੀ ਆਪ ਦੇ ਸਭ ਰੇਸਾਂ ਦੇ ਸ਼ੁਕੀਨ ਵਾਕਫ ਹਨ ਜੇ ਤੁਸੀਂ ਨਰਾਜ਼ ਹੋਏ ਰਵੋ, ਤਾਂ ਮੇਰਾ ਬਹੁਤ ਨੁਕਸਾਨ ਹੈ। ਆਪ ਜੋ ਚਾਹੋ ਦਿਉ, ਪਰ ਸਿਖ ਮੈਨੂੰ ਕਰੜਾ ਨਾ ਬੋਲਣ। ਸਤਿਗੁਰ ਜੀ ਕਿਹਾ, ਪੂਰਾ ਹੀ ਕਰਾਇਆ ਦੇਣਾ ਹੈ ਤੇ ਸਿਖਾਂ ਨੂੰ ਸਮਝਾ ਦਿਤਾ ਹੈ, ਅਸਾਂ ਕਿਸੇ ਤੇ ਵਾਧਾ ਨਹੀਂ ਕਰਨਾ। ਉਹ ਅੰਗਰੇਜ਼ ਯਾਦ ਕਰਦਾ ਰਹਿੰਦਾ ਸੀ ਕਿ ਫੇਰ ਕਦੋਂ ਆਉਣਗੇ।

ਬਿਜਲੀਵਾਲ ਜ਼ਿਲਾ ਗੁਰਦਾਸਪੁਰ ਦੇ ਹੋਲੇ ਤੇ ਨਾਮਧਾਰੀ ਪੰਥ ਦੇ ਸਭ ਸਬਦੀ, ਰਾਗੀ, ਗੁਣੀ, ਵਿਦਵਾਨਾਂ, ਸੰਤਾਂ, ਸੂਬਿਆਂ ਦਰਸਨ ਦਿਤੇ। ਸੰਤ ਲਾਲ ਸਿੰਘ ਜੀ, ਆਲਿਮ ਜੀ ਤੇ ਹਰਨਾਮ ਸਿੰਘ ਜੀ ਦਾ ਦੀਵਾਨ ਤਿੰਨੇ ਦਿਨ ਅੰਮ੍ਰਿਤ ਵੇਲੇ ਤੇ ਪਿਛਲੇ ਪਹਿਰ ਵਾਰੀ ਵਾਰੀ ਨਾਲ ਲਗਦਾ ਰਿਹਾ, ਜਥੇਦਾਰ ਵਾਰੀ ਵਾਰੀ ਵੇਲੇ ਦੀ ਵੰਡ ਨਾਲ ਲਗਦੇ ਰਹੇ। ਸੰਤ ਲਾਲ ਸਿੰਘ ਜੀ ਆਪਣੇ ਨਾਲ ਵਰਤਦੀਆਂ, ਗੁਰ ਮਾਰਗ ਦੀਆਂ ਤੇ ਸਹੀ ਤੋਲਾਂ ਦੀ ਬੋਲ ਵਿਆਖਿਆ ਕਰਦੇ। ਜਿਹਾ ਕਿ ਕਹਿੰਦੇ, ਅੰਦਰੋਂ ਲਗੀ ਰੋਣ ਵਾਲੀ ਤੇ ਓਪਰੀ ਦੇ ਰੋਣ ਦਾ ਅਵਾਜ਼ ਹੀ ਨਹੀਂ ਰਲਦਾ।

ਭਾਈ ਹਰਨਾਮ ਸਿੰਘ ਜੀ ਰਾਗੀ ਜਿਵੇਂ ਪਹਿਲੇ ਸੁਰਾਂ ਲਾਂਦੇ ਹੁੰਦੇ ਸੀ ਤਿਵੇਂ ਹੀ ਸਬਦ ਦੇ ਰਸ ਵਿਚ ਪੈ ਪ੍ਰੇਮ ਪ੍ਰਵਾਹ ਵਿਚ ਰੁੜ, ਮੁੜਦੇ ਮੁੜਦੇ ਭੀ ਕਿੰਨਾ ਚਿਰ ਉਸੇ ਰੌਂ ਵਲ ਲਾ ਦੇਂਦੇ, ਜਿਧਰ ਟੁਰੇ ਹੋਣ ਤੇ ਬਹੁਤ ਸੁਆਦਲਾ ਕੀਰਤਨ ਕਰਦੇ। ਆਲਿਮ ਜੀ ਵਿਦਿਆ ਤੇ ਪੰਥਕ ਮਸਲਿਆਂ, ਸ਼ੰਕਿਆਂ ਦੀ ਨਵਿਰਤੀ, ਮਸਤ ਬਿਰਤੀ ਦੇ ਨਿਰਨੇ ਤੇ ਸੋਝੀ ਦੇ ਨਿਰਨੇ ਦੀ ਵਿਆਖਿਆ ਕਰਦੇ। "ਨਾਚੁ ਰੇ ਮਨ ਗੁਰ ਕੈ ਆਗੈ ॥" ਤੇ ਹੁਕਮਨਾਮੇ ਦਾ ਬਚਨ। ਜੋ ਝੂਠਾ ਭੜਥੂ ਪਾਊਗਾ, ਉਸ ਦਾ ਮੂੰਹ ਦੁਹੀਂ ਜਹਾਨੀਂ ਕਾਲਾ ਹੋਊਗਾ।" ਦਾ ਨਿਰਨਾ ਕੀਤਾ।

ਮਸਾਲ ਇਕ ਦਿਨ ਇਕ ਮਿਰਜ਼ਈ ਮੁਸਲਮਾਨ ਵਡੇ ਦੀਵਾਨ ਤੋਂ ਲਾਂਭੇ ਖੜੋ ਬੋਲਿਆ ਤੇ ਕਹੇ, ਗੁਰੂ ਨਾਨਕ ਜੀ ਮੁਸਲਮਾਨ ਹੋਏ ਹਨ, ਮੱਕੇ ਮਦੀਨੇ ਦੀ ਗੋਸਟ ਦੇ ਸਲੋਕ ਸੁਣਾਏ, ਕਹੇ ਗੁਰੂ ਗੋਬਿੰਦ ਸਿੰਘ ਜੀ ਬੜੇ ਚਾਤਰ ਹੋਏ ਹਨ। ਕਹੇ ਸਿਖਾਂ ਦੇ ਸਿਰ ਤੇ ਝਟਕਾਏ ਬਕਰੇ ਪਰਦੇ 'ਚ। ਸਿਖਾਂ ਦੀ ਸਾਜਨਾ ਹੀ ਛਲ ਤੇ ਚਾਤਰੀ ਤੇ ਕੀਤੀ ਹੈ। ਦੇਖ ਲਵੋ, ਆਹ ਸੂਰਜ ਪ੍ਰਕਾਸ਼ ਤੇ ਪੰਥ ਪ੍ਰਕਾਸ਼ ਦਾ ਲਿਖਿਆ।

ਕਮਾਲ ਢੁਕਵਾਂ ਜਵਾਬ

ਸੰਤ ਭਗਤ ਸਿੰਘ ਜੀ ਦਾਤੇ ਵਾਲੀਦੇ ਆਏ ਤੇ ਉਸ ਨੂੰ ਕਿਹਾ,ਜੇ ਗੁਰੂ ਨਾਨਕ ਮੁਸਲਮਾਨ ਮਤ ਨੂੰ ਸਹੀ ਮੰਨਦੇ ਤਾਂ ਮਰਦਾਨੇ ਨੂੰ ਕਿਉਂ ਸੁਸਕਾਰ ਮਨਾਇਆ ਤੇ ਕੀਤਾ ਸੀ। ਪੁਤਰਾਂ ਦੇ ਨਾਮ ਤੇ ਨਾਤੇ ਅਗੋਂ ਕਿਉਂ ਨਾ ਮੁਸਲਮਾਨਾਂ ਨਾਲ ਕੀਤੇ। ਲਖਮੀ ਦਾਸ ਦਾ ਧਰਮ ਚੰਦ ਕਿਉਂ ਹੋਇਆ। ਦਸਮ ਜੀ ਜੋ ਆਪ ਖੁਦ ਲਿਖਦੇ ਹਨ, "ਹਮੂ ਮਰਦ ਬਾਇਦ ਸ਼ਵਦ ਸੁਖਨ ਵਰ। ਨ ਸ਼ਿਕਮੇ ਦਿਗਰ ਦਰ ਦਿਹਾਨੇ ਦਿਗਰ।" ਅਰਥਾਤ–ਜੋ ਮਰਦ ਭੀ ਜ਼ਬਾਨ ਦਾ ਸੱਚਾ ਹੁੰਦੈ, ਉਸ ਦੇ ਪੇਟ ਵਿਚ ਤੇ ਮੂੰਹ ਵਿਚ ਹੋਰ ਹੋਰ ਨਹੀਂ ਹੁੰਦਾ। ਤਾਂ ਉਹ ਐਸਾ ਕਿਵੇਂ ਕਰ ਸਕਦੇ ਸੀ। ਉਹਨਾਂ ਤੇ ਸਰੇ-ਮੈਦਾਨ ਸਿਰ ਸਿਖਾਂ ਦੇ ਕਟੇ ਤੇ ਜੋ ਸੀਸ, ਜਿਸ ਸੀਸ ਤੇ ਚਾਹਿਆ, ਲਾ ਮਿਹਰ ਦੀ ਨਜ਼ਰ ਕਰ ਜਵਾਲ, ਅੰਮ੍ਰਿਤ ਛਕਾ, ਸਿੰਘ ਪੰਥ ਦੀ ਸਾਜਨਾ ਕੀਤੀ ਹੈ। ਤਾਂ ਉਸ ਮਿਰਜ਼ਈ ਕਿਹਾ, ਇਤਿਹਾਸ ਝੂਠਾ ਜੇ ਮੰਨੋਗੇ ਤਾਂ ਸੱਚ ਕਿਥੋਂ ਲਭੋਗੇ।

ਸੰਤ ਜੀ ਕਿਹਾ, ਇਤਿਹਾਸ 'ਚ ਲਿਖਾਰੀ ਦੀ ਬੁਧੀ ਦਾ ਭਾਵ ਹੁੰਦੈ। ਗੁਰਬਾਣੀ 'ਚ ਨਿਰੋਲ ਸੱਚਾ ਧਰਮ ਹੈ ਤੇ ਸਾਖਿਆਤ ਸਤਿਗੁਰੂ ਜੀ ਦਾ ਕਹਿਣਾ ਸੱਚਾ ਧਰਮ ਹੈ। ਇਤਿਹਾਸ 'ਚ ਤਾਂ ਗੁਰੂ ਅੰਗਦ ਦੇ ਲੰਗਰ 'ਚ ਮਾਸ ਬਣਦਾ ਲਿਖਿਆ ਹੈ,ਪਰ ਗੁਰਬਾਣੀ ਵਿਚ "ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥" "ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥" ਤਾਂ ਉਸ ਮਿਰਜ਼ਈ ਕਿਹਾ, ਤੁਸੀਂ ਨਿਰਨਾ ਕਿਵੇਂ ਕਰੋਗੇ ? ਤਾਂ ਸੰਤ ਜੀ ਕਿਹਾ, "ਕਵੀਅਨ ਜੋ ਕਥਾ ਹੈ ਨਹੀਂ ਸਰਬ ਦਾ ਸਤ॥ ਤਹਾਂ ਤਲਕ ਸਾਚੀ ਲਖੋ ਜੋ ਗੁਰੂਅਨ ਕੋ ਮਤ॥" ਤਾਂ ਮਿਰਜ਼ਈ ਕਿਹਾ, ਇਹ ਭੀ ਕਿਸੇ ਕਵੀ ਦਾ ਹੀ ਵਾਕ ਹੈ। ਤਾਂ ਸੰਤ ਜੀ ਕਿਹਾ, ਦਸਮ ਜੀ ਸੌ ਸਾਖੀ ਵਿਚ ਲਿਖਿਆ ਹੈ,"ਬੇਦ ਗ੍ਰੰਥ ਗੁਰ ਵਾਕ ਕੋ ਧਾਰੇ॥ ਅਵਰ ਬਿਆਧ ਸਗਲੀ ਸਮਤਾਰੇ।" ਅਰਥਾਤ—ਜੋ ਗ੍ਰੰਥ ਵੇਦ ਗੁਰਵਾਕ ਦੇ ਅਨੁਸਾਰ ਹੋਵੇ ਉਹ ਧਾਰਨ ਜੋਗ ਹੈ। ਜੋ ਵਾਧੂ ਹੋਵੇ ਉਹ ਟਾਰਨ ਜੋਗ ਹੈ। ਇਹ ਸੁਣ ਮਿਰਜ਼ਈ ਨਿਰੁੱਤਰ ਹੋ ਗਿਆ।

ਸੰਤ ਜੀ ਕਿਹਾ, ਹੁਣ ਮੌਲਵੀ ਜੀ ਜਲ ਪ੍ਰਸਾਦ ਗੁਰੂ ਕੇ ਲੰਗਰੋਂ ਆਉ ਤੁਹਾਨੂੰ ਛਕਾਈਏ ਤੇ ਬਾਹੋਂ ਫੜ ਉਸ ਨੂੰ ਲੰਗਰ ਵਲ ਲੈ ਟੁਰੇ। ਮੌਲਵੀ ਮਿਰਜ਼ਈ ਪ੍ਰਸਾਦ ਛਕਿਆ ਤੇ ਕਿਹਾ, ਅਸੀਂ ਆਪ ਦੇ ਲੰਗਰੋਂ ਇਸ ਕਰਕੇ ਛਕ ਲੈਂਦੇ ਹਾਂ, ਤੁਸੀਂ ਮਾਸ ਸ਼ਰਾਬ ਨਹੀਂ ਵਰਤਦੇ ਤੇ ਨਾਲੇ "ਸਦ ਪੀੜੀ ਗੁਰੂ ਚਲਦੀ" ਦੇ ਸਾਡੇ ਵਾਂਗੂੰ ਤੁਸੀਂ ਭੀ ਕਾਇਲ ਹੋ। ਤੇ ਕਿਹਾ, ਮੈਂ ਸਤਿਗੁਰੂ ਜੀ ਦਾ ਭੀ ਦਰਸਨ ਕਰਕੇ ਜਾਵਾਂਗਾ। ਸੰਤ ਜੀ ਅਗੇ ਲਗ ਦੀਵਾਨ ਵਿਚ ਲੈ ਗਏ ਤੇ ਸਤਿਗੁਰੂ ਜੀ ਆਦਰ ਦੇ ਮਿਰਜ਼ਈ ਨੂੰ ਨੇੜੇ ਹੀ ਬਿਠਾਇਆ। ਤਾਂ ਸੰਤ ਜੀ ਦਸਿਆ, ਇਹ ਆਖਦੇ, ਸਦ ਪੀੜੀ ਗੁਰੂ ਚਲਦੀ ਵਾਲਾ ਮਤ ਆਪ ਦਾ ਤੇ ਸਾਡਾ ਇਕ ਹੈ। ਤਾਂ ਸਤਿਗੁਰੂ ਜੀ ਉਸ ਨੂੰ ਸੱਦ ਪੁਛਿਆ, ਕੁਰਾਨ ਸ਼ਰੀਫ ਵਿਚ ਵੀ ਕੁਝ ਇਸ ਬਾਬਤ ਲਿਖਿਆ ਹੈ, ਮਿਰਜ਼ਈ ਕਿਹਾ, ਕੁਰਾਨ ਸ਼ਰੀਫ ਵਿਚ ਲਿਖਿਆ ਹੈ।

"ਮਿੰਮਬਾਦੀ ਇਸਮਾਂ ਹੂ ਆਹਮਦ।" ਅਰਥਾਤ—ਮੇਰੇ ਬਾਦ ਅਹਿਮਦ ਨਾਮ ਵਾਲਾ ਹੋਵੇਗਾ। ਸੋ ਮਿਰਜ਼ਾ ਗੁਲਾਮ ਅਹਿਮਦ ਜੀ ਕਾਦੀਆਂ ਵਾਲੇ ਮੁਹੰਮਦ ਸਾਹਿਬ ਦੇ ਬਾਦ ਹੋਏ ਤੇ ਉਹਨਾਂ ਵਲੋਂ ਅਗੋਂ ਪੱਕੀ ਹੈ ਸਦਾ ਇਹ ਸਿਲਸਿਲਾ ਜਾਰੀ ਰਹੇਗਾ।

ਸੰਤ ਭਗਤ ਸਿੰਘ ਜੀ ਕੋਲੋਂ ਕਿਹਾ, ਅਹਿਲ ਸੁੰਨਤ ਵਾਲੇ ਮੁਸਲਮਾਨ ਆਖਦੇ ਹਨ ਇਹ ਈਸਾ ਜੀ ਦਾ ਲਿਖਿਆ। ਮੁਹੰਮਦ ਸਾਹਿਬ ਨੇ ਆਪਣੇ ਲਈ ਦਿਤਾ ਹੋਇਆ ਹੈ। ਇਹ ਆਖਦੇ ਹਨ ਮਿਰਜ਼ਾ ਸਾਹਿਬ ਲਈ ਹੈ ਸਤਿਗੁਰੂ ਜੀ ਉਤਰ ਦਿਤਾ। ਭਾਵੇਂ ਇਹ ਵਾਕ ਕਿਸੇ ਲਈ ਹੋਵੇ ਪਰ ਜੋ ਮਿਰਜ਼ਈਆਂ ਇਹਨਾਂ ਅਹਿਮਦੀਆਂ ਦਾ ਮਤ ਗੁਰੂ ਮਤ ਨਾਲ ਮਿਲਦਾ "ਸਦ ਪੀੜੀ ਗੁਰੂ ਚਲੈਂਦੀ" ਦਾ ਸਾਡੇ ਨਾਲ ਮਿਲਦਾ ਹੈ ਸਾਡੇ ਮੰਨਣੇ ਜੋਗ ਹੈ ਤੇ ਅਹਿਲ ਸੁੰਨਤ ਵਾਲਿਆਂ ਦਾ ਅਕ ਲੀਆਂ ਵਾਂਗੂ ਤੇ ਈਸਾਈਆਂ ਵਾਂਗੂ ਮਤ ਜੋ ਇਹ ਸਿਲਸਲਾ ਖਤਮ ਕਰਦਾ ਹੈ, ਸਾਨੂੰ ਉਸ ਨਾਲ ਕੀ।

ਸੰਤ ਸੋਹਣ ਸਿੰਘ ਜੀ ਮਸਤਾਨਿਆਂ ਦੇ ਮੇਲੀ ਚਕਰੀ ਦੇ ਨੇ ਇਕ ਦਿਨ ਸਤਿਗੁਰੂ ਜੀ ਨੂੰ ੧) ਭੇਟਾ ਰਖ ਮੱਥਾ ਟੇਕਿਆ। ਮਿਲਖਾ ਸਿੰਘ, ਮਸਤਾਨਾ ਲੰਮੇ ਢਾਹ ਜ਼ਿਲਾ ਸਿਆਲਕੋਟ ਦੇ ਨੇ ਝਟ ਬਾਦ ਸਤਿਗੁਰੂ ਜੀ ਪਾਸ ਅਰਜ ਕੀਤੀ, ੧) ਰੁਪਿਆ ਮੈਨੂੰ ਦੇ ਦਿਉ। ਸਤਿਗੁਰੂ ਜੀ ਕਿਹਾ, ਸਭ ਆਪ ਦੇ ਹੀ ਹਨ, ਭਾਵੇਂ ਸਾਰੇ ਲੈ ਲਉ। ਤਾਂ ਉਸ ਕਿਹਾ, ਮੈਂ ਸੋਹਣ ਸਿੰਘ ਚਕਰੀ ਵਾਲੇ ਜੋ ਆਪ ਨੂੰ ਮੱਥਾ ਟੇਕਿਆ ਹੈ ਉਹ ਮੰਗਿਆ ਹੈ, ਕਿਉਂਕਿ ਉਹ ਮੇਰਾ ਚੇਲਾ ਏ।

ਸਤਿਗੁਰੂ ਜੀ ਕਿਹਾ, ਉਹ ਤੇ ਨਹੀਂ ਹੁਣ ਮਿਲਦਾ ਕਿਉਂਕਿ ਹੁਣ ਉਹ ਮੈਨੂੰ ਮੱਥਾ ਟੇਕ ਗਿਆ ਹੈ, ਤੇਰਾ ਚੇਲਾ ਨਹੀਂ ਰਿਹਾ। ਤਾਂ ਮਿਲਖਾ ਸਿੰਘ ਕਿਹਾ, ਮਸਤਾਨਿਆਂ ਦੇ ਬੋਲਿਆਂ ਤੋਂ ਤੁਸੀਂ ਭੈ ਕਰਿਆ ਕਰੋ। ਵੇਖੋ ਅਗੇ ਉਹ ਮਸਤਾਨੇ ਬੁਢਾ ਸਿੰਘ ਜੀ ਤੋਂ ਪੁਛੋ, ਗੁਬਿੰਦ ਕੀ ਆਖਦੇ, ਅਜੇ ਨਹੀਂ ਆਇਆ। ਤਾਂ ਸਤਿਗੁਰੂ ਜੀ ਤੇਜ ਹੋ ਕਿਹਾ,ਉਹ "ਦੁਹਾ ਸਿਰਿਆ ਕਾ ਆਪਿ ਸੁਆਮੀ" ਸਤਿਗੁਰੂ ਰਾਮ ਸਿੰਘ ਜੀ ਦਸਮ ਜੀ ਦਾ ਵਾਕ, "ਸਤਿਗੁਰ ਦਰਸਨ ਕੇ ਪ੍ਰਤਾਪਾ। ਰੰਗੂਨ ਦੇਸ ਕੋ ਨਾਸੇ ਪਾਪਾ।" ਅਨੁਸਾਰ ਉਸ ਧਰਤੀ ਦਾ ਭਲਾ ਕਰਨ ਗਏ ਹਨ। ਹੁਣ ਦੇਖਦੇ ਹਾਂ, ਕਾਲੇ ਪਾਣੀ ਤੂੰ ਜਾਨੇ ਕਿ ਮੈਂ ਜਾਨਾਂ। ਤੂੰ ਪਰ੍ਹੇ ਹੋ ਕੇ ਬੈਠ।

ਮਿਲਖਾ ਸਿੰਘ ਪਰ੍ਹੇ ਹੋ ਆਪਣੇ ਥਾਂ ਜਾ ਬੈਠਾ। ਬਾਦ ਜਿਵੇਂ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਨੂੰ ਤੰਗ ਕਰ ਸ੍ਰਾਪ ਲਿਆ ਤੇ ਜਿਵੇਂ ਭੂਪਾਲ ਵਾਲੇ ਫਕੀਰ ਸਿੰਘ ਦੇ ਘਰ ਸਰਦਾਈ ਰਗੜਦਿਆਂ ਅਰੂੜ ਸਿੰਘ ਨੂੰ ਮਾਰ ਮਿਲਖਾ ਸਿੰਘ ਚੌਦਾਂ ਸਾਲ ਕੈਦ ਹੋ ਕਾਲੇ ਪਾਣੀ ਗਿਆ। ਇਹ ਵਾਰਤਾ ਉਸ ਸਮੇਂ ਆਏ ਲਿਖਾਂਗਾ ਜਿਵੇਂ ਆ ਉਸ ਬਖਸ਼ਾਇਆ। ਇਹ ਮਿਲਖਾ ਸਿੰਘ ਬੜੀ ਕਮਾਈ ਵਾਲਾ ਤੇ ਸੁਧ ਫੁਰਨੇ ਵਾਲਾ ਅਨਭਵੀ ਸੀ, ਪਰ ਅਮਲੋਂ ਲਥਾ ਕਦੀ ਕਦੀ ਅਜਿਹੀਆਂ ਭੀ ਕਰਦਾ ਸੀ।

ਇਸ ਹੋਲੇ 'ਚ ਭੀ ਰਾਵਲਪਿੰਡੀ ਦੇ ਹੋਲੇ ਵਾਂਗੂੰ ਮਸਤਾਨੇ ਬਹੁਤ ਰੌਲਾ ਪਾਂਦੇ ਸੁਣ, ਸਤਿਗੁਰੂ ਜੀ ਮਸਤਾਨਿਆਂ ਦੇ ਆਗੂ ਝੰਡਾ ਸਿੰਘ ਮੋਟੇ ਕਿਲੇ ਦੇ ਨੂੰ ਸੱਦ ਕਿਹਾ, ਤੁਸੀਂ ਰੌਲਾ ਨਾ ਪਾਉ ਤੇ ਜੋ ਤੂੰ ਆਲਿਮ ਜੀ ਦੇ ਖਿਲਾਫ ਕਵਿਤਾ ਪੜ੍ਹਦਾ ਹੈਂ ਭੈੜੀ ਜਿਹੀ ਉਹ ਪਾੜ ਛਡ। ਕਿਉਂਕਿ ਮੈਂ ਹੀ ਆਲਿਮ ਜੀ ਤੋਂ ਹੋਕਾ ਦਵਾਇਆ ਸੀ, ਮਸਤਾਨੇ ਰੌਲਾ ਨਾ ਪਾਉਣ। ਤਾਂ ਝੰਡਾ ਸਿੰਘ ਨੇ ਉਹ

ਕਾਗਜ਼ ਕਵਿਤਾ ਵਾਲਾ ਬੋਝੇ ਆਪਣੇ ਚੋਂ ਕਢ ਕੇ ਪਾੜ ਦਿਤਾ ਤੇ ਕਿਹਾ, ਸਤਿਗੁਰੋ ! ਆਪ ਦੇ ਹੁਕਮ ਅਗੇ ਤਾਂ ਸਾਨੂੰ ਸਦਾ ਸਤਬਚਨ ਹੈ, ਪਰ ਆਪ ਭੀ ਖੁਸ਼ ਹੋ ਕੁਝ ਹੋਰ ਭੀ ਖੁਸ਼ਾ ਦੇਵੋ ਤੇ ਮੈਨੂੰ ਕਵੋ । ਇਤਨੇ ਨੂੰ ਸਤਿਗੁਰੂ ਜੀ ਕਵਿਤਾ ਵਾਲੇ ਕਾਗਜ਼ ਦਾ ਇਕ ਪੁਰਜ਼ਾ ਫੜ ਪੜ੍ਹਿਆ ਤੇ ਕਿਹਾ, ਝੰਡਾ ਸਿੰਘ ਤੇਰਾ ਫਿਟੇ ਮੂੰਹ, ਤੂੰ ਇਹ ਕੀ ਲਿਖਿਆ ਏ । ਤਾਂ ਝੰਡਾ ਸਿੰਘ ਖੁਸ਼ ਹੋ ਨੱਚਦਾ, ਟੱਪਦਾ ਚਲਾ ਗਿਆ । ਕਿਸੇ ਕਿਹਾ, ਤੂੰ ਨੱਚਦਾ ਕਿਉਂ ਹੈਂ ? ਉਹਨਾਂ ਤੇ ਤੇਰਾ ਮੂੰਹ ਫਟਕਾਰਿਆ ਹੈ ਤਾਂ ਝੰਡਾ ਸਿੰਘ ਕਿਹਾ, ਤੁਸੀਂ ਏਤਨੇ ਹੋ ਕਿਸੇ ਨੂੰ ਉਹਨਾਂ ਸਤਿਗੁਰਾਂ ਮੇਰੇ ਬਿਨਾਂ ਫਿਟੇ ਮੂੰਹ ਭੀ ਕਿਹਾ ਹੈ । ਮੈਂ ਹੀ ਭਲੇ ਭਾਗਾਂ ਵਾਲਾ ਹਾਂ । ਕਹਿ ਹੱਸਦਾ, ਨੱਚਦਾ ਪਰ੍ਹੇ ਚਲਾ ਗਿਆ ਤੇ ਸਾਧਾਂ ਵੇਖ ਕਿਹਾ, ਇਸ ਦੀ ਕਿਡੀ ਸੁਧ ਅਵਸਥਾ ਹੈ । "ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥" ਗੁਰਵਾਕ ਦੀ ਵਰਤੋਂ ਵਾਲੇ ਅਜਿਹੇ ਹੀ ਸਾਧੂ ਹੁੰਦੇ ਹਨ ।

## ਹੋਲਾ ੧੯੮੦ ਬਿ: ਬਿਜਲੀਵਾਲ

ਆਲਿਮ ਜੀ ਆਪਣੇ ਖਿਲਾਫ ਕਵਿਤਾ, ਝੰਡਾ ਸਿੰਘ ਲੋਕਾਂ ਨੂੰ ਸੁਣਾਂਦਾ, ਸੁਣ ਸਤਿਗੁਰੂ ਜੀ ਪਾਸ ਉਸ ਤੇ ਅਰਜ ਕੀਤੀ ਸੀ ਤੇ ਸਭ ਵਾਰਤਾ ਸਤਿਗੁਰੂ ਜੀ ਦੇ ਹਜ਼ੂਰ ਝੰਡਾ ਸਿੰਘ ਦੀ ਵੇਖੀ ਸੁਣੀ ਸੀ, ਫਿਟੇ ਮੂੰਹ ਸਤਿਗੁਰੂ ਜੀ ਦੇ ਕਹਿਣ ਤੇ ਉਸ ਨੇ ਬੜਾ ਚੰਗਾ ਮੰਨਿਆ ਹੈ । ਤਾਂ ਰਾਤ ਦੀਵਾਨ ਵਿਚ ਵਿਆਖਿਆ ਕਰਦਿਆਂ ਉਸੇ ਝੰਡਾ ਸਿੰਘ ਦੀ ਆਲਿਮ ਜੀ ਸਿਫਤ ਕੀਤੀ ਤੇ ਕਿਹਾ, ਇਹ ਆਸ਼ਕ ਲੋਕ ਐਸੇ ਹੀ ਹੁੰਦੇ ਹਨ । ਜਿਵੇਂ ਸਤਿਜੁਗ ਤੇ ਤਰਨ ਸਿੰਘ ਵਲੋਂ ਇਕ ਪਰਚੇ ਤੇ ਕਵਿਤਾ ਛਪੀ ਸੀ ।

"ਲੇਲੀ ਲਾ ਲੰਗਰ ਹੋਰ ਫੱਕਰਾਂ ਦੇ ਕਾਸੇ ਭਰੇ, ਮਜਨੂੰ ਜਾਂ ਕੀਤਾ ਦਿਤਾ ਭੰਨ ਉਹਦੇ ਕਾਸੇ ਨੂੰ ।
ਖੁਸ਼ ਹੋਇਆ,ਨੱਚਿਆ ਤਾਂ ਸੰਗੀਆਂ ਨੇ ਕਿਹਾ ਉਹਨੂੰ,ਹੁੰਦਾ ਸ਼ਰਮਿੰਦਾ ਨਹੀਂ ਨਿਲੱਜ ਰੋਂਦਾ ਹਾਸੇ ਨੂੰ।
ਜਾਣਦੇ ਕੀ ਤੁਸੀਂ ਲੋਕੋ ਜਾਣੇ ਉਹ ਜਾਂ ਮੈਂ ਜਾਣਾ, ਕਾਸਾ ਤੋੜ ਟੋਰਿਆ ਸੂ ਮੈਨੂੰ ਜਿਸ ਪਾਸੇ ਨੂੰ ।
ਪਾਲਣਾ ਪ੍ਰੇਮ ਪੀਆ ਮੰਨਣੀ ਰਜਾ ਜਿਸ ਤਕਣੇ ਦਾ ਰਾਹ ਕੀਏ ਝਿੜਕ ਦਿਲਾਸੇ ਨੂੰ ।"

ਬਿਜਲੀਵਾਲ ਹੋਲੇ ਤੇ ਇਕ ਛੋਟਾ ਜਿਹਾ ਪੁਸਤਕ (ਕਾਵਿ ਪੁਸ਼ਪ ਮਾਲਾ) ਵੰਡਿਆ ਗਿਆ ਸੀ, ਰਾਮ ਹਰੀ ਪ੍ਰੈਸ ਸਤਿਜੁਗ ਵਲੋਂ ਛਪਿਆ । ਜਿਸ ਵਿਚ ਕਈ ਕਵੀਆਂ ਦੀਆਂ ਕਵਿਤਾ ਸੀ ਰਸ ਭਰੀਆਂ । ਮੇਰਾ ਸਵੈਯਾ ਪਹਿਲੇ ਪੰਨੇ ਤੇ ਸੀ—

ਰਾਮਾ ਅਵਤਾਰ ਕੀਆ ਉਪਕਾਰ ਸਿਲਾ ਨਿਸਤਾਰ ਬੈਕੁੰਠ ਪੁਚਾਈ ॥
ਜਾਲ ਸ਼ਿਕਾਰੀ ਗੁਸੋ ਮ੍ਰਿਗ ਨਾਰੀ ਪੁਕਾਰੀ ਮੁਰਾਰੀ ਨੇ ਆਨ ਬਚਾਈ ॥
ਭੂਮੀਏ ਚੋਰ ਕੀ ਓਰ ਹੂਏ ਗੁਰ ਚੋਰੀ ਹਟਾਈ ਨਿਵਾਈ ਲੁਕਾਈ ॥
ਰਾਮ ਹੀ ਰਾਮ ਭਇਉ ਜੁਗ ਚਾਰ ਹੈ ਤਾਰਨਹਾਰ ਸਦਾ ਸੁਖਦਾਈ ॥

ਸੂਬਾ ਲਾਭ ਸਿੰਘ ਜੀ ਡਫਰਕੇ ਵਾਲੇ ਇਸ ਹੋਲੇ ਤੇ ਸਤਿਗੁਰੂ ਜੀ ਨੇ ਥਾਪੇ ਸੀ । ਅਗਲੇ ਦੇ ਬਿਰਧ ਹੋਣ ਕਰ, ਸਤਿਗੁਰੂ ਜੀ ਸੂਬਿਆਂ ਦੇ ਇਤਰਾਜ ਸੁਣ ਬਦਲ ਭੀ ਦੇਂਦੇ । ਜਿਵੇਂ ਸੰਤ ਜਗਤ

ਸਿੰਘ ਖੰਡੂ ਵਾਲੀਆਂ ਦੇ ਥਾਂ ਸੂਬਾ ਸ਼ੇਰ ਸਿੰਘ ਜੀ ਦੌਲੇਵਾਲੀ, ਭਗਤ ਸਿੰਘ ਦਾਤੇ ਵਾਲੀਏ ਬਣਾਏ। ਸੰਤ ਫਤੇ ਸਿੰਘ ਜੀ ਮਾਂਗਾ ਦੇ ਥਾਂ ਖੁਸ਼ਹਾਲ ਸਿੰਘ ਜੀ, ਮੂਲਾ ਸਿੰਘ ਡਫਰਕਿਆਂ ਵਾਲੇ ਤੇ ਸੂਬੇ ਗੁਜਰਾਂਵਾਲੇ ਦੇ ਬਾਹਰਲੇ ਇਲਾਕੇ ਦੇ ਸੂਬਾ ਅਰੂੜ ਸਿੰਘ ਜੀ ਬੌਰਿਆਂ ਪਿਆਰਿਆਂ ਵਾਲੇ ਥਾਪੇ ਸੀ। ਕਿਉਂਕਿ ਜਿਨ੍ਹਾਂ ਜ਼ਿਲਿਆਂ ਦੇ ਇਹਨਾਂ ਪਹਿਲਾਂ ਉਜਰ ਕੀਤੇ ਸੀ, ਸਾਥੋਂ ਇਹ ਸੇਵਾ ਸਹੀ ਨਿਭ ਨਹੀਂ ਆਉਂਦੀ, ਕਰੜੀ ਤੇ ਜ਼ਿਆਦਾ ਜ਼ੁੰਮੇਵਾਰੀ ਦੀ ਏ।

ਵਿਚਾਲੜੇ ਦਿਨ ਰਾਤ ਨੂੰ ਸਤਿਗੁਰੂ ਜੀ ਦੇ ਹਜ਼ੂਰ ਦੀਵਾਨ ਵਿਚ ਸੰਤ ਨਿਧਾਨ ਸਿੰਘ ਜੀ ਆਲਿਮ ਤੇ ਉਹਨਾਂ ਦੇ ਸੇਵਕ ਟਹਿਲ ਸਿੰਘ ਫੱਕਰ ਨੇ ਹੱਥਾਂ ਵਿਚ ਪ੍ਰਸ਼ਨੋਤ੍ਰੀ ਪੁਸਤਕ। ਭਰਮੀ ਤੇ ਭਰਮ ਤੋੜ ਸਿੰਘ ਨਾਮ ਦਾ ਆਹਮੋ ਸਾਹਮਣੇ ਸੁਣਾਇਆ ਤੇ ਬੜਾ ਅਸਚਰਜ ਰਸ ਬਣਾਇਆ ਸੀ। ਇਸ ਪੁਸਤਕ ਵਿਚ, 'ਗ੍ਰੰਥ ਸਾਹਿਬ ਨੂੰ ਗੁਰਤਾ ਦਿਤੀ ਕਿ ਨ, ਤੇ ਗ੍ਰੰਥ ਸਾਹਿਬ ਗੁਰੂ ਹੋ ਸਕਦਾ ਹੈ ਕਿ ਨ' ਆਦਿ ਦੇ ਸਵਾਲ ਜਵਾਬ ਕਰ ਭਰਮੀ ਨੂੰ ਨਾਮਧਾਰੀ ਸਿਖ ਸਜਾਇਆ ਵਖਾਇਆ ਹੋਇਆ ਸੀ। ਸੁਨਣ ਵਾਲਿਆਂ ਨੂੰ ਹੈਰਾਨਗੀ 'ਚ ਪਾ ਸਵਾਧਾਨ ਕੀਤਾ ਸੀ। ਇਕ ਦਿਨ ਚਕਰਵਰਤੀ ਜੀ, ਮੈਨੂੰ ਤੇ ਰਤਨ ਸਿੰਘ ਜੀ ਕੂਕਾ, ਸੁਹੇਲ ਸਿੰਘ, ਗੁਰਬਖਸ਼ ਸਿੰਘ ਜੀ ਪ੍ਰੀਤਮ ਨੂੰ ਇਕ ਤੰਬੂ ਪਾਸ ਸਿਖਿਆ ਦਿਤੀ ਸੀ ਕਿ ਕਾਲਾ ਸਿੰਘ ਜੀ ਕੁਝ ਲਿਖ ਗਏ ਹਨ। ਕਦੀ ਕੋਈ ਯਾਦ ਕਰਦੇ ਜੇ ਕੁਝ ਬਨਣਾ ਜੇ ਉਸੇ ਤਰ੍ਹਾਂ ਲਗਾਤਾਰ ਮਿਹਨਤ ਕਰੋ ਤੇ ਅੰਜਾਨ ਹੋਣ ਦੇ ਭੈ ਤੋਂ ਨ ਡਰੋ। ਜਿਸ ਕਰਕੇ ਸਭ ਅਸੀਂ ਆਮ ਕਵੀਆਂ ਦੇ ਰੂਪ ਵਿਚ ਵਧੇ। ਇਹ ਸਮਾਂ ਭੀ ਅਗੇ ਆਵੇਗਾ।

ਮਾਤਾ ਭੂਪਿੰਦਰ ਕੌਰ ਜੀ* ਸਮੇਤ ਦਰਾਣੀ ਸਤਵੰਤ ਕੌਰ ਤੇ ਕਰਤਾਰ ਕੌਰ ਜੀ ਦੇ ਇਸ ਹੋਲੇ ਤੇ ਗਏ ਸੀ। ਜਿਵੇਂ ਹੁਣ ਮਾਤਾ ਚੰਦ ਕੌਰ ਜਾਂ ਉਹਨਾਂ ਦੀ ਨੂੰਹ ਸੋਹਣੀ ਬੁਕਲ ਮਾਰ ਚੌਕੜਾ ਲਾ ਬੈਠਦੇ ਹਨ, ਇਸ ਤਰ੍ਹਾਂ ਇਕ ਰਸ ਚੋਖਾ ਚਿਰ ਬੈਠੇ ਰਹਿੰਦੇ ਸੀ। ਭਾਵੇਂ ਥੋੜੀ ਖੰਘ ਹੁੰਦੀ ਸੀ ਤੇ ਬਾਗ ਵਿਚ ਡੇਰਾ ਕੀਤਾ ਹੋਇਆ ਸੀ ਭੈਣੀ ਸਾਹਿਬ, ਪਰ ਦਿਸਦੇ ਅਜੇ ਰਾਜੀ ਸੀ।

ਇਸ ਬਿਜਲੀ ਵਾਲ ਦੇ ਹੋਲੇ ਤੇ ਸਤਿਗੁਰੂ ਜੀ ਆਮ ਸ਼ਕੈਤਾਂ ਔਂਦੀਆਂ ਜਾਣ ਮੰਗਣਾਂ ਮੁੰਡੇ ਕੁੜੀ ਦਾ ਬੰਦ ਕੀਤਾ ਤੇ ਕਿਹਾ, ਸਤਿਗੁਰੂ ਰਾਮ ਸਿੰਘ ਜੀ ਜਿਵੇਂ ਮੁਟਿਆਰ ਹੋਈਆਂ ਬੀਬੀਆਂ ਦੇ ਅਨੰਦ ਉਸੇ ਵੇਲੇ ਲੜਕੇ ਭਾਲ ਕੀਤੇ ਸੀ, ਉਵੇਂ ਹੀ ਹੁਣ ਮਰਜਾਦਾ ਹੋਵੇ, ਪਹਿਲੋਂ ਮੰਗਣੀ ਕਰ ਕੁਝ ਲੈ, ਥਾਂ ਵੇਖ ਵਰਤ ਪਰਤ ਜਾਣ ਦਾ ਮੌਕਾ ਹੀ ਨਾ ਬਣੇ ਤੇ ਜੋ ਮੰਗਣੀ ਕਰੇਗਾ, ਅਰਜ ਸੁਨਣੀ ਤੇ ਉਸ ਦੀ ਕਿਤੇ ਰਹੀ ਸਗੋਂ ਡੰਨ ਭੀ ਲਾਵਾਂਗੇ।

ਹੋਰ ਸੰਗਤ ਦੀਆਂ ਅਰਜਾਂ ਸੁਣ ਸੁਣਾਇਆ ਗਿਆ ਕਿ ਅਗਲੇ ਸਾਲ ੧੯੮੧ ਦਾ ਹੋਲਾ ਅੰਮ੍ਰਿਤਸਰ ਹੋਵੇਗਾ। ਮੁਖੀ ਇਸ ਦੀ ਅਰਜ ਕਰਨਗੇ। ਆਸਾ ਸਿੰਘ ਜੀ ਬੁਆਲਰ ਇਨਸਪੈਕਟਰ ਸੰਤ ਜਿਉਣ ਸਿੰਘ ਜੀ ਤੇ ਭਗਵਾਨ ਸਿੰਘ ਜੀ ਸੀ। ਲਾਹੌਰ, ਅੰਮ੍ਰਿਤਸਰ ਤੇ ਭਾਲੋਂ ਵਾਲੀ ਰਹਿੰਦੇ ਇਹ ਸਿਖ ਸਜਣ ਸਨ।

---

(ਖਾਸ) *ਮਾਤਾ ਜੀ ਦੀ ਦਵਾਈ ਅੰਮ੍ਰਿਤਸਰੋਂ ਨਿਰਬਾਣ ਸੰਤੋਖ ਦਾਸ ਸੰਗਲ ਵਾਲੇ ਅਖਾੜੇ ਤੋਂ ਲੈ ਜਾ ਕਰਦੇ, ਤੇ ਬੀਰ ਸਿੰਘ ਜੀ ਨੂੰ ਗਊ ਦੇ ਦੁਧ ਤੇ ਇਸ ਸਮੇਂ ਕੀਤਾ ਹੋਇਆ ਸੀ। ਫੇਰ ਨਿਰਬਾਣ ਜੀ ਨੂੰ ਕੋਲ ਲੈ ਗਏ, ਤੇ ਫੇਰ ਠੰਡੀ ਜਗ੍ਹਾ ਮਾਤਾ ਜੀ ਨੂੰ ਲੈ ਗਏ ਸੀ, ਇਹ ਸਮਾਂ ਅਗੇ ਆਵੇਗਾ।

## ਮਾਤਾ ਭੂਪਿੰਦਰ ਕੌਰ ਜੀ ਦੀ ਚੜ੍ਹਾਈ, ਭੈਣੀ ਸਾਹਿਬ ਦੀ ਮੁਖਤਿਆਰੀ ਤੇ ਰਾਈਆਂ ਦਾ ਮੁਕੱਦਮਾ

ੴ

### ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸ੍ਰੀ ਰਾਗ ਮਹਲਾ ੧

ਤੇਰੀਆ ਸਦਾ ਸਦਾ ਚੰਗਿਆਈਆ ॥ ਮੈ ਰਾਤਿ ਦਿਹੈ ਵਡਿਆਈਆਂ ॥
ਅਣ ਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥

ਮਲਾਰ ਮਹਲਾ ੩ ॥

ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ ॥
ਹਰਿ ਜਨ ਕਰਣੀ ਊਤਮ ਹੈ ਹਰਿ ਕੀਰਤਿ ਜਗਿ ਬਿਸਥਾਰਿ ॥

ਮਲਾਰ ਮਹਲਾ ੫ ॥

ਆਚਰਜ ਸੁਆਮੀ ਅੰਤਰਜਾਮੀ ਮਿਲੇ ਗੁਣ ਨਿਧਿ ਪਿਆਰਿਆ ॥
ਮਹਾ ਮੰਗਲ ਸੁਖ ਉਪਜੇ ਗੋਬਿੰਦ ਗੁਣ ਨਿਤ ਸਾਰਿਆ ॥

ਗੁਰਬਾਣੀ ਦੀਆਂ ਇਹ ਤੁਕਾਂ ਅਗਲੇ ਸਾਲ ੧੯੯੧ ਦੇ ਅਰੰਭ ਲਈ ਮਹਾਂ ਮੰਗਲ ਵਜੋਂ ਗੋਬਿੰਦੇ ਗੁਣ, ਨਿਤ ਜੱਸ ਕਰਨ ਹਿਤ ਸੁਖਾਂ ਦੇ ਦੇਣ ਵਾਲਾ ਜਾਣ ਕੀਤਾ ਹੈ ਤੇ ਸਤਿਗੁਰੂ ਜੀ ਪਾਸ ਅਰਜ ਕੀਤੀ ਹੈ ਆਪ ਤੇ ਅਣ ਮੰਗਿਆ ਦਾਨ ਦੇਣ ਵਾਲੇ ਹੋ ਮੈਂ ਸਚ ਸਮਾਲ ਕੇ ਆਪ ਦੇ ਜੱਸ ਕਰਨ ਦਾ ਜੋ ਨੇਮ ਬਣਾਇਆ ਹੈ। ਉਹ ਮੇਰੇ ਕੋਲੋਂ ਆਪ ਨੇ ਨਿਭੌਣਾ।

ਇਸ ਸਾਲ 'ਚ ਮਾਤਾ ਭੂਪਿੰਦਰ ਕੌਰ ਜੀ ਦੀ ਬੀਮਾਰੀ, ਚੜ੍ਹਾਈ ਦਾ ਹਾਲ ਆਵੇਗਾ, ਸਤਿਗੁਰੂ ਜੀ ਦੀ ਉਦਾਸੀ ਤੇ ਮਾਤਾ ਜੀ ਦੀ ਦਰਸ-ਪਿਆਸੀ ਰੂਹ ਦੀ ਪ੍ਰੀਤ ਦਾ ਕਮਾਲ ਆਵੇਗਾ। ਮੇਰੀ ਤੁਛ ਬੁਧਿ ਹੋਣ ਕਰ ਅੱਗਾ ਪਿੱਛਾ ਸਮੇਂ ਦਾ ਤੇ ਹੋਵੇ ਪਰ ਮਿਥਿਆ ਨਹੀਂ ਹੋਵੇਗਾ।

ਜੱਸ ਗੁਰ ਗੁਪਾਲ ਰਸਾਲ ਜੋ ਮੈਂ ਭਾਲ ਲਿਖਾਂਗਾ ਭਰਿਆ ਰਸ ਵਿਥਿਆ ਹੋਵੇਗਾ।

ਮੈਂ ਕੁਝ ਸਮੇਂ ਸੁਣੇ ਕੁਝ ਪੁਛੇ ਕੁਝ ਅਖੀਂ ਵੇਖੇ ਲਿਖਦਾ ਹਾਂ।
ਪਰ ਜੱਸ ਗੁਰੂ ਜੀ ਦਾ ਤੇ ਰਸ ਆਪਣਾ ਪਾ ਨਹੀਂ ਭੁਲੇਖੇ ਲਿਖਦਾ ਹਾਂ।
ਮੈਂ ਵਹਿਮੀ ਹਾਂ ਵਹਿਮੀ ਕਹਿੰਦੇ ਨੇ ਸੁਦਾਈ ਤੇ ਧਿਆਨੀ ਨੂੰ।
ਤੁਸੀਂ ਰਹਿਮੀ ਹੋ ਰਹਿਮੀ ਕਹਿੰਦੇ ਨੇ ਸਦਾ ਦੀ ਮਿਹਰਬਾਨੀ ਨੂੰ।
ਤਰਨ ਸਿੰਘ ਨਾਮ ਹੈ ਮੇਰਾ ਤਰਨ ਕਹਿੰਦੇ ਜਵਾਨੀ ਨੂੰ।
ਹਿੰਮਤ ਬਲਵਾਨ ਲਾ ਕਰਨਾ ਸਦਾ ਸੇਵ ਇਸ ਮਹਾਨੀ ਨੂੰ।
ਉਮਰ ਹੈ ਸੱਠਾਂ ਤੋਂ ਵਧ ਪਰ ਹਰ ਪਲ ਉਤਸ਼ਾਹ ਮੈਂ ਰੱਖਣਾ ਵਾਂ।
ਰਾਸ ਹਰ ਸ੍ਵਾਸ ਦੀ ਬੇਕੀਮਤੀ ਤੇ ਹੁਲਾਸ ਚੱਖਣਾ ਵਾਂ।

ਸਤਿਗੁਰੂ ਜੀ ਵੈਸਾਖੀ ਤੇ ਅੰਮ੍ਰਿਤਸਰ ਦਰਸਨ ਦਿਤੇ ਤੇ ਨਿਮਾਣੀ ਦਾ ਮੇਲਾ ਭੈਣੀ

ਸਾਹਿਬ ਕੀਤਾ, ਪਰ ਕੁਝ ਕਾਰਨਾਂ ਕਰ ਚਿਤੋਂ ਕੁਝ ਉਦਾਸ ਜਿਹਾ ਹੀ ਰਹਿੰਦੇ ਸਨ।

ਕਈ ਸਾਧ ਤੇ ਸਾਥੀ ਸਤਿਗੁਰੂ ਜੀ ਦੇ ਘਰ ਵਿਚ ਕੁਝ ਫਰਕ ਵਰਤਦਾ ਸੀ ਦਸਦੇ ਹਨ। ਤੇ ਦਸਦੇ ਹਨ ਗੁਰੂ ਤੇਗ ਬਹਾਦੁਰ ਜੀ ਤਰ੍ਹਾਂ ਲਾਂਭ ਦੁਬਿਧਾ ਤੋਂ ਕੀਤੀਉ ਨੇ। ਕਈ ਇਹ ਆਖਦੇ ਹਨ ਮਾਤਾ ਭੁਪਿੰਦਰ ਕੌਰ ਜੀ ਦੀ ਸਿਹਤ ਢਿਲੀ ਹੁੰਦੀ ਜਾਂਦੀ ਦੇਖ ਸੰਸਾਰਕ ਹਿਤ ਦੁਖਾਂ ਦੀ ਖਾਨ ਜਾਣ ਉਪਰਾਮ ਹੋਏ ਸੀ। ਕਈ ਸਤਿਗੁਰੂ ਜੀ ਦੇ ਸਨੇਹੀ ਦਸਦੇ ਹਨ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਦੀ ਲੋੜ ਵਿਚ ਲਗੇ ਉਹਨਾਂ ਦੀ ਭਾਲ ਵਿਚ ਪ੍ਰੇਮ ਬਸਾਲ ਹੋਣ ਕਰ ਉਦਾਸ ਹੋਏ ਸੀ।

ਭੈਣੀ ਸਾਹਿਬੋਂ ਕੋਈ ਪੈਲੀਆਂ ਲੈਂਦੇ ਰਾਈਆਂ ਜਿਥੇ ਬਾਬੇ ਜੱਸੇ ਦਾ ਮੁਢਲਾ ਘਰ ਸੀ। ਉਥੇ ਉਦਾਸੀਆਂ ਦੇ ਡੇਰੇ ਨਾਂ ਜ਼ਮੀਨ ਹਜ਼ਾਰ ਵਿਘੇ ਤੋਂ ਭੀ ਬਹੁਤੀ ਸੀ। ਧਰਮ ਦਾਸ ਡੇਰੇਦਾਰ ਦੇ ਕਈ ਚੇਲੇ ਉਸ ਡੇਰੇ ਤੇ ਜ਼ਮੀਨ ਦੀ ਸੰਭਾਲ-ਸੇਵਾ ਕਰਦੇ, ਉਹ ਧਰਮ ਦਾਸ ਮਾਤਾ ਜਿਉਣ ਕੌਰ ਜੀ ਦਾ ਭੀ ਸਰਧਾਲੂ ਤੇ ਜਾਣੂ ਸੀ। ਇਕ ਰਾਮਪੁਰ ਦਾ, ਜੋ ਭੈਣੀ ਸਾਹਿਬ ਦੇ ਨੇੜੇ ਹੈ, ਵੀਰਮਦਾਸ ਭੀ ਧਰਮ ਦਾਸ ਦਾ ਚੇਲਾ ਸੀ ਜੋ ਫੇਰ ਸਿਖ ਸਜ ਵਰਿਆਮ ਸਿੰਘ ਬਣ ਗਿਆ, ਉਸ ਤੇ ਭੀ ਧਰਮ ਦਾਸ ਹੋਰ ਚੇਲਿਆਂ ਮੋਤੀ ਦਾਸ, ਅਰਜਨ ਦਾਸ ਤੇ ਗੁਪਾਲ ਦਾਸ ਤੋਂ ਰਿਦਿਉਂ ਰਾਜ਼ੀ ਸੀ। ਕਿਉਂਕਿ ਦੂਜੇ ਸ਼ਰਾਬੀ ਕਬਾਬੀ ਤੇ ਵੈਲੀ ਹੋ ਗਏ ਹੋਏ ਸੀ। ਧਰਮ ਦਾਸ ਮਾਤਾ ਜੀ ਨੂੰ ਕਹਿੰਦਾ ਵਰਿਆਮ ਸਿੰਘ ਨੂੰ ਹੀ ਵੀਰਮ ਦਾਸ ਬਣਾ ਡੇਰੇ ਦੇ ਤੁਸੀਂ ਕਾਬਜ ਹੋਵੋ। ਮਾਤਾ ਜੀ ਮਹਾਰਾਜ ਨਿਹਾਲ ਸਿੰਘ ਜੀ ਨਾਲ ਸਲਾਹ ਕੀਤੀ ਤੇ ਕੁਝ ਮੁਖਤਾਰਾਂ ਭੀ ਇਹੋ ਸਲਾਹ ਦਿਤੀ, ਸਿਖ ਮਾਤਾ ਜੀ ਰਾਈਆਂ ਦੇ ਡੇਰੇ ਫੇਰਾ ਮਾਰਨ ਤੇ ਖੇਤ ਫਸਲ ਸੰਭਾਲਣ ਤੇ ਲਾਏ। ਦੂਜੇ ਚੇਲਿਆਂ ਸੁਖੂ ਤੇ ਘੁਮੰਡੇ ਕੇ ਨਾਲ ਗੰਢ ਮੁਕੱਦਮਾ ਅਰੰਭਿਆ। ਮਾਤਾ ਜੀ, ਦੁਸੰਦੀ, ਭੈਣੀ ਸਾਹਿਬ ਦਾ ਹੀ ਮੁਖਤਿਆਰ ਮੁਕੱਦਮੇ ਦਾ ਬਣਾਇਆ। ਉਹ ਮਨ ਮਰਜ਼ੀ ਦੀ ਰਕਮ ਮੰਗ ਜੰਗ ਢੰਗ ਨਾਲ ਨਿਜੀ ਸ਼ਰੀਕੇ ਦੀ ਲੜਦਾ ਸੀ। ਸਤਿਗੁਰੂ ਜੀ ਇਸ ਲਬ ਤੇ ਦੁਬਿਧਾ ਵਿਚ ਪੈਣ ਤੋਂ ਰੋਕ ਰਹੇ ਸੀ, ਪਰ ਆਪ ਰਹਿੰਦੇ ਆਮ ਬੀੜ ਵਿਚ ਤੇ ਸਾਧ ਸੰਗਤ ਦੇ ਵਾਸ ਵਿਚ ਬਹੁਤਾ ਸੀ, ਕਦੀ ਖਾਸ ਲੋੜ ਮੇਲੇ ਨੂੰ ਕੁਝ ਦਿਨ ਭੈਣੀ ਸਾਹਿਬ ਟਿਕਦੇ ਸੀ।

ਇਹ ਰਾਈਆਂ ਦਾ ਮੁਕੱਦਮਾ ਤੇ ਪਸ਼ੂ ਚਾਰਨ ਉਸ ਜ਼ਮੀਨ ਵਿਚ ਤੋਂ ਤੇ ਰੋਕਣ ਤੋਂ ਦੋ ਤਿੰਨ ਵਾਰ ਨਾਮਧਾਰੀ ਸਿਖਾਂ ਤੇ ਦੂਜੇ ਚੇਲਿਆਂ ਦੇ ਮੇਲੀਆਂ ਵਿਚ ਬੋਲ ਬਕਾਰਾ ਤੇ ਡਾਂਗ ਸੋਟਾ ਭੀ ਧਾੜੇ ਪੇੜੇ ਵਾਂਗੂ ਹੁੰਦਾ, ਜੋ ਸਤਿਗੁਰੂ ਜੀ ਸੁਣਦੇ ਸੀ। ਮੋਤੀਦਾਸ ਸ਼ਰਾਬ ਪੀ ਸੁਖੂ ਤੇ ਘੁਮੰਡੇ ਕੀ ਸ਼ਹਿ ਨਾਲ ਭੈਣੀ ਸਾਹਿਬ ਭੀ ਆ ਕਦੀ ਮੰਦਾ ਬੋਲ ਜਾਂਦਾ, ਕਦੀ ਸਿਖ ਉਹਨਾਂ ਨੂੰ ਜੁੜ ਕੇ ਜੂਹੋਂ ਭਜਾ ਰਾਈਆਂ ਵਿਚ ਵਾੜਦੇ ਸੀ।

ਇਸ ਮੁਕੱਦਮੇ ਤੋਂ ਪਹਿਲਾਂ ਭੈਣੀ ਸਾਹਿਬ ਦੇ ਦੇਵਾ ਸਿੰਘ ਜ਼ਿਮੀਂਦਾਰ ਨੇ ਬੋਹੜਾਂ ਤਲੇ ਥਪਕਨਾਂ ਲਗੀਆਂ ਵਾਲੇ ਥਾਂ ਨੂੰ ਵਲਣਾ ਚਾਹਿਆ। ਸਤਿਗੁਰੂ ਜੀ ਸਿਖਾਂ ਨੂੰ ਕਹਿ ਰੋਕਿਆ ਤੇ ਉਸ ਨੂੰ ਕਹਾਇਆ ਇਹ ਥਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਬਾਬੇ ਲਹਿਣਾ ਸਿੰਘ ਦਾ, ਡੇਰੇ ਦੀ ਅਰੂੜੀ ਜੋਗ ਦਿਤਾ ਹੋਇਆ ਏ। ਭਾਵੇਂ ਥਪਕਨਾਂ ਗੁਹੀਰੇ ਤੁਸੀਂ ਭੀ ਲਾਂਦੇ ਰਹੇ ਹੋ ਤੇ ਅਸੀਂ ਪੁਲਸ ਬੂਹੇ ਬੈਠੀ ਕਰ ਦਬੇ ਰਹੇ ਹਾਂ। ਪਰ ਜਗ੍ਹਾ ਗੁਰੂ ਹਰੀ ਸਿੰਘ ਜੀ ਸਮੇਂ ਭੀ ਡੇਰੇ ਦੇ ਹੱਕ ਵਿਚ ਹੀ ਲਿਖੀ ਗਈ ਹੋਈ ਹੈ। ਦੇਵਾ ਸਿੰਘ ਮਨੋ ਮੁੜਿਆ ਭੀ ਨਾ ਤੇ ਥਾਂ ਵਲ ਭੀ ਨਾ ਸਕਿਆ। ਪਰ ਕਬੋਲ ਬੜੇ ਲੋਕਾਂ ਵਿਚ ਖੜੋ ਕੀਤਿਉ ਸੂ ਤੇ ਕਿਹੋ ਸੂ ਕਿ ਅਸਾਂ ਤੇ ਇਹਨਾਂ ਦੇ ਵਡੇ ਨੂੰ ਦੇਸੋਂ ਕਢ ਦਿਤਾ ਹੋਇਆ

ਏ, ਇਹ ਕੀ ਚੀਜ਼ ਨੇ। ਮਾਤਾ ਜੀ ਸੁਣ ਕਿਹਾ ਸੀ ਤੁਸੀਂ ਥਾਂ ਦਾ ਖਹਿੜਾ ਨਾ ਕਰੋ। ਸਤਿਗੁਰੂ ਜੀ ਉਤਰ ਦਿਤਾ, ਉਹ ਥਾਂ ਭਾਵੇਂ ਡੇਰੇ ਦਾ ਏ ਆ ਮੰਗ ਲੈਂਦਾ, ਪਰ ਵਡਿਆਂ ਦਾ ਨਾਮ ਲੈ ਜੋ ਉਸ ਆਮ ਲੋਕਾਂ ਵਿਚ ਸਤਿਗੁਰੂ ਜੀ ਬਾਬਤ ਬੇਅਦਬੀ ਦੇ ਬੋਲ ਬੋਲੇ ਹਨ ਮੈਂ ਉਹ ਨਹੀਂ ਜਰ ਸਕਦਾ। ਆਪਣੇ ਬਾਬਤ ਸੁਣ ਜਰ ਸਕਦਾ ਹਾਂ।

ਸਤਿਗੁਰੂ ਜੀ ਤੇ ਮਾਤਾ ਜੀ ਵਿਚ ਏਸ ਬਿਧੋਂ ਭੀ ਬੋਲ ਬੰਦੀ ਰਹੀ ਸੀ। ਮਾਤਾ ਜੀ ਲੋਕਾਂ ਦੀਆਂ ਸੁਣ ਕਹਿ ਭੀ ਕਿਤੇ ਦੇਂਦੇ, ਉਹ ਪਰਤਾਪ ਸਿੰਘ ਹੋਰੀਂ ਮੇਰੇ ਆਖੇ ਨਹੀਂ ਲਗਦੇ। ਇਸ ਥਾਂ ਦਾ ਮੁਕੱਦਮਾ ਜ਼ਿਲੇ ਵਿਚ ਉਸ ਦੇਵਾ ਸਿੰਘ ਵਧਾ ਖੜਿਆ। ਪਰ ਕਬਜ਼ਾ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦਾ ਕੂਕਿਆਂ ਦਾ ਤਦੋਂ ਦਾ ਨਿਕਲਿਆ ਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਅਰੂੜੀ ਡੇਰੇ ਦੀ ਜ਼ਿਮੀਂਦਾਰਾਂ ਦੇ ਹੱਕ ਵਿਚ ਏ ਕਿ ਡੇਰੇ ਦੀ ਏ। ਇਸ ਝੜੇ ਦਾ ਕਾਗਜ਼ ਫੋਲਿਆ ਤਾਂ ਬਾਬੇ ਲਹਿਣਾ ਸਿੰਘ ਜੀ ਦੇ ਪੁਤ੍ਰ ਕਿਸ਼ਨ ਸਿੰਘ ਦੇ ਤਾਂ ਬਿਆਨ ਤੇ ਅੰਗੂਠਾ ਭੀ ਮਿਸਲ ਨਾਲ ਨਿਕਲ ਪਿਆ ਸੀ ਕਿ ਸਾਡ ਪਿਤਾ ਸੰਤ ਲਹਿਣਾ ਸਿੰਘ ਜੀ ਨੇ ਡੇਰੇ ਨੂੰ ਇਹ ਜਗ੍ਹਾ ਦਿਤੀ ਹੋਈ ਹੈ, ਹੋਰ ਕਿਸੇ ਦਾ ਗੁਰੂ ਕੇ ਡੇਰੇ ਬਿਨਾਂ ਜਰਾ ਜਿੰਨਾ ਭੀ ਹੱਕ ਨਹੀਂ। ਦੇਵਾ ਸਿੰਘ ਨੂੰ ਜਵਾਬ ਹੋਇਆ, ਹਾਨਤ ਮਾਰਿਆ ਕਈ ਦਿਨ ਅੰਦਰੋਂ ਹੀ ਨ ਨਿਕਲਿਆ।

ਸਤਿਗੁਰੂ ਜੀ ਹਾਕਮਾਂ ਦੇ ਥਾਂ ਵੇਖਣ ਆਉਣ ਤੋਂ ਪਹਿਲਾਂ ਰਾਤੋ ਰਾਤ ਛੱਪਰ ਪਾ, ਪਸੂ ਬੰਨ੍ਹ ਤੇ ਖੁਰਲੀਆਂ ਧਰ ਲਈਆਂ ਸੀ। ਦੇਵਾ ਸਿੰਘ ਦੇ ਗੱਲਾਂ ਕਰਨ ਤੋਂ ਹੀ ਨਾ ਕੋਈ ਹਾਕਮ ਮੌਕੇ ਤੇ ਆਇਆ ਤੇ ਆਪਣੇ ਹੀ ਹੱਕ ਵਿਚ ਥਾਂ ਹੋਇਆ। ਪਰ ਮਾਤਾ ਜੀ ਰਿੰਜ ਹੋ ਗਏ ਤੇ ਕਿਹਾ ਸੀ, ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਆਇਆਂ ਇਨ੍ਹਾਂ ਦੇ ਇਸ ਜ਼ੋਰ ਨਾਲ ਕੰਮ ਕੀਤੇ ਦੀ ਅਰਜ਼ ਕਰਾਂਗੀ ਤੇ ਕਹਾਂਗੀ, ਇਹ ਮੇਰੇ ਆਖੇ ਨਹੀਂ ਰੁਕੇ। ਸਤਿਗੁਰੂ ਜੀ ਉਤਰ ਦਿਤਾ, ਜਿਵੇਂ ਗੁਰੂ ਅਮਰ ਦਾਸ ਜੀ ਨੇ ਜੋਗੀ ਦੀ ਦੁਰਦਸ਼ਾ ਜੱਟਾਂ ਤੋਂ ਕਰਾਈ ਸੀ,ਗੁਰੂ ਅੰਗਦ ਦੇਵ ਜੀ ਦੇ ਹਿਤੋਂ ਤੇ ਗੁਰੂ ਜੀ ਪਾਸੋਂ ਖਿਮਾਂ ਹੱਥ ਜੋੜ ਮੰਗ ਲਈ ਸੀ ਬਾਦ, ਮੈਂ ਭੀ ਤਿਵੇਂ ਹੱਥ ਜੋੜ, ਇਸ ਕਸੂਰ ਦੀ ਖਿਮਾਂ ਆਇਆਂ ਤੋਂ ਮੰਗ ਲਾਂਗਾ, ਪਰ ਸਤਿਗੁਰੂ ਜੀ ਦੀ ਬਾਬਤ ਬੇ-ਅਦਬ ਬੋਲਣ ਦਾ ਫਲ ਜ਼ਰੂਰ ਦੇਵਾ ਸਿੰਘ ਨੂੰ ਦੇਵਾਂਗਾ। ਸੋ ਸ਼ਰਮਿੰਦਾ ਹੋ ਖਰਚ ਕਰ, ਅੰਦਰ ਪੈ ਦੇਵਾ ਸਿੰਘ ਫਲ ਭੁਗਤਿਆ ਹੈ। ਅਰਥਾਤ–ਦੇਵਾ ਸਿੰਘ ਦੇ ਦਾਵੇ, ਰਾਈਆਂ ਦੇ ਮੁਕਦਮੇ 'ਚ ਮਾਤਾ ਜੀ ਤੇ ਸਤਿਗੁਰੂ ਜੀ ਦਾ ਮਤਭੇਦ ਸੀ। ਸਤਿਗੁਰੂ ਜੀ ਭੀ ਕਿਹਾ, ਮੈਂ ਭੀ ਆਪ ਤੇ ਅਰਜ਼ ਕਰਾਂਗਾ ਕਿ ਗੁਰੂ ਹਰੀ ਸਿੰਘ ਜੀ ਤੇ ਬਿਲਿਆਂ ਦੇ ਆਪੇ ਦਿਤੇ ਮੁਰੱਬੇ ਨਾ ਲਏ ਤੇ ਇਹ ਰਾਮ ਦੀ ਲੋਹ ਰਾਮ ਆਸਰੇ ਹੀ ਰਖੀ ਸੀ। ਮਾਤਾ ਜੀ ਕਿਉਂ ਦੁਬਿਧਾ 'ਚ ਜ਼ਮੀਨ ਦੇ ਲਾਲਚ ਨੂੰ ਪਏ ਹਨ ਮੇਰੇ ਰੋਕਦਿਆਂ।

ਮਾਤਾ ਭੁਪਿੰਦਰ ਕੌਰ ਜੀ ਨਹਿਰ ਤੇ ਬੀੜ ਵਿਚ ਤੇ ਰਾਮਸਰ ਬਹੁਤਾ ਰਹਿੰਦੇ ਤੇ ਸਤਿਗੁਰੂ ਜੀ ਦੇ ਸੁਭਾ ਅਨੁਸਾਰ ਵਰਤਦੇ, ਤੇ ਸਮੇਤ ਸਹੇਲੀਆਂ ਸੇਵਕਾਂ ਮੇਲਨਾਂ ਦੇ ਸੇਵਾ ਤੇ ਸੋਹਜ ਨੂੰ ਭੀ ਸਮੇਂ ਦੀ ਰੌਂ ਦਾ ਰਖਣਾ ਚਾਹੁੰਦੇ, ਤੇ ਮਾਤਾ ਜੀ ਨੂੰ ਜਾਪਦੇ, ਇਹ ਆਪਣੀ ਚਲਾਂਦੇ ਹਨ। ਉਹਨਾਂ ਦੀ ਦੇਹ ਢਿਲੀ ਹੋਣ ਕਰ ਮਾਤਾ ਜੀ ਦੇ ਅੰਦਰ ਕੁਝ ਗਿਲਾਨ ਭੀ ਵਰਤੀ, ਕਿ ਇਹ ਜਾਣ ਕੇ ਉਦਮ ਘਟ ਕਰਦੇ ਹਨ। ਅਸਲ ਗੱਲ ਇਹ ਸੀ ਕਿ ਜਿਸ ਤੇ ਸਰਧਾ ਹੋਵੇ, "ਮੀਤੁ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ॥" ਗੁਰਵਾਕ ਅਨੁਸਾਰ ਉਸ ਮਿੱਤਰ ਦੇ ਕਰਤਬ ਖੁਸ਼ੀ ਸਮਾਨ ਜਾਪਦੇ ਹਨ ਤੇ ਜਿਸ ਤੇ ਗਿਲਾਨ ਹੋਵੇ ਉਸ ਦੇ ਕਰਤਬ। "ਊਠਤ ਬੈਠਤ ਕੁਟਲਤਾ

ਚਾਲੇ ॥" ਹੀ ਲਗਦੇ ਨੇ । ਭੂਪਿੰਦਰ ਕੌਰ ਜੀ; ਸਤਿਗੁਰੂ ਜੀ ਤੇ ਮਾਤਾ ਜੀ ਦੀ ਮਤ-ਭੇਦੀ ਗਿਲਾਨ ਤੋਂ ਭੀ ਬਚ ਕੇ ਰਹਿੰਦੇ ਸੀ । ਜੋ ਉਜਰ ਮਾਤਾ ਜੀ ਵਲੋਂ ਢਿਲਿਆਂ ਹੋਣ ਕਰ ਪੈਂਦਾ, ਸੋ ਭੀ ਸਹਿੰਦੇ ਸੀ । ਸਤਿਗੁਰੂ ਜੀ ਮਾਤਾ ਜਿਊਣ ਕੌਰ ਜੀ ਦੇ ਇਸ ਵਰਤਾਵ ਤੇ ਭੀ ਮਨੋਂ ਰਾਜ਼ੀ ਨਾ ਸੀ ਕਿ ਇਕ ਸੁਚੱਜੇ ਸਰੀਰ ਤੇ ਬੀਮਾਰ ਸਰੀਰ ਨੂੰ ਨਰਮ ਜਾਨਣਾ ਨਰਮ ਸੁਭਾ ਏ । ਦੂਜਾ ਗ੍ਰਹਿਸਤ ਦੇ ਸਾਥੀ ਦਾ ਢਿਲੇ ਹੋਣਾ ਤੇ ਵਿਛੌੜਾ ਦੇਣਾ ਸੁਝਦਾ ਚਿਤ 'ਚ ਆ ਉਦਾਸ ਕਰਦਾ ਤੇ ਮਾਤਾ ਜੀ ਨੂੰ ਭੀ ਕੁਝ ਕਹਿਣ ਤੇ ਚਿਤ ਨਾ ਕਰਦਾ ਸੀ । ਭੂਪਿੰਦਰ ਕੌਰ ਜੀ ਗਰਮੀਆਂ 'ਚ ਨਿਰਬਾਣ ਸਾਧੂ ਅੰਮ੍ਰਿਤਸਰ ਦੇ ਨੂੰ ਭੈਣੀ ਸਾਹਿਬ ਰਖ ਤੇ ਫੇਰ ਠੰਡੇ ਥਾਈਂ ਸੋਹਲਨ ਤੇ ਸਲੋਹ ਗੜ੍ਹ ਆਦਿ ਭੀ ਰਹਿ ਆਏ, ਪਰ ਦੇਹ ਬਚਦੀ ਨਾ ਜਾਪਦੀ ਸੀ ਭਾਵੇਂ ਸੇਵਾ ਤੇ ਦਵਾਈ ਤੇ ਸਮਰੱਥਾ ਦੀ ਕਮੀ ਨਾ ਸੀ । ਮਾਤਾ ਜੀ ਬਰਸਾਤ ਉਤਰੀ ਫਿਰ ਭੈਣੀ ਸਾਹਿਬ ਰਾਮ ਸਰ ਬਾਗ ਵਿਚ ਡੇਰਾ ਲਾਇਆ ਤੇ ਅੱਬੋ ਜੀ ਦਿਨ ਰਾਤ ਤੇ ਹੋਰ ਸੇਵਕ ਆਦਿ ਕੋਲ ਰਹਿੰਦੇ ਸੀ ।

## ੧੯੮੧ ਬਿ:

ਆਗ (ਰਾਈਆਂ ਦੇ ਮੁਕੱਦਮੇ ਦੀ ਦੁਬਿਧਾ ਤੋਂ ਵਧਦਾ ਕਲੇਸ਼ ਤੇਜ਼ ਹੋ ਗਿਆ ਸੀ । ਭੈਣੀ ਸਾਹਿਬ ਰਹਿੰਦੇ ਸਿਖਾਂ ਘੋੜਿਆਂ ਵਾਲਿਆਂ 'ਚ ਭਗਤ ਸਿੰਘ ਕਾਲੇ ਖਤਾਈ ਤੇ ਵਜੀਰ ਸਿੰਘ ਡੂਮੜੇ, ਬੁਧ ਸਿੰਘ ਲਾਲੇ ਪੁਰ, ਆਤਮਾ ਸਿੰਘ ਸਹਿੰਸਰੇ ਦੇ ਤੇ ਜੰਗ ਸਿੰਘ ਬਿਲਗੇ ਦੇ ਨੇ (ਮੋਤੀ ਦਾਸ ਦੇ ਸ਼ਰਾਬ ਪੀ ਬੂਹੇ ਅਗੇ ਆ ਬਕਣ ਤੋਂ ਘੁਮੰਡੇ ਕਿਆਂ ਦੀ ਸ਼ਹਿ ਨਾਲ) ਘੁਮੰਡੇ ਦੀ ਨੂੰਹ ਨੂੰ ਧਾਰਾ ਸਿੰਘ ਮਾਂਗੇ ਦੇ ਤੋਂ ਕੰਨੀ ਕਪੜੇ ਦੀ ਨੂੰ ਹੱਥ ਲਵਾਇਆ, ਬੀਬੀ ਗੁਸੇ ਹੋਈ ਤੇ ਉਹ ਧਾਰਾ ਸਿੰਘ ਹੱਸ ਕੇ ਪਿਛੇ ਹਟ ਗਿਆ, ਇਹ ਕਹਿ ਕਿ ਇੰਨਾ ਕੁਝ ਹੀ ਕਰਨਾ ਸੀ।)

ਘੁਮੰਡੇ ਘਰ ਗਈ ਨੂੰਹ ਤੋਂ ਮਾਜਰਾ ਸੁਣਿਆ ਕਿ ਮੰਡਲੀ ਚੋਂ ਉਠ ਕੇ ਮੈਨੂੰ ਹੱਥ ਲਾ ਕੇ ਧਾਰਾ ਸਿੰਘ ਮੁੜ ਮੰਡਲੀ 'ਚ ਜਾ ਬੈਠਾ ਹੈ ਤੇ ਤੁਸੀਂ ਹੁਣ ਲੜ ਕੇ ਸਾਵੇਂ ਨਹੀਂ ਉਤਰ ਸਕਦੇ। ਘੁਮੰਡਾ ਸਾਨ੍ਹੇਵਾਲ ਗਿਆ ਤੇ ਥਾਣੇਦਾਰ ਨੂੰ ਦਸਿਓ ਸੂ, ਜੇ ਮਹਾਰਾਜ ਪਰਤਾਪ ਸਿੰਘ ਜੀ ਡੇਰੇ 'ਚ ਹੁੰਦੇ ਤਾਂ ਇਹ ਹਰਕਤ ਕਦੇ ਨਾ ਹੋਣ ਦੇਂਦੇ । ਸਾਨੂੰ ਉਹਨਾਂ ਤੇ ਪ੍ਰਤੀਤ ਹੈ. ਉਹ ਰਾਈਆਂ ਦੇ ਮੁਕੱਦਮੇ ਵਿਚ ਭੀ ਨਹੀਂ ਦਖਲ ਦੇਂਦੇ ਤੇ ਐਸੇ ਮੰਦੇ ਕਰਮਾਂ ਦੇ ਭੀ ਸਾਥੀ ਨਹੀਂ ਬਣਦੇ, ਜੇ ਉਹਨਾਂ ਸੁਣ ਲਿਆ ਤਾਂ ਉਮੀਦ ਹੈ ਇਹ ਕਰਮ ਕਰਨ ਵਾਲੇ ਨੂੰ ਸਜ਼ਾ ਦੇ ਡੇਰਿਉਂ ਭੀ ਕਢ ਦੇਣਗੇ । ਪਰ ਉਹ ਬੀੜ 'ਚ ਜਾਂ ਸਿਖੀ 'ਚ ਹੀ ਜਾਂਦੇ ਰਹਿੰਦੇ ਹਨ । ਤੇ ਇਸ ਦੁਬਿਧਾ ਨੂੰ ਚੰਗਾ ਨਹੀਂ ਮੰਨਦੇ । ਇਹਨਾਂ ਗਵਾਰਾਂ ਮੁਖਤਾਰਾਂ ਤੋਂ ਤੰਗ ਹਨ ਜਿਨ੍ਹਾਂ ਮਾਤਾ ਜੀ ਨੂੰ ਵਰਗਲਾ ਏਧਰ ਝਗੜੇ ਵਿਚ ਪਾਇਆ ਹੈ। ਇਹ ਸੁਣ ਥਾਣੇਦਾਰ ਕਿਹਾ, ਹੱਤਕ ਉਹਨਾਂ ਕੀਤੀ ਹੈ ਜਿਵੇਂ ਤੁਸਾਂ ਮੋਤੀ ਦਾਸ ਤੋਂ ਸ਼ਰਾਬ ਪਿਆ ਬੂਹੇ ਅਗੇ ਬੋਲ ਮੰਦੇ ਬੁਲਾਏ ਹਨ। ਮੁਕੱਦਮਾ ਨਾ ਕਰੋ ਤੇ ਪੱਤ ਨਾ ਪਰੇ ਵਿਚ ਰੋਲੋ । ਨਾਲੇ ਤੂੰ ਆਖਦਾ ਭੀ ਹੈਂ, ਮਹਾਰਾਜ ਜੀ ਆ ਸਜ਼ਾ ਦੇ ਉਸ ਮੰਦੇ ਬੰਦੇ ਨੂੰ ਡੇਰੇ ਚੋਂ ਕਢ ਦੇਣਗੇ । ਜੇ ਉਹਨਾਂ ਇਹ ਕੁਝ ਨਾ ਕੀਤਾ ਤਾਂ ਵਿਥ ਪਾ ਕੁਝ ਚਿਰ, ਹੋਰ ਝੂਠਾ ਕੇਸ ਕਰ ਵਾਰੀ ਲੈ ਲਵੀਂ । ਇਹ ਦਸ,ਸੁਣ ਘੁਮੰਡਾ ਭੈਣੀ ਸਾਹਿਬ ਪਰਤ ਆਇਆ ।

ਸਤਿਗੁਰੂ ਜੀ ਦੌਰੇ ਤੋਂ ਆਏ ਤੇ ਸਭ ਤੋਂ ਪਹਿਲਾਂ ਮਾਤਾ ਜਿਊਣ ਕੌਰ ਜੀ ਦਸਿਆ ਕਿ

ਧਾਰਾ ਸਿੰਘ ਭਾਰਾ ਮੰਦਾ ਕੀਤਾ ਹੈ, ਬੀਬੀ ਦੇ ਕਪੜੇ ਦੀ ਕੰਨੀ ਨੂੰ ਫੜ। ਸਤਿਗੁਰੂ ਜੀ ਉਤਰ ਦਿਤਾ, ਇਹ ਆਪ ਦੀ ਰਾਈਆਂ ਦੀ ਜ਼ਮੀਨ ਦੀ ਦੁਬਿਧਾ ਵਿਧੀ ਦਾ ਫਲ ਏ। ਮੈਂ ਬੀੜ ਵਿਚ ਪਾਠ ਕਰਦਿਆਂ ਸੁਣਿਆ ਸੀ ਕਿ ਘੁਮੰਡੇ ਕਿਆਂ ਮੋਤੀ ਦਾਸ ਨੂੰ ਸ਼ਰਾਬ ਪਿਆ ਬੋਲ ਬਕਾਰਾ ਕਰਾਇਆ ਏ। ਪਰ ਇਹ ਵਿਚਾਰ ਜਰ ਗਿਆ ਸਾਂ ਕਿ ਕਸੂਰ ਸਾਡਾ ਹੀ ਏ ਤੇ ਤੁਸਾਂ ਵਾਧੂ ਦੁਬਿਧਾ ਗਲ ਪਾ ਲਈ ਏ ਤੇ ਮੇਰੇ ਸਤਿਗੁਰੂ ਜੀ ਦੇ ਦਰਸਨ ਨਮਿਤ ਅਰੰਭੇ ਖਿਮਾਂ ਜਗ ਤਪ ਵਿਚ ਕਲਜੁਗੀ ਕਾਰ ਇਹ ਖੱਪ ਪਾ ਮੇਰਾ ਨੇਮ ਭੰਗ ਕਰਨਾ ਚਾਹੁੰਦਾ ਹੈ ਜਿਵੇਂ ਵਿਸ਼ਵਾ ਮਿੱਤਰ ਦਾ ਦੈਂਤ ਖਿਮਾਂ ਜੱਗ ਭੰਗ ਕਰਨ ਆਉਂਦੇ ਸੀ ਤੇ ਉਸ ਰਾਮ ਲਛਮਣ ਨੂੰ ਰਖਿਆ ਲਈ ਲੈ ਆਂਦਾ ਸੀ। ਤਿਵੇਂ ਮੈਂ ਗੁਰੂ ਹਰੀ ਸਿੰਘ ਜੀ ਦੀ ਖਿਮਾਂ ਧੀਰਜ ਤੇ ਰਾਮ ਦਾ ਆਸਰਾ ਰਖ ਉਹ ਨੇਮ ਸਿਰੇ ਚਾਹੜਿਆ ਤੇ ਮੈਂ ਸੁਣ ਲਿਆ ਸੀ, ਥੋੜੇ ਚਿਰ ਬਾਦ ਉਹ ਮੋਤੀ ਦਾਸ ਖਟਰੀਂ ਮੁੜਦੇ ਮੇਲੇ ਤੇ ਸ਼ਰਾਬ ਪੀ ਕੁਤੇ ਦੀ ਮੌਤੇ ਮਾਰਿਆ ਗਿਆ ਤੇ ਕੱਖ ਕੀਮਤ ਨਾ ਪਈ ਸੀ। ਮੈਂ ਭੀ ਹੁਣ ਅੱਕ ਪਿਆ ਹਾਂ ਤੇ ਲਾਂਭੇ ਕਰਨ ਵਾਲਾ ਹਾਂ ਤੁਹਾਥੋਂ।

ਸਿਤਗੁਰੂ ਜੀ ਜਲ ਭੀ ਨਾ ਛਕਿਆ ਤੇ ਉਸ ਧਾਰਾ ਸਿੰਘ ਨੂੰ ਤਬੇਲੇ 'ਚ ਜਾ ਥੰਮ੍ਹ ਨਾਲ ਬੰਨ੍ਹ ਬੂਹਾ ਮਾਰ ਖੂੰਡੇ ਆਪਣੇ ਨਾਲ ਮਾਰ ਮਾਰ ਚਿਤੜ ਉਚੇੜ ਦਿਤੇ, ਬੇਹੋਸ਼ ਹੋਏ ਨੂੰ ਸੋਝੀ ਆਵੇ ਤੇ ਫੇਰ ਮਾਰਨ ਤੇ ਕਹਿਣ ਤੁਸਾਂ ਮੁਖਤਾਰਾਂ ਮੂਰਖਾਂ ਮੇਰੀ ਤੇ ਮਾਤਾ ਜੀ ਦੀ ਵਿਥ ਪਵਾ ਦਿਤੀ ਹੈ। ਹੁਣ ਤੁਸੀਂ ਹਾਰੋਗੇ। ਬੂਹਾ ਲਾਹ ਸਭ ਇਸ ਦੇ ਸਾਥੀਆਂ ਨੂੰ ਸੁਣਾ ਕਿਹਾ, ਵਿਰੋਧੀ ਜਾਨ ਲੈ ਸਕਦੈ, ਅਮਾਨ ਆਪ ਦੇਈਦੈ। ਜੇ ਅਮਾਨ ਰਹੇ ਤਾਂ ਸਾਹਿਬ ਦੀ ਅਮਾਨਤ ਹੋਈਦੈ ਤੇ ਰਖਿਆ ਹੁੰਦੀ ਏ। ਤੁਸੀਂ ਧਰਮੋ ਹੁਣ ਹਾਰ ਗਏ ਹੋ। ਛੇੜਾਂ ਛੇੜਦੇ ਹੋ ਤੂੰ ਧਰਮ ਨਾਲੋਂ ਧੜਾ ਪਿਆਰਾ ਸਮਝਦੇ ਹੋ, ਠਿਠ ਹੋਵੋਗੇ। ਨਗਰ ਦੀਆਂ ਧੀਆਂ ਭੈਣਾਂ ਸਾਂਝੀਆਂ ਹੁੰਦੀਆਂ ਹਨ ਭਾਵੇਂ ਕਿਸੇ ਨੀਚ ਊਚ ਦੀ ਧੀ ਨੂੰਹ ਹੋਵੇ, ਉਹ ਸਭ ਦੀ ਪੱਤ ਹੁੰਦੀ ਏ। ਜੋ ਧਰਮ ਸਤੋਂ ਨੀਅਤੋਂ ਹਰਦੇ ਉਹ ਆਪਣੇ ਤੇ ਜ਼ੁਲਮ ਕਰਦੇ ਕਹਿ ਧਾਰਾ ਸਿੰਘ ਨੂੰ ਪੰਥ ਤੇ ਡੇਰੇ ਚੋਂ ਉਸੇ ਵੇਲੇ ਕਢ ਦਿਤਾ ਤੇ ਆਪ ਰਾਮਸਰ ਆਏ, ਚਿੰਤਾ ਤੇ ਤੇਜ਼ੀ ਦੇ ਸਰੂਪ ਚੋਂ ਇਸ਼ਨਾਨ ਕਰ, ਜਲ ਛਕ, ਸੁਖ ਸਹਿਜ ਦਾ ਰੂਪ ਧਾਰਨ ਕੀਤਾ।

ਸਤਿਗੁਰੂ ਜੀ ਰਾਮ ਕੌਰ, ਅੰਬੋ ਜੀ ਨੂੰ ਤੇ ਭੂਪਿੰਦਰ ਕੌਰ ਜੀ ਨੂੰ ਮਿਲੇ ਤੇ ਕਿਹਾ, ਮੈਂ ਪਤਾ ਨਹੀਂ ਕਦੋਂ ਪਰਤਾਂ, ਤੁਸਾਂ ਭਜਨ ਬਾਣੀ 'ਚ ਚਿੱਤ ਰਖਣਾ ਤੇ ਡੋਲਣ ਡੁਲਾਣ ਵਾਲੇ ਦੇ ਬੋਲਣ ਬੁਲਾਣ ਤੋਂ ਬਚ ਕੇ ਸਹਿਜ ਸੰਤੋਖ ਵਿਚ ਵਰਤਨਾ। ਕਦੀ ਚਿੱਤ ਕਰੇ ਤਾਂ ਕਾਕਿਆਂ ਨੂੰ ਕੋਲ ਸੱਦ ਪਿਆਰ ਤੇ ਦਰਸਨ ਕਰ ਲਾਂਭੇ ਕਰ ਦੇਣਾ। ਮੈਂ ਆਪਣੀ ਮਰਜ਼ੀ ਨਾਲ ਜਾਣਾ ਹੈ ਤੇ ਜਿਚਰ ਮਨ ਨਾ ਮੰਨੇ, ਨਹੀਂ ਮੁੜਨਾ ਇਧਰ ਨੂੰ।

ਅਗਲੇ ਭਲਕ ਸਤਿਗੁਰੂ ਜੀ ਭੈਣੀ ਸਾਹਿਬ ਦੇ ਸਭ ਪਸੂ ਗਊਆਂ, ਘੋੜੇ ਆਦਿ ਦੇਖੇ, ਸਾਧੂਆਂ ਬਿਰਧਾਂ ਨੂੰ ਦਰਸਨ ਦਿਤੇ, ਇਕ ਦੋ ਮੁਖਤਿਆਰਾਂ ਤੇ ਦੁਸੰਦੀ ਨੂੰ ਕਿਹਾ, ਤੁਸੀਂ ਮਨ ਮਰਜ਼ੀ ਕਰਦੇ ਹੋ। ਮਾਤਾ ਜੀ ਨੂੰ ਤੇ ਮੈਂ ਕੁਝ ਨਹੀਂ ਕਹਿਣਾ, ਪਰ ਤੁਹਾਨੂੰ ਆਖਦਾ ਹਾਂ, ਮੈਂ ਆਪਣੇ ਆਪ ਤੇ ਇਸ ਦੁਬਿਧਾ ਚੋਂ ਲਾਭ ਕਰ ਸਾਂਭ ਕੇ ਰਖ ਲਵਾਂਗਾ ਤੇ ਤੁਸੀਂ ਛਾਂਦਾ ਲੈ ਕੇ ਹੀ ਰਵੋਗੇ। ਕਿਉਂਕਿ ਕੁਰਾਹੇ ਪੈ ਗਏ ਹੋ, ਸਮੇਤ ਮਾਤਾ ਜੀ ਤੇ ਮਹਾਰਾਜ ਜੀ।

ਸਤਿਗੁਰੂ ਜੀ ਪਿੱਛਾ ਰਾਤ ਇਸ਼ਨਾਨ ਕਰ, ਆਪਣਾ ਕਛਹਿਰਾ ਪਰਨਾ ਲੈ, ਪੈਦਲ ਹੀ ਭੈਣੀ ਸਾਹਿਬੋਂ ਇਕੱਲੇ ਨਿਕਲੇ, ਭਾਈ ਵਜੀਰ ਸਿੰਘ ਜੀ ਗੜਵਾ ਲੈ ਪਿਛੇ ਪਿਛੇ ਟੁਰੇ, ਸੜਕ ਤੇ

ਲਾਟੋ ਤੋਂ ਚੜ੍ਹੇ ਤੇ ਦਿਨ ਚੜ੍ਹੇ ਟਾਂਗੇ ਤੇ ਚੜ੍ਹ ਲੁਧਿਆਣੇ ਧਰਮਸਾਲੇ ਆਏ ਉਤਰੇ। ਧਾਰਾ ਸਿੰਘ ਲਾਂਗਰੀ, ਮਸਤਾਨ ਸਿੰਘ ਤੇ ਬਹਾਦਰ ਸਿੰਘ ਜੀ ਭੀ ਆਏ ਦੁਪਹਿਰ ਨੂੰ। ਸਤਿਗੁਰੂ ਜੀ ਅੰਦਰੇ ਹੀ ਰਹਿੰਦੇ। ਪਾਸ ਹੀ ਛੋਟੀ ਜਿਲਦ ਗ੍ਰੰਥ ਸਾਹਿਬ ਦੀ ਆਂਦੀ ਸੀ ਉਸ ਤੋਂ ਪਾਠ ਕਰੀ ਜਾਣਾ ਜਾਂ ਚੋਕੜਾ ਲਾ ਭਜਨ ਕਰਨਾ। ਅਠੀਂ ਪਹਿਰੀਂ ਰਾਤੇ ਹੀ ਜੰਗਲ ਹੋ ਆਉਣਾ ਤੇ ਕਿਸੇ ਨਾਲ ਨਾ ਬੋਲਣਾ। ਪ੍ਰਸਾਦ ਭੀ ਅੱਠੀਂ ਪਹਿਰੀਂ ਥੋੜਾ ਹੀ ਛਕਣਾ। ੪-੫ ਦਿਨ ਲੁਧਿਆਣੇ ਗੁਪਤ ਹੀ ਰਹੇ।

ਲੁਧਿਆਣਿਉਂ ਟੁਰੇ ਤਾਂ ਧਾਰਾ ਸਿੰਘ ਲਾਂਗਰੀ ਨੂੰ ਛੋਟਾ ਜਾਣ ਕਿਹੋ ਨੇ, ਤੂੰ ਰਹਿ ਜਾ। ਸਾਡਾ ਪਤਾ ਨਹੀਂ ਕਿਧਰ ਤੇ ਕਿੰਨਾ ਚਿਰ ਗੁਪਤ ਤੇ ਰੇਲੋਂ ਤੋਂ ਲਾਂਭੇ ਰਹਿਣਾ ਹੈ। ਚਿੱਤ ਕਰਦੇ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਕਰੀਏ ਜੇ ਭਾਲ ਨਾ ਹੋ ਸਕੇ। ਆਪਣਾ ਆਪ ਸੰਭਾਲ ਸਤਿਗੁਰੂ ਜੀ ਦੇ ਦਰਸਨ ਨਮਿਤ ਘਾਲ ਕਰੀਏ। ਇਹ ਸੁਣ ਧਾਰਾ ਸਿੰਘ ਰੋ ਪਿਆ ਤੇ ਕਿਹਾ, "ਵਿਛੰੜਾ ਸੁਣ ਦੁਖ"। ਦਸੋ ਮੈਂ ਕਿਧਰ ਜਾਵਾਂ, ਹੋਰ ਸਭ ਸਾਂਝਾਂ ਤੇ ਤੁਹਾਡੇ ਹਿਤ ਲਈ ਛਡ ਦਿਤੀਆਂ ਨੇ ਤੇ ਤੁਸੀਂ ਭੀ ਮੈਨੂੰ ਅਞਾਨ ਜਾਨ ਨਖੇੜਦੇ ਹੋ। ਸਿਖ ਤੇ ਸਦਾ ਹੀ ਅਞਾਨ ਹੁੰਦੈ। ਆਪ ਮੈਨੂੰ ਬਾਲ ਜਾਨ ਬਾਪ ਦੀ ਤਰ੍ਹਾਂ ਉਂਗਲ ਫੜਾ, ਜਿਥੇ ਲਈ ਫਿਰੋਗੇ, ਲਗਾ ਫਿਰਾਂਗਾ ਪਰ ਨਖੇੜੋ ਨਾ। ਮੈਂ ਨਿਖੜ ਕੇ ਨਹੀਂ ਰਹਿ ਸਕਦਾ।

ਸਤਿਗੁਰੂ ਜੀ ਸਰਹੰਦ ਰੇਲ ਤੇ ਪੁਜੇ,ਸਰਹੰਦੋਂ ਘੋੜ-ਬਘੀ ਤੇ ਰੋਪੜ ਪੁਜੇ। ਤਦੋਂ ਰੇਲ ਨਾ ਸੀ। ਇੰਦਰ ਪੁਰੇ ਟੁਰਦੇ ਪੁਜੇ—ਜੂੰਜੋ ਪੰਜਹਿਰੇ* ਤੋਂ ਅਸਵਾਰ ਘਾਟ ਜਾ ਲੰਗਰ ਕੀਤਾ। ਨਦੀ ਤੇ ਹੀ ਬਿਲਾਸਪੁਰੋਂ ਉਰੇ ਰਾਤ ਕੱਟੀ, ਪੱਲੇ ਤੇ ਆਟਾ ਗੁੰਨ੍ਹ ਬਾਟੇ ਤੇ ਪ੍ਰਸਾਦਾ ਪਕਾਂਦੇ। ਸ਼ਹਿਰ ਰਹਿ ਕਿਤੇ ਕਿਤੇ ਫਲ ਭੀ ਲੈ ਲੈਂਦੇ।

ਇਹਨੀਂ ਦਿਨੀਂ ਬਜੌਰੇ ਡਾਕਾ ਵੱਜਾ ਸੀ ਤੇ ਪੰਜਾਬੀਆਂ ਹੀ ਮਾਰਿਆ ਸੀ। ਪੁਲਸ ਪੰਜਾਬੀਆਂ ਨੂੰ ਫੜਦੀ ਤੇ ਤੰਗ ਕਰਦੀ ਸੀ। ਇਹ ਸੁਣ ਸਤਿਗੁਰੂ ਜੀ ਜਾਣਿਆ ਜਦ ਕੁਦਰਤ ਨੂੰ ਨਾ ਮਨਜ਼ੂਰ ਹੋਵੇ ਤਾਂ ਵਿਘਨ ਪੈਂਦਾ ਹੈ ਅਟਕ ਪੈਂਦੀ ਹੈ। ਜੇ ਕੁਦਰਤ ਨੂੰ ਮਨਜ਼ੂਰ ਹੋਵੇ ਤਾਂ ਥੋੜ ਉਦਮ ਜਾਂ ਕੁਝ ਕਸ਼ਟੋਂ ਅਗੇ ਜਾਣ ਲਈ ਰਾਹ ਖੁਲ੍ਹਦੇ। (ਜੋ ਸਲਾਹ ਲੈ ਮਨ 'ਚ ਨਿਕਲੇ ਸੀ ਕਿ ਚੀਨ ਚੋਂ ਹੋ ਰੂਸ ਵਿਚ ਜਾਣ ਦੀ) ਉਹ ਹਟਾ ਪਿਛੇ ਨੂੰ ਪਰਤੇ ਤੇ ਬਚਨ ਕੀਤਾ ਵਜ਼ੀਰ ਸਿੰਘ ਜੀ ਨਾਲ। ਗੁਰੂ ਹਰੀ ਸਿੰਘ ਜੀ ਦੇ ਭੇਜੇ ਸਿਖ ਲੱਖਾ ਸਿੰਘ ਜੀ ਪਾਸ ਮੌਲਮੀਨ ਗਏ ਸੀ ਤੇ ਉਹਨਾਂ ਇਕ ਮਦਰਾਸੀ ਨਾਲ ਟੋਰਿਆ ਸੀ। ਸਤਿਗੁਰੂ ਜੀ ਦੀ ਜਿਧਰ ਦੱਸ ਪੈਂਦੀ ਸੀ, ਪਰ ਪਹਾੜਾਂ ਵਿਚ ਜਾ ਕੇ ਉਹ ਮਦਰਾਸੀ ਰਾਹ ਪੁਛਣ ਗਿਆ, ਚਿਰ ਲਗੋ ਤੇ ਸਿਖ ਭੈ ਖਾ ਉਥੋਂ ਪਰਤ ਪੰਜਾਬ ਨੂੰ ਆ ਗਏ ਤੇ ਲੱਖਾ ਸਿੰਘ ਜੀ ਗੁਰੂ ਹਰੀ ਸਿੰਘ ਜੀ ਵਲ ਉਲਾਂਭਾ ਘਲਿਆ ਸੀ ਉਹ ਉਥੋਂ ਹਿਲੇ ਕਿਉਂ ਜੇ ਮਰ ਭੀ ਜਾਂਦੇ ਤਾਂ ਕੀ ਹੁੰਦਾ। ਤਾਂ ਗੁਰੂ ਹਰੀ ਸਿੰਘ ਜੀ ਭੀ ਇਹੋ ਕਿਹਾ ਸੀ ਜਦ ਕੁਦਰਤ ਨਾ ਚਾਹੇ ਤਾਂ ਸਬੱਬ ਨਹੀਂ ਬਣਦਾ।

ਸਤਿਗੁਰੂ ਜੀ ਸਕੇਤ ੪-੫ ਦਿਨ ਰਹੇ, ਆਪਣੇ ਕਰਾਏ ਤੇ ਲਏ ਮਕਾਨ ਵਿਚ। ਸਕੇਤ

---

*ਉਹ ਥਾਂ ਹੈ ਜਿਥੋਂ ਸ਼ੀਰੀ ਲਈ ਫਰਹਾਦ ਨਹਿਰ ਆਂਦੀ ਸੀ। ਪੰਜ ਨਹਿਰਾ ਚਸ਼ਮਾ ਸੀ ਜਿਸ ਤੋਂ ਬਦਲ ਕੇ ਪੰਜਹਿਰਾ ਨਾਮ ਹੋ ਗਿਆ ਹੈ।

ਮਕਾਨ ੧੯੧੪ ਈ: 'ਚ ਲੜਾਈ ਲਗੀ ਵਲੈਤ ਤੇ ਜਰਮਨ ਦੀ ਸਮੇਂ ਜੋ ੧੯੧੮ ਨੂੰ ਸੁਲ੍ਹਾ ਹੋ ਹਟੀ ਸੀ, ਲਏ ਸੀ, ਤੇ ਕੁਝ ਖਾਸ ਵਸਤਾਂ ਤੇ ਪੁਸਤਕ ਭੀ ਭੇਜੇ ਸੀ ਭੈਣੀ ਸਾਹਿਬੋਂ ਤਦੋਂ ਹੀ। ਤੇ ਕੁਝ ਜ਼ਮੀਨ ਭੀ ਰੁਆਲ ਸਰ ਵਲ ਲਈ ਸੀ। ਮੰਡੀ ਵਲੋਂ ਪੁਲ ਬਿਆਸ ਦਾ ਲੰਘਣਾ ਪੈਂਦਾ ਸੀ। ਇਹ ਸੋਚ ਸਕੇਤ ਵਲੋਂ ਰੁਆਲਸਰ ਦਾ ਨੇੜਾ ਚੰਗਾ ਜਾਣਿਆ ਹੋਇਆ ਸੀ। ਇਕ ਅੱਧ ਸਿਖ ਤਦ ਤੋਂ ਇਸ ਕਰਾਏ ਵਾਲੇ ਮਕਾਨ ਵਿਚ ਰਹਿੰਦਾ ਸੀ।

ਮੰਡੀ ਵਾਲੇ ਰਾਜੇ ਭੀਮ ਸੈਣ ਨਾਲ ਮੁਲਾਕਾਤ ਤਦੋਂ ਇਸ ਤਰ੍ਹਾਂ ਹੋਈ ਸੀ ਤੇ ਰਾਜੇ ਸਤਿਗੁਰੂ ਜੀ ਨੂੰ ਮਹਿਲੀਂ ਸੱਦ ਭੇਟਾ ਧਰੀ, ਤੇ ਸਭ ਪ੍ਰਵਾਰ ਨੇ ਭਜਨ ਪੁਛਿਆ ਸੀ। ਇਸ ਜੰਗ ਦੇ ਸਮੇਂ ਤੋਂ ਪਹਿਲੇ।

ਸੰਤ ਪ੍ਰਕਾਸ਼ ਸਿੰਘ ਜੀ (ਜੋ ਜਲੰਧਰ ਪਾਸ ਦੇ ਪਿੰਡ ਅਲਾਵਲ ਪੁਰ ਦੇ) ਲਾਇਲਪੁਰ ਪੁਲਸ ਕਪਤਾਨ ਸੀ ਤੇ ਰਾਗ ਦੇ ਬੜੇ ਪ੍ਰੇਮੀ ਤੇ ਜਾਨਣ ਵਾਲੇ ਸੀ। ਇਸ ਰਾਗ ਸਭਾ ਕੀਤੀ ਤੇ ਓਅੰਕਾਰ ਨਾਥ ਪੰਡਤ ਪਟਵਰਧਨ ਬੰਬੇ ਦਾ ਤੇ ਭਾਸਕਰ ਰਾਉ ਗਵਾਲੀਅਰ ਆਦਿ ਰਾਗੀ ਸੱਦੇ ਤੇ ਸਤਿਗੁਰੂ ਜੀ ਨੂੰ ਭੀ ਸੱਦਿਆ ਸੀ। ਸੰਤ ਪ੍ਰਕਾਸ਼ ਸਿੰਘ ਜੀ ਤੇ ਸਤਿਗੁਰੂ ਜੀ ਦਾ ਬਹੁਤ ਪਿਆਰ ਸੀ। ਜਦ ਭੀ ਸਤਿਗੁਰੂ ਜੀ ਲਾਇਲਪੁਰ ਜਾਂਦੇ ਜਾਂ ਆਪ ਜਾ ਕੇ ਮਿਲਦੇ ਜਾਂ ਉਹ ਆ ਦਰਸਨ ਕਰਦੇ। ਸੰਤ ਪ੍ਰਕਾਸ਼ ਸਿੰਘ ਜੀ ਦੀ ਭੈਣ ਦਾ ਪਤੀ ਮਹਿੰਦਰ ਸਿੰਘ (ਕਾਠਗੜ੍ਹ ਜ਼ਿਲਾ ਹੁਸ਼ਿਆਰ ਪੁਰ ਦਾ) ਸਕੇਤ ਵਾਲੇ ਰਾਜੇ ਦਾ ਵਜ਼ੀਰ ਸੀ। ਇਸ ਮਹਿੰਦਰ ਸਿੰਘ ਨੇ ਰਾਜੇ ਦੀ ਤੇ ਸਤਿਗੁਰੂ ਜੀ ਦੀ ਮਿਲਤ ਬਣਾਈ ਸੀ। ਜਿਵੇਂ ਸਭ ਗੁਰੂਆਂ ਦੀ ਮਾਨਤਾ ਰਾਜੇ ਕਰਦੇ ਰਹੇ ਹਨ ਇਸ ਭੀਮਸੈਨ ਨੇ ਕੀਤੀ। ਭੀਮਸੈਨ ਦੇ ਮਰ ਜਾਣ ਕਰ ਮਹਿੰਦਰ ਸਿੰਘ ਹੋਰਾਂ ਦੇ ਭੀ ਦਿਨ ਬਦਲ ਗਏ ਸੀ। ਨਰਮ ਹੋ ਗਏ ਸੀ।

ਏਕ ਸਮੇਂ ਸਤਿਗੁਰੂ ਜੀ ਭੈਣੀ ਸਾਹਿਬੋਂ ਅੰਮ੍ਰਿਤਸਰ ਨੂੰ ਕਾਰ ਤੇ, ਅੰਮ੍ਰਿਤਸਰੋਂ ੪—੫ ਮੀਲ ਉਰੇ ਇਕ ਸਾਦੀ ਜਿਹੀ ਹਵੇਲੀ ਵਿਚੋਂ ਖੂਹ ਤੋਂ ਜਲ ਲੈਣ ਸਿਖ ਨੂੰ ਭੇਜਿਆ। ਉਸ ਘਰਵਾਲੀ ਕੂਕਾ ਸਿਖ ਦੇਖਿਆ ਤੇ ਚਰਨੀਂ ਹੱਥ ਲਾਏ ਤੇ ਦਸਿਆ, ਮੈਂ ਸੰਤ ਪ੍ਰਕਾਸ਼ ਸਿੰਘ ਜੀ ਦੀ ਭੈਣ ਹਾਂ। ਸਤਿਗੁਰੂ ਜੀ ਖੂਹੇ ਆਏ ਦੇਖ ਮਹਿੰਦਰ ਸਿੰਘ ਭੀ ਆਏ ਚਰਨੀਂ ਲਗਾ ਤੇ ਦਸਿਆ, ਸਕੇਤ ਦੇ ਰਾਜੇ ਭੀਮਸੈਣ ਦੇ ਮਰਨ ਬਾਦ ਏਥੇ ਆਉਣਾ ਦਸਿਆ ਤੇ ਬਚੇ ਅੰਮ੍ਰਿਤਸਰ ਪੜ੍ਹਦੇ ਦਸੇ ਤੇ ਦਸਿਆ, ਖਰਚ ਵਧ ਗਿਆ ਹੈ ਤੇ ਉਹ ਰੁੱਤਾਂ ਬਦਲ ਗਈਆਂ ਹਨ। ਸਰਧਾ ਧਾਰ ਦੰਪਤੀ ਨੇ ਭੇਟਾ ਭੀ ਧਰੀ। ਸਤਿਗੁਰੂ ਜੀ ਅੰਮ੍ਰਿਤਸਰ ਆ, ਖਾਲਸਾ ਕਾਲਜ 'ਚ ਜਾ ਪ੍ਰਿੰਸੀਪਲ ਜੋਧ ਸਿੰਘ ਜੀ, ਤੇਜਾ ਸਿੰਘ ਜੀ ਤੇ ਗੰਗਾ ਸਿੰਘ ਜੀ ਪ੍ਰੋਫੈਸਰ ਨੂੰ ਮਿਲੇ ਤੇ ਕਿਹਾ, ਸਤਿਗੁਰੂ ਜੀ ਦਾ ਹੁਕਮ ਹੈ "ਜੋ ਅਮੀਰ ਕਮ ਸੁਆਲ ਹੋਣ ਉਹਨਾਂ ਦੀ ਜੋ ਮਦਦ ਕਰਨੀ ਹੁੰਦੀ ਏ ਬਹੁਤ ਉਪਕਾਰ ਹੁੰਦੈ।" ਤੁਸਾਂ ਮਹਿੰਦਰ ਸਿੰਘ ਦੇ ਬਚਿਆਂ ਦੀ ਫੀਸ ਮਾਫ ਕਰਨੀ ਕਿਉਂਕਿ ਉਹ ਚੰਗੇ ਘਰਾਣੇ ਦੇ ਹਨ ਤੇ ਦਿਨ ਪਤਲੇ ਉਨ੍ਹਾਂ ਦੇ ਅਜ ਕਲ ਹਨ। ਭਾਵੇਂ ਸਤਿਗੁਰੂ ਜੀ ਘਟ ਹੀ ਕਿਸੇ ਦੀ ਸਫਾਰਸ਼ ਕੀਤੀ ਸੀ ਪਰ ਇਹਨਾਂ ਦੀ ਆਪੋਂ ਫੇਰ ਭੀ ਕੀਤੀ ਤੇ ਕੁਝ ਆਪ ਭੀ ਮਦਦ ਬਾਦ ਕੀਤੀ, ਮਹਿੰਦਰ ਸਿੰਘ ਜੀ ਨੂੰ ਰੋਜ਼ਗਾਰ ਹਿਤ।

ਏਕ ਸਮੇਂ ਸਤਿਗੁਰੂ ਜੀ ਕਰਨਾਲ ਇਸ ਮਹਿੰਦਰ ਸਿੰਘ ਦੇ ਪੁਤਰ ਨੂੰ ਪੁਛ ਪੁਛਾ ਮਿਲੇ। ਉਹ ਡੀ. ਐਸ. ਪੀ. ਲਗਾ ਤੇ ਸੀਕਰੀ ਪਿੰਡ ਤਦੋਂ ਰਹਿੰਦਾ ਸੀ। ਏਥੇ ਸੰਤ ਪ੍ਰਕਾਸ਼ ਸਿੰਘ ਜੀ ਦੀ ਖਰੀਦੀ ਜ਼ਮੀਨ ਸੀ। ਉਹ ਸਤਿਗੁਰੂ ਜੀ ਨੂੰ ਦੇਖ ਦੂਰੋਂ ਭੱਜ, ਆਏ ਚਰਨੀਂ ਲਗਾ। ਤਾਂ ਸਤਿਗੁਰੂ ਜੀ

ਪੁਛਿਆ, ਆਪ ਦਾ ਨਾਮ ਕੀ ਏ। ਤਾਂ ਉਸ ਦਸਿਆ ਮੈਂ ਸ੍ਰ: ਮਹਿੰਦਰ ਸਿੰਘ ਜੀ ਦਾ ਲੜਕਾ ਹਾਂ। ਸੁਖਪਾਲ* ਮੇਰਾ ਨਾਮ ਹੈ। ਇਹ ਸੁਣਦਿਆਂ ਹੀ ਸਤਿਗੁਰੂ ਜੀ ਉਸ ਨੂੰ ਭੱਜ ਕੇ ਜੱਫੀ 'ਚ ਲੈ ਲਿਆ ਤੇ ਕਿਹਾ, ਸ਼ੁਕਰ ਹੈ ਮੇਰੀ ਇਕ ਰੀਝ ਦੇ ਨਾਲ ਇਕ ਹੋਰ ਭੀ ਪੂਰੀ ਹੋਈ ਹੈ। ਮੈਂ ਓਨਾ ਤੇਰੀ ਨੌਕਰੀ ਲਗੀ ਕਰ ਖੁਸ਼ੀ ਨਹੀਂ ਹੋਇਆ ਜਿੰਨਾ ਤੇਰਾ ਲੰਮਾ ਸੁਥਰਾ ਤੇ ਤਿਆਰ ਸਰੀਰ ਵੇਖ ਹੋਇਆ ਹਾਂ, ਇਹੋ ਜਿਹੀ ਦੇਹੀ ਕਿਥੇ ਜਣੇ ਖਣੇ ਨੂੰ ਪਈ ਮਿਲਦੀ ਏ ਤੇ ਕਿਹਾ, ਜਿਥੇ ਮੈਂ ਰੋਜ਼ਗਾਰ ਤੇ ਗੁਣ ਚੰਗਾ ਵੇਖ ਖੁਸ਼ ਹੁੰਦਾ ਹਾਂ, ਉਥੇ ਸਭ ਤੋਂ ਪਹਿਲਾਂ ਤੇ ਬਹੁਤਾ ਸੁਥਰਾ, ਕੱਦਾਵਰ ਤੇ ਬਲਵਾਨ ਸਰੀਰ ਵੇਖ ਖੁਸ਼ ਹੁੰਦਾ ਹਾਂ।

ਸਕੇਤੋਂ ਟੁਰਦੇ ਰੋਪੜ ਪੁਜੇ, ਸਰਸਾ ਨਦੀ ਤੇ ਰੁੜ੍ਹਨੋਂ ਮਸਾਂ ਬਚੇ। ਬਰਸਾਤ ਬਹੁਤ ਤੇਜ਼ ਸੀ। ਇਕ ਰਾਤ ਤੂੜੀ ਵਾਲੇ ਅੰਦਰ ਭੀ ਕਟੀ। ਇਕ ਦਿਨ ਮਸਾਂ ਦੁਧ ਮਿਲਿਆ ਤੇ ਖੰਡ ਨਾ ਮਿਲੀ, ਸੱਕਰ ਹੀ ਪਾ ਦੁਧ ਪੀਤਾ। ਰੋਪੜੋਂ ਕਿਸ਼ਤੀ ਬੈਲਾਂ ਦੀ ਤੇ ਨਹਿਰੇ ਨਹਿਰ ਮੁੜੇ। ਜਿਵੇਂ ਸਰਹੰਦੋਂ ਘੋੜ-ਬਗੀ ਰੇਲ ਦੀ ਪਟਰੀ ਤੇ ਚਲਦੀ ਸੀ ਤੇ ਨਾਲ ਨਾਲ ਘੋੜੇ ਚਲਦੇ ਸੀ ਤਿਵੇਂ ਨਹਿਰ ਦੇ ਕੰਢੇ ਕੰਢੇ ਬੈਲ ਚਲਦੇ ਸੀ ਤੇ ਬੇੜੀ ਨਹਿਰ 'ਚ ਚਲਦੀ, ਭਾਰ ਉਸ ਗੱਡੀ ਵਾਂਗੂੰ ਬਥੇਰਾ ਖਿਚ ਲੈਂਦੀ ਤੇ ਬੈਲ ਭੀ ਸੌਖੇ ਰਹਿੰਦੇ ਸੀ। ਸਤਿਗੁਰੂ ਜੀ ਆਪਣੇ ਨਹਿਰ ਵਾਲੇ ਡੇਰੇ ਰਾਤ ਰਾਤ ਹੀ ਪੁਜੇ। ਸਿਖ ਰਾਤ ਭੈਣੀ ਸਾਹਿਬ ਚਲੇ ਜਾਂਦੇ, ਕਿਉਂਕਿ ਸਤਿਗੁਰੂ ਜੀ ਦੇ ਚੁਪ ਕਰਕੇ ਚਲੇ ਜਾਣ ਨਾਲ ਸਭ ਦੇ ਚਿੱਤ 'ਚ ਚਿੰਤਾ ਤੇ ਉਦਾਸੀ ਸੀ। ਭੈਣੀ ਸਾਹਿਬ, ਨਹਿਰ, ਬੀੜ ਤੇ ਨਾਮਧਾਰੀ ਪੰਥ ਵਿਚ ਸੋਚਾਂ ਤੇ ਦਰਸਨ ਦੀ ਲੋਚਾ ਲਗੀ ਹੋਈ ਸੀ। ਮਾ: ਭੁਪਿੰਦਰ ਕੌਰ ਜੀ ਦਾ ਅੰਤ ਸਮਾਂ

ਮਾਤਾ ਭੁਪਿੰਦਰ ਕੌਰ ਜੀ ਤੇ ਅੰਬੋ ਜੀ ਭੀ ਬੜੇ ਉਦਾਸ ਸੀ। ਭਾਵੇਂ ਮਾਤਾ ਜਿਊਣ ਕੌਰ ਤੇ ਮਹਾਰਾਜ ਨਿਹਾਲ ਸਿੰਘ ਜੀ ਬੜਾ ਖਿਆਲ ਰਖਦੇ ਤੇ ਗਰਮੀ ਠੰਡੇ ਪਾਸੇ ਜਾ ਕਟੀ, ਪਰ ਮਰਜ਼ ਨਾ ਘਟੀ ਸੀ। ਖੰਘ ਤੇ ਤ੍ਰਪਦਿਕ ਤਾਪ ਵਧ ਰਹੇ ਸੀ। ਤੇ ਸਤਿਗੁਰੂ ਜੀ ਦੇ ਦਰਸਨ ਦਾ ਵਿਜੋਗ ਉਚੇਚਾ ਰੋਗ ਹੋ ਲਗਾ ਹੋਇਆ ਸੀ। ਇਕ ਦਿਨ ਇਕਾਂਤ ਸਾਂਤ ਚਿਤ ਹੋ ਦੋਹਾਂ ਮਾਂ ਧੀ ਨੇ ਸਰਧਾ ਨਾਲ ਅਰਦਾਸਾ ਕੀਤਾ, ਹੇ ਸਚੇ ਪਾਤਸਾਹ, ਸਵਾਸਾਂ ਦਾ ਕੋਈ ਭਰਵਾਸਾ ਤੇ ਪਤਾ ਨਹੀਂ। ਇਕ ਵਾਰ ਤਾਂ ਜਿਉਂਦੇ ਜੀ ਆਪਣੇ ਪਿਆਰ ਦੀ ਸਾਰ ਲਵੋ, ਸਾਨੂੰ ਦਰਸਨ ਦੇਵੋ ਤੇ ਭੈਣੀ ਸਾਹਿਬ ਨੂੰ ਭਵੋਂ।

ਇਹ ਗੁਪਤ ਅਰਜ ਸੁਣ ਸਤਿਗੁਰੂ ਜੀ ਸਕੇਤੋਂ ਪਰਤੇ, ਤੇ ਭਾਈ ਜੀ ਨੂੰ ਕਿਹਾ ਸੀ ਸਾਨੂੰ ਅੰਬੋ ਜੀ ਤੇ ਭੁਪਿੰਦਰ ਕੌਰ ਜੀ ਯਾਦ ਕਰਦੇ ਹਨ ਤੇ ਆਖਦੇ ਹਨ, ਇਕ ਵਾਰੀ ਜਿਉਂਦੇ ਜੀ ਦਰਸਨ ਦੇਵੋ, ਇਸ ਲਈ ਅਸਾਂ ਹੁਣ ਇਕ ਵਾਰ ਉਹਨਾਂ ਨੂੰ ਜ਼ਰੂਰ ਜਾ ਮਿਲਣਾ ਹੈ ਤੇ ਹੋਰੀ ਨੂੰ ਨਹੀਂ ਪਤਾ ਲਗਣ ਦੇਣਾ।

ਸਤਿਗੁਰੂ ਜੀ, ਵਜੀਰ ਸਿੰਘ ਜੀ, ਧਾਰਾ ਸਿੰਘ ਜੀ ਤੇ ਸੰਤ ਬਹਾਦਰ ਸਿੰਘ ਜੀ ਨੂੰ ਨਹਿਰ ਤੇ ਛਡ, ਸੀਸ ਤੇ ਲਾਲ ਚੀਰਾ ਤੇ ਲੱਕ ਧੋਤੀ ਬੰਨ੍ਹ, ਹੱਥ ਵਿਚ ਖੂੰਡਾ ਲੈ ਸ਼ਪਾਸ਼ਪ ਚਲ ਭੈਣੀ ਸਾਹਿਬੋਂ

---

*ਇਹ ਸੁਖਪਾਲ ਹੁਣ ਵਡਾ ਹੋ ਉਪਰ ਚਲਾ ਗਿਆ ਹੈ। ਤੇ ਇਕ ਰੋਜ਼ਗਾਰ ਚੰਗੇ ਦੀ ਰੀਝ ਤੇ ਦੂਜੇ ਮਿੱਤਰ ਦੇ ਪੁਤਰ ਦਾ ਸੁਥਰਾ ਸਰੀਰ ਦੇਖਣ ਦੀ ਰੀਝ ਪੂਰੀ ਹੋਈ ਤੇ ਸਤਿਗੁਰੂ ਜੀ ਸ਼ੁਕਰ ਕੀਤਾ ਸੀ। ਮਿੱਤਰਾਂ ਦਾ ਅਜਿਹਾ ਹਿਤ ਕਰਨਾ ਕਿਹਾ ਕਰਦੇ ਸੀ, ਧਰਮ ਹੁੰਦੈ।

ਲਾਂਭੇ ਲਾਂਭੇ ਹੋ ਰਾਮਸਰ ਕੰਢੇ ਬਾਗ ਵਿਚ ਆਏ। "ਸੋ ਜਾਗੇ ਜਿਸ ਵੇਦਨ ਹੋਏ।" ਵਾਲੀਆਂ ਦੋਵੇਂ ਮਾਤਾ ਰਾਮ ਕੌਰ ਤੇ ਭੂਪਿੰਦਰ ਕੌਰ ਜੀ ਜਾਗਦੀਆਂ ਹੀ ਸੀ। ਲਾਲ ਚੀਰੇ ਤੇ ਧੋਤੀ ਵਾਲਾ ਸ਼ਪਾ ਸ਼ਪ ਆਪਣੇ ਵਲ ਆਉਂਦਾ ਵੇਖ ਭੋ ਮੰਨਿਆ, ਹਉਕਾ ਭਰਿਆ, ਹਾਏ ਕੀਤੀ ਤੇ ਤ੍ਰਬਕੀਆਂ ਭੀ। ਤਾਂ ਤੁਰਤ ਸਤਿਗੁਰੂ ਜੀ ਖੰਘੂਰਾ ਮਾਰਿਆ ਤੇ ਉਹਨਾਂ ਦਾ ਦਿਲ ਖਲ੍ਹਾਰਿਆ। ਮਾਤਾ ਭੂਪਿੰਦਰ ਕੌਰ ਜੀ ਨੂੰ ਹੱਥ ਨਾਲ ਸਹਾਰਾ ਦਿਤਾ ਕਿ ਤੂੰ ਨਾ ਉਠਣ ਦੀ ਔਖ ਕਰ। ਅੰਬੋ ਜੀ ਛੇਤੀ ਉਠ ਚਰਨੀਂ ਲਗੇ ਤੇ ਸਤਿਗੁਰੂ ਜੀ ਸਤਿ ਸ੍ਰੀ ਅਕਾਲ ਕਹਿ ਅੰਬੋ ਜੀ ਦੀ ਚਰਨੀਂ ਹੱਥ ਲਾਇਆ ਤੇ ਅੰਬੋ ਜੀ ਦੇ ਮੰਜੇ ਤੇ ਬੈਠੇ ਸੁਖ ਪੁਛੀ। ਕੁਝ ਬਚਨ ਸੁਣੇ ਤੇ ਕੁਝ ਦਸੇ। ਪਰ ਮਾਤਾ ਭੂਪਿੰਦਰ ਕੌਰ ਜੀ ਦੇ ਨੇਤਰਾਂ ਚੋਂ ਜਲ ਵਗ ਵਗ, ਮੰਜੇ ਤੋਂ ਤਲੇ ਤ੍ਰਿਪ ਤ੍ਰਿਪ ਹੁੰਦੀ ਸੁਣ ਸਤਿਗੁਰੂ ਜੀ ਬੜੇ ਪਿਆਰ ਨਾਲ ਸਰੀਰ ਤੇ ਹੱਥ ਫੇਰ ਕਿਹਾ, ਮੈਂ ਤੇਰੇ ਨਿਹੋਂ ਨੂੰ ਦਿਨ ਰਾਤ ਦੂਰੋਂ ਇਕ ਕਰ ਪੈਰੀਂ ਟੁਰ ਨਹਿਰ ਤੋਂ ਇਕੱਲਾ ਆਇਆ ਹਾਂ, ਤੇਰਾ ਹੁਣ ਦੇ ਰੋਣ ਦਾ ਕੀ ਮਤਲਬ। ਮਾਤਾ ਜੀ ਰੁਕਦੀ ਰਸਨਾ ਤੇ ਭਰੇ ਗਲੇ ਗਲ ਕੀਤੀ, ਮੇਰੇ ਕਾਰਨ ਜੇ ਆਪ ਨੂੰ ਏਤਨੀ ਖੇਚਲ ਹੋਈ ਹੈ ਮੈਂ ਉਸ ਨੂੰ ਚਿਤਾਰ ਰੋਈ ਹਾਂ। ਜੇ ਮੇਰਾ ਮਰ ਗਈ ਦਾ ਸੁਨੇਹਾ ਦੋ ਦਿਨ ਬਾਦ ਆਪ ਨੂੰ ਪਹੁੰਚਦਾ ਤਾਂ ਏਡੇ ਕਾਹਲ ਨਾਲ ਤਾਂ ਨਾ ਆਪ ਨੂੰ ਆਉਣਾ ਪੈਂਦਾ, ਉਥੇ ਹੀ ਕਹਿ ਦੇਂਦਿਉ, ਜੋ ਹੋਣਾ ਸੀ ਸੋ ਹੋ ਗਿਆ, ਹੁਣ ਕਾਹਲ ਕਾਹਦੀ ਏ।

ਸਤਿਗੁਰੂ ਜੀ ਉਪਰੋਂ ਭੀ ਤੇ ਅੰਦਰੋਂ ਭੀ ਧਰਵਾਸ ਦਿਤਾ ਤੇ ਕਿਹਾ, ਜੇ ਭਜਨ ਰਸਨਾ ਨਾ ਕਰ ਸਕੇ ਤਾਂ ਸਤਿਗੁਰ ਜੀ ਦੇ ਦਰਸਨ ਵਲ ਅੱਖਾਂ ਮੁੰਦ ਸੁਰਤ ਰਖਣੀ। ਜਿਵੇਂ ਗੁਰਵਾਕ ਹੈ— "ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ॥" ਕਹਿ ਉਠ ਤੁਰੇ ਤਾਂ ਮਾਤਾ ਭੂਪਿੰਦਰ ਕੌਰ ਜੀ ਆਪ ਦੇ ਚਾਦਰੇ ਦੀ ਕੰਨੀ ਫੜੀ ਤੇ ਕਿਹਾ, ਪਾਤਸ਼ਾਹ ਨਾ ਜਾਉ ਏਥੇ ਹੀ ਵਸੋ। ਮੇਰੇ ਸੁਆਸਾਂ ਦਾ ਕੀ ਪਤੇ। ਸਤਿਗੁਰੂ ਜੀ ਨ ਅਜਕਦੇ ਜਾਪੇ ਤਾਂ ਮਾਤਾ ਜੀ ਕਿਹਾ, ਉਸ ਦੇ ਰਾਮ ਅਰਥ ਮੈਨੂੰ ਏਸੇ ਤਰ੍ਹਾਂ ਅੰਤ ਸਮੇਂ ਦਰਸਨ ਦੇਣਾ ਤਾਂ ਸਤਿਗੁਰੂ ਜੀ ਸਤਿਬਚਨ ਕਹਿ ਸਤਿ ਸ੍ਰੀ ਅਕਾਲ ਬੋਲ ਅਡੋਲ ਬਾਗ ਚੋਂ ਨਿਕਲ, ਤਿੰਨ ਕੋਹ ਨਹਿਰ ਤੇ ਆ ਭਾਈ ਜੀ ਨੂੰ ਜਗਾਇਆ ਤੇ ਕਿਹਾ, ਲਿਆ ਗੜਵਾ ਜੰਗਲ ਮਦਾਨ ਹੋ ਆਵੀਏ।*

ਸਤਿਗੁਰੂ ਜੀ ਮਸਤਾਨ ਸਿੰਘ ਜੀ ਨੂੰ ਬਿਲਾਸਪੁਰੋਂ, ਸਲੋਹਗੜ੍ਹ ਭੂਪਿੰਦਰ ਕੌਰ ਜੀ ਦੀ ਸੁਰਤ ਲਈ ਭੇਜਿਆ ਤੇ ਸੋਹਲਨ ਜਾਣ ਦਾ ਹੁਕਮ ਭੀ ਭੈਣੀ ਸਾਹਿਬ ਦੇ ਦਿਤਾ ਸੀ। ਕਈ ਸਿਖ ਦਸਦੇ ਹਨ, ਸੋਹਲਨ ਭੇਜ ਕੇ ਉਹਨਾਂ ਨੂੰ ਬਾਦ ਆਪ ਗੁਪਤ ਨਿਕਲੇ ਸੀ। ਨਹਿਰ ਦੇ ਡੇਰਿਉਂ ਪਿਛੇ ਪਰ੍ਹੇ ਹੀ ਉਤਰੇ ਸੀ, ਮਤ ਕੋਈ ਸਿਖ ਡੇਰੇ ਹੋਵੇ ਤੇ ਲਖ ਲਵੇ। ਇਹ ਸ੍ਰੀ ਰਾਮ ਜੀ ਤਰ੍ਹਾਂ ਆਪਣੀ ਸੁਪਤਨੀ ਦੇ ਸਨੇਹ ਵਿਚ ਜਤਨ ਕੀਤਾ ਸ੍ਰੀ ਸਤਿਗੁਰੂ ਜੀ।

ਸਤਿਗੁਰੂ ਜੀ ਦੁਰਾਹੇ ਤੋਂ ਗੱਡੀ ਚੜ੍ਹ ਹੁਸ਼ਿਆਰਪੁਰ ਦੇ ਜ਼ਿਲੇ 'ਚ ਗੜ੍ਹਦਿਵਾਲੇ ਸੰਤ ਹਰਨਾਮ ਸਿੰਘ ਜੀ ਦੇ ਡੇਰੇ ਸਮੇਤ ਇਕ ਦੋ ਸਾਥੀਆਂ ਦੇ ਜਾ ਨਿਕਲੇ। ਇਸ ਸਮੇਂ ਇਸ ਡੇਰੇ ਸੰਤ

---

*ਮਾਈ ਦਿਆਲਾਂ ਤੇ ਗੁਰਦਿਤੀ ਜੋ ਅਰੋੜੀ ਮਸਤਾਨ ਸਿੰਘ ਜੀ ਜ਼ਿਮੀਂਦਾਰ ਨਾਲ ਵਿਆਹੀ ਸੀ ਤੇ ਸੋਹਲਨ ਆਦਿ ਸਾਥ ਰਹੀ ਸੀ, ਉਹਨਾਂ ਸੁਤੀਆਂ ਨੂੰ ਕੋਈ ਪਤਾ ਨਾ ਲਗਾ, ਸਤਿਗੁਰੂ ਜੀ ਦੇ ਆਉਣ ਜਾਣ ਦਾ। ਕਿਉਂਕਿ ਉਹ ਦਸ ਕਰਮ ਵਿੱਥ ਤੇ ਸੁਤੀਆਂ ਸੀ।

ਜੀ ਦੇ ਸੇਵਕ ਸੰਤ ਆਲਾ ਸਿੰਘ ਜੀ ਤੇ ਦੁੱਨਾ ਸਿੰਘ ਜੀ ਸਨ, ਜੋ ਪੱਕੇ ਕੂਕੇ, ਤੇ ਬੜੇ ਸੰਤ ਸੇਵੀ ਅਤੇ ਭਲੇ ਸੁਭਾ ਵਾਲੇ ਸੀ।

ਸਤਿਗੁਰੂ ਜੀ ਗੜ੍ਹਦਿਵਾਲੇ ਆਪਣਾ ਸਦਾ ਦਾ ਚਾਹਲੀਆ ਨੇਮ ਅਰੰਭਿਆ ਤੇ ਸਭ ਸਾਥੀਆਂ ਨੂੰ ਸੰਜਮ ਵਿਚ ਰਹਿਣ ਦੀ ਪੱਕੀ ਕੀਤੀ। ਭੈਣੀ ਸਾਹਿਬ ਗੁਪਤ ਸੁਨੇਹਾ ਭੇਜ ਸਭ ਘੋੜਿਆਂ ਵਾਲੇ ਸਮੇਤ ਘੋੜਿਆਂ ਦੀਆਂ ਲਗਾਮਾਂ, ਝੁੱਲਾਂ ਦੇ ਸਦਾਏ, ਸੰਤ ਆਲਾ ਸਿੰਘ ਜੀ ਤੇ ਵਰਿਆਮ ਸਿੰਘ ਜੀ ਨੂੰ ਸੱਦ ਭੇਜਿਆ। ਇਸ ਸਮੇਂ ਤੋਂ ਪਹਿਲਾਂ ਤੇ ਗੁਪਤ ਸੀ ਸਿਖ ਕਿਸੇ ਨੂੰ ਭੈਣੀ ਸਾਹਿਬ ਤੇ ਮਾਤਾ ਜੀ ਨੂੰ ਪਤਾ ਦੇਣ ਦਾ ਹੁਕਮ ਨਾ ਸੀ। ਪਰ ਹੁਣ ਮਾਤਾ ਜੀ ਨੂੰ ਜਾਪ ਪਿਆ ਸੀ, ਕਿ ਸਾਡੇ ਕੋਲੋਂ ਹੀ ਲਾਂਭ ਕੀਤੀ ਨੇ। ਪਰ ਨੇਮ ਅਰੰਭਿਆ ਸੁਣ ਜਾ ਕਹਿਣਾ ਭੀ ਅਜੋਗ ਜਾਣ ਮਾਤਾ ਜੀ ਛੇਤੀ ਨਾ ਗਏ ਸੀ।

ਗੜ੍ਹਦਿਵਾਲੇ ਦੇ ਦੁਆਲੇ ਦੇ ਸਿਖ ਤੇ ਭੈਣੀ ਸਾਹਿਬ ਵਲੋਂ, ਸੰਤ ਆਲਾ ਸਿੰਘ ਜੀ ਆਦਿ ਤੇ ਘੋੜਿਆਂ ਵਾਲਿਆਂ ਸਮੇਤ ਸਤਿਗੁਰੂ ਜੀ ਪਿੱਛਾ ਰਾਤ ਉਠ ਜੰਗਲ, ਦਾਤਨ, ਇਸ਼ਨਾਨ ਬਾਦ ਇਕਾਂਤ ਸ਼ਾਂਤ ਬੈਠਦੇ ਤੇ ਫਿਰ ਆਸਾ ਦੀ ਵਾਰ ਦਾ ਕੀਰਤਨ ਸਾਧ ਸੰਗਤ ਵਿਚ ਸੁਣਦੇ। ਸਭ ਦਾ ਅਠੀਂ ਪਹਿਰੀਂ ਲੰਗਰ ਹੁੰਦਾ। ਪਿਛਲੇ ਪਹਿਰ ਸਰਦਾਈ ਬਣਦੀ। ਰੋਜ਼ ਜਾਂ ਕਿਸੇ ਕਿਸੇ ਦਿਨ ਮੌਜ ਮੇਲਾ ਤੇ ਖੇਡਾਂ ਭੀ ਕਰਦੇ। ਗੋਲਾ, ਛੜੱਪੇ, ਛਾਲ, ਦੌੜ, ਘੋਲ ਆਦਿ।

ਘੋੜਿਆਂ ਵਾਲੇ, ਲਾਭ ਸਿੰਘ ਫੱਤਾ ਜ਼ਿਲਾ ਸਿਆਲਕੋਟ, ਲਾਭ ਸਿੰਘ ਮਾਨ, ਧਰਮ ਸਿੰਘ ਵਡਾਲਾ ਜੌਹਲਾਂ ਜ਼ਿਲਾ ਅੰਮ੍ਰਿਤਸਰ, ਭਗਤ ਸਿੰਘ ਭੋਲੇਵਾਲ,ਸੰਤਾ ਸਿੰਘ ਚੂਹੇਝਾੜ ਜ਼ਿਲਾ ਸ਼ੇਖ਼ੂਪੁਰਾ, ਭਾਈ ਵਜ਼ੀਰ ਸਿੰਘ, ਧਾਰਾ ਸਿੰਘ ਜੀ ਲਾਂਗਰੀ, ਹਰਨਾਮ ਸਿੰਘ ਨਥਾਣੀਆਂ ਉਸਤਾਦ ਗਤਕੇ ਵਾਲਾ ਆਦਿ ਸਭ ਰਲ ਹੱਸਦੇ ਖੇਡਦੇ।

ਇਕ ਦਿਨ ਦੇਖਣ ਆਇਆਂ ਵਿਚੋਂ (ਗੋਂਦਪੁਰੋਂ) ਆਏ ਇਕ ਨੇ ਕਿਹਾ, ਕੋਈ ਮੇਰੇ ਨਾਲ ਘੁਲੇ। ਹਰਨਾਮ ਸਿੰਘ ਨਥਾਣੀਏਂ ਨੂੰ ਤਿਆਰ ਕਰ ਸਿਖਾਂ ਡਾਹਿਆ। ਹਰਨਾਮ ਸਿੰਘ ਨੇ ਐਸਾ ਕਾਬੂ ਕੀਤਾ, ਮਾਰ ਹੀ ਦੇਣ ਲਗਾ ਸੀ। ਸਤਿਗੁਰੂ ਜੀ ਦੂਰੋਂ ਦੇਖ ਆਏ ਤੇ ਕਿਹਾ, ਹੂੰ ਹੂੰ ਇਹ ਭੀ ਆਪਣਾ ਹੀ ਹੈ, ਕਹਿ ਛੁਡਾਇਆ ਤਾਂ ਉਹ ਉਥੜ ਉਠ ਸਤਿਗੁਰੂ ਜੀ ਦੀ ਚਰਨੀਂ ਲਗਾ ਤੇ ਕਿਹਾ, ਮੈਂ ਤੇ ਇਹ ਕਹਿਣ ਜੋਗਾ ਭੀ ਨਾ ਰਿਹਾ ਸਾਂ ਕਿ ਛਡ ਦੇ। ਜੇ ਆਪ ਨਾ ਛੁਡਾਂਦਿਉ ਤਾਂ ਇਹ ਸਿਖ ਤਾਂ ਮੈਨੂੰ ਮਾਰ ਹੀ ਦੇਂਦੇ। ਤੇਜਾ ਸਿੰਘ ਸੰਘੇੜੇ ਜ਼ਿਲਾ ਗੁਰਦਾਸਪੁਰ ਦਾ ੧੯ ਹੱਥ ਛਾਲ ਮਾਰ ਟੱਪ ਜਾਂਦਾ ਸੀ, ਸਤਿਗੁਰੂ ਜੀ ਇਸ ਦੀ ਇਹ ਉਡਾਰੀ ਵੇਖ ਬਹੁਤ ਖੁਸ਼ੀਆਂ ਇਸ ਨੂੰ ਦੇਂਦੇ।

ਇਸ ਡੇਰੇ ਦੇ ਨੇੜੇ ਦੇ ਜ਼ਿਮੀਂਦਾਰ, ਸਾਧਾਂ ਤੇ ਰੋਹਬ ਪਾ ਰਖਦੇ, ਦਿਹਨਾਂ ਨੂੰ ਆਪਣੀਆਂ ਲਾਈਆਂ ਟਾਹਲੀਆਂ ਤੋਂ ਭੀ ਰੋਕਦੇ ਸੀ ਟਾਹਣ ਤੇ ਬਾਲਣ ਕਟਣੋਂ। ਸਤਿਗੁਰੂ ਜੀ ਇਹ ਗੱਲ ਸੁਣੀ ਤੇ ਸਾਧਾਂ ਨਾਲ ਸਲਾਹ ਕੀਤੀ, ਇਹ ਤੇ ਕੰਮ ਸੰਤਾਂ ਦਾ ਕਰੀਏ। ਸਹੀ ਹੱਕ ਦੀ ਹਾਮੀ ਤੇ ਮਦਦ ਭਰੀਏ। ਸਿਖਾਂ ਨੂੰ ਸਾਥ ਲੈ ਜਾ ਟਾਹਲੀਆਂ ਪੁਟਣੀਆਂ ਅਰੰਭੀਆਂ ਤਾਂ ਉਹਨਾਂ ਜ਼ਿਮੀਂਦਾਰਾਂ ਆ ਕਿਹਾ, ਹੁਣ ਆਪ ਮਾਲਕ ਆਏ ਹੋ, ਅਸੀਂ ਦਿਹਨਾਂ ਨੂੰ ਇਸ ਲਈ ਰੋਕਦੇ ਸਾਂ, ਇਹ ਡੇਰਾ ਉਜਾੜ ਕੇ ਕਿਤੇ ਨਾ ਨਿਕਲ ਜਾਣ।

ਗੜ੍ਹਦਿਵਾਲਿਉਂ ਇਹ ਡੇਰਾ ਪਹਾੜ ਲਹਿੰਦੇ ਵਲ ਏ। ਇਸ ਡੇਰੇ ਦਾ ਰੁਖਾ ਸੁਖਾ ਭੀ ਛਕ ਮਨ ਭਜਨ ਵਲ ਲਗਦਾ ਸੀ ਸਾਧ ਦਸਦੇ ਹਨ। ਕੁਝ ਦਿਨ ਇਸ ਡੇਰੇ ਦੇ ਲੰਗਰੋਂ ਪ੍ਰਸਾਦ ਛਕਿਆ ਫੇਰ ਆਪਣਾ ਲੰਗਰ ਅੱਡ ਜਾਰੀ ਕੀਤਾ, ਸੰਤਾਂ ਤੇ ਸਭ ਆਏ ਗਏ ਨੂੰ ਪ੍ਰਸਾਦ ਦੇਣਾ ਸਤਿਗੁਰੂ ਜੀ ਅਰੰਭਿਆ ਸੀ ਇਸ ਨੇਮ ਵਿਚ।

ਇਕ ਦਿਨ ਇਕ ਟਾਹਲੀ ਅੱਸੀ ਜਾਂ ਸੌ ਮਣ ਦੀ ਭਾਰੀ ਕਟਦਿਆਂ ਜਿਸ ਦੇ ਮੋਟੇ ਤਨੇ ਦੁਆਲੇ ਪੰਜ ਛੇ ਹੱਥ ਰਸਾ ਔਂਦਾ ਸੀ (ਬਘੇਲ ਸਿੰਘ ਮੁਗਲ ਚੱਕ ਜ਼ਿਲਾ ਅੰਮ੍ਰਿਤਸਰ) ਡਿਗਦੀ ਦੇ ਹੇਠ ਆ ਮਿਧ ਹੀ ਘਤਾ ਤੇ ਪਤ੍ਰਾਂ ਵਿਚੋਂ ਹਾਇ ਮਾਂ ਦੀ ਅਵਾਜ਼ ਆਈ। ਸਿਖਾਂ ਭਜ ਕੇ ਦੇਖਿਆ ਜੀਭ ਬਾਹਰ ਨਿਕਲੀ ਤੇ ਧੌਣ ਲਟਕੀ ਹੋਈ ਸੀ। ਸਭ ਨੇ ਰਲ ਟਾਹਲੀ ਚੁਕੀ ਪਰ ਨ ਹਿਲੀ ਸਤਿਗੁਰੂ ਜੀ ਸੰਤ ਬਹਾਦਰ ਸਿੰਘ ਜੀ ਤੋਂ ਅਰਦਾਸਾ ਕਰਾ ਇਕੱਲੇ ਤੋਂ ਹੰਭਲਾ ਮਰਵਾਇਆ ਤੇ ਆਪ ਬਘੇਲ ਸਿੰਘ ਨੂੰ ਟਾਹਣਾਂ ਦੇ ਵਿਚੋਂ ਖਿਚ ਕਢਿਆ। ਸਭ ਨੇ ਜਾਣਿਆਂ ਮਰ ਗਿਆ ਹੈ ਘੰਟਾ ਡੇਢ ਗੁੰਮ ਪਿਆ ਰਿਹਾ। ਸਤਿਗੁਰੂ ਜੀ ਆਤਮ ਵਿਸ੍ਵਾਸ ਨਾਲ ਕਿਹਾ, ਬਘੇਲ ਸਿੰਘ ਮਰਨਾ ਨਹੀਂ ਚਾਹੀਦਾ। ਸਾਨੂੰ ਸਾਹਿਬ ਜਨਾਂਦੇ। ਇਹ ਜਿਊਂਦੇ। ਸ਼ਹਿਰ 'ਚੋਂ ਕਿਸ਼ਨ ਸਿੰਘ ਸਿਵਲ ਸਰਜਨ ਨੂੰ ਸਦਿਆ ਪਰ ਬਘੇਲ ਸਿੰਘ ਉਸ ਦੇ ਆਉਣ ਤੋਂ ਪਹਿਲੋਂ ਹਿਲ ਬੋਲ ਪਿਆ ਤੇ ਕਿਹਾ ਮੈਂ ਨਹੀਂ ਹੁਣ ਮਰਦਾ, ਕਿਉਂਕਿ ਆਪ ਨੇ ਮੈਨੂੰ ਕਿਤੇ ਜਾਂਦੇ ਨੂੰ ਬਾਹੋਂ ਫੜ ਮੋੜ ਲਿਆਂਦੈ।

ਬਘੇਲ ਸਿੰਘ ਨੂੰ ਤੇਲ ਮਿੱਠਾ ਤੇ ਘਿਉ ਪਿਆਇਆ ਦੋ ਵਾਰੀ ਕੈ ਆਈ ਤੇ ਜੋ ਲਹੂ ਸਰੀਰ ਫਿਸ ਅੰਦਰ ਗਿਆ ਸੀ। ਬਾਹਰ ਨਿਕਲ ਗਿਆ ਤੇ ਕੁਝ ਦਿਨ ਹਸਪਤਾਲ ਪੈ ਰਾਜ਼ੀ ਹੋਇਆ ਇਹ ਬਘੇਲ ਸਿੰਘ ਵੈਦ ਸੁਦਾਰਾ ਸਿੰਘ ਜੀ ਇੱਬਨ ਵਾਲੀ ਜ਼ਿਲਾ ਗੁਜਰਾਂਵਾਲਾ ਤੋਂ ਹਕੀਮੀ ਸਿਖਿਆ ਸ੍ਰੀ ਤੇ ਹੁਣ ਸੰਤ ਨਗਰ ਦੇ ਖੂਹ ਅੰਮ੍ਰਿਤਸਰੀਆਂ ਤੇ ਰਹਿੰਦੈ। ਹੋਰ ਹਾਲ ਇਸ ਦਾ ਸਮੇਂ ਸਿਰ ਲਿਖਾਂਗਾ।

ਏਧਰ ਤੇ ਇਹ ਨੇਮ ਸਤਿਗੁਰੂ ਜੀ ਸਾਉਣ ਤੋਂ ਅਰੰਭਿਆ ਸੀ। ਉਧਰ ਭੈਣੀ ਸਾਹਿਬ ਤੇ ਨਹਿਰ ਬੀੜ 'ਚ ਉੱਕਾ ਬੇਰੌਣਕੀ ਸੀ। ਮਾਤਾ ਜਿਊਣ ਕੌਰ ਤੇ ਮਹਾਰਾਜ ਨਿਹਾਲ ਸਿੰਘ ਜੀ ਉਸ ਸਮੇਂ ਇਹਨਾਂ ਦੀ ਮੁਖਤਿਆਰੀ ਸੀ। ਕੁਝ ਸਾਧਾਂ ਨਾਲ ਸਲਾਹ ਕੀਤੀ ਕਿ ਹੁਣ ਕਿਵੇਂ ਹੋਵੇ ਮੁਕੱਦਮੇ ਦਾ ਫੈਸਲਾ ਭੀ ਮੁਖਾਲਫਾਂ ਦੇ ਹੱਕ ਵਿਚ ਹੋ ਗਿਆ ਹੈ, ਉਹ ਭੀ ਸਾਥੋਂ ਲਾਂਭੇ ਹੋ ਗਏ ਹਨ ਤੇ ਭੁਪਿੰਦਰ ਕੌਰ ਜੀ ਦੀ ਦੇਹ ਭੀ ਦਿਨੋ ਦਿਨ ਰਹਿੰਦੀ ਢਹਿੰਦੀ ਜਾਂਦੀ ਏ। ਇਹ ਕੁਝ ਸਾਧਾਂ ਨੂੰ ਨਾਲ ਲੈ ਗੜ੍ਹ-ਦਿਵਾਲੇ ਗਏ ਤੇ ਭੋਗ ਨੇਮ ਦਾ ਪਏ ਬਾਦ ਸਤਿਗੁਰੂ ਜੀ ਨੂੰ ਕਿਹਾ, ਹੁਣ ਆਪ ਉਥੇ ਦਰਸਨ ਦੇਵੋ ਤਾਂ ਸ਼ਾਇਦ ਕੁਝ ਸਾਡੇ ਪੱਲੇ ਰਵ੍ਹੇ, ਕੁਝ ਚਿਰ ਕਬਜ਼ਾ ਹੀ ਰਵ੍ਹੇ,ਤੇ ਖਰਚ ਕੁਝ ਭਵੇਂ। ਸਤਿਗੁਰੂ ਜੀ ਉਤਰ ਦਿਤਾ ਜੇ ਆਪਦੀ ਸਲਾਹ ਕੁਝ ਗਵਾਚਾ ਲੈਣ ਦੀ ਏ ਤਾਂ ਮੈਂ ਨਹੀਂ ਜਾਂਦਾ ਜੇ ਮੇਰੇ ਤੇ ਪਾਵੋ ਮੈਂ ਜੋ ਕਰਾਂ ਤੁਸੀਂ ਮਨਜ਼ੂਰ ਕਰੋ ਤਾਂ ਜਾ ਸਕਦਾ ਹਾਂ। ਮੈਂ ਲੜਦਾ ਨਹੀਂ ਉਦਾਰਤਾ ਤੇ ਸਫਾਈ ਨਾਲ ਜੋ ਹੋ ਸਕਿਆ ਕਰਾਂਗਾ। ਜੇ ਇਹ ਆਪ ਨਾ ਮੰਨੋ ਤਾਂ ਮੈਂ ਨਹੀਂ ਇਸ ਆਪ ਦੀ ਦੁਬਿਧਾ ਵਿਚ ਪੈਣਾ।

ਮਾਤਾ ਜਿਊਣ ਕੌਰ ਜੀ ਕਿਹਾ,ਮੇਰੇ ਸਿਰ ਸਾਰੀ ਉਮਰ ਦਾ ਉਲਾਂਭਾ ਰਵ੍ਹੇਗਾ ਜੇ ਆਪ ਨਾ ਜਾਵੋ ਭੁਪਿੰਦਰ ਕੌਰ ਦੇ ਜਿਊਂਦੇ ਜੀ ਕਿਉਂਕਿ ਦੇਖਣ ਨੂੰ ਤੇ ਭਾਵੇਂ ਉਸ ਦਾ ਚਿਹਰਾ ਚੰਗੈ, ਪਰ ਦਿਲ ਹਿਸਦਾ ਰਹਿੰਦਾ ਦੇਖ ਰਾਮ ਕੌਰ ਆਖਦੀ ਹੈ ਜੇ ਉਹ ਆਉਣ ਤਾਂ ਇਹਦੇ ਦਿਨ ਕੁਝ ਸੌਖੇ

ਗੁਜ਼ਰਨ। ਕਿਉਂਕਿ ਇਹ ਹਉਕੇ ਭਰਦੀ ਤੇ ਅੱਥਰੂ ਵਹਾਂਦੀ ਰਹਿੰਦੀ ਏ ਉਹਨਾਂ ਨੂੰ ਯਾਦ ਕਰ ਕਰ। ਸਤਿਗੁਰੂ ਜੀ ਕਿਹਾ, ਮੈਂ ਉਚਰ ਉਥੇ ਨਹੀਂ ਜਾਣਾ ਜਿਚਰ ਤੁਸੀਂ ਪਿਛਲੀ ਭੁਲ ਮੰਨ ਅਗੋਂ ਮੇਰੇ ਤੇ ਨਾ ਪਾਉ। ਉਸ ਭੂਪਿੰਦਰ ਕੌਰ ਨੂੰ ਜਿਵੇਂ ਮੈਂ ਅਗੇ ਰਾਤ ਮਿਲ ਆਇਆ ਹਾਂ ਤਿਵੇਂ ਮਿਲ ਲਾਂਗਾ। ਤਾਂ ਮਾਤਾ ਜੀ ਤੇ ਮਹਾਰਾਜ ਜੀ ਕਿਹਾ, ਆਪ ਉਥੇ ਭੈਣੀ ਸਾਹਿਬ ਦਰਸਨ ਦੇਵੋ ਜਿਵੇਂ ਆਪ ਦੀ ਰਜ਼ਾ ਹੈ ਸਾਨੂੰ ਮਨਜ਼ੂਰ ਹੈ ਅਸਾਂ ਅਗੇ ਭੁਲ ਕੀਤੀ ਤੇ ਹਰਜ ਹਾਨਤ ਲੀਤੀ ਏ। ਸਤਿਗੁਰੂ ਜੀ ਸਤਿ ਬਚਨ ਕੀਤਾ।

ਮਾਤਾ ਜੀ ਤੇ ਮਹਾਰਾਜ ਜੀ ਭੈਣੀ ਸਾਹਿਬ ਆਏ। ਭੂਪਿੰਦਰ ਕੌਰ ਦੀ ਦੇਹ ਬਹੁਤ ਢਿਲੀ ਦੇਖੀ ਤਾਂ ਦਿਆਲਾਂ ਵਰਨਾ ਵਾਲੀ ਤੇ ਲਹਿਣਾ ਸਿੰਘ ਖ਼ਾਸ ਵਾਲੇ ਦੇ ਪੁਤ੍ਰ ਸੰਤਾ ਸਿੰਘ ਗੁਰੂ ਕੇ ਡਰੈਵਰ ਨੂੰ ਗੜ੍ਹਦਿਵਾਲੇ ਨੂੰ ਟੋਰਿਆ ਕਿ ਜਾ ਕਹੁ ਛੇਤੀ ਅੰਣ। ਸੰਤਾ ਸਿੰਘ ਜਲੰਧਰ ਜਾ ਕਾਰ ਵਿਗੜੀ ਬਨਵਾਣ ਲਗਾ ਤੇ ਰਾਤ ਹੈਜ਼ੇ ਨਾਲ ਪੈ ਗਿਆ। ਬੇਲਾ ਸਿੰਘ ਵਰਨਾਂ ਦੇ ਸੁਦਾਰਾ ਸਿੰਘ ਹਕੀਮ ਨੂੰ ਸੰਤਾ ਸਿੰਘ ਕੋਲ ਛਡਿਆ ਤੇ ਆਪ ਗੜ੍ਹਦਿਵਾਲੇ ਨੂੰ ਟੁਰਿਆ। ਸੁਦਾਰਾ ਸਿੰਘ ਮਾਤਾ ਭੂਪਿੰਦਰ ਕੌਰ ਦੀ ਸੁਰਤ ਖਿਆਲੋਂ ਭੈਣੀ ਸਾਹਿਬ ਆ ਗਿਆ ਤੇ ਸੰਤਾ ਸਿੰਘ ਜਲੰਧਰ ਰਾਤ ਹੀ ਚੜ੍ਹ ਗਿਆ। ਇਹ ਸੰਤਾ ਸਿੰਘ ਭੀ ਇਸ ਸਮੇਂ ਸਤਿਗੁਰਾਂ ਦਾ ਡਰੇਵਰ ਸੀ ਤੇ ਲਾਲ ਸਿੰਘ ਭੈਣੀ ਸਾਹਿਬ ਦਾ ਭੀ ਡਰੇਵਰ ਸੀ। ਇਸ ਸਮੇਂ ਇਕ ਨਾਭੇ ਵਾਲੀ ਤੇ ਇਕ ਸੁਦਾਰ ਆਤਮਾ ਸਿੰਘ ਵਾਲੀ ਕਾਰ ਸੀ ਸਤਿਗੁਰਾਂ ਕੋਲ। ਜਲੰਧਰ ਦੇ ਕਮੇਟੀ ਵਾਲਿਆਂ ਹੀ ਸੰਤਾ ਸਿੰਘ ਦਾ ਸਸਕਾਰ ਕੀਤਾ।

## ੧੯੮੧ ਬਿਕ੍ਰਮੀ

ਸੰਤਾ ਸਿੰਘ ਜਲੰਧਰ ਅਠ ਦਿਨ ਪਹਿਲਾਂ ਚੜ੍ਹਿਆ ਸੀ। ਸਤਿਗੁਰੂ ਜੀ ਮਾਈ ਦਿਆਲਾਂ ਪਾਸ ਅਫਸੋਸ ਕਰਨ ਗਿਆਂ ਕਿਹਾ, ਸੁਦਾਰਾ ਸਿੰਘ ਭੂਪਿੰਦਰ ਕੌਰ ਦੀ ਸੁਰਤ ਲਈ ਆ ਗਿਆ, ਪਰ ਉਸ ਇਹ ਨਾ ਸੋਚਿਆ ਉਹਦੇ ਤੇ ਕਈ ਸੇਵਕ ਹਨ। ਸੁਣਿਆਂ ਹੈ ਸੰਤਾ ਸਿੰਘ ਦਾ ਇਸ਼ਨਾਨ ਤੇ ਸਸਕਾਰ ਕਮੇਟੀ ਵਾਲਿਆਂ ਕਰਾਇਆ ਹੈ ਤੇ ਮਾਈ ਨੂੰ ਧਰਵਾਸ ਦਿਤਾ, ਤੂੰ ਗੁਰੂ ਕਾ ਭਾਣਾ ਮੰਨ, ਉਸ ਦੇ ਪੁਤ੍ਰ ਸ਼ੇਰ ਸਿੰਘ ਦੀ ਪਾਲਣਾ ਕਰ ਤੇ ਗੁਰੂ ਘਰ ਨਾਲ ਬਣੀ ਰਹੇ ਮੰਗ ਤੇ ਭਰੋਸੇ ਤੇ ਰਹੋ। ਜੇ ਤੂੰ ਕਿਸੇ ਸਿਖ ਤੇ ਗਿਲਾਨ ਕੀਤੀ ਤਾਂ ਉਸ ਦੀ ਪਤਨੀ ਤੇ ਪੁਤ੍ਰਾਂ ਤੇ ਮਾੜਾ ਅਸਰ ਪਏਗਾ। ਇਹ ਸ਼ੇਰ ਸਿੰਘ ਹੁਣ ਜੀਵਨ ਨਗਰ ਘੋੜਿਆਂ ਦਾ ਮੁਖਤਾਰ ਏ।

ਸਤਿਗੁਰੂ ਜੀ ਭੈਣੀ ਸਾਹਿਬ ਮਾਈ ਦਿਆਲਾਂ ਨੂੰ ਮਿਲ ਧਰਵਾਸ ਦੇ ਰਾਮਸਰ ਬਾਗ ਵਿਚ ਕਾਲੂ ਨਾਲ ਗਏ। ਮਾਤਾ ਭੂਪਿੰਦਰ ਕੌਰ ਜੀ ਬੜੇ ਨਿਰਬਲ ਹੋਏ ਮੰਜੇ ਤੇ ਪਏ ਸੀ ਤੇ ਅੰਬੋ ਜੀ ਪਾਸ ਬੈਠੇ ਪੱਲੇ ਦਾ ਪੱਖਾ ਝਲ ਰਹੇ ਸੇ। ਸਤਿਗੁਰੂ ਜੀ ਆਏ ਸਤਿ ਸ੍ਰੀ ਅਕਾਲ ਕਹੀ। ਰਾਮ ਕੌਰ ਜੀ ਨੇ ਭੂਪਿੰਦਰ ਕੌਰ ਜੀ ਦੇ ਮੁਖ ਤੋਂ ਪੱਲਾ ਲਾਹਿਆ ਤੇ ਕਿਹਾ ਸਤਿਗੁਰੂ ਜੀ ਆਏ ਹਨ। ਮਾਤਾ ਭੂਪਿੰਦਰ ਕੌਰ ਜੀ ਅੱਖਾਂ ਉਘੇੜੀਆਂ ਪੁੱਟੀਆਂ ਤੇ ਦੋ ਚਾਰ ਬੂੰਦਾਂ ਅਥਰੂਆਂ ਦੀਆਂ, ਥੋੜਾ ਜਿਹਾ ਸਤਿਗੁਰੂ ਜੀ ਦੇ ਚਰਨਾਂ ਵਲ ਹੀ ਭੇਏਂ ਸੁਟੀਆਂ ਤੇ ਫੇਰ ਸਤਿਗੁਰੂ ਜੀ ਦੇ ਮੁਖ ਮਸਤਕ ਵਲ ਇਕ ਟੱਕ ਵੇਖੀਗਏ।

ਸਤਿਗੁਰੂ ਜੀ ਪਲ ਦੋ ਸਾਹਵੇਂ ਖੜੋ ਭੂਪਿੰਦਰ ਕੌਰ ਜੀ ਦੇ ਮੱਥੇ ਤੇ ਹੱਥ ਲਾ ਪਲ ਭਰ

ਨੀਵੀਂ ਪਾ ਲਾਂਭੇ ਹੋ ਗਏ* ਤੇ ਮਾਤਾ ਭੂਪਿੰਦਰ ਕੌਰ ਸਦਾ ਲਈ ਸੁਖ ਦੀ ਨੀਂਦ ਸੌਂ ਗਏ। ੧੯੯੧ ੨੯ ਭਾਦਰੋਂ ਬਿਕ੍ਰਮੀ। ਰਾਮ ਕੌਰ ਜੀ ਰਾਮਸਰੋਂ ਜਲ ਲਿਆ ਕੁਝ ਬੀਬੀਆਂ ਸਾਥ ਲਾ ਇਸ਼ਨਾਨ ਕਰਾਇਆ। ਥੋੜ੍ਹੇ ਦਿਨ ਰਹਿੰਦੇ ਜਿਥੇ ਹੁਣ ਸ਼ਹੀਦੀ ਬੁੰਗੇ ਵਾਲੀ ਖੂਹੀ ਏ ਤੇ ਜੋਤ ਸਦਾ ਜਗਦੀ ਏ ਇਸ ਜਗ੍ਹਾ ਸਾਧ ਸੰਗਤ ਸ਼ਬਦ ਕੀਰਤਨ ਕਰਦਿਆਂ ਦਾਹ ਸੰਸਕਾਰ ਕੀਤਾ।

ਤੀਜੇ ਦਿਨ ਸਤਿਗੁਰੂ ਜੀ ਸਭ ਬਿਭੂਤ ਅਸਤੀਆਂ ਛੋਟੀ ਕਾਰ ਜੋ ਸ੍ਰਦਾਰ ਰਾਵਲਪਿੰਡੀ ਵਾਲੇ ਦਿਤੀ ਹੋਈ ਸੀ, ਜਿਸ ਦੇ ਮਗਰ ਛੋਟਾ ਜਿਹਾ ਡੱਬਾ ਸੀ ਬਹਿਣ ਜੋਗ। ਉਸ ਵਿਚ ਸਮੇਤ ਭਾਈ ਵਜ਼ੀਰ ਸਿੰਘ ਜੀ, ਸੰਤ ਬਹਾਦਰ ਸਿੰਘ ਜੀ ਤੇ ਲਾਲ ਸਿੰਘ ਡਰਾਈਵਰ ਦੇ ਨਹਿਰ ਰੋਪੜ ਵਾਲੀ ਵਿਚ ਜਾ ਸਭ ਕੁਝ ਪ੍ਰਵਾਹ ਦਿਤਾ ਤੇ ਕਿਹਾ, ਇਸ ਜਗਤ ਦਾ ਸਰੀਰਕ ਜਸਮਾਨੀ ਸਾਥ ਸਾਥੀਆਂ ਦਾ ਏਥੋਂ ਤਕ ਹੁੰਦੇ ਤੇ ਨਿਸ਼ਾਨੀ ਸਾਕ ਉਚਰ ਹੁੰਦੇ ਜਿਚਰ ਉਲਾਦ ਹੋਵੇ। ਜਿਵੇਂ ਭੂਪਿੰਦਰ ਕੌਰ ਦੇ ਕਾਕੇ—ਬੇਅੰਤ, ਜਗਜੀਤ ਸਿੰਘ ਜੀ ਤੇ ਬੀਰ ਸਿੰਘ ਜੀ ਹਨ। ਅਹਿਸਾਨੀ ਸਾਕ ਉਚਰ ਹੁੰਦੇ ਜਿਚਰ ਤਕ ਜਾਨਣ ਤੇ ਮੰਨਣ ਵਾਲਿਆਂ ਦੇ ਦਿਲ ਤੇ ਅਹਿਸਾਨ ਯਾਦ ਰਹੇ। ਜਿਵੇਂ ਗੁਰੂ ਜੀ ਨੇ ਲਿਖਿਆ ਹੈ, "ਮੋਇਆਂ ਗੰਢ ਨੇਕੀ ਸਭ ਹੋਇ॥" ਭਾਵ ਜਿਚਰ ਮੋਇਆਂ ਦੀ ਨੇਕੀ ਤੇ ਸਤ ਦੀ ਯਾਦ ਰਵ੍ਹੇ। ਉਚਰ ਉਹਨਾਂ ਨਾਲ ਗੰਢ ਰਹਿੰਦੀ ਏ। ਇਹ ਸੁਣ ਭਾਈ ਵਜ਼ੀਰ ਸਿੰਘ ਜੀ ਅਰਜ਼ ਕੀਤੀ, ਦੋ ਸਾਕ ਤੇ ਭੂਪਿੰਦਰ ਕੌਰ ਜੀ ਦੇ ਅਸਾਂ ਜਾਣੇ। ਜੋ ਆਪ ਨੇ ਅਸਥੀਆਂ ਪ੍ਰਵਾਹ ਤੇ ਬਾਬਿਆਂ ਦਾ ਹੋਣਾ ਦਸੇ ਹਨ। ਤੀਜਾ ਭੀ ਕੋਈ ਭੂਪਿੰਦਰ ਕੌਰ ਜੀ ਦਾ ਸਾਕ ਹੈ ਕਿਸੇ ਦੇ ਯਾਦ ਰਖਣ ਜੋਗ ਤਾਂ ਸਤਿਗੁਰੂ ਜੀ ਉਤਰ ਦਿਤਾ।

ਮੈਂ ਨਹਿਰ ਤੇ ੭੭ ਸੰਮਤ 'ਚ ਨੇਮ ਅਰੰਭਿਆ ਸੀ ਤੇ ਭੂਪਿੰਦਰ ਕੌਰ ਕਿਹਾ ਸੀ, ਮੇਰਾ ਭੀ ਜੀਅ ਕਰਦੈ ਕਿ ਮੈਂ ਭੀ ਸਭ ਨੇਮ ਆਪ ਦੀ ਤਰ੍ਹਾਂ ਕਰਾਂ। ਮੈਂ ਝਟ ਸਮਝ ਗਿਆ ਸਾਂ। ਇਹ ਅਰਜ਼ ਕੁਲ ਇਸਤ੍ਰੀ ਜਾਤੀ ਦੀ ਆਤਮਾ ਦੇ ਨੇੜ ਦੀ ਏ। ਮੈਂ ਸਭ ਸੁਚ ਸੰਜਮ ਜੁਗਤ ਸਮਝਾ ਦਿਤੀ ਤੇ ਉਸ ਨੇ ਸਭ ਸਾਥਣਾਂ ਨੂੰ ਸਾਥ ਲੈ ਨੇਮ ਕੀਤਾ। ਉਸ ਦਿਨ ਤੋਂ ਸਭ ਮਾਈਆਂ ਬੀਬੀਆਂ ਸਾਵੀਂ ਭਗਤੀ ਪਾਠ ਵਰਨੀ ਦੀ ਸਿਖਾਂ ਸਮਾਨ ਕਰਦੀਆਂ ਹਨ।

ਭਾਵੇਂ ਸਤਿਗੁਰੂ ਰਾਮ ਸਿੰਘ ਤੋਂ ਲੈ ਕਥਾ ਕੀਰਤਨ ਤੇ ਰਹਿਤ ਮਾਈਆਂ ਨੂੰ ਮਿਲੀ ਹੋਈ ਸੀ, ਪਰ ਸਾਵੀਂ ਸਭ ਮਰਯਾਦਾ ਦੇ ਹੁੰਦਿਆਂ ਪਾਠ ਵਰਨੀ ਦਾ ਕਰਨਾ ਨਾ ਮਿਲਿਆ ਸੀ। ਇਹ ਭੂਪਿੰਦਰ ਕੌਰ ਨੇ ਹੀ ਨਾਮਧਾਰਨਾਂ ਨੂੰ ਦਿਤਾ ਹੈ। ਜੇ ਹੋ ਸਕੇ ਤਾਂ ਸਦਾ ਉਹਨਾਂ ਦੀ ਚੜ੍ਹਾਈ ਦੇ ਦਿਨ ਤੇ ਉਹਨਾਂ ਦਾ ਇਹ ਉਪਕਾਰ ਯਾਦ ਕਰ ਪਿਆਰ ਨਾਲ ਪਾਠ ਵਰਨੀ ਉਹਨਾਂ ਦੇ ਨਮਿਤ ਮਾਈਆਂ ਬੀਬੀਆਂ ਨੂੰ ਕਰਨੇ ਚਾਹੀਦੇ ਹਨ। ਇਹ ਅਹਿਸਾਨ ਜੇ ਕੋਈ ਯਾਦ ਰਖੇ।

---

*ਏਕ ਸਮੇਂ ਅੰਬੋ ਜੀ ਸਤਿਗੁਰੂ ਜੀ ਨੂੰ ਪੁਛਿਆ, ਤੁਸੀਂ ਭੂਪਿੰਦਰ ਕੌਰ ਜੀ ਦੇ ਅੰਤ ਸਮੇਂ ਨੀਵੀਂ ਪਾ ਲਾਂਭੇ ਕਿਉਂ ਹੋ ਗਏ ਸਉ। ਸਤਿਗੁਰੂ ਜੀ ਉਤਰ ਦਿਤਾ, ਉਸ ਦੀ ਜੁੜੀ ਮੇਰੇ ਵਲ ਰੂਹ, ਜੇ ਮੈਂ ਲਾਂਭੇ ਨਾ ਹੁੰਦਾ ਤਾਂ ਮੈਥੋਂ ਜੁਦਾ ਨਹੀਂ ਸੀ ਹੋਣੀ, ਮੈਂ ਉਸ ਦਾ ਅੰਤ ਸਮਾਂ ਆਇਆ ਜਾਣ ਰਾਮ ਦੀ ਰਜ਼ਾ ਨੂੰ ਮੋੜਨਾ ਨਹੀਂ ਸੀ ਚਾਹੁੰਦਾ।

ਮਾਤਾ ਜੀ ਦਾ ਇਹ ਉਪਕਾਰ। ਚੇਤੇ ਕਰਕੇ ਨਾਲ ਪਿਆਰ।
ਇਹੋ ਦਿਹਾੜਾ ਹੀ ਹਰ ਸਾਲ। ਮਿਲ ਮਾਈਆਂ ਮਨਾਵਨ ਸਰਧਾ ਨਾਲ।
ਰਤਨ ਸਿੰਘ ਸ੍ਰੀ ਰਾਮ ਪੁਰ

ਹੁਕਮੀ ਵਰਿਆਂ ਦੀ ਨੂੰ ਰਾਗ ਸਬਦ ਤੇ ਸੂਬੇਦਾਰੀ ਦਿਤੀ ਸੀ। ਸਤਿਗੁਰੂ ਰਾਮ ਸਿੰਘ ਜੀ ਤੇ ਪ੍ਰੇਮ ਕੌਰ ਸਿਆੜ ਦੀ, ਮਰਯਾਦਾ ਮੰਗ ਲਈ ਸੀ ਸਤਿਗੁਰੂ ਜੀ ਤੋਂ।

ਸਤਿਗੁਰੂ ਜੀ ਭੈਣੀ ਸਾਹਿਬ ਕੁਝ ਦਿਨ ਟਿਕੇ। ਮਾਤਾ ਭੂਪਿੰਦਰ ਕੌਰ ਜੀ ਦੀ ਚੜ੍ਹਾਈ ਸੁਣ ਨਗਰ ਦੇ ਭੀ ਤੇ ਦੁਆਲੇ ਦੇ ਭੀ ਲੋਕ ਕਈ ਦਿਨ ਆਉਂਦੇ ਰਹੇ। ਪਹਿਲੇ ਮਾਤਾ ਜੀ ਪਾਸ ਜਾਂਦੇ। ਸਤਿਗੁਰੂ ਜੀ ਤੇ ਮਾਤਾ ਜੀ ਭੀ ਸਭ ਨੂੰ "ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥" ਆਦਿ ਗੁਰਵਾਕ ਸੁਣਾ ਧਰਵਾਸ ਦੇਂਦੇ ਤੇ ਜਲ ਪ੍ਰਸਾਦ ਛਕਾਂਦੇ। ਦੂਰੋਂ ਭੀ ਸਿਖ ਆਏ ਨਗਰਾਂ ਜ਼ਿਲਿਆਂ ਚੋਂ। ਸਤਿਗੁਰੂ ਜੀ ਬੀੜ ਤੇ ਨਹਿਰ ਤੇ ਭੀ ਕਦੀ ਫੇਰਾ ਕਾਰ ਤੇ ਜਾਂ ਘੋੜੇ ਤੇ ਚੜ੍ਹ ਕੇ ਕਰਦੇ।

ਬੇਅੰਤ, ਜਗਜੀਤ ਸਿੰਘ ਜੀ, ਬੀਰ ਸਿੰਘ ਜੀ, ਮਾਤਾ ਜਿਉਣ ਕੌਰ ਜੀ ਤੇ ਰਾਮ ਕੌਰ ਜੀ ਕੋਲ ਰਹਿੰਦੇ। ਗੁਰਮੁਖ ਸਿੰਘ ਝੱਬਰ ਤੇ ਭਾਈ ਵਜ਼ੀਰ ਸਿੰਘ ਜੀ ਭੀ ਨਾਲ ਰਹਿੰਦੇ। ਭਾਈ ਜੀ, ਬੀਰ ਸਿੰਘ ਜੀ ਦਾ ਉਹ ਵਾਕ ਹੁਣ ਸਦਿਆਂ ਤੇ ਕੋਲ ਨਹੀਂ ਆਉਂਦਾ। ਹਿਕ ਲੇ ਖਿਡਾਇਆ ਕਰੋਂਗਾ,ਯਾਦ ਕਰਦੇ ਤੇ ਕਹਿੰਦੇ, ਇਹ ਬੀਰ ਸਿੰਘ ਜੀ ਚੁੰਨੀ ਵਾਲੇ ਸਾਥੋਂ ਉਹ ਵਾਰੀ ਲੈ ਰਹੇ ਹਨ, ਤੇ ਲੇਟ ਤੇ ਸੇਵਾ ਕਰਾ, ਜੋ ਤਦੋਂ ਏਨਾ ਦਾ ਆਦਰ ਪਿਆਰ ਪੂਰਾ ਨਾ ਕੀਤਾ ਸੀ।

ਸਤਿਗੁਰੂ ਜੀ ਸੁਣਿਆ ਕਿ ਰਾਈਆਂ ਵਾਲੇ ਬੜੇ ਵਧੇ ਵਗਦੇ ਹਨ। ਕਿਉਂਕਿ ਮਾਤਾ ਜੀ ਜਿਸ ਉਮੀਦ ਤੇ ਛੋੜ ਛੋੜ ਬੈਠੇ ਸੀ, ਉਹ ਨਹੀਂ ਬਣੀ। ਧਰਮ ਦਾਸ ਮੁਕੱਦਮੇ ਦੇ ਵਿਚ ਚੜ੍ਹਾਈ ਕਰ ਗਿਆ ਏ। ਭਾਵੇਂ ਮੋਤੀ ਦਾਸ ਭੀ ਭੈੜੀ ਮੌਤੇ ਮਰ ਗਿਆ ਹੈ, ਪਰ ਗੁਪਾਲ ਦਾਸ ਦੇ ਮਗਰ ਬਹੁਤ ਮਦਦ ਏ। ਮਾਤਾ ਜੀ ਜਿਨ੍ਹਾਂ ਨੂੰ ਭੇਜਦੇ ਹਨ। ਆਪ ਹੀ ਕਹਿ ਭੇਜਦੇ ਹਨ, ਬੀਰਾ ਲੜਨਾ ਨਹੀਂ। ਵਖਾਲਾ ਕਰ, ਕਸਰ ਖਾ, ਆ ਸਿਖ ਦੁਖੀ ਹੋਏ ਝੂਰਦੇ ਹਨ। ਕੁਝ ਸਿਖਾਂ ਸਤਿਗੁਰੂ ਜੀ ਨੂੰ ਝੋਰਾ ਦਸਿਆ। ਸਤਿਗੁਰੂ ਜੀ ਨੂੰ ਪਤਾ ਲਗਾ ਕਿ ਹਾਕਮ ਚਾਹੁੰਦੇ ਰਹੇ ਹਨ ਕਿ ਸਾਨੂੰ ਆ ਕੇ ਮਿਲਣ ਤਾਂ ਅਸੀਂ ਉਹਨਾਂ ਦੇ ਹੱਕ ਵਿਚ ਮੁਕੱਦਮਾ ਕਰੀਏ। ਕਈ ਹੁਣ ਭੀ ਆਖਦੇ ਹਨ, ਅਪੀਲ ਵਿਚੋਂ ਭੀ ਵਕੀਲਾਂ ਰਾਹੀਂ ਗੱਲ ਕਰ ਸਾਨੂੰ ਮਿਲਣ। ਸਤਿਗੁਰੂ ਜੀ ਕਿਹਾ, ਮੈਂ ਜਦ ਅੰਗਰੇਜ਼ ਦੀ ਨੌਕਰੀ ਤੇ ਕਚਹਿਰੀ ਨੂੰ ਝੂਠਾ ਮੰਨਦਾ ਹਾਂ ਤੇ ਮਾਤਾ ਜੀ ਦੇ ਇਸ ਵਿਵਨ ਨੂੰ ਭੀ ਵਾਧੂ ਮੰਨਦਾ ਹਾਂ ਤਾਂ ਮੈਂ ਕਿਉਂ ਕਿਸੇ ਕੋਲ ਜਾਵਾਂ। ਹਾਂ, ਜਦ ਮੈਂ ਆਪਣਾ ਸੱਚਾ ਰਾਮਰਾਜ ਵੇਖਾਂਗਾ ਤਾਂ ਕਿਸੇ ਕੋਲ ਸਹੀ ਨਿਆਂ ਨੂੰ ਜਾ ਭੀ ਕਹਾਂਗਾ। ਅੰਗਰੇਜ਼ ਦੀ ਨਾ-ਮਿਲ-ਵਰਤਨ ਦਾ ਮੈਂ ਨੇਮ ਕਿਉਂ ਤੋੜਾਂ। ਹਾਂ, ਹੋਰ ਚਾਰਾ ਕਰਾਂਗਾ। ਇਹ ਦੁਬਿਧਾ ਸੁਧਰ ਸਕੀ ਤੇ ਜੇ ਮੇਰੀ ਮਰਜੀ ਹੋ ਸਕੀ।

ਜੋ ਸਿਖ ਅਗੋ ਝਕਦੇ ਸੀ ਲੜਨੋਂ, ਉਹਨਾਂ ਨੂੰ ਦਲੇਰੀ ਦੇ ਤੇ ਹੋਰ ਬਹੁਤੇ ਦਿਲ ਵਾਲੇ ਨਾਲ ਰਲਾ ਸਤਿਗੁਰੂ ਜੀ ਕਿਹਾ, ਸਰਕਾਰ ਦਾ ਦਿਤਾ ਕਬਜ਼ਾ ਤੋੜ,ਮੋੜਾ ਪਾਉ ਤੇ ਆਇਆਂ ਨੂੰ ਹੱਲਾ ਕਰ ਮਾਰ ਭਜਾਉ। ਕਿਉਂਕਿ ਡਰਨਾ ਕਾਇਰਾਂ ਦਾ ਕੰਮ ਹੈ ਜਾਂ ਛੋੜ ਛੋੜੇ ਨਾ,ਜਾਂ ਫੇਰ ਮੂੰਹ ਫੇਰੇ ਨਾ, ਸਿਖ ਦਾ ਧਰਮ ਹੈ। "ਰਣਿ ਰੂਤਉ ਭਾਜੈ ਨਹੀ ਸੂਰਉ ਥਾਰਉ ਨਾਉ ॥" ਤੇ "ਸਿੰਘ ਪੰਥ ਹੈ ਛਤ੍ਰੀ

ਸਾਰਾ।" ਵਾਕਾਂ ਨੂੰ ਵਿਚਾਰ ਸਿੰਘੀ-ਪਨ ਨੂੰ ਜੋ ਲਾਜ ਲਾਵੇਗਾ, ਮੈਂ ਉਹਦੀਆਂ ਆਏ ਦੀਆਂ ਆਪ ਲੱਤਾਂ ਵਢਾਂਗਾ, ਕਹਿ ਸਿੰਘ ਟੋਰੇ ਰਾਈਆਂ ਦੀ ਰਖ ਨੂੰ। ਸਿੰਘਾਂ ਨੇ ਸਭ ਮਾਂਗਵੀਂ ਧਾੜ ਨੂੰ ਮਾਰ ਭਜਾ ਅੰਦਰੀਂ ਵਾੜ ਦਿਤਾ। ਇਕ ਦੋ ਵਾਰ ਤਾਂ ਮਹੰਤ ਬੜਾ ਘਾਬਰਿਆ ਤੇ ਹੈਰਾਨ ਹੋਇਆ, ਨਵਾਂ ਚੇਲਾ ਜੋ ਧਰਮ ਦਾਸ ਦੇ ਥਾਂ ਗੁਪਾਲ ਦਾਸ ਮਸਾਂ ਕਾਗਤੀਂ ਪਟਵਾਰੀ ਤੇ ਨੰਬਰਦਾਰਾਂ ਨੂੰ ਮਿਲ ਬਣਿਆ ਸੀ। ਉਹਨੂੰ ਕਿਸੇ ਸਮਝਾਇਆ ਤੂੰ ਖਹਿ 'ਚ ਪੈ ਭੁਖਾ ਹੋ ਗਿਐਂ, ਹੁਣ ਸਤਿਗੁਰੂ ਜੀ ਸਿਖਾਂ ਦਾ ਤੇ ਮਾਤਾ ਜੀ ਦਾ ਤਰਲਾ ਮੰਨ ਏਧਰ ਖਿਆਲ ਦਿਤੈ ਤੂੰ ਸਰਨੀਂ ਜਾ ਪਊ। (ਗੁੱਸਾ ਤੇ ਜੁੱਸਾ ਤੌਫੀਕ ਤੇ ਠੀਕ ਭੀ ਬੜੇ ਸਿਆਣੇ ਹਨ। ਇਹ ਨਰਮ ਤੇ ਗਰਮ ਅਤੇ ਤੇਜ਼ ਦਾ ਰੇਜ਼ ਕਰਦੇ ਨੇ।)

ਗੁਪਾਲ ਦਾਸ ਡਰਦਾ ਕਈ ਦਿਨ ਡੇਰੇ ਨਾ ਵੜਿਆ। ਗੁਰਮੁਖ ਸਿੰਘ ਝੱਬਰ ਨੂੰ ਬੱਬਰ, ਸ਼ੇਰ ਸਿਖ ਕਹਿੰਦੇ, ਇਸ ਨੇ ਬੜੀ ਬਹਾਦਰੀ ਅਗੇ ਹੋ ਸੋਟੇ ਮਾਰ ਕੀਤੀ ਸੀ, ਇਕ ਦੋ ਵਾਰੀ।

ਗੁਪਾਲ ਦਾਸ ਨੂੰ ਸੋਚ ਆਈ ਸਰਕਾਰ ਕਾਗਤੀ ਕਬਜ਼ਾ ਤੇ ਦਿਤਾ ਹੈ ਤਾਕਤੀ ਨਹੀਂ ਹੁੰਦਾ ਜਾਪਦਾ, ਤੇ ਸੋਚਿਆ ਇਹ ਗੁਰੂ ਘਰ "ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ" ਤੇ ਸਰਨ ਪਰੇ ਸੋ ਤਰੇ ਤੇ ਅੜੇ ਸੋ ਝੜੇ ਭੀ। ਜੋ ਗ੍ਰੰਥਾਂ ਵਿਚ ਲਿਖਿਆ ਹੈ, ਸੱਚ ਹੈ। ਉਸ ਇਕ ਦੋ ਸਾਊ ਸਿਆਣੇ ਸਾਥ ਲੈ ਇਕ ਦਿਨ ਸਤਿਗੁਰੂ ਜੀ ਅਗੇ ਆ ਸੀਸ ਨਿਵਾਇਆ ਤੇ ਕਿਹਾ ਰੋ ਰੋ ਕੇ, ਮੈਂ ਮੂਰਖਾਂ ਦੇ ਆਖੇ ਲਗ ਭੁਲਾ ਰਿਹਾ ਹਾਂ। ਤੁਸੀਂ ਜਾਣੋ ਤੇ ਡੇਰਾ ਜਾਣੇ ਡੇਰਾ ਭੀ ਆਪ ਦਾ, ਮੈਂ ਭੀ ਆਪ ਦਾ ਤੇ ਸਿਖ ਭੀ ਆਪ ਦੇ, ਜੋ ਏਧਰੋਂ ਉਧਰੋਂ ਲੜਦੇ ਮਰੇ ਹਨ। ਕਹਿ ਕੁੰਜੀਆਂ ਮੱਥਾ ਟੇਕ ਦਿਤੀਆਂ।

ਗੁਪਾਲ ਦਾਸ ਕਿਹਾ, ਏਦੂੰ ਪਹਿਲਾਂ ਆਪ ਇਸ ਝੇੜੇ 'ਚ ਦਖਲ ਨ ਦਿੰਦੇ ਸੀ। ਹੁਣ ਆਪ ਆ ਟਿਕ ਇਸ ਵਿਚ ਦਿਲ ਦਿਤੈ, ਮੇਰੀ ਹੁਣ ਕੋਈ ਵਾਹ ਨਹੀਂ। ਸਤਿਗੁਰੂ ਜੀ ਉਤਰ ਦਿਤਾ, ਮੈਂ ਮਾਤਾ ਜੀ ਤੇ ਮਹਾਰਾਜ ਜੀ ਦੇ ਬੂਲ ਮੰਨਣ ਤੇ ਸਿਖਾਂ ਦੇ ਝੁਰਨ ਤੇ ਏਧਰ ਸੁਰਤ ਦਿਤੀ ਹੈ। ਕਿਉਂਕਿ ਏਧਰੋਂ ਉਧਰੋਂ ਬਹੁਤ ਧਨ ਤੇ ਜਨ ਵਿਅਰਥ ਵਿਗੁਚੇ ਹਨ, ਖਰਾਬੀ ਹੋਈ ਹੈ, ਮੈਂ ਮਨੋ ਇਹੋ ਸੋਚ ਵਿਚ ਪਿਆ ਹਾਂ। ਲੜਾਈ ਦੇ ਢਾਈ ਫੱਟ ਹੁੰਦੇ ਹਨ। ਉਹ ਕੀਤੇ ਬਿਨਾਂ ਤਪਦਿਕ ਦੀ ਬੀਮਾਰੀ ਇਹ ਦੁਬਿਧਾ ਇਕ ਪਾਸੇ ਨਹੀਂ ਲਗਦੀ। ਉਜੜਦਿਆਂ ਰਹੀਦੇ।

ਸਤਿਗੁਰੂ ਜੀ ਉਹੋ ਕੁੰਜੀਆਂ ਗੁਪਾਲ ਦਾਸ ਨੂੰ ਵਾਪਸ ਕਰ ਕਿਹਾ, ਜਾਹ ਹੁਣ ਸਾਡੇ ਵਲੋਂ, ਕੋਈ ਤੈਨੂੰ ਕੁਝ ਨਾ ਕਵ੍ਹੇ, ਨਾ ਰੋਕੇਗਾ। ਤਾਂ ਉਸ ਕਿਹਾ, ਮੇਰੇ ਕੋਲ ਹੁਣ ਡੇਰੇ ਬਹਿ ਖਾਣ ਨੂੰ ਤੇ ਆਏ ਦੇ ਛਕਾਣ ਨੂੰ ਕੁਝ ਨਹੀਂ ਰਹਿ ਗਿਆ। ਮੈਂ ਹੁਣ ਆਪ ਦੇ ਲੰਗਰੋਂ ਇਸ ਰਾਮ ਦੇ ਲੰਗਰੋਂ ਆਮ ਲੋਕਾਂ ਵਾਂਗੂ ਜਲ ਪ੍ਰਸਾਦਾ ਲੈ ਸੇਵਾ ਕਰ ਗੁਜ਼ਾਰਾ ਕਰਾਂਗਾ। ਉਥੇ ਜਾ ਕੇ ਕੀ ਖਾਵਾਂ ਤੇ ਉਹਨਾਂ ਤਮਾਸ਼-ਬੀਨਾਂ ਤੋਂ ਕਿਉਂ ਹੜਬਾਂ ਭਨਾਵਾਂ ਛਿਬੀਆਂ ਨਾਲ।

ਸਤਿਗੁਰੂ ਜੀ ਸਿਖਾਂ ਨੂੰ ਕਹਿ, ਆਪਣੇ ਗੱਡੇ ਤੇ ਆਟਾ, ਦਾਲਾ, ਘਿਉ, ਮਿੱਠਾ ਆਦਿ ਲਦਾ ਰਾਈਆਂ ਦੇ ਡੇਰੇ ਉਸ ਗੁਪਾਲ ਦਾਸ ਨੂੰ ਟੋਰਿਆ ਤੇ ਕਿਹਾ, ਜਦ ਜੀ ਕਰੇ, ਏਥੇ ਆ, ਸਾਧ ਸੰਗਤ ਦਾ ਦਰਸਨ ਮੇਲਾ ਕਰ ਜਾਣਾ ਤੇ ਮੂਰਖ ਮਿੱਤਰਾਂ ਦੇ ਕਹੇ ਲਗ ਕਦੇ ਏਦੂੰ ਅਗੇ ਸਵਾ ਸਾਧੂ ਪੂਣੇ ਦੇ ਜਣੇ ਖਣੇ ਕੰਮ 'ਚ ਨਹੀਂ ਰੁਝਣਾ।

ਸਾਧ ਸੰਗਤ ਇਹ ਉਦਾਰਤਾ, "ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਤੇ ਸਰਨ ਪਾਲਨ ਟੀਕਾ ॥" ਗੁਰਵਾਕ ਵਿਚਾਰ ਸਤਿਗੁਰੂ ਜੀ ਦੇ ਹਜ਼ੂਰ ਹੋ ਅਰਜ਼ ਕੀਤੀ, ਹੋਰ ਤੇ ਅਸਾਂ ਸਭ ਕੁਝ ਸਮਝ ਦੇਖ ਲਿਆ ਹੈ, ਪਰ ਜੋ ਆਪ ਨੇ ਲੜਾਈ ਦੇ ਢਾਈ ਫਟ ਕਹੇ ਹਨ, ਗੁਪਾਲ ਦਾਸ ਨਾਲ ਗੱਲਾਂ ਕਰਦਿਆਂ। ਉਹ ਕਿਹੜੇ ਹਨ ? ਸਤਿਗੁਰੂ ਜੀ ਉਤਰ ਦਿਤਾ, ਹੋਰ ਕੋਈ ਭਾਵੇਂ ਹੋਰ ਕਵ੍ਹੇ ਤੇ ਜਾਣੇ, ਮੈਂ ਇਕ ਦੁਬਿਧਾ ਨੂੰ ਦਲੀਲ ਨਾਲ ਜ਼ੋਰ ਦੇ ਨਜਿਠਣਾ ਤੇ ਦੂਜਾ ਜ਼ੋਰ ਦੇ ਮੁਕਾਬਲਾ ਕਰਨਾ, ਸਮਝਦਾ ਹਾਂ ਜੇ ਫੇਰ ਭੀ ਨਾ ਮੁਕੇ ਤਾਂ ਅੱਧਾ ਫਟ, ਝਟ ਪਟ ਇਕ ਦੀ ਇਕ ਕਰ ਦੇਣੀ ਜਾਂ ਆਪ ਜਿਤੇ ਜਾਂ ਦੂਜਾ, ਧੂ ਘਸੀਟ ਨਾ ਰਹੇ। ਮੈਂ ਇਹੋ ਹੀ ਗੱਲ ਇਸ ਰਾਈਆਂ ਦੇ ਝੇੜੇ ਵਿਚ ਵਰਤ, ਅੰਤ ਉਦਾਰਤਾ ਕਰ ਮੁਕਾ ਦਿਤੀ ਹੈ। ਸਤਿਗੁਰੂ ਜੀ ਬਚਨ ਕੀਤਾ, ਉਦਾਰਤਾ ਬਿਨਾ ਦੁਬਿਧਾ ਉਕਾ ਮੁਕਦੀ ਹੀ ਨਹੀਂ। ਸੂਮ, ਜ਼ਿੱਦੀ ਚੌਧੜ ਹੋਇ ਰਿਹਾਂ ਫਿਰ ਉਹ ਬਦਨਾਮੀ ਤੇ ਦੁਬਿਧਾ ਗਲ ਪਈ ਹੀ ਰਹਿੰਦੀ ਏ।

ਸਤਿਗੁਰੂ ਜੀ ਦੁਸੰਧੀ ਨੂੰ ਭੀ ਝਿੜਕ ਝੂਠਾ ਕਰ, ਘਰ ਆਪਣੇ ਬਹਾ ਦਿਤਾ ਤੇ ਮਸਤਾਨ ਸਿੰਘ ਜਿਹੇ ਸਿਖ ਖੋਟੇ ਮਿੱਤਰਾਂ ਨੂੰ ਭੀ ਮੁਖਤਿਆਰੀ ਤੋਂ ਲਾਹ ਦਿਤਾ ਜੋ ਭਰਾਵਾਂ ਵਿਚ ਦੁਬਿਧਾ ਪਾਣ ਦੇ ਮੋਢੀ ਬਣੇ ਸੀ। ਇਹਨੀਂ ਦਿਨੀਂ ਮਹਾਰਾਜ ਜੀ ਭੈਣੀ ਸਾਹਿਬ ਕੁਝ ਚਿਰ ਟਿਕੇ, ਜਿਵੇਂ ਸਤਿਗੁਰੂ ਜੀ ਦੇ ਅਨੰਦ ਸਮੇਂ ਰਹੇ ਸੀ। ਗੁਰਮੁਖ ਸਿੰਘ ਝੱਬਰ ਨੂੰ ਭੈਣੀ ਸਾਹਿਬ ਦਾ ਮੁਖਤ੍ਯਾਰ ਬਣਾ ਕੁਝ ਅਗਵਾਨੀ ਦਾ ਕੰਮ ਸੌਂਪਿਆ। ਮਹਾਰਾਜ ਜੀ ਲਾਹੌਰ ਆਏ ਆਪਣੇ ਬਪਾਰ 'ਚ ਰੁੱਝੇ।

ਮਹਾਰਾਜ ਗੁਰਦਿਆਲ ਸਿੰਘ ਜੀ ਆਪਣੇ ਸਾਥੀਆਂ ਸਮੇਤ ਨਾਮਧਾਰੀ ਇਤਿਹਾਸ ਦੀ ਖੋਜ, ਉਘਾ ਕਰਨ ਤੇ ਕਾਂਗਰਸ ਨਾਲ ਮਿਲ ਦੇਸ ਆਜ਼ਾਦ ਕਰਾਉਣ ਦੇ ਆਹਰ 'ਚ ਰਹਿੰਦੇ ਸੀ ਇਸ ਸਮੇਂ।

ਸਤਿਗੁਰੂ ਜੀ, ਮਾਤਾ ਭੂਪਿੰਦਰ ਕੌਰ ਜੀ ਨਮਿਤ ਹਰੀਮੰਦਰ ਵਿਚ ਪਾਠ ਅਰੰਭੇ ਚੜ੍ਹੇ ਅਸੂ ਤੋਂ ਅੱਧ ਤਕ ਜਿੰਨੇ ਹੋਏ ਸਾਧਾਰਨ ਤੇ ਇਕ ਅਖੰਡ ਪਾਠ ਭੀ ਕੀਤਾ। ਬਸਤਰ, ਮੰਜਾ, ਗੜਵੇ, ਡੋਰੀਆਂ, ਪਊਏ, ਕੰਘੇ, ਕੜੇ ਆਦਿ ਸੋਹਣੇ ਸੋਹਣੇ ਮਾਤਾ ਜਿਊਣ ਕੌਰ ਜੀ ਬਣਵਾ ੧੨ ਸਾਧਾਂ ਬਹੰਗਮਾਂ ਨੂੰ ਦਿਤੇ ਤੇ ਸਤਿਗੁਰੂ ਜੀ ਆਪ ਵਿਚ ਖੜੇ ਕੇ, ਸੱਦ ਪੜ੍ਹੇ ਦੇ ਬਾਦ ਬਚਨ ਕੀਤਾ। ਜੇ ਪਤੀ ਪ੍ਰਮੇਸਰ ਹੈ ਤਾਂ ਪਤੀ ਦੀ ਸੁਧ ਮਨ ਅਰਦਾਸ ਕੀਤੀ ਤੇ ਸੁਪਤਨੀ ਦੀ ਬਖਸ਼ਸ਼ ਹੋਣੀ ਚਾਹੀਦੀ ਏ। ਤੇ ਬਚਨ ਕੀਤਾ ਸੱਦ ਇੱਕੋ ਵਾਰ ਚੜ੍ਹੇ ਦੇ ਨਮਿਤ ਕੀਤੇ ਪਾਠ ਤੇ ਪੜ੍ਹਨਾ ਚਾਹੀਦੈ। ਫੇਰ ਫੇਰ ਕੀਤੇ ਪਾਠਾਂ ਤੇ ਨਹੀਂ ਪੜ੍ਹਨਾ ਚਾਹੀਦਾ ਤੇ ਜੋ ਉਸ ਸੱਦ ਵਿਚ ਸਿੱਖਿਆ ਹੈ ਉਸ ਤੇ ਅਸਰ ਕਰਨਾ ਚਾਹੀਦੈ। "ਮਤ ਮੈ ਪਿਛੈ ਕੋਈ ਰੋਵਸੀ" ਸੱਦ ਇਸੇ ਲਈ ਪੜ੍ਹੀਦਾ ਹੈ ਕਿ ਸਰੋਤਿਆਂ ਨੂੰ ਸਿਖਿਆ ਮਿਲੇ "ਹਰਿ ਹਰਿ ਕਥਾ ਪੜੈ" ਆਦਿ ਵਾਕ ਕੀ ਆਖਦੇ ਹਨ।

ਸਤਿਗੁਰੂ ਜੀ ਦੇਖਿਆ ਭੂਪਿੰਦਰ ਕੌਰ ਜੀ ਦੇ ਮੇਲੇ ਤੇ ਸਾਧ ਸੰਗਤ ਬਹੁਤ ਆਈ ਹੈ, ਸਾਡੇ ਨਾਲ ਹਿਤ ਜਨਾਇਆ ਤੇ ਮੇਲੇ ਦਾ ਰਸ ਬਹੁਤ ਬਣਾਇਆ ਹੈ। ਕੁਝ ਸਾਧੂਆਂ ਨਾਲ ਸਲਾਹ ਮੇਲ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਨਮਿਤ ਪਾਠ ਅਰੰਭ ਦਿਤੇ ਤੇ ਕਿਹਾ, ਤੁਸੀਂ ਮੇਰੇ ਨਾਲ ਪਿਆਰ ਕਰਦੇ ਹੋ ਤੇ ਮੈਂ ਤੁਹਾਡੇ ਨਾਲ ਕਰਦਾ ਹਾਂ। ਜਿਸ ਨੇ ਸਾਨੂੰ ਸਭ ਸੁਖ ਤੇ ਇਹ ਸੁਮਤਾਂ

ਦਿਤੀਆਂ ਹਨ। ਮੈਂ ਤੁਹਾਨੂੰ ਉਸ ਵਲ ਲਾਂਦਾ ਹਾਂ, ਕਹਿ ਸਤਿਗੁਰੂ ਜੀ ਦੇ ਉਸ ਗ੍ਰੰਥ ਸਾਹਿਬ ਤੇ ਆਪ ਸੰਧ ਦਾ ਇਸ਼ਨਾਨ ਕਰ ਰੌਲ ਲਾਈ। ਜਿਸ ਦਾ ਪਾਠ ਸਤਿਗੁਰੂ ਰਾਮ ਸਿੰਘ ਜੀ ਆਪ ਕਰਦੇ ਹੁੰਦੇ ਸੀ ਤੇ ਅੱਖਰ ਲਗਾਂ ਤੁਕਾਂ ਦੀ ਗਲਤੀ ਸੁਧ ਤੇ ਕਮੀ ਪੂਰੀ ਕੀਤੀ ਹੋਈ ਸੀ। "ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ॥" ਤੇ "ਦੁਰਲਭ ਦੇਹ ਕਿਹਾ ਕਾਜ॥" ਹਥੀਂ ਲਿਖਿਆ ਹੋਇਆ ਸੀ, ਕਨਾਰੇ ਤੋਂ ਬਾਹਰ।

ਸੂਰਤ ਸਿੰਘ ਬੀਬੀ ਨੰਦਾ ਦੇ ਪੁਤਰ ਨੇ ਇਹ ਤੁਕਾਂ ਮਲਤ ਕਰ ਦਿਤੀਆਂ ਹੋਈਆਂ ਸੀ ਹੜਤਾਲ ਲਾ। ਸੋ ਸਤਿਗੁਰੂ ਪਰਤਾਪ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਅੱਖਰ ਲਿਖੇ ਉਜਲੇ ਆਪ ਉਪਰੋਂ ਪੀਲੱਤਨ ਲਾਹ ਸਿਆਹੀ ਭਰ ਕਲਮ ਫੇਰ ਕੀਤੇ ਤੇ ਕਿਹਾ, ਵੇਖੋ ਸਿੰਘ ਸਭਾ ਦਾ ਮਤ ਸਤਿਗੁਰੂ ਜੀ ਦੇ ਲਿਖੇ ਅੱਖਰਾਂ ਦੇ ਮੇਟਣ ਤਕ ਪੁਜਾ ਹੈ ਇਸ ਨੂੰ ਇਹ ਨਹੀਂ ਪਤਾ ਕਿ ਇਹ ਅੱਖਰ ਜਿਨ੍ਹਾਂ ਲਿਖਣੇ ਸੀ ਉਹ ਆਪ ਹੀ ਬਾਰ੍ਹਵਾਂ ਜਾਮਾ ਧਾਰ ਆਇਆ ਹੈ। ਇਹ ਗ੍ਰੰਥ ਸਾਹਿਬ ਹੁਣ ਸਤਿਗੁਰੂ ਜੀ ਦਾ ਸੰਭਾਲਿਆ ਮੰਡੀ ਸਕੇਤ ਵਲ ਏ। ਇਸ ਦੇ ਸੁਧ ਤੇ ਪ੍ਰਵਾਨ ਹੋਣ ਬਾਬਤ ਸਤਿਗੁਰੂ ਜੀ ਦੀ ਜ਼ਬਾਨੀ ਬਚਨ ਸਮੇਂ ਸਿਰ ਇਸੇ ਇਤਿਹਾਸ ਵਿਚ ਆਉਣਗੇ।

ਇਸ ਮੇਲੇ ਤੇ ਸਾਧ ਸੰਗਤ ਨੇ ਮੇਲਿਆਂ ਤੇ ਦਰਸਨ ਦੇਣ ਤੇ ਦੌਰਾ ਕਰਨ ਦੀਆਂ ਅਰਜ਼ਾਂ ਕੀਤੀਆਂ। ਸੰਤ ਆਲਾ ਸਿੰਘ ਜੀ ਵਰਨ ਤੇ ਸੰਤ ਭਗਤ ਸਿੰਘ ਜੀ ਦਾਤੇ ਵਾਲੀਆਂ ਅਰਜ ਕੀਤੀ ਸਾਡੀ ਜ਼ਿਲੀਂ ਦੌਰਾ ਕਰੋ। ਸੰਤ ਜੈ ਸਿੰਘ ਜੀ ਵਲਟੋਹੇ ਵਾਲਿਆਂ ਤੇ ਸਹਾਰੀ ਦੇ ਲਾਭ ਸਿੰਘ ਨੇ ਪੁਤ੍ਰਾਂ ਧੀਆਂ ਦੇ ਅਨੰਦਾਂ ਤੇ ਦਰਸਨ ਦੇਣ ਦੀ ਅਰਜ਼ ਕੀਤੀ ਤੇ ਸੋਹਣ ਸਿੰਘ ਜੀ ਗਗੜ ਸਹਾਰੀ ਵਾਲਿਆਂ ਅਰਜ਼ ਕੀਤੀ। ਮੇਰੀ ਧੀ ਕੁਸੰਗੀਆਂ ਵਲ ਮੰਗੀ ਹੋਈ ਹੈ ਤੇ ਆਪ ਦਾ ਹੁਣ ਹੁਕਮ ਕੁਸੰਗੀਆਂ ਨੂੰ ਧੀ ਨਾ ਦੇਣ ਦਾ ਹੈ ਤੇ ਉਹ ਆਖਦੇ ਹਨ, ਅਸਾਂ ਆਪਣੀ ਮੰਗ ਕਿਸੇ ਨੂੰ ਨਹੀਂ ਵਿਆਹੁਣ ਦੇਣੀ। ਹੁਣ ਆਪ ਦੀ ਜਿਵੇਂ ਰਜ਼ਾ ਏ। ਮੈਂ ਕੁਝ ਝਕਦਾ ਹਾਂ ਤੇ ਆਪ ਨੇ ਆਸਰਾ ਕਰ ਮੇਰੀ ਲਾਜ ਰਖਣੀ ਹੈ। ਇਹ ਸੁਣ ਸਤਿਗੁਰੂ ਜੀ ਉਤਰ ਦਿਤਾ, ਅਸੀਂ ਆਪੇ ਉਸ ਬੀਬੀ ਨੂੰ ਆਪਣੀ ਜਾਣ ਵਿਆਹਵਾਂਗੇ।*

ਸਤਿਗੁਰੂ ਜੀ ਧਾਰਾ ਸਿੰਘ ਆਪਣੇ ਲਾਂਗਰੀ ਨੂੰ ਅਖੰਡ ਪਾਠਾਂ ਦੇ ਕੜਾਹ ਪ੍ਰਸਾਦ ਤੇ ਲੰਗਰ ਦੀ ਦੇਖ ਭਾਲ ਲਈ ਭੈਣੀ ਸਾਹਿਬ ਰਹਿਣ ਦਾ ਹੁਕਮ ਕੀਤਾ। ਜਗਜੀਤ ਸਿੰਘ ਜੀ, ਬੀਰ ਸਿੰਘ ਜੀ ਦੀ ਸੇਵਾ ਤੇ ਗੁਰਮੁਖ ਸਿੰਘ ਤੇ ਅੰਬੋ ਜੀ ਨੂੰ ਸੌਂਪਣੀ ਪੱਕੀ ਕੀਤੀ। ਬਘੇਲ ਸਿੰਘ ਲਾਂਗਰੀ ਨਾਲ ਲਿਆ, ਤੇ ਵਲਟੋਹੇ ਸੰਤ ਜੈ ਸਿੰਘ ਜੀ ਦੇ ਪੁਤ੍ਰ ਬਿਸ਼ਨ ਸਿੰਘ ਦੇ ਅਨੰਦ ਦੇ ਮੇਲੇ ਤੇ ਦਰਸਨ ਦਿਤੇ ਸਮੇਤ ਹਜ਼ੂਰੀ ਜਥੇ ਦੇ।

ਵਲਟੋਹੇ ਦੋ ਦਿਨ ਸਾਧ ਸੰਗਤ ਦਾ ਮੇਲਾ ਹੋਇਆ। ਕੁਝ ਸਾਧ ਵਲਟੋਹੇ ਰਹੇ, ਕੁਝ ਖੋਟੇ ਜ਼ਿਲਾ ਫੀਰੋਜ਼ਪੁਰ ਵਿਚ ਸੰਤ ਖਜ਼ਾਨ ਸਿੰਘ ਜੀ ਦੀ ਪੋਤਰੀ ਧੰਨ ਕੌਰ ਪ੍ਰੇਮ ਸਿੰਘ ਜੀ ਦੀ ਧੀ ਨੂੰ ਵਿਆਹੁਣ ਸਤਿਗੁਰੂ ਜੀ ਦੇ ਨਾਲ ਗੱਡੀ ਤੇ ਗਏ। ਖੋਟੀਂ ਨੰਗੇ ਮੂੰਹ, ਸਫੇਦ ਸਾਦੇ ਬਸਤ੍ਰਾਂ ਵਿਚ ਹਵਨ ਹੋ ਅਨੰਦ ਹੋਇਆ। ਵਾਪਸ ਬਦਨੀ ਤਕ ਘੋੜਿਆਂ ਗਡਿਆਂ ਤੇ ਆਏ ਤੇ ਅਗੋਂ ਟਾਂਗੇ ਤੇ ਚੜ੍ਹੇ

*ਸਤਿਗੁਰੂ ਜੀ ਆਪ ਨਾਲ ਜਾ ਆਪਣੇ ਲਾਂਗਰੀ ਧਾਰਾ ਸਿੰਘ ਜੀ ਦਾ ਅਨੰਦ ਸੰਤ ਸੋਹਣ ਸਿੰਘ ਜੀ ਦੀ ਬੀਬੀ ਨਾਲ ਕੀਤਾ ਸੀ ਤੇ ਉਹ ਨਾ ਵਿਆਹੁਣ ਦੇਣ ਵਾਲੇ ਕਿਤੇ ਆਏ ਦਿਸੇ ਭੀ ਨਾ ਸੀ, ਸਾਧ ਸੰਗਤ ਦੇ ਮੇਲੇ ਪ੍ਰਤਾਪ ਕਰ।

ਕਿਉਂਕਿ ਤਦੋਂ ਸੜਕ ਪੱਕੀ ਨਾ ਬਣੀ ਸੀ। ਮੋਗੇ ਆਏ ਸਤਿਗੁਰੂ ਜੀ ਬਾਬੂ ਬੂਟਾ ਸਿੰਘ ਜੀ ਵਲ ਰਹੇ ਜੋ ਤਦੋਂ ਮੋਗੇ ਟੇਸ਼ਨ-ਮਾਸਟਰ ਸੀ, ਜੋ ਹੁਣ ਮੰਡੀ ਹਿਮਾਚਲ ਰਹਿੰਦੇ ਹਨ, ਬੜੇ ਸਰਧਾਲੂ ਸਿਖਾਂ ਦਾ ਘਰਾਣਾ ਹੈ। ਪਠਾਣਾ ਦੀ ਪਲਟਣ ਗੱਡੀ ਚੜ੍ਹ ਆ ਰਹੀ ਕਸੂਰ ਸਿਖਾਂ ਕੁਟਾਪਾ ਕੀਤਾ·

ਸਤਿਗੁਰੂ ਜੀ ਦੇ ਸਾਥ ਭਾਈ ਵਜੀਰ ਸਿੰਘ ਜੀ, ਸੰਤ ਬਹਾਦਰ ਸਿੰਘ ਜੀ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਏ, ਸਰਦਾਰਾ ਸਿੰਘ ਜੀ ਹਕੀਮ ਤੇ ਬਘੇਲ ਸਿੰਘ, ਸੁਰਜਨ ਸਿੰਘ ਵਲਟੋਹੇ ਦਾ ਹੀ ਸੀ, ਸਵੇਰੇ ਛਾਉਣੀ ਟੇਸ਼ਨ ਤੇ ਪੁਜੇ ਤਾਂ ਪਤਾ ਲਗਾ ਇਹ ਗੱਡੀ ਜੋ ਦਿਲੀਉਂ ਆਈ ਹੈ। ਇਸ ਵਿਚ ਪਠਾਣ ਪਲਟਨੀ ਬਹੁਤ ਹਨ ਤੇ ਹੋਰ ਮੁਸਾਫਰਾਂ ਨੂੰ ਵਿਚ ਚੜ੍ਹਨ ਨਹੀਂ ਦੇਂਦੇ। ਇਕ ਡੱਬਾ ਪਿਛੇ ਸਿਖਾਂ ਦਾ ਭੀ ਹੈ। ਉਹ ਦੇਖਦੇ ਤੇ ਇਹਨਾਂ ਦਾ ਵਾਧਾ ਹਨ, ਪਰ ਉਹ ਨਾ ਇਹਨਾਂ ਨੂੰ ਕੁਝ ਕਹਿੰਦੇ ਹਨ, ਨਾ ਕਿਸੇ ਮੁਸਾਫਰ ਨੂੰ। ਬਾਬੂ ਜੀ ਦਸਿਆ, ਇਸ ਤੋਂ ਪਿਛਲੀ ਡਾਕ ਛੇਤੀ ਆ ਰਹੀ ਹੈ ਉਸ ਤੇ ਸੌਖ ਰਹੇਗਾ। ਪਠਾਣਾਂ ਵਾਲੀ ਚਲ ਕਸੂਰ ਆ ਖਲੀ ਤੇ ਸਤਿਗੁਰੂ ਜੀ ਉਸ ਡਾਕ ਤੇ ਚੜ੍ਹ ਕਸੂਰ ਆਏ।

ਸਤਿਗੁਰੂ ਜੀ ਕਸੂਰੋਂ ਉਸੇ ਗੱਡੀ ਤੇ ਚੜ੍ਹ ਹਠੀਲਪੁਰ ਟੇਸ਼ਨ ਤੋਂ ਉਤਰ ਨੰਦ ਦੇ ਤਕੀਏ ਵਲੋਂ ਸਹਾਰੀ ਆ ਲਾਭ ਸਿੰਘ (ਫਕੀਰ) ਦੀ ਧੀ ਈਸਰ ਕੌਰ ਦੇ ਅਨੰਦ ਤੇ ਦਰਸ਼ਨ ਦੇਣੇ ਸੀ। ਸਤਿਗੁਰੂ ਜੀ ਤੇ ਭਾਈ ਜੀ ਤਾਂ ਵਖਰੇ ਅੱਵਲ ਦਰਜੇ ਦੇ ਡੱਬੇ 'ਚ ਬੈਠ ਗਏ। ਪਰ ਪਠਾਣ ਹੋਰ ਸਿਖਾਂ ਨੂੰ ਨਾ ਕਿਸੇ ਡਬੇ ਵਿਚ ਵੜਨ ਦੇਣ। ਜੋ ਹੱਥ ਪਾਂਦਾ ਅਗੋਂ ਸੋਟੀਆਂ ਤੇ ਧਕੇ ਮਾਰਦੇ।

ਸੰਤ ਬਹਾਦਰ ਸਿੰਘ ਜੀ ਬਾਰੀ ਭੰਨ ਅੰਦਰ ਮੂੰਹ ਸਿਰ ਕੀਤਾ। ਪਠਾਣ ਸੋਟੀ ਮਾਰੀ, ਸੰਤ ਜੀ ਬਾਹੋਂ ਫੜ ਪਠਾਣ ਨੂੰ ਬਾਹਰ ਨੂੰ ਖਿਚ ਲਿਆ। ਉਹ ਵਿਚ ਨੂੰ ਹੋਵੇ। ਹੋਰ ਪਠਾਣ ਨਿਕਲ ਕੇ ਸੰਤ ਜੀ ਨੂੰ ਮਾਰਨ ਪੈ ਗਏ। ਸੰਤ ਮੰਗਲ ਸਿੰਘ ਜੀ ਕਿਹਾ, ਸਿਖੋ, ਤੁਸੀਂ ਕੀ ਦੇਖਦੇ ਹੋ ਉਹ ਇਕ ਨੂੰ ਕਿੰਨੇ ਪੁਏ ਹਨ ? ਦੋ ਦੋ ਸਿਖਾਂ ਪਿਠਾਂ ਜੋੜ ਡਾਂਗਾਂ ਮਾਰਨੀਆਂ ਸ਼ੁਰੂ ਕੀਤੀਆਂ। ਪਠਾਣ ਥੋੜਾ ਚਿਰ ਤੇ ਐਲੀ ਐਲੀ ਕਰ ਪਏ ਭੀ ਤੇ ਅੜੇ ਭੀ, ਪਰ ਗਤਕੇ-ਬਾਜਾਂ ਸਿੰਘਾਂ ਦੇ ਸੋਟਿਆਂ, ਮੋਟੇ ਮੋਟੇ ਝੋਟਿਆਂ ਜਿਹੇ ਮੋਠੇ, ਕੱਠੇ ਕਰ ਬਹੁਤ ਕੁਟੇ ਤੇ ਲਿਟਾ ਸੁਟੇ। ਸਤਿਗੁਰੂ ਜੀ ਤੇ ਵਜੀਰ ਸਿੰਘ ਜੀ ਪਲੇਟਫਾਰਮ ਤੇ ਖੜੋ ਦੇਖਦੇ ਰਹੇ ਤੇ ਮੰਗਲ ਸਿੰਘ ਜੀ ਸਿੰਘਾਂ ਨੂੰ ਹਲਾ-ਸ਼ੇਰੀ ਤੇ ਦਲੇਰੀ ਦੇਂਦੇ ਰਹੇ। ਅੰਤ ਪਠਾਣ ਗੱਡੀ ਤਲੇ ਲੁਕਨ, ਭੱਜਣ ਤੇ ਕਹਿਣ, ਕੋਈ ਇਹਨਾਂ ਨੂੰ ਰੋਕੋ। ਬਾਬੂਆਂ ਸੀਟੀਆਂ ਵਜਾਈਆਂ ਤੇ ਪੁਲਸ ਆਈ। ਸੰਤ ਜੀ ਤੇ ਚਾਰੇ ਸਿੰਘ, ਚਾਰ ਪਠਾਣ ਕਸੂਰ ਰਹੇ ਤੇ ਗੱਡੀ ਚਲੀ ਤੇ ਬਾਕੀ ਪਠਾਣ ਲਾਹੌਰ ਪੁਜੇ ਰਾਵਲਪਿੰਡੀ ਜਾਣ ਲਈ। ਸਤਿਗੁਰੂ ਜੀ ਤੇ ਵਜੀਰ ਸਿੰਘ ਜੀ ਸਹਾਰੀ ਆਏ।

ਪੁਲਸ ਥਾਣੇ ਜਾ ਬਹਾਏ ਅਠੇ ਤੇ ਸੰਤ ਮੰਗਲ ਸਿੰਘ ਜੀ ਕਸੂਰ ਦੇ ਪ੍ਰਸਿਧ ਵਕੀਲ, ਆਪਣੇ ਕਾਂਗਰਸ ਦੇ ਜਲਸਿਆਂ ਵਿਚ ਦੇ ਵਾਕਫ ਨੂੰ ਜਾ ਮਿਲੇ, ਨਾਲ ਲੈ ਥਾਣੇ ਗਏ। ਤੇ ਬਾਬਾ ਧਨਪਤ ਰਾਏ. ਉਸ ਵਕੀਲ ਨੇ ਦੋਹਾਂ ਦੇ ਬਿਆਨ, ਮਾਰ ਪਈ ਤੇ ਤੰਗ ਕਰਨਾ ਸੁਣ ਤੋੜੋਂ ਪਠਾਣਾਂ ਦਾ, ਥਾਣੇਦਾਰ ਨੂੰ ਕਿਹਾ, ਕਸੂਰ ਤੇ ਇਹਨਾਂ ਪਠਾਣਾਂ ਦਾ ਏ। ਸਿਖਾਂ ਤੰਗ ਆਇਆਂ ਮੋੜਾ ਲਾਇਆ ਏ। ਪਠਾਣਾਂ ਕਿਹਾ, ਇਸ ਸੰਤ ਨੇ ਅਵਾਜ਼ਾ ਦੇ ਅਨੇਕ ਸਿੰਘ ਖੌਰੇ ਕਿਧਰੋਂ ਸੱਦ ਲਏ ਸੀ, ਸਾਨੂੰ ਤੇ ਮਾਰਦੇ ਬਹੁਤ ਦਿਸੇ ਹਨ। ਸਹਾਰੀ ਦੇ ਸਿਖਾਂ ਦਲੀਪ ਸਿੰਘ, ਬਾਬੇ ਹਾਕਮ ਸਿੰਘ, ਬੂਟਾ ਸਿੰਘ ਆਦਿ ਨੇ ਸਿੰਘਾਂ ਦੀਆਂ ਜਮਾਨਤਾਂ ਥਾਣੇ 'ਚੋਂ ਰਾਤ ਕਰਾ ਲਈਆਂ। ਥਾਣੇਦਾਰ ਬਾਬੇ ਜੈਮਲ ਸਿੰਘ ਜੀ

ਮਾਂਗੇ ਵਾਲਿਆਂ ਦਾ ਸਰਧਾਲੂ ਜਾਣੂ ਸੀ। ਉਸ ਅਗਲੇ ਭਲਕ ਕਚਹਿਰੀ ਲੈ ਜਾ ਅੱਠਾਂ ਨੂੰ, ਹਾਕਮ ਨੂੰ ਸੱਚ ਦਸਿਆ ਤਾਂ ਪੰਜ ਪੰਜ ਰੁਪਏ ਜੁਰਮਾਨਾ ਕਰ ਹਾਕਮ ਕਿਹਾ, ਪਠਾਣਾਂ ਨੂੰ ਤੇ ਕੀਤੀ ਦਾ ਫਲ ਮਿਲਿਆ ਹੈ ਤੇ ਸਿੰਘਾਂ ਨੇ ਆਪਣਾ ਕਾਨੂੰਨ ਵਰਤਿਆ ਹੈ, ਦੋਵੇਂ ਇਕੋ ਜਿਹੇ ਹਨ। ਕਹਿ, ਛਡ ਦਿਤੇ। ਬਾਬਾ ਧਨਪਤ ਰਾਏ ਵਕੀਲ ਆਪੇ ਤੇ ਮੁਫਤ ਥਾਣੇ ਸਿਖਾਂ ਦੇ ਪੱਖ ਵਿਚ ਭੁਗਤਿਆ ਸੀ। ਇਹ ਕਾਂਗਰਸ ਦਾ ਪੱਖੀ, ਧਰਮੀ ਤੇ ਬੜੇ ਦਿਲ ਦਿਮਾਗ਼ ਵਾਲਾ ਅਮੀਰ ਪੁਰਸ਼ ਸੀ।

ਇਕ ਬੁਲ੍ਹੇਸ਼ਾਹ ਸਪਾਹੀ ਟੇਸ਼ਨ ਤੇ ਸਭ ਦੇ ਸਾਹਵੇਂ ਕਿਹਾ ਸੀ ਮੈਂ ਦਿੱਲੀਉਂ ਇਹਨਾਂ ਪਠਾਣਾਂ ਨੂੰ ਦੇਖਦਾ ਸਾਂ ਇਹਨਾਂ ਬੜੀ ਧਕੇਸ਼ਾਹੀ ਕੀਤੀ ਰਖੀ ਸੀ। ਜੇ ਇਹ ਸਿੰਘ ਤੰਗ ਆ ਭੀ ਇਹਨਾਂ ਨੂੰ ਡੱਕਾ ਨਾ ਲਾਂਦੇ ਤਾਂ ਇਹਨਾਂ ਰਾਵਲਪਿੰਡੀ ਪਸ਼ੌਰ ਵਲ ਜਾ ਕਹਿਣਾ ਸੀ ਪੰਜਾਬ ਵਿਚ ਕੋਈ ਕੌਮ ਅਣਖੀ ਤੇ ਬਲਵਾਨ ਨਹੀਂ ਹੈ।

ਸਤਿਗੁਰੂ ਜੀ ਇਕ ਮੁਸਲਮਾਨ ਭਜੇ ਜਾਂਦੇ ਨੂੰ ਮੋਢੇ ਤੋਂ ਫੜ ਕਿਹਾ, ਕੋਈ ਇਹਨਾਂ ਨੂੰ ਲੜਨੋਂ ਹਟਾਂਦਾ ਕਿਉਂ ਨਹੀਂ। ਉਹ ਮੁਸਲਮਾਨ ਮੋਢੇ ਵਾਲੀ ਚਾਦਰ ਸੁਟ ਇਹ ਕਹਿ ਭਜ ਗਿਆ ਕਿ ਤੂੰ ਭੀ ਤੇ ਉਹਨਾਂ ਦੇ ਨਾਲ ਦਾ ਜਾਪਨੈ ਜੋ ਅਗੇ ਪਏ ਮਾਰਦੇ ਨੇ। ਪਲਟਨੀ ਸਿੰਘਾਂ ਭੀ ਬਾਬੂਆਂ ਨੂੰ ਦਸਿਆ ਸੀ ਇਹਨਾਂ ਨੂੰ ਦਿੱਲੀਉਂ ਲੈ ਦੇਖ ਰਹੇ ਸਾਂ ਇਹ ਉਪਾਧੀ ਹਰ ਟੇਸ਼ਨ ਤੇ ਕਰਦੇ ਰਹੇ ਹਨ।

ਅਕਾਲੀਆਂ ਨੇ ਕਸੂਰ ਵਿਚ ਅਗਲੇ ਰੋਜ਼ ਸਭ ਤੋਂ ਉਮਰ ਦੇ ਛੋਟੇ ਬਘੇਲ ਸਿੰਘ ਨੂੰ ਕਾਰ ਤੇ ਖੜਾ ਕਰ ਸਾਰੇ ਕਸੂਰ ਸ਼ਹਿਰ ਵਿਚ ਜਲੂਸ ਕਢਿਆ ਤੇ ਲੋਕਾਂ ਨੂੰ ਦਸਿਆ। ਇਹ ਉਹਨਾਂ ਸਿੰਘਾਂ ਵਿਚੋਂ ਚਾਰ ਕੂਕੇ ਸੀ ਜਿਨ੍ਹਾਂ ਮਲੇਰ ਕੋਟਲੇ ਫੌਜ ਨੂੰ ਤੇ ਮੁਲਖਈ ਧਾੜ ਨੂੰ ਮਾਰ ਕੇ ਭਜਾਇਆ ਸੀ। ਇਤਿਹਾਸ ਵਿਚ ਜੋ ਲਿਖਿਆ ਹੈ—

"ਕੋਟਲੇ ਕੀ ਤੁਰਕਾਨੀ ਔ ਪਠਾਨੀ ਫੌਜ ਸਭ,
ਸਿੰਘਨ ਸੇ ਲਰੀ ਇਨ੍ਹੇ ਮਾਰ ਕੈ ਹਟਾਈਆ॥"

ਇਹਨਾਂ ਸਿੰਘਾਂ ਨੇ ਸਚ ਕਰ ਦਿਖਾਇਆ ਹੈ ਨਹੀਂ ਤੇ ਉਹਨਾਂ ਪਠਾਣਾਂ ਕਹਿਣਾ ਸੀ। ਪੰਜਾਬ ਵਿਚ ਕੋਈ ਕੌਮ ਅਣਖ ਤੇ ਬਲਵਾਨ ਨਹੀਂ ਰਹਿ ਗਈ।

ਬਾਬਾ ਧਨਪਤ ਰਾਇ ਵਕੀਲ ਆਪਣੀ ਸੈਰ ਵਾਲੀ ਬੱਘੀ ਅਗੇ, ਆਹਬ, ਅਰਥਾਤ, ਬਾਂਝਾਂ ਵੈੜਾਂ ਲੈ ਜੋ ਸੈਰ ਕਰਦਾ ਸੀ। ਪੰਜਾਲੀ ਤੇ ਤਸਵੀਰ ਇਸ ਤਰ੍ਹਾਂ ਦੀ ਬਣਾ ਕੇ ਲਾਈ ਹੋਈ ਸਾ ਸੂ ਕਿ ਗਊ ਛੁਰੀ ਤੋਂ ਡਰਦੀ ਪੰਜਾਲੀ ਵਲ ਭਜਦੀ ਹੈ, ਤੇ ਆਪਣੇ ਵਲੋਂ ਲਿਖ ਕੇ ਵਿਚਾਲੇ ਪਤ੍ਰਾ ਲਾਇਆ ਹੋਇਆ ਸਾ ਸੂ, ਦਸੋ ਗਊ ਐਸੀ ਕੰਜੂ ਬਾਂਝ ਜੋਗ ਛੁਰੀ ਚੰਗੀ ਹੈ ਜਾਂ ਪੰਜਾਲੀ।

ਮੈਂ ਸਤਿਗੁਰੂ ਪਰਤਾਪ ਸਿੰਘ ਜੀ ਪਾਸੋਂ ਅਰਜ਼ ਕਰ ਏਕ ਸਮੇਂ ਇਹ ਵਾਰਤਾ ਸੁਣ ਬਾਬੇ ਧਨਪਤ ਰਾਏ ਵਕੀਲ ਕਸੂਰ ਦੇ ਵਾਲੀ ਪੁਛਿਆ ਸੀ। ਆਪ ਦੀ ਉਸ ਦੇ ਇਸ ਖਿਆਲ ਬਾਬਤ ਕੀ ਰਾਏ ਹੈ ਤਾਂ ਸਤਿਗੁਰੂ ਜੀ ਉਤਰ ਦਿਤਾ ਸੀ। ਜੇ ਉਸ, ਬਾਬੇ ਧਨਪਤ ਰਾਏ ਵਕੀਲ ਦੀ ਦਲੀਲ ਨੂੰ ਸਭ ਹਿੰਦੂ ਗਊ-ਧਰਮੀ ਵਿਚਾਰਨ ਤਾਂ ਗਊ ਨੂੰ ਜਿਵੇਂ ਰੋਲ ਮਾਰਦੇ ਹਨ, ਨਾ ਮਾਰਨ ਤੇ ਨਾ ਗਊ ਛੁਰੀ ਦੇ ਮੂੰਹ ਜਾਏ। ਸਗੋਂ ਗਊ ਦੀ ਕਦਰ ਬੈਲ ਦੇ ਬਰਾਬਰ ਹੋ ਜਾਏ, ਵਾਹੀਵਾਨਾਂ ਨੂੰ ਭੀ ਕੁਝ ਸੌਖ ਹੋਵੇ ਤੇ ਜੰਮਦੀ ਵੱਛੀ ਨੂੰ ਹੱਛੀ ਜਾਣਿਆ ਜਾਏ ਤੇ ਜਦੋਂ ਗਊ ਸੂਣੋਂ ਰਹਿ ਜਾਏ ਜੋ ਲਿਆ ਜਾਏ ਜਾਂ

ਜਿਹੜੀ ਨਾ ਸੂਏ ਉਹ ਭੀ ਪੰਜਾਲੀ ਵਿਚ ਪਾਈ ਜਾਵੇ ਤਾਂ ਗਊ ਦੀ ਬੜੀ ਇੱਜ਼ਤ,ਪਾਲਣਾ ਵਧ ਸਕਦੀ ਹੈ ਤੇ ਵਾਧੂ ਉਜਾੜਾ ਜੋ ਖੇਤਾਂ ਦਾ ਗਊਆਂ ਕਰਦੀਆਂ ਹਨ, ਨਾ ਹੋਵੇ।

ਸਤਿਗੁਰੂ ਜੀ ਪਾਸੋਂ ਮੈਂ.ਕਸੂਰ ਦੀ ਲੜਾਈ ਸੁਣੀ ਤੇ ਧਨਪਤ ਰਾਏ ਵਕੀਲ ਦੀ ਜੋ ਵੈੜਾਂ ਕੰਜੂਆਂ (ਜਿਹੜੀਆਂ ਨਾ ਸੂਣ) ਬੱਘੀ ਅਗੇ ਜੋਂਦਾ ਸੀ ਦਲੀਲ ਸੁਣੀ ਚਿਤ ਵਿਚ ਪਾਈ ਹੋਈ ਸੀ। ਜੀਵਨ ਨਗਰ ਰਹਿਣ ਸਮੇਂ ਮੈਂ ਸੁਣਿਆਂ ਇਕ ਲਾਖੀ ਗਊ ਚੰਗੀ ਨਸਲ ਦੀ ਜੋ ਨਾ ਸੂੰਦੀ, ਸਗੋਂ ਹੋਰ ਪਸੂਆਂ ਤੇ ਚੜ੍ਹਦੀ ਸੀ, ਦੇਖ ਸਤਿਗੁਰੂ ਜੀ ਖੂਹੀਏ ਜਵਾਈ, ਪਸੂਆਂ ਦੇ ਪਾਣੀ ਦੀ ਲੋੜ ਨੂੰ ਤੇ ਕੁਝ ਦਿਨ ਗੱਡੇ ਭੀ ਜੁੜਾਈ ਸੀ। ਫੇਰ ਬੀੜ ਵਿਚੇ ਨਾਭੇ ਭੇਜ ਦਿਤੀ ਸੀ। ਇਹ ਭੀ ਸੁਰਤ ਮੈਂ ਮਨ ਵਿਚ ਹੀ ਪਾਈ ਹੋਈ ਸੀ ਕਿ ਸਤਿਜੁਗ ਦੇ ਰਸਾਲੇ ਮਹਾਵਾਰ ਤੇ ਜੀਵਨ ਨਗਰੋਂ ਚੇਤ੍ਰ ੨੦੧੦ ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੩੯,ਜਿਲਦ ੨੯, ਨੰਬਰ ੨, ਰਾਜਿੰਦਰ ਸਿੰਘ ਗੁਰੂ ਸਰ ਵਾਲੇ ਵਲੋਂ। ਜੋ ਤਦੋਂ ਸਤਿਜੁਗ ਦੇ ਛਾਪਣ ਦਾ ਸੰਪਾਦਕ ਸੀ ਲੇਖ ਛਪਿਆ, ਗਊ ਰਖਿਆ ਦੇ ਵਿਗਿਆਨਕ ਸਾਧਨ।

ਇਸ ਮੁਖਲੇਖ ਨੂੰ ਜੋ ੧ ਪੰਨੇ ਤੋਂ ੬ ਤਕ ਬੜੀ ਦਲੀਲ ਨਾਲ ਲਿਖਿਆ ਹੋਇਆ ਹੈ ਮੈਂ ਪੜ੍ਹ ਉਚੇਚਾ ਸਤਿਗੁਰੂ ਜੀ ਪਾਸ ਸੰਤ ਨਗਰੋਂ ਜੀਵਨ ਨਗਰ ਗਿਆ ਤੇ ਅਰਜ਼ ਕੀਤੀ, ਇਹ ਮੁਖਲੇਖ ਰਾਜਿੰਦਰ ਸਿੰਘ ਨੇ ਆਪਣੇ ਵਲੋਂ ਹੀ ਲਿਖਿਆ ਹੈ ਕਿ ਆਪ ਦੀ ਰਜ਼ਾ ਨਾਲ ਲਿਖਿਆ ਹੈ। ਤਾਂ ਸਤਿਗੁਰੂ ਜੀ ਉਤਰ ਦਿਤਾ, ਮੈਂ ਆਖ ਕੇ ਉਸ ਤੋਂ ਲਿਖਵਾਇਆ ਹੈ। ਜੋ ਲੇਖ ਉਕਾਈ ਨਾਲ ਛਪ ਜਾਏ ਮੈਂ ਜੋ ਦੇਖ ਲਵਾਂ ਉਸ ਦੀ ਤਰਦੀਦ ਕਰਾ ਦੇਂਦਾ ਹਾਂ। ਮੈਂ ਅਰਜ਼ ਕੀਤੀ ਸਚੇ ਪਾਤਸ਼ਾਹ ਮੇਲਿਆਂ ਵਿਚ ਭੀ ਇਕ ਗਊ ਕਾਲੀ ਕੁਝ ਦਿਨ ਜੀਵਨ ਨਗਰ ਖੂਹੀਏ ਹਲਟੀ ਤੇ ਗਡ ਜੋਈਦੀ ਰਹੀ ਹੈ ਇਸੇ ਤਰ੍ਹਾਂ ਉਹ ਭੀ ਆਪ ਦੀ ਰਜ਼ਾ ਵਿਚ ਜੁੱਤੀ ਗਈ ਸੀ ਜਾਂ ਮੂਰਖਾਂ ਮੁੰਡਿਆਂ ਦੀ ਮਤ;ਹੋਈ ਸੀ।

ਸਤਿਗੁਰੂ ਜੀ ਉਤਰ ਦਿਤਾ, ਕਿਸੇ ਦੀ ਮਜਾਲ ਏ, ਇਤਨਾ ਵੜਾ ਕੰਮ ਮੇਰੇ ਕਹੇ ਬਿਨਾਂ ਕੋਈ ਏਥੇ ਜੀਵਨ ਨਗਰ ਕਰੇ। ਉਹ ਗਊ ਆਬੂ ਫਰਾਲ ਹੋਈ, ਹੋਰ ਪਸੂਆਂ ਤੇ ਚੜ੍ਹਦੀ ਸੀ ਤੇ ਮਾਲ ਵਾਲਿਆਂ ਮੈਥੋਂ ਪੁਛਿਆ ਸੀ, ਕੀ ਉਸ ਦਾ ਇਲਾਜ ਕਰੀਏ ? ਮੈਂ ਹੀ ਕਹਿ ਜਵਾਈ ਸੀ। ਮੈਂ ਅਰਜ ਕੀਤੀ, ਇਹ ਹਿੰਦੂ ਧਰਮ ਦੇ ਵਿਰੁਧ ਨਹੀਂ। ਤਾਂ ਸਤਿਗੁਰੂ ਜੀ ਉਤਰ ਦਿਤਾ, ਮੈਂ ਕਸੂਰ ਦੇ ਧਨਪਤ ਰਾਏ ਵਕੀਲ ਨੂੰ ਵੇਖਿਆ ਸੀ। ਉਹ ਐਸੀਆਂ ਗਊਆਂ ਬੱਘੀ ਅਗੇ ਲੈ ਜੋਂਦਾ ਤੇ ਪੰਜਾਲੀ ਤੇ ਲਿਖ ਭੀ ਲਾਇਆ ਹੋਇਆ ਸੀ ਉਸ। ਗਊ ਛੁਰੀ ਤੋਂ ਡਰਦੀ ਪੰਜਾਲੀ ਵਲ ਜਾਂਦੀ ਹੈ। ਦਸੋ ਇਸ ਨੂੰ ਛੁਰੀ ਚੰਗੀ ਹੈ ਜਾਂ ਪੰਜਾਲੀ। ਮੈਂ ਤੇ ਤਦੋਂ ਦਾ ਮਨ ਬਣਾ ਲਿਆ ਹੋਇਆ ਏ ਕਿ ਛੁਰੀ ਨੂੰ ਜਿਵੇਂ ਕਿਵੇਂ ਗਊ ਨਾ ਜਾਵੇ, ਪੰਜਾਲੀ ਵਿਚ ਪਿਆਂ ਇਸ ਦੀ ਕਦਰ ਵਧੇਗੀ ਹੀ, ਘਟਦੀ ਨਹੀਂ। ਮੈਂ ਅਰਜ ਕੀਤੀ, ਗੁਰੂ ਸਾਹਿਬ ਲਿਖਿਆ ਹੈ, "ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥" ਉਸ ਦਾ ਅਰਥ ਤੇ ਫਿਰ ਗ਼ਲਤ ਹੋ ਗਿਆ, ਜਦ ਗਊ ਪੰਜਾਲੀ ਦੇ ਕੰਮ ਆ ਗਈ।

ਸਤਿਗੁਰੂ ਜੀ ਉਤਰ ਦਿਤਾ, ਸਭ ਧਰਮ, ਵਕਤ ਵਿਚਾਰ ਮਹਾਂਪੁਰਖਾਂ ਦੇ ਬਣਾਏ ਹੋਏ ਹਨ। ਕੋਈ ਆਪੇ ਅਰਸ਼ਾਂ ਤੋਂ ਸਿੱਧਾ ਜਨ ਜਨ ਨੂੰ ਨਹੀਂ ਪੁੱਜਾ। ਮਹਾਂਪੁਰਖ ਧਰਮ ਬਣਾਂਦੇ ਤੇ ਬਦਲਦੇ ਭੀ ਹਨ। ਗੁਰੂ ਨਾਨਕ ਜੀ ਤੋਂ ਸਤਿਗੁਰੂ ਰਾਮ ਸਿੰਘ ਜੀ ਤਕ ਭੀ ਇਹੋ ਮਤ ਰਿਹਾ ਹੈ।

ਭਾਵੇਂ ਧਨਪਤ ਰਾਏ ਦੇ ਆਸ਼ੇ ਨੂੰ ਤੇ ਮੇਰੇ ਇਸ ਰਸਾਲੇ ਤੇ ਲਿਖਵਾਏ ਨੂੰ ਹਿੰਦੂ ਧਰਮ ਨਾ ਅਪਨਾਏ, ਪਰ ਹੈ ਇਹ ਸਹੀ ਤਰੀਕਾ। ਗਊ ਨੂੰ ਮਾਰਨ, ਭੁਖੇ ਰਖਣ, ਉਜਾੜੇ ਜੋਗ ਛਡਣ ਤੇ ਛੁਰੀ ਦੇ ਮੂੰਹ ਦੇਣ ਤੋਂ। "ਜਹਾਂ ਗਿਆਨ ਤਹ ਧਰਮ ਹੈ" ਵਾਕ ਦਾ ਭੀ ਇਹੋ ਅਰਥ ਹੈ ਕਿ ਧਰਮ ਕਰੋ। ਪਰ ਹਿੰਦੂ ਅੰਨ੍ਹਾ ਇਸ ਵਾਸਤੇ ਲਿਖਿਆ ਹੈ, ਇਹ ਅੰਨ੍ਹਾ ਹੋ ਲਕੀਰ ਦਾ ਫਕੀਰ ਹੋਇਆ ਹੀ ਮਰ ਰਿਹਾ ਹੈ। ਹੁਣ ਧਰਮ ਭੀ ਸਮੇਂ ਦੇ ਨਾਲ ਬਦਲਣਾ ਬਣਦਾ ਏ। ਗਊ ਦੀ ਰਖਿਆ ਨੂੰ ਮੁਖ ਰਖ। ਸਤਿਗੁਰੂ ਜੀ ਇਹ ਭੀ ਬਚਨ ਕੀਤਾ, ਜਾਤੀ ਭਿਨ ਦੇ ਅਨੰਦ ਜੋ ਸਤਿਗੁਰੂ ਰਾਮ ਸਿੰਘ ਜੀ ਟੋਰੇ ਸੀ, ਭਾਵੇਂ ਟਾਵੇਂ ਟਾਵੇਂ ਨਾਮਧਾਰੀ ਪੰਥ ਵਿਚ ਚਲ ਰਹੇ ਹਨ, ਪਰ ਸਮਾਜ ਨੇ ਨਾ ਪੂਰੇ ਮੰਨੇ ਸੀ ਸਿਰੋਂ ਪੈਰੋਂ ਹੋ। ਪਰ ਇਹ ਪੂਰਾ ਮੰਨੇ ਬਿਨਾਂ ਪੂਰਾ ਸੰਮਾਜ ਜਿਵੇਂ ਸੁਖੀ ਨਹੀਂ ਹੋ ਸਕਦਾ, ਤਿਵੇਂ ਗਊ ਰਖਿਆ ਭੀ ਹੁਣ ਇਹ ਜੋ ਲੈਣ ਵਾਲੇ ਬਿਧੀ ਮੰਨਿਆਂ ਬਿਨਾਂ ਗਊ ਰਖਿਆ ਨਹੀਂ ਹੋ ਸਕਦੀ।

ਏਥੇ ਮੈਂ ਉਸ ਰਸਾਲੇ ਦਾ ਹਵਾਲਾ ਦਿਤਾ ਹੈ ਤੇ ੨੦੧੦ (ਦੋ ਹਜ਼ਾਰ ਦਸ) ਦੇ ਸਮੇਂ ਜਿਉਂ ਕੇ ਤਿਉਂ ਛਪੇ ਅੱਖਰ ਲਿਖ ਦੇਵਾਂਗਾ।* (ਤਰਨ ਸਿੰਘ ਸ੍ਰੀ ਰਾਮਪੁਰ)

ਸਤਿਗੁਰੂ ਜੀ ਬਚਨ ਕੀਤਾ, ਲੜਾਈ ਕੀਤੇ ਬਿਨਾਂ ਉਹ ਵਧੇ ਹੋਏ ਖਲੋਂਦੇ ਨਾ ਸੀ। ਜੇ ਉਕਾ ਹੀ ਅਸੀਲ ਰਿਹਾ ਜਾਵੇ ਤਾਂ ਕਾਂ, ਬਿਲੀਆਂ ਜਿਵੇਂ ਬਾਲਾਂ ਦੇ ਹਥੋਂ ਟੁਕ ਖੋਹ ਖੜਦੇ ਹਨ। ਲੋਕ ਆਪਣਾ ਹੱਕ ਭੀ ਲੈ ਜਾਂਦੇ ਹਨ ਤੇ ਜੋ ਧਰਮ ਕਰਮ ਭੀ ਹਨ ਉਹ ਮੰਦੇ ਭਰੱਸ਼ਟ ਕਰ ਦੇਂਦੇ ਹਨ। ਜਿਵੇਂ ਰਾਮ ਚੰਦ੍ਰ ਜੀ ਨੂੰ ਰਿਖੀ ਦੇ ਜੱਗ ਦੀ ਰਖਿਆ ਕਰਨੀ ਧਰਮ ਜਾਪਿਆ ਸੀ। ਤਿਵੇਂ ਆਪਣਾ ਹੱਕ ਸਾਂਭਣ ਲਈ ਭੀ ਜ਼ਰੂਰੀ ਹੈ, ਕੁਝ ਹਿੰਮਤ, ਹੁਸ਼ਿਆਰੀ। ਜੇ ਇਹ ਉਕਾ ਹੀ ਮਰ ਜਾਵੇ ਤਾਂ ਔਖਤਾਂ ਘਾਲਾਂ ਦੀ ਪ੍ਰਾਪਤ ਕੀਤੀ ਸਾਡੀ ਆਜ਼ਾਦੀ ਭੀ ਨਾਸ ਹੋ ਸਕਦੀ ਹੈ ਇਸ ਲਈ ਜੋਗ ਹੈ ਜੇ ਕੋਈ ਸਿਧੇ ਜਾਂਦਿਆਂ ਨੂੰ ਰੋਕਦਾ ਹੈ ਤੇ ਘਰ ਅਮਨ ਨਾਲ ਬੈਠਿਆਂ ਨੂੰ ਆ ਕਢਣ ਪੈਂਦੇ ਤਾਂ ਉਸ ਲਈ ਲੜਨਾ ਜੋਗ ਹੈ ਜਿਵੇਂ ਮੈਨੂੰ ਉਸ ਸਮੇਂ ਇਕ ਨੇ ਕਿਹਾ ਸੀ ਤੂੰ ਭੀ ਉਹਨਾਂ ਦੇ ਨਾਲ ਦਾ ਹੋਣੈ। ਮੈਂ ਭਾਵੇਂ ਕਿਹਾ ਸੀ, ਕੋਈ ਕਿਉਂ ਨਹੀਂ ਰੋਕਦਾ। ਪਰ ਨਾਲ ਦਾ ਹੋਣ ਨੂੰ ਭੀ ਮੰਨਦਾ ਹਾਂ, ਤੇ ਸਿਖਾਂ ਨੂੰ ਸਚੇ ਹੁੰਦਿਆਂ ਬਹਿ ਕੇ ਮਾਰ ਖਾਣ ਦੀ ਕਦੇ ਸਲਾਹ ਨਹੀਂ ਦੇਂਦਾ। ਹਿੰਮਤ ਹੀ ਕਰਨੀ ਕਹਾਂਗਾ।

ਸਤਿਗੁਰੂ ਜੀ ਸਹਾਰੀ ਲਾਭ ਸਿੰਘ ਦੀ ਧੀ ਦਾ ਅਨੰਦ ਕਰਾ, ਵੇਖ ਭੈਣੀ ਸਾਹਿਬ ਆਏ ਤੇ ਪਾਠਾਂ† ਹੁੰਦਿਆਂ ਵਿਚ ਸੁਰਤ ਦਿਤੀ। ਇਕ ਦਿਨ ਪਾਠੀ ਅਰਜਨ ਸਿੰਘ (ਕਾਛੇ) ਦੇ ਪਹਿਲੋਂ ਇਸ਼ਾਰਾ ਕੀਤਾ ਤੇ ਦੂਜੀ ਵਾਰ ਛੈਣੇ ਖੜਕਾਏ, ਪਰ ਪਾਠੀ ਕੋਈ ਨਾ ਪਹੁੰਚਿਆ ਤੇ ਕੜਾਹ ਪ੍ਰਸਾਦ ਦੇ

---

*ਮੈਨੂੰ ਅਫਸੋਸ ਲਗਾ ਹੈ ੨੦੨੪ ਗਊ ਅੰਕ ਵਿਚ ਮੇਰਾ ਲੇਖ ਇਸ ਗਊ ਰਖਿਆ ਦੇ ਵਿਗਿਆਨਕ ਸਾਧਨ ਵਾਲਾ ਮਹਾਰਾਜ ਬੀਰ ਸਿੰਘ ਜੀ ਛਪਣ ਨਹੀਂ ਦਿਤਾ। ਉਹ ਸਾਰਾ ਇਹ ਹੈ, ਤੇ ਰਤਨ ਸਿੰਘ ਸੰਤ ਨਗਰ ਦੇ ਗਊ ਅੰਕ ਦੇ ਪਤ ਪੰਨੇ ਤੇ ਲਿਖ ਭੀ ਦਿਤਾ ਹੈ, ਗਊ ਬਾਂਝ ਨੂੰ ਜੋ ਲੈਣਾ ਚਾਹੀਦੈ। ਇਹ ਭੀ ਇਕ ਗਊ ਰਖਿਆ ਦਾ ਸਾਧਨ ਹੈ।

†ਇਹਨਾਂ ਪਾਠਾਂ ਸਮੇਂ ਕਥਾ ਜੈਮਨ ਸਮੇਧ ਦੀ ਹੁੰਦੀ ਸੀ। ਪਾਠ ਹੋਰ ਸਿਖ ਕਰਦਾ ਸੀ ਤੇ ਵਿਆਖਿਆ ਸਤਿਗੁਰੂ ਜੀ ਕਰਦੇ ਸੀ, ਰੋਜ ਪਿਛਲੇ ਪਹਿਰ ਦਿਨੇ।

ਕਰਨ ਵਲ ਧਾਰਾ ਸਿੰਘ ਨਾ ਲਗਾ। ਅਰਜਨ ਸਿੰਘ ਫੇਰ ਛੈਣੇ ਖੜਕਾਏ ਤਾਂ ਸਤਿਗੁਰੂ ਜੀ ਧਾਰਾ ਸਿੰਘ ਨੂੰ ਕਿਹਾ, ਤੂੰ ਕੜਾਹ ਪ੍ਰਸਾਦ ਕਰ। ਧਾਰਾ ਸਿੰਘ ੧੦ ਮਿੰਟਾਂ ਵਿਚ ਕੜਾਹ ਪ੍ਰਸਾਦ ਬਣਾ ਜਾ ਗ੍ਰੰਥ ਸਾਹਿਬ ਦੇ ਪਾਸ ਰਖਿਆ ਤੇ ਅਰਦਾਸਾ ਹੋ ਭੋਗ ਪਾਇਆਂ ਗਿਆ।

ਸਤਿਗੁਰੂ ਜੀ ਬਾਦ ਇਹ ਚਰਚਾ ਸੁਣੀ। ਕਈ ਸਾਧ ਕਹਿਣ, ਕੜਾਹ ਪ੍ਰਸਾਦ ਏਡੀ ਛੇਤੀ ਨਹੀਂ ਹੋ ਸਕਦਾ ਤੇ ਕਈ ਕਹਿਣ ਪਾਠ ਭੀ ਇਤਨੀ ਕਾਹਲੀ ਨਹੀਂ ਹੋ ਸਕਦਾ ਜਿਵੇਂ ਅਰਜਨ ਸਿੰਘ ਕੀਤਾ ਹੈ ਮਿੰਟ ਵਿਚ ਦੋ ਪਤਰੇ ਤਕ ਪਾਠੀ ਕਦੀ ਨਹੀਂ ਪੁੱਜਾ। ਧਾਰਾ ਸਿੰਘ ਤੇ ਅਰਜਨ ਸਿੰਘ ਦੋਵੇਂ ਕਹਿਣ, ਅਸੀਂ ਕਰ ਸਕਦੇ ਹਾਂ। ਸਤਿਗੁਰੂ ਜੀ ਵਖਰਾ ਗ੍ਰੰਥ ਸਾਹਿਬ ਪ੍ਰਕਾਸ਼, ਅਰਜਨ ਸਿੰਘ ਪਾਠ ਕਰਨ ਤੇ ਧਾਰਾ ਸਿੰਘ ਕੜਾਹ ਪ੍ਰਸਾਦ ਕਰਨ ਲਾਇਆ। ਧਾਰਾ ਸਿੰਘ ਪਹਿਲੋਂ ਚਾਸ* ਪੁਣ,ਉਸ ਤੋਂ ਅੱਡ ਆਟੇ ਵਿਚ ਘਿਉ ਪਾ ਤਲੇ ਸਕਾਂ ਦੀ ਤੇਜ਼ ਅਗਨੀ ਜਲਾ,ਦਸਾਂ ਮਿੰਟਾਂ ਵਿਚ ਕੜਾਹ ਪ੍ਰਸਾਦ ਤਿਆਰ ਕਰ ਪਾਸ ਜਾ ਧਰਿਆ ਤੇ ਅਰਜਨ ਸਿੰਘ ਮਿੰਟ ਵਿਚ ਦੋ ਪਤਰੇ ਗ੍ਰੰਥ ਸਾਹਿਬ ਦੇ ਕੀਤੇ। ਸਤਿਗੁਰੂ ਜੀ ਸਮਝਾਇਆ, ਪਾਠ ਭੀ ਖੰਡਿਤ ਹੋਇਆ ਹੈ, ਕਈ ਮਾਤਰਾ ਤੇ ਅੱਖਰ ਮਲੀਦੇ ਰਹੇ ਹਨ ਤੇ ਕੜਾਹ ਪ੍ਰਸਾਦ ਤੱਤਾ ਹੀ ਅਖੰਡ ਪਾਠ ਪਾਸ ਪੁਜੇ ਤਾਂ ਅਰਦਾਸਾ ਤਤੇ ਦਾ ਹੀ ਹੋਣਾ ਹੋਇਆ। ਇਹ ਦੋਵੇਂ ਜੁਗਤਾਂ ਅਜੋਗ ਹਨ। ਜਿੱਦ ਤੇ ਜਿੱਤਣ ਦੇ ਲੋਭ 'ਚ ਪੈ ਕਸਰ ਲਗਦੀ ਹੈ। ਬਾਣੀ ਸੁਧ ਪੜ੍ਹੀ ਦਾ ਮਹਾਤਮ ਹੈ ਤੇ ਪ੍ਰਸਾਦ ਸੀਤ ਗਰਮ ਦਾ ਭੋਗ ਲਗਦਾ ਹੈ। ਤੱਤੇ ਦਾ ਤੇ ਉਕਾ ਠੰਡੇ ਦਾ ਭੋਗ ਸਰਧਾ ਤੋਂ ਹੀਣ ਹੁੰਦੇ। ਕਹਿ ਅਗੋਂ ਲਈ ਐਸਾ ਨਾ ਕਰਨ ਦੀ ਮਤ ਦਿਤੀ ਤੇ ਕਿਹਾ, ਸੁਚੱਜ ਤੇ ਹੈ ਦੋਹਾਂ ਕੰਮਾਂ 'ਚ, ਪਰ ਹੰਗਤਾ ਤੇ ਭੁਲ ਦਾ ਭੈ ਬਣਿਆ ਰਹਿੰਦਾ ਹੈ। ਤਿਖੇ ਪਾਠ ਤੇ ਤੱਤੇ ਕੜਾਹ ਪ੍ਰਸਾਦ ਲਈ ਜੱਸ ਜੀਵਨ ਦਾ ਪਹਿਲਾ ਭਾਗ ਵੇਖੋ।

ਇਹ ਧਾਰਾ ਸਿੰਘ ਗੁਰੂ ਕਾ ਲਾਂਗਰੀ ੪੦ ਮਿੰਟਾਂ ਵਿਚ ਮਣ ਆਟਾ ਵੇਲਣੇ ਤੇ ਵੇਲ ਲੋਹ ਤੇ ਪਾ ਦੇਂਦਾ ਸੀ ਤੇ ਕਾਹਲ ਨਾਲ ਕਿਹਾਂ ਏਦੂੰ ਅੱਧਾ ਚਿਰ ਲਾਂਦਾ ਸੀ। ਸਤਿਗੁਰੂ ਜੀ ਇਹ ਸੁਣ ਬਚਨ ਕੀਤਾ, ਪ੍ਰਸਾਦੇ ਦਾਲੇ ਵਿਚ ਪ੍ਰੇਮ ਤੇ ਸਰਧਾ ਸਦਾ ਰਚੀ ਹੋਈ ਹੋਣੀ ਚਾਹੀਦੀ ਏ। ਸੋਹਣੀ, ਸੁਚੱਜੀ ਜੁਗਤ ਭੀ ਹੋਵੇ ਤੇ ਸੁਆਦ ਦੇ ਨਾਲ ਦਰਸਨ ਭੀ ਸੋਹਣਾ ਹੋਣਾ ਚਾਹੀਦੇ।

ਸੰਤ ਭਾਨ ਸਿੰਘ ਕੁਜਰਾਂਵਾਲੇ, ਇਕ ਚੌਂਕੜੇ ਚਾਰ ਪਹਿਰ ਲੋਹ ਤੇ ਪ੍ਰਸਾਦੇ ਪਾਈ ਜਾਂਦੇ ਸੀ ਤੇ ਸੁੰਢ ਰਗੜ ਛਕ ਅਠੇ ਪਹਿਰ ਗੁਜਾਰ ਦੇਂਦੇ ਸੀ। ਧਾਰਾ ਸਿੰਘ ਦੋ ਵਾਰੀ ਸਰਦਾਈ ਛਕ ਚੁਪਹਿਰਾ ਕਢਦਾ ਸੀ।

ਸਤਿਗੁਰੂ ਜੀ ਨਨਕਾਣੇ ਸਾਹਿਬ ਕਤਕ ਪੂਰਨਮਾਸ਼ੀ ਗੁਰਪੁਰਬ ਤੇ ਦਰਸਨ ਦਿਤੇ। ਭੋਗ ਮੇਲੇ ਦੇ ਸਮੇਂ ਸੰਤ ਭਾਨਸਿੰਘ ਜੀ ਸਮੇਤ ਕੁਝ ਕਾਰੀਗਰ ਸਿੰਘਾਂ ਦੇ ਅਰਜ਼ ਕੀਤੀ,ਸਾਡੀ ਸਿੰਘਣੀ ਲਾਭ ਸਿੰਘ ਕੱਕਾ ਨਹੀਂ ਦੇਂਦਾ। ਤਾਂ ਸਤਿਗੁਰੂ ਜੀ ਲਾਭ ਸਿੰਘ ਨੂੰ ਕਿਹਾ, ਦੇ ਦੇ। ਉਸ ਸਤਿਬਚਨ ਕੀਤਾ। ਤਾਂ ਸਤਿਗੁਰੂ ਜੀ ਕਿਹਾ, ਤੇਰਾ ਵਿਆਹ ਅਸੀਂ ਚੰਗੇ ਸਿਖਾਂ ਦੇ ਘਰ ਕਰਾਂਗੇ।

ਸਤਿਗੁਰੂ ਜੀ ਕੁਝ ਨਗਰਾਂ ਵਿਚ ਦਰਸਨ ਦੇਂਦੇ, ਚੂਹੜਕਾਣੇ ਮੰਡੀ ਤੋਂ ਟੁਰਦੇ ਹੀ ਵਰਨੀਂ ਕੱਕਿਆਂ ਦੇ ਡੇਰੇ ਪੁਜੇ ਤੇ ਉਥੋਂ ਘੋੜੀਆਂ ਲੈ ਮਦਾਰ ਦਰਸਨ ਦਿਤੇ ਤੇ ਸੰਤ ਨਰਾਇਣ ਸਿੰਘ ਜੋ

*ਚਾਸ ਵਾਲੀ ਖੰਡ ਪਹਿਲੋਂ ਪੁਣਣ ਦਾ ਹੁਕਮ ਹੈ, ਨਹੀਂ ਤੇ ਜੋ ਕੱਖ ਕੀੜਾ ਹੋਵੇ, ਵਿਚੇ ਰਿਝਦੇ।

ਵਲ ਜਾ ਉਤਾਰਾ ਕੀਤਾ। ਹੋਰ ਸਾਧੂ ਭਾਗ ਸਿੰਘ, ਬਹਾਦਰ ਸਿੰਘ, ਮਿਸ਼ਰਾ ਸਿੰਘ, ਤੇ ਪੁਜਾਰੀ ਇੰਦਰ ਸਿੰਘ ਜੀ ਆਦਿ ਆ ਚਰਨੀਂ ਲਗੇ। ਸਤਿਗੁਰੂ ਜੀ ਇਸ਼ਨਾਨ ਕਰ, ਪ੍ਰਸਾਦ ਛਕ, ਝਟ ਅਰਾਮ ਕਰ, ਸੰਤ ਨਰਾਇਣ ਸਿੰਘ ਜੀ ਨੂੰ ਕਿਹਾ, ਮੈਂ ਉਚੇਚਾ ਆਪ ਪਾਸ ਇਸ਼ ਲਈ ਆਇਆ ਹਾਂ, ਮੈਨੂੰ ਬੀਬੀ ਜੀਵਾਂ ਦਾ ਸਾਕ ਦਿਉ। ਸੰਤ ਜੀ ਸਤਿ ਬਚਨ ਕੀਤਾ ਤੇ ਸਤਿਗੁਰੂ ਜੀ ਲਾਭ ਸਿੰਘ ਕੱਕੇ ਦਾ ਨਾਮ ਦਸਿਆ।

ਸਤਿਗੁਰੂ ਜੀ ਵਾਪਸ ਕੱਕੇ ਲਾਭ ਸਿੰਘ ਨੂੰ ਆ ਦਸਿਆ, ਤੇਰੇ ਲਈ ਚੰਗੇ ਘਰ ਦਾ ਸਾਕ ਲੈ ਆਏ ਹਾਂ। ਤੂੰ ਉਹ ਬੀਬੀ ਜਿਨ੍ਹਾਂ ਤ੍ਰਖਾਣਾਂ ਦੀ ਘਰ ਪਾਈ ਏ, ਪਰਤਾ ਦੇਹ। ਕਹਿ, ਲਾਇਲਪੁਰ, ਸ਼ੇਖੂਪੁਰੇ ਦੇ ਜ਼ਿਲੇ ਵਿਚ ਦੌਰੇ ਤੇ ਚਲੇ ਗਏ ਤੇ ਕੁਝ ਚਿਰ ਬਾਦ ਲਾਭ ਸਿੰਘ ਦਾ ਅਨੰਦ ਕਰਨ ਲਈ ਮਦਾਰ ਆਪ ਆਏ। ਲੋਕਾਂ ਤੇ ਨੇੜੇ ਦੇ ਕੁਟੰਬੀਆਂ ਨੇ ਸੰਤ ਨਰਾਇਣ ਸਿੰਘ ਜੀ ਨੂੰ ਬਹੁਤ ਕਿਹਾ, ਤੂੰ ਬੁਢੇ ਤੇ ਬਦਨਾਮ ਲਾਭ ਸਿੰਘ ਨੂੰ ਕੁੜੀ ਨਾ ਦੇਹ, ਜ਼ਬਾਨੋਂ ਫਿਰ ਜਾ। ਸੰਤ ਜੀ ਸਭ ਨੂੰ ਉਤਰ ਦਿਤਾ, ਦਸਰਥ ਇਸਤ੍ਰੀ ਨਾਲ ਬਚਨ ਕੀਤਾ ਨਿਭਾਇਆ ਸੀ। ਤੇ ਗੁਰੂ ਅਮਰਦਾਸ ਜੀ ਜੇਠੇ ਨੂੰ ਹੀ ਘੁੰਙਣੀਆਂ ਵੇਚਦਾ ਦੇਖ ਬ੍ਰਹਿਮਣ ਦੇ ਪੁਛਣ ਤੇ ਏਡਾ ਕੁ ਲੜਕਾ ਹੋਵੇ ਕਿ ਵਡਾ? ਕਹਿ ਤੇ ਕਿਹਾ ਸੀ, ਇਹੋ ਠੀਕ ਹੈ। ਭਾਵੇਂ ਬਾਦ ਜੇਠਾ ਹੀ ਗੁਰੂ ਰਾਮਦਾਸ ਬਣਿਆ। ਪਰ ਦੇਖਿਆ ਤੇ ਪਹਿਲੇ ਬ੍ਰਹਿਮਣ ਹੀ ਸੀ ਮੈਂ ਸਤਿਗੁਰੂ ਜੀ ਨਾਲ ਜ਼ਬਾਨ ਕੀਤੀ ਹੋਈ ਏ। ਧੀ ਮੇਰੀ ਹੈ ਕਿਸੇ ਨੂੰ ਕੋਲੋਂ ਏਡੀ ਪੀੜ ਕਿਉਂ ਹੁੰਦੀ ਵੇ? ਕਹਿ ਸਭ ਨੂੰ ਚੁਪ ਕਰਾ ਦਿਤਾ ਹੋਇਆ ਸੀ। ਤਾਂ ਭੀ ਕੁੜੀਆਂ ਨਾ ਹੀ ਮੁੜੀਆਂ, ਸੁਣਾ ਸੁਣਾ ਸਿਖਾਂ ਨੂੰ ਕਿਹਾ, ਬੁਢਾ ਲੈ ਆਏ ਹੋ।

ਸਤਿਗੁਰੂ ਜੀ ਸਵੇਰੇ ਆਸਾ ਦੀ ਵਾਰ ਦੇ ਭੋਗ ਬਾਦ, ਹਵਨ ਹੋਣ ਬਾਦ, ਵੇਦੀ ਵਿਚ ਨੰਗੇ ਮੁਖ ਤੇ ਸਾਦੇ ਬਸਤ੍ਰਾਂ ਵਿਚ ਅੰਮ੍ਰਿਤ ਛਕਾ ਪੂਰੀ ਗੁਰ ਮਰਯਾਦਾ 'ਚ ਅਨੰਦ ਕਰਾਇਆ। ਇੰਦਰ ਸਿੰਘ ਪੁਜਾਰੀ ਤੇ ਸੰਤ ਮਿਸ਼ਰਾ ਸਿੰਘ ਜੀ ਦੇ ਡੇਰੇ ਬੈਠ ਬਾਦ ਬਚਨ ਕੀਤਾ, ਭਾਵੇਂ ਲੋਕਾਂ ਨੂੰ ਕੁਝ ਲਗੇ ਸ਼ੁਕਰ ਹੈ ਮੇਰੀ ਤੇ ਸੰਤ ਨਰਾਇਣ ਸਿੰਘ ਜੀ ਦੀ ਜ਼ਬਾਨ ਤੇ ਰੀਝ ਇਕ ਇਕ ਤੇ ਪੂਰੀ ਹੋ ਗਈ ਹੈ। ਮੇਰੀ ਲਾਭ ਸਿੰਘ ਨੂੰ ਵਿਆਹੁਣ ਤੇ ਮੰਦਿਉਂ ਹਟਾਉਣ ਦੀ ਤੇ ਨਰਾਇਣ ਸਿੰਘ ਜੀ ਦੀ ਕੀਤਾ ਬਚਨ ਨਿਭਾਉਣ ਦੀ। ਅਗੋਂ ਜਿਵੇਂ ਕਰਤੇ ਦੀ ਰਜ਼ਾ ਹੈ ਤਿਵੇਂ ਵਰਤਨੀ ਹੈ।

ਸੋਰਠ ਮਹਲਾ ੫ ॥

ਪ੍ਰਭ ਜੀਉ ਤੂ ਮੇਰੋ ਸਾਹਿਬੁ ਦਾਤਾ ॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ਗੁਣ ਗਾਵਉ ਰੰਗਿ ਰਾਤਾ ॥

ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥
ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥

ਧਨਾਸਰੀ ਮਹਲਾ ੫ ॥

ਮਹਾ ਅਨੰਦ ਮੰਗਲ ਰੂਪ ਤੁਮਰੇ ਬਚਨ ਅਨੂਪ ਰਸਾਲ ॥

ਇਹ ਮੰਗਲ ਮੈਂ ਇਥੇ ਇਸ ਲਈ ਕੀਤਾ ਹੈ, ਮੈਨੂੰ ਗੁਰੂ ਕੇ ਬਚਨ ਸੁਧ ਮਤ ਹੋ ਫੁਰਨ।

ਸਤਿਗੁਰੂ ਜੀ ਭੈਣੀ ਸਾਹਿਬ ਆਏ, ਪਾਠਾਂ ਅਰੰਭਿਆਂ ਵਿਚ ਸਿਆਲਕੋਟ ਦੇ ਜ਼ਿਲੇ ਵਿਚੋਂ

ਭੀ ਸਾਧ ਆਏ ਸੀ। ਉਹਨਾਂ ਦਸਿਆ, ਦਾਤੇਵਾਲ ਸੰਤ ਭਗਤ ਸਿੰਘ ਜੀ ਤੇ ਹੋਰ ਘਰ ਨਾਮਧਾਰੀਆਂ ਦੀ ਲੜਾਈ ਹੋਈ ਹੈ ਤੇ ਆਪੋ ਵਿਚ ਸਿਰ ਪਾੜ ਕਚਹਿਰੀ ਤੇ ਹਸਪਤਾਲੀਂ ਪੈ ਗਏ ਹ.ਨ। ਦੂਜੀ ਧਿਰ ਬਾਬੇ ਸੌਣ ਸਿੰਘ ਜੀ ਸਦੋਵਾਲੀਏ ਦੇ ਸਾਕ ਹਨ।

ਸਤਿਗੁਰੂ ਜੀ ਇਕ ਦੋ ਦਿਨ ਹੀ ਭੈਣੀ ਸਾਹਿਬ ਪਾਠਾਂ ਟੋਰਿਆਂ ਦੀ ਸੁਰਤ ਕਰ ਠਹਿਰੇ ਤੇ ਤੁਰਤ ਆਪਣੀ ਕਾਰ ਤੇ ਸਵਾਰ ਹੋ ਬਾਬੇ ਸੌਣ ਸਿੰਘ ਕੋਲ ਸਦੋਵਾਲ ਜ਼ਿਲੇ ਲਾਇਲਪੁਰ ਪੁਜੇ ਤੇ ਕਿਹਾ ਆਪ ਦਾਤੇਵਾਲ ਜਾਉ ਤੇ ਉਹਨਾਂ ਦੀ ਸੁਲ੍ਹਾ ਕਰਾਉ ਮੇਰੇ ਵਲੋਂ ਸੰਤ ਭਗਤ ਸਿੰਘ ਜੀ ਨੂੰ ਭੀ ਕਹਿ ਦੇਣਾ ਉਹ ਅੰਗਰੇਜ਼ਾਂ ਦੀ ਕਚਹਿਰੀ ਤੇ ਹਸਪਤਾਲ 'ਚ ਨਾ ਜਾਣ ਤੇ ਸੁਲ੍ਹਾ ਕਰ ਘਰ ਟਿਕਣ ਮੈਂ ਜੂ ਹਾਂ ਉਹ ਦੂਜਿਆਂ ਵਲੋਂ ਨਾ ਵੇਖਣ ਜੇ ਕਿਸੇ ਵਜ੍ਹਾ ਮਜਬੂਰ ਹਨ ਤਾਂ ਭੀ ਜਰ ਲੈਣ। ਤੇ ਬਾਬੇ ਜੀ ਨੂੰ ਸਤਿਗੁਰੂ ਜੀ ਸਲਾਹ ਦਿਤੀ ਤੁਸਾਂ ਦੁਹਾਂ ਧਿਰਾਂ ਦੀ ਗਲ ਸੁਣਨੀ ਤੇ ਬਾਦ ਕੁਝ ਫੈਸਲਾ ਦੇਣਾ।

ਬਾਬਾ ਸੌਣ ਸਿੰਘ ਜੀ ਤੁਰਤ ਦਾਤੇਵਾਲ ਪੁਜੇ ਤੇ ਦੁਵਲੀਂ ਗਲਾਂ ਸੁਣ ਗਿਲਾਂ ਤੋਂ ਆ ਬੂਟਾ ਸਿੰਘ ਨੂੰ ਲਿਆਂ ਕਿਉਂਕਿ ਇਹ ਭੀ ਬਾਬੇ ਦਾ ਜਵਾਈ ਸੀ ਤੇ ਦੂਜੇ ਪਾਸੇ ਵਿਚ ਹੋ ਲੜੇ ਅਰਜਨ ਸਿੰਘ ਦਾ ਜੋਟੀਦਾਰ ਸੀ। ਅਰਜਨ ਸਿੰਘ ਤੇ ਬੂਟਾ ਸਿੰਘ ਪਿੜਾਂ ਵਿਚ ਲਕੜ ਤੇ ਹੋਰ ਭਾਰ ਰਲ ਚੁਕਦੇ ਹੁੰਦੇ ਸੀ। ਕੋਰੋਟਾਣੀਉਂ ਸਰਧਾ ਸਿੰਘ ਨੂੰ ਲਿਆ, ਇਹ ਭਾਵੇਂ ਕੁਝ ਖੁਲ੍ਹਾ ਸੀ ਪਰ ਕੂਕੇ ਦੋ ਪੁਤ੍ਰ ਹੋਣ ਕਰ ਚੰਗੇ ਪੰਥਕ ਦਰਦ ਵਾਲਾ ਸੀ ਤੇ ਸਾਕ ਭੀ ਸੀ ਦਾਤੇ ਵਾਲੀਆਂ ਦਾ, ਜਿਵੇਂ ਬਾਬੇ ਦੀ ਧੀ ਦਾਤੇਵਾਲ ਮੱਲਾ ਸਿੰਘ ਵਲ ਵਿਆਹੀ ਸੀ, ਚਵਿੰਡਿਉਂ ਸੁਦਾਰ ਕੇਸਰ ਸਿੰਘ ਨੂੰ ਲਿਆ। ਇਹ ਪਹਿਲੇ ਪਿੜਾਂ ਵਿਚ ਪੜੇਵੀਆਂ ਤੇ ਜਾ ਪੱਥਰ ਤੇ ਮੁਗਦਰ ਚੁਕਦੇ ਸੀ। ਇਸ ਸਮੇਂ ਸਰਕਾਰੇ, ਪਿੰਡ ਵਿਚ ਤੇ ਬਾਹਰੇ ਵਿਚ ਸਚੇ ਤੇ ਚੰਗੇ ਚਲਦੇ ਪੁਰਸ਼ ਮੰਨੇ ਹੋਏ ਤੇ ਪੱਕੇ ਨਾਮਧਾਰੀ ਅਸਲੇ ਵਾਲੇ ਸੀ। ਸੂਬਾ ਸ਼ੇਰ ਸਿੰਘ ਜੀ ਨੂੰ ਦੌਲੋਵਾਲੀਉਂ ਲਿਆ ਤੇ ਗੁਰੂ ਚੱਕੋਂ ਭੀ ਇਕ ਦੋ ਸਿਖ ਜਾ ਸੱਦੇ ਕਿਉਂਕਿ ਇਕ ਧੀ ਬਾਬੇ ਦੀ ਏਥੇ ਭੀ ਅਰੂੜ ਸਿੰਘ ਵਲ ਵਿਆਹੀ ਸੀ।

ਬਾਬੇ ਸਭ ਸਾਕ, ਮੇਲੀ ਤੇ ਨਗਰ ਦੀ ਸਾਊ ਬਰਾਦਰੀ ਜੋੜ ਦੁਹਾਂ ਦੀਆਂ ਗੱਲਾਂ ਸੁਣ ਤੇ ਸਤਿਗੁਰੂ ਜੀ ਦੀਆਂ ਮੱਤਾਂ ਸੁਣਾ, ਕਿ ਨਾਮਧਾਰੀ ਅੰਗਰੇਜ਼ ਦੀ ਕਚਹਿਰੀ ਤੇ ਹਸਪਤਾਲਾਂ 'ਚ ਨਹੀਂ ਜਾਂਦੇ ਚੰਗੇ ਲਗਦੇ ਕਿਉਂਕਿ ਅੰਗਰੇਜ਼ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਬੇਦੋਸੇ ਹੀ ਬਦੇਸਾਂ ਵਲ ਨਜ਼ਰਬੰਦ ਕਰ ਦਿਤਾ ਹੋਇਆ ਏ ਕੂਕੇ ਪੰਥ ਤੇ ਬਹੁਤ ਸਖਤੀਆਂ ਵਧੀਕੀਆਂ ਕੀਤੀਆਂ ਹੋਈਆਂ ਹਨ ਤੇ ਸਾਡੀ ਸਤਿਗੁਰੂ ਜੀ ਦੇ ਸਮੇਂ ਤੋਂ ਲੈ ਹੁਣ ਤਕ ਅੰਗਰੇਜ਼ ਨਾਲ ਨਾ-ਮਿਲਵਰਤਨ ਹੈ। ਜੇ ਵਿਰੋਧੀ ਨਾਲ ਪੁਜ ਨਾ ਸਕੀਏ ਤਾਂ ਮਨੋਂ ਤੇ ਵਿਪਰਜੇ ਰਹਿਣਾ ਚਾਹੀਦੈ। ਜਿਵੇਂ ਗੁਰੂ ਅਰਜਨ ਦੇਵ ਜੀ ਤੇ ਵਾਧੇ ਕੀਤੇ ਤੋਂ ਗੁਰੂ ਗੋਬਿੰਦ ਸਿੰਘ ਤਕ ਤੁਰਕ ਰਾਜ ਨਾਲ ਮੇਲ ਨਹੀਂ ਕੀਤਾ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ ਨਾਲ ਨਾ-ਮਿਲਵਰਤਨ ਟੋਰੀ ਹੈ ਤਿਵੇਂ ਹੀ ਰਹਿਣਾ ਸਾਡਾ ਸਿਖਾਂ ਦਾ ਧਰਮ ਹੈ ਤ ਸਮੇਂ ਦੇ ਸਤਿਗੁਰਾਂ ਦੀ ਸਲਾਹ ਹੈ।

ਭਾਵੇਂ ਕਿੰਨੇ ਸਿਰ ਪਾਟੇ ਤੇ ਵਾਧੇ ਘਾਟੇ ਹੋਏ ਸੀ। ਦੁਹਾਂ ਧਿਰਾਂ ਬਾਬੇ ਦੇ ਕਹੇ ਤੇ ਸਤਿਗੁਰੂ ਜੀ ਦੇ ਹੁਕਮ ਨੂੰ ਸਤਿਬਚਨ ਕੀਤਾ। ਕਚਹਿਰੀ ਜਾ ਕਿਹਾ, ਅਸੀਂ ਆਪੋ ਵਿਚ ਰਾਜ਼ੀ ਹੋ ਚੁਕੇ ਹਾਂ, ਹੁਣ ਮੁਕੱਦਮਾ ਰੁਕੇ। ਹਾਕਮ ਕਿਹਾ ਕਤਲ, ਛਵੀ ਤੇ ਕਿਸੇ ਦੇ ਘਰ ਜਾ ਕੇ ਮਾਰਨ ਦੇ ਮੁਕੱਦਮੇ ਦੀ

ਸਰਕਾਰ ਮੁਦੱਈ ਹੁੰਦੀ ਏ। ਮੈਂ ਮਿਸਲ ਨੂੰ ਕਿਹੜੇ ਖੂਹ ਪਾਂ। ਇਸ ਮੁਕੱਦਮੇ 'ਚ ਸੁਲ੍ਹਾ ਨਹੀਂ ਹੋ ਸਕਦੀ। ਸੰਤ ਭਗਤ ਸਿੰਘ ਜੀ ਕਿਹਾ, ਸਾਡਾ ਦਮ ਮੁਕ ਗਿਆ ਹੈ। ਇਹ ਮੁਕੱਦਮੇ ਦਮ ਤਾਈਂ ਨਹੀਂ ਮੁਕਦੇ। ਤੁਸਾਂ ਕਾਨੂੰਨ ਹੀ ਐਸੇ ਘੜੇ ਹੋਏ ਹਨ। ਰੱਯਤ ਉਜੜੇ ਭਾਵੇਂ ਤੁਹਾਡੇ ਖਜ਼ਾਨੇ ਵਿਚ ਜ਼ਰੂਰ ਖੱਟੀ ਹੋਵੇ। ਪਹਿਲਾਂ ਤੁਸੀਂ ਮੌਕੇ ਤੇ ਜਾ ਤੁਰਤ ਨਿਆ ਨਹੀਂ ਕਰਦੇ ਸਹੀ, ਗਵਾਹੀਆਂ ਪਾਂਦੇ ਤੇ ਜਾਣ ਕੇ ਝੇੜੇ ਲਮਕਾਂਦੇ ਹੋ ਤੇ ਕਈ ਮੁਕੱਦਮੇ ਐਸੇ ਬਣਾ ਰਖੇ ਹਨ ਜੇ ਉਜੜਦ ਭੀ ਚਾਹੁਣ ਸੁਲ੍ਹਾ ਹੋਵੇ

---

ਬਾਬੇ ਸੋਣ ਸਿੰਘ ਦੇ ਦੋ ਭਰਾ ਲਹਿਣਾ ਸਿੰਘ ਤੇ ਘਨਈਆ ਸਿੰਘ ਜੋ ਬਾਬੇ ਦੇ ਕੋਲ ਬਾਰ ਵਿਚ ਰਹਿੰਦੇ ਸੀ। ਦੋ ਭਰਾ ਮਈਆ ਸਿੰਘ ਤੇ ਨਰੈਣ ਸਿੰਘ ਪਿਛੇ ਸਿਆਲਕੋਟ ਦੇ ਜ਼ਿਲੇ ਸਦੋਵਾਲੇ ਰਹਿੰਦੇ ਸੀ ਲਾਇਲਪੁਰ ਜ਼ਿਲੇ 'ਚ ਸਦੋਵਾਲੇ ਮਿਲੇ ਮੁਰੱਬਿਆਂ 'ਚੋਂ ਬਾਬੇ ਭਰਾਵਾਂ ਨੂੰ ਭੀ ਜ਼ਮੀਨ ਦਿਤੀ ਸੀ ਸਾਂਝੀ ਤੇ ਪਿਛੇ ਵਸਦਿਆਂ ਤੋਂ ਆਪਣਾ ਹਿੱਸਾ ਨਾ ਲੈਂਦੇ ਸੀ ਕਹਿੰਦੇ ਸੀ ਤੁਸੀਂ ਹੀ ਸਾਂਭੋ ਸਾਨੂੰ ਜੋ ਬਾਰੋਂ ਮਿਲੀ ਏ ਬਥੇਰੀ ਏ।

ਬਾਬੇ ਦੇ ਪੁਤ੍ਰ ਭਗਵਾਨ ਸਿੰਘ ਹਰਨਾਮ ਸਿੰਘ ਤੇ ਪਾਲਾ ਸਿੰਘ ਸੀ, ਭਗਵਾਨ ਸਿੰਘ ਦਾ ਪੁਤ੍ਰ ਗੁਰਬਚਨ ਸਿੰਘ ਦਾ ਪੋਤ੍ਰਾ ਤਰਲੋਕ ਸਿੰਘ, ਪਾਲਾ ਸਿੰਘ, ਬੇਅੰਤ ਸਿੰਘ, ਉਤਾਰ ਸਿੰਘ, ਦਿਆਲ ਸਿੰਘ। ਸਭ ਬਟਵਾਰੇ ਬਾਦ ਸਰਸੇ ਆ ਟਿਕੇ ਤੇ ਜ਼ਮੀਨ ਬਹਿਰੋਂ ਪਹਾੜ ਸਮਸਾਪਟੀ ਪਈ।

ਬਾਬੇ ਦੀ ਨੂੰਹ ਬਲ ਭਗਵਾਨ ਸਿੰਘ ਦੇ ਘਰੋਂ ਬੜੀ ਬੜਬੋਲੀ ਤਿਖੀ ਸੀ। ਬਾਬਾ ਭੀ ਬੜਾ ਖੜਕੇ ਵਾਲਾ ਸੁਭਾ ਰਖਦਾ ਸੀ। ਪਰ ਬਾਬਾ ਗੁਰੂ ਮਤ ਦੇ ਆਸਰੇ ਵਰਤਦਾ ਤੇ ਬਲ ਮਨ ਮਤ ਵਰਤਦੀ ਸੀ। ਜਦ ਬਾਬਾ ਰੋਕਦਾ ਤਾਂ ਉਹ ਅਗੋਂ ਸਾਹਵੀ ਬੋਲਦੀ। ਬਾਬਾ ਬਥੇਰਾ ਜੇਰਾ ਰਖਦਾ ਪਰ ਗੁਰਮਤ ਤੋਂ ਉਲਟ ਕੰਮ ਕਰਦੀ ਵੇਖ ਨਾ ਜਰਦਾ। ਤੇ ਕਹਿਣੋ ਨਾ ਰਹਿੰਦਾ। ਜੇ ਪੁਤ੍ਰ ਕਹਿੰਦੇ ਅਸੀਂ ਜੁ ਉਸ ਦੀਆਂ ਜਰਦੇ ਹਾਂ ਤੂੰ ਭੀ ਜਰ ਰਿਹਾ ਕਰ। ਬਾਬਾ ਕਹਿੰਦਾ ਮੈਨੂੰ ਡਰ ਏ ਇਹ ਮੇਰੇ ਖਲਵਾੜੇ ਨੂੰ ਹੀ ਮਤੇ ਖਰਾਬ ਨਾ ਕਰ ਦੇ। ਨਾਲ ਅੰਨ੍ਹਾ ਸੁਜਾਖੇ ਦੇ ਵਿੰਹਦਿਆਂ ਜੇ ਖੂਹ ਵਿਚ ਜਾ ਪਵੇ ਤੇ ਸੁਜਾਖਾ ਕਦ੍ਹੇ ਨਾ ਤੂੰ ਬਚ ਜਾਹ ਤਾਂ ਉਹ ਦੋਸ਼ੀ ਹੁੰਦਾ ਏ। ਮੈਂ ਨੂੰਹ ਧੀ ਸਮਝ ਕੇ ਕਹਿਣੋ ਰਹਿ ਨਹੀਂ ਸਕਦਾ। ਇਹ ਉਲਟਾ ਉਤਰ ਦੇਂਦੀ ਏ ਤੇ ਬੋਲਦਿਆਂ ਥਕਾਰਾ ਵਧ ਭਾਰਾ ਝਗੜਾ ਹੀ ਬਣ ਜਾਂਦਾ ਏ। ਅੰਤ ਬਾਬਾ ਹੀ ਵਲਾਂਦਾ ਪਰ ਬੱਲ, ਬਲ ਪਾ ਲਿਆ ਸਮਝ ਕੇ ਸਗੋਂ ਦਰਾਣੀਆਂ ਤੇ ਗਵਾਂਢਣਾ ਕੋਲ ਚੋੜ ਕਰਦੀ।

ਇਕ ਦਿਨ ਬਾਬੇ ਤੋਂ ਰਿਹਾ ਨਾ ਗਿਆ ਤੇ ਕਹਿ ਦਿਤਾ ਬਤੇ ਤੈਨੂੰ ਮੰਗਦੀ ਨੂੰ ਖੈਰ ਨਾ ਪਵੇ ਤੂੰ ਮੇਰਾ ਬੁਢੇ ਪਤੀ ਦੇ ਪਿਤਾ ਦਾ ਅਦਬ ਨਹੀਂ ਰਖਦੀ ਤੇ ਗੁਰਮਤ ਤੋਂ ਉਲਟ ਚਾਲੋਂ ਭੀ ਰੁਕਦੀ ਨਹੀਂ। ਬਟਵਾਰੇ ਬਾਦ ਉਹ ਬੱਲ ਸਭ ਨੇ ਸਰਸੇ ਮੰਗਦੀ ਵੇਖੀ ਏ ਪੁਤ੍ਰ ਝਿੜਕਿਆ ਕਿ ਤੂੰ ਮੇਰਾ ਕੱਖ ਨਹੀਂ ਰਹਿਣ ਦਿਤਾ ਤਾਂ ਅੰਮ੍ਰਿਤਸਰ ਟੁਰ ਗਈ ਮੰਗਦੀ ਖਾਂਦੀ ਉਥੇ ਹੀ ਮਰੀ ਹੈ।

ਬਾਬੇ ਦੀਆਂ ਧੀਆਂ—ਇੰਦਰ ਕੌਰ ਦਾਤੇਵਾਲ ਵਿਆਹੀ। ਗੰਗੋ ਗੁਰੂ ਚੱਕ, ਪ੍ਰਸਿੰਨੋ ਤੇ ਈਸਰ ਕੌਰ ਗਿਲੀਂ ਬਾਰ ਵਿਚ ਵਿਆਹੀਆਂ ਸੀ।

ਇਕ ਧੀ ਨੇ ਇਕ ਵੇਰ ਕਰਜ਼ਾ ਮੰਗਿਆ ਲੋੜ ਵਜੋਂ। ਬਾਬੇ ਕੁਝ ਮਦਦ ਤਾਂ ਦਿਤੀ ਤੇ ਕਿਹਾ, ਕਰਜ਼ਾ ਇਸ ਲਈ ਨਹੀਂ ਦੇਣਾ। ਜਦ ਮੈਂ ਤੇਰੇ ਕੋਲ ਜਾਵਾਂਗਾ ਤੁਸੀਂ ਜਾਣੋਗੇ ਕਰਜ਼ਾ ਵਾਪਸ ਮੰਗਣ ਆਇਆ ਏ। ਇਸ ਲਈ ਤੁਸੀਂ ਭੀ ਮੈਨੂੰ ਸਾਕ ਸਜਣ ਸਮਝੋਗੇ ਇਸ ਤਰ੍ਹਾਂ ਤੇ ਮੈਂ ਭੀ ਸਾਕ ਸਜਣ ਸਮਝ ਕੇ ਸਦਾ ਮਦਦ ਦੇਣ ਜੋਗਾ ਰਹਾਂਗਾ। ਸੋ ਇਸੇ ਤਰ੍ਹਾਂ ਬਾਬਾ ਧੀਆਂ ਨੂੰ ਜਦੋਂ ਭੀ ਜਿਹੀ ਲੋੜ ਹੁੰਦੀ, ਸਰਦੀ ਮਦਦ ਦੇਣੋਂ ਫਰਕ ਨਾ ਕਰਦਾ।

ਤਾਂ ਨਾ ਹੋ ਸਕਦੀ ਏ। ਤੁਸੀਂ ਭੀ ਝੂਠੇ ਤੇ ਤੁਹਾਡੇ ਕਨੂੰਨ ਭੀ ਝੂਠੇ ਕਹਿ ਸੰਤ ਜੀ ਪਿੰਡ ਆ ਸਭ ਗਵਾਹਾਂ ਨੂੰ ਕਿਹਾ, ਜਾ ਕਵ੍ਹੋ ਅਸਾਂ ਤੇ ਕੋਈ ਇਹਨਾਂ 'ਚੋਂ ਲੜਦਾ ਨਹੀਂ ਵੇਖਿਆ। ਗਵਾਹ ਦੂਜੀ ਤ੍ਰੀਕ ਤੇ ਗਿਆਂ ਕਿਹਾ ਅਸਾਂ ਤੇ ਕੋਈ ਨਹੀਂ ਇਹ ਲੜਦੇ ਵੇਖੇ। ਮੁਕੱਦਮਾ ਦਫਤਰ ਦਾਖਲ ਹੋਇਆ ਤੇ ਦੋਹਾਂ ਧਿਰਾਂ ਨੂੰ ਸੁਖ ਦਾ ਸਾਹ ਹਾਸਲ ਹੋਇਆ। ਸੰਤ ਭਗਤ ਸਿੰਘ ਜੀ ਸਚੇ ਹੁੰਦਿਆਂ ਸਭ ਨਿਆਂ ਪਰੇ 'ਚ ਲੈ ਛਡ ਦਿਤੇ, ਸੁਲ੍ਹਾ ਕੀਤੀ, ਤੇ ਕਚਹਿਰੀ ਭੀ ਗਲੋਂ ਲਾਹੀ ਸੀ।

ਸਤਿਗੁਰੂ ਜੀ ਭੈਣੀ ਸਾਹਿਬ ਅਖੰਡ ਪਾਠਾਂ ਟੋਰਿਆਂ ਕਰ ਸ਼ਹੀਦਾਂ ਦੇ ਮੇਲੇ ਅੰਮ੍ਰਿਤਸਰ, ਰਾਏ ਕੋਟ ਤੇ ਮਲੇਰ ਕੋਟਲੇ ਵਾਲੇ ਦਿਨ ਉਹਨੀਂ ਸ਼ਹਿਰੀਂ ਨਾ ਗਏ। ਦੀਪਮਾਲਾ ਤੇ ਅੰਮ੍ਰਿਤਸਰ ਦਰਸਨ ਦਿਤੇ। ਹੋਲੇ ਦੇ ਆਗੂ ਸ੍ਰ: ਆਸਾ ਸਿੰਘ ਜੀ ਬੁਆਇਲਰ ਇੰਸਪੈਕਟਰ ਪੰਜਾਬ ਭਾਲੇਵਾਲ ਤੇ ਸੰਤ ਜਿਊਣ ਸਿੰਘ ਜੀ ਇੱਬਣ, ਇਹ ਆਪਣੀ ਪਿੰਡੀਂ ਹੋਲਾ ਨਾ ਕਰ ਸਕਦੇ ਸੀ ਕਿਉਂਕਿ ਇਹ ਲਾਹੌਰ ਤੇ ਅੰਮ੍ਰਿਤਸਰ ਆਪ ਰਹਿੰਦੇ ਸੀ। ਆਸਾ ਸਿੰਘ ਜੀ ਲਾਹੌਰ ਰਹਿੰਦੇ ਤੇ ੭੦੦) ਲੈਂਦੇ, ਤੇ ਜਿਊਣ ਸਿੰਘ ਜੀ ਅੰਮ੍ਰਿਤਸਰ ਧਰਮਸਾਲਾ ਨੰਾਮਧਾਰੀ ਵਿਚ ਲੰਗਰ ਦੀ ਭਾਰੀ ਸੇਵਾ ਨਿਭਾਂਦੇ ਸੀ। ਸਦਾ ਸਿੰਘ ਤੇ ਭਗਵਾਨ ਸਿੰਘ ਜੀ ਦੀ ਮਰਜ਼ੀ ਭੀ ਅੰਮ੍ਰਿਤਸਰ ਰਹਿੰਦੇ ਕਰ ਇਹੋ ਅਰਜ ਕੀਤੀ ਕਿ ਅਕਾਲੀਆਂ ਦੇ ਗੜ੍ਹ ਅੰਮ੍ਰਿਤਸਰ ਵਿਚ ਹੀ ਹੋਲਾ ਹੋਵੇ। ਹੋਰ ਸੇਵਾ ਸਾਰਾ ਜ਼ਿਲਾ ਕਰੇ ਤੇ ਜੋ ਲੰਗਰ ਦੀਵਾਨ ਤੇ ਸੰਗਤ ਦੇ ਡੇਰੇ ਦੀ ਲੋੜ ਹੈ, ਅਸੀਂ ਕਰਦੇ ਹਾਂ। ਹੋਲਾ ਅੰਮ੍ਰਿਤਸਰ ਹੀ ਹੋਣਾ ਪੱਕਾ ਕਰ ਆਪਣੀ ਅਖ਼ਬਾਰ ਕੂਕਾ ਤੇ ਛਾਪ ਦਿਤਾ ਤੇ ਹਰ ਜ਼ਿਲੇ ਵਿਚ ਸੂਬਿਆਂ ਨੂੰ ਚਿਠੀਆਂ ਭੀ ਭੇਜ ਦਿਤੀਆਂ।

੧੨ ਸੌਣ ਰਾਏ ਕੋਟ ਵਾਲੇ ਸ਼ਹੀਦਾਂ ਦਾ, ੩੧ ਭਾਦਰੋਂ ਅੰਮ੍ਰਿਤਸਰ ਵਾਲੇ ਸ਼ਹੀਦਾਂ ਦਾ ਦਿਨ ਸੀ। ੧੨ ਮਘਰ ਲੁਧਿਆਣੇ ਫਾਹੇ ਲਗੇ ਤੇ ੬—੭ ਮਾਘ ਮਲੇਰ ਕੋਟਲੇ ਵਾਲੇ ਸ਼ਹੀਦਾਂ ਦਾ ਦਿਵਸ ਸੀ।

ਸਤਿਗੁਰੂ ਜੀ ਗਿਆਨੀ ਗਿਆਨ ਸਿੰਘ ਜੀ ਨੂੰ ਇਕ ਵਾਰ ਲਾਹੌਰ ਸੰਤ ਇੰਦਰ ਸਿੰਘ ਜੀ 'ਚੱਕਰਵਰਤੀ' ਤੇ ਸੰਤ ਨਿਧਾਨ ਸਿੰਘ ਜੀ 'ਆਲਿਮ' ਸਮੇਤ ਮਿਲੇ, ਭੇਟਾ ਸੇਵਾ ਵਜੋਂ ਭੀ ਕੁਝ ਦਿਤੀ ਤੇ ਪਟਿਆਲੇ ਭੀ ਚਕਰਵਰਤੀ ਜੀ ਨੂੰ ਏਕ ਸਮੇਂ ਭੇਜ ਭੇਟਾ ਭੀ ਤੇ ਦਸਤਾਰ ਆਦਿ ਭੀ ਭੇਜੀ ਤੇ ਕਿਹਾ, ਕਦੀ ਇਸ ਆਪ ਦੇ ਕੀਤੇ ਕੰਮ ਦੀ ਕਦਰ ਹੋਵੇਗੀ, ਜੋ ਤੁਸਾਂ ਸਿਖ ਪੰਥ ਦਾ ਕੀਤਾ ਹੈ। ਪਰ ਜਦੋਂ ਸ਼ਹੀਦਾਂ ਦੇ ਦਿਨ ਮਨਾਏ ਜਾਣਗੇ ਤਦੋਂ ਹੀ ਆਪ ਦੇ ਭੀ ਗੁਣ ਗਾਏ ਜਾਣਗੇ। ਉਹ ਸਮਾਂ ਮੈਂ ਹੁਣ ਦੇਖ ਰਿਹਾ ਹਾਂ।

ਇਹ ਦੋ ਗੱਲਾਂ ਸ਼ਹੀਦਾਂ ਦੇ ਦਿਨਾਂ ਤੇ ਗਿਆਨੀ ਜੀ ਦੀ ਕਮਾਈ ਨੂੰ ਯਾਦ ਕਰ ਸਤਿਗੁਰੂ ਜੀ ਕਹਿੰਦੇ, ਕਦੀ ਕਰਤਾ ਉਹ ਦਿਨ ਭੀ ਲਿਆਵੇਗਾ ਜਦ ਸ਼ਹੀਦਾਂ ਦੇ ਦਿਨ ਤੇ ਐਸੇ ਲੇਖਕਾਂ ਦੀ ਕਦਰ ਦੇ ਦਿਨ ਆਉਣਗੇ। ਸੋ ਮੈਂ ਇਹ ਅੱਖਰ ਉਸੇ ਯਾਦ ਵਜੋਂ ਲਿਖੇ ਹਨ। (ਲੇਖਕ)

ਸਤਿਗੁਰੂ ਜੀ ਕਿਆਮਪੁਰ, ਬਲੀ ਸਿੰਘ ਦੇ ਘਰ ਤੇ ਸੰਘੀ ਸੰਤ ਸੋਭਾ ਸਿੰਘ ਜੀ ਦੇ ਘਰ ਸਾਧ ਸੰਗਤ ਵਲੋਂ ਇਕੱਠਾਂ ਕੀਤਿਆਂ ਤੇ ਦਰਸਨ ਦਿਤੇ। ਇਹ ਇਕੱਠ ਉਚੇਚੇ ਨਾਮਧਾਰੀ ਦਰਬਾਰ ਵਲੋਂ ਆਲਮ ਦੀ ਉਦਮ ਕਰ ਕੀਤੇ ਤੇ ਮਤੇ ਪਾਸ ਕੀਤੇ ਸੀ। ਇਕ ਅਗੋਂ ਬਦੇਸੀ ਕੋਈ ਕੂਕਾ

ਕਿਸੇ ਸ਼ਾਦੀ ਗ਼ਮੀ ਦੇ ਸਮਾਗਮ ਤੇ ਭੀ ਨਾ ਖਰੀਦੇ ਤੇ ਨਾਮਧਾਰੀ ਬਚਿਆਂ ਨੂੰ ਸੁਰਤ ਆਈ ਸਮੇਂ ਜ਼ਰੂਰ ਅੰਮ੍ਰਿਤ ਛਕਾਇਆ ਤੇ ਭਜਨ ਦਵਾਇਆ ਜਾਵੇ। ਸੰਤ ਸੁਦਾਗਰ ਸਿੰਘ ਜੀ ਕਿਆਮਪੁਰ ਵਾਲਿਆਂ ਇਹ ਅਰਜ਼ ਖੜੌ ਕੀਤੀ ਕਿ ਅਕਾਲੀ ਪਿੰਡ ਪਿੰਡ ਫਿਰ ਅੰਮ੍ਰਿਤ ਪ੍ਰਚਾਰ ਕਰ ਰਹੇ ਹਨ। ਅਸੀਂ ਜਿਹੇ ਢਿਲੇ ਸਾਂ, ਤਿਹੇ ਹੀ ਤੁਰ ਰਹੇ ਹਾਂ।

ਸਤਿਗੁਰੂ ਜੀ ਇਹ ਸੁਣ ਹੁਕਮ ਦਿਤਾ, ਨਾਮਧਾਰੀਆਂ ਨੂੰ ਜ਼ਰੂਰ ਸਾਧ ਸੰਗਤ ਤੇ ਸਨਬੰਧੀਆਂ ਨੂੰ ਸੱਦ ਮੇਲਾ ਕਰ ਉਚੇਚਾ ੬—੭—੮ ਸਾਲ ਦੇ ਹੋਏ ਬਚੇ ਬਚੀ ਨੂੰ ਸੰਜਮੀ ਤੇ ਭਜਨ ਬਾਣੀ ਵਾਲੇ ਸਾਧੂ ਪਾਸੋਂ ਅੰਮ੍ਰਿਤ ਛਕਵਾ, ਭਜਨ ਪੁਛਾਣਾ ਚਾਹੀਦੇ। ਜਿਵੇਂ ਮੁਸਲਮਾਨ ਉਤਸ਼ਾਹ ਕਰ ਸੁੰਨਤਾਂ ਕਰਦੇ ਹਨ।

ਮਹਾਰਾਜ ਗੁਰਦਿਆਲ ਸਿੰਘ ਜੀ ਖੜੇ ਕਿਹਾ, ਸਭ ਨਾਮਧਾਰੀ ਨੇਮ ਕਰੋ, ਬਦੇਸੀ ਨਾ ਪਹਿਰਾਂਗੇ। ਇਹ ਸੁਣ ਮਹਾਰਾਜ ਨਿਹਾਲ ਸਿੰਘ ਜੀ ਲਾਹੌਰ ਹੀ ਬਚਨ ਕਰ ਦਿਤਾ ਕਿ ਮੈਂ ਆਪਣੇ ਘਰ ਬਦੇਸੀ ਨਾ ਵੜਨ ਦਿਆਂਗਾ ਤੇ ਨਾ ਹੱਥ ਹੀ ਲਾਵਾਂਗੇ ਕੋਈ ਜੀਅ। ਭਾਵੇਂ ਅਗੇ ਭੀ ਕੁਝ ਖਿਆਲ ਮਹਾਰਾਜ ਗੁਰਦਿਆਲ ਸਿੰਘ ਜੀ ਨਾਲ ਇਹਨਾਂ ਦੇ ਮਿਲਦੇ ਸੀ, ਪਰ ਉਸ ਸਮੇਂ ਤੋਂ ਪੱਕੇ ਖੱਦਰਧਾਰੀ ਮਹਾਰਾਜ ਨਿਹਾਲ ਸਿੰਘ ਜੀ ਹੋਏ।

ਸੰਤ ਸੋਭਾ ਸਿੰਘ ਜੀ ਸੇਖਿਆਂ ਵਾਲੇ। ਸਦਾ ਆਪਣੇ ਘਰ ਹਰ ਰਸਤ ਦੇ ਭਾਂਡੇ ਭਰ ਰਖਦੇ ਤੇ ਸਾਧਾਂ ਨੂੰ ਹਮੇਸ਼ਾਂ ਆਪਣੇ ਪਾਸ ਰਖਦੇ ਸੀ। ਜਦ ਕੋਈ ਭਾਂਡਾ ਖਾਲੀ ਹੁੰਦਾ ਤਾਂ ਦੋ ਕੋਹ ਤੇ ਤਰਨ ਤਾਰਨੋਂ ਜਾ ਉਹ ਪਦਾਰਥ ਖੰਡ ਗੁੜ ਜਾਂ ਦਾਲ ਮਸਾਲਾ ਆਦਿ ਲਿਆ ਧਰਦੇ ਤੇ ਆਪ ਸਾਧਾਂ ਤੋਂ ਹੱਥ ਕਰ ਮੰਗ ਪ੍ਰਸਾਦਾ ਦਾਲਾ ਛਕਦੇ, ਇਨ੍ਹਾ ਦੇ ਘਰੋਂ ਠਾਕਰੀ ਭੀ ਬੜੀ ਸੇਵਕ ਸੀ। ਪਰ ਰੰਗੇ ਬਸਤ੍ਰ ਜਮ੍ਹਾਂ ਰਖਦੀ, ਏਕ ਸਮੇਂ ਸੰਤ ਕਰਮ ਸਿੰਘ ਜੀ ਹਿੰਮਤ ਪੁਰੇ ਵਾਲੇ ਸੋਭਾ ਸਿੰਘ ਜੀ ਦੇ ਘਰ ਆਏ ਟਿਕੇ ਹੋਏ ਸੀ। ਸੰਤ ਸੋਭਾ ਸਿੰਘ ਜੀ ਨੇ ਭਾਂਡੇ ਦੇਖਦਿਆਂ ਦੇਖਿਆ ਸੰਦੂਕ ਫੁਲਕਾਰੀਆਂ ਰੰਗੀਆਂ ਹੋਈਆਂ ਦਾ ਭਰਿਆ ਪਿਆ ਹੈ। ਤਾਂ ਗਰੀਬਾਂ ਨੂੰ ਸੱਦ ਸਭ ਵੰਡ ਦਿਤੀਆਂ। ਜੋ ਕਰਮ ਸਿੰਘ ਜੀ ਕਿਹਾ, ਤੁਸਾਂ ਠਾਕਰੀ ਤੋਂ ਪੁਛਿਆ ਹੈ। ਤਾਂ ਸੋਭਾ ਸਿੰਘ ਜੀ ਉਤਰ ਦਿਤਾ। ਉਸ ਪੇਕੇ ਗੰਡੀਵਿੰਡ ਗਈ ਨੇ ਚਿਰ ਲਾਇਆ ਹੈ ਮੇਰੇ ਹੱਥ ਪੱਜ ਆਇਆ ਹੈ ਤੂੰ ਪੂਰੇ ਕਰਾਰ ਤੇ ਕਿਉਂ ਨਹੀਂ ਆਈ। ਪੁਤ੍ਰ ਭਗਵਾਨ ਸਿੰਘ ਕਿਹਾ, ਕਿਉਂ ਇਸ ਤਰ੍ਹਾਂ ਕਰਦੇ ਹੋ ਤਾਂ ਸੋਭਾ ਸਿੰਘ ਜੀ ਕਿਹਾ, ਜੋ ਨਾ ਮੇਰੇ ਕੰਮ ਦੀਆਂ ਨਾ ਸਾਧਾਂ ਦੇ ਕੰਮ ਦੀਆਂ ਸੀ। ਫੁਲਕਾਰੀਆਂ ਰੰਗਦਾਰ ਮੈਂ ਘਰ ਕਿਉਂ ਰਹਿਣ ਦੇਂਦਾ। ਪੁਤ੍ਰ, ਮੇਰੇ ਜਿਉਂਦਿਆਂ ਤੇ ਇਹੋ ਕੁਝ ਨਾ ਹੋਵੇ, ਤੂੰ ਆਪਣੇ ਵੇਲੇ ਆਪਣੇ ਘੋੜੇ ਦੁੜਾ ਲਈਂ। ਮੈਂ ਇਹ ਸੋਭਾ ਸਿੰਘ ਜੀ ਦਾ ਸੁਭਾ ਤੇ ਸਮਾ ਇਸ ਲਈ ਲਿਖਿਆ ਹੈ ਕਿ ਜਾਪੇ ਕਦੀ ਕੂਕਿਆਂ 'ਚ ਐਸੇ ਉਦਾਰ ਤੇ ਮਸਤ ਗ੍ਰਹਿਸਤੀ ਭੀ ਹੁੰਦੇ ਸੀ।

ਕਿਆਮਪੁਰ, ਸੰਘੇ, ਸਿਆਲਕੋਟ, ਗੁਰਦਾਸਪੁਰ, ਤੇ ਅੰਮ੍ਰਿਤਸਰ ਜ਼ਿਲੇ ਦੀ ਸਾਧ ਸੰਗਤ ਬਹੁਤ ਸਤਿਗੁਰੂ ਜੀ ਦੇ ਦਰਸਨ ਤੇ ਨਾਮਧਾਰੀ ਦਰਬਾਰ ਦੇ ਸਦੇ ਤੇ ਆਈ ਸੀ। ਸੰਤ ਭਗਤ ਸਿੰਘ ਜੀ ਆਪਣੇ ਜ਼ਿਲੇ ਦੀ ਸੰਗਤ ਨਾਲ ਰਲ ਖੜੋ ਅਰਜ਼ ਕੀਤੀ ਸਾਡੇ ਜ਼ਿਲੇ ਦਾ ਦੌਰਾ ਕਰੋ ਦਰਸ਼ਨ ਦੇਵੋ। ਸਤਿਗੁਰੂ ਜੀ ਉਤਰ ਦਿਤਾ, ਭੈਣੀ ਸਾਹਿਬ ਪਾਠ ਟੋਰੇ ਹੋਏ ਹਨ ਤੇ ਹੋਲੇ ਦੇ ਪ੍ਰਬੰਧ ਲਈ ਅੰਮ੍ਰਿਤਸਰ ਭੀ ਕਈ ਵਾਰ ਜਾਣਾ ਪੈਂਦੇ ਕਿਉਂਕਿ ਆਸਾ ਸਿੰਘ ਨੂੰ ਨੌਕਰੀ ਦੇ ਕੰਮ ਵਿਚੋਂ ਵਿਹਲ

ਘਟ ਮਿਲਦੇ। ਭਾਵੇਂ ਹੋਰ ਭੀ ਸਾਧੂ ਬਹੁਤ ਉਦਮ ਕਰਦੇ ਹਨ, ਪਰ ਮੁਲਾਹਜ਼ਾ ਉਸ ਦਾ ਬਹੁਤ ਏ। ਜਗ੍ਹਾ ਤੇ ਸਾਮਾਨ ਦੇ ਮਿਲਣ ਵਿਚ ਵਾਕਫੀ ਤੇ ਰਸੂਖ ਦੀ ਆਮ ਲੋੜ ਹੁੰਦੀ ਏ। ਅਸੀਂ ਕੁਝ ਨਗਰਾਂ 'ਚ ਥੋੜੇ ਦਿਨਾਂ ਵਿਚ ਸਾਧ ਸੰਗਤ ਦੇ ਦਰਸਨ ਕਰਾਂਗੇ।

ਸਤਿਗੁਰੂ ਜੀ, ਸ਼ੇਰ ਸਿੰਘ, ਕੇਸਰ ਸਿੰਘ ਰਾਗੀ ਤੇ ਰਵੇਲਾ ਸਿੰਘ ਜੀ ਜ਼ਿਮੀਂਦਾਰ ਦੀ ਅਰਜ਼ ਤੇ ਮਾਂਗੇ ਜ਼ਿਲੇ ਸਿਆਲਕੋਟ ਦੇ ਵਿਚ ਦਰਸਨ ਦਿਤੇ ਤੇ ਦੁਆਲੇ ਦੇ ਨਗਰਾਂ ਗੁਰੂ ਚੱਕ, ਉਗੂ ਚੱਕ, ਸਖਾਣੇ, ਕਿਲ੍ਹਾ ਨੱਢਾ, ਠਪਨਾਲਾ, ਸਤੋ ਛਾਡੀਂ, ਛਾਂਡੇ ਦੀ ਸੰਗਤ ਦਰਸਨ ਨੂੰ ਆਈ। ਦੀਵਾਨ ਲਗਾ ਤੇ ਬਾਦ ਸਾਧ ਸੰਗਤ ਦੇ ਬਚਨ ਕਰਦਿਆਂ ਬਿਰਧਾਂ ਸਾਧਾਂ ਦਸਿਆ, ਇਸ ਮਾਂਗੇ ਸਤਿਗੁਰੂ ਰਾਮ ਸਿੰਘ ਜੀ ਭੀ ਆਏ ਸੀ ਤੇ ਗੁਰੂ ਹਰੀ ਸਿੰਘ ਜੀ ਭੀ ਦਰਸਨ ਦਿੰਦੇ ਰਹੇ ਹਨ। ਏਕ ਸਮੇਂ (ਗੁਰੂ ਹਰੀ ਸਿੰਘ ਜੀ ਏਥੇ ਬਾਬੇ ਅਤਰ ਸਿੰਘ ਦੀ ਅਰਜ਼ ਕਰ ਦਰਸਨ ਦਿਤੇ ਸੀ) ਤੇ ਕਿਲ੍ਹੇ ਗੁਰੂ ਜੀ ਦਾ ਈਸਰ ਸਿੰਘ ਜੀ ਵਲ ਉਤਾਰਾ ਸੀ। ਸਾਥ ਬੀਬੀ ਨੰਦਾਂ ਦੇ ਪੁੱਤਰ ਬਸੰਤ ਸਿੰਘ ਤੇ ਹਰਨਾਮ ਸਿੰਘ ਭੀ ਰਾਗੀਆਂ ਦੀ ਜੋੜੀ ਸੀ,*ਕਾਲੂ.ਫਤੂ.ਮਤੂ ਭੀ ਬੋਲੇ ਤੋਲੇ ਵਾਲੇ ਰਾਗੀ ਨਾਲ ਸੀ। ਏਥੋਂ ਦੇ ਬਾਬੇ ਅਤਰ ਸਿੰਘ, ਬੁਢਾ ਸਿੰਘ ਗੁਰੂ ਚੱਕ ਦੇ, ਸੰਤ ਮਿਤ ਸਿੰਘ ਜੀ ਜਿਉਣ ਭਿੰਡਰ ਤੇ ਸੰਤ ਲਾਲ ਸਿੰਘ ਜੀ ਬੂਰੇ ਗਿਲਾਂ ਵਾਲਿਆਂ ਗੁਰੂ ਹਰੀ ਸਿੰਘ ਜੀ ਅਗੇ ਅਰਜ਼ ਕੀਤੀ ਸੀ ਕਿ ਆਪ ਦੇ ਦੋਹਤਰੇ, ਇਹ ਮਰਾਸੀਆਂ ਵਾਂਗੂ ਮਾਇਆ ਦੀ ਝਾਕ ਵਿਚ ਰਹਿੰਦੇ ਹਨ ਤੇ ਆਪ ਪਾਤਸ਼ਾਹਾਂ ਦੇ ਪਾਤਸ਼ਾਹ ਹੋ। ਇਹਨਾਂ ਦੀ ਇਹ ਬਿਰਤ ਕਿਰਤ ਹਟਾਉ। ਗੁਰੂ ਜੀ ਸਤਿਬਚਨ ਕਹਿ ਉਸੇ ਵੇਲੇ ਉਹਨਾਂ ਦੇ ਸਾਜ ਕਾਲੂ ਹੋਰਾਂ ਨੂੰ ਦਵਾ ਦਿਤੇ ਤੇ ਹੁਕਮ ਕਰ ਦਿਤਾ, ਬੇ-ਮੁਥਾਜ ਹੋ ਰਵੋ, ਲੰਗਰੋਂ ਪ੍ਰਸਾਦ, ਬਸਤ੍ਰ ਮਿਲੇਗਾ ਤੇ ਭੈਣੀ ਸਾਹਿਬ ਜਾਏ ਮਾਇਆ ਦੀ ਮਦਦ ਦੇ, ਹੋਰ ਵਿਹਾਰੇ ਭੀ ਲਾਏ ਤੇ ਸੌਖਿਆਂ ਕੀਤਾ ਸੀ।

ਸਤਿਗੁਰੂ ਜੀ ਕਾਰ ਤੇ ਹੀ ਹਜ਼ੂਰੀ ਜਥੇ ਸਮੇਤ ਦਾਤੇਵਾਲ ਦਰਸਨ ਦਿਤੇ। ਦੁਆਲੇ ਦੇ ਨਗਰਾਂ ਝੰਗੀ, ਮਲੂਕਪੁਰ, ਬਦੋਮਲੀ, ਸਦੋਵਾਲ, ਚੰਦੋਵਾਲ ਆਦਿ ਨੇੜੇ ਦੂਰ ਤੋਂ ਸਾਧ ਸੰਗਤ ਦਰਸਨ ਨੂੰ ਆਈ। ਸਤਿਗੁਰੂ ਜੀ ਕਈ ਨਗਰੀਂ ਸਾਧਾ ਦੀਆਂ ਅਰਜ਼ਾਂ ਤੇ ਚਰਨ ਪਾਂਦੇ, ਦਰਸਨ ਭੀ ਦੇਂਦੇ। ਬਹੁਤੇ ਨਗਰ ਦੂਰੋਂ ਦੂਰੋਂ ਆ ਦਰਸਨ ਕਰਦੇ ਸੀ। ਕਿਉਂਕਿ ਇਹ ਸਭ ਜ਼ਿਲੇ ਦਾ ਦੌਰਾ ਨਾ ਸੀ, ਸਿਰਫ ਕੁਝ ਨਗਰੀਂ ਹੀ ਇਸ ਵੇਰ ਦਰਸਨ ਦੇਣੇ ਸੀ। ਰਾਤ ਨਗਰੋਂ ਦਖਣ ਗੁਰਦੁਆਰੇ ਹੀ ਰਹੇ। ਸਵੇਰੇ ਸਤਿਗੁਰੂ ਜੀ ਗੁਜਰਵਾਲੀ, ਗਿਲਾਂ ਸਜਾਦੇ, ਲਾਲੇ ਆਦਿ ਨਗਰਾਂ 'ਚ ਦਰਸਨ ਦੇ, ਚਰਨ ਪਾ, ਚਵਿੰਡੇ ਦਰਸਨ ਦਿਤੇ। ਨਗਰੋਂ, ਚਵਿੰਡਿਉਂ ਦਖਣ ਦੀਵਾਨ ਲਗਾ। ਸਾਥ ਸੰਤ ਭਗਤ ਸਿੰਘ ਜੀ, ਮੰਗਲ ਸਿੰਘ ਜੀ ਸੀ। ਸੰਤ ਅਤਰ ਸਿੰਘ ਜੀ ਦਾਤੇਵਾਲੋਂ ਹੀ ਅਰਜ ਕਰ ਬੂੜੇ ਡਲੇ ਗਰਮੀਆਂ ਨੂੰ ਚਲੇ ਗਏ ਸੀ। ਸੰਤ ਬੇਲਾ ਸਿੰਘ ਜੀ ਸੂਜ ਵਾਲੀ ਤੇ ਸੰਤ ਸੋਹਣ ਸਿੰਘ ਜੀ ਜਾਮਕੇ ਭੀ ਚਵਿੰਡੇ ਆਏ ਰਲੇ ਸੀ। ਸਤਿਗੁਰੂ ਜੀ ਇਸ ਸਮੇਂ ਆਪ ਪਿਛਲੀ ਰਾਤ ਉਠ ਇਸ਼ਨਾਨ ਕਰ, ਜਪੁ, ਜਾਪੁ, ਸੁਖਮਨੀ, ਆਸਾ ਜੀ ਦੀ ਵਾਰ ਤੇ ਚੰਡੀ ਦੀ ਵਾਰ ਦਾ ਪਾਠ ਕਰਦੇ ਸੀ। ਤੇ ਰਹਿਰਾਸ ਦਾ ਪਾਠ ਗੁਟਕੇ ਤੋਂ ਦੀਵਾਨ ਵਿਚ ਹੀ ਸਿਖ ਤੋਂ ਸੁਣ ਅਰਦਾਸਾ ਹੁੰਦਾ ਸੀ। ਕੀਰਤਨ ਸੋਹਿਲਾ ਭੀ ਬਿਰਾਜਨ ਸਮੇਂ ਸਾਧ

---

*ਇਹ ਕਾਲੂ ਹੋਰੀਂ ਕੋਟਲੀ ਰਾਮਦਾਸਾਂ ਦੀ ਬਾਦ ਜਾ ਵਸੇ ਸੀ। ਬਸੰਤ ਸਿੰਘ ਤੇ ਹਰਨਾਮ ਸਿੰਘ ਦੀ ਸੰਤਾਨ ਲੁਧਿਆਣੇ ਆ ਕੰਮ ਕਰਦੀ ਸੀ। ਜਿਨ੍ਹਾਂ ਚੋਂ ਗੁਰਬਖਸ਼ ਸਿੰਘ, ਬਲਵੰਤ ਸਿੰਘ, ਰਾਜਿੰਦਰ ਸਿੰਘ ਜੀ ਹੁਣ ਬੜੇ ਗੁਣੀ-ਜਨ ਹਨ।

ਤੋਂ ਸੁਣਦੇ ਸੀ। ਸਤਿਗੁਰੂ ਜੀ ਬਿਰਧਾਂ ਸਾਧਾਂ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਬਚਨ ਸੁਣਦੇ ਤੇ ਸਤੱਖ ਸਿੰਘ ਜੀ ਦੇ ਲਿਖੇ ਪੁਸਤਕ ਸਤਿਗੁਰੂ ਬਿਲਾਸ ਤੇ ਹੁਕਮਨਾਮਿਆਂ ਸਤਿਗੁਰੂ ਰਾਮ ਸਿੰਘ ਜੀ ਦਿਆਂ ਦੀ ਖੋਜ ਸੁਧਾਈ ਕਰਦੇ ਸੀ†। ਭੈਣੀ ਸਾਹਿਬ ਚੰਗੇ ਸੁਧ* ਤੇ ਸੋਹਣੇ ਅੱਖਰ ਲਿਖਣ ਵਾਲਿਆਂ ਨੂੰ ਲਾਏ ਲਖਾ ਰਹੇ ਸੀ। ਕਿਉਂਕਿ ਸੰਤ ਜੀ ਜੋ ਕਾਗਜ਼ ਸਾਦਾ ਜਿਹਾ ਤੇ ਸਾਦੀ ਜਿਹੀ ਸਿਆਹੀ ਲਾਈ ਵਰਤੇ ਹੋਏ ਸੀ, ਸੋ ਪਾਟਨ ਤੇ ਮਲਤ ਹੋਣ ਵਾਲੇ ਹੀ ਸੀ, ਬਹੁਤ ਬਚਨਾਂ ਵਿਚ ਭੀ ਅੱਗਾ ਪਿੱਛਾ ਸੀ। ਹੁਕਮਨਾਮਿਆਂ ਵਿਚ ਤੇ ਬਹੁਤ ਹੀ ਭੁਲੇਖੇ ਵੇਖੇ ਸਾਫ ਪੈ ਦਿਸਦੇ ਸਨ, ਨਾਮਧਾਰੀ ਪੰਥ ਦੇ ਅਸੂਲਾਂ ਤੋਂ ਉਲਟ ਅੰਗਰੇਜ਼ ਵਲੋਂ ਕਹਿ ਕੇ ਸਿੰਘ-ਸਭੀਆਂ, ਭਸੌੜੀਆਂ ਤੇ ਚੀਫ-ਖਾਲਸੀਆਂ ਤੋਂ ਪਵਾਏ ਲਖਵਾਏ ਹੋਏ। ਸਤਿਗੁਰੂ ਜੀ ਸਾਧਾਂ ਨਾਲ ਬਚਨ ਕਰਦੇ, ਸਾਨੂੰ ਹੁਣ ਕੁਝ ਹੋਸ਼ ਆਈ ਹੈ ਤੇ ਸਹਿਮ ਘਟਿਆ ਹੈ ਜੋ ਜੋ ਮਰਯਾਦਾ ਮੱਧਮ ਪੈ ਗਈ ਹੋਈ ਹੈ ਤੇ ਸਾਡੇ ਲਈ ਸੰਕਟ ਤੇ ਭੁਲੇਖੇ ਪਾਏ

---

†ਸਤਿਗੁਰੂ ਜੀ ਹੁਕਮ ਨਾਮਿਆਂ ਵਿਚੋਂ ਖਾਸ ਖਾਸ ਨੁਕਸ ਵਾਲੀਆਂ ਗੱਲਾਂ ਕਰਨ ਸਮੇਂ ਬਚਨ ਕਰਦੇ। ਬੀਬੀ ਨੰਦਾਂ ਦਾ ਪੁਤ੍ਰ ਸੁਰਤ ਸਿੰਘ, ਸਿੰਘ-ਸਭੀਆਂ ਤੇ ਭਸੌੜੀਆਂ ਨੂੰ ਭੈਣੀ ਸਾਹਿਬ ਸੱਦ ਸਭਾ ਲੁਆਂਦਾ ਸੀ। ਤੇ ਗੁਰੂ ਹਰੀ ਸਿੰਘ ਜੀ ਦੇ ਖਿਲਾਫ ਆਪ ਬੋਲਦਾ ਤੇ ਉਹਨਾਂ ਤੋਂ ਪ੍ਰਚਾਰ ਕਰਾਂਦਾ ਸੀ। ਹੱਥ ਆਏ ਹੁਕਮਨਾਮਿਆਂ ਵਿਚ ਬਹੁਤ ਝੂਠ ਲਿਖ ਦੇਂਦਾ ਸੀ। ਗੁਰੂ ਹਰੀ ਸਿੰਘ ਜੀ ਵਲ ਇਕ ਹੁਕਮਨਾਮੇ ਵਿਚ ਲਿਖ ਦਿਤਾ ਹੋਇਆ ਸੁ. ਕਿਸੇ ਨੂੰ ਜੂਠਾ ਨਾ ਦੇਈਂ, ਜਨਾਨੇ ਤੋਂ ਲੱਤਾਂ ਨਾ ਦਬਵਾਈਂ ਕੱਦੀ ਸੁਤ ਕੇ ਨਾ ਭੇਜੀਂ।

ਸੋਚਣ ਦੀ ਲੋੜ ਏ। ਜਿਨ੍ਹਾਂ ਜੋਗ ਸਤਿਗੁਰੂ ਰਾਮ ਸਿੰਘ ਜੀ ਲਿਖਦੇ ਹਨ, "ਅਜ ਤੋਂ ਇਸ ਨੂੰ ਬੁਧ ਸਿੰਘ ਕੋਈ ਨਾ ਕਹੇ। ਇਸ ਦਾ ਨਾਮ ਹਰੀ ਸਿੰਘ ਹੋਇਆ। ਸੰਗਤਿ ਇਸ ਨੂੰ ਸਿਰ ਕਰਤਾ ਕਰਕੇ ਜਾਣੇ ਮੇਰੇ ਧਕੇ ਨੂੰ ਇਹ ਬਖਸ਼ ਲਵੇਗਾ। ਇਹਦੇ ਧਕੇ ਨੂੰ ਮੈਂ ਨਹੀਂ ਬਖਸ਼ਾਂਗਾ। ਇਸ ਦੇ ਆਸਰੇ ਸਿਖੀ ਹਰੀ ਰਹੇਗੀ। ਇਹ ਸਿਖੀ ਨੂੰ ਹਰਿਆਂ ਰਖੇਗਾ।"

ਤੇ ਗੁਰੂ ਹਰੀ ਸਿੰਘ ਜੀ ਜਿਨ੍ਹਾਂ ਜੋਗ ਰੰਗੂਨੋਂ ਬਾਬੇ ਦਰਬਾਰਾ ਸਿੰਘ ਨੂੰ ਸਭ ਤੋਂ ਪਹਿਲਾ ਹੁਕਮਨਾਮਾ ਦੇਣ ਸਮੇਂ ਸਤਿਗੁਰਾਂ ਲਿਖ ਭੇਜਿਆ ਸੀ, ਲੰਗਰ ਦਾ ਪ੍ਰਸਾਦਾ ਮੋਟਾ ਤੇ ਕਰੜਾ ਦਾਲਾ ਹੋਵੇ। ਤੇ ਜਿਨ੍ਹਾਂ ਉਸੇ ਦਿਨ ਤੋਂ ਭੈਣੀ ਸਾਹਿਬ ਮੋਟੇ ਪ੍ਰਸਾਦੇ ਤੇ ਕਰੜੇ ਦਾਲੇ ਦਾ ਲਾਂਗਰੀਆਂ ਨੂੰ ਹੁਕਮ ਦੇ ਦਿਤਾ ਸੀ। ਸੋ ਗੁਰੂ ਹਰੀ ਸਿੰਘ ਜੀ ਸਤਿਗੁਰਾਂ ਦਾ ਕੋਈ ਭੀ ਹੁਕਮ ਕਿਵੇਂ ਉਲਟਦੇ ਸੀ।

ਸੁਰਤ ਸਿੰਘ ਨੇ ਐਸੀਆਂ ਗੱਲਾਂ ਗੁਰੂ ਹਰੀ ਸਿੰਘ ਜੀ ਜੋਗ ਸਿਖਾਂ ਦੇ ਦਿਲਾਂ ਵਿਚੋਂ ਉਹਨਾਂ ਦੀ ਇੱਜ਼ਤ ਘਟਾਣ ਲਈ ਲਿਖੀਆਂ ਸੀ ਤੇ ਨਾਲੇ ਇਹ ਸੋਚ ਲਿਖਦਾ ਸੀ ਜੇ ਇਹ ਸੱਚੀਆਂ ਮੰਨ ਲੈਣਗੇ ਤਾਂ ਬੇ-ਔਲਾਦੇ ਰਹਿਣਗੇ। ਤੇ ਅਗੋਂ ਸਾਡੇ ਕੋਲ ਹੀ ਨਾਮਧਾਰੀਆਂ ਦੀ ਪੂਜਾ ਆਵੇਗੀ, ਜੇ ਨਾ ਮੰਨਣਗੇ ਤਾਂ ਸਿਖ ਇਹਨਾਂ ਤੇ ਘਟ ਸਰਧਾ ਕਰਨਗੇ।

ਭਲਾ ਜਿਨ੍ਹਾਂ ਨੂੰ ਸਤਿਗੁਰੂ ਜੀ ਸਿਰ ਕਰਤਾ ਕਰਕੇ ਜਾਨਣਾ ਸੰਗਤ ਜੋਗ ਲਿਖ ਭੇਜਦੇ ਸੀ। ਉਹਨਾਂ ਤੇ ਐਸੀਆਂ ਪਾਬੰਦੀਆਂ ਕਿਉਂ ਲਾਂਦੇ ਸੀ। ਬਾਬੇ ਜਸੇ ਨੂੰ ਤੇਰੀ ਪੋਤਰਿਆਂ ਦੀ ਮੰਗ ਭੀ ਪੂਰੀ ਹੋਵੇਗੀ ਜਦ ਕਿਹਾ ਹੋਇਆ ਸੀ। ਤਾਂ ਗੁਰੂ ਹਰੀ ਸਿੰਘ ਜੀ ਨੂੰ ਜਨਾਨੇ ਤੋਂ ਕਿਉਂ ਰੋਕਦੇ ਸੀ। ਇਸ ਲਈ ਮੈਂ ਹੁਕਮਨਾਮੇ ਸੋਧਦਾ ਹਾਂ ਕਿ ਕੋਈ ਗਲਤੀ ਸਤਿਗੁਰੂ ਰਾਮ ਸਿੰਘ ਜੀ ਦੇ ਕਹੇ ਤੋਂ ਉਲਟ ਨਾ ਉਹਨਾਂ ਵਿਚ ਰਹਿ ਜਾਵੇ।

*ਹਰਨਾਮ ਸਿੰਘ ਬਗਲੀ ਤੇ ਸੰਤ ਹਾਕਮ ਸਿੰਘ ਜੀ ਕਾਲੋਕੇ ਆਦਿ ਤੋਂ।

ਗਏ ਹਨ। ਅਸਾਂ ਹੁਣ ਉਹ ਸਭ ਸੰਚ ਸਵਾਰ ਵਿਚਾਰ ਸੁਧ ਕਰਨੇ ਹਨ। ਕਿਉਂਕਿ ਗ੍ਰੰਥਾਂ ਤੇ ਪੰਥਾਂ ਵਿਚ ਮਿਲਾਵਟਾਂ ਤੇ ਗਿਰਾਵਟਾਂ ਪੈ ਜਾਂਦੀਆਂ ਹਨ ਤੇ ਉਹਨਾਂ ਨੂੰ ਸੁਧਾਰਨਾ ਹੀ ਸਰੇਜ਼ਟ ਕੰਮ ਹੁੰਦੈ।

ਸਤਿਗੁਰੂ ਜੀ ਆਪ ਅੰਮ੍ਰਿਤ ਵੇਲੇ ਇਸ਼ਨਾਨ ਕਰ ਬੈਠਕਾਂ ਜ਼ਰੂਰ ਕਢਦੇ ਸੀ ਤੇ ਦੌੜ ਭੀ ਕਦੇ ਕਦੇ ਲਾਂਦੇ ਤੇ ਕਹਿੰਦੇ ਸੀ, ਬੈਠਕਾਂ ਕੱਢ ਬੈਠਿਆਂ ਚੌਕੜਾ ਚੋਖਾ ਚਿਰ ਲਗ ਸਕਦੈ, ਗੋਡੇ ਲੱਤਾਂ ਨਹੀਂ ਦੁਖਦੀਆਂ ਤੇ ਘੋੜਿਆਂ ਵਾਲਿਆਂ ਤੇ ਹੋਰ ਜਵਾਨਾਂ ਦੀਆਂ ਖੇਡਾਂ ਭੀ ਦੇਖਦੇ ਸੀ, ਸਮਾਂ ਮਿਲੇ ਗਤਕਾ, ਛਾਲ, ਭਾਰ, ਘੁਲਣ ਆਦਿ।

ਸਤਿਗੁਰੂ ਜੀ ਪਿਛਲੇ ਪਹਿਰ ਲਾਲ ਸਿੰਘ ਦਾ ਮੁਗਦਰ ਚੁਕਣਾ ਤੇ ਲਾਲ ਸਿੰਘ ਦਾ ਪੱਥਰ ਤੇ ਜਗੀਰ ਸਿੰਘ ਦਾ ਸੁਹਾਗਾ ਚੁਕਣਾ, ਸ: ਕੇਸਰ ਸਿੰਘ ਜੀ ਦੇ ਖੂਹ ਨੇੜੇ ਜਾ ਦੇਖਿਆ।

ਰਹਿਰਾਸ ਦੇ ਪਾਠ ਅਰਦਾਸੇ ਬਾਦ ਚਵਿੰਡੇ ਦੇ ਕਿਰਪਾ ਰਾਮ ਪੰਡਿਤ ਨਾਲ ਗੁਰਬਾਣੀ ਤੇ ਵਿਚਾਰ ਦੇ ਕੁਝ ਬਚਨ ਹੋਏ। ਬਾਬੇ ਲਹਿਣਾ ਸਿੰਘ ਬਿਰਧ ਤੇ ਸ: ਕੇਸਰ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਬਚਨ ਦਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਜਦ ਚਵਿੰਡੇ ਆਏ ਸੀ, ਨਗਰੋਂ ਦਖਣ ਢਾਬ ਕੰਢੇ ਪਿਪਲਾਂ ਤਲੇ ਡੇਰੇ ਲਾਏ। ਸਿਖ ਨੇੜੇ ਦੀ ਖੂਹੀ ਤੋਂ ਜਲ ਲੈਣ ਟੁਰਿਆ, ਤਾਂ ਕਿਸੇ ਕਿਹਾ, ਇਸ ਖੂਹੀ ਦਾ ਜਲ ਖਾਰਾ ਹੈ। ਸਿਖ ਆਏ ਸਤਿਗੁਰੂ ਜੀ ਅਗੇ ਅਰਜ ਕੀਤੀ, ਡੇਰਾ ਹੋਰ ਖੂਹ ਨੇੜੇ ਲਾਈਏ। ਸਤਿਗੁਰੂ ਜੀ ਬਚਨ ਕੀਤਾ, ਜਲ ਮਿੱਠਾ ਹੈ ਤੂੰ ਲਿਆ ਤੇ ਸਹੀ। ਸਿਖਾਂ ਜਲ ਲਿਆਂਦਾ ਤੇ ਜਲ ਮਿੱਠਾ ਨਿਕਲਿਆ ਤੇ ਤਦ ਤੋਂ ਇਕ ਸਿਖ ਹਜ਼ੂਰ ਸਿੰਘ ਡੇਰਾ ਲਾ ਰੁਖ ਲਾਏ। ਉਹ ਖੂਹੀ ਹੁਣ ਹਜ਼ੂਰ ਸਿੰਘ ਵਾਲੀ ਹੀ ਬੋਲਦੀ ਹੈ।

ਬਾਬੇ ਲਹਿਣਾ ਸਿੰਘ ਜੀ ਦਸਿਆ, ਮੇਰੇ ਪਿਤਾ ਜੀ ਦਸਦੇ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਕ ਸਿਖ ਏਥੋਂ ਦੇ ਸਿਖਾਂ ਤੋਂ ਵਧ ਸ੍ਰਦਾਰਾਂ ਅੰਗਰੇਜ਼ ਦੇ ਵਫਾਦਾਰਾਂ ਨੂੰ ਧੀ ਦਿਤੀ ਤੇ ਸਿਖਾਂ ਉਸ ਨਾਲ ਵਰਤਣ ਬੰਦ ਕਰ ਦਿਤੀ ਸੀ। ਉਹ ਭੈਣੀ ਸਾਹਿਬ ਗਿਆ ਤੇ ਸਤਿਗੁਰੂ ਜੀ ਤੋਂ ਬਖਸ਼ਾ ਆਇਆ ਤੇ ਆ ਕੇ ਕਿਹਾ, ਮੈਂ ਬਖਸ਼ਾ ਆਇਆ ਹਾਂ। ਸੰਗਤ ਫੇਰ ਭੀ ਨਾ ਵਰਤਣ ਕਰੇ। ਸਤਿਗੁਰੂ ਜੀ ਚਵਿੰਡੇ ਆਏ। ਉਸ ਸਿਖ ਫੇਰ ਅਰਜ਼ ਕੀਤੀ। ਤਾਂ ਸਾਧ ਸੰਗਤ ਕਿਹਾ, ਇਸ ਆਪ ਨੂੰ ਇਹ ਨਹੀਂ ਦਸਿਆ ਕਿ ਕੁੜਮ ਇਹਦੇ ਅੰਗਰੇਜ਼ਾਂ ਦੇ ਪੱਖੀ ਹਨ। ਏਸ ਖੁਲ੍ਹੇ ਸਿਖ ਦਸੇ ਹਨ। ਸਚੇ ਪਾਤਸ਼ਾਹ, ਉਹ ਸਾਡੇ ਜਾਨੀ ਦੁਸ਼ਮਨ ਅੰਗਰੇਜ਼ਾਂ ਨਾਲ ਦੇ ਜੋ ਆਖਦੇ ਹਨ। ਇਹ ਅਨੰਦ ਕਿਥੋਂ ਰਾਮ ਸਿੰਘ ਕੱਢ ਮਾਰਿਆ ਹੈ। ਮੁੱਢੋਂ ਗੁਰੂਆਂ ਦੇ ਬ੍ਰਹਿਮਣੀ ਵਿਆਹ ਹੋਏ ਹਨ। ਉਹਨਾਂ ਆਪਣੀ ਮਨਾ ਇਹਦੇ ਤੋਂ ਬ੍ਰਹਿਮਣੀ ਰੀਤ ਦੇ ਫੇਰੇ ਲਏ ਹਨ। ਜੇ ਹੋਰ ਕੋਈ ਕੁਸੰਗੀ ਹੁੰਦਾ, ਉਹ ਗੁਰਮਤ ਦੇ ਅਨੰਦ ਤੇ ਗਿਲਾਨ ਨਾ ਕਰਦਾ। ਏਸ ਗੁਰਮਤ ਤੇ ਗੁਰਮਰਯਾਦਾ ਦੀ ਸਾਥੋਂ ਵਧ ਕੇ ਨਿੰਦਾ ਕਰਾਈ ਹੈ। ਅਸਾਂ ਇਹਦੇ ਨਾਲ ਨਹੀਂ ਵਰਤਣਾ ਜੇ ਆਪ ਬਖਸ਼ ਦਿਤਾ ਹੈ ਤਾਂ ਆਪ ਦੀ ਰਜ਼ਾ ਅਗੇ ਸਾਡਾ ਕੀ ਜ਼ੋਰ ਹੈ ਸਾਡਾ ਮਨ ਨਹੀਂ ਇਸ ਨਾਲ ਰਲਦਾ। ਸਤਿਗੁਰੂ ਜੀ ਉਸ ਸਿਖ ਨੂੰ ਕਿਹਾ, ਤੂੰ ਭਾਈ ਇਹਨਾਂ ਨੂੰ ਰਾਜ਼ੀ ਕਰ, ਤੂੰ ਤੇ ਇਹਨਾਂ ਹੀ ਆਪੋ 'ਚ ਵਰਤਣਾ ਹੈ ਤੇ ਨਾਲੇ ਕਿਹਾ, ਕੁਸੰਗੀਆਂ ਨਾਲੋਂ ਪੜ੍ਹਿਆ ਹੋਇਆ, ਕੱੜਕੂ ਹੋਇਆ ਮੰਦਾ ਹੁੰਦੈ, ਉਹ ਨਹੀਂ ਆਖੇ ਲਗਦਾ, ਖੁਲ੍ਹੇ ਵਲ ਤੇ ਭਾਵੇਂ ਕਰਦੋਂ ਪਰ ਸਰਕਾਰੀ ਸਰਦਾਰਾਂ ਵਲ ਤੂੰ ਨਾ ਕਰਨਾ ਸੀ ਧੀ ਦਾ ਸਾਕ। ਜੋ ਨਿਉਂ ਕੇ ਧੀ ਦਾ ਸਾਕ ਨਾ ਲਏ ਉਹ ਪਿਛੋਂ ਭੀ ਅਨੁਸਾਰੀ ਨਹੀਂ ਹੁੰਦਾ। ਤੂੰ ਸਾਧ ਸੰਗਤ ਤੋਂ ਮਾਫੀ ਮੰਗ। ਉਸ ਸੰਗਤ ਤੋਂ ਭੁਲ/

ਬਖਸ਼ਾਈ ਤੇ ਮੰਨਿਆ, ਦੂਜੀਆਂ ਧੀਆਂ ਕੂਕਿਆਂ ਨੂੰ ਦਿਆਂਗਾ। ਤਾਂ ਏਥੋਂ ਦੀ ਸਾਧ ਸੰਗਤ ਉਸ ਨਾਲ ਵਰਤਣ ਲਗੀ ਸੀ। ਸਤਿਗੁਰੂ ਜੀ ਬਚਨ ਕੀਤਾ,ਮਨ ਸਾਧ ਸੰਗਤ 'ਚ ਜਾ ਆ ਭੀ ਵਲ ਕਰਦਾ ਹੈ, ਪਰ ਸਾਧ ਸੰਗਤ ਦਾ ਇਹ ਹੀ ਧਰਮ ਹੈ,ਬੇ-ਈਰਖਾ ਵਰਤ ਉਸ ਦਾ ਭਲਾ ਕਰਨਾ।

ਇਸ ਸਮੇਂ ਦੜਪ 'ਚ ਪਾਣੀ ਦਾ ਆਮ ਤੋੜਾ ਸੀ। ਜਦ ਕਿਸੇ ਦੀ ਸ਼ਾਦੀ ਜਾਂ ਹੋਰ ਕਾਰਜ ਮੇਲਾ ਹੁੰਦਾ ਤਾਂ ਖੂਹੇ ਤੇ ਪਹਿਰਾ ਰਾਤ ਰਖਦੇ ਤੇ ਦੂਜੇ ਨਗਰਾਂ ਤੋਂ ਭੀ ਲਿਆ ਜਲ ਲੋਕ ਵਰਤਦੇ ਸੀ। ਇਕ ਇਹ ਹਜ਼ੂਰ ਸਿੰਘ ਵਾਲੀ ਖੂਹੀ ਤੇ ਇਕ ਗੁਰੂ ਚੱਕ ਖੂਹੀ ਹੈ, ਜਿਸ ਜਗ੍ਹਾ ਸਤਿਗੁਰੂ ਰਾਮ ਸਿੰਘ ਜੀ ਬੈਠ ਭਜਨ ਕਰਦੇ ਰਹੇ ਸੀ। ਸਾਧਾਂ ਪਿੰਡ ਪਾ ਜੋ ਲਾਈ ਸੀ। ਉਸ ਵਿਚ ਜਲ, ਜਦ ਮੇਲਾ ਹੁੰਦਾ ਉਪਰ ਆ ਚੜ੍ਹਦਾ ਸੀ। ਮੇਰਾ ਨਾਨਕਾ ਨੱਗਰ ਗੁਰੂ ਚੱਕ ਸੀ। ਮੈਂ ਭੀ ਇਕ ਮੇਲੇ ਤੇ ਜਾ ਤੇ ਅਗੇ ਪਿਛੇ ਜਾ ਦੇਖਿਆ ਸੀ। ਸਤਿਗੁਰੂ ਜੀ ਸੰਤ ਸੋਹਣ ਸਿੰਘ ਜੀ ਦੇ ਪਿੰਡ ਜਾਮਕੇ ਸਾਧਾਂ ਵਾਲੀ ਧਰਮ ਕੌਰ ਦੇ ਡੇਰੇ, ਤਾਜੇ ਕੀ ਜਗਤ ਸਿੰਘ ਵਲ, ਲੁਦਿਆਂ ਦੇ ਮੂਲਾ ਸਿੰਘ ਵਲੋਂ ਹੁੰਦੇ ਦਰਸਨ ਦੇਂਦਿਆਂ ਕੰਗੀਂ ਆਏ ਪ੍ਰਸਾਦ ਛਕਿਆ। ਏਥੋਂ ਦੇ ਮਸਤਾਨੇ ਸਿੰਘ ਸੋਹਣ ਸਿੰਘ ਤੇ ਦੀਵਾਨ ਸਿੰਘ ਬੜੇ ਸਾਧ ਸੰਗਤ ਦੇ ਆਸ਼ਕ ਸੀ। ਜੇ ਸਾਧ ਧਕੇ ਨਾਲ ਤੁਰਦੇ ਤਾਂ ਇਹ ਵੈਰਾਗ ਕਰਦੇ, ਤਰਲੇ ਪਾਂਦੇ ਤੇ ਕਈ ਉਚੇ ਲਾਰੇ ਲਾ, ਪਿਆਰੇ ਪਿਆਰੇ ਬਾਲਾਂ ਵਾਂਗੂ ਦੇ ਬਚਨ ਕਰ ਕਰ ਸਾਧਾਂ ਨੂੰ ਰਖ ਹੀ ਲੈਂਦੇ।

ਸਤਿਗੁਰੂ ਜੀ ਕੰਗੀਂ ਰਾਤ ਰਹਿ ਸਵੇਰੇ ਪ੍ਰਸਾਦ ਛਕ ਡਸਕੇ 'ਚ ਕੁਝ ਸਿਖਾਂ ਕੂਕਿਆਂ ਦੇ ਘਰੀਂ ਦਰਸਨ ਦੇ, ਕੁਝ ਸਿੰਘ-ਸਭੀਆਂ ਨੂੰ ਮਿਲ ਗਲੋਟੀਂ ਛੋਟੀ ਆਏ। ਬਾਹਰ ਖੂਹ ਤੇ ਹੀ ਪਹਿਲੋਂ ਜਿਥੇ ਬਾਬੇ ਧਿਆਨ ਸਿੰਘ ਜੀ ਲਾਹੌਰ ਵਾਲਿਆਂ ਡੇਰਾ ਦਮਦਮਾ ਆਪਣੇ ਖੂਹ ਦੀ ਜ਼ਮੀਨ ਵਿਚ ਪਾਇਆ ਹੋਇਆ ਸੀ। ਕੰਗਾਂ ਦੇ ਸਾਧੂ ਭੀ ਸਾਥ ਹੀ ਗਲੋਟੀਂ ਆਏ। ਅਰਜ਼ ਤੇ ਕੀਤੀਉ ਨੇ ਕਿ ਅਜ ਹੋਰ ਇਕ ਦਿਨ ਕੰਗੀਂ ਹੀ ਸਤਿਗੁਰੂ ਜੀ ਦਰਸਨ ਦਿਉ, ਖਰ ਚਲੇ ਜਾਣਾ ਹੈ। ਸਤਿਗੁਰੂ ਜੀ ਤੌਂ ਸੁਣ ਕਿਹੋ ਨੇ, ਸਾਧਾਂ ਨਾਲ ਆਢਾ ਲਾ ਲੈਂਦੇ ਹਾਂ, ਪਰ ਆਪ ਤੋਂ ਭੈ ਆਉਂਦਾ ਹੈ, ਕਹਿ ਨਾਲ ਹੀ ਟੁਰ ਪਏ ਸੀ।

ਸਤਿਗੁਰੂ ਜੀ ਦੇ ਦੀਵਾਨ ਵਿਚ ਕੰਗੀਂ ਸਵੇਰੇ ਭੂਪਾਲ* ਵਾਲੇ ਚੀਮਿਆਂ ਦੇ ਸਿਖ ਵਧਾਵਾ ਸਿੰਘ ਆਂਪਣੇ ਪੁਤ੍ਰਾਂ ਨੂੰ ਲੈ ਪੁਜਾ ਸੀ ਤੇ ਸਾਰੇ ਟੱਬਰ ਨੇ ਇਕ ਦੂਜੇ ਤੇ ਕਾਹਲ ਨਾਲ ਸ਼ਕਾਇਤਾਂ ਲਾਈਆਂ। ਇਸ ਸ਼ਰਾਬ ਪੀਤੀ ਹੈ, ਇਸ ਮਾਸ ਖਾਧਾ ਹੈ। ਸਤਿਗੁਰੂ ਜੀ ਹੁਕਮ ਕੀਤਾ ਤੁਸੀਂ ਸਹਿਜ ਨਾਲ ਦਸੋ, ਸਮਝਾਉ ਤੇ ਬੋਲੋ। ਪਰ ਉਹ ਆਪਣਾ ਸੁਭਾ ਹੀ ਕਰਨ, ਰੌਲਾ ਪਾਣ ਤੇ ਇਕ ਦੂਜੇ ਤੇ ਸ਼ਕਾਇਤਾਂ ਹੀ ਲਾਣ। ਭਾਵੇਂ ਵਧਾਵਾ ਸਿੰਘ ਭੀ ਕਿਹਾ, ਮੈਥੋਂ ਆਪ ਤੋਂ ਭੀ ਇਹ ਭੁਲ ਹੋ ਗਈ ਹੈ।

---

*ਇਸੇ ਭੂਪਾਲ ਵਾਲੇ ਦੇ ਸੰਤ ਮਦਨ ਸਿੰਘ ਜੀ ਚੀਮੇ ਸਮੇਤ ਸੁਪਤਨੀ ਲਛਮੀ ਦੇ ਬਦੇਸ ਭੇਸ ਵਟਾ ਸਤਿਗੁਰੂ ਰਾਮ ਸਿੰਘ ਤੋਂ ਹੁਕਮਨਾਮਾ ਲਿਆਏ ਸੀ। ਮਾਈ ਨੇ ਟਾਕੀਆਂ ਉਪਰ ਤਲੇ ਘਗਰੀ ਨੂੰ ਲਾਈਆਂ ਸੀ, ਗਰੀਬ ਜਾਪਣ ਲਈ। ਤਲੇ ਦੇ ਪਾਸੇ ਘਗਰੀ ਦੇ ਸਿਊਂ ਲੁਕਾ ਕੇ ਹੁਕਮਨਾਮਾ ਲਿਆਈ ਸੀ। ਇਹਨਾਂ ਚੋਂ ਭੀ ਹੁਣ ਗਿਆਨ ਸਿੰਘ ਪਿਆਰਾ ਸਿੰਘ ਮਠੀ ਹੀ ਰਹਿੰਦੇ ਹਨ। ਇਹਨਾਂ ਦਾ ਪਿਤਾ ਦਇਆ ਸਿੰਘ ਸੀ ਉਸ ਦਾ ਈਸਰ ਸਿੰਘ, ਮਦਨ ਸਿੰਘ ਤੇ ਲਛਮੀ ਦਾ ਸੀ। ਅਰਥਾਤ—ਮਦਨ ਸਿੰਘ ਦਾ ਈਸਰ ਸਿੰਘ। ਦਇਆ ਸਿੰਘ ਦੇ ਗਿਆਨ ਸਿੰਘ, ਪਿਆਰਾ ਸਿੰਘ ਹਨ।

ਪਰ ਧੀਰਜ ਨਾਲ ਕਿਸੇ ਨਾ ਗੱਲ ਦਸੀ ਤੇ ਨਾ ਸਤਿਗੁਰੂ ਜੀ ਦਾ ਬਚਨ ਸੁਣਿਆ ਤਾਂ ਸਤਿਗੁਰੂ ਜੀ ਇਕ ਦੋ ਵਾਰੀ ਕਿਹਾ, ਭਾਈ ਸਹਿਜ ਨਾਲ ਦਸੋ। ਨਾ ਸੁਣਦੇ ਸਮਝਦੇ ਜਾਣ ਕਿਹਾ, ਇਹ ਤੇ ਕਮਲਿਆਂ ਦਾ ਟੱਬਰ ਏ। ਵਧਾਵਾ ਸਿੰਘ ਇਹ ਬਚਨ ਸੁਣ ਹੱਥ ਜੋੜੇ ਤੇ ਅਰਜ ਕੀਤੀ, ਅਸੀਂ ਸੁਖ ਸੁਮੱਤ ਲੈਣ ਆਏ ਆਂ ਸਰਾਫ ਲੈ ਲਿਆ ਹੈ। ਆਪ ਕਿਰਪਾ ਕਰੋ ਤਾਂ ਸਤਿਗੁਰੂ ਪਰਤਾਪ ਸਿੰਘ ਜੀ ਹੁਕਮ ਕੀਤਾ ਸੀ ਜੇ ਸੋਧ ਰਖੋਗੇ, ਭਜਨ ਬਾਣੀ ਕਰੋਗੇ ਤਾਂ ਇਹ ਸੁਭਾਵਕ ਵਾਕ ਹੋਇਆ, ਨਹੀਂ ਲਗੇਗਾ, ਜੇ ਢਿਲੇ ਹੋਵੋਗੇ ਤਾਂ ਤੁਸੀਂ ਜਾਣੋ।

ਇਹ ਪ੍ਰਵਾਰ ਹੁਣ ਸਰਹੰਦ ਤਹਿਸੀਲ ਵਿਚ ਮਠੀ ਪਿੰਡ ਸਾਧੂ ਗੜ੍ਹ ਟੇਸ਼ਨ ਨੇੜੇ ਰਹਿੰਦੇ ਜ਼ਿਲੇ ਪਟਿਆਲੇ ਵਿਚ। ਮੈਂ ਭੀ ਉਚੇਚਾ ਜਾ ਵੇਖਿਆ ਏ, ਭਗਤ ਸਿੰਘ ਵਧਾਵਾ ਸਿੰਘ ਦੇ ਪੁੱਤਰ ਨੂੰ ਤੇ ਉਹ ਮੰਨਦੇ ਭੀ ਹਨ। ਸਾਨੂੰ ਸਤਿਗੁਰੂ ਜੀ ਵਲੋਂ ਇਹ ਵਰਤੇ ਸਰਾਪ ਇਕੱਠੇ ਹੀ ਮਿਲੇ ਹੋਏ ਹਨ। ਜੇ ਢਿਲੇ ਹੁੰਦੇ ਹਾਂ ਤਾਂ ਕਮਲ ਹੋ ਜਾਂਦਾ ਹੈ ਜੇ ਸੋਧ ਰਖ ਭਜਨ ਬਾਣੀ ਕਰਦੇ ਹਾਂ ਤਾਂ ਸਾਨੂੰ ਜਾਪਦੈ, ਅਸੀਂ ਤੇ ਬਖਸ਼ੀਆਂ ਹੋਈਆਂ ਰੂਹਾਂ ਹਾਂ।

ਕੰਗਾਂ ਦੇ ਮਸਤਾਨਿਆਂ ਦਾ ਬੜਾ ਪਿਆਰ ਸਾਧਾਂ ਮਸਤਾਨਿਆਂ ਨਾਲ ਸੀ। ਇਕ ਸਮੇਂ ਮਸਤਾਨੇ ਮਿਲਖਾ ਸਿੰਘ ਜੀ ਢਿਹ, ਮਈਆ ਸਿੰਘ ਜੀ ਭਾਡੇ ਵਾਲੇ, ਕੁੰਦਨ ਸਿੰਘ ਡਸਕਾ ਤੇ ਸੋਹਣ ਸਿੰਘ ਚਕਰੀ ਆਦਿ ਕੰਗੀਂ ਆਏ ਤੇ ਵਾਰੀ ਵਾਰੀ ਲੰਗਰ ਕੀਤੇ ਕਿੰਨੇ ਘਰਾਂ। ਮਸਤਾਨੇ ਚੁਪ ਕੀਤੇ ਨਿਕਲ ਟੁਰੇ ਤੇ ਦੀਵਾਨ ਸਿੰਘ ਮਸਤਾਨੇ ਕੰਗਾਂ ਦੇ ਕਿਹਾ, ਤੁਸੀਂ ਅੱਜ ਨਾ ਜਾਉ ਮੇਰੀ ਅਰਜ਼ ਮੰਨੋ, ਮਸਤਾਨੇ ਨਾ ਮੰਨਣ। ਦੀਵਾਨ ਸਿੰਘ ਨਾਲ ਵਗਦੀ ਨਹਿਰ ਦੇ ਪੁਲੋਂ ਪਾਰ ਤਕ ਤਰਲੇ ਕਰਦਾ ਗਿਆ ਤੇ ਕਿਹੋ ਸੂ, ਜੇ ਤੁਸੀਂ ਅਜ ਜੋਰੀਂ ਜਾਂਦੇ ਹੋ, ਨਹੀਂ ਠਹਿਰਦੇ ਤਾਂ ਮੈਂ ਨਹਿਰ ਵਿਚ ਡੁਬ ਮਰਦਾ ਹਾਂ। ਮਿਲਖਾ ਸਿੰਘ ਕਿਹਾ, ਸਾਡੇ ਵਲੋਂ ਹੁਣੇ ਛਾਲ ਮਾਰ ਡੁਬ। ਦੀਵਾਨ ਸਿੰਘ ਨਹਿਰ ਵਿਚ ਛਾਲ ਮਾਰ ਦਿਤੀ ਤੇ ਮਸਤਾਨੇ ਹੈਰਾਨ ਹੋ ਰੌਲਾ ਪਾਣ ਲਗ ਪਏ ਤੇ ਕੋਲੋਂ ਲੰਘਦੇ ਇਕ ਹੋਰ ਕੰਗਾਂ ਦੇ ਨਹਿਰ ਵਿਚ ਛਾਲ ਮਾਰ ਦੀਵਾਨ ਸਿੰਘ ਨੂੰ ਬਾਹੋਂ ਜਾ ਫੜਿਆ ਤੇ ਮਸਤਾਨਿਆਂ ਮੰਨਿਆ, ਬਾਬਾ ਤੂੰ ਡੁਬ ਕੇ ਨਾ ਮਰ, ਅਸੀਂ ਅਜ ਰਹਿ ਪੈਂਨੇ ਆਂ। ਭਾਵੇਂ ਦੋ ਤਿੰਨ ਗੋਤੇ ਦੀਵਾਨ ਸਿੰਘ ਨੂੰ ਪਾਣੀ 'ਚ ਆਏ, ਪਰ ਮਸਤਾਨਿਆਂ ਨੂੰ ਮੋੜ ਘਰ ਲਿਆਏ। ਘੁਮਰ ਪਾਏ ਕੇ ਆਖਿਉ ਸੂ। ਜਿਹੜਾ ਸਿਧੀ ਤਰ੍ਹਾਂ ਨਾ ਮੁੜੇ ਉਹਨੂੰ ਮੈਂ ਇਵੇਂ ਹੀ ਮੋੜਦਾਂ। ਦੋ ਚਾਰ ਦਿਨ ਰਹਿ ਫੇਰ ਤਰਲੇ ਕਰ ਮਸਤਾਨਿਆਂ ਛੁਟੀ ਲਈ। ਇਕ ਵੇਰ ਸੋਹਣ ਸਿੰਘ ਵਲ ਇਹਨਾਂ ਮਸਤਾਨਿਆਂ ਦੋ ਚਾਰ ਦਿਨ ਰਹਿ ਰੌਣਕ ਲਾਈ ਰਖੀ ਤੇ ਬਿਨ ਪੁਛੇ, ਦਸੇ, ਨੱਸ ਟੁਰੇ। ਸੋਹਣ ਸਿੰਘ ਮਸਤਾਨੇ ਕੰਗਾਂ ਦੇ ਮਗਰੋਂ ਭੱਜ ਜਾ ਚਰਨ ਫੜੇ ਤੇ ਬੜੇ ਪ੍ਰੇਮ ਤੇ ਤਰਲੇ ਨਾਲ ਕਿਹਾ, ਅਜ ਰਵ੍ਹੋ, ਜਲੇਬ ਲੱਡੂ ਬਣਾਉ, ਤੁਹਾਡੇ ਪਜੋਂ ਅਸੀਂ ਭੀ ਰਜਾਂਗੇ ਰਸਤਾਂ ਨਾਲ। ਤਾਂ ਮਈਆ ਸਿੰਘ ਮਸਤਾਨੇ ਕਿਹਾ, ਰਹਿੰਦੇ ਹਾਂ ਜੇ ਦੋਏ ਜੀਅ ਲੰਗਰ ਕਰੋ। ਤਾਂ ਸੋਹਣ ਸਿੰਘ ਕਿਹਾ, ਸਤਿਬਚਨ। ਮਸਤਾਨੇ ਘਰ ਮੁੜ ਆਏ ਤੇ ਜਲੇਬ ਲਡੂ ਬਣਾ ਸਭ ਸਾਧਾਂ ਛਕੇ। ਰਾਤ ਬਰਾਜਣ ਸਮੇਂ ਸੋਹਣ ਸਿੰਘ ਸਮੇਤ ਸੁਪਤਨੀ ਦੇ ਜਾ ਸਾਧਾਂ ਨੂੰ ਘੁਟ ਤੇ ਬਚਨ ਸਤਿਸੰਗ ਦੇ ਕਰਦੇ ਰਹੇ ਤੇ ਸੋਹਣ ਸਿੰਘ ਆਪ ਉਠ ਆਇਆ। ਉਸ ਦੀ ਪਤਨੀ ਨੂੰ ਮਸਤਾਨਿਆਂ ਕਿਹਾ, ਭੈਣ ਹੁਣ ਤੂੰ ਭੀ ਜਾਹ। ਉਸ ਕਿਹਾ, ਮੈਨੂੰ ਤਾਂ ਸੰਤ ਜੀ ਤੁਹਾਡੇ ਕੋਲ ਹੀ ਅਜ ਰਾਤ ਰਹਿਣ ਦਾ ਹੁਕਮ ਦਿਤਾ ਹੋਇਆ ਏ, ਮਤੇ ਮਸਤਾਨੇ ਫੇਰ ਨਾ ਭਜ ਜਾਣ। ਮਸਤਾਨਿਆਂ ਸੋਹਣ ਸਿੰਘ ਦੇ ਤਰਲੇ ਕਰ, ਬਾਹੋਂ ਫੜ ਹੱਥ ਜੋੜ ਕਿਹਾ, ਤੂੰ ਤੇ ਤੋੜ ਪੁਜ ਪਿਆ ਹੈਂ ਕਹਿ, ਕਿਹਾ ਏਦੂੰ ਅਗੇ ਅਸੀਂ

ਆਪ ਦੀ ਆਗਿਆ ਬਿਨਾਂ ਨਹੀਂ ਨੱਸ ਕੇ ਜਾਵਾਂਗੇ ਤੇ ਆਵਾਂਗੇ ਭੀ ਜਦੋਂ ਆਖੇਂਗਾ, ਪਰ ਪਿਛਲੀ ਭੁਲ ਦੀ ਸਾਨੂੰ ਮਾਫੀ ਦੇਹ, ਅਸਾਂ ਆਪਣਾ ਆਪ ਸਾਫ਼ ਕੀਤੇ ਬਿਨਾਂ ਤੇਰਾ ਇਮਤਿਹਾਨ ਲੀਤਾ ਹੈ।

ਮੈਂ ਸਤਿਜੁਗ ਦੇ ਬਸੰਤ ਨੰਬਰ ਇਕ ਤੇ ਸੰਤ ਇੰਦਰ ਸਿੰਘ ਜੀ ਵਲੋਂ ਇਕ ਦੜਪ ਦੇ ਪਿੰਡ ਦੀ ਸਾਖੀ ਪੜ੍ਹੀ ਸੀ ਕਿ ਸਿਖ ਵਿਦਾ ਕਰਨ ਗਿਆ ਕਹੇ, ਸਾਧੋ ਨ ਅਜ ਜਾਉ ਜਾਂ ਸਾਧ ਨਾ ਹੀ ਮੰਨੇ ਤਾਂ ਉਸ ਆਪਣੇ ਪਿੰਡ ਦੀ ਹੱਦ ਬੰਨੇ ਜਾ ਕੇ ਡਾਂਗ ਨਾਲ ਲੀਕ ਕੱਢ, ਕਿਹਾ ਸੀ ਹੁਣ ਏਦੂੰ ਅਗੇ ਤੁਸੀਂ ਪਲਾਂਘ ਭਰੋ ਜੇ ਮੈਂ ਟੰਗਾਂ ਨਾ ਤੋੜ ਦਿਤੀਆਂ ਤਾਂ ਕਿਹੋ ਝੂਠਾ ਸੀ। ਸਾਧਾਂ ਨੂੰ ਇਸ ਤਰ੍ਹਾਂ ਭੀ ਸਿਖ ਰਖਿਆ ਕਰਦੇ ਸੀ ਰਿਦਿਉਂ ਗੋਝ ਪ੍ਰੇਮ ਨਾਲ। ਮੈਂ ਆਪ ਕੋਟਲੀ ਅਰੂੜੇ ਦੀ ਸਾਧਾਂ ਨਾਲ ਜਾ ਵੇਖਿਆ ਸੀ। ਗੁਰਬਖਸ਼ ਸਿੰਘ ਜੀ ਸਾਧਾਂ ਦੇ ਬਸਤ੍ਰ, ਗੜਵੇ ਲੁਕਾ ਛਡਦੇ ਤੇ ਜਾਣ ਦੀ ਛੁਟੀ ਨਹੀਂ ਦਿਆ ਕਰਦੇ ਸੀ। ਸਿਖ ਚੋਰੀ ਨੱਸ ਤੇ ਪਿੰਡੋਂ ਲਾਂਭੇ ਲਾਂਭੇ ਲੰਘਦੇ ਸੀ ਕਿ ਜੇ ਗੁਰਬਖਸ਼ ਸਿੰਘ ਮਿਲ ਪਿਆ ਤੇ ਪਤਾ ਨਹੀਂ ਕਿੰਨੇ ਦਿਨ ਨਾ ਜਾਣ ਦੇਵੇ।

ਸੰਤ ਫਤੇ ਸਿੰਘ ਜੀ ਮਾਛੀਕਿਆਂ ਵਾਲੇ ਜੋ ਅੰਦਰ ਸਭ ਵਸਤਾਂ ਧਰ ਕੁੰਜੀ ਕੋਲ ਆਲੇ ਵਿਚ ਰਖ ਦਿਆ ਕਰਦੇ ਸੀ। ਸਾਧ ਆਪੇ ਆ ਬੂਹਾ ਖੋਲ੍ਹ ਲੰਗਰ ਕਰਦੇ ਪਦਾਰਥ ਵਰਤਦੇ ਸੀ। ਜੋ ਨਾ ਘਰ ਵੜਦੇ ਦੂਰੋਂ ਭੱਜ ਜਾ ਭੂਆ ਲਿਆ ਲੰਗਰ ਕਰਕੇ ਜਾਣ ਦੇਂਦੇ ਸੀ। ਜੇ ਕੁੰਜੀ ਨਾ ਮਿਲੇ ਤਾਂ ਜੰਦਰਾ ਤੋੜ ਲੰਗਰ ਕਰਦੇ ਸੀ। ਸੰਤ ਫਤੇ ਸਿੰਘ ਜੀ ਉਹਨਾਂ ਨੂੰ ਆ ਜਫੀਆਂ ਗਲੀਂ ਪਾ ਪਾ ਮਿਲ, ਖਿੜ ਖਿੜ ਹੱਸ ਮਿਲਦੇ ਤੇ ਕਹਿੰਦੇ ਸੀ ਤੁਸੀਂ ਅਵਿਰਲ ਮਿਤ੍ਰ ਨਿਕਲੇ ਹੋ। ਮੈਂ ਇਹ ਸਾਧਾਂ ਦੀਆਂ ਸਾਖੀਆਂ ਨਮੂਨਾ ਯਾਦ ਰਖਣ ਲਈ ਲਿਖੀਆਂ ਹਨ ਕਿ ਸਾਡੇ ਬਾਦ ਹੋਇਆਂ ਨੂੰ ਪਤਾ ਲਗੇ ਇਸ ਤਰ੍ਹਾਂ ਦੇ ਭੀ ਹੁੰਦੇ ਸੀ। ਗੁਰਬਖਸ਼ ਸਿੰਘ ਜੀ ਜ਼ਿਲਾ ਗੁਜਰਾਂਵਾਲੇ 'ਚ ਸੀ ਤੇ ਫਤੇ ਸਿੰਘ ਮਾਛੀ ਦੇ ਜ਼ਿਲੇ ਸ਼ੇਖੂਪੁਰੇ ਦੇ ਵਿਚ ਸੀ ਤੇ ਕੰਗ ਜ਼ਿਲਾ ਸਿਆਲਕੋਟ ਵਿਚ ਸੀ।

ਬੁਰਜਾਂ ਜ਼ਿਲਾ ਅੰਮ੍ਰਿਤਸਰ ਦਾ ਸਾਹਬ ਸਿੰਘ ਤੇ ਕਾਨ੍ਹੂੰ ਉਸ ਦੇ ਘਰੋਂ (ਜਾਂਗਲੇ ਕੋਲ) ਜਾ ਵੱਸੇ ਮੁਰੱਬਿਆਂ ਤੇ, ਅੱਠ ਦੱਸ ਮੱਝਾਂ ਚੰਗੀਆਂ ਰਖਦੇ ਤੇ ਘਿਉ ਦੇ ਪੀਪੇ ਭਰ ਰਖਦੇ। ਆਏ ਸਾਧਾਂ ਨੂੰ ਦੁਧ ਘਿਉ ਮਿੱਠਾ ਆਦਿ ਪਦਾਰਥ ਬਹੁਤ ਛਕਾਂਦੇ। ਆਪ ਬਾਹਰ ਵਿਹਾਰ ਨੂੰ ਜਾਂਦੇ ਤੇ ਘਰ ਦਾ ਕੁੰਡਾ ਬਾਹਰੋਂ ਮਾਰ ਜਾਂਦੇ, ਮਤੇ ਸਾਧ ਚਲੇ ਨਾ ਜਾਣ। ਇਤਨਾ ਪਦਾਰਥ ਛਕਾਂਦੇ ਕਿ ਸਾਧਾਂ ਨੂੰ ਅੰਦਰੇ ਹੀ ਜੰਗਲ ਬਹਿਣਾ ਪੈਂਦਾ। ਜਦ ਅੰਦਰ ਜੰਗਲ ਫਿਰਿਆ ਦੇਖਦੇ ਤਾਂ ਦੋਵੇਂ ਜੀਅ ਖੁਸ਼ ਹੋ ਆਖਦੇ, ਅਜ ਤਾਂ ਦਰਗਾਹੇ ਡੰਕੇ ਵਜ ਗਏ ਹਨ। ਜੇ ਸਾਧ ਜਾਣ ਲਈ ਛੁਟੀ ਮੰਗਦੇ ਤਾਂ ਕਹਿੰਦੇ ਅਜੇ ਡੰਕੇ ਨਹੀਂ ਵਜੇ। ਜਦ ਡੰਕੇ ਵਜਣਗੇ ਤਦ ਜਾਣ ਦਿਆਂਗੇ। ਕਹਿ ਅਗਲੇ ਭਲਕ ਚੋਖਾ ਦੁਧ ਘਿਉ ਛਕਾਂਦੇ ਸੀ ਤੇ ਡੰਕੇ ਵਜਿਆਂ ਹੀ ਸਾਧਾਂ ਨੂੰ ਜਾਣ ਦੇਂਦੇ ਸੀ।

ਸਿਆਲਕੋਟ ਦੇ ਜ਼ਿਲੇ ਰੋਸਿਆਂ ਦਾ ਸੇਵਾ ਸਿੰਘ ਸਾਧਾਂ ਨੂੰ ਡਾਂਗ ਨਾਲ ਡਕਦਾ ਸੀ, ਜੇ ਤਰਲੇ ਕੀਤਿਆਂ ਨਾ ਰਹਿਣ। ਭੁਲਰਾਂ ਦਾ ਗੰਗਾ ਸਿੰਘ ਸੁਖਾ ਪਿਆ ਪਾਗਲ ਕਰ ਕਈ ਦਿਨ ਸਾਧਾਂ ਨੂੰ ਰਖਦਾ ਸੀ। ਇਕ ਸਮੇਂ ਰੋਸਿਆਂ ਦੇ ਕੋਲ ਦੀ ਦੇਵਾ ਸਿੰਘ ਜੀ ਤਤਲਿਆਂ ਦੇ, ਸੰਤ ਟਹਿਲ ਸਿੰਘ ਜੀ ਸਦੋਵਾਲੀਏ, ਮੂਲਾ ਸਿੰਘ ਖਰਲਾਂ ਦਾ, ਸੰਤ ਪਾਲਾ ਸਿੰਘ ਜੀ ਸ਼ੱਕਰਕੋਟ ਵਾਲੇ ਤੇ ਨੱਥਾ ਸਿੰਘ ਹਥਵਢੀ ਦਾ ਲੰਘ ਟੁਰੇ। ਸੇਵਾ ਸਿੰਘ ਕੋਠੇ ਤੇ ਚੜ੍ਹ ਵੇਖਿਆ ਤੇ ਮਗਰ ਭਜ ਜਾ ਵਿਹੜ ਗਾਲ੍ਹਾਂ ਕਢ ਘਰ ਲਿਆਂਦੇ। ਮੰਜਿਆਂ ਤੇ ਬਸਤ੍ਰ ਵਛਾ, ਬਹਾ ਬੇਰ ਘਰ ਦੀ ਬੇਰੀ ਦੇ ਰਾਖੀ ਕਰ, ਜਨੌਰਾਂ ਤੋਂ

ਬਚਾਏ, ਛਕਾਏ। ਨਾਲੇ ਗਾਲ੍ਹਾਂ ਕਢੇ ਤੇ ਨਾਲੇ ਕਹੇ, ਤੁਸੀਂ ਚੰਗੇ ਮਿੱਤਰ ਹੋ, ਮੇਰੀ ਮਿਹਨਤ ਰਾਖੀ ਕੀਤੀ ਐਵੇਂ ਗਵਾਣ ਲਗੇ ਸਓ। ਜੇ ਸਾਧਾਂ ਇਹ ਬੇਰ ਨਾ ਖਾਣੇ ਸੀ ਤਾਂ ਮੈਂ ਕਾਹਦੇ ਲਈ ਪਕਾਣੇ ਸੀ। ਸਗੋਂ ਅਗੋਂ ਲਈ ਮਨਾ ਕੇ ਜਾਣ ਦਿਤਾ ਕਿ ਏਦੂੰ ਅਗੇ ਮੇਰੇ ਘਰੋਂ ਹੋਏ ਮਿਲੇ ਬਿਨਾਂ ਤੁਸਾਂ ਚੋਰਾਂ ਯਾਰਾਂ ਵਾਂਗੂੰ ਚੁਪ ਕੀਤੇ ਕਦੇ ਨਹੀਂ ਲੰਘਣਾ।

ਸੰਤ ਜਵਾਹਰ ਸਿੰਘ ਜੀ ਮਿਰਜੇ ਵਾਲਿਆਂ ਦੀ ਸੇਵਕ ਬੂੜੇ ਡੱਲੇ ਦੀ ਬਸੰਤ ਕੋਰ ਉਹਨਾਂ ਅਗੇ ਝੁਰੀ, ਮੇਰੇ ਪੁੱਤਰ ਨੂੰ ਕੋਈ ਸਾਕ ਨਹੀਂ ਦੇਂਦਾ। ਕਹਿੰਦੇ ਹਨ ਇਸ ਕੁਲ ਵਿਚ ਕੋਹੜ ਏ। ਕਲ ਨੂੰ ਕੁੜੀ ਕਿਹਦੀ ਕਮਾਈ ਖਾਏਗੀ। ਸੰਤ ਜੀ ਉਸ ਨੂੰ ਉਤਰ ਦਿਤਾ, ਤੇਰਾ ਪੁੱਤਰ ਮੈਂ ਵਿਆਹਾਂਗਾ ਤੇ ਕੋਹੜ ਤੁਹਾਡੀ ਕੁਲ ਦਾ ਮੈਂ ਲਵਾਂਗਾ। ਤੂੰ ਚਿੰਤਾ ਨਾ ਕਰ। ਅਗਲੇ ਭਲਕ ਸੰਤ ਜੀ ਖਾਨੋਵਾਲ ਆਪਣੀ ਪੋਤਰੀ ਕੇਸਰੀ ਤੇ ਉਸ ਦੇ ਪਤੀ ਕੇਸਰ ਸਿੰਘ ਕੋਲ ਗਏ ਤੇ ਕਿਹਾ, ਆਪਣੀ ਧੀ ਦਾ ਸਾਕ ਮੈਨੂੰ ਦਿਉ। ਉਹਨਾਂ ਕਿਹਾ, ਤੁਸੀਂ ਬਸੰਤ ਕੋਰ ਦੇ ਪੁੱਤਰ ਬਿਨਾਂ ਭਾਵੇਂ ਕਿਤੇ ਕਰ ਦਿਉ। ਉਨ੍ਹਾਂ ਦੀ ਕੁਲ ਵਿਚ ਕੋਹੜ ਏ। ਸੰਤ ਜੀ ਉਤਰ ਦਿਤਾ ਉਹਨਾਂ ਦਾ ਕੋਹੜ ਮੈਂ ਲੈ ਲਿਆ ਏ ਤੁਸੀਂ ਉਹਦੇ ਪੁੱਤਰ ਲਈ ਬੇਸ਼ਕ ਧੀ ਦੇ ਦੇਵੋਂ। ਉਹਨਾਂ ਸਾਕ ਦੇ ਦਿਤਾ। ਸੰਤ ਜਵਾਹਰ ਸਿੰਘ ਜੀ ਨੂੰ ਚੜ੍ਹਾਈ ਤੋਂ ਪਹਿਲੋਂ ੩—੪ ਮਹੀਨੇ ਕੋਹੜ ਹੋ ਗਿਆ। ਸੰਤ ਜੀ ਕੋਈ ਦਵਾਈ ਨਾ ਕਰਨ। ਕਹਿਣ ਇਹ ਮੈਂ ਮੰਗ ਕੇ ਲਿਆ ਹੋਇਐ। ਬਸੰਤ ਕੌਰ ਦੇ ਪੁੱਤਰ ਨੂੰ ਕੋਹੜ ਨਾ ਹੋਇਆ ਤਾਂ ਸਭ ਨੇ ਮੰਨਿਆ ਕਿ ਸੰਤ ਜਵਾਹਰ ਸਿੰਘ ਜੀ ਨੇ ਆਪਣੇ ਤੇ ਇਹ ਔਖ ਲੈ ਆਪਣੇ ਸੇਵਕਾਂ ਦੀ ਕੁਲ ਦਾ ਕੋਹੜ ਕਟਿਐ।

ਉਸ ਕੇਸਰ ਸਿੰਘ ਤੇ ਕੇਸਰੀ ਦਾ ਪ੍ਰਵਾਰ ਕਿਸ਼ਨ ਸਿੰਘ, ਦਲੀਪ ਸਿੰਘ, ਬੇਅੰਤ ਸਿੰਘ ਆਦਿ ਆਪਣੇ ਪਿੰਡ ਗੁਰਦਾਸਪੁਰ ਦੇ ਜ਼ਿਲੇ ਵਿਚ ਹੀ ਵਸਦੇ ਹਨ।

ਦੇਵਾ ਸਿੰਘ ਜੀ ਤਤਲਿਆਂ ਵਾਲੇ ਸੰਤ ਪਾਕਸਤਾਨ ਬਣੇ ਬਾਦ ਭੇਣੀ ਤਸਵਾਲੀ ਗੁਰਦਾਸ ਪੁਰ ਦੇ ਜ਼ਿਲੇ ਵਿਚ ਰਹਿੰਦੇ ਸੀ, ਜੋ ਹੁਣ ਦਸੂਹੇ ਹਨ। ਦੇਵਾ ਸਿੰਘ ਜੀ ਨੂੰ ਕੰਡ ਵਿਚ ਫੋੜਾ ਹੋਇਆ ਜੋ ਕਿਸੇ ਡਾਕਟਰ ਤੋਂ ਠੀਕ ਨਾ ਹੋਵੇ। ਸਬੱਬੀਂ ਵਟਾਲੇ ਦੇਵਾ ਸਿੰਘ ਨੂੰ ਸੰਤ ਹਰਨਾਮ ਸਿੰਘ ਜੀ ਕਿਲੇ ਵਾਲੇ ਮਿਲੇ ਤੇ ਉਸ ਨੂੰ ਦੁਖੀ ਦੇਖ ਕਿਹਾ, ਤੂੰ ਡਾਕਟਰਾਂ ਤੋਂ ਫੋੜੇ ਦਾ ਅਪਰੇਸ਼ਨ ਕਰਾ, ਸਾਡੇ ਸੇਵਕ ਚੰਗੇ ਚੰਗੇ ਡਾਕਟਰ ਹਨ। ਪਰ ਦੇਵਾ ਸਿੰਘ ਡਾਕਟਰਾਂ ਤੋਂ ਨਿਰਾਸ ਹੋਇਆ ਹੋਇਆ ਸੀ। ਤਿੰਨ ਵਾਰ ਸੰਤ ਜੀ ਦੇ ਕਹਿਣ ਤੇ ਨਾ ਮੰਨਿਆ। ਸੰਤ ਜੀ ਨੂੰ ਤਰਸ ਨੇ ਨਰਮ ਕਰ ਦਿਤਾ ਤੇ ਉਹਨਾਂ ਦਾ ਦਰਦ ਕੀਤੇ ਬਿਨਾਂ ਆਰਾਮ ਨਾ ਆਉਂਦਾ ਸੀ। ਚੋਥੀ ਵਾਰ ਸੰਤ ਜੀ ਕਿਹਾ, ਉਹੋ ਮੈਨੂੰ ਯਾਦ ਆ ਗਿਐ। ਆ ਤੇਰਾ ਸਸਤਾ ਇਲਾਜ ਕਰੀਏ, ਨਾਲ ਲਿਜਾ ਕੇ ਹਟ ਤੋਂ ਦੋ ਆਨੇ ਦਾ (ਗੰਦਾ ਬਰੋਜਾ, ਦੋ ਆਨੇ ਦੀਆਂ ਭੂਰੀਆਂ ਸਿਰਚਾਂ ਨਿਕੀਆਂ ਲੈ। ਉਥੇ ਹੀ ਪੀਹ ਕੇ ਪਾਣੀ ਪਾ ਫੋੜੇ ਤੇ ਮਲਮ ਵਾਂਗੂੰ ਪਟੀ ਲਾ ਦਿਤੀ ਤੇ ਕਿਹਾ, ਜੇ ਲੋੜ ਪਵੇ ਤਾਂ ਇਕ ਵਾਰ ਫੇਰ ਪਟੀ ਲਾ ਦੇਣੀ)। ਦੇਵਾ ਸਿੰਘ ਜੀ ਦਾ ਫੋੜਾ ਜੋ ਡਾਕਟਰਾਂ ਤੋਂ ਨਾ ਫਿਸਦਾ ਸੀ। ਅਗਲੇ ਰੋਜ਼ ਹੀ ਫਿਸ ਗਿਆ ਤੇ ਦੂਜੀ ਪੱਟੀ ਲਾਣ ਨਾਲ ਛੁਟ ਗਿਆ। ਇਹ ਸੰਤ ਹਰਨਾਮ ਸਿੰਘ ਜੀ ਕਿਲੇ ਵਾਲੇ ਹੁਣ ਨੁਸ਼ਹਿਰੇ ਮਜਾ ਸਿੰਘ ਦੇ ਰਹਿੰਦੇ ਹਨ। ਮੈਂ ਇਹ ਸਾਧਾਂ ਦੇ ਬਚਨ ਉਚੇ ਪਿਆਰ ਤੇ ਦਰਦ ਭਰੇ ਪਿਆਰ ਦੇ, ਕਮਾਈ ਤੇ ਪ੍ਰੇਮ ਭਰੇ ਜਾਣ ਕੇ ਲਿਖਦਾ ਹਾਂ ਕਿ ਆਉਣ ਵਾਲੀ ਅੰਸ ਨੂੰ ਚੇਤਾ ਆਵੇ, ਸਾਡੇ ਵਡੇ ਕੈਸਾ ਆਪੋ ਵਿਚ ਸੱਚਾ ਸਨੇਹ ਵਰਤਦੇ ਸੀ। ਤੇ ਅੰਦਰੋਂ ਪਿਆਰ ਇਕ ਦੂਜੇ ਨਾਲ ਕਰਦੇ ਸੀ।

ਗੁਰੂ ਹਰਿਗੋਬਿੰਦ ਜੀ ਦਾ ਗੁਰਦੁਆਰਾ ਗਲੋਟੀਂ ਪਿੰਡ ਵਿਚ ਸੀ ਤੇ ਇਹ ਦਮਦਮਾ ਬਾਹਰ ਹਸਨੇ ਵਾਲੇ ਖੂਹ ਤੇ ਪਿੰਡੋਂ ਚੜ੍ਹਦੇ ਸੀ। ਏਥੇ ਸਤਿਗੁਰੂ ਰਾਮ ਸਿੰਘ ਜੀ ਗੁਰਦਿਤੇ ਨੂੰ ਗਾਦੀ ਤੇ ਹੀ ਜੇਡੂਓਂ ਮੀਹਾਂ ਸਿੰਘ ਕੋਲੋਂ ਆ ਦਰਸਨ ਦਿਤਾ ਸੀ। ਮੀਹਾਂ ਸਿੰਘ ਦਾ ਜੀਵਨ, ਸੰਤ ਅੰਕ ਤੇ ਸਤਿਜੁਗ ਦੇ ਬਸੰਤ ਨੰਬਰ ਤੇ ਮੈਂ ਲਿਖਿਆ ਹੈ, ਪਰ ਏਥੇ ਏਤਨਾ ਹੀ ਦਸਦਾ ਹਾਂ ਕਿ ੧੪ ਕੋਹ ਉੱਗੂ ਚੱਕ ਤੋਂ ਮੀਹਾਂ ਸਿੰਘ ਨੂੰ ਖੇਤ ਬੰਨੇ ਬੈਠੇ ਵੈਰਾਗ ਕਰਦੇ ਨੂੰ ਸਤਿਗੁਰੂ ਰਾਮ ਸਿੰਘ ਜੀ ਦਰਸਨ ਦੇ, ਬਾਹੋਂ ਫੜ ਆ ਉਠਾਇਆ ਸੀ। ਇਸ ਦੇ ਪੋਤਰੇ ਦਾ ਹਾਲ ਲਿਖਣ ਸਮੇਂ ਹੋਰ ਬਚਨ ਮੀਹਾਂ ਸਿੰਘ ਜੀ ਦੇ ਲਿਖਾਂਗਾ।

ਗੁਰਦਿਤੇ ਨੂੰ ਦਰਸਨ, ਮਸਤੀ ਦੇ ਤੇ ਵਰ ਦੇ, ਕਿ ਇਸ ਤੇਰੇ ਖੂਹ ਦੀ ਜੂਹ ਵਿਚ ਹੁਣ ਪਪੋਲੀਆਂ ਨਾ ਹੋਣਗੀਆਂ, ਜੋ ਤੁਹਾਡਾ ਫਸਲ ਖੋਹ ਲੈਂਦੀਆਂ ਹਨ। ਮੈਂ ਆਪ ਜਾ ਗਲੋਟੀਂ ਬਾਬਾ ਧਿਆਨ ਸਿੰਘ ਜੀ ਤੋਂ ਬਚਨ ਪੁਛੇ ਤੇ ਵੇਖਿਆ ਹੈ। ਹੋਰ ਦੂਰ ਨੇੜੇ ਬਹੁਤ ਪਪੋਲੀ ਹੁੰਦੀ ਸੀ, ਪਰ ਇਸ ਹਸਨੇ ਵਾਲੇ ਖੂਹ ਦੀ ਜੂਹ ਵਿਚ ਉੱਕਾ ਨਾ ਹੁੰਦੀ ਸੀ। ਬਾਬਾ ਧਿਆਨ ਸਿੰਘ ਜੀ ਜੰਗਲ ਭੀ ਇਸ ਖੂਹ ਦੀ ਜੂਹ ਤੋਂ ਬਾਹਰ ਜਾ ਬਹਿੰਦੇ ਤੇ ਕਹਿੰਦੇ ਭੀ ਸੀ, ਜਿਚਰ ਗੁਰੂ ਕੇ ਬਚਨ ਕਰ ਕੋਈ ਜੰਗਲ ਇਸ ਖੂਹ ਦੀ ਜੂਹ ਵਿਚ ਨਹੀਂ ਸੀ ਬੈਠਦਾ, ਦੇਖਣ ਨੂੰ ਭੀ ਪਪੋਲੀ ਇਸ ਦੀ ਜੂਹ ਵਿਚ ਨਾ ਉਗਦੀ ਸੀ। ਪਰ ਹੁਣ ਭੀ ਕਿਤੇ ਬੰਨੇ ਤੇ ਉਗਦੀ ਹੈ।

ਇਸ ਦਮਦਮੇ ਦੇ ਮੇਲੇ ਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਮੈਂ ਸਾਰਾ ਹਾਲ ਲਿਖਾਂਗਾ। ਹੁਣ ਏਤਨਾ ਹੀ ਲਿਖਦਾ ਹਾਂ ਕਿ ੧੯੨੫ ਬਿਕ੍ਰਮੀ ੧੫ ਮਾਘ ਸਤਿਗੁਰੂ ਰਾਮ ਸਿੰਘ ਜੀ ਇਥੇ ਗਲੋਟੀਂ ਆਏ ਤੇ ਬਾਬੇ ਧਿਆਨ ਸਿੰਘ ਜੀ ਉਸ ਜਗ੍ਹਾ ਮੰਦਰ ਪਾ, ਲੰਗਰ ਤੇ ਇਕ ਸੇਵਕ ਲਾਏ ਰਖਿਆ ਸੀ। ਇਹ ਬਾਬਾ ਜੀ ਲਾਹੌਰ ਜਾ, ਪੱਥਰ ਦੇ ਘੜਨ ਦਾ ਕਾਰਖਾਨਾ ਲਾ ਰਹਿੰਦੇ ਸੀ। ਮਹਾਰਾਜ ਨਿਹਾਲ ਸਿੰਘ ਜੀ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਇਹਨਾਂ ਵਲ ਵਿਆਹੇ ਸੀ। ਇਹਨਾਂ ਨੇ ਭਜਨ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦਾ ਪੁਛਿਆ ਹੋਇਆ ਸੀ। ਸੰਤੋਖ ਸਿੰਘ ਜੀ ਦੇ ਲਿਖੇ ਇਤਿਹਾਸ ਵਿਚ ਵਾਰਤਾ ਹੈ।

ਗਲੋਟੀਆਂ ਵਿਚ ਗੁਰੂ ਹਰੀ ਸਿੰਘ ਜੀ ਦੇ ਸਮੇਂ ਲੱਖਾ ਸਿੰਘ, ਝੰਡਾ ਸਿੰਘ ਤੇ ਦੂਲਾ ਸਿੰਘ ਰਾਮਗੜ੍ਹੀਏ ਸਿਖ ਸੀ। ਇਸ ਸਮੇਂ ਝੰਡਾ ਸਿੰਘ ਦਾ ਪੁੱਤਰ ਭਾਈ ਮੰਗਲ ਸਿੰਘ ਇਸ ਦਮਦਮੇ ਸੇਵਕ ਸੀ, ਜੋ ਕੰਘੇ ਬਣਾਂਦਾ ਤੇ ਦੂਜਾ ਭਾਈ ਧਿਆਨ ਸਿੰਘ ਡਸਕੇ ਜਾ ਡਾਕਟਰੀ ਕਰਦਾ। ਇਸ ਕਾਂਗਰਸ 'ਚ ਕੈਦ ਭੀ ਕੱਟੀ ਤੇ ਡਸਕੇ ਧਰਮਸਾਲਾ ਨਾਮਧਾਰੀ 'ਚ ਅਗੇ ਲਗ ਉਦਮ ਕਰ, ਖੂਹ ਲਾ, ਕੁਝ ਹਿੰਦੂ ਹਮਜੋਲੀਆਂ ਦੀ ਮਦਦ ਨਾਲ ਲੰਗਰ ਤੇ ਆਸਾ ਦੀ ਵਾਰ ਦਾ ਕੀਰਤਨ ਰੋਜ਼ ਦਾ ਨੇਮ ਜਾਰੀ ਕੀਤਾ। ਮੰਗਲ ਸਿੰਘ ਜੀ ਲਾਂਗਰੀ ਠੰਡੇ ਦਿਲ ਤੇ ਉਦਾਰ ਬਿਰਤੀ ਵਾਲੇ ਸਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਲੰਗਰ ਦੀ ਭੀ ਸੇਵਾ ਇਹ ਹਰ ਮੇਲੇ ਤੇ ਦੌਰੇ ਸਮੇਂ ਕਰਦੇ ਦੇਖ ਸਤਿਗੁਰੂ ਜੀ ਬਚਨ ਕਰਦੇ ਸੀ ਜਿਸ ਲੰਗਰ ਵਿਚ ਇਹ ਭਾਈ ਮੰਗਲ ਸਿੰਘ ਜੀ ਹੋਣ, ਤੋਟ ਨਹੀਂ ਆਉਂਦੀ ਤੇ ਕੋਈ ਗਿਲੇਵਾਨ ਨਹੀਂ ਹੁੰਦਾ।

ਗਲੋਟੀਂ, ਘੁਕਲ, ਕੋਟਲੀ, ਤਲਹਾੜਾ, ਰਾਮ ਪੁਰ, ਰਾਮ ਕੇ, ਮਲੂਵਾਲੀ ਆਦਿ ਨੱਗਰਾਂ ਦੇ ਸਿਖ ਆਏ ਸੀ। ਸੰਤ ਹਾਕਮ ਸਿੰਘ ਜੀ ਘੁਕਲ ਵਾਲਿਆਂ ਤੋਂ ਸਤਿਗੁਰੂ ਜੀ ਉਚੇਚਾ ਪ੍ਰਚਾਰ

ਗਲੋਟੀਆਂ ਦੀਵਾਨ ਵਿਚ ਪਿਛਲੇ ਪਹਿਰ ਕਰਾਇਆ ਕਿ ੫—੬—੭ ਸਾਲ ਦੇ ਬੱਚੇ ਬਚੀਆਂ ਨੂੰ ਸਾਧ ਸੰਗਤ ਘਰ ਸੱਦ, ਸਭ ਨਾਮਧਾਰੀਆਂ ਦਾ ਧਰਮ ਹੈ ਭਜਨ ਪੁਛਾਣਾ ਤੇ ਅੰਮ੍ਰਿਤ ਛਕਵਾਣਾ। ਅਸੀਂ ਕੁਝ ਚਿਰ ਢਿਲੇ ਜਿਹੇ ਪਏ ਰਹੇ ਹਾਂ, ਦਬਾਉ ਚੱਕਰ ਕਰ। ਤੇ ਹੁਣ ਅਕਾਲੀ ਬਹੁਤ ਪ੍ਰਚਾਰ ਕਰ ਸਹੀ ਸਿਖੀ ਵਲੋਂ, ਗੁਰਪ੍ਰਣਾਲੀ ਤੇ ਸਿਖੀ ਦੀ 'ਭਗਤਾਂ ਦੀ ਚਾਲ ਨਿਰਾਲੀ ਵਾਲੀ' ਗੀਤ ਨੂੰ ਹਰ ਇਕ ਨਾਲ ਛਕਾ ਗਵਾ ਰਹੇ ਹਨ। ਸਿਆਲਕੋਟ ਦੇ ਜ਼ਿਲੇ 'ਚ ਸੰਘਣੀ ਆਬਾਦੀ ਹੋਣ ਕਰ ਸਿਖਾਂ ਦੇ ਨੱਗਰ ਤੇ ਗਿਣਨੇ ਔਖੇ ਹਨ। ਪਰ ਜੋ ਸਤਿਗੁਰੂ ਰਾਮ ਸਿੰਘ ਤੋਂ ਇਸ ਜ਼ਿਲੇ ਨੂੰ ਵਰ ਹੈ ਕਿ ਏਥੇ ਆ ਕੇ ਤਾਂ ਸਿਖੀ ਦੀ ਪੰਡ ਹੀ ਖੁਲ੍ਹ ਗਈ ਹੈ* ਸੋ ਪੂਰੀ ਉਤਰਦੀ ਹੈ। ਕੋਈ ਪਿੰਡ ਜਾਂ ਸਿਖ ਹੀ ਰਹਿ ਗਿਆ ਹੋਵੇਗਾ, ਜੋ ਦੂਰ ਨੇੜੇ ਜਾ ਨਾ ਸਤਿਗੁਰੂ ਜੀ ਦੇ ਦਰਸਨ ਦਾ ਭਾਗੀ ਬਣਿਆ ਹੋਵੇਗਾ।

ਸਤਿਗੁਰੂ ਜੀ ਗੁਜਰਾਂਵਾਲੇ ਸ਼ਹਿਰ ਦੇ ਦਖਣ ਗੁਰਦੁਆਰੇ ਪਹਿਲਾਂ ਪੁਜੇ। ਸੰਤ ਚੁਪ ਜੀ ਤੇ ਬਾਹਰ ਬੰਦਗੀ ਕਰਨ ਗਏ ਹੋਏ ਸੀ। ਡੇਰੇ ਦਾ ਸੇਵਕ ਭਗਤ ਸਿੰਘ (ਭਗਤ) ਲਾਂਗਰੀ ਚਵਿੰਡੇ ਦਾ ਤੇ ਹੋਰ ਕੁਝ ਸਿਖ ਦੇਖ ਉਠ ਚਰਨੀਂ ਲਗੇ ਤੇ ਭਗਤ ਜੀ ਨੇ ਜਲ ਪ੍ਰਸਾਦੇ ਦੀ ਅਰਜ਼ ਕੀਤੀ। ਸਤਿਗੁਰੂ ਜੀ ਜਲ ਛਕਿਆ ਤੇ ਬਚਨ ਕੀਤਾ, ਇਹਨਾਂ ਸੰਤ ਕੇਸਰ ਸਿੰਘ ਜੀ ਚੁਪ ਹੋਰਾਂ ਦਾ ਮੁੱਢ ਤੋਂ ਬਾਹਰ ਜਾ ਬੈਠ ਬੰਦਗੀ ਕਰਨ ਦਾ ਸੁਭਾ ਹੈ। ਗੁਰੂ ਹਰੀ ਸਿੰਘ ਜੀ ਗਿੱਲਾਂ ਤੋਂ ਇਹਨਾਂ ਨੂੰ ਭੈਣੀ ਸਾਹਿਬ ਦਿਲ ਪਰਚੇ ਲਈ ਲੈ ਗਏ ਸੀ। ਇਹ ਭੈਣੀ ਸਾਹਿਬ ਟਿਬਿਆਂ ਰੇਤ ਦਿਆਂ 'ਚ ਬੈਠੇ ਦਬੇ ਭੀ ਜਾਂਦੇ ਸੀ। ਸਤਿਗੁਰੂ ਜੀ ਕਈ ਵਾਰੀ ਰਾਤ ਦਿਨ ਉਡੀਕ ਕੇ ਇਹਨਾਂ ਨੂੰ ਲੱਭ ਕੇ ਲਿਆਉਂਦੇ। ਜਦ ਮੈਂ ਮਾਤਾ (ਚੇਚਕ) ਨਾਲ ਪਿਆ ਸਾਂ ਪਾਠਾਂ ਵਿਚ ਭੀ ਲਗਦੇ ਰਹੇ ਸੀ। ਪਰ ਇਹਨਾਂ ਦਾ ਦਿਨੇ ਬਾਹਰ ਜਾ ਤੇ ਰਾਤ ਬੈਠ ਬੰਦਗੀ ਕਰਨਾ ਇਕ ਰਸ ਹੀ ਸਦਾ ਰਿਹਾ ਹੈ।

ਸਤਿਗੁਰੂ ਜੀ ਦੂਜੇ ਡੇਰੇ ਗੁਰਦੁਆਰੇ ਪਹਾੜ ਵਾਲੇ ਆਏ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਕੋਲ ਕੁਝ ਸਿਖ ਬੈਠੇ ਉਡੀਕ ਰਹੇ ਸੀ। ਸੋ ਸਭ ਉਠ ਸਤਿਗੁਰੂ ਜੀ ਦੀ ਚਰਨੀਂ ਲਗੇ। ਸੰਤ ਜੀ ਭੀ ਉਠੇ ਤੇ ਸਤਿਗੁਰੂ ਜੀ ਕਾਹਲ ਨਾਲ ਅਗਾਂਹ ਹੋ ਥੰਮਿਆ ਤੇ ਕਿਹਾ, ਸੰਤ ਜੀ ਤੁਸੀਂ ਉਹ ਹੀ ਸਾਡਾ ਅਦਬ ਕਰੋ ਜੋ ਸਦਾ ਕਰਦੇ ਹੋ, ਸਿਖਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੀਆਂ ਸਾਖੀਆਂ ਹੀ ਸੁਣਾਉ। ਸਤਿਗੁਰੂ ਜੀ ਬਚਨ ਕੀਤਾ, ਮੈਂ ਸੰਤ ਚੁਪ ਜੀ ਦੇ ਡੇਰੇ ਵਲ ਪਹਿਲੋਂ ਭਗਤ ਸਿੰਘ ਜੀ 'ਭਗਤ' ਹਥੋਂ ਜਲ ਛਕਣ ਗਿਆ ਸਾਂ ਕਿਉਂਕਿ ਉਹ ਸੇਵਾ ਤੇ ਸਾਂਤ ਦਾ ਹੀ ਸਰੂਪ ਹਨ। ਚੁਪ ਜੀ ਤੇ ਜਾਣਦਾ ਹਾਂ ਸਦਾ ਦਿਨੇ ਬਾਹਰ ਹੀ ਚਲੇ ਜਾਂਦੇ ਹਨ ਇਕਾਂਤ ਭਜਨ ਕਰਨ। ਸਤਿਗੁਰੂ ਜੀ ਸਫ ਤੇ ਹੀ ਬੈਠ ਬਚਨ ਕੀਤਾ, ਸੰਤ ਜੀ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਕੋਈ ਸਾਖੀ ਸੁਣਾਉ ਕਿ ਸਤਿਗੁਰੂ ਜੀ ਕੀ ਕੀ ਚੀਜ਼ਾਂ ਨਾਮਧਾਰੀਆਂ ਨੂੰ ਸਭ ਤੋਂ ਵਧੀਆ ਦਿਤੀਆਂ ਹਨ। ਸੰਤਾਂ ਨੇ ਅਰਜ਼ ਕੀਤੀ, ਆਪ ਦੇ ਹੁਕਮ ਕਰ ਆਪ ਦੇ ਸਾਹਵੇਂ ਉਜਰ ਨਹੀਂ। ਨਹੀਂ ਤੇ ਹੁਣ ਆਪ ਪਾਸੋਂ ਹੀ ਬਚਨ

---

ਖਾਸ *ਜੋ ਇਸ ਤਰ੍ਹਾਂ ਵਰਤੀ ਸੀ। ਗਿਲੀਂ ਚਾਲੀ ਪੰਜਾਹ ਸਰੀਰਾਂ ਨੂੰ ਦੋ ਪਾਲਾਂ 'ਚ ਖੜਾ ਕਰ ਸਤਿਗੁਰੂ ਰਾਮ ਸਿੰਘ ਜੀ ਉਚੀ ਚੁਅੱਖਰਾਂ ਨਾਮ ਸੁਣਾ ਦਿਤਾ ਸੀ ਤੇ ਕਈ ਦਰਸਨ ਕਰ, ਬਿਨਾਂ ਭਜਨ ਲਏ ਹੀ ਮਸਤ ਹੋ ਗਏ ਸੀ। ਤਾਂ ਸਤਿਗੁਰੂ ਜੀ ਬਚਨ ਕੀਤਾ ਸੀ, ਸਿਆਲਕੋਟ ਦੇ ਜ਼ਿਲੇ ਤਾਂ ਸਿਖੀ ਦੀ ਪੰਡ ਹੀ ਖੁਲ੍ਹ ਗਈ ਹੈ ਤੇ ਬੀਜ ਅਜੇ ਮੁਠੀ ਵਿਚ ਹੀ ਹੈ ਤੇ ਖੇਤੀ ਜੰਮਦੀ ਪਈ ਏ। ਅਨੰਤ ਕਲਾ ਠਾਕਰ

ਸੁਣਨੇ ਬਣਦੇ ਹਨ। ਸੰਤ ਜੀ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਸੇਵਾ ਤੇ ਮਾਲਾ ਸਿਖਾਂ ਨੂੰ ਦਿਤੀਆਂ ਹਨ। ਇਹਨਾਂ ਦੇ ਵਿਚ ਹੀ ਸਭ ਕੁਝ ਪਾ ਦਿਤਾ ਹੈ। ਤੇ ਅਰਦਾਸ ਇਹ ਕਰਨੀ ਕਿ ਸਾਡਾ ਧਰਮ ਬਣਿਆ ਰਵ੍ਹੇ ਤੇ ਬਖਸ਼ਸ਼ ਮੰਗਣੀ ਸਦਾ ਹੀ ਕਹਿ ਸੰਤ ਜੀ ਖੜੀ ਬਾਂਹ ਕਰਕੇ ਹਾਏ ਗੁਰੂ ਰਾਮ ਸਿੰਘ ਨਾ ਵਿਸਰੇ, ਕਹਿ ਵੈਰਾਗੀ ਹੋ ਗਏ ਤੇ ਸਭ ਸਾਧ ਸੰਗਤ ਵਿਚ ਭੀ ਇਕ ਵੈਰਾਗ ਰੂਪ ਜਿਹਾ ਹੁਲਾਰਾ ਆਇਆ ਤੇ ਸਤਿਗੁਰੂ ਜੀ ਫੁਰਮਾਇਆ। ਬੱਸ ਹੁਣ ਹੋਰ ਕੁਝ ਕਹਿਣ ਸੁਨਣ ਦੀ ਲੋੜ ਨਹੀਂ ਰਹੀ। ਰਾਤ ਗੁਜਰਾਂਵਾਲੇ ਹੀ ਰਹੇ ਤੇ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਬਾਦ ਪ੍ਰਸਾਦ ਸਵਾਇਆ ਛਕ ਵਰਨਾਂ ਨੂੰ ਵਿਦਾ ਹੋਏ।

ਸਤਿਗੁਰੂ ਜੀ ਧਾੜੀਵਾਲ ਆਏ, ਮਾਨ ਸਿੰਘ ਸੋਧੀ ਨੂੰ ਸੜਕ ਤੇ ਹੀ ਸਿਖ ਭੇਜ ਸਦਾਇਆ ਉਸ ਆ ਚਰਨੀਂ ਲਗ ਅਰਜ਼ ਕੀਤੀ, ਮੈਂ ਗਊ ਦਾ ਦੁਧ ਚੋਂ ਕੜਨਾ ਕੜਾਹੀ ਵਿਚ ਧਰਿਆ ਹੈ, ਆਪ ਘਰ ਮੇਰੇ ਚਰਨ ਪਾਉ। ਸਤਿਗੁਰੂ ਜੀ ਉਸ ਦੇ ਘਰ ਗਏ, ਲਾਲ ਸਿੰਘ ਜੀ ਡਰਾਈਵਰ ਤੇ ਸੰਤ ਬਹਾਦਰ ਸਿੰਘ ਜੀ ਭੀ ਦੁਧ ਛਕਿਆ। ਸਤਿਗੁਰੂ ਜੀ ਮਾਨ ਸਿੰਘ ਦੇ ਬਸਤ੍ਰ ਤੇ ਬਾਸਨ ਆਸਨ ਪਊਏ ਦੇਖ ਕਿਹਾ, ਤੂੰ ਗੁੱਸਾ ਨਾ ਕਰੀਂ, ਤੈਨੂੰ ਹਿਤ ਕਰ ਆਖਦੇ ਹਾਂ। ਸੋਧ ਸਗਲ ਸੋਧਨਾ ਦਾ ਨਾਮ ਹੈ। ਸੋਧੀ ਨੂੰ ਬਸਤ੍ਰ, ਭਾਂਡੇ, ਆਸਨ, ਪਊਏ, ਹੱਥ ਪੈਰ ਆਦਿ ਬਹੁਤ ਸਾਫ਼ ਤੇ ਉਜਲੇ ਸੁਥਰੇ ਰਖਣੇ ਚਾਹੀਦੇ ਹਨ। ਤੂੰ ਸਭ ਚੀਜ਼ ਕਾਲੀ ਮੈਲੀ ਭਰੀ ਜਿਹੀ ਕੀਤੀ ਹੋਈ ਏ। ਸੋਧੀ ਨੂੰ ਦੇਖ ਦੂਸਰਾ ਮੋਹਤ ਪਿਆ ਹੋਵੇ, ਐਸਾ ਹੋਣਾ ਚਾਹੀਦੈ। ਸਿਖਿਆ ਦੇ ਵਿਦਾ ਹੋਏ। ਇਹ ਮਾਨ ਸਿੰਘ ਹੁਣ ਕਰਨਾਲ ਰਹਿੰਦਾ ਹੈ, ਰਾਮਗੜ੍ਹੀਆ ਹੈ।

ਸਤਿਗੁਰੂ ਜੀ ਲਾਲੇ ਪੁਰ ਆਏ, ਸਾਧ ਸੰਗਤ ਸਭ ਨੱਗਰ ਦੀ ਆਈ। ਸਤਿਗੁਰੂ ਜੀ ਦਾ ਡੇਰਾ ਸੰਤ ਗੁਪਾਲ ਸਿੰਘ ਜੀ, ਚਤਰ ਸਿੰਘ ਤੇ ਤੇਜਾ ਸਿੰਘ ਜੀ ਦੀ ਹਵੇਲੀ ਵਿਚ ਹੀ ਹੋਇਆ ਕਰਦਾ ਸੀ। ਸਭ ਆਏ ਚਰਨੀਂ ਲਗੇ ਸਿਖਾਂ ਤੇ ਸੰਤ ਗੁਪਾਲ ਸਿੰਘ ਜੀ ਅਰਜ਼ ਕੀਤੀ, ਲੰਗਰ ਏਥੇ ਛਕੋ। ਸਤਿਗੁਰੂ ਜੀ ਕਿਹਾ, ਵਰਨੀਂ ਸੰਤ ਆਲਾ ਸਿੰਘ ਜੀ ਨੂੰ ਅਜ ਦਾ ਦਿਨ ਦਿਤਾ ਹੋਇਆ ਏ, ਤਾਂ ਸੰਤ ਜੀ ਕਿਹਾ, ਨਿਰਾ ਐਵੇਂ ਨਾ ਰਖੋ। ਸੰਤ ਚਵਿੰਡੇ ਵਾਲੇ ਬਚਨ ਕੀਤਾ ਕਰਦੇ ਹਨ, ਸਿੱਖ ਸਿੱਖ ਵਲ ਜਾਵੇ ਤੇ ਜ਼ਰੂਰ ਕੁਝ ਮੂੰਹ ਪਾਵੇ, ਇਸ ਤਰ੍ਹਾਂ ਉਸ ਦੇ ਘਰ ਬਰਕਤ ਪੈਂਦੀ ਏ। ਸੇਵਾ ਦੀ ਪਰਪਾਟੀ ਦੀ ਤੇ ਪਦਾਰਥ ਦੀ। ਸਤਿਗੁਰੂ ਜੀ ਕਿਹਾ, ਸਿੱਖਾਂ ਨੂੰ ਸਰਦਾਈ ਰਗੜ ਛਕਾਉ ਤੇ ਮੈਨੂੰ ਗਊ ਦਾ ਸਜਰਾ ਦੁਧ ਚੋ, ਉਬਾਲਾ ਦੇ ਛਕਾਉ। ਗਊ ਚੋਈ ਤੇ ਦੁਧ ਤਾ ਸੋਧੀ ਸੇਵਕ ਨੇ ਛਕਾਇਆ। ਸਤਿਗੁਰੂ ਜੀ ਗਊ ਅਸੀਲ ਦੇਖ ਬਚਨ ਕੀਤਾ। ਅਸੀਲ ਲਵੇਰੀ ਸਾਊ ਸਜਨ ਵਾਂਗੂ ਸਦਾ ਹੀ ਉਮੇਦ ਆਸ ਵਾਲੀ ਸਾਥਨ ਹੁੰਦੀ ਏ ਤੇ ਕੌੜੀ ਕੁਪੱਤੇ ਤੇ ਹੋਛੇ ਸਾਥੀ ਜਿਹੀ ਹੁੰਦੀ ਏ। ਕੀ ਪਤਾ ਕਿਸ ਵੇਲੇ ਮਿਲੇ ਜਾਂ ਨਾ ਮਿਲੇ। ਚੰਗੀ ਨਸਲ ਆਪਣੀ ਸੇਵਾ ਭੀ ਆਪ ਕਰਾ ਲੈਂਦੀ ਏ। ਇਹ ਸੰਤ ਗੁਪਾਲ ਸਿੰਘ ਜੀ ਹੁਣ ਅਮਰਾਸਰ ਹਨ।

ਸਤਿਗੁਰੂ ਜੀ ਮਟਵਾਂ, ਨੁਸ਼ਹਿਰੇ, ਖਾਰੇ, ਮੁਕਤੇ, ਗਰਮੂਲੇ ਹੁੰਦੇ ਵਰਨੀਂ ਪੁਜੇ। ਅਗੇ ਸੰਤ ਆਲਾ ਸਿੰਘ ਜੀ ਦੇ ਖੂਹ ਭਿਖੀਆਂ ਵਾਲੇ ਤੇ ਸਤਿਗੁਰੂ ਜੀ ਦੀ ਉਡੀਕ ਵਿਚ ਮੇਲਾ ਬਣਿਆ ਹੋਇਆ ਸੀ। ਸ਼ਹਿਰਾਂ ਵਿਚ ਤੇ ਸਤਿਗੁਰੂ ਜੀ ਅਚਾਨਕ ਹੀ ਆਏ ਜਾਏ ਜਾਂਦੇ ਸੀ ਤੇ ਨਗਰਾਂ ਵਿਚ ਮਿਥੇ ਦਿਨ ਆਮ ਹੋਇਆ ਕਰਦੇ ਸੀ। ਨਾਮਧਾਰੀਏ ਅੰਬਰਾਂ ਤੋਂ ਜਿਵੇਂ ਉਤਰਦੇ ਹਨ, ਦਰਸਨ ਕਰਨ ਆ ਨਿਕਲਦੇ ਸੀ। ਜਿਵੇਂ ਸਤਿਗੁਰੂ ਜੀ ਦੇ ਆਉਣ ਦੀ ਸਿਖਾਂ ਨੂੰ ਭੌਰਿਆਂ ਵਾਂਗੂ ਸੁਗੰਧੀ ਹੀ ਆ

ਜਾਂਦੀ ਏ। ਸਭ ਨੇੜੇ ਦੇ ਡੇਰਿਆਂ ਤੇ ਨੱਗਰਾਂ ਦੇ ਸਿੱਖ ਆਏ ਹੋਏ ਸੀ। ਸਭ ਨੇ ਦਰਸਨ ਕਰ ਚਰਨ ਪਰਸੇ। ਸਤਿਗੁਰੂ ਜੀ ਇਸ਼ਨਾਨ ਕਰ ਪ੍ਰਸਾਦ ਛਕਿਆ ਤੇ ਝਟ ਅਰਾਮ ਕਰ ਦੀਵਾਨ ਲਗੇ ਵਿਚ ਦਰਸਨ ਦਿਤੇ। ਲਾਭ ਸਿੰਘ ਕੱਕਾ ਆਇਆ ਤੇ ਸਹੀ, ਪਰ ਦੂਰੋਂ ਹੀ ਸੀਸ ਨਿਵਾ ਉਹਲੇ ਹੋ ਬੈਠਾ ਰਿਹਾ। ਕੁਝ ਕਾਰੀਗਰ ਸਿਖਾਂ ਦੀਵਾਨ ਦੇ ਭੋਗ ਬਾਦ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਕੁਝ ਚਿਰ ਲਾਂਭੇ ਘਲ ਅਨੰਦ ਕਰਾ, ਹੁਣ ਲਾਭ ਸਿੰਘ ਸਾਡੀ ਤੀਵੀਂ ਘਰ ਲੈ ਆਂਦੀ ਹੈ, ਉਸ ਵਿਚੋਂ ਪੁੱਤਰ ਭੀ ਹੋਇਆ ਹੈ ਤੇ ਆਖਦਾ ਹੈ, ਮੈਂ ਮਦਾਰ ਵਾਲੀ ਬੀਬੀ ਨੂੰ ਮਨਾ ਕੇ ਪਹਿਲੀ ਨੂੰ ਘਰ ਲਿਆਂਦਾ ਏ। ਸਤਿਗੁਰੂ ਜੀ ਲਾਭ ਸਿੰਘ ਨੂੰ ਕੋਲ ਸੱਦਿਆ ਤੇ ਕਿਹਾ, ਜੋ ਇਹ ਆਖਦੇ ਹਨ ਸੱਚ ਹੈ। ਪਹਿਲੀ ਚੋਂ ਪੁੱਤਰ ਤੇਰੇ ਘਰ ਆ ਹੋਇਆ ਏ। ਤਾਂ ਲਾਭ ਸਿੰਘ ਕਿਹਾ, ਜੋ ਇਹ ਆਖਦੇ ਹਨ ਸਭ ਸੱਚ ਹੈ।

ਸਤਿਗੁਰੂ ਜੀ ਹਉਕਾ ਭਰ ਕਿਹਾ, ਮੈਂ ਤੇ ਬੜਾ ਚਾਰਾ ਕੀਤਾ, ਤੈਨੂੰ ਚੰਗੇ ਘਰ ਵਿਆਹਿਆ ਤੇ ਤੂੰ ਮੰਨਿਆ ਭੀ ਸੀ, ਮੈਂ ਪਹਿਲੀ ਜਿਨ੍ਹਾਂ ਦੀ ਏ ਮੋੜ ਦੇਨਾਂ। ਪਰ ਹੁਣ ਤੂੰ ਆਪਣੇ ਬਚਨੋਂ ਸਤਿ ਧਰਮੋਂ ਭੀ ਗਿਉਂ ਤੇ ਸਾਡੇ ਵਲੋਂ ਭੀ ਗਿਉਂ। ਜੇ ਤੂੰ ਪੂਰਾ ਉਤਰਦੋਂ, ਸਾਨੂੰ ਭੀ ਸੋਭਾ ਮਿਲਦੀ ਤੇ ਧੀ ਦੇਣ ਵਾਲਿਆਂ ਨੂੰ ਭੀ ਸੁਖ ਹੁੰਦਾ। ਤੂੰ ਦੁਨੀਆਂ ਦੀ ਕਾਰ ਤੇ ਮਨ ਮਰਜ਼ੀ ਕੀਤੀ ਹੈ। ਹੱਛਾ ਜੋ ਚੰਗਿਆਈ ਛਡ ਮੰਦੇ ਪਾਸੇ ਟੁਰਿਆਂ ਘਾਟਾ ਪੈਂਦੈ, ਤੈਨੂੰ ਸਾਰੀ ਉਮਰ ਪਿਆ ਪਵੇਗਾ ਤੇ ਜਾਪੇਗਾ। ਮੈਂ ਤੈਨੂੰ ਹੁਣ ਕੁਝ ਨਹੀਂ ਕਹਿਣਾ, ਮੈਂ ਜਾਣਦਾ ਹਾਂ ਤੂੰ ਪੁੱਤਰ* ਹੋਏ ਕਰ ਉਸ ਨੂੰ ਨਹੀਂ ਛਡ ਸਕਣਾ। ਪਰ ਪਾਰਖੂ ਆਖਦੇ ਹਨ। ਲਾਲ ਘਟ ਕੀਮਤ ਪੈਣ ਤੇ ਫੁਟ ਜਾਂਦੈ, ਵੇਖੀਏ ਉਸ ਚੰਗੇ ਘਰ ਦੀ ਕੁੜੀ† ਨਾਲ ਹੁਣ ਕੀ ਬੀਤਦੀ ਏ। ਤੂੰ ਬੜਾ ਚਾਤਰ ਏਂ, ਉਸ ਨੂੰ ਜਿਵੇਂ ਕਿਵੇਂ ਮਨਾ ਲਿਆ ਹੋਵੇਗਾ। ਇਸਤ੍ਰੀ ਜਾਮਾ ਮਨੁੱਖ ਨਾਲੋਂ ਕਈ ਗੁਣਾਂ ਭੋਲਾ ਤੇ ਇਤਬਾਰ ਕਰਨ ਵਾਲਾ ਹੁੰਦੈ। ਇਸਤ੍ਰੀ ਤੇ ਮਨੁੱਖ ਵਿਚ ਕਾਂ ਤੇ ਕਬੂਤਰ ਦੀ ਬੁਧੀ ਜਿੰਨਾ ਫਰਕ ਹੈ। ਮੈਂ ਦਾਅਵੇ ਨਾਲ ਆਖਦਾ ਹਾਂ, ਗ੍ਰੰਥਾਂ ਵਿਚ ਜੋ ਲਿਖਿਆ ਹੈ ਤੇ ਇਸਤ੍ਰੀ ਨੂੰ ਨਿੰਦਿਆ ਹੈ ਤੇ ਕੋਸਿਆ ਹੈ, ਸਭ ਅਨਰਥ ਕੀਤਾ ਹੋਇਆ ਏ। ਕਿਉਂਕਿ ਦੋਸ਼ ਦਾ ਮੁਢ ਸਦਾ ਮਨੁੱਖ ਹੀ ਬੰਨ੍ਹਦੈ। ਪਰ ਮੁਢੋਂ ਨਾਰੀਆਂ ਵਿਚਾਰੀਆਂ ਪੜ੍ਹਨ ਲਿਖਣ ਨਹੀਂ ਸਿਖੀਆਂ, ਅੰਦਰੀਂ ਹੀ ਰਖੀਆਂ ਗਈਆਂ ਤੇ ਦਬਾਈਆਂ ਹੀ ਰਖੀਆਂ ਹਨ। ਇਹ ਆਪਣੇ ਤੇ ਆਏ ਦੋਸ ਤੇ ਅਜੋਗ ਵਾਰ ਨਵਿਰਤ ਹੀ ਨਹੀਂ ਕਰ ਸਕੀਆਂ। ਵਾਧਾ ਤੇ ਪਹਿਲ ਸਦਾ ਮਨੁੱਖ ਵਲੋਂ ਹੀ ਹੁੰਦੈ। ਕੀ ਘਰ ਕੀ ਬਾਹਰ, ਅਧੀਨ ਕੀ ਪਹਿਲ ਕਰਨੀ ਹੁੰਦੀ ਏ। ਹੱਛਾ ਕਦੀ ਤੇ ਸਮਾਂ ਇਸ ਇਸਤ੍ਰੀ ਜਾਤੀ ਦਾ ਭੀ ਆਵੇਗਾ ਜਦ ਮਰਦ ਨੂੰ ਵਰਜ ਸਕੇਗੀ ਜਾਂ ਤਿਆਗ ਸਕੇਗੀ। ਇਸ ਤਰ੍ਹਾਂ ਦੇ ਰੋਹ ਭਰੇ ਬਚਨ ਕਰ ਸਤਿਗੁਰੂ ਜੀ ਦੀਵਾਨ ਵਿਚੋਂ ਉਠ ਆਏ ਤੇ ਡੇਰੇ ਆ ਕੇ ਕਿਹਾ, ਲਾਭ ਸਿੰਘ ਚੰਗੇ ਕੰਮ ਭੀ ਕਰੇ, ਭਾਵੇਂ ਪੰਥ ਦੇ ਕੰਮ ਭੀ ਕਰੇ, ਪਰ ਇਹ ਕਲੰਕ ਲਗਾ ਉਸ ਦੇ ਬਾਦ ਭੀ ਉਸ ਦੇ ਅਗੇ ਨੂੰ ਧੱਬਾ ਜਿਹਾ ਤ੍ਰਖਾਣੀ ਘਰ ਪਾਣ ਦਾ ਜਾਪਦਾ ਹੀ ਰਹੇਗਾ।

---

*ਉਹ ਪੁੱਤਰ ਹਜ਼ਾਰਾ ਸਿੰਘ ਲਾਭ ਸਿੰਘ ਦਾ ਹੁਣ ਸੰਤ ਨਗਰ ਰਹਿੰਦੈ, ਸਮੇਤ ਚਾਚੇ ਦੇ। ਪਰ ਤਬਦਲਾ ਕੀਤਾ ਕਰੀ ਵਾਲੇ ਦੇ ਸਿਖਾਂ ਨਾਲ ਬਦਲ ਕੇ ਜ਼ਬਾਨੋਂ ਆਏ ਹਨ।

†ਸੰਤ ਨਰਾਇਣ ਸਿੰਘ ਜੀ ਦੀ ਧੀ ਵਿਚੇ ਵਿਚ ਝੁਰ ਥੋੜੇ ਚਿਰ ਬਾਦ ਚੜ੍ਹ ਗਈ ਸੀ ਜੀਵਾਂ। ਪਰ ਸੰਤ ਜੀ ਦਾ ਪ੍ਰਵਾਰ ਫੇਰ ਭੀ ਲਾਭ ਸਿੰਘ ਨੂੰ ਜਵਾਈ ਹੀ ਜਾਣਦਾ ਰਿਹਾ।

ਸਤਿਗੁਰੂ ਜੀ ਵਰਨਾਂ ਦੇ ਮੇਲੇ ਤੋਂ ਭੋਗ ਬਾਦ ਸੰਤ ਆਲਾ ਸਿੰਘ ਜੀ ਨੂੰ ਨਾਲ ਲੈ ਭੈਣੀ ਸਾਹਿਬ ਆਏ ਅਖੰਡ ਪਾਠਾਂ ਦੇ ਭੋਗ ਗਿਣੇ, ੩੦੦ ਹੋਏ ਤੇ ਰਾਮਸਰ ਕੰਢੇ ਮੇਲੇ ਵਿਚ ਹਵਨ ਕਰ, ਰਾਗ ਰੰਗ ਕਰ ਭੋਗਾਂ ਦਾ ਅਰਦਾਸਾ ਕੀਤਾ। ਇਸ ਮੇਲੇ ਤੇ ਰਾਗੀ ਸੰਤ ਜਵਾਲਾ ਸਿੰਘ ਜੀ ਠੱਟੇ ਟਿੱਬੇ ਵਾਲੇ ਕਾਲੂ ਮਤੂ, ਸੰਤ ਲਾਲ ਸਿੰਘ ਜੀ, ਆਲਿਮ ਜੀ ਤੇ ਸੰਤ ਹਰਨਾਮ ਸਿੰਘ ਜੀ ਰਾਗੀ ਚਵਿੰਡੇ ਵਾਲੇ, ਮਸਤਾਨ ਸਿੰਘ ਜੀ ਪਟਿਆਲੇ ਵਾਲੇ ਤੇ ਨਾਮਧਾਰੀ ਪੰਥ ਦੇ ਪ੍ਰਚਾਰਕ ਸਬਦੀ ਜਥੇ ਬਹੁਤ ਆਏ। ਪਰ ਘਰ ਮੰਦਰ ਬੇਬੇ ਭੂਪਿੰਦਰ ਕੌਰ ਬਿਨਾਂ ਸੁੰਨਾ ਸੁੰਨਾ ਜਾਪਦਾ ਸੀ।

ਕਈਆਂ ਸਿਖਾਂ ਸਤਿਗੁਰੂ ਜੀ ਤੇ ਮਾਤਾ ਜਿਊਣ ਕੌਰ ਜੀ ਨਾਲ ਵਜ੍ਹਾ ਵਜ੍ਹਾ ਨਾਲ ਗੱਲਾਂ ਕੀਤੀਆਂ ਕਿ ਹੋਰ ਅਨੰਦ ਕੀਤਾ ਜਾਵੇ। ਤਾਂ ਘਰ ਦੀ ਰੌਣਕ ਵਧੇ ਤੇ ਚੰਗੀ ਚੰਗੀ ਲਗੇ। ਸਤਿਗੁਰੂ ਜੀ ਨੂੰ ਤੇ ਸਿਧਾ ਕੋਈ ਨਾ ਕਹਿ ਸਕਿਆ, ਪਰ ਮਾਤਾ ਜੀ ਨਾਲ ਕਈਆਂ ਦਿਲ ਖੋਲ੍ਹ ਕੇ ਇਹ ਅਰਜ਼ ਤੇ ਗੱਲ ਕੀਤੀ, ਤਾਂ ਮਾਤਾ ਜੀ ਸਤਿਗੁਰੂ ਜੀ ਨੂੰ ਕਿਹਾ, ਤੂੰ ਹੈਂ ਤਾਂ ਮਰਜੀ ਦਾ ਮਾਲਕ, ਪਰ ਮੈਂ ਜੋ ਜੀਅ ਵਿਚ ਆਈ ਹੈ ਆਖ ਹੀ ਦੇਂਦੀ ਹਾਂ, ਤੂੰ ਜੇ ਮੰਨੇ ਤਾਂ ਹੋਰ ਅਨੰਦ ਹੋਵੇ।

ਸਤਿਗੁਰੂ ਜੀ ਉਤਰ ਦਿਤਾ, ਜੇ ਉਹੋ ਜਿਹੀ ਕਿਤੇ ਹੈ ਜੇ ਤਾਂ ਦਸੋ ਫੇਰ ਮੈਂ ਸੋਚ ਕੇ ਤੁਹਾਨੂੰ ਦਸਾਂਗਾ। ਮਾਤਾ ਜਿਊਣ ਕੌਰ ਜੀ ਚੁਪ ਕੀਤੇ ਰਾਮਸਰੋਂ ਭੈਣੀ ਸਾਹਿਬ ਮੁੜ ਆਏ ਤੇ ਫੇਰ ਜਿਹੜਾ ਕਵੇ ਉਸ ਨੂੰ ਉਤਰ ਦੇਣ, ਨਾ ਭੂਪਿੰਦਰ ਕੌਰ ਜਿਹੀ ਕੋਈ ਹੈ, ਨਾ ਹੋਵੇ ਤੇ ਨਾ ਮੈਂ ਉਹਨਾਂ ਨੂੰ ਕਵ੍ਹਾਂ। ਤੁਸੀਂ ਜਾਣੋ ਤੇ ਉਹ ਜਾਨਣ।

*. ਸੁਨਖਤ੍ਰੇ ਜ਼ਿਲੇ ਸਿਆਲਕੋਟ ਵਿਚ ਕਹਿੰਦੇ ਹਨ, ਗੁਰੂ ਅਮਰਦਾਸ ਜੀ ਦੇ ਸੌਹਰੇ ਸੀ। ਸਨਖਤ੍ਰੇ ਤੋਂ ਬਾਹਰ ਬਾਬੇ ਸਨਖਤ੍ਰੇ ਦੀ ਮੜ੍ਹੀ ਸੀ ਤੇ ਉਸ ਦੇ ਨਾਮ ਕੁਝ ਜ਼ਮੀਨ, ਜੋ ਪੁਜਾਰੀ ਝਾੜੂ ਦੇਂਦਾ ਤੇ ਹੋਰ ਰਾਖੀ ਰੁੱਖਾਂ ਆਦਿ ਦੀ ਕਰਦਾ, ਸੋ ਜੋ ਆਮਦਨ ਹੁੰਦੀ, ਪੂਜਾ ਤੇ ਜ਼ਮੀਨ ਦੀ ਸੋ ਖਾਂਦਾ ਸੀ। ਚੰਦਾ ਸਿੰਘ ਤਸੀਲਦਾਰ, ਬਾਬੇ ਬਘੇਲ ਸਿੰਘ ਜੀ ਨਾਰਲੀ ਵਾਲਿਆਂ ਦਾ ਸਪੁਤ੍ਰ ਸੀ। ਉਸ ਤੇ ਭੀ ਬਾਬਾ ਬਘੇਲ ਸਿੰਘ ਜੀ ਦੇ ਜੀਵਨ ਦਾ ਕਾਫੀ ਅਸਰ ਸੀ। ਬਾਬਾ ਜੀ ਦੇ ਵਰਤਾਵ ਜਿਵੇਂ ਬਾਬਾ ਜੀ ਨੇ ਦੇਵਾ ਸਿੰਘ ਜੀ ਲਾਹੌਰ ਵਾਲਿਆਂ ਨੂੰ ਲੋੜ ਪੈਣ ਤੇ ਬੇਸੰਦੇ ਲਿਖੇ ਰੁਪਿਆ ਦਿਤਾ ਤੇ ਉਗਰਾਹੀਂ ਗੁਰੂ ਕੇ ਲੰਗਰ ਭੈਣੀ ਸਾਹਿਬ ਦੀ ਕਰਨੀ ਟੋਰੀ ਸੀ। ਬਦੇਸ਼ ਜਾ ਸਤਿਗੁਰੂ ਜੀ ਦੇ ਦਰਸ਼ਨ ਕਰ ਹੁਕਮਨਾਮੇ ਲਿਆਂਦੇ ਤੇ ਗਰੀਬ ਸਿਖਾਂ ਨੂੰ ਧੀਆਂ ਦੇ ਸੌਖੇ ਕੀਤਾ ਸੀ, ਆਦਿ ਕੰਮ ਉਹਨਾਂ ਦੇ ਯਾਦ ਸੀ। ਇਸ ਚੰਦਾ ਸਿੰਘ ਨੇ ੧੯੮੧ ਬਿਕ੍ਰਮੀ ੧੯੨੪ ਈ: ਵਿਚ ਬੰਦੋਬਸਤ ਤੇ ਲਗਿਆਂ ਸਨਖਤ੍ਰੇ ਆ ਉਸ ਡੇਰੇ 'ਚ ਉਤਾਰਾ ਕੀਤਾ। ਪਹਿਲਾਂ ਰਈਆ ਫੇਰ ਜਫਰਵਾਲ ਤਹਿਸੀਲ ਸੀ ਤੇ ਹੁਣ ਨਾਰੋਵਾਲ ਵਿਚ ਇਹ ਸਨਖਤ੍ਰਾ ਸੀ। ਚੰਦਾ ਸਿੰਘ ਨੇ ਹੇਮ ਸਿੰਘ ਕਪੂਰੇ ਦੇ ਤੇ ਸੰਤ ਪਾਲਾ ਸਿੰਘ ਜੀ ਸ਼ੇਰਕੋਟ ਦਿਆਂ ਨੂੰ ਕਿਹਾ, ਤੁਸੀਂ ਇਸ ਡੇਰੇ ਵਿਚ ਛੋਟੀ ਜਿਹੀ ਕੁਟੀਆ ਪਾਉ ਤੇ ਖੂਹੀ ਲਾਉ। ਇਹਨਾਂ ਸਾਧਾਂ ਇਵੇਂ ਹੀ ਕੀਤਾ। ਬੇਲਾ ਸਿੰਘ ਪਰਜਾਪਤ ਕੂਕੇ ਨੂੰ ਇਸ ਡੇਰੇ ਵਿਚ ਸੇਵਾਦਾਰ ਕੀਤਾ। ਸਿਆਲਕੋਟੋਂ ਡੇਰੇ ਬਾਬੇ ਨਾਨਕ ਜੀ ਦੇ ਨੂੰ ਜਾਣ ਵਾਲੀ ਸੜਕ ਤੇ ਇਹ ਡੇਰਾ ਪਿਆ। ਚੰਦਾ ਸਿੰਘ ਸਵੇਰੇ ਉਠ ਸਕੇਸ਼ ਇਸ਼ਨਾਨ ਕਰ ਬਾਣੀ ਪੜ੍ਹਦਾ, ਭਜਨ ਕਰਦਾ ਤੇ ਮਿਲਣ ਵਾਲਿਆਂ ਨੂੰ ਭੀ ਐਸੀ ਹੀ ਮਤ ਦੇਂਦਾ ਸੀ। ਚੰਦਾ ਸਿੰਘ ਜ਼ਿਮੀਂਦਾਰਾਂ ਨੂੰ ਕਹਿ ਮਾਮਲਾ ਇਸ ਜ਼ਮੀਨ ਦਾ ਸਾਰੇ ਪਿੰਡ ਤੇ ਪਾ ਦਿਤਾ ਤੇ ਜ਼ਮੀਨ ਇਕੱਠੀ ਕਰ ਡੇਰੇ ਦੇ ਸੇਵਕ ਬੇਲਾ ਸਿੰਘ ਦੇ ਜ਼ੁੰਮੇ ਤੇ ਨਾਮ ਲਾ ਦਿਤੀ, ਪੁਸ਼ਤ-

ਦਰ ਪੁਸ਼ਤ। ਬੇਲਾ ਸਿੰਘ ਕਿਰਤ ਕਰ ਆਏ ਪਾਂਧੀ ਸਾਧੂ ਨੂੰ ਜਲ ਪ੍ਰਸਾਦ ਦੇਂਦਾ। ਚੰਦਾ ਸਿੰਘ ਸਭ ਜ਼ਿਮੀਂਦਾਰਾਂ ਦੇ ਬਿਆਨ ਲੈ ਅੰਗੂਠੇ ਲਵਾ ਲਏ ਸੀ। ਕੁਝ ਚਿਰ ਬਾਦ ਅਬਾਦ ਹੋਈ ਜ਼ਮੀਨ ਵੇਖ ਲੋਕ ਬਦਲੇ। ਤਾਂ ਬੇਲਾ ਸਿੰਘ ਨੂੰ ਚੰਦਾ ਸਿੰਘ ਕਿਹਾ, ਕੁਝ ਚਿਰ ਚੁਪ ਕਰ ਗੁਜ਼ਾਰ ਕੋਈ ਖੋਹ ਨਹੀਂ ਸਕੇਗਾ। ਕੁਝ ਸਾਲਾਂ ਬਾਦ ਜ਼ਿਮੀਂਦਾਰਾਂ ਦਾਅਵਾ ਕੀਤਾ ਤੇ ਬੇਲਾ ਸਿੰਘ ਉਹੋ ਮਿਸਲ ਤੇ ਬਿਆਨ ਪੇਸ਼ ਕਰ ਸੱਚਾ ਹੋਇਆ। ਇਹ ਜ਼ਮੀਨ ਹੁਣ ਬੇਲਾ ਸਿੰਘ ਦਾ ਪੁੱਤਰ ਆਤਮਾ ਸਿੰਘ ਕਵੀ, ਹੁਸ਼ਿਆਰਪੁਰ ਜ਼ਿਲੇ ਵਿਚ ਫੀਰੋਜ਼ ਰੋਲੀਆਂ ਤੇ ਅਹੀਆ ਪੁਰ ਵਿਚ ਲੈ ਵਸਦਾ, ਵਾਂਹਦਾ, ਖਾਂਦਾ ਹੈ, ਪਰ ਵੇਚਣ ਦਾ ਹੱਕ ਨਹੀਂ ਬਾਇਹਤਮਾਮ ਹੀ ਹੈ।

ਇਸੇ ਤਰ੍ਹਾਂ ਚੰਦਾ ਸਿੰਘ ਜੀ ਤਹਿਸੀਲਦਾਰ ਨੇ ਗਿਆਨ ਸਿੰਘ ਵੀਰੋਕੇ ਦਾ ਕੰਮ ਕੀਤਾ ਗਿਆਨ ਸਿੰਘ ਦਾ ਪਿਤਾ ਨਾਨਕ ਸਿੰਘ ਚੜ੍ਹ ਗਿਆ ਹੋਇਆ ਸੀ ਤੇ ਚਾਚੇ ਵਸਾਵਾ ਸਿੰਘ ਕਿਹਾ ਸੀ ਇਹ ਮੇਰੇ ਭਰਾ ਦਾ ਪੁਤ੍ਰ ਹੀ ਨਹੀਂ। ਚੰਦਾ ਸਿੰਘ ਨੇ ਜਾਣਿਆਂ ਕਿ ਇਹ ਭੁਲ ਤੇ ਲਬ ਕਰਦਾ ਏ। ਸੰਤ ਸੋਹਣ ਸਿੰਘ ਜੀ ਰਾਗੀ (ਪੰਨੂੰ) ਤੇ ਭਗਤ ਸਿੰਘ ਜੀ ਵੀਰੋਕਿਆਂ ਸਿਖਾਂ ਤੋਂ ਪੁੱਛ ਸੱਚ ਜਾਣ, *ਗਿਆਨ ਸਿੰਘ ਦੇ ਨਾਮ ਪਿਤਾ ਵਾਲੀ ਜ਼ਮੀਨ ਲਾ ਦਿਤੀ ਤੇ ਕਿਹਾ ਕੁਝ ਚਿਰ ਗੁਜ਼ਾਰਾ ਮਾਂ ਪੁਤ੍ਰ ਲਾਂਭੇ ਹੋ ਤੇ ਚੁਪ ਰਹਿ ਕਰ ਲਵੇ। ਇਹ ਭੀ ਇਸੇ ਸਾਲ ਬੰਦੋਬਸਤ ਵਿਚ ਕੰਮ ਕੀਤਾ ਸੀ ਚੰਦਾ ਸਿੰਘ। ਲੋਕਾਂ ਸਰਕਾਰੇ ਸ਼ਕਾਇਤਾਂ ਕੀਤੀਆਂ ਇਹ ਕੂਕਾ ਹੈ ਤਾਂ ਹੀ ਸੁਕੇਸਾਂ ਨਹੋਂਦਾ ਤੇ ਬਾਣੀ ਪੜ੍ਹਦਾ ਹੈ। ਕੁਝ ਚਿਰ ਇਹਨਾਂ ਪਿੰਡਾਂ 'ਚੋਂ ਬਦਲ ਫੇਰ ਬਹਾਲ ਹੋ ਗਿਆ। ਕਿਉਂਕਿ ਕੋਈ ਕੰਮ ਬੇ-ਕਾਨੂੰਨਾ ਤੇ ਬੇ-ਧਰਮਾ ਇਸ ਦਾ ਸਾਬਤ ਨਾ ਹੋਇਆ ਸੀ। ਮੈਂ ਇਹ ਸਾਖੀਆਂ ਗੁਰਸਿਖਾਂ ਦੀਆਂ ਇਸ ਲਈ ਲਿਖੀਆਂ ਹਨ ਕਿ ਕਿਸੇ ਨੂੰ ਜਾਪੇ ਕੂਕੇ ਤੇ ਸਾਡੇ ਵਡੇ ਕਿਸ ਆਦਰਸ਼ੀ ਨਮੂਨੇ ਵਾਲੇ ਹੁੰਦੇ ਸੀ ਅਸੀਂ ਉਕ ਕਿਉਂ ਕਰਦੇ ਹਾਂ।

## ੧੯੮੧ ਬਿਕ੍ਰਮੀ ਦਾ ਹੋਲਾ

੧੯੮੧ ਬਿਕ੍ਰਮੀ ਦਾ ਹੋਲਾ ਸ੍ਰੀ ਅੰਮ੍ਰਿਤਸਰ ਜੀ ਹੋਇਆ। ਲੰਗਰ ਨਾਮਧਾਰੀ ਧਰਮਸਾਲਾ ਵਿਚ ਸੀ ਤੇ ਦੀਵਾਨ ਰਾਮਤਲਾਈ ਸੀ। ਜਲੂਸ ਸ਼ਹਿਰ ਦੇ ਬਜ਼ਾਰਾਂ ਵਿਚ ਕਤਾਰਾਂ ਵਿਚ ਤੇ ਥਾਂ ਥਾਂ ਸਬਦ ਢੋਲਕੀ ਦੀਆਂ ਘਣਘਾਰਾਂ ਵਿਚ ਭਰਿਆ ਧਰਮਸਾਲਾ ਕੋਲੋਂ ਟੁਰ ਬਜ਼ਾਰਾਂ ਵਿਚੋਂ ਫਿਰਦਾ ਪ੍ਰਚਾਰ ਕਰਦਾ ਦੀਵਾਨ ਤਕ ਗਿਆ ਸੀ। ਭਾਵੇਂ ਸ੍ਰ: ਆਸਾ ਸਿੰਘ ਜੀ, ਸਦਾ ਸਿੰਘ ਜੀ, ਭਗਵਾਨ ਸਿੰਘ ਜੀ ਸਾਥੀਆਂ ਨੇ ਬਹੁਤ ਚੰਗਾ ਸਾਥ ਦਿਤਾ ਸੀ। ਪਰ ਫੇਰ ਭੀ ਸੰਤ ਜਿਊਣ ਸਿੰਘ ਜੀ ਆਪਣੇ ਘਰ ਦਾ ਜ਼ੇਵਰ ਪੂੰਜੀ ਗਹਿਣੇ ਧਰ, ਜੇ ਨਾ ਪੂਰਾ ਸਾਂਬਾ ਕਰਦੇ ਤਾਂ ਬੇਰਸੀ ਹੋਣੀ ਸੀ ਕਿਉਂਕਿ ਵਸਤਾਂ ਰਸਤਾਂ ਥੁੜ ਗਈਆਂ ਸੀ। ਸੰਤ ਜਿਊਣ ਸਿੰਘ ਜੀ ਕੁਝ ਚਿਰ ਬਾਦ ਕਰਜ਼ ਲਾਹਿਆ। ਇਸ ਹੋਲੇ ਵਿਚ ਸੰਤ ਫਤੇ ਸਿੰਘ ਜੀ ਮੋਗੇ ਵਾਲਿਆਂ ਦੀ ਫਲਾਸਫਰੀ ਗੁਰੂ ਦੇਹਧਾਰੀ ਦੀ ਸਭ ਅਕਾਲੀਆਂ ਸੁਣ ਮੰਨੀ, ਆਲਿਮ ਜੀ, ਸੰਤ ਭਗਤ ਸਿੰਘ ਜੀ ਨਾਲ ਤੇ ਜੰਗ ਸਿੰਘ ਜੀ ਬਿਲਗਾ ਆਦਿ ਨਾਲ ਅਕਾਲੀ ਬਹਿਸ ਕਰਦੇ ਬਾਣੀ 'ਗੁਰੂ ਗੁਰੂ ਹੈ ਬਾਣੀ' ਦੇ ਵਿਚ ਪ੍ਰਤੱਖ ਦਾ ਅਰਥ ਜ਼ਰੂਰ ਕਰਦੇ ਤੇ ਇਹ

*ਇਹ ਸੰਤ ਗਿਆਨ ਸਿੰਘ ਜੀ ਸਬਦੀ ਹੁਣ ਬਹਾਦਰ ਨਗਰ ਜ਼ਿਲਾ ਜਲੰਧਰ 'ਚ ਉਸ ਜ਼ਮੀਨ ਤੇ ਰਹਿੰਦੇ ਹਨ।

ਨਾਮਧਾਰੀ ਪ੍ਰਚਾਰਕ ਪ੍ਰਤੱਖ ਦਾ ਅਰਥ ਸਾਖਿਆਤ ਕਰਦੇ।

ਹੋਦੈ ਪਰਤਖਿ ਗੁਰੂ ਜੋ ਵਿਛੜੇ॥ "ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥" ਆਦ ਵਾਕਾਂ ਕਰ ਅਕਾਲੀ ਨਰੁਤ੍ਰ ਹੁੰਦੇ। ਅਗਲੇ ਸਾਲ ਦਾ ਹੋਲਾ ਗੁਜਰਾਂਵਾਲੇ ਜ਼ਿਲੇ ਦੀ ਸਾਧ ਸੰਗਤ ਮੰਗ ਲਿਆ ਜੋ ਸਾਧ ਸੰਗਤ ਵਿਚ ਸੁਣਾਇਆ ਭੀ ਗਿਆ। ਹਿੰਦੂ ਦਰਸਨ ਕਰਨ ਵਾਲੇ ਭੋਗ ਵਾਲੇ ਸਮੇਂ ਬਹੁਤ ਆਏ ਹਵਨ ਤੇ ਬਾਣੀ ਦੀ ਮਰਯਾਦਾ ਵੇਖਣ। ਸਤਿਗੁਰੂ ਜੀ ਪਾਸ ਬਹੁਤ ਪਾਰਟੀਆਂ, ਕਾਂਗਰਸ, ਅਕਾਲੀ, ਬੱਬਰ ਅਕਾਲੀ, ਗਦਰੀ ਬਾਬੇ ਆਦ ਤੇ ਆਪਣੇ ਨਾਮਧਾਰੀ ਜੋ ਦੇਸ-ਸੇਵਾ ਵਿਚ ਲਗੇ ਹੋਰ ਪਾਰਟੀਆਂ ਵਿਚ ਰਲ ਕੰਮ ਕਰਦੇ ਸੀ ਆਏ। ਮੰਗਲ ਸਿੰਘ ਜੀ ਫਤੂਹੀ ਚੱਕ, ਉਧਮ ਸਿੰਘ ਜੀ ਮੱਖੀ, ਲਾਲ ਸਿੰਘ ਜੀ ਭਾਈ ਕੋਟ, ਸੋਹਣ ਸਿੰਘ ਜੀ ਭਕਨਾ ਆਦਿ ਨੇ ਕਿਹਾ, ਹੋਰ ਕੂਕਿਆਂ ਨੂੰ ਭੀ ਕਵੋ ਸਾਡੇ ਨਾਲ ਰਲਣ ਤਾਂ ਸਤਿਗੁਰੂ ਜੀ ਕਿਹਾ, ਤੁਹਾਨੂੰ ਰੋਕਦੇ ਨਹੀਂ ਤੇ ਹੋਰ ਨੂੰ ਆਖ ਭੇਕਦੇ ਨਹੀਂ। ਕਿਉਂਕਿ ਜੋ ਗੁਰੂ ਜੀ ਦੇ ਬਚਨ ਹਨ ਹੁਣ ਪੂਰੇ ਹੋਣ ਦਾ ਸਮਾਂ ਨੇੜੇ ਆਇਆ ਹੈ। ਗੋਰੇ ਜਾਣ ਦੇ ਸਾਂਬੇ ਹੋ ਰਹੇ ਹਨ ਜੋ ਇਹ ਹਿੰਦੀ ਸਭ ਇਸ ਤੋਂ ਲਾਂਭੇ ਹੋ ਰਹੇ ਹਨ।

ਮੈਂ ਆਪਣੇ ਵਲੋਂ ਗੁਰਵਾਕ :—

"ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ॥
ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ॥"
"ਬਹੁ ਮੈਲੇ ਨਿਰਮਲ ਹੋਇਆ ਸਭ ਕਿਲਵਿਖ ਹਰਿ ਜਸਿ ਜਾਲਾ॥"

ਅਨੁਸਾਰ ਸਾਧ ਸੰਗਤ ਪਾਸੋਂ ਹੋਈਆਂ ਭੁਲਾਂ ਦੀ ਖਿਮਾ ਮੰਗਦਾ ਹਾਂ ਤੇ ਅਰਜ਼ ਕਰਦਾ ਹਾਂ ਆਪ ਨੇ ਬਖ਼ਸ਼ਿਸ਼ ਕਰ ਕੇ ਖੁਸ਼ੀਆਂ ਹੀ ਬਖਸ਼ਣੀਆਂ। ਕਿਉਂਕਿ ਮੈਂ ਵਹਿਮੀ ਹਾਂ। ਤੁਸੀਂ ਰਹਿਮੀ ਹੋ। ਤੁਸੀਂ ਰਖੀ ਆਪਣੀ ਕੌਮੀ ਹੈ। ਹੋ ਸਕੇ ਤਾਂ ਕੋਲੋਂ ਕੁਛ ਕਰ ਕੇ। ਮੇਰੀ ਭੁਲ ਸੁਧਾਰੋ ਹਿਤ ਭਰਕੇ।

## ੧੯੮੨ ਬਿਕ੍ਰਮੀ ਸਾਲ ਦਾ ਅਰੰਭ

ਨਾਨਾ ਬਿਧਿ ਕਰਿ ਬਨਤ ਬਨਾਈ॥
ਅਪਨੀ ਕੀਮਤਿ ਆਪੇ ਪਾਈ॥
ਸਭ ਘਟ ਤਿਸ ਕੇ ਸਭ ਤਿਸ ਕੇ ਠਾਉ॥
ਜਪਿ ਜਪਿ ਜੀਵੈ ਨਾਨਕ ਹਰਿ ਨਾਉ॥

(ਸੁਖਮਨੀ)

ਇਹ ਗੁਰਵਾਕ ਨਵੇਂ ਸਾਲ ਦਾ ਹਾਲ ਤੇ ਇਤਿਹਾਸ ਗੁਰੂ-ਜੱਸ ਕਰਨ ਲਗਾ ਮੈਂ ਮੰਗਲ ਵਜੋਂ ਲਿਖਦਾ ਹਾਂ। ਕਿਉਂਕਿ ਕਰਤਾਰ ਅਤੇ ਕਰਤੇ ਪੁਰਖ ਨੇ ਅਨੇਕ ਬਿਧੀਆਂ ਦੀ ਸ੍ਰਿਸ਼ਟੀ ਦੀ ਰਚਨਾ ਬਣਾਈ ਹੈ। ਉਸ ਦਾ ਨਿਰਨਾ ਤੇ ਤੋਲ ਭੀ ਆਪ ਹੀ ਜਾਣਦਾ ਹੈ। ਤੇ ਆਪ ਹੀ ਸਭ ਵਿਚ ਵੱਸ ਵਰਤਦਾ ਹੈ। ਜਿਵੇਂ ਗੁਰਵਾਕ ਹੈ :– ਜਪਿ ਜਪਿ ਜੀਵੈ ਨਾਨਕ ਹਰਿ ਨਾਉ॥ ਤਿਵੇਂ ਮੈਂ ਉਸ ਕਰਤੇ ਦਾ ਜੱਸ ਕਰ ਕਰ ਜੀਵਨਾਂ ਲੋੜਦਾ ਹਾਂ।

ਸਤਿਗੁਰੂ ਜੀ ਹੋਲੇ ਤੋਂ ਅਗਲੇ ਰੋਜ਼ ਮੌਜ ਮੇਲੇ ਤੇ ਰਾਗੀਆਂ ਦਾ ਰਾਗ ਰੰਗ ਸੁਨਣ ਲਈ ਤੇ ਕਾਂਗਰਸ ਦੇ ਕਈ ਸਜਨਾਂ, ਅਕਾਲੀਆਂ ਆਦ ਤੇ ਆਪਣੇ ਦੇਸ-ਭਗਤੀ ਵਲ ਲਗੇ ਸਾਧੂਆਂ ਨਾਲ ਕੁਝ ਵਾਰਤਾਲਾਪ ਕਰਨ ਹਿਤ ਸ੍ਰੀ ਅੰਮ੍ਰਿਤਸਰ ਜੀ ਹੀ ਰਹੇ। ਰਾਗੀਆਂ ਦੇ ਰਾਗ ਤੇ ਕੀਰਤਨ ਬਾਦ ਸਭ ਆਇਆਂ ਨਾਲ ਬਚਨ ਕਰਦਿਆਂ ਕਿਹਾ, ਮੈਂ ਮੇਲੇ ਦੇ ਗਹਿਮਾ-ਗਹਿਮ ਵਿਚ ਆਪ ਨੂੰ ਆਪਣਾ ਅੰਦਰਲਾ ਸਾਰਾ ਕੁਝ ਦੱਸ ਨਹੀਂ ਸਾਂ ਸਕਦਾ ਇਸੇ ਲਈ ਮੇਲੇ ਤੋਂ ਬਾਦ ਦਾ ਦਿਨ ਏਥੇ ਹੀ ਆਪ ਨੂੰ ਦਿਤਾ ਹੈ। ਜੋ ਆਪ ਨੇ ਪੁਛਿਆ ਹੈ ਤੁਸਾਂ ਦੇ ਦਿਲ ਵਿਚ ਪਿਛੇ ਬੀਤੇ ਸਾਲਾਂ ਬਾਬਤ ਕੀ ਸਹੀ ਤੇ ਕੀ ਗਲਤ ਹੋਇਆ, ਤੇ ਅਗੋਂ ਆਪ ਦਾ ਕੀ ਆਸ਼ਾ ਹੈ ਇਹ ਵਡਾ ਸਾਰਾ ਉਤਰ ਹੈ ਤੇ ਵਡੀ ਸੋਚ ਨਾਲ ਮੈਨੂੰ ਦੇਣਾ ਬਣਦਾ ਸੀ। ਮੈਂ ਆਪਣੇ ਵਿਚਾਰ ਅਨੁਸਾਰ ਦਸਦਾ ਹਾਂ, ਜੋ ਜਲ੍ਹਿਆਂ ਵਾਲੇ ਬਾਗ ਵਿਚ ਜ਼ੁਲਮ ਉਡਵੇਰ ਬਿਲੇ ਗੋਰੇ ਵਲੋਂ ਹੋਇਆ। ੧੯੭੬ ਵੈਸਾਖੀ ਦਿਨ ੧੩ ਅਪ੍ਰੈਲ ੧੯੧੯ ਉਹ ਅਤਿ ਨਿੰਦਨ ਜੋਗ ਘਟਨਾ ਉਸ ਨਿਹੱਥੇ ਹਿੰਦੂ, ਸਿਖ, ਮੁਸਲਮਾਨਾਂ ਆਦ ਬੁਢੇ ਬਾਲਾਂ ਤੇ ਕੀਤੀ ਸੀ। ਇਤਨੇ ਬੇਤਰਸ ਹੋ ਕਿਸੇ ਦੇ ਕਸੂਰੋਂ ਬਿਨਾਂ ਮਗਰੂਰੇ ਹੋਏ ਸੈਂਕੜੇ ਹਜ਼ਾਰ ਮਾਰ ਸੁਟੇ। ਇਸ ਅਨਿਆਂ ਨੇ ਸਭ ਭਾਰਤ ਤੇ ਹੋਰ ਵਲੈਤਾਂ ਵਿਚ ਭੀ ਅੰਗਰੇਜ਼ ਦੇ ਵਿਰੁਧ ਕੁਝ ਕਰ ਘੱਤਣ ਤੇ ਉਸ ਨੂੰ ਭਾਰਤ ਵਿਚੋਂ ਕਢਣ ਦਾ ਮਨਾਂ ਵਿਚ ਉਬਾਲਾ ਲਿਆ ਕੇ ਜਾਗਰਤਾ ਭਰ ਦਿਤੀ। ਜਿਸ ਕਰ ਕੇ ਗਾਂਧੀ ਤੇ ਟੈਗੋਰ ਵਰਗੇ ਅੰਗਰੇਜ਼ ਦੇ ਉਲਟ ਬੋਲ ਉਠੇ ਨਹੀਂ ਤੇ ਇਹ ਮਸਾਂ ਸੀਟਾਂ ਤੇ ਨੌਕਰੀਆਂ ਦੇ ਹੀ ਹੱਕ ਮੰਗਦੇ ਸੀ। ਜੋ ਸਿਖਾਂ ਨੂੰ ਗੁਰਦੁਆਰਿਆਂ ਵਲ ਲਾਇਆ ਗਿਆ ਸੀ। ੧੪ ਅਕਤੂਬਰ ੧੯੨੦ ਨੂੰ ਬਾਬੇ ਦੀ ਬੇਰ ਸਿਆਲਕੋਟ ਦੇ ਤੇ ੧੨ ਅਕਤੂਬਰ ੧੯੨੦ ਨੂੰ ਅਕਾਲ ਤਖਤ ਅੰਮ੍ਰਿਤਸਰ ਦੇ ਕਬਜ਼ੇ ਤੇ ੨੦ ਫਰਵਰੀ ੧੯੨੧ ਨੂੰ ਨਨਕਾਣੇ ਦੇ ਸਾਕੇ ਸਮੇਂ ਜੋ ਹੋਇਆ। ਇਹ ਤੇ ਅੰਗਰੇਜ਼ ਦੀ ਨੀਤੀ ਪਾੜੋ ਤੇ ਰਾਜ ਕਰੋ ਦੀ ਚਾਲ ਵੱਸ ਹੋਇਆ ਸੀ। ਅੰਗਰੇਜ਼ ਨੇ ਆਪਣੇ ਬੰਦੇ ਸ: ਸੁੰਦਰ ਸਿੰਘ ਜੀ ਮਜੀਠਾ, ਹਰਬੰਸ ਸਿੰਘ ਅਟਾਰੀ ਤੇ ਪ੍ਰੋਫੈਸਰ ਜੋਧ ਸਿੰਘ ਜਿਹੇ ਸਿਖਾਂ ਵਿਚ ਵਾੜ ਕੇ ਹਿੰਦੂਆਂ ਤੇ ਪੁਜਾਰੀਆਂ ਡੇਰਿਆਂ ਦੇ ਮਹੰਤਾਂ ਨੂੰ ਅਲੱਗ ਕਰ ਪਾੜ ਦੂਖ ਪਵਾ ਕੀਤੇ। ਜਿਵੇਂ ਸਿੰਘ-ਸਭਾ ਬਣੀ ਤੋਂ ਹਿੰਦੂਆਂ ਤੇ ਸਿਖਾਂ ਦੇ ਮਤਭੇਦ ਦਾ ਡੰਡਾ ਵਿਚ ਧਰ ਦਿਤਾ ਹੋਇਆ ਸੀ ਤੇ ਲਿਖਵਾ ਦਿਤਾ ਸੀ ਹਮ ਹਿੰਦੂ ਨਹੀਂ, ਤਿਵੇਂ ਹੀ ਸੋਚ ਕਿ ਮਤੇ ਸਿਖ ਪੰਥ ਹਿੰਦੂਆਂ, ਮੁਸਲਮਾਨਾਂ ਨਾਲ ਰਲ ਸਾਡੇ ਵਲ ਨਾ ਮੂੰਹ ਕਰਨ, ਇਹ ਲੜਾਕੇ ਹਨ ਵੇਖੋ ਹਿੰਦੂ, ਸਿਖ ਤੇ ਹੋਰ ਭੇਖ ਤੇ ਸਿਖ ਕਿਤਨੇ ਆਪੋ ਵਿਚ ਦੂਰ ਹੋ ਗਏ ਹਨ, ਕਾਂਗਰਸ ਦੇ ਜਤਨ ਕਰਦਿਆਂ ਭੀ। ਇਸੇ ਅਰਥ ੧੯੨੨, ਅਗਸਤ ਤੋਂ ਅਕਤੂਬਰ ਤਕ ਗੁਰੂ ਕੇ ਬਾਗ ਵਿਚ ਮੋਰਚੇ ਲਗੇ ਸਮੇਂ ਸਿਖਾਂ ਤੇ ਸਖਤੀ ਹੁੰਦੀ ਵੇਖ ਸਭ ਹਿੰਦੂ ਮੁਸਲਮਾਨਾਂ ਤੇ ਹੋਰ ਦੇਸਾਂ ਗੋਰਿਆਂ ਨੂੰ ਲਾਨਤਾਨ ਕੀਤੀ ਤੇ ਗੋਰੇ ਨੇ ਹਾਰ ਖਾਧੀ ਸੀ। ੩ ਮਹੀਨੇ ਕਰੀਬ ਜ਼ੋਰ ਜਤਨ ਲਾ। ਜਿਵੇਂ ਸਿਖਾਂ ਨੇ ਗੁਰੂ ਕੇ ਬਾਗ ਵਿਚ ਤੇ ਪੰਜੇ ਸਾਹਿਬ ੩੦ ਅਕਤੂਬਰ ੧੯੨੨, ਨੂੰ ਸ਼ਹੀਦੀਆਂ ਦਿਤੀਆਂ ਤੇ ਫੇਰ ੧੯੨੩ ਈ: ਸਤੰਬਰ ਤੋਂ ੨੪ ਫਰਵਰੀ ਤਕ ਜੈਤੋ ਦੇ ਮੋਰਚੇ ਵਿਚ ਸ਼ਹੀਦੀਆਂ ਪਾਈਆਂ। ੫੦ ਤੋਂ ਵਧ ਸ਼ਹੀਦ ਤੇ ੩੦੦-੪੦੦ ਜ਼ਖਮੀ ਹੋਏ ਸੀ। ਇਹ ਕੁਰਬਾਨੀ ਤੇ ਸਿਰੜ ਸਿਖਾਂ ਵਿਚ ਜੋ ਨਿਭੀ ਸਚੇ ਦਿਲੋਂ ਗੁਰੂ ਆਸਰੇ ਹੋ ਨਿਭੀ ਹੈ ਮੈਂ ਤੇ ਮੰਨਦਾ ਹਾਂ ਆਪ ਰਾਮ ਸਿੰਘ, ਗੁਰੂ ਨਾਨਕ, ਗੁਰੂ ਅਰਜਨ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ ਜੀ ਸਿਖਾਂ ਵਿਚ ਵਸੇ ਤੇ ਆਏ ਵਰਤੇ ਸੀ ਤਾਂ ਹੀ ਸਿਖ ਨਾ ਕੀਤੇ ਇਰਾਦਿਆਂ ਤੋਂ ਪਰਤੇ ਸੀ ਤੇ ਗੋਰਾ ਮਰਿਆ ਸੀ।

## ੧੯੮੨ ਸਾਲ

ਜਿਵੇਂ ਮੈਂ ਅਗੇ ਕਿਹਾ ਹੈ, ਕਾਂਗਰਸ ਜਤਨ ਬਹੁਤ ਕੀਤਾ ਕਿ ਸਿਖ ਪੰਥ ਸਮੁਚਾ ਨਾਮਧਾਰੀਆਂ ਵਾਂਗੂ ਸਾਡੇ ਨਾਲ ਰਲੇ, ਪਰ ਸਰਕਾਰ ਦੇ ਬੰਦੇ ਸਿਖ ਸਰਦਾਰਾਂ ਅਗੇ ਹੋਰ ਵਿਚਾਰਾਂ ਕਰਨ ਵਾਲਿਆਂ ਸਿਖਾਂ ਨੂੰ ਕਾਂਗਰਸ ਨਾਲ ਨਹੀਂ ਰਲਣ ਦਿਤਾ ਸੀ। ਜਿਵੇਂ ਪੰਡਿਤ ਜਵਾਹਰ ਲਾਲ ਜੀ ੨੧ ਸਤੰਬਰ ਕੁਝ ਸਾਥੀਆਂ ਸਮੇਤ ਜੈਤੋਂ ਜਾ ਸਿਖਾਂ ਵਿਚ ਕੈਦ ਭੀ ਹੋਏ। ਜਤਨ ਕੀਤਾ ਇਸੇ ਲਈ ਕਿ ਸਿਖ ਭੀ ਕੁਝ ਸਾਡੇ ਵਲ ਵੇਖਣ, ਝੁਕਣ, ਪਰ ਸਿਖ ਫੇਰ ਭੀ ਸਮੁਚੇ ਨਾ ਉਚੇ ਖਿਆਲ ਵਾਲੇ ਬਣੇ, ਹਾਂ ਕੁਝ ਜ਼ਰੂਰ ਕਾਂਗਰਸ ਵਲ ਵਧੇ। ਬੱਬਰ ਅਕਾਲੀ, ਗਦਰੀ ਤੇ ਨਾਮਧਾਰੀ, ਕਾਂਗਰਸ ਦੇ ਨਾਲ ਭਾਵੇਂ ਸਮੁਚੇ ਨਹੀਂ, ਪਰ ਕੰਮ ਤਾਂ ਕਰਦੇ ਹਨ ਤੇ ਕਾਂਗਰਸ ਦੇ ਸਾਥੀ ਤਾਂ ਹਨ। ਇਹ ਕੁਝ ਸੁਣ ਕਾਂਗਰਸ ਆਲੇ ਤੇ ਆਪਣੇ ਨਾਮਧਾਰੀ ਸਿਖਾਂ ਨੇ ਕਿਹਾ, ਆਪ ਭੀ ਕੁਲ ਕੂਕਿਆਂ ਨੂੰ ਕਵੋ, ਕਾਂਗਰਸ ਨਾਲ ਮੋਢਾ ਮੇਲ ਕੰਮ ਕਰਨ। ਸਤਿਗੁਰੂ ਜੀ ਉਤਰ ਦਿਤਾ, ਜੋ ਅਗੇ ਸਾਡਾ ਤਮਾਸ਼ਾ ਦੇਖਦੇ ਸੀ, ਉਹ ਹੁਣ ਸਾਡੇ ਵਾਲੇ ਹੀ ਕੰਮ ਲਗੇ ਹਨ। ਅਸੀਂ ਭੀ ਉਸੇ ਹੀ ਕੰਮ ਲਗੇ ਹੋਏ ਹਾਂ, ਪਰ ਨਾ-ਮਿਲਵਰਤਨ ਰਖ ਤੇ ਭਜਨ ਬਾਣੀ ਕਰ, ਉਸ ਰਾਮ ਦੇ ਹੁਕਮ ਅਨੁਸਾਰ ਹੁਣ ਅਸਾਂ ਕਾਰ ਕਰਨੀ ਹੈ ਜੋ ਨਾਮਧਾਰੀ ਗੋਰੇ ਦੇ ਵਿਰੁਧ ਕਿਸੇ ਤਰ੍ਹਾਂ ਦਾ ਜਾਂ ਦੇਸ-ਸੇਵਾ ਵਿਚ ਕੰਮ ਕਰੇ, ਮਰੇ, ਸਖਤੀ ਜਰੇ, ਮੈਂ ਉਸ ਤੇ ਨਰਾਜ਼ ਨਹੀਂ ਹੁੰਦਾ। ਕਿਉਂਕਿ ਉਹ ਕੋਈ ਮਨ ਮਰਜ਼ੀ ਤੇ ਨਿਜੀ ਲਾਭ, ਲੱਬ ਲੋਭ ਤਾਂ ਕਰਦਾ ਹੀ ਨਹੀਂ। ਮੈਂ ਤੇ ਭੈਣੀ ਸਾਹਿਬ ਦੀ ਲੋਹ ਦਾ ਸੇਵਾਦਾਰ ਹਾਂ ਤੇ ਗੋਰੇ ਦੀ ਕਚਹਿਰੀ ਤੇ ਮਿਲਵਰਤਨ ਦਾ ਪ੍ਰਹੇਜ਼ੀ ਹਾਂ; ਤੇ ਧਰਮ ਪੱਖ ਜੋ ਮਧਮ ਪੈ ਗਿਆ ਹੈ ਉਸ ਦੇ ਉਜਾਗਰ ਕਰਨ ਦਾ ਉਤਸਾਹੀ ਹਾਂ। ਮੈਨੂੰ ਦਿਸ ਰਿਹਾ ਹੈ ਹੁਣ ਦੇਰ ਭਾਵੇਂ ਲਗ ਜਾਵੇ, ਗੋਰੇ ਨੂੰ ਵਾਪਸ ਲੰਡਨ ਜਾਣਾ ਹੀ ਪਵੇਗਾ। ਜੋ ਨੀਤਕ ਨੁਕਤਾ ਸਤਿਗੁਰੂ ਰਾਮ ਸਿੰਘ ਜੀ ਦਾ ਹੈ, ਉਹ ਪੂਰਾ ਹੋ ਕੇ ਹੀ ਰਵੇਗਾ ਤੇ ਧਾਰਮਕ ਕਮੀ ਪਈ ਪੂਰੀ ਕਰਨ ਲਈ ਮੈਂ ਸਾਧ ਸੰਗਤ ਨਾਲ ਮਿਲ ਚਲਣਾ ਹੈ ਤੇ ਸਾਧ ਸੰਗਤ ਨੂੰ ਸੁਖ ਦੇਣਾ ਤੇ ਉਜਾਗਰ ਕਰਨਾ ਅਤੇ ਆਦਰ ਦਿਵਾਣਾ ਹੈ।

ਸਤਿਗੁਰੂ ਜੀ ਇਹ ਭੀ ਬਚਨ ਕੀਤਾ, ਪੁਜਾਰੀ ਤੇ ਜਾਣ ਹੀ ਵਾਲੇ ਸੀ ਕਿਉਂਕਿ ਜਲ੍ਹਿਆਂ ਵਾਲੇ ਬਾਗ ਵਿਚ ਜਲਸੇ ਹੁੰਦੇ ਤੇ ਗੋਲੀ ਚਲਾਣ ਵਾਲੇ ਨੂੰ ਅਕਾਲ ਤਖਤ ਵਲੋਂ ਜੋ ਸਿਰੋਪਾ ਦਿਤਾ ਗਿਆ ਸੀ। ਉਹ ਉਦੂੰ ਘਟ ਨਹੀਂ ਸੀ। ਜਿਵੇਂ ਖਾਲਸਾ ਦੀਵਾਨ ਲਾਹੌਰ ਨੇ ਮਹਾਰਾਜੇ ਦਲੀਪ ਸਿੰਘ ਸਰਨ ਆਉਂਦੇ ਨੂੰ ਝੂਠੇ ਉਜਰ ਦੇ ਕੁਬਚਨ ਲਿਖ ਨਿਰਾਸ ਕੀਤਾ ਸੀ। ਹਾਂ, ਸੱਚ ਕਹਿਣਾ ਹੀ ਪੈਂਦਾ ਏ। ਜੋ ਬੱਬਰ ਅਕਾਲੀ ਪੈਦਾ ਹੋਏ, ਗੁਰੂ ਕੇ ਬਾਗ ਵਾਲੇ ਸਿਖਾਂ ਤੇ ਜਬਰ ਹੁੰਦਾ ਵੇਖ ਉਹ ਭੀ ਇਕ ਸਿੰਘੀ ਸਪਿਰਟ ਹੀ ਹੈ। ਜੇ ਸ਼ਾਂਤੀ ਦੇ ਹੀਲਿਆਂ ਤੋਂ ਕੰਮ ਵਧ ਜਾਏ ਤਾਂ ਹੱਥ ਹਿੰਮਤ ਧਾਰ ਵਰਤਣੇ, ਹਥਿਆਰ ਚੁਕਣ, ਸਿੰਘੀ ਧਰਮ ਹੈ। ਸਤਿਗੁਰੂ ਜੀ ਸਭ ਨੂੰ ਆਪਣੇ ਖਿਆਲ ਦਸੇ ਤੇ ਕਿਹਾ, ਅਸੀਂ ਇਹੋ ਕੁਝ ਲਈ ਜਿਊ ਰਹੇ ਹਾਂ ਕਿ ਅਜ ਰਾਮ ਸਿੰਘ ਆਉਂਦਾ ਹੈ ਤੇ ਅਜ ਮੁਲਕ ਅਜ਼ਾਦ ਹੁੰਦਾ ਹੈ ਤੇ ਜੋ ਮੈਥੋਂ ਲੋਹ ਦੀ ਸੇਵਾ ਤੇ ਨਾਮਧਾਰੀ ਪੰਥ ਦੀ ਹੋ ਆਉਂਦੀ ਹੈ। ਅਸਾਂ ਸਭ ਆਏ ਲਈ ਬਿਨਾਂ ਵਿਤਕਰੇ ਜਾਰੀ ਰਖਣੀ ਹੈ।

ਗੁਰਮੁਖ ਸਿੰਘ ਜੀ ਜਥੇਦਾਰ ਝੱਬਰ ਜੋ ਹੁਣ ਕਰੀ ਵਾਲੇ ਜੀਵਨ ਨਗਰੋਂ ਲਹਿੰਦੇ ਰਹਿੰਦੇ ਹਨ, ਉਹ ਦਸਦੇ ਹਨ, ਸਤਿਗੁਰੂ ਜੀ ਸਭ ਨੂੰ ਇਹ ਬਚਨ ਕਹਿ ਅੰਮ੍ਰਿਤਸਰੋਂ ਵਿਦਾ ਹੋਏ ਭੈਣੀ

ਸਾਹਿਬ ਆਏ ਤੇ ਮੈਨੂੰ ਕਾਰ ਵਿਚ ਸਾਥ ਲਿਆਏ ਤੇ ਉਚੇਚਾ ਕਿਹਾ ਸੀ, ਭਾਵੇਂ ਪੁਲਸ ਮਗਰ ਹੀ ਆਉਂਦੀ ਜਾਪੇ ਪਈ, ਲੰਗਰੋਂ ਜਲ ਪ੍ਰਸਾਦਾ ਸਭ ਚਲ ਆਏ ਨੂੰ ਛਕਾਏ ਦੇਣਾ ਤੇ ਦਸਦੇ ਹਨ। ਕਈ ਵਾਰ ਬੱਥਰਾਂ ਵਿਚ ਰਤਨ ਸਿੰਘ ਜੀ ਤੇ ਕਿਸ਼ਨ ਸਿੰਘ ਜੀ ਆ ਆ ਪ੍ਰਸਾਦੇ ਛਕ ਲੈ ਜਾਇਆ ਕਰਦੇ ਸੀ ਤੇ ਪੁਲਸ ਦੇ ਆਇਆਂ ਅਸੀਂ ਆਖ ਦਿਆ ਕਰਦੇ ਸਾਂ, ਏਥੋਂ ਅਨੇਕ ਆ ਛਕ ਤੇ ਲੈ ਜਾਂਦੇ ਹਨ, ਸਾਨੂੰ ਪਿੰਡ ਤੇ ਨਾਮ ਪੁਛਣ ਦਾ ਹੁਕਮ ਨਹੀਂ।

ਸਤਿਗੁਰੂ ਜੀ ਦੇਸ ਦੀਆਂ ਸਭ ਕੌਮਾਂ, ਪਾਰਟੀਆਂ, ਜੋ ਦੇਸ ਸੁਤੰਤ੍ਰਤਾ ਦੇ ਕੰਮ ਵਲ ਲਗੀਆਂ ਸੀ। ਉਹਨਾਂ ਨੂੰ ਤੇ ਉਹਨਾਂ ਦੇ ਮੁਖੀਆਂ ਨੂੰ ਮਿਲਦੇ ਤੇ ਆਪਣੇ ਦਿਲ ਦੇ ਭਾਵ ਸਭ ਨੂੰ ਦਸਦੇ। ਹਸਦੇ ਰਸਦੇ ਸਭ ਦੇ ਜੀਉ ਖਸਦੇ, ਹਰੀ ਜੱਸ ਦੇ ਮਤਵਾਲੇ ਹੋਏ ਰਹਿੰਦੇ। ਨਾਮਧਾਰੀ ਸੰਗਤ ਦੀ ਅਰਜ ਤੇ ਦੌਰਾ ਭੀ ਕਰਦੇ ਤੇ ਸ੍ਰੀ ਭੈਣੀ ਸਾਹਿਬ ਨਹਿਰ ਤੇ ਬੀੜ ਵਿਚ ਪਾਠ ਠਾਠ ਅਰੰਭੀ ਰਖਦੇ ਸੀ। ਘੋੜਿਆਂ ਦਾ ਸਾਂਭਣਾ, ਰੇਸਾਂ ਦਾ ਦੇਖਣਾ, ਜਵਾਨਾਂ, ਸੁੰਦਰ ਤੇ ਸੁਥਰੇ ਗੁਣੀਆਂ ਨਾਲ ਪਿਆਰ ਕਰਨਾ, ਆਪ ਦਾ ਨਿਤ ਦਾ ਆਹਰ ਸੀ। ਸਿਖਰ ਦੀ ਸਫਾਈ, ਦਨਾਈ ਤੇ ਰੁਸ਼ਨਾਈ ਆਪ ਦੇ ਦਰ ਦੁਆਲੇ ਆਈ ਰਹਿੰਦੀ ਸੀ। ਦਰਸਨ ਕਰਨ ਵਾਲਾ ਮੋਹਤ ਹੋਏ ਬਿਨਾਂ ਨਹੀਂ ਰਹਿ ਸਕਦਾ ਸੀ। ਹਰ ਬੋਲ ਮਾਨ ਮੱਲ ਵਾਲਾ ਸੀ ਤੇ ਹਰ ਹਰਕਤ ਬਰਕਤ ਭਰੀ ਸੀ।

ਏਕ ਸਮੇਂ ਸਤਿਗੁਰੂ ਜੀ ਦਾ ਗੁਰਦਾਸ ਪੁਰ ਦੇ ਜ਼ਿਲੇ 'ਚ ਦੌਰਾ ਸੀ ਤੇ ਡਾਂਗੋਵਾਲ ਦੇ ਪਾਸੋਂ ਲੰਘਦਿਆਂ ਸੰਤ ਚੇਤ ਸਿੰਘ ਜੀ ਨੂੰ ਯਾਦ ਕਰ ਹਉਕਾ ਭਰ ਬਚਨ ਕੀਤਾ। ਏਥੇ ਇਕ ਸਤਿਗੁਰੂ ਜੀ ਤੇ ਸੰਗਤ ਦਾ ਆਸ਼ਕ ਤਿਆਗ ਤੇ ਸਾਦਗੀ ਤੇ ਸੇਵਾ ਦੀ ਮੂਰਤੀ ਸਾਧੂ ਹੁੰਦਾ ਸੀ। ਉਸ ਦੀ ਅੰਸ ਵਿਚੋਂ ਸ਼ਾਇਦ ਕੋਈ ਹੈ ਕਿ ਨਹੀਂ। ਇਸ ਵੇਲੇ ਮੇਰਾ ਜੀ ਕਰਦੈ ਜੇ ਕੋਈ ਹੋਵੇ ਤਾਂ ਮੈਂ ਉਸ ਦੇ ਨਾਲ ਪਿਆਰ ਕਰਾਂ ਤੇ ਸਾਧ ਸੰਗਤ ਦੇ ਮਿਲਾਪ ਲਈ ਉਸ ਨੂੰ ਤਿਆਰ ਕਰਾਂ। ਇਕ ਸਰੀਰ ਉਸ ਨੱਗਰ ਦਾ ਮਿਲਿਆ ਤਾਂ ਉਸ ਨੂੰ ਪੁਛਿਓ ਨੇ, ਸੰਤ ਚੇਤ ਸਿੰਘ ਜੀ ਦੀ ਅੰਸ ਵਿਚੋਂ ਭੀ ਕੋਈ ਹੈ। ਤਾਂ ਉਸ ਦਸਿਆ, ਔਹ ਉਸ ਦਾ ਪੁੱਤਰ ਏ ਤੇ ਨਾਨਕੇ ਪਲ ਪੜ੍ਹ ਕਤਾਬਾਂ ਪੜ੍ਹਦਾ ਤੇ ਲਟੋਰ ਹੋਇਆ ਫਿਰਦਾ ਏ। ਸਤਿਗੁਰੂ ਜੀ ਉਸ ਵਲ ਘੋੜੇ ਦੀ ਵਾਗ ਮੋੜੀ ਤਾਂ ਅਗੋਂ ਉਸ ਅਮਰ ਸਿੰਘ ਦੇ ਮਨ ਵਿਚ ਦੂਰੋਂ ਦੇਖ ਖਿਆਲ ਆਇਆ। ਮੈਂ ਐਵੇਂ ਪਿਆ ਫਿਰਦਾ ਹਾਂ ਜੇ ਇਸ ਸਰਦਾਰ ਨਾਲ ਮੇਰਾ ਪਿਆਰ ਪੈ ਜਾਏ ਤਾਂ ਕਿਸੇ ਆਹਰੇ ਲਗ ਜਾਵਾਂ, ਐਵੇਂ ਅਵਾਰੇ ਹੋਇਆਂ ਹੀ ਉਮਰ ਪਈ ਗੁਜ਼ਰਦੀ ਏ।

ਸਤਿਗੁਰੂ ਜੀ ਅਮਰ ਸਿੰਘ ਦੇ ਨੇੜੇ ਜਾ ਸੱਦ ਕਿਹਾ, ਤੂੰ ਸੰਤ ਚੇਤ ਸਿੰਘ ਜੀ ਦਾ ਪੁੱਤਰ ਹੋ ਕਿਵੇਂ ਦਾ ਬਣਿਆਂ ਫਿਰਦੈਂ ਤੇ ਇਹ ਕੀ ਕਿਤਾਬ ਫੜੀ ਆ। ਅਮਰ ਸਿੰਘ ਦਸਿਆ, ਕੋਕ ਸ਼ਾਸਤ੍ਰ ਏ। ਪਾਸੋਂ ਸਿਖ ਕਿਹਾ, ਕੋਕ ਸ਼ਾਸਤ੍ਰ ਪੜ੍ਹਿਆਂ ਤੇ ਖਰਾਬ ਹੋ ਜਾਈਦੈ। ਤਾਂ ਸਤਿਗੁਰੂ ਜੀ ਕਿਹਾ, ਚੰਗੀ ਸੰਗਤ ਮਿਲ ਪਵੇ ਤਾਂ ਸੌਰ ਭੀ ਜਾਈਦੈ। ਇਹ ਸੁਣ ਅਮਰ ਸਿੰਘ ਕਿਹਾ, ਤੁਸਾਂ ਤੋਂ ਚੰਗਾ ਹੋਰ ਕਿਥੋਂ ਮਿਲੇਗਾ ? ਤਾਂ ਸਤਿਗੁਰੂ ਜੀ ਕਿਹਾ, ਜੇ ਸਾਨੂੰ ਚੰਗਿਆਂ ਜਾਣਦਾ ਹੈਂ ਤਾਂ ਸਾਡੇ ਨਾਲ ਰਲ ਤੇ ਚਲ ਤੇ ਮਨ ਮਰਜੀ ਛਡ ਦੇਹ। ਅਮਰ ਸਿੰਘ ਸਤਿਬਚਨ ਕਰ ਨਾਲ ਹੋ ਟੁਰਿਆ ਤੇ ਪਿਛੋਂ ਪਤਾ ਲਗਾ, ਇਹ ਭੈਣੀ ਸਾਹਿਬ ਵਾਲੇ ਸਤਿਗੁਰੂ ਪਰਤਾਪ ਸਿੰਘ ਜੀ ਹਨ। ਮੈਨੂੰ ਅਮਰ ਸਿੰਘ ਆਪ ਦਸਿਆ ਸੀ ਭੈਣੀ ਸਾਹਿਬ ਸਵਾ ਲੱਖ ਪਾਠਾਂ ਹੁੰਦਿਆਂ ਵਿਚ ਕਿ ਮੈਂ ਚੰਗਾ ਸੋਹਣਾ ਸੁਥਰਾ ਸਰਦਾਰ ਜਾਣ ਹੀ ਨੇੜੇ ਹੋਇਆ ਸਾਂ। ਜੇ ਸ਼ੁਰੂ ਤੋਂ ਹੀ ਸਤਿਗੁਰੂ ਜੀ ਜਾਣ ਸਰਨੀਂ ਆਉਂਦਾ ਤਾਂ ਪਤਾ ਨਹੀਂ

ਕੀ ਸੁਖ ਪਾਉਂਦਾ। ਇਸ ਅਮਰ ਸਿੰਘ ਦਾ ਹੋਰ ਹਾਲ ਸਮੇਂ ਸਿਰ ਆਵੇਗਾ। ਏਥੇ ਇਤਨਾ ਹੀ ਲਿਖਦਾ ਹਾਂ ਕਿ ਇਹ ਅਨਥਕ ਉਦਮੀ, ਹਿਸਾਬ ਦਾਨ ਤੇ ਸਹਿਨ-ਸ਼ੀਲਤਾ ਵਾਲਾ ਐਸਾ ਸੀ ਕਿ ਝਿੜਕ ਨੂੰ ਸਹਿ ਪਾਣੀ ਵਾਂਗੂੰ ਪੀ ਜਾਂਦਾ ਸੀ। ਮੇਰਾ ਜੀਅ ਉਸ ਨੂੰ ਮਿਲਣ ਨੂੰ ਤੇ ਕਰਦਾ ਏ, ਪਰ ਪਤਾ ਨਹੀਂ ਉਹ ਅਜ ਕਲ ਕਿਥੇ ਹੈ ? ਸੁਣੀਦੈ ਬੜੀ ਮੌਜ 'ਚ ਕਿਤੇ ਦਿਨ ਗੁਜ਼ਾਰਦੈ।

ਏਕ ਸਮੇਂ ਲਾਇਲਪੁਰ ਦੇ ਜ਼ਿਲੇ ਸਮੁੰਦਰੀ ਤਹਿਸੀਲ 'ਚ ੪੭ ਚੱਕ ਗੋਜਰੇ ਕੋਲ ਸਤਿਗੁਰੂ ਜੀ ਦਾ ਦੌਰਾ ਸੀ। ਖੁਦਰਾਂ ਦਾ ਹਰਨਾਮ ਸਿੰਘ ਤੇ ਉਸ ਦੇ ਘਰੋਂ ਭਾਗਣ ਨਿਹਚਾ ਨਾਲ ਘਰ ਦੇ ਘਿਉ ਦਾ ਮੱਘਾ ਭਰ ਗੁਰੂ ਕੇ ਲੰਗਰ ਲਈ ਲੈ ਟੁਰੇ। ਰਾਹ ਵਿਚ ਠੇਡਾ ਲਗਾ ਤੇ ਥੋੜਾ ਜਿਹਾ ਘਿਉ ਡਿਗਣ ਕਰ ਮੱਘੇ ਚੋਂ ਡੁਲ੍ਹ ਗਿਆ, ਉਹਨਾਂ ਬੜਾ ਦੁਖ ਮੰਨਿਆ। ਮੱਥਾ ਟੇਕਣ ਤੋਂ ਪਹਿਲਾਂ ਸਤਿਗੁਰੂ ਜੀ ਉਹਨਾਂ ਨੂੰ ਕਿਹਾ, ਜੋ ਕੰਮ ਅਵੱਸ਼ ਹੋਵੇ ਉਹਦਾ ਭਰਮ ਨਹੀਂ ਕਰੀਦਾ। ਭੁਲ ਜਾਣ ਕੇ ਕੀਤੀ ਦਾ ਦੁਖ ਭਰਮ ਕਰਨਾ ਜੋਗ ਏ। ਇਹ ਸੁਣ ਦੰਪਤੀ ਮਸਤ ਹੋਏ ਦੀਵਾਨ ਵਿਚ ਲੇਟਣ ਤੇ ਕਹਿਣ, ਗੁਰੂ ਅੰਤਰਜਾਮੀ, ਗੁਰੂ ਸਿਖਾਂ ਦੇ ਸਦਾ ਅੰਗ ਸੰਗ, ਗੁਰੂ ਅੰਤਰਜਾਮੀ, ਗੁਰੂ ਸਦਾ ਸਿਖਾਂ ਦੇ ਅੰਗ ਸੰਗ। ਇਸੇ ਹਰਨਾਮ ਸਿੰਘ ਤੇ ਭਾਗਣ ਦਾ ਪੁੱਤਰ ਅੱਛਰ ਸਿੰਘ ਜੋ ਹੁਣ ਛੋਟੇ ਅਮਰਾਸਰ ਰਹਿੰਦਾ ਹੈ, ਜੀਵਨ ਨਗਰ ਨੇੜੇ।

ਏਕ ਸਮੇਂ ਇਹਨਾਂ ਦੀ ਸੰਗਤ ਤੋਂ ਮਿਲੀ ਬੰਦਗੀ ਵਿਚ ਮਸਤ ਅਛਰ ਸਿੰਘ ਬਾੜੀਆਂ ਵਾਲੇ ਰਹਿੰਦੇ ਸੁਣਿਆਂ ਸੂਬਾ ਵਰਿਆਮ ਸਿੰਘ ਜੀ ਸਮਜੇ ਵਾਲੇ, ਲੌਂਗੋਵਾਲ ਬੀਮਾਰ ਪਏ ਹਨ। ਉਹਨਾਂ ਦੀ ਸੁਰਤ ਨੂੰ ਟੁਰਿਆਂ ਇਕ ਨਾਲ ਹੋਰ ਸਾਧੂ ਰਲ ਪਿਆ। ਜਾਂਦਿਆਂ ਨੂੰ ਅਗੋਂ ਬੂਟਾ ਸਿੰਘ ਸਾਧੂ ਝਬਰਾਂ ਦਾ ਮਿਲਿਆ। ਉਸ ਨੇ ਦਸਿਆ, ਸੂਬਾ ਜੀ ਮਰਨਾਊ ਪਏ ਹਨ, ਸ਼ਾਇਦ ਹੀ ਤੁਹਾਡੇ ਅਪੜਨ ਤਕ ਹੋਣ। ਅਛਰ ਸਿੰਘ ਕਿਹਾ, ਬੂਟਾ ਸਿੰਘਾ ਅਰਦਾਸਾ ਕਰ, ਸੂਬਾ ਜੀ ਬਚ ਰਹਿਣ। ਕਿਉਂਕਿ ਉਹ ਸਤਿਗੁਰੂ ਰਾਮ ਸਿੰਘ ਜੀ ਦੀ ਮਤ ਵਰਤ ਬੜਾ ਨਾਮਧਾਰੀ ਪੰਥ ਦਾ ਪ੍ਰਚਾਰ ਕਰਦੇ ਹਨ। ਜੇ ਜੀਅ ਦਾ ਜੀਅ ਦੇਣਾ ਭੀ ਪਵੇ ਤਾਂ ਮੇਰਾ ਪੁੱਤਰ ਚੜ੍ਹ ਜਾਵੇ, ਪਰ ਸੂਬਾ ਜੀ ਬਚ ਰਹਿਣ। ਕਿਉਂਕਿ ਮੈਂ ਸੁਣਿਆ ਹੈ ਗੁਰੂ ਹਰਿਰਾਏ ਜੀ ਬ੍ਰਹਿਮਣ ਦੇ ਬੱਚੇ ਮਰੇ ਦੇ ਜਿਵਾਣ ਲਈ ਹੁਕਮ ਕੀਤਾ ਸੀ, ਕੋਈ ਸਿਖ ਇਸ ਦੇ ਥਾਂ ਚੜ੍ਹ ਜਾਵੇ ਤਾਂ ਇਹ ਬੱਚਾ ਜਿਊਂਦਾ ਹੈ। ਭਾਈ ਭਗਤੂ ਦੇ ਪੁੱਤਰ ਜੀਵਨ ਨੇ ਆਪਣੇ ਡੇਰੇ ਜਾ ਪ੍ਰਾਣ ਦੇ ਦਿਤੇ ਸੀ ਤੇ ਬ੍ਰਹਿਮਣ ਦਾ ਬੱਚਾ ਜੀਉ ਪਿਆ ਸੀ।

ਤਿੰਨੋ ਇਕ ਚਿਤ ਖੜੇ ਹੋਏ ਬੂਟਾ ਸਿੰਘ ਨੇ ਤੁਰਤ ਅਰਦਾਸਾ ਕੀਤਾ ਤੇ ਕਿਹਾ, ਤੁਸਾਂ ਬੁਧ ਸਿੰਘ ਬਜਾਜ ਦੀ ਸਿਖਣੀ ਸਾਹਬ ਕੌਰ ਸਖਤ ਬੀਮਾਰ ਹੈ,ਉਸ ਨੂੰ ਦਰਸਨ ਦੇ ਜਾਣਾ, ਉਹ ਭੀ ਮਰਨ ਕੰਢੇ ਹੈ, ਤੁਹਾਡਾ ਦਰਸਨ ਕਰ ਬਚ ਰਹੇਗੀ। ਅਛਰ ਸਿੰਘ ਸ਼ੇਖੂਪੁਰੇ ਸਣੇਂ ਸਾਥੀ ਦੇ ਬੁਧ ਸਿੰਘ ਬਜਾਜ ਵਲ ਗਿਆ। ਉਸ ਦੀ ਇਸਤ੍ਰੀ ਨੂੰ ਗਸ਼ੀ ਤੋਂ ਹੋਸ਼ ਆਈ ਤੇ ਉਠ ਚਰਨੀਂ ਲਗੀ ਤੇ ਕਿਹਾ, ਮੈਂ ਹੁਣ ਨਹੀਂ ਮਰਦੀ, ਮੈਨੂੰ ਬੇਹੋਸ਼ੀ ਵਿਚ ਹੁਕਮ ਹੋਇਆ ਹੈ। ਸਾਧੂ ਦੋ ਆਏ ਹਨ; ਧੂੜ ਮਥੇ ਤੇ ਉਹਨਾਂ ਦੀ ਲਾ, ਬਚ ਰਹੇਂਗੀ। ਉਹ ਧੂੜ ਮਥੇ ਤੇ ਲਾ ਰਾਜੀ ਹੋ ਗਈ। ਅਛਰ ਸਿੰਘ ਲੌਂਗੋਵਾਲ ਜਾ ਸੂਬਾ ਵਰਿਆਮ ਸਿੰਘ ਜੀ ਦਾ ਦਰਸਨ ਕੀਤਾ, ਰਾਜੀ ਹੋਏ ਡਿਠੇ, ਪਿੰਡ ਆਇਆਂ ਪੰਜਵੇਂ ਦਿਨ ਸੁੰਦਰ ਸਰੂਪ ਪੁੱਤਰ ਮਖਣ ਸਿੰਘ ਪੰਜ ਸਾਲ ਦਾ ਤਾਪ ਚੜ੍ਹਨ ਨਾਲ ਤੁਰਤ ਚੜ੍ਹ ਗਿਆ। ਅਛਰਸਿੰਘ ਨੇ ਸ਼ੁਕਰ ਕੀਤਾ ਕਿ ਕਰਜ਼ ਲੱਥਾ ਹੈ।

ਸੰਤ ਆਲਾ ਸਿੰਘ ਜੀ ਸੁਣਿਆ, ਕਿ ਇਕ ਸਿਖ ਦਾ ਲੜਕਾ ਮਰਨ ਤੇ ਪੁੱਜਾ ਵੇਖ ਵਰਿਆਮ ਸਿੰਘ ਜੀ ਕਿਹਾ ਹੈ, ਇਹ ਨਾ ਮਰੇ ਜੇ ਮੇਰੀ ਕੋਈ ਮੰਨੀਦੀ ਏ। ਤਾਂ ਸੰਤ ਜੋ ਕਿਹਾ, ਹੁਣ ਜੀਅ ਦਾ ਜੀਅ ਦੇਣਾ ਬਣਦਾ ਏ। ਰੱਬ ਦੀ ਰਜ਼ਾ 'ਚ ਡੱਕਾ ਲਾਣਾ ਬੰਦਗੀ ਵਾਲਿਆਂ ਦਾ ਕੰਮ ਨਹੀਂ। ਸੂਬਾ ਜੀ ਸੁਣ ਅੰਦਰੋਂ ਅਰਜ਼ ਕੀਤੀ, ਹੁਣ ਮੈਂ ਹੀ ਮਰਾਂ। ਤਦ ਇਹ ਮਰਨੇ ਪਏ ਸੀ, ਅਛਰ ਸਿੰਘ ਪੁੱਤਰ ਦਾ ਦੇਣਾ ਮੰਨ, ਬਚਾਏ, ਸੁਣ ਸੰਤ ਆਲਾ ਸਿੰਘ ਜੀ ਕਿਹਾ, ਐਸੇ ਵਿਰਲੇ ਹੀ ਹੁੰਦੇ ਹਨ, ਜਿਹਾ ਵਣਜ ਇਸ ਅਛਰ ਸਿੰਘ ਕੀਤਾ ਹੈ। ਰੱਬ ਦੀ ਰਜ਼ਾ ਵਿਚ ਰੋਕਾਂ ਪਾਣੀਆਂ ਰੱਬੀ ਲੋਕਾਂ ਦਾ ਕੰਮ ਨਹੀਂ ਬਣਦਾ ਨਿਆਂ ਭਰਨਾ ਬਣਦੈ।

ਅਛਰ ਸਿੰਘ ਦਾ ਭਰਾ ਸੋਹਣ ਸਿੰਘ ਭੀ ਬੜਾ ਜਵਾਨ ਤੇ ਮਸਤ ਰਹਿੰਦਾ ਸੀ। ਏਕ ਸਮੇਂ ਇਹਨੇ ਬਾੜੀਆਂ ਵਾਲਿਉਂ ਆਪਣੇ ਵਾੜੇ ਵਿਚੋਂ ਚੰਗੀਆਂ ਚੰਗੀਆਂ ਖਖੜੀਆਂ ਖਰਬੂਜ਼ੇ ਚੁਗ, ੧੫ ਕੋਹ ਤੋਂ ਪੰਡ ਸਿਰ ਚੁਕੀ ਮਾਨਾਂਵਾਲੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਸੌਂਹੇ ਮੱਥਾ ਜਾ ਟੇਕਿਆ। ਸਤਿਗੁਰੂ ਜੀ ਇਸ ਦੀ ਸਰਧਾ ਤੇ ਸ਼ਕਤ ਦੀ ਸਿਫਤ ਕੀਤੀ ਤੇ ਹੱਥੀਂ ਖਰਬੂਜ਼ੇ ਚੀਰ ਆਪ ਛਕੇ ਤੇ ਸਾਧ ਸੰਗਤ ਨੂੰ ਵਰਤਾਏ ਸੀ। ਹਰਨਾਮ ਸਿੰਘ ਤੇ ਭਾਗਣ ਦੀ ਧੀ ਬੰਤ ਕੌਰ ਦਾ ਭੀ ਬੜਾ ਸਿਦਕ ਤੇ ਸੇਵਾ ਵਾਲਾ ਜੀਵਨ ਹੋਇਆ ਹੈ। ਉਹ ਆਪਣੇ ਪਤੀ ਮਸਤ ਗੁਲਾਬ ਸਿੰਘ ਦੀ ਸੇਵਾ ਵਿਚ ਜਿਵੇਂ ਨਿਭੀ ਹੈ, ਉਸ ਦਾ ਹਾਲ ਸਮੇਂ ਸਿਰ ਲਿਖਾਂਗਾ। ਬੂਟਾ ਸਿੰਘ ਜੋ ਉਪਰ ਲਿਖਿਆ ਹੈ, ਇਹ ਦੋ ਗਊਆਂ ਰਖਦਾ ਸੀ ਤੇ ਪਰਨੇ ਨਾਲ ਝਾੜਦਾ, ਮੋੜਦਾ, ਚਾਰਦਾ ਸੀ ਤੇ ਕੁਝ ਜੋੜਨ ਦਾ ਖ਼ਿਆਲ ਨਾ ਕਰਦਾ ਸੀ। ਆਏ ਸਾਧ ਨੂੰ ਘਿਉ ਦੁਧ ਛਕਾਂਦਾ ਤੇ ਕੁਤਿਆਂ ਨੂੰ ਪ੍ਰਸਾਦੇ ਪਾਂਦਾ। ਜੈਤੇ ਰਹਿੰਦਾ ਸੀ। ਬਾੜੀਆਂ ਵਾਲੇ ਤੇ ਸ਼ੇਖੂਪੁਰੇ ਦੇ ਵਿਚਾਲੇ ੩-੩ ਕੋਹ ਤੇ ਜੈਤਾ ਸੀ। ਰਾਤ ਜਾਗ ਅਛਰ ਸਿੰਘ ਤੇ ਬੂਟਾ ਸਿੰਘ ਅਨੁਭਵ ਭਜਨ ਬੰਦਗੀ ਕਰ ਮੰਗਿਆ। ਬਾਹਰ ਖੇਤਾਂ ਵਿਚ ਬੈਠੇ ਸੀ। ਬੂਟਾ ਸਿੰਘ ਕਿਹਾ, ਤੂੰ ਘਰ ਵਲ ਫੇਰਾ ਕਰ। ਬਾੜੀਆਂ ਵਾਲੇ ਅਛਰ ਸਿੰਘ ਆਇਆ ਚੋਰ ਲਗੇ ਸੀ, ਰਾਤ ਆਉਂਦਾ ਦੇਖ ਭਜੇ ਤੇ ਆਪੋ 'ਚ ਭੁਲੇਖੇ ਨਾਲ ਉਹਨਾਂ ਦੇ ਸੋਟੇ ਭੀ ਵਜੇ। ਬੂਟਾ ਸਿੰਘ ਦਾ ਹੋਰ ਹਾਲ ਸਮੇਂ ਸਿਰ ਆਵੇਗਾ। ਮੈਂ ਇਹ ਗੁਰਸਿਖਾਂ ਦੇ ਬਚਨ ਗੁਣਕਾਰੀ ਜਾਣ ਲਿਖੇ ਹਨ।

## ਮਾਈ ਦਾਨੀ ਮਸਤਾਨੀ ਬੈਰਾਗਨ

(ਸਤਿਗੁਰੂ ਜੀ ਹਾੜ ਦੇ ਮਹੀਨੇ ਗਰਮੀਆਂ ਕੱਟਣ ਹਿਤ ਨਹਿਰ ਤੇ ਅੰਬਾਂ ਦੀ ਛਾਵੇਂ ਕੁਝ ਦਿਨ ਠਹਿਰੇ ਹੋਏ ਸੀ। ਇਕ ਦਿਨ ਪਿਛਲੇ ਪਹਿਰ ਚਾਰ ਵਜੇ ਚਿਤ ਦੀ ਕਿਸੇ ਨੂੰ ਨਾ ਦਸੀ ਤੇ ਦੁਰਾਹੇ ਤੋਂ ਧਾਰਾ ਸਿੰਘ ਲਾਂਗਰੀ ਸਮੇਤ ਰਾਤ ਅੰਮ੍ਰਿਤਸਰ ਆ ਰਹੇ। ਸਵੇਰੇ ਤਰਨ ਤਾਰਨ ਗੱਡੀ ਤੋਂ ਉਤਰ ਭਗਤਾਂਵਾਲੇ ਤੋਂ ਟਾਂਗੇ ਵਾਲੇ ਨੂੰ ੬) ਕਰਾਇਆ ਦੇ ਚੱਬੇ ਦੋ ਵਜੇ ਦਿਨ ਦੇ ਅਪੜੇ। ਏਥੇ ਮਾਈ ਦਾਨੀ ਨੇ ਅਖੰਡ ਪਾਠ ਰਖਾਇਆ ਸੀ ਤੇ ਲਾਂਗਰੀਆਂ ਨੂੰ ਕਿਹਾ ਹੋਇਆ ਸੀ, ਤੁਸੀਂ ਜਲ ਇਸ਼ਨਾਨ ਲਈ ਤੇ ਸਤਿਗੁਰੂ ਜੀ ਦੇ ਲੰਗਰ ਲਈ ਭਾਜਾ ਚੀਰ ਰਖੋ। ਸਤਿਗੁਰੂ ਜੀ ਜ਼ਰੂਰ ਆਉਣਗੇ। ਸਤਿਗੁਰੂ ਜੀ ਮਾਈ ਨੂੰ ਬਰੂਹਾਂ ਵਿਚ ਬੈਠੀ ਨੂੰ ਜਾ ਜਫੇ ਵਿਚ ਲੈ ਅੰਦਰ ਚੁਕ ਖੜਿਆ ਸੀ ਤੇ ਕਿਹਾ ਸੀ, ਬਰਾਗਣੇ ਏਨਾ ਔਖ ਨਾ ਕਰਿਆ ਕਰ।

ਇਸ ਮਾਈ ਦਾ ਪੁੱਤਰ ਸ਼ਰੀਕਾਂ ਹਥੋਂ ਮਰ ਗਿਆ ਸੀ ਤੇ ਹਾਕਮ ਆਏ ਪੁਛਿਆ ਸੀ, ਕਿਸ ਉਸ ਨੂੰ ਮਾਰਿਆ ਹੈ? ਤਾਂ ਮਾਈ ਕਿਹਾ ਸੀ, ਜਿਸ ਜਨਮ ਜੀਵਨ ਦਿਤਾ ਸੀ। ਮੇਰਾ ਕਿਸੇ ਤੇ ਰੋਸ ਨਹੀਂ। ਹਾਕਮ ਕਿਸੇ ਤੇ ਜ਼ੋਰ ਨਾ ਪਾ ਸਕਿਆ। ਮਾਈ ਤੁਰਤ ਸਧਾਰਨ ਪਾਠ ਧਰਾਇਆ ਸੀ ਤੇ

ਅਖੰਡ ਪਾਠ ੧੭ਵੇਂ ਦਿਨ ਰਖਾ ਧਾਰੀ ਸੀ, ਜੇ ਮੇਰੀ ਉਸ ਦੀ ਰਜ਼ਾ ਤੇ ਪੂਰੀ ਪ੍ਰਤੀਤ ਹੈ ਤੇ ਉਹ ਪੂਰਾ ਸਤਿਗੁਰੂ ਹੈ ਤਾਂ ਜ਼ਰੂਰ ਦਰਸਨ ਦੇਵੇਗਾ। ਕਿਉਂਕਿ ਗੁਰੂ ਰਾਮ ਸਿੰਘ ਜੀ ਦਾ ਬਚਨ ਹੈ, ਮੈਂ ਉਹਨਾਂ ਤੇ ਰਾਜ਼ੀ ਰਹਿੰਦਾ ਹਾਂ ਜੋ ਮੇਰੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਸਤਿਗੁਰੂ ਜੀ ਮਾਈ ਨੂੰ ਕਿਹਾ, ਤੂੰ ਸਾਨੂੰ ਕੋਈ ਸੁਨੇਹਾ ਪਤਾ ਕਿਉਂ ਨਾ ਕੀਤਾ ? ਤਾਂ ਮਾਈ ਕਿਹਾ ਸੀ,ਮੈਂ ਅੰਦਰੋਂ ਜੂ ਤਾਰ ਪਾਈ ਸੀ ਤਾਂ ਹੀ ਬਰੂਹਾਂ ਵਿਚ ਬੈਠੀ ਉਡੀਕਦੀ ਸਾਂ। ਜੇ ਅਜ ਨਾ ਆਉਂਦਿਉ ਤਾਂ ਮੈਂ ਡੁਬ ਕੇ ਮਰ ਜਾਣਾ ਸੀ ਤੇ ਜਾਨਣਾ ਸੀ ਮੇਰੇ ਭਰੋਸੇ ਪ੍ਰਤੀਤ ਵਿਚ ਕਸਰ ਏ। ਸਤਿਗੁਰੂ ਜੀ ਇਸ਼ਨਾਨ ਕੀਤਾ, ਪ੍ਰਸਾਦ ਛਕਿਆ, ਥੋੜਾ ਚਿਰ ਅਰਾਮ ਕਰ ਵਿਦਾ ਹੋਣ ਲਗੇ ਤਾਂ ਮਾਈ ਨੇ ਜਫੀ ਪਾਣ ਲਈ ਬਾਹੀਂ ਖਲਾਰੀਆਂ ਤਾਂ ਸਤਿਗੁਰੂ ਜੀ ਗੱਲ ਲਾ ਮਿਲੇ। ਦੋਹਾਂ ਦੇ ਅਥਰੂ ਭਰੇ ਨੈਣ ਜਿਨ੍ਹਾਂ ਤਕੇ ਹਨ, ਉਹਨਾਂ ਇਹ ਵਾਰਤਾ ਦਸੀ ਹੈ। ਤੇ ਦਸਿਆ ਹੈ ਮਾਈ ਨੇ ਵਿਰੋਧੀਆਂ ਨੂੰ ਵਰਜ ਕੇ ਪ੍ਰਸਾਦੇ ਵਰਤਾਏ ਸੀ ਤੇ ਸਭ ਨੇ ਮੰਨਿਆ ਸੀ, ਰਜ਼ਾ ਦੇ ਮੰਨਣ ਵਾਲੇ ਕਿਵੇਂ ਰਾਮ ਦੀ ਰਜ਼ਾ ਮਿਠੀ ਕਰਕੇ ਮੰਨਦੇ ਹਨ ਤੇ ਕਿਵੇਂ ਰਾਮ ਉਹਨਾਂ ਤੇ ਰਾਜ਼ੀ ਹੋ ਆਪੇ ਆ ਮਿਲਦਾ ਏ, ਸਤਿਗੁਰੂ ਸਰੂਪ 'ਚ।

ਸਤਿਗੁਰੂ ਜੀ ਇਸ ਮਾਈ ਨੂੰ ਬ੍ਰਹਮਗਿਆਨੀ ਦਾ ਦਰਜਾ ਦਿਆ ਕਰਦੇ ਸੀ ਤੇ ਕਿਹਾ ਕਰਦੇ ਸੀ, ਮਾਈ ਬੁਢੀ ਸੀ ਤੇ ਲੱਤ ਇਕ ਹੀਣੀ ਸੀ। ਬਿਆਸਾ ਨੂੰ, ਪਿਛਲੀ ਰਾਤੇ ਨਹਾਉਣ ਸਮੇਂ ਜਾਂਦੀ ਕਿਹਾ, ਜੇ ਨੇੜੇ ਹੋ ਵਗੇਂ ਤਾਂ ਮੈਂ ਵੇਡੀ ਔਖੀ ਨਾ ਹੋਵਾਂ। ਬਿਆਸਾ ਚੰਬੇ ਵਲ ਵਧਿਆ ਤਾਂ ਕਿਹੋ ਸੂ ਤੈਨੂੰ ਜ਼ਰਾ ਉਰੇ ਹੋ ਵਗ ਕਿਹਾ ਸੀ ਕਿ ਕੰਧਾਂ ਹੀ ਆ ਢਾਹ ਕਿਹਾ ਸੀ। ਇਹ ਸੁਣ ਬਿਆਸਾ ਕੁਝ ਪਰ੍ਹੇ ਹੀ ਅਜਕ ਗਿਆ। ਸਤਿਗੁਰੂ ਜੀ ਕਿਹਾ ਕਰਦੇ ਸੀ,"ਬ੍ਰਹਮਗਿਆਨੀ ਆਪਿ ਪਰਮੇਸੁਰ" ਗੁਰਵਾਕ ਅਨੁਸਾਰ ਜੋ ਚਾਹੇ, ਚਿਤਵੇ ਹੋ ਸਕਦੇ। ਜਿਵੇਂ ਗੁਰੂ ਅਮਰਦਾਸ ਜੀ ਤੇ ਭਾਈ ਰਾਮ ਕੌਰ ਸਾਹਿਬ ਬੱਚੇ ਦਾ ਮਰਨਾ ਸੁਣ, ਮੌਤ ਨੂੰ ਰੋਕ ਪਾ ਦਿਤੀ ਸੀ। ਜਿਵੇਂ ਅਜ ਕਲ ਦੇ ਵਿਗਿਆਨੀ ਭੀ ਮੰਨਦੇ ਹਨ। ਪਵਿਤ੍ਰ ਆਤਮਾ ਵਾਲਾ ਕੀ ਕੁਝ ਨਹੀਂ ਕਰ ਸਕਦਾ। ਭਾਵ ਸਭ ਕੁਝ ਕਰ ਸਕਦਾ ਹੈ।

ਨਾਭੇ ਵਲੋਂ ਮਿਲੀ ਬੀੜ ਵਿਚ ਪਾਠ ਟੁਰੇ ਹੀ ਰਹਿੰਦੇ ਸੀ ਤੇ ਬਰਸਾਤ ਦੀ ਬਹਾਰੇ ਰੌਣਕ ਸਾਧੂਆਂ ਦੀ, ਸਤਿਗੁਰੂ ਜੀ ਸੁਨੇਹੇ ਭੇਜ ਬਹੁਤ ਰਖਦੇ ਸੀ। ਸੰਤ ਆਲਾ ਸਿੰਘ ਜੀ ਆਪਣੇ ਜਥੇ ਸਮੇਤ ਬੀੜ ਵਿਚ ਆਏ ਸੀ। ਸਾਥ ਇਕ ਲੜਕਾ ਦੇਖ ਸਤਿਗੁਰੂ ਜੀ ਪੁਛਿਆ, ਇਹ ਕੌਣ ਹੈ ? ਸੰਤ ਜੀ ਦਸਿਆ, ਇਹ ਵਰਨਾਂ ਦਾ ਪੰਡਿਤ ਏ। ਸਤਿਗੁਰੂ ਜੀ ਬਚਨ ਕੀਤਾ, ਇਹ ਅਸਾਂ ਜਗ ਹੀ ਰਚਿਆ ਹੈ ਤੇ ਸਾਨੂੰ ਪੰਡਿਤਾਂ ਦੀ ਲੋੜ ਹੈ। ਇਹ ਸਾਧ ਸੰਗਤ ਵਿਚ ਮਿਲ ਸੱਚਾ ਪੰਡਿਤ ਬਣ ਜਾਏਗਾ। ਉਸ ਲੜਕੇ ਨੂੰ ਭੀ ਪਾਠਾਂ ਵਿਚ ਲਾਇਆ ਤੇ ਆਪਣਾ ਬਿਸਤਰਾ ਵਿਛਾਉਣ ਦੀ ਡਿਊਟੀ ਲਾਈ। ਇਸ ਪੰਡਿਤ ਹਰੀ ਸਿੰਘ ਤੇ ਕਾਲਾ ਕੰਬਲ ਸੀ ਜੋ ਰੌਲ ਅਖੰਡ ਪਾਠ ਦੀ ਤੇ ਲਜਾਣ ਦਾ ਹੁਕਮ ਨ ਸੀ। ਤੇ ਹਰੀ ਸਿੰਘ ਨੂੰ ਠੰਡ ਸਹਿਣੀ ਪੈਂਦੀ ਸੀ। ਸਤਿਗੁਰੂ ਜੀ ਦਾ ਬਿਸਤਰਾ ਵਿਛਾਉਣ ਸਮੇਂ ਪੰਡਿਤ ਦੇ ਚਿਤ ਵਿਚ ਆਈ ਜੇ ਇਹ ਸਫੇਦ ਕੰਬਲ ਮਿਲ ਜਾਵੇ ਤਾਂ ਠੰਡ ਤੇ ਨਾ ਲਗੇ, ਸਤਿਗੁਰੂ ਜੀ ਨੂੰ ਕਿਹੜੀ ਘਾਟ ਏ।

ਸਤਿਗੁਰੂ ਜੀ ਉਸੇ ਦਿਨ ਦੂਜੀ ਰੌਲ ਵਿਚ ਜਾਣ ਸਮੇਂ ਹਰੀ ਸਿੰਘ ਨੂੰ ਕਿਹਾ, ਤੂੰ ਇਹ ਸਫੇਦ ਕੰਬਲ ਲੈ ਰੌਲ ਵਿਚ ਲਗ। ਧੁੱਪ ਲਗੀ ਜਦ ਕੰਬਲ ਪੰਡਿਤ ਸਤਿਗੁਰੂ ਜੀ ਦੇ ਬਿਸਤਰੇ ਵਿਚ ਵਲ੍ਹੇਟਣ ਲਗਾ ਤਾਂ ਸਤਿਗੁਰੂ ਜੀ ਕਿਹਾ, ਤੂੰ ਆਪਣਾ ਚਿਤਵਿਆ ਚੇਤੇ ਕਰਕੇ ਇਹ ਕੰਬਲ ਹੁਣ

ਆਪਣੇ ਕੋਲ ਹੀ ਰੱਖ। ਅਸੀਂ ਆਪਣਾ ਸਾਰ ਲਵਾਂਗੇ। ਅੰਤਰਜਾਮੀ ਜਾਣ ਪੰਡਿਤ ਮਨ ਵਿਚ ਹੀ ਕਿਹਾ, ਕੀ ਮੰਗਿਆ ? ਉਹ ਮੰਗਦਾ ਜੋ ਕਦੇ ਨਾ ਮੁਕਦਾ। ਸਤਿਗੁਰੂ ਜੀ ਉਹ ਕਾਲਾ ਕੰਬਲ ਪੰਡਿਤ ਜੀ ਵਾਲਾ ਇਕ ਗਊਆਂ ਮੱਝਾਂ ਸਾਂਭਣ ਵਾਲੇ ਨੂੰ ਦੇ ਕਿਹਾ, ਤੇਰਾ ਭੀ ਸਰ ਗਿਆ ਤੇ ਪੰਡਿਤ ਦਾ ਭੀ ਸਰ ਗਿਆ ਤੇ ਮੇਰੇ ਭੀ ਮਨ ਵਿਚ ਆ ਵੱਸੀ ਏ, ਜਦ ਭੁੰਜੇ ਸੌਣਾ ਹੈ ਸਭ ਨੇ ਤਾਂ ਕੂਲੇ ਬਿਸਤਰੇ ਦਾ ਕੀ ਮਤਲਬ ਹੋਇਆ। ਜਾਗਣ ਲਈ ਤੇ ਸਾਦੀ ਵਾਦੀ ਵਧਾਣ ਲਈ ਭੁੰਜੇ ਸੌਂਦੇ ਹਾਂ। ਹਰੀ ਸਿੰਘ ਨੂੰ ਸੁਥਰਾ ਸੇਵਕ ਜਾਣ ਸਤਿਗੁਰੂ ਜੀ ਪਿੰਡ ਜਾਣ ਦੀ ਛੁਟੀ ਨਾ ਦਿਤੀ ਛੇਤੀ ਤੇ ਭੈਣੀ ਸਾਹਿਬ ਬਾਬੇ ਜੋਤਾ ਸਿੰਘ ਲਾਂਗਰੀ ਨਾਲ ਲੰਗਰ ਕਰਨ ਦੀ ਵਾਰੀ ਲਾਈ। ਜੋਤਾ ਸਿੰਘ ਕਦੀ ਅੱਗਾ ਪਿੱਛਾ ਕਰੇ ਤੇ ਉਹਦੇ ਤੇ ਹਰੀ ਸਿੰਘ ਨੂੰ ਗਿਲਾ ਹੋ ਗਿਆ, ਪਰ ਉਸ ਤੇ ਅਰਜ ਨਾ ਕਰੇ ਤੇ ਪਿੰਡ ਵਰਨੀਂ ਭੀ ਜਾਣਾ ਚਾਹੇ। ਸਤਿਗੁਰੂ ਜੀ ਪਾਸੋਂ ਛੁਟੀ ਮੰਗੀ ਤਾਂ ਸਤਿਗੁਰੂ ਜੀ ਕਿਹਾ, ਸਾਡੇ ਕਹੇ ਜੋ ਜੀਅ ਵਿਚ ਲੈ ਚਲਿਆ ਹੈਂ ਤੇ ਛੁਟੀ ਲਈ ਆ, ਉਹ ਛਡ ਦੇਹ। ਹਰੀ ਸਿੰਘ ਉਤੋਂ ਤੇ ਹਾਂ ਕਹਿ ਦਿਤੀ, ਪਰ ਅੰਦਰੋਂ ਨਾ ਗੱਲ ਛਡੀ। ਤੇ ਦੁਰਾਹੇ ਤੋਂ ਗੱਡੀ ਚੜ੍ਹ ਵਰਨੀਂ ਆ ਗਿਆ। ਉਹ ਗੱਲ ਇਹ ਸੀ ਕਿ ਏਦੂੰ ਅਗੇ ਭੈਣੀ ਸਾਹਿਬ ਨਹੀਂ ਆਉਣਾ।

ਸੰਤ ਸਿੰਘ ਜੀ ਦੇ ਡੇਰੇ ਬਿਖੀਆਂ ਵਾਲੇ ਖੂਹ ਤੇ ਇਹ ਪੰਡਿਤ ਹਰੀ ਸਿੰਘ ਰਹਿੰਦਾ ਸੀ। ਕੁਝ ਸਮੇਂ ਬਾਦ ਬਾੜੀਆਂ ਵਾਲੇ ਮੇਲੇ ਤੇ ਸਤਿਗੁਰੂ ਜੀ ਦਰਸਨ ਦਿਤੇ ਸੀ। ਪੰਡਿਤ ਵੀ ਮੇਲੇ ਤੇ ਜਾਣਾ ਚਾਹਿਆ। ਪਰ ਸੰਤ ਜੀ ਪਾਸ ਅਰਜ ਨਾ ਕੀਤੀ। ਰਾਤ ਸਤਿਗੁਰੂ ਜੀ ਦਰਸਨ ਦੇ ਕਿਹਾ, ਤੂੰ ਬਾੜੀਆਂ ਵਾਲੇ ਜ਼ਰੂਰ ਆ, ਸਾਨੂੰ ਇਕ ਤੇਰੇ ਨਾਲ ਕੰਮ ਹੈ। ਸਵੇਰੇ ਹਰੀ ਸਿੰਘ ਸੰਤ ਆਲਾ ਸਿੰਘ ਜੀ ਅਗੇ ਅਰਜ਼ ਕੀਤੀ ਕਿ ਮੈਨੂੰ ਬਾੜੀਆਂ ਵਾਲੇ ਜਾਣ ਦਿਓ। ਜਦ ਸੰਤ ਜੀ ਨਾ ਮੰਨੇ ਤਾਂ ਪੰਡਿਤ ਕਿਹਾ, ਰਾਤ ਮੈਨੂੰ ਸਤਿਗੁਰੂ ਜੀ ਦਰਸਨ ਦੇ ਕਿਹਾ ਹੈ, ਤੂੰ ਜ਼ਰੂਰ ਆ, ਤੇਰੇ ਨਾਲ ਇਕ ਕੰਮ ਹੈ। ਤਾਂ ਸੰਤ ਜੀ ਕਿਹਾ, ਜਾਂ ਪਹਿਲਾਂ ਟੁਰ ਜਾ, ਜਾਂ ਪਿਛੋਂ ਆਵੀਂ। ਸੰਤ ਪਹਿਲੋਂ ਗਏ ਬਾੜੀਆਂ ਵਾਲੇ ਤੇ ਹਰੀ ਸਿੰਘ ਪਿਛੋਂ, ਜਦ ਗਿਆ ਤਾਂ ਸਤਿਗੁਰੂ ਜੀ ਨੂੰ ਮੱਥਾ ਟੇਕਣ ਸਮੇਂ ਸੰਤ ਆਲਾ ਸਿੰਘ ਜੀ ਦੇਖ ਕਿਹਾ, ਮੁੰਡੇ ਮੇਲੇ ਤੇ ਆਉਣ ਲਈ ਛੁਟੀ ਬੜੇ ਢੰਗ ਨਾਲ ਮੰਗਦੇ ਹਨ ਹੁਣ। ਤਾਂ ਸਤਿਗੁਰੂ ਜੀ ਬਚਨ ਕੀਤਾ, ਇਸ ਪੰਡਿਤ ਨੂੰ ਤੇ ਮੈਂ ਠੀਕ ਹੀ ਸੱਦਿਆ ਹੈ, ਮੈਨੂੰ ਇਸ ਨਾਲ ਕੰਮ ਹੈ। ਇਹ ਸੁਣ ਸੰਤ ਜੀ ਚੁਪ ਕਰ ਰਹੇ। ਸਤਿਗੁਰੂ ਜੀ ਨੂੰ ਦੋ ਘੋੜੀਆਂ ਸੇਵਕਾਂ ਵਲੋਂ ਏਥੇ ਅਰਦਾਸ ਹੋਈਆਂ ਸੀ। ਸਤਿਗੁਰੂ ਜੀ ਹਰੀ ਸਿੰਘ ਤੇ ਲਾਲ ਸਿੰਘ ਵਰਨਾਂ ਦੇ ਨੂੰ ਸੌਂਪ ਕਿਹਾ, ਤੁਸਾਂ ਭੈਣੀ ਸਾਹਿਬ ਇਹ ਪੁਚਾਣੀਆਂ ਹਨ। ਇਹ ਸਤੀਂ ਦਿਨੀਂ ਮਹੰਤ ਗੁਰਮੁਖ ਸਿੰਘ ਊਨਾਂ ਵਾਲੇ ਨਾਲ ਭੈਣੀ ਸਾਹਿਬ ਲੈ ਪੁਜੇ। ਘੋੜੀਆਂ ਤਬੇਲੇ ਵਿਚ ਬੰਨ੍ਹ ਮੱਥਾ ਟੇਕਿਆ ਸਤਿਗੁਰੂ ਜੀ ਨੂੰ, ਤਾਂ ਹੁਕਮ ਹੋਇਆ ਜਲ ਪ੍ਰਸਾਦ ਛਕੋ। ਜਲ ਪ੍ਰਸਾਦ ਛਕ ਛੁਟੀ ਮੰਗੀ ਤਾਂ ਬਚਨ ਕੀਤੋ ਨੇ ਤੇਰੀ ਮਨ ਹਠ ਦੀ ਜ਼ਿੱਦ ਹਟਾਣ ਲਈ ਤੈਨੂੰ ਭੈਣੀ ਸਾਹਿਬ ਲਿਆਂਦਾ ਹੈ। ਜੇ ਮਨ ਦੀ ਮੱਤ ਹੀ ਰਖੀ ਤਾਂ ਕਿਸੇ ਨੂੰ ਕੀ ਮੰਨਿਆ। ਤੂੰ ਹੁਣ ਉਹ ਨੇਮ ਛਡ ਦੇ, ਜੋ ਕ੍ਰੋਧ 'ਚ ਪੈ ਧਾਰਿਆ ਏ। ਕ੍ਰੋਧ, ਲੋਭ ਤੇ ਮੋਹ ਵਿਚ ਫਸ ਕਈ ਅਯੋਗ ਭੀ ਹਠ ਧਾਰ ਬੈਠੀਦੇ ਹਨ। ਜੇ ਤੇਰਾ ਨੇਮ ਨਾ ਤੋੜਨਾ ਹੁੰਦਾ ਤਾਂ ਘੋੜੀ ਤੇ ਕੋਈ ਹੋਰ ਭੀ ਲਿਆ ਸਕਦਾ ਸੀ। ਗਲਤ ਨੇਮ ਕੀਤਾ ਟੁਟੇ ਤਾਂ ਚੰਗਾ ਹੁੰਦੈ। ਇਹ ਸੁਣ ਹਰੀ ਸਿੰਘ ਦਾ ਕੀਤਾ ਨੇਮ ਹਠ ਹਟ ਗਿਆ ਤੇ ਸਦਾ ਲਈ ਕੰਮ ਠਟ ਗਿਆ।

ਇਸ ਹਰੀ ਸਿੰਘ ਦਾ ਪੁੱਤਰ ਕੁਸੰਗੀਆਂ ਵਲ ਮੰਗਿਆ ਹੋਇਆ ਸੀ ਤੇ ਉਹ ਵੇਦ ਵਿਧੀ

ਦੇ ਫੇਰੇ ਦੇਣੇ ਹੀ ਕਹਿੰਦੇ ਸੀ, ਹਰੀ ਸਿੰਘ ਸਤਿਗੁਰੂ ਜੀ ਪਾਸੋਂ ਸਲਾਹ ਪੁਛੀ ਤਾਂ ਸਤਿਗੁਰੂ ਜੀ ਹੁਕਮ ਕੀਤਾ, ਤੇਰੇ ਪੁੱਤਰ ਦਾ ਅਨੰਦ ਅਸੀਂ ਆਪਣੇ ਸਾਹਵੇਂ ਆਪੇ ਕਰਾਂਗੇ। ਕੁਝ ਚਿਰ ਬਾਦ ਸਤਿਗੁਰੂ ਜੀ ਬੈਂਕੌਕ ਗਏ ਤੇ ਹਰੀ ਸਿੰਘ ਦੇ ਪੁੱਤਰ ਦਾ ਅਨੰਦ ਆਪਣੀ ਹਜ਼ੂਰੀ ਵਿਚ ਕੀਤਾ।

ਇਹ ਪੰਡਿਤ ਜੀ ਹੁਣ ਬੈਂਕੌਕ ਸਿਆਮ ਸਿਖ ਟੈਂਪਲ ਨਾਮਧਾਰੀ ਥਾਈਲੈਂਡ ਰਹਿੰਦੇ ਹਨ। ਇਹ ਉਪਰ ਲਿਖੀਆਂ ਵਾਰਤਾ ਉਹਨਾਂ ਮੇਰੇ ਵਲੋਂ ਸਤਿਜੁਗ ਤੇ ਛਪਿਆ (ਕਿ ਜਿਸ ਨਾਲ ਸਾਖਿਆਤ ਕੋਈ ਵਾਰਤਾ ਵਰਤੀ ਹੈ ਦਸੋ) ਸਿੱਖਾਂ ਪੜ੍ਹ ਲਿਖ ਕੇ ਬਚਨ ਭੇਜੇ ਸੀ ਜੋ ਪੈ ਜਾਪਦੇ ਨੇ,ਵੱਖ ਵੱਖ ਸਮੇਂ ਦੇ ਹਨ।

ਮੈਂ ਪਾਠਕਾਂ ਪਾਸ ਅਰਜ ਕਰਦਾ ਹਾਂ, ਮੈਂ ਇਹ ਮੰਨਦਾ ਹਾਂ, ਸਮੇਂ ਦਾ ਅੱਗਾ ਪਿੱਛਾ ਹੁੰਦਾ ਹੈ ਮੇਰੇ ਲਿਖਣ ਵਿਚ, ਪਰ ਮਿਥਿਆ ਨਹੀਂ ਹੁੰਦਾ। ਇਹ ਤੁਸੀਂ ਭੀ ਮੰਨ ਲਵੋ। ਮੈਂ ਜਿਸ ਸਮੇਂ ਦਾ ਪਤਾ ਨਾ ਹੋਵੇ, ਸਤਿਗੁਰੂ ਜੀ ਪਾਸੋਂ ਏਕ ਸਮੇਂ ਲਿਖਣ ਦੀ (ਸਿਖਿਆ) ਆਗਿਆ ਲਈ ਹੋਈ ਹੈ।

ਤਰਨ ਸਿੰਘ ਸ੍ਰੀ ਰਾਮ ਪੁਰ

ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਗੁਜਰਾਂਵਾਲੇ ਧਰਮਸਾਲੇ ਥੋੜਾ ਚਿਰ ਠਹਿਰ ਰਾਵਲਪਿੰਡੀ ਲਾਲੇਮੂਸੇ ਨੂੰ ਤਿਆਰ ਹੋਏ ਸੀ ਤੇ ਸੰਤ ਬਲਵੰਤ ਸਿੰਘ ਜੋ ਆੜ੍ਹਤੀ ਜੋ ਬੜੇ ਸਾਧੂ ਸੁਭਾ ਤੇ ਕੋਮਲ ਮਨ ਵਾਲੇ ਕੂਕੇ ਸੀ।* ਉਹਨਾਂ ਨੂੰ ਕੁਵੇਲੇ ਪਤਾ ਲਗਾ ਤੇ ਚਿਤ ਵਿਚ ਚਿੰਤਾ ਲੈ ਦੁਕਾਨ ਤੋਂ ਚਲੇ ਕਿ ਦਰਸ਼ਨ ਹੋਵੇ ਤੇ ਗੱਲ ਭੀ ਹੋਵੇ ਕੋਈ ਸੁਵਾਦਲੀ ਸਾਹਿਬਾਂ ਨਾਲ ਤਾਂ ਮਨ ਨੂੰ ਠੰਡ ਪਵੇਗੀ। ਸਤਿਗੁਰੂ ਜੀ ਕਾਰ ਪਾਸ ਖੜੇ ਅਰਦਾਸਾ ਕਰ ਰਹੇ ਸੀ। ਸੰਤ ਜੀ ਜਾ ਚਰਨੀਂ ਲਗੇ ਤਾਂ ਸਤਿਗੁਰੂ ਜੀ ਅਰਦਾਸਾ ਕਰ ਸੰਤ ਜੀ ਦੇ ਮੋਢੇ ਤੇ ਹੱਥ ਧਰ ਕਿਹਾ, ਸੰਤ ਜੀ ਆਪ ਦੇ ਪਾਸ ਇਕ ਸਾਝੀ ਉਗਰਾਹੀ ਦੀ ਰਕਮ ਹੈ ਸੋ ਦਿਓ। ਸੰਤ ਜੀ ਕਿਹਾ, ਮੈਨੂੰ ਤੇ ਕੋਈ ਚੇਤਾ ਨਹੀਂ, ਜੋ ਜਮ੍ਹਾਂ ਹੋਈ ਸੀ ਸੋ ਤੇ ਪੂਰਾ ਦਿਤੀ ਹੈ। ਸਤਿਗੁਰੂ ਜੀ ਕਿਹਾ, ਕੰਗਾਂ ਵਾਲੇ ਦੀਵਾਨ ਸਿੰਘ ਮਸਤਾਨੇ ਦੇ ਦਿਤੇ ੭) ਰੁਪੈ। ਸੰਤ ਜੀ ਨੂੰ ਚੇਤੇ ਆਏ ਤੇ ਥੰਝੇ ਚੋਂ ਕਢ ਮੱਥਾ ਟੇਕ ਮਸਤਾਨੇ ਤੇ ਵੈਰਾਗੀ ਹੋ ਗਏ ਤੇ ਕਹਿਣ, "ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ॥" ਇਹ ਉਗਰਾਹੀ ਦੀਵਾਨ ਸਿੰਘ ਨੇ ਉਗਰਾਹੀ ਵਾਲੇ ਸਾਧੂ ਨਾ ਮਿਲਣ ਤੇ ਪਿੰਡ ਗਏ, ਆ ਗੁਜਰਾਂਵਾਲੇ ਸੰਤ ਜੀ ਨੂੰ ਦੇ ਕਿਹਾ ਸੀ, ਮਤੇ ਭੁਲੋ ਪਰ ਫੇਰ ਭੀ ਚਿਤਵਦਾ ਸੀ ਮਤੇ ਸੰਤ ਜੀ ਭੁਲ ਜਾਣ। ਇਸ ਇਕ ਵਾਰਤਾਲਾਪ ਵਿਚ ਸਤਿਗੁਰੂ ਜੀ ਦੋ ਸਾਧਾਂ ਦੀ ਚਿਤਵਨਾ ਪੂਰੀ ਕੀਤੀ ਸੀ।

ਸਤਿਗੁਰੂ ਜੀ ਨੂੰ ਚਿਤ ਵਿਚ ਚਿਤਾਰਦਾ ਸਹਾਰਨ ਚਠਿਆਂ ਦੇ ਦਾ ਅਮਰ ਸਿੰਘ† ਵਜ਼ੀਰਾਂਬਾਦ ਦੇ ਟੇਸ਼ਨ ਤੇ ਬੈਠਾ। ਕਿਉਂਕਿ ਉਸ ਦੇ ਕੁਸੰਗੀ ਸਾਕਾਂ ਖੱਬੇ ਦਿਆਂ ਉਸ ਤੇ ਜ਼ਮਾਨਤਾਂ ਦਾ ਦਾਵਾ ਕੀਤਾ ਸੀ ਤੇ ਅਮਰ ਸਿੰਘ ਚਿਤਵਦਾ ਸੀ, ਜੋ ਕੂਕੇ ਹੁੰਦੇ ਇਕ ਵਾਰ ਹੀ ਕਿਸੇ ਮੇਲੇ ਤੇ ਅਰਜ ਕਰਨੀ ਪੈਂਦੀ ਤੇ ਸੁਧ ਫੈਸਲਾ ਹੋਣਾ ਸੀ। ਹੁਣ ਖੋਰਿਆ ਬਿਲਿਆਂ ਦੀ ਕਚਹਿਰੀ ਵਿਚ ਕਿੰਨਾ ਚਿਰ ਰੁਲਣਾ

---

*ਇਹਨਾਂ ਸੰਤਾਂ ਦਾ ਬੱਚਾ ਤੇ ਪ੍ਰਵਾਰ ਹੁਣ ਮੰਡੀ ਹਿਮਾਚਲ ਸੰਤੋਖ ਸਿੰਘ ਜੀ ਕਰਿਆਨੇ ਵਾਲੇ ਵਸਦੇ ਹਨ, ਬੜੇ ਵਿਚਾਰਵਾਨ ਸਜਨ ਹਨ।

†ਇਹ ਅਮਰ ਸਿੰਘ ਹੁਣ ਜੀਵਨ ਨਗਰ ਨੇੜੇ ਵਡੇ ਅਮਰਾਸਰ ਵਸਦਾ ਹੈ।

ਪਵੇ, ਜੇ ਸਤਿਗੁਰੂ ਜੀ ਸਹਾਇਤਾ ਕਰਨ। ਸਤਿਗੁਰੂ ਜੀ ਵਜੀਰਾਂਬਾਦ ਸੜਕ ਤੇ ਕਾਰ ਖਲ੍ਹਾਰ, ਲਾਲ ਸਿੰਘ ਡਰਾਈਵਰ ਨੂੰ ਕਿਹਾ, ਹਾਰਨ ਬੁਲਾ। ਅਮਰ ਸਿੰਘ ਟੇਸ਼ਨ ਤੋਂ ਹਾਰਨ ਸੁਣ, ਵੇਖ, ਭਜ ਚਰਨੀਂ ਆ ਲਗਾ ਤੇ ਆਉਣ ਦੀ ਵਿਰਥਾ ਸੁਣਾਈ ਤੇ ਅਰਜ ਕੀਤੀ, ਕਿਰਪਾ ਹੋਵੇ। ਸਤਿਗੁਰੂ ਜੀ ਬਚਨ ਕੀਤਾ, ਭਜਨ ਕਰ ਤੇ ਬਖਸ਼ਸ਼ ਮੰਗ ਕਰਤੇ ਪਾਸੋਂ, ਜੇ ਤੇਰਾ ਕਸੂਰ ਕੋਈ ਨਹੀਂ ਤਾਂ ਖਲਾਸੀ ਹੋ ਜਾਵੇਗੀ। ਕਚਹਿਰੀ ਗਿਆ ਤਾਂ ਹਾਕਮ ਮਿਸਲ ਦੇਖ ਕਿਹਾ, ਇਹ ਮਾਲਾ ਫੇਰਨ ਵਾਲਾ ਕੂਕਾ, ਤੁਸੀਂ ਜਟ ਲੋਕ,ਜਾਉ ਘਰ ਬੈਠੋ, ਇਹ ਕਿਤੋਂ ਦਾ ਤੁਸੀਂ ਕਿਤੋਂ ਦੇ, ਕਿਵੇਂ ਤੁਹਾਨੂੰ ਇਸ ਤੋਂ ਖਤਰਾ ਹੈ। ਐਵੇਂ ਸਾਧ ਨੂੰ ਖਰਾਬ ਨਾ ਕਰੋ। ਕਹਿ ਕਾਗਤ ਜਮ੍ਹਾਂ ਕੀਤੇ।

ਇਸ ਸਮੇਂ ਅਕਾਲੀ ਪਿੰਡਾਂ ਵਿਚ ਕਿਤੇ ਕਿਤੇ ਤੰਗ ਤੇ ਹੁਣ ਨਾ ਕਰਦੇ ਸੀ। ਧਕੇ ਨਾਲ ਕਾਲੀਆਂ ਪੱਗਾਂ ਕਰ, ਪਰ ਸਿੰਘ-ਸਭੀਏ, ਚੀਫ ਖਾਲਸੀਏ, ਪਦੌੜੀ, ਅਜੇ ਭੀ ਕੂਕਿਆਂ ਨਾਲ ਕੌੜਵੇ ਸੀ ਤੇ ਅਕਾਲੀਆਂ ਦੇ ਵਿਰੁਧ ਭੀ ਰੀਪੋਟਾਂ ਅੰਗਰੇਜ਼ ਨੂੰ ਦੇਂਦੇ ਸੀ। ਸੰਤ ਭਗਤ ਸਿੰਘ ਜੀ ਨੇ ਇਨ੍ਹਾਂ ਰਿਪੋਟਾਂ ਦੇਣ ਵਾਲਿਆਂ ਵਿਚੋਂ ਇਕ ਮੂਲ ਸਿੰਘ ਗਰਮੂਲੇ ਜ਼ਿਲੇ ਸ਼ੇਖੂਪੁਰੇ ਦਾ ਸੁਣਿਆ ਸੀ। ਸੰਤ ਮੰਗਲ ਸਿੰਘ ਜੀ ਤੋਂ, ਕਿਉਂਕਿ ਜਦ ਉਹਨਾਂ ਨੂੰ ਈਸਾਈ ਬਨਾਉਣ ਲਈ ਪਾਦਰੀ ਪਿਆਰ ਕਰਦੇ ਸੀ ਤਦ ਐਸਿਆਂ ਆਪਣੇ ਪਾਸੇ ਦੇ ਨਾਮ ਭੀ ਦਸਦੇ ਸੀ। ਭਗਤ ਸਿੰਘ ਜੀ ਨੇ ਗਰਮੂਲੇ ਉਜਾਗਰ ਸਿੰਘ, ਮੰਗਲ ਸਿੰਘ, ਨਰਾਇਣ ਸਿੰਘ ਨਾਮਧਾਰੀਆਂ ਨੂੰ ਕਹਿ ਮੇਲਾ ਰਖਿਆ। ਤੇ ਦੁਆਲੇ ਦੇ ਨਾਮਧਾਰੀ ਤੇ ਅਕਾਲੀ ਭੀ ਬੁਲਾਏ। ਮੂਲ ਸਿੰਘ ਭੀ ਲਗੇ ਦੀਵਾਨ ਵਿਚ ਆਕੇ ਬੈਠਾ। ਸੰਤ ਜੀ ਸਬਦ "ਸਦ ਪੀੜੀ ਗੁਰੂ ਚਲੰਦੀ" ਹੱਲੇ ਦਾ ਲਿਆ ਹੋਇਆ ਸੀ ਤੇ ਪ੍ਰਚਾਰ ਕਰਦਿਆਂ ਕਿਹਾ ਸੀ, ਜੇ ਕਿਸੇ ਕੋਲ ਇਸ ਦਾ ਉਤਰ ਹੈ ਤਾਂ ਦੇਵੇ। ਮੂਲ ਸਿੰਘ ਕਿਹਾ, "ਆਗਿਆ ਭਈ ਅਕਾਲ ਕੀ" ਦਸਮ ਜੀ ਲਿਖ ਕੇ "ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ" ਵਾਕ ਕੀਤਾ ਹੈ। ਸੰਤ ਜੀ ਕਿਹਾ ਇਹ ਤੇ ਤੁਸਾਂ ਸਿੰਘ-ਸਭੀਆਂ ਲਿਖਿਆ ਹੈ, ਦਸਮ ਗ੍ਰੰਥ ਵਿਚ ਇਹ ਕਦੋਂ ਹੈ ? ਤੇ ਕਿਹਾ, ਮੈਂ ਜਾਣਦਾ ਹਾਂ ਜਿਵੇਂ ਤੁਸੀਂ ਤਦੋਂ ਕੂਕਿਆਂ ਦੇ ਖਿਲਾਫ ਸਉ ਸਿੰਘ-ਸਭੀ ਤੇ ਚੀਫ ਖਾਲਸੀਏ ਤਿਵੇਂ ਅਕਾਲੀਆਂ ਦੇ.ਹੋ, ਤੁਸੀਂ ਭੋਰਾ ਮਾਰ ਹੋ ਤੇ ਸਰਕਾਰ-ਪ੍ਰਸਤ ਹੋ। ਤੂੰ ਹੁਣ ਜ਼ੈਲਦਾਰੀ ਦੀ ਹਿਰਸ ਵਿਚ ਨਿਰਸ ਕੰਮ ਭਰਾਵਾਂ ਤੇ ਚੁਗਲੀਆਂ ਦਾ ਚੁਕਿਆ ਹੈ। ਮੂਲ ਸਿੰਘ ਦੇ ਖਾਨੇ ਲਗੀ ਤੇ ਚੁਪ ਕਰ ਗਿਆ। ਕੂਕਿਆਂ ਤੇ ਅਕਾਲੀਆਂ ਝੂਠਾ ਕੀਤਾ, ਤੇ ਚੁਪ ਕੀਤਾ ਉਠ ਕੇ ਘਰ ਟੁਰ ਗਿਆਂ। ਥੋੜੇ ਚਿਰ ਬਾਦ ਜ਼ੈਲਦਾਰੀ ਮਿਲੀ ਤਾਂ ਨੰਗਾ ਹੋ ਗਿਆ। ਲੋਕਾਂ ਕਿਹਾ, ਸੰਤਾਂ ਚੰਗਾ ਕੀਤਾ, ਵੇਲੇ ਨਾਲ ਦਸਿਆ ਇਸ ਤੇ ਵਿਸਾਂਗੇ ਤੇ ਨਾ। ਇਸ ਮੂਲ ਸਿੰਘ ਨੇ 'ਖਾਲਸਾ ਚੰਦਨ ਬਿਰਛ', 'ਉਪਕਾਰ ਖਾਲਸਾ' ਤੇ 'ਤਿਬ ਮੂਲ ਗ੍ਰੰਥ' ਲਿਖੇ ਹਨ। ਪਰ ਉਹਨਾਂ ਦੀ ਕਦਰ ਇਸ ਦੀ ਬੁਢੇਪੇ ਦੀ ਬਦਨਾਮੀ ਕਰ ਨਹੀਂ ਹੋਈ। ਪੁਸਤਕ ਤੇ ਚੰਗੇ ਹਨ।

ਸਤਿਗੁਰੂ ਪਰਤਾਪ ਸਿੰਘ ਜੀ ਵਲੋਂ ਅਕਾਲੀਆਂ ਦੀਆਂ ਵਧੀਕੀਆਂ ਤੇ ਪ੍ਰਚਾਰ ਵਧਦਾ ਵੇਖ ਨਾਮਧਾਰੀ ਜਥੇਦਾਰਾਂ ਨੂੰ ਕਹਿ ਜਥੇ ਫੇਰਨ ਤੇ ਨਾਮਧਾਰੀ ਪੰਥਕ ਪ੍ਰਚਾਰ ਕਰਨ ਤੇ ਟੋਰਿਆ ਹੋਇਆ ਸੀ। ਏਕ ਸਮੇਂ ਸੰਤ ਫਤੇ ਸਿੰਘ ਜੀ ਮਾਂਗੇ ਵਾਲੇ ਪਦੌੜ ਬਿਸ਼ਨ ਸਿੰਘ ਵਲ ਸਮੇਤ ਜਥੇ ਗਏ ਸੀ ਤੇ ਬਾਬੂ ਤੇਜਾ ਸਿੰਘ ਭਸੌੜੀਆ ਭੀ ਉਥੇ ਗਿਆ ਹੋਇਆ ਸੀ। ਸੰਤ ਜੀ ਦੀਵਾਨ ਲਾਇਆ। ਗੁਰਦੁਆਰਿਆਂ ਦਾ ਪੁਜਾਰੀਆਂ ਤੋਂ ਲੈਣਾ ਤੇ ਅੰਗਰੇਜ਼ ਦੀ ਚਾਲ ਵਜੋਂ ਹੋਇਆ ਸੀ। ਗੁਰੂ ਕੇ ਬਾਗ, ਪੰਜੇ ਸਾਹਿਬ ਤੇ ਜੈਤੋ ਦੇ ਮੋਰਚੇ ਦਾ ਆਢਾ ਤੇ ਸਿੰਘੀ ਸਪਿਰਟ ਤੇ ਕਾਰ ਦੇ ਅਧਾਰ ਤੇ ਹੋਇਆ ਸੀ।

ਅੰਗਰੇਜ਼ੀ-ਸਿਖ ਵਿਚੋਂ ਨਿਕਲ ਭੀ ਗਏ ਸੀ ਤੇ ਸਹੀ ਸਿੰਘ ਨੰਗੇ ਹੋ ਦੇਸ-ਸੇਵਾ ਦੇ ਕੰਮ ਵਲ ਲਗ ਭੀ ਪਏ ਸੀ। ਤੇਜਾ ਸਿੰਘ ਜੀ ਸਮੁੰਦਰੀ ਤੇ ਰਣਧੀਰ ਸਿੰਘ ਜੀ ਨਾਰੰਗਵਾਲ ਤੇ ਪ੍ਰਤਾਪ ਸਿੰਘ ਕੈਰੋਂ, ਸਰਦੂਲ ਸਿੰਘ ਕਵੀਸ਼ਰ ਆਦਿ ਜਿਹੇ ਸਿੰਘ-ਸਭੀਆਂ 'ਚੋਂ ਤੇਜਾ ਸਿੰਘ ਪਸੌੜੀਆ ਇਹ ਭੀ ਹੁਣ ਸਰਕਾਰ ਵਲੋਂ ਹੋ ਸਿਖਾਂ ਵਿਚ ਵਿਥ ਵਧਾਉਣੀ ਚਾਹੁੰਦਾ ਸੀ। ਇਸ ਨੇ ਰਾਗ ਮਾਲਾ ਤੋਂ ਬਿਨਾਂ ਗ੍ਰੰਥ ਸਾਹਿਬ ਛਾਪੇ ਤੇ ਹੋਰ ਅਖਬਾਰਾਂ ਤੇ ਲਿਖਿਆ, ਭੱਟਾਂ ਤੇ ਭਗਤਾਂ ਦੀ ਬਾਣੀ ਵਾਧੂ ਹੈ, ਇਸ ਤੇ ਅਕਾਲੀਆਂ ਨੂੰ ਇਸ ਤੇ ਰੰਜ ਸੀ। ਤੇ ਖਤਰਾ ਸੀ ਸਾਡੇ ਤੇ ਇਹੋ ਜਿਹੇ ਅੰਗਰੇਜ਼ ਦੇ ਬੰਦੇ ਲਗੇ ਹੋਏ ਚੁਗਲੀਆਂ ਲਾਂਦੇ ਹਨ। ਜਿਵੇਂ ਅਕਾਲ ਤਖਤ ਵਾਲਿਆਂ ਨੂੰ ਉਡਵੇਰ ਨੂੰ ਸਿਰੋਪਾਉ ਦੇਣ ਦਾ ਡੰਨ ਲਗਾ ਸੀ ਜਿਵੇਂ ਮੂਲ ਸਿੰਘ ਨੂੰ ਅਕਾਲੀਆਂ ਜ਼ੈਲਦਾਰੀ ਲਈ ਜਾਣ, ਨੰਗਾ ਹੋਣ ਤੇ ਛੇਕ ਦਿਤਾ ਸੀ, ਤੇ ਪ੍ਰਤਾਪ ਸਿੰਘ ਘਰਜਾਖੀ ਨੂੰ ਜਗੀਰ ਲਈ ਜਾਣ ਅਕਾਲੀਆਂ ਨੰਗਾ ਹੋਇਆ ਜਾਣ ਛੇਕਿਆ ਸੀ, ਤਿਵੇਂ ਤੇਜਾ ਸਿੰਘ ਤੋਂ ਭੀ ਔਖੇ ਸੀ ਤੇ ਸਿਖ ਪੰਥ ਚੋਂ ਛੇਕਣਾ ਚਾਹੁੰਦੇ ਸੀ। ਤੇਜਾ ਸਿੰਘ ਭਸੌੜੀਆ-

ਸੰਤ ਫਤੇ ਸਿੰਘ ਜੀ ਸਬਦ ਦੀ ਧਾਰਨਾ ਰਖੀ ਹੋਈ ਸੀ। "ਬੇਦ ਕਤੇਬ ਕਹਹੁ ਮਤ ਝੂਠੇ" ਦੇ ਪ੍ਰਮਾਨ ਦੇ ਵਿਆਖਿਆ ਕਰਦੇ ਸੀ। ਤੇਜਾ ਸਿੰਘ ਚਿਠੀ ਦੇ, ਵਕਤ ਲਿਆ ਤੇ ਬੋਲਿਆ, ਤੁਸੀਂ ਸਿਖ ਹੋ ਬੇਦਾਂ ਤੇ ਕਤੇਬਾਂ ਦਾ ਪ੍ਰਚਾਰ ਕਰਦੇ ਹੋ ਤੇ ਗ੍ਰੰਥ ਸਾਹਿਬ ਦੀ ਬਾਣੀ ਦਾ ਆਸਰਾ ਲੈਂਦੇ ਹੋ। ਗੁਰੂ ਗ੍ਰੰਥ ਸਾਹਿਬ ਅਸਲ ਤੇ ਹੈ ਨਹੀਂ, ਜੋ ਮੁਗਲਰਾਜ ਤੋਂ ਬਾਦ ਬਣਿਆ ਹੈ ਉਸ ਵਿਚ ਐਸੀਆਂ ਹਿੰਦੂਆਂ ਭੱਟਾਂ ਤੇ ਭਗਤਾਂ ਦੀਆਂ ਬਾਣੀਆਂ ਪਾਈਆਂ ਗਈਆਂ ਹਨ, ਸਿਖੀ ਧਰਮ ਦੇ ਗਵਾਣ ਲਈ।

ਸੰਤ ਜੀ ਉਤਰ ਦਿਤਾ ਜਿਵੇਂ ਮੂਲ ਸਿੰਘ ਤੇ ਪ੍ਰਤਾਪ ਸਿੰਘ ਦਾ ਪਾਜ ਭਰਾਵਾਂ ਤੇ ਚੁਗਲੀਆਂ ਲਾਣ ਦਾ ਖੁਲ੍ਹ ਗਿਆ ਏ। ਤੇਰਾ ਭੀ ਥੋੜੇ ਦਿਨਾਂ ਨੂੰ ਖੁਲ੍ਹ ਜਾਏਗਾ। ਤੂੰ ਭੀ ਅੰਗਰੇਜ਼ੀ ਸਿਖ ਹੈਂ, ਸਿੰਘ-ਸਭੀਆਂ ਵਾਂਗੂੰ ਸਿਖਾਂ ਵਿਚ ਫੁਟ ਨੂੰ ਸੁਟ ਟੁਕ ਲੈਂਦੇ ਹੋ ਤੁਸੀਂ ਗੋਰਿਆਂ ਤੋਂ। ਭਾਈ ਮਨੀ ਸਿੰਘ ਤੇ ਸੰਗਤ ਦੇ ਸੁਖ, ਭਲੇ ਦੇ ਆਸ਼ੇ ਨਾਲ ਬਾਣੀ ਦਾ ਅੱਗਾ ਪਿੱਛਾ ਕੀਤਾ। ਤੂੰ ਪੈਸੇ ਲੈ ਉਕਾ ਕਢੱਣ ਡੇ ਲਗਾ ਹੈਂ, ਤੂੰ ਵੇਖ ਤੇਰੇ ਨਾਲ ਕੀ ਵਰਤਦੀ ਹੈ ਥੋੜੇ ਦਿਨਾਂ ਨੂੰ। ਇਹ ਸੁਣ ਤੇਜਾ ਸਿੰਘ ਦੀ ਅੰਦਰ ਵਲ ਝਾਤੀ ਪਈ ਤੇ ਚੁਪ ਕਰ ਗਿਆ। ਨਾਮਧਾਰੀ ਤੇ ਅਕਾਲੀਆਂ ਕਹਿ ਦਿਤਾ ਪਸੌੜੀਆ ਭਿਟੜ ਤੌੜੀ ਬਣ ਗਿਆ ਹੈ, ਹਾਰ ਗਿਆ ਹੈ। ਤੇਜਾ ਸਿੰਘ ਚੁਪ ਕਰ ਪਸੌੜ ਆ ਅੰਦਰ ਵੜ ਕੇ ਪੈ ਗਿਆ ਤੇ ਕਵੇ, ਮੈਂ ਹੁਣ ਜਾਂ ਵਿਰਕਤ ਹੋ ਜਾਣਾ ਹੈ ਜਾਂ ਗ੍ਰਿਹਸਤੀ, ਇਵੇਂ ਨਹੀਂ ਰਹਿਣਾ। ਉਹ ਕੁੜੀ ਜਿਸ ਨੂੰ ਪਹਿਲੋਂ ਸਕੂਲ 'ਚ ਪੜ੍ਹਾਂਦਾ ਰਿਹਾ ਸੀ ਤੇ ਪ੍ਰੀਤ ਪੈ ਗਈ ਕਰ ਘਰ ਪਾਉਣੀ ਚਾਹੁੰਦਾ ਸੀ, ਉਹ ਭੀ ਸੁਰਤ ਨੂੰ ਆਈ ਤਾਂ ਉਸ ਨੂੰ ਕਿਹੋ ਸੂ, ਜਾਂ ਤੂੰ ਮੇਰੇ ਨਾਲ ਅਨੰਦ ਕਰਾ ਲੈ ਜਾਂ ਏਦੂੰ ਅਗੇ ਮੇਰੇ ਮਥੇ ਨਾ ਲਗੀਂ। ਉਹ ਭੋਲੀ ਭਰਮ 'ਚ ਪੈ ਮੰਨ ਗਈ ਤੇ ਅਨੰਦ ਕਰਾ ਲਿਆ ਤੇ ਅਕਾਲੀਆਂ ਨੇ ਤਖਤਾਂ ਤੋਂ ਹੁਕਮਨਾਮੇ ਲਿਖਵਾ ਉਸ ਨੂੰ ਸਿਖ ਪੰਥ ਚੋਂ ਸਮੇਤ ਉਸ ਨਿਰੰਜਨ ਕੌਰ ਦੇ ਖਾਰਜ ਕਰ ਦਿਤਾ।

ਮੈਂ ਇਹ ਦੋ ਵਾਰਤਾ ਇਸ ਲਈ ਲਿਖੀਆਂ ਹਨ ਕਿ ਜਾਪੇ ਨਾਮਧਾਰੀ ਪ੍ਰਚਾਰਕ ਕੈਸੇ ਸੱਚ ਬੋਲਣ ਵਾਲੇ ਤੇ ਦੂਰ-ਦਰਸ਼ੀ ਹੁੰਦੇ ਸਨ। ਵਿਰੋਧੀਆਂ ਦੇ ਬਾਰੇ ਭੀ ਉਹੋ ਗੱਲ ਬੋਲਦੇ ਸੀ ਜੋ ਅਗੋਂ ਹੋਣੀ ਹੁੰਦੀ। ਉਹਨਾਂ ਦੀ ਇਹ ਕਰਾਮਾਤ ਨਾ ਸੀ ਹੁੰਦੀ। ਸੂਝ ਤੇ ਖੋਜ ਦਾ ਨਚੋੜ ਹੁੰਦਾ ਸੀ। ਵਿਰੋਧੀ ਦੇ ਵਤੀਰੇ ਤੋਂ ਜੋ ਉਸ ਨੂੰ ਦਰਜਾ ਮਿਲਣਾ ਸੀ, ਪਹਿਲੋਂ ਅਨੁਮਾਨ ਲਾ ਕਹਿ ਦੇਂਦੇ ਸੀ। ਜਿਵੇਂ ਗੁਰਵਾਕ ਏ—"ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥"

ਸਤਿਗੁਰੂ ਜੀ ਸਭ ਮਜ਼੍ਹਬਾਂ ਦਿਆਂ ਦੇਸ਼-ਭਗਤਾਂ ਨੂੰ ਮਿਲਦੇ, ਦੇਸ ਹਿਤ ਪੁਰਾਣੀਆਂ ਨਵੀਆਂ ਮਰਜਾਦਾ ਤੇ ਸਮੇਂ ਤੇ ਵਿਚਾਰ ਕਰਦੇ । ਨਾਮਧਾਰੀ ਪੰਥ ਦੇ ਪ੍ਰਚਾਰਕਾਂ ਨਾਲ ਪਿਆਰ ਕਰਦੇ ਤੇ ਕਹਿੰਦੇ ਜੋ ਸਮੇਂ ਦਾ ਕਰੜਾ ਚੱਕਰ ਕਸਰ ਲਾ ਸਤਿਗੁਰੂ ਰਾਮ ਸਿੰਘ ਜੀ ਦੀਆਂ ਟੋਰੀਆਂ ਮਰਜਾਦਾ ਮਧਮ ਪਾ ਗਿਆ ਹੈ। ਉਹ ਉਦਮ ਕਰ ਉਜਾਗਰ ਕਰਨੀਆਂ ਹਨ, ਤੁਸਾਂ ਤੇ ਮੈਂ ਮਿਲਕੇ।

ਵੈਸਾਖੀ ਦੇ ਮੇਲੇ ਤੇ ਅੰਮ੍ਰਿਤਸਰ, ਤੇ ਆਪਣੇ ਸਦਾ ਦੇ ਨੇਮ ਮੇਲੇ ਵਿਚ ਤੇ ਦੌਰੇ ਵਿਚ ਗਏ ਹਰ ਜ਼ਿਲੇ ਇਹ ਉਪਦੇਸ਼ ਦੇਂਦੇ। ਕੋਈ ਕੁਰੀਤੀ ਕਰਤੂਤ ਮੰਗਣਾ, ਦਾਜ ਵਖਾਲਾ, ਲੋਕ ਲਾਜ ਰਿਵਾਜ ਨਾ ਕਰੇ। ਜਿਵੇਂ ਸਤਿਗੁਰੂ ਜੀ ਸਾਨੂੰ ਆਤਮਾ ਉਚਾ ਕਰਨ ਲਈ ਬਲ ਬੁਧ ਦਿਤੇ ਸਨ ਤੇ ਸਮਾਜ ਨੂੰ ਉਚਾ ਸੁਚਾ ਕਰ ਮਰਜਾਦਾਂ ਦਿਤੀਆਂ ਸੀ, ਉਹ ਸਭ ਉਜਾਗਰ ਹੋਣ ਤਾਂ ਨਾਮਧਾਰੀ ਪੁਣਾ ਸੰਸਾਰ ਤੇ ਪ੍ਰਸਿਧ ਹੁੰਦਾ ਹੈ, ਨਹੀਂ ਤੇ ਸਾਨੂੰ ਨਾਮਧਾਰੀਆਂ ਨੂੰ ਅੰਗਰੇਜ਼, ਭਾਰਤ ਤੇ ਪੰਜਾਬ ਦੇ ਲੋਕ ਰੁਕਮੁਕ ਗਏ ਹੀ ਮੰਨਦੇ ਹਨ ਤੇ ਸਾਡੀ ਇਤਿਹਾਸ ਵਿਚ ਕੋਈ ਥਾਂ ਤੇ ਚੰਗੀ ਯਾਦ ਨਹੀਂ। ਜੋ ਨਾ ਉਸ ਮਰਜਾਦਾ ਨੂੰ ਮੰਨੇ, ਉਹ ਉਸ ਰਾਮ ਦਾ ਭੀ ਚੋਰ ਤੇ ਮੇਰਾ ਭੀ ਚੋਰ। ਪਰ ਇਹ ਟੋਰੀ ਮਰਜਾਦਾ ਹੁਣ ਨਵੇਂ ਸਿਰੇ ਤਾਂ ਟੁਰ ਸਕੇਗੀ, ਜੇ ਨਾਮਧਾਰੀ ਪੰਥ, ਮੇਰੇ ਕਹੇ ਤੇ ਕੁਝ ਕੂਕੇ ਅਮਲ ਕਰਕੇ, ਵਖਾਣ। ਸਤਿਗੁਰੂ ਜੀ ਸੋਹਵੇਂ ਸਤਿਬਚਨ ਸਭ ਸੰਗਤ ਇਕ ਦੋ ਮੇਲਿਆਂ ਤੇ ਕੀਤਾ ਤੇ ਸਤਿਗੁਰੂ ਜੀ ਕਿਹਾ, ਕੋਈ ਕਿਸੇ ਨੂੰ ਰਿਐਤ ਛਿਐਤ ਤੁਸੀਂ ਨਾ ਕਰੋ। ਤੇ ਮੈਂ ਤੁਹਾਨੂੰ ਅਗੇ ਲਗ ਉਦਮ, ਜਾਚ ਦੇਈ ਜਾਵਾਂਗਾ।*

ਸਤਿਗੁਰੂ ਜੀ ਪਾਸ ਮੰਗਣਿਆਂ ਦੀਆਂ ਸ਼ਕਾਇਤਾਂ ਆਮ ਆਉਂਦੀਆਂ ਸੀ ਤੇ ਸਿਖ ਸਾਕ ਕਰ ਕੰਮ ਲੈ, ਦੰਮ ਲੈ ਘੜੰਮ ਚੌਦੇ ਕਰ ਦੇਂਦੇ ਸਨ। ਇਕ ਮੰਗਣੇ ਦਾ ਅਰਦਾਸਾ ਸਿਖਾਂ ਨੇ ਮਾਤਾ ਫਤਹ ਕੌਰ ਜੀ ਨੂੰ ਵਿਚ ਖਲ੍ਹਾਰ ਕੀਤਾ ਮੰਗਣੇ ਦਾ ਤੇ ਸਤਿਗੁਰੂ ਜੀ (ਰੋਹੀ) ਕਰਤਾਰ ਪੁਰ ਤੋਂ ਦੋ ਕੋਹ ਮੇਲੇ ਤੇ ਗਿਆਂ ਜਵੰਦ ਸਿੰਘ ਸੂਬੇ ਦੇ ਘਰ ਮਾਤਾ ਜੀ ਨੂੰ ਦੀਵਾਨ ਵਿਚ ਖਲ੍ਹਾਰ ਡੰਨ ਲਾਇਆ ਤੇ ਮਾਤਾ ਜੀ ਮੰਨਿਆ ਅਸਾਂ ਭੁਲ ਕੀਤੀ ਹੈ। ਮੈਨੂੰ ਸਿਖਾਂ ਕਿਹਾ ਸੀ ਬਰਾਦਰੀ ਵਾਂਗੂ ਨਹੀਂ ਰਿਵਾਜ ਕਰਨਾ। ਸਤਿਗੁਰੂ ਜੀ ਕਿਹਾ, ਸਿਖ ਮਨ ਮਰਜ਼ੀ ਦੀ ਵਜ੍ਹਾ ਬਣਾ ਲੈਂਦੇ ਹਨ। ਜਗਤ ਰਿਵਾਜ ਨਹੀਂ ਰੋਕਣਾ ਅਸਾਂ ਤੇ ਉਕਾ ਮੰਗਣਾ ਹੀ ਰੋਕਣਾ ਹੈ। ਥੋੜਾ ਚਿਰ ਅਨੰਦੋਂ ਪਹਿਲਾਂ ਸਿਖ ਸਿਖ ਨਾਲ ਬੁਰੁਨ ਸੰਗਤ ਸੋਹੇ ਪੱਕਾ ਕਰੇ। ਜਿਹੜਾ ਉਸ ਵਾਕ ਤੇ ਨਾ ਰਹੇ ਉਹ ਸਾਕ ਤੇ ਨਾ ਰਹੇ। ਲੈਣ ਦੇਣ ਦੇ ਉਜਾੜੇ ਦਾ ਤੇ ਨਾ ਕਾਨ ਉਕਾ ਲਗੇ। ਇਹ ਸੁਣ ਤੇ ਵੇਖ ਸਭ ਸਾਧਾਂ ਸਿਖਾਂ ਨੂੰ ਸੋਝੀ ਆ ਗਈ ਕਿ ਕੋਝੀ ਵਜ੍ਹਾ ਨਹੀਂ ਬਨਾਣੀ ਚਾਹੀਦੀ। ਸਤਿਗੁਰੂ ਜੀ ਕਿਹਾ, ਲਾਗਾਂ ਤੇ ਰਿਵਾਜਾਂ ਨੇ ਜੋ ਉਜਾੜੇ ਧਰੇ ਹੋਏ ਹਨ, ਵਿਆਹ ਦੇ ਸੰਬੰਧ ਵਿਚ ਇਹ ਸਭ ਬੰਦ ਕਰਨੇ ਹਨ।

ਏਕ ਸਮੇਂ ਇਕ ਸਿਖ ਅਰਜ ਕੀਤੀ, ਬ੍ਰਹਿਮਣ ਦੰਦੀਆਂ ਨਿਕਲੀਆਂ ਤੋਂ ਪਹਿਲਾਂ ਮਰੇ

---

*ਗਹਿਲਾ ਤੋਂ ਬੀਬੀ ਪ੍ਰਤਾਪ ਮਾਪੇ ਲੈ ਆਏ ਭੈਣੀ ਸਾਹਿਬ। ਸਤਿਗੁਰੂ ਜੀ ਚੱਕਰਵਰਤੀ ਨਾਲ ਅਨੰਦ ਕਰਾ ਵਾਪਸ ਭੇਜ ਦਿਤੀ। ਚੱਕਰਵਰਤੀ ਲੋਹਗੜ੍ਹ ਸਾਕਾਂ ਵਲ ਗਿਆ : ਉਹਨਾਂ ਕਿਹਾ, ਤੂੰ ਸਾਨੂੰ ਵਿਆਹ ਤੇ ਕਿਉਂ ਨਹੀਂ ਸੱਦਿਆ। ਸੰਤ ਜੀ ਕਿਹਾ, ਮੈਨੂੰ ਭੀ ਤਦੋਂ ਹੀ ਪਤਾ ਲਗਾ ਜਦ ਸੱਦ ਵੇਦੀ ਵਿਚ ਬਹਾ ਲਾਵਾਂ ਲਈ ਟੋਰ ਦਿਤਾ। ਅਰਥਾਤ ਸਤਿਗੁਰੂ ਜੀ ਆਪਣੇ ਸਾਹਵੇਂ ਸਦਾ ਪੂਰੀ ਗੁਰਮਰਜਾਦਾ ਕਰਦੇ ਤੇ ਸਾਦਾ ਤੋਰ ਸਖਾਂਦੇ ਸੀ। ਤੇ ਅਗੋਂ ਪੂਰੇ ਪੰਥ ਵਿਚ ਇਵੇਂ ਪ੍ਰਚਲਤ ਕਰਨ ਲਈ ਰਸਤਾ ਤਿਆਰ ਕਰਦੇ ਸੀ।

ਬੱਚੇ ਨੂੰ ਜਾਰਦੇ ਹਨ ਦਬਣਾ ਚਾਹੀਦੇ। ਸਤਿਗੁਰੂ ਜੀ ਬਚਨ ਕੀਤਾ ਜਦ ਭਜਨ ਜਨਮ ਤੋਂ ਦੇਈਦੇ ਤਦ ਸਸਕਾਰ ਭੀ ਜਨਮ ਤੋਂ ਬਣਦੇ ਸਿਖਾਂ ਜੋਗ। ਹਿੰਦੂਆਂ ਤੇ ਕਈ ਛੱਟਾਂ ਮੁਸਲਮਾਨੀ ਮਤ ਦੀਆਂ ਐਸੀਆਂ ਦੱਬਣ ਤੇ ਮੁਨਾਈ ਕਰਨ ਦੀਆਂ ਪਈਆਂ ਹੋਈਆਂ ਹਨ।

ਇਕ ਸਮੇਂ ਸਾਹਨੇ ਦੇ ਟੇਸ਼ਨ ਤੋਂ ਘੋੜੇ ਸ਼ਿਮਲੇ ਨੂੰ ਭੇਜਣ ਲਈ ਲਾਲ ਸਿੰਘ ਡਰਾਈਵਰ ਪਿਛੋਂ ਧੱਕ ਇਕ ਘੋੜੇ ਨੂੰ ਚਾੜ੍ਹ ਰਿਹਾ ਸੀ, ਸਤਿਗੁਰੂ ਜੀ ਦੂਰ ਖੜੇ ਦੇਖਦੇ ਸੀ। ਘੋੜੇ ਦੋਏ ਲੱਤਾਂ ਚੁਕ ਉਸ ਦੀ ਹਿੱਕ ਵਿਚ ਮਾਰੀਆਂ ਤੇ ਉਹ ਖੜਾ ਹੀ ਬੇਸੁਧ ਹੋ ਗਿਆ ਇਕ ਸਿਖ ਦੇ ਮੋਂਦੇ ਨੂੰ ਹੱਥ ਪਾ। ਸਤਿਗੁਰੂ ਜੀ ਭਜ ਕੇ ਜੱਫੀ 'ਚ ਲੈ ਘੁਟ ਹੋਸ਼ ਵਿਚ ਆਂਦਾ ਤੇ ਕਿਹਾ, ਇਹ ਮੇਰੀ ਕਰਾਮਾਤ ਨਹੀਂ ਸਿਆਣਪ ਹੈ। ਕਹਿੰਦੇ ਹਨ ਗਸ਼ੀ ਪੈਣ ਤੇ ਸਰੀਰ ਨੂੰ ਘੁਟਿਆਂ ਗਰਮ ਖੂਨ ਹੋ ਹੋਸ਼ ਆਉਂਦੀ ਹੈ।

ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ 27 ਭਾਦਰੋਂ 1982 ਪਿਛਲੀ ਰਾਤ ਭਜਨ ਕਰਦੇ ਸਹਿਜੇ ਗੁਜਰਾਂਵਾਲੇ ਦੀ ਧਰਮਸਾਲਾ ਪਹਾੜ ਵਲ ਦੀ ਵਿਚ ਸਮਾ ਗਏ। ਸਵੇਰੇ ਸਾਰੇ ਸ਼ਹਿਰ ਦੀ ਸੰਗਤ ਤੇ ਚੁਫੇਰੇ ਦੇ ਨੇੜੇ ਦੇ ਨਗਰ ਆਏ। ਗੁਰਦੁਆਰੇ ਦੇ ਅੰਦਰ ਹੀ ਸਾਧ ਸੰਗਤ ਨੇ ਸਬਦ ਪੜ੍ਹ ਫੁਲਾਂ ਦੇ ਹਾਰ ਪਹਿਨਾ ਤੇ ਉਪਰੋਂ ਭੀ ਫੁਲ ਬਰਸਾ ਇਸ਼ਨਾਨ ਕਰਾ ਸਸਕਾਰ ਕੀਤਾ, ਘਿਉ ਤੇ ਹਵਨ ਸਮਗਰੀ ਬਹੁਤ ਉਪਰ ਪਾ। ਤੇ ਸਤਾਰ੍ਹਵੇਂ ਤਕ ਕਈ ਪਾਠ ਸੰਤ ਜੀ ਦੇ ਨਮਿਤ ਸੰਗਤ ਨੇ ਕਰ ਲਏ ਤੇ ਸਤਿਗੁਰੂ ਜੀ ਸੰਤਾਂ ਦੇ ਭੋਗ ਸਮੇਂ ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੰਤ ਨਿਧਾਨ ਸਿੰਘ ਜੀ ਆਲਿਮ, ਸੰਤ ਇੰਦਰ ਸਿੰਘ ਜੀ, ਚੱਕਰਵਰਤੀ ਜੀ ਤੇ ਹਜ਼ੂਰੀ ਜਥੇ ਸਮੇਤ ਦਰਸ਼ਨ ਦਿਤੇ। ਮੈਂ ਭੀ ਸਮੇਤ ਪ੍ਰਵਾਰ ਹਿੰਦੂ ਚੱਕੋਂ ਇਸੇ ਮੇਲੇ ਸੰਤਾਂ ਦੇ ਤੇ ਆਇਆ ਹੋਇਆ ਸਾਂ ਤੇ ਹੋਰ ਬਹੁਤ ਸੰਗਤ ਦੁਆਲੇ ਦੇ ਨਗਰਾਂ ਤੋਂ ਆਈ ਹੋਈ ਸੀ।

## *੧੯੮੨ ਬਿਕ੍ਰਮੀ*

ਸੰਤ ਜੀ ਦੇ ਸੇਵਕ ਇਸ ਸਮੇਂ ਉਜਾਗਰ ਸਿੰਘ, ਰਾਮ ਪਿਆਰਾ ਗਰਮੂਲੇ ਦਾ ਤੇ ਕਰਤਾਰ ਸਿੰਘ 'ਲਾੜਾ' ਹਿੰਦੂ ਚੱਕ ਦਾ ਸੀ। ਸਾਧ ਸੰਗਤ ਨੂੰ ਉਹਨਾਂ ਦਸਿਆ ਸੀ ਕਿ ਸੰਤ ਜੀ ਨੂੰ ਦਰਗਾਹੇ ਜਾਣ ਦਾ ਸੱਦਾ ਆਇਆ ਹੈ, ਸੰਤ ਜੀ ਦਸਿਆ ਹੈ। ਸੰਗਤ ਮਿਲ ਅਰਜ ਕੀਤੀ, ਤੁਸਾਂ ਅਗੇ ਹੋ ਅਰਜ਼ ਕਰ ਹੋਲਾ ਲਿਆ ਹੈ, ਉਹ ਤੇ ਵਿਚ ਹੋ ਕਰੋ। ਸੰਤ ਜੀ ਕਿਹਾ, ਖਸਮ ਦੀ ਰਜ਼ਾ ਜਿਵੇਂ ਹੈ ਠੀਕ ਹੈ। ਸੰਤ ਕੇਸਰ ਸਿੰਘ ਜੀ ਚੁਪ ਸੇਖਮਾਂ ਵਾਲਿਆਂ ਭੀ ਸੰਗਤ ਨੂੰ ਦੋ ਦਿਨ ਅਗਦੀਂ ਦਸਿਆ ਸੀ ਹੁਣ ਸੰਤਾਂ ਚੜ੍ਹ ਜਾਣਾ ਹੈ। ਸੰਗਤ ਜੋ ਬਚਨ ਪੁਛਣਾ ਹੋਵੇ ਪੁਛ ਲਵੇ। ਸਤਿਗੁਰੂ ਜੀ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪ ਦਾ ਆਸ਼ਕ, ਇਕ ਅਜ ਦੇ ਜ਼ਮਾਨੇ 'ਚ ਜੜ੍ਹ ਚੈਤੰਨ ਮਾਇਆ ਤੋਂ ਬਚਿਆ ਹੋਇਆ ਵੈਰਾਗੀ ਤਿਆਗੀ ਅੰਦਰੋਂ ਬਾਹਰੋਂ ਸੁਚਾ। ਗੁਰੂ ਹਰੀ ਸਿੰਘ ਜੀ ਤੋਂ ਉਤਰ ਕੇ ਮੇਰੀ ਜਿਹਦੇ ਤੇ ਨਿਹਚਾ ਸੀ, ਉਸ ਦੇ ਮੇਲੇ ਦਾ ਭੋਗ ਪਾ ਰਹੇ ਹਾਂ। ਇਹੋ ਜਿਹਾ ਸਾਧਨਾ ਵਾਲਾ ਤੇ ਉਚੇ ਸੁਚੇ ਜੀਵਨ ਵਾਲਾ ਹੋਣਾ ਦੁਰਲਭ ਹੈ। ਮੈਨੂੰ ਇਹਨਾਂ ਸੰਤਾਂ ਨੇ ਮੋਂਦੇ ਤੋਂ ਫੜ ਕਈ ਵਾਰ ਕਿਹਾ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਸ਼ ਦਾ ਬੂਹਾ ਕਦੇ ਬੰਦ ਨਹੀਂ ਕਰਨਾ। ਮੰਦ ਕਰਮ ਤੇ ਜੀਆਂ ਤੋਂ ਹੋ ਹੀ ਜਾਂਦੇ ਹਨ। ਸਤਿਗੁਰੂ ਜੀ ਸੰਗਤ ਨੂੰ ਸੰਤਾਂ ਦੀ ਬਾਬਤ ਬਚਨ ਕਰਦਿਆਂ

ਸੁਣਾਇਆ। ਏਕ ਸਮੇਂ ਮੈਂ ਸੰਤ ਜੀ ਨੂੰ ਇਕ ਦੁਸ਼ਾਲਾ ਕੀਮਤੀ ਸੰਤ ਬਹਾਦਰ ਸਿੰਘ ਜੀ ਹੱਥੀਂ ਉਪਰ ਲਈ ਦਿਤਾ। ਸੰਤ ਜੀ ਨੇ ਸਵੇਰੇ ਵਾਪਸ ਕਰ ਕਿਹਾ, ਮੈਨੂੰ ਇਸ ਦੀ ਕੋਈ ਲੋੜ ਨਹੀਂ। ਇਹ ਤੁਹਾਨੂੰ ਸੋਭਦਾ ਹੈ ਤੇ ਉੱਚੀ ਬਾਂਹ ਕਰ "ਹਾਇ ਸਤਿਗੁਰੂ ਰਾਮ ਸਿੰਘ ਨਾ ਵਿਸਰੇ" ਕਹਿ ਵੈਰਾਗੀ ਹੋ ਗਏ ਸੀ ਸੰਤ ਜੀ। ਏਕ ਸਮੇਂ ਕਿਸੇ ਮੈਨੂੰ ਕਿਹਾ, ਸੰਤ ਜੀ ਨਹੋਂਦੇ ਨਹੀਂ ਸਵੇਰੇ। ਮੈਂ ਰਾਤ ਦੋ ਤਿੰਨ ਵਾਰ ਉਠ ਵੇਖਿਆ, ਸੰਤ ਜੀ ਜਾਗਦੇ ਤੇ ਫਿਰਦੇ ਭਜਨ ਕਰਦੇ ਰਹੇ। ਮੈਂ ਸਵੇਰੇ ਉਸ ਸਿਖ ਨੂੰ ਕਿਹਾ, ਜੋ ਰਾਤ ਜਾਗ ਬੰਦਗੀ ਕਰੇ, ਜੋ ਭਜਨ ਨਾ ਵਿਸਾਰੇ। ਉਹ "ਸਾਧ ਭਲੇ ਅਣ-ਨਾਤਿਆ" "ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥" ਦੀ ਬਿਵਸਥਾ ਵਾਲੇ ਸਾਧੂ ਸਦਾ ਸੁਚੇ ਤੇ ਇਸ਼ਨਾਨ ਕੀਤੇ ਵਾਲੇ ਹੀ ਹੁੰਦੇ ਹਨ।

ਸੰਤ ਜੀ ਸਾਹਵੇਂ ਦੀਵਾਨ ਲਾਣ ਵਾਲੇ ਗੁਰਦਿਤ ਸਿੰਘ ਜੀ ਘਿਉ ਵਾਲੇ ਨੇ ਸੰਗਤ ਵਿਚ ਖੜੇ ਬਚਨ ਸੁਣਾਏ। ਏਕ ਸਮੇਂ ਕਈਆਂ ਵਿਆਹਾਂ ਵਿਚ ਚੋਲ, ਮਠਿਆਈ ਤੇ ਹੋਰ ਮਨ ਮਤ ਕੀਤੀ ਹੋਈ ਸੀ ਤੇ ਸਤਿਗੁਰੂ ਜੀ ਸੁਣ ਕਰੜੇ ਹੋਏ ਕਹਿੰਦੇ ਸੀ ਕਿਸੇ ਨੂੰ ਡੰਨ ਲਾਏ ਬਿਨਾਂ ਨਹੀਂ ਛਡਣਾ। ਸੰਤ ਜੀ ਨੇ ਹੀ ਸਤਿਗੁਰੂ ਜੀ ਨੂੰ ਮੋਢੇ ਤੋਂ ਫੜ ਕਿਲੇ ਦੀਦਾਰ ਸਿੰਘ ਦੇ ਵਾਲੀ ਸੜਕ ਤੇ ਸੋਣ ਸਿੰਘ ਦੇ ਘਰ ਜਾ ਕਿਹਾ ਸੀ, ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਸ਼ ਦਾ ਬੂਹਾ ਨਹੀਂ ਬੰਦ ਕਰਨਾ। ਏਕ ਸਮੇਂ ਸੇਠ ਤੇਜਾ ਸਿੰਘ ਜੀ ਦੇ ਘਰ ਸੰਤ ਜੀ ਸਤਿਗੁਰੂ ਜੀ ਪਾਸ ਗਏ ਸੀ ਤੇ ਸਤਿਗੁਰੂ ਜੀ ਸੰਤ ਜੀ ਨੂੰ ਅਗੋਂ ਉਠ ਮਿਲ ਆਪਣੇ ਮੰਜੇ ਤੇ ਬਠਾ ਲਿਆ ਤੇ ਕਿਹਾ ਸੀ, ਮੇਰੇ ਤੇ ਜੋ ਤੁਸੀਂ ਕਿਰਪਾ ਕੀਤੀ ਹੈ ਉਹ ਮੈਂ ਮਨ ਵਿਚ ਵਸਾ ਆਪ ਦਾ ਅੰਦਬ ਕਰਦਾ ਹਾਂ। ਸੰਤ ਜੀ ਪਲ ਕੁ ਪਾਸ ਬੈਠ ਸਾਹਵੇਂ ਖੜੇ ਕਿਹਾ ਸੀ। ਤੁਸੀਂ ਸਮੇਂ ਦੇ ਮਾਲਕ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਦੇ ਸੇਵਕ ਹੋ ਤੇ ਸਿਖੀ ਦੀ ਸੰਭਾਲ ਵਾਲੇ ਹੋ। ਮੈਂ ਤੇ ਅਜੇ ਦਾਸਾਂ ਦਾ ਦਾਸ ਭੀ ਨਹੀਂ ਬਣਿਆ। ਮੇਰੇ ਤੇ ਮਿਹਰ ਹੋਵੇ ਆਪ ਦੀ, ਮੈਂ ਆਪ ਨੂੰ ਜਾਣ ਪਛਾਣ ਸਕਾਂ। ਇਤਿਆਦ ਸੰਤਾਂ ਦੇ ਜੀਵਨ ਤੇ ਬਚਨ ਹੋਰ ਭੀ ਹੋਏ ਤੇ ਭੋਗ ਪਾਏ, ਸੱਦ ਪੜ੍ਹ ਅਰਦਾਸਾ ਕਰ ਪ੍ਰਸ਼ਾਦ ਵਰਤਾਏ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਨਮਿਤ ਮੰਦਰ ਦੀ ਨੀਂਹ ਰਖੀ, ਸਤਿਗੁਰੂ ਜੀ ਤੇ ਸਾਧ ਸੰਗਤ ਨੇ। ਜੋ ਮੰਦਰ ਬਹੁਤ ਵਡਾ ਬਣਿਆ ਸੀ ਜਿਸ ਵਿਚ ਸਦਾ ਆਸਾ ਦੀ ਵਾਰ ਲਗਦੀ ਤੇ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਸੀ।

ਭੈਣੀ ਸਾਹਿਬ ਸਤਿਗੁਰੂ ਜੀ ਆਏ। ਬਲਵੰਤ ਸਿੰਘ ਬੁੰਡਾਲੇ ਦੇ ਪਾਸ ਸਾਹਿਬਜ਼ਾਦੇ ਵਡੇ ਨੂੰ ਪੜ੍ਹਨੇ ਪਾਇਆ ੧।) ਤੇ ਗੁੜ ਪ੍ਰਸਾਦ ਭੇਟਾ ਧਰਾਇ। ਹੋਰ ਸਾਧਾਂ ਦੇ ਬੱਚੇ ਨਾਲ ਰਲਾਏ ਪੰਜ ਹੋਏ ਤਾਂ ਸਤਿਗੁਰੂ ਜੀ ਤਬੇਲੇ ਵਿਚ ਵਿਦਿਆਲਾ ਅਰਦਾਸਾ ਕਰ ਕੜਾਹ ਪ੍ਰਸਾਦ ਕਰ ਅਰੰਭਿਆ। ਤੇ ਰੋਜ਼ ਬਾਲਕਾਂ ਲਈ ਫਲ ਜਾਂ ਬਦਾਮ ਮੰਗਾ ਆਪ ਦਰਸਨ ਦੇ ਵੰਡਦੇ ਹੱਥੀਂ। ਬਲਵੰਤ ਸਿੰਘ ਦਾ ਨਾਮ ਮਾਸਟਰ ਸਾਹਿਬਜ਼ਾਦੇ ਦਾ ਉਸਤਾਦ ਹੋਣ ਤੋਂ ਪਹਿਲਾਂ ਹੀ ਪੈ ਗਿਆ ਸੀ। ਇਹ ਬਹੁਤ ਨੇਕ-ਨੀਅਤ ਤੇ ਹਿਸਾਬਦਾਨ ਤੇ ਚੰਗਾ ਪੜ੍ਹਿਆ ਹੋਇਆ ਸੀ ਤੇ ਲੱਤਾਂ ਤੋਂ ਲੂੰਜਾ ਸੀ, ਮਸਾਂ ਹੀ ਟੁਰਦਾ ਸੀ। ਹੋਰ ਹਾਲ ਇਸ ਦਾ ਸਮੇਂ ਸਿਰ ਆਵੇਗਾ।

ਫੇਰ ਸੰਗਤ ਵਿਚੋਂ ਮੰਗ ਕਰਕੇ ਕਈ ਚਿਲਿਆਂ ਚੋਂ ਬਚੇ ਮੰਗਾਏ ਤੇ ਬਹੁਤੇ ਹੋਣ ਤੇ ਸੰਤ ਭਜਨ ਸਿੰਘ ਜੀ ਪਿੰਡ ਲਾਲਿਆਂ ਵਾਲੀ ਦੇ ਜੋ (ਧਰਮਕੋਟ ਤੇ ਮਾਨਸਾ ਮੰਡੀ ਕੋਲ ਏ), ਗੁਰਮੁਖੀ ਅੱਖਰ ਪੜ੍ਹਾਨ ਤੇ ਬਚਿਆਂ ਨੂੰ, ਤਬੇਲੇ ਵਿਚ ਹੀ ਭੈਣੀ ਸਾਹਿਬ ਲਾਏ।

ਹੋਰ ਗਿਣਤੀ ਵਧੀ ਬਚਿਆਂ ਦੀ ਤਾਂ ਪਿਪਲਾਂ ਤਲੇ ਰਾਮਸਰ ਨੇੜੇ ਪੜ੍ਹਾਂਦੇ ਤੇ ਹੋਰ ਵਧਣ ਤੇ ਰਾਮਸਰੋਂ ਚੜ੍ਹਦੇ ਪੱਕਾ ਸਕੂਲ ਪਾਏ ਹੋਰ ਅਧਿਆਪਕ ਮੰਗਾਏ। ਪੰਡਿਤ ਹਰਬੰਸ ਲਾਲ ਪੰਜੇਟਿਆਂ ਤੋਂ ਹਿੰਦੀ ਪੜ੍ਹਾਨ ਲਈ। ਲਘੂ, ਕੌਮ ਦੀ, ਸਿਧਾਂਤ ਪੰਜ ਤੰਤ੍ਰ ਆਦਿ। ਬਾਲਕ ਰਾਮ ਗੁਜਰਾਂਵਾਲੇ ਤੋਂ ਲਿਆਂਦਾ ਅੰਗਰੇਜ਼ੀ ਪੜ੍ਹਾਨ ਲਈ। ਪੰਡਿਤ ਲਛਮੀ ਨਰਾਇਣ ਹਿੰਦੀ ਜੋਗ (ਮਸਤ ਗੜ੍ਹ) ਗੁਆਲੀਅਰ ਰਿਆਸਤ ਦਾ ਮੰਗਾਇਆ। ਰਾਗ ਵਿਦਿਆ ਲਈ ਭਾਈ ਹਰਨਾਮ ਸਿੰਘ ਜੀ ਚਵਿੰਡੇ ਜ਼ਿਲਾ ਅੰਮ੍ਰਿਤਸਰ ਵਾਲੇ ਲੈ ਆਂਦੇ। ਰਹਿਮਤ ਖਾਂ ਤੇ ਫੇਰ ਊਧੋ ਖਾਂ ਉਸ ਦਾ ਪਿਤਾ ਕਲੇਤ ਕਵਾਲ ਭੀ ਮੰਗਾਏ ਰਖਿਆ ਰਾਮਪੁਰੋਂ, ਜੋ ਭੈਣੀ ਸਾਹਿਬ ਤੋਂ ਨੇੜੇ ਹੀ ਹੈ। ਜੋੜੀ ਸਿਖਾਣ ਲਈ ਅੰਮ੍ਰਿਤਸਰੋਂ ਤਾਬਾ ਤੇ ਨਸੀਰ ਵਾਰੀ ਵਾਰੀ ਲਿਆਂਦੇ ਤੇ ਰਖੇ। ਮਾਸਟਰ ਸੁਹਾਵਾ ਸਿੰਘ ਜੀ ਜਮਸ਼ੇਰ ਦੇ, ਲਾਹੌਰੋਂ ਨੌਕਰੀ ਕਰਦੇ ਨੂੰ ਮਸਤ ਬਣਾ ਬਾਲਕਾਂ ਨੂੰ ਫੁਲ ਬੂਟੇ ਸਿਖਾਣ ਲਈ ਲਿਆਂਦਾ। ਫੇਰ ਗੁਰਦਿਆਲ ਸਿੰਘ ਸੰਧਾਵਾਲੀਆ ਅੰਗਰੇਜ਼ੀ ਲਈ ਤੇ ਮਸਤਾਨ ਸਿੰਘ ਜੀ ਕਿਆਮ ਪੁਰੀਏ ਗੁਰਮੁਖੀ ਲਈ ਤੇ ਸ੍ਰ: ਕੇਹਰ ਸਿੰਘ 'ਮਾਨ' ਬੱਚਿਆਂ ਨੂੰ ਖੇਡਾਂ ਕਰਾਣ ਸਖਾਣ ਲਈ। ਤੇ ਨੱਥਾ ਸਿੰਘ* 'ਜਾਚਕ' ਕਵੀ ਗੁਜਰਾਂਵਾਲਿਉਂ ਗਤਕਾ ਸਖਾਣ ਲਈ ਲਿਆਂਦਾ। ਫੇਰ ਘੋੜਿਆਂ ਵਿਚੋਂ ਕੱਢ ਲਾਭ ਸਿੰਘ ਫਤਾਹ ਜ਼ਿਲਾ ਸਿਆਲਕੋਟ ਦਾ ਭੀ ਗਤਕਾ ਆਦਿ ਕਸਰਤ ਸਖਾਨ ਤੇ ਲਾਇਆ। ਭਾਈ ਪ੍ਰੇਮ ਸਿੰਘ (ਖੁਡੇ ਕਰਾਲੇ ਦਾ) ਕੁਸ਼ਤੀ ਸਖਾਣ ਲਈ ਕੀਤਾ। ਕਦੀ ਭਾਈ ਵਜ਼ੀਰ ਸਿੰਘ ਜੀ ਭੀ ਪਿੜ ਵਿਚ ਜਾਂਦੇ ਘੋਲ ਲਈ। ਲੜਕੇ ੬੦—੬੫ ਹੋਏ ਤੇ ਮੁਟਿਆਰ ਹੋਏ ਤਾਂ ਪੱਕੇ ਸਕੂਲ ਨਾਲ ਵਰਕਸ਼ਾਪ ਭੀ ਪਾਈ, ਤੇ ਕੰਮ ਸਖਾਣ ਲਈ ਦਸਤਕਾਰੀ ਆਦਿ ਦਾ ਸਖਾਣਾ ਅਰੰਭਿਆ। ਕਾਲਾ ਸਿੰਘ ਜੀ ਬੁਰਜਾਂ ਦੇ ਲੋਹੇ ਦਾ ਕੰਮ ਬਾਟੇ, ਗੜਵੇ, ਖੜਾਵਾਂ, ਪਊਏ ਆਦਿ ਦਾ ਕਰਨਾ ਦਸਦੇ। ਲੱਕੜ ਦਾ ਕੰਮ ਮਾਸਟਰ ਸੁਹਾਵਾ ਸਿੰਘ ਭਗਤ ਸਿੰਘ ਸ਼ਾਹਪੁਰ। ਭਾਈ ਪ੍ਰੇਮ ਸਿੰਘ ਤੇ ਮਹਿਤਾ ਸਿੰਘ ਬੋਲਾ ਖਾਰੇ ਦਾ ਦਸਦੇ ਬਹੁਤ ਚੰਗਾ। ਸਭ ਲੜਕੇ ਸਕੇਸ ਅੰਮ੍ਰਿਤ ਵੇਲੇ ਇਸ਼ਨਾਨ ਕਰਦੇ, ਭਜਨ ਕਰਦੇ, ਬਾਣੀ ਪੜ੍ਹਦੇ, ਆਸਾ ਦੀ ਵਾਰ ਲਾਂਦੇ, ਸਾਜ ਸਭ ਵਜਾਂਦੇ ਤੇ ਸਿਖਦੇ ਭੀ। ਦੋਵੇਂ ਸਾਹਿਬਜ਼ਾਦੇ ਅੜ ਭੀ ਕੋਠੀ ਕੁਝ ਸਿਖਦੇ ਰਾਗ ਜੋੜੀ ਆਦਿ। ਸਭ ਨੂੰ ਸਤਿਗੁਰੂ ਜੀ ਵਲੋਂ ਹੀ ਬਸਤ੍ਰ ਤੇ ਪ੍ਰਸਾਦਾ ਆਦਿ ਮਿਲਦਾ ਸੀ। ਵਿਦਿਆਲੇ ਵਿਚ ਲੰਗਰ ਕਰਨ ਦੀ ਭੀ ਜਾਚ ਸਖਾਈ ਜਾਂਦੀ ਸੀ। ਕਈ ਮਾਪੇ ਭੀ ਮਾਇਆ, ਬਸਤ੍ਰ, ਘਿਉ ਘਲਦੇ ਸੀ। ਕਰੜੀ ਘਾਲ ਸੀ, ਕਲਜੁਗੀ ਜੀਵ ਕਈ ਸੁਧਰੇ, ਕਈ ਆਪ-ਹੁਦਰੇ ਮੁੰਡੇ ਤੰਗ ਆ ਨੱਸ ਨਿਕਲ ਗਏ। ੧੦—੧੨ ਸਾਲ ਇਹ ਵਿਦਿਆਲਾ ਚਲਿਆ। ਕੁਝ ਰਾਗ ਸਿਖ ਚੰਗੂਹਾਸ, ਹਜ਼ੂਰ ਸਿੰਘ, ਰਜਿੰਦਰ ਸਿੰਘ ਸੁਭ੍ਰ ਸਰ। ਗੁਰਚਰਨ ਸਿੰਘ ਧ੍ਰ ਆਦ ਬਾਬਿਆਂ ਨਾਲ। ਇਸੇ ਸਮੇਂ ਵਿਚ ਇਤਿਹਾਸ ਦੀ ਸੋਹਣੀ ਲਿਖਾਈ ਭੀ ਸਤਿਗੁਰੂ ਜੀ ਬੱਚਿਆਂ ਤੋਂ ਕਰਾਈ ਜੋ ਖਰੜਾ ਸੰਤੋਖ ਸਿੰਘ ਜੀ ਬਾਹੋਵਾਲ ਦੇ ਬਾਬੇ ਨੇ ਨਰਮ ਜਿਹੇ ਕਾਗਤ ਤੇ ਲਿਖਿਆ ਸੀ ਉਸ ਦੀ। ਸ੍ਰ: ਬੂਟਾ ਸਿੰਘ ਜੀ ਗਰੇਵਾਲ ਰਾਏ ਪੁਰ ਵਾਲੇ ਭੀ ਉਚੇਚੇ ਬੱਚਿਆਂ ਵਿਚ ਸਹਿਜ, ਸਰਲ ਤੇ ਮਿੱਠਾ ਸੁਭਾ ਬਨਾਣ ਲਈ ਰਖੇ। ਇਹ ਹਾਲ ਵਿਦਿਆਲੇ ਦੇ ਸਾਰੇ ਵਿਚ ਦਾ ਨਹੀਂ ਸਿਰਫ ਇਨ ਬਿਨ ਪੜ੍ਹਾਨ ਵਾਲਿਆਂ ਦੇ ਨਾਮ ਹਨ ਤੇ ਬਰਸ ਹੀ ਹਨ। ਬਾਕੀ

---

*ਇਹ ਨੱਥਾ ਸਿੰਘ 'ਜਾਚਕ' ਹੁਣ ਜੀਵਨ ਨਗਰ ਨੇੜੇ ਮੌਜੂਖੇੜੇ ਰਹਿੰਦਾ ਹੈ ਤੇ ਬਾਬਿਆਂ ਦਾ ਗਤਕੇ ਦਾ ਉਸਤਾਦ ਹੋਣ ਕਰ ਨਾਮ ਹੀ ਉਸਤਾਦ ਪੈ ਗਿਆ ਹੋਇਆ। ਇਸ ਵਿਦਿਆਲੇ ਦੇ ਅਧਿਆਪਕਾਂ ਤੇ ਵਿਦਿਆਰਥੀਆਂ ਦਾ ਭੀ ਕੁਝ ਹਾਲ ਸਮੇਂ ਸਮੇਂ ਆਵੇਗਾ।

ਸਮਾਚਾਰ ਸਮੇਂ ਸਿਰ ਆਵੇਗਾ।

ਸਤਿਗੁਰੂ ਜੀ ਵਿਦਿਆਲੇ ਵਿਚ ਖੂਹੀ ਵਖਰੀ ਲਾਈ। ਜੋ ਸਕੂਲ ਵਾਲੀ ਖੂਹੀ ਕਰਕੇ ਬੋਲਦੀ ਹੈ। ਜਿਵੇਂ ਪਿਪਲਾਂ ਵਾਲੇ ਥੜੇ ਕੋਲ ਦੀ ਖੂਹੀ ਬੀਬੀ ਨੰਦਾਂ ਵਾਲੀ ਬੋਲਦੀ ਹੈ। ਇਹ ਸੂਰਤ ਸਿੰਘ ਬੀਬੀ ਦੇ ਪੁੱਤਰ ਨੇ ਸਿੰਘ-ਸਭਾ ਲਾਣ ਲਈ ਲਵਾਈ ਸੀ ਤੇ ਸਦਾ ਸਿੰਘ-ਸਭੀਏ ਸੱਦ ਦੀਵਾਨ ਲਵਾਂਦਾ ਸੀ। ਪਰ ੧੯੭੦ ਸੰਮਤ ਵਿਚ ਨਿਮਾਣੀ ਦੇ ਮੇਲੇ ਸਮੇਂ ਪੁਲਸੀ ਹਾਕਮ ਆਏ ਸਤਿਗੁਰੂ ਜੀ ਦੇ ਮੇਲੀ, ਸੂਰਤ ਸਿੰਘ ਨੂੰ ਦਬਾਇਆ, ਤੂੰ ਮੁਕਾਬਲੇ ਤੇ ਮੇਲਾ ਵਿਢ ਭੰਡੀ ਕਰਦੈਂ ਤੇ ਲੰਗਰ ਇਹ ਛਕਾਂਦੇ ਹਨ। ਖਬਰਦਾਰ ਏਦੂੰ ਅਗੇ ਐਸਾ ਕਰੇਂ। ਤਦ ਤੋਂ ਸੂਰਤ ਸਿੰਘ ਮੁਕਾਬਲਾ ਵਿਢਨੋ ਹਟਿਆ ਸੀ।

ਮੜ੍ਹੀਆਂ ਵਾਲੀ ਖੂਹੀ ਬਾਬੇ ਸੁਰਜਨ ਸਿੰਘ ਭੋਮੇ ਵਡਾਲੇ ਦੇ ਲਵਾਈ ਸੀ ਤੇ ਰੁੱਖ ਲਾਏ ਸੀ ਬਾਦ ਸੰਤ ਮੋਹਣ ਸਿੰਘ ਜੀ ਮਸਤਾਨੇ ਭਾਗੋਵਾਲ ਤੇ ਸੰਤ ਉਜਾਗਰ ਸਿੰਘ ਸੰਘੇੜਿਆਂ ਦੇ ਉਹਨਾਂ ਦੇ ਸਾਥੀ ਸਾਂਤਕੀਆਂ ਨੇ ਡੇਰਾ ਲਾ ਰੁੱਖ ਪਾਲੇ ਰੌਣਕ ਵਧਾਈ ਹੈ। ਤਬੇਲੇ ਵਾਲੀਆਂ ਖੂਹੀਆਂ ਤੇ ਤਬੇਲਾ ਸਤਿਗੁਰੂ ਪਰਤਾਪ ਸਿੰਘ ਜੀ ਨੇ ਲਵਾਏ ਵਧਾਇਆ ਹੈ। ਰਾਮਸਰ ਦਖਣ ਵਾਲਾ ਖੂਹ ਗੁਰੂ ਹਰੀ ਸਿੰਘ ਜੀ ਸਮੇਂ ਲਗਾ ਸੀ, ਪਹਿਲੇ ਖੂਹੀ ਹੀ ਲਾਈ ਸੀ। ਫੇਰ ਵਡਾ ਖੂਹ ਰਾਤੋ ਰਾਤ ਕੀਤਾ ਸੀ। ਇਹ ਬਾਗੀ ਬੂਟਿਆਂ ਜੋਗ ਲਾਈ ਸੀ।

ਰਾਮਸਰ ਵਿਚਲੀਆਂ ਦਖਣ ਵਲ ਚਾਰ ਖੂਹੀਆਂ ਮਹਾਰਾਜ ਨਿਹਾਲ ਸਿੰਘ ਜੀ ਲਵਾਈਆਂ ਸੀ ਭੱਠੀ ਪਕਵਾ ਤਾਲ ਦੇ ਪੱਕਾ ਕਰਾਣ ਅਰਥ। ਉਪਰ ਨੀਂਵ ਰਖਣ ਅਰਥ। ਪੌੜੀਆਂ ਰਾਮਸਰ ਦੀਆਂ ਸੇਠ ਫੂਲਾ ਸਿੰਘ ਜੀ ਸ਼ੇਖੂਪੁਰੀਏ ਨੇ ਬਣਵਾਈਆਂ ਸੀ। ਜਿਨ੍ਹਾਂ ਦਾ ਪ੍ਰਵਾਰ ਤੇ ਪੁੱਤਰ ਹੁਣ ਸੇਠ ਗੁਰਬਖਸ਼ ਸਿੰਘ, ਸੁਹੇਲ ਸਿੰਘ, ਤ੍ਰਲੋਕ ਸਿੰਘ, ਨਰੈਣ ਸਿੰਘ, ਅਵਤਾਰ ਸਿੰਘ ਆਦਿ ਸਿਆਮ ਵਲ ਤੇ ਦਿਲੀ ਵਸਦੇ ਹਨ। ਨਿੰਮਾਂ ਤੇ ਜ਼ਾਮਨ ਸਤਿਗੁਰੂ ਜੀ ਸਮੇਂ ਹੀ ਲਗੇ ਹਨ। ਪਿੱਪਲ, ਬੋਹੜਾਂ ਸਤਿਗੁਰੂ ਰਾਮ ਸਿੰਘ ਜੀ ਨੇ ਲਾਏ ਸੀ ਤੇ ਖੂਹੀ ਰਵਦਾਸੀਆਂ ਵਾਲੀ ਸੰਗਤ ਸਿੰਘ ਲੰਡੇ ਦੁਰਗਾ ਪੁਰੀਏ ਲਵਾਈ ਸੀ ਕਿ ਸਤਿਗੁਰੂ ਜੀ ਨੂੰ ਜਲ ਦੂਰੋਂ ਨਾ ਰੁੱਖਾਂ ਲਈ ਲਿਆਉਣਾ ਪਵੇ। ਫੇਰ ਢਹਿ ਜਾਣ ਪਿਛੋਂ ਲੱਲਾਂ ਤੇ ਦੁਰਗਾਪੁਰੋਂ ਉਗਰਾਹੀ ਕਰ ਹੀਰਾ ਸਿੰਘ ਉਟਾਲਾਂ ਦੇ, ਤੇ ਮਦਦ ਨਾਲ ਸੁੰਦਰ ਸਿੰਘ ਰਵਿਦਾਸੀਏ ਲੱਲਾਂ ਦੇ, ਦੇ ਕੇ ਲਵਾਈ। ਬਾਗ ਕੋਠੀ ਵਾਲੇ ਦਾ ਆਰੰਭ ਸਮੁੰਦ ਸਿੰਘ ਲੱਲਾਂ ਦੇ ਜਥੇਦਾਰ ਰਵਿਦਾਸੀਏ ਕੀਤਾ ਸੀ।

ਸ਼ਹੀਦੀ ਬੁੰਗੇ ਵਾਲੀ ਖੂਹੀ ਸਾਧ ਸੰਗਤ ਪੁਟ ਲਾਈ। ਪਹਿਲੋਂ ਏਥੇ ਬੁੰਗਾ ਸੀ ਚੇਤ ਸਿੰਘ ਜੀ ਅਸੇਲਾਂ ਜ਼ਿ: ਲਾਹੌਰ ਤੇ ਮਾਲਾ ਸਿੰਘ ਦਾਲਮ ਦਾ ਸੁਖੱਦੀ ਉਸ ਵਿਚ ਰਹਿੰਦੇ ਸੀ ਤੇ ਇਹਨਾਂ ਪਾਸ ਭਗਵਾਨ ਸਿੰਘ ਅੜਬੰਗੀ ਤੇ ਰਤਨ ਸਿੰਘ, ਕਿਸ਼ਨ ਸਿੰਘ, ਮਾਸਟਰ ਮੋਤਾ ਸਿੰਘ ਆਦਿ ਬੱਬਰ ਅਕਾਲੀ ਆ ਰਹਿੰਦੇ ਸੀ ਤੇ ਜਲ ਪ੍ਰਸਾਦਾ ਭੀ ਛਕਦੇ ਰਹਿੰਦੇ ਸੀ। ਜਿਸ ਜਗ੍ਹਾ ਖੂਹੀ ਹੈ ਏਥੇ ਮਾਤਾ ਭੂਪਿੰਦਰ ਕੌਰ ਜੀ ਦਾ ਸਸਕਾਰ ਹੋਇਆ ਸੀ। ਜਿੰਦਾ ਸ਼ਹੀਦ ਸਿੰਘਾਂ ਦੇ ਏਥੇ ਆਉਣ ਕਰ ਇਸ ਦਾ ਨਾਮ ਸ਼ਹੀਦੀ ਬੁੰਗਾ ਪਿਆ ਸੀ।

ਖੂਹੀ ਮਜ਼ਬੀਆਂ ਵਾਲੀ ਸੁੰਦਰ ਸਿੰਘ ਪਦੋੜ ਨੇ ਲਵਾਈ, ਸਿੰਘ-ਸਭਾ ਤੋਂ ਵਖਰਾ ਜਲ ਲੈਣ ਲਈ।

ਭੈਣੀ ਸਾਹਿਬ ਦੇ ਦਰਵਾਜੇ ਕੋਲ ਦਾ ਖੂਹ ਸ੍ਰ: ਮੰਗਲ ਸਿੰਘ ਬਿਸ਼ਨ ਪੁਰੀਏ ਸੰਗਤਾਂ ਦੇ ਸੌਖ ਲਈ ਲਵਾਇਆ ਸੀ। ਇਸੇ ਨੇ ਚੀਨੀ ਘੋੜੀ ਅਰਦਾਸ ਕਰਾਈ ਸੀ। ਲੰਗਰ ਵਿਚਲੀ ਖੂਹੀ ਸਤਿਗੁਰੂ ਰਾਮ ਸਿੰਘ ਜੀ ਲੋਹ ਲੰਗਰ ਲਾਣ ਸਮੇਂ ਲਵਾਈ ਸੀ ਤੇ ਦੁਬਾਰਾ ਗੁਰੂ ਹਰੀ ਸਿੰਘ ਜੀ ਲਵਾਈ ਸੀ, ਜਲ ਘਟਣ ਤੇ ਵਿੰਗੀ ਉਤਰਨ ਤੇ ਪਾਤਸਾਹੀ ਬਾਰ੍ਹਵੀਂ ਦਾ ਅਰਦਾਸਾ ਕਹਿ ਕਰਵਾ-ਇਆ ਤੇ ਸਿਧੀ ਉਸਰੀ ਸੀ। ਸਭ ਵਾਰਤਾ ਇਹ ਵਖਣ ਲਈ ਮੇਰਾ ਲਿਖਿਆ 'ਗੁਰ ਪ੍ਰਕਾਸ਼' ਪੁਸਤਕ ਪੜ੍ਹੋ। ਉਸ ਤੋਂ ਪਤਾ ਲਗਦਾ ਹੈ ਕਿਵੇਂ ਤਦ ਤੋਂ ਬਾਰ੍ਹਵੀਂ ਪਾਤਸ਼ਾਹੀ ਕਹਿ ਅਰਦਾਸਾ ਕਰਨਾ ਟੁਰਿਆ ਹੈ। ਰਾਏ ਸਿੰਘ ਖਟੜਿਆਂ ਦੇ ੧੦ ਪਾਤਸ਼ਾਹੀ ਕਹਿ ਅਰੰਭ ਕੀਤਾ ਸੀ ਤੇ ਗੁਰੂ ਜੀ ਵਿਚ ਖੜੇ ੧੨ਵੀਂ ਪਾਤਸ਼ਾਹੀ ਕਹਿ ਗੁਰਦਿਤ ਸਿੰਘ ਮੋਰੋਂ ਤੋਂ ਅਰਦਾਸਾ ਕਰਾਇਆ ਸੀ। ਸਤਿਗੁਰੂ ਪਰਤਾਪ ਸਿੰਘ ਜੀ ੧--੧½ ਸਾਲ ਦੇ ਸੀ। ਇਹ ਬਚਨ ਪਿਛੇ ਭੀ ਇਸੇ ਪੁਸਤਕ ਵਿਚ ਆਇਆ ਹੈ।

ਕੋਠੀ ਵਾਲਾ ਖੂਹ ਰਾਮਸਰ ਪੁਟਣ ਵੇਲੇ ਸੰਮਤ ੧੯੫੪ ਵਿਚ ਰਾਤੋ ਰਾਤ ਲਗਾ ਸੀ। ਰਾਮਸਰ ਵਡੇ ਸਤਿਗੁਰਾਂ ਦੇ ਸਮੇਂ ਦਾ ਪੁਟਿਆ ਸੀ ਤੇ ਬਾਦ ਰੋਕਿਆ ਗਿਆ ਸੀ ਤੇ ਫੇਰ ੫੪ ਵਿਚ ਪ੍ਰਗਟ ਹੋਇਆ ਸੀ। ਇਹ ਹਾਲ ਭੀ ਇਸੇ ਪੁਸਤਕ ਵਿਚ ਪਿਛੇ ਆ ਚੁਕਾ ਹੈ।

ਨਾਗੇ ਵਾਲਾ ਖੂਹ ਜੋ ਬੋਹੜ ਤਲੇ ਹੈ ਇਹ ਸਰਬ ਸੰਪ੍ਰਦਾਏ ਕਾਨਫਰੰਸ ਸਮੇਂ ਜਲ ਦੀ ਲੋੜ ਲਈ ਜਾਰੀ ਕੀਤਾ ਸੀ। ਡਲ ਹੋਇਆ ਸਾਫ ਕਰ, ਟੂਟੀਆਂ ਲਵਾ ਫੇਰ ਇੰਜਨ ਲਾਇਆ ਸੀ, ਜੋ ਆਸਾ ਸਿੰਘ ਬੁਆਲਰ ਇੰਨਸਪੈਕਟਰ ਲਾਹੌਰ ਵਾਲੇ ਦਿਤਾ ਸੀ। ਤੇਲ, ਜਵੀ, ਪਠੇ ਕੁਤਰਨ, ਆਟੇ ਲਈ ਫੇਰ ਆਪ ਇੰਜਨ ਲਾਇਆ। ਬਟਵਾਰੇ ਬਾਦ ਬੰਦ ਕਰ ਸਭ ਕੁਝ ਜੀਵਨ ਨਗਰ ਲੈ ਆਏ ਸਤਿਗੁਰੂ ਜੀ।

ਅਕਾਲ ਬੁੰਗੇ ਦੀ ਜ਼ਮੀਨ ਬਾਬੇ ਲਹਿਣਾ ਸਿੰਘ ਦਿਤੀ ਸੀ ਤੇ ਬਾਲਣ ਦੇ ਵਾੜੇ ਦੀ ਉਸ ਦੇ ਪੁੱਤਰਾਂ ਬਿਸ਼ਨ ਸਿੰਘ, ਸੁੰਦਰ ਸਿੰਘ, ਫੁਮਣ ਸਿੰਘ,ਕਿਸ਼ਨ ਸਿੰਘ ਨੇ ਤੇ ਮੱਲਾ ਸਿੰਘ ਸਾਰੀ ਮਾਲਕੀ ਹੀ ੪੦ ਵਿਘੇ ਦਿਤੀ ਸੀ। ਜਿਸ ਤੋਂ ਵਟਾ ਸਤਿਗੁਰੂ ਪਰਤਾਪ ਸਿੰਘ ਜੀ ਨੇੜੇ ਨੇੜੇ ਕੋਠੀ ਤੇ ਰਾਮਸਰ ਦੇ ਕਰ ਲਈ। ਭਾਵੇਂ ਕਬਜ਼ਾ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦਾ ਸਾਬਤ ਹੋ ਘੁਮੰਡੇ ਕੀ ਪੱਤੀ ਦੀ ਸ਼ਾਮਲਾਤ ਦੇ ਕਈ ਵਿਘੇ ਪਿਪਲਾਂ ਬੋਹੜਾਂ ਦੇ ਥਾਂ ਵਾਲੇ ਮਿਲ ਗਏ ਸੀ।

ਗੱਦੀ ਵਾਲਾ ਚੁਬਾਰਾ ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਵਿਚ ਰਾਤ ਦੀਵਾ ਘਿਉ ਦਾ, ਦਿਨੇ ਝਾੜੂ ਹੁੰਦਾ ਹੈ ਗੱਦੀ ਵਛਾ, ਜਿਵੇਂ ਘੋੜੀ ਸਤਿਗੁਰੂ ਜੀ ਦੀ ਸਵਾਰੀ ਲਈ ਰਖੀ ਜਾਂਦੀ ਹੈ। ਘਰ ਮੰਦਰ ਦੇ ਪਿਛੇ ਮਹਾਰਾਜ ਨਿਹਾਲ ਸਿੰਘ ਜੀ ਵਾਲਾ ਮਕਾਨ ਇਕ ਜ਼ਿਮੀਂਦਾਰ ਤੋਂ ਮੁਲ ਲਿਆ ਹੋਇਆ ਹੈ ਤੇ ਖਰਾਸ ਵਾਲੀ ਜਗ੍ਹਾ ਤੇ ਹਸਪਤਾਲ ਵਾਲੀ ਨਰੈਣੇ ਜੱਟ ਚੂਹੜਿਆਂ ਨੂੰ ਵੇਚ ਦਿਤੀ ਸੀ ਪਰ ਨਿਹਾਲ ਸਿੰਘ ਜੀ ਹੱਕ ਕਰ ਲਈ ਸੀ।

ਸਭ ਝਾੜਾਂ ਪੁੱਟ ਅਬਾਦੀ ਸਤਿਗੁਰੂ ਜੀ ਕੀਤੀ ਹੈ। ਹਰਿਮੰਦਰ ਤੇ ਤਪ ਅਸਥਾਨ ਸੰਗ ਮਰਮਰ ਦੀ ਪਟਰੀ ਜੋ ੨੮ ਸੌਣ ੧੯੯੧ ਤੋਂ ਅਰੰਭਿਆ ਸੀ ਤੇ ਗੋਲ ਮੰਦਰ ਤੇ ਅੰਤਲਾ ਸਸਕਾਰ ਸਥਾਨ ਤੇ ਹੁਕਮਨਾਮਿਆਂ ਤੇ ਇਤਿਹਾਸ ਨਾਮਧਾਰੀ ਦੀ ਉਜਾਗਰੀ ਤੇ ਜੀਵਨ ਨਗਰ ਦੀ ਅਬਾਦੀ ਤੇ ਮਾਲਕੀ ਵੰਡੀ ਮੁਫਤ ਸਤਿਗੁਰੂ ਜੀ ਦੀਆਂ ਯਾਦਾਂ ਹਨ। ਮੈਂ ਇਹ ਮੋਟਾ ਮੋਟਾ ਖੂਹੀਆਂ ਤੇ ਜਗ੍ਹਾ ਦਾ ਵੇਰਵਾ ਖੋਜੀ ਤੇ ਹੱਜ ਦੇ ਨੇਟਕਾਰ ਹੋਣ ਕਰ ਯਾਦ ਵਜੋਂ ਲਿਖ ਦਿਤਾ ਹੈ।

ਕਤਕ ਦੀ ਪੂਰਨਮਾਸ਼ੀ ਦੇ ਮੇਲੇ ਤੇ ਗੁਰੂ ਨਾਨਕ ਜੀ ਦੇ ਪ੍ਰਕਾਸ਼ ਦਿਨ ਤੇ ਨਨਕਾਣੇ ਸਾਹਿਬ ਸਤਿਗੁਰੂ ਜੀ, ਸਮੇਤ ਸਭ ਜਥੇਦਾਰਾਂ ਤੇ ਹਜ਼ੂਰੀ ਜਥੇ ਦੇ ਦਰਸਨ ਦਿਤੇ। ਸੰਤ ਮੰਡਲੀ ਤੇ ਜਥੇਦਾਰਾਂ ਨਾਲ ਸਤਿਗੁਰੂ ਜੀ ਸਲਾਹ ਮੇਲੀ ਤੇ ਚਾਹਿਆ ਕਿ ਅਗੇ ਮਹੰਤ ਨਰੈਣ ਦਾਸ ਦਾ ਮੰਦਾ ਪ੍ਰਬੰਧ ਸੀ, ਤਦੋਂ ਗਏ ਸਾਂ। ਹੁਣ ਅਕਾਲੀਆਂ ਦਾ ਵਰਤਾਉ ਭੀ ਜਾ ਗੁਰ ਜਨਮ ਅਸਥਾਨ ਦੇਖ ਭੇਟ ਧਰ ਦੇਖੀਏ। ਕੁਝ ਸਿਖਾਂ ਤੇ ਜਥੇਦਾਰਾਂ ਸਲਾਹ ਦਿਤੀ। ਅਕਾਲੀ ਭਾਵੇਂ ਅਗੇ ਨਾਲੋਂ ਕੁਝ ਸਾਡੇ ਨਾਲ ਦੁਬਿਧਾ ਘਟ ਕਰਦੇ ਹਨ, ਪਰ ਆਦਰ ਭੀ ਨਹੀਂ ਕਰਦੇ ਤੇ ਖਲਾਫ ਹੀ ਬੋਲਦੇ ਹਨ। ਸਤਿਗੁਰੂ ਜੀ ਕਿਹਾ, ਚਲੀਏ ਜ਼ਰੂਰ। ਉਹ ਜਿਵੇਂ ਵਰਤਾਉ ਕਰਨਗੇ ਤਿਵੇਂ ਵਰਤ ਲਵਾਂਗੇ।

ਕੜਾਹ ਪ੍ਰਸਾਦ ਲੈ ਢੋਲਕ ਵਜਾ ਸਬਦ ਪੜ੍ਹਦੇ ਆਪਣੇ ਗੁਰਦੁਆਰਿਉਂ ਗੁਰੂ ਨਾਨਕ ਜਨਮ ਅਸਥਾਨ ਕੋਲ ਗਏ, ਸਭ ਜਥੇਦਾਰਾਂ ਸਾਧੂਆਂ ਨੂੰ ਲੈ। ਅਗੋਂ ਅਕਾਲੀਆਂ ਕਿਹਾ, ਤੁਸੀਂ ਆਪ ਅਰਦਾਸਾ ਨਾ ਕਰੋ ਤੇ ਸਾਡਾ ਦਿਤਾ ਪ੍ਰਸਾਦ ਲੈ ਏਥੇ ਬੈਠ ਹੀ ਛਕੋ। ਸੰਤ ਮੰਗਲ ਸਿੰਘ ਜੀ ਤੇ ਭਗਤ ਸਿੰਘ ਜੀ ਕਿਹਾ, ਇਹਦਾ ਇਹ ਮਤਲਬ ਹੋਇਆ ਅਸੀਂ ਤੁਹਾਡੀ ਈਨ ਮੰਨ ਲਈਏ। ਅਕਾਲੀਆਂ ਉਤਰ ਦਿਤਾ,ਜੇ ਤੁਸਾਂ ਆਪਣੀ ਮਰਜ਼ੀ ਹੀ ਕਰਨੀ ਸੀ ਤਾਂ ਏਥੇ ਕਾਹਦੇ ਲਈ ਆਏ ਹੋ। ਸਤਿਗੁਰੂ ਜੀ ਸੰਤਾਂ ਨੂੰ ਕਿਹਾ, ਜੇ ਉਹ ਕੁਝ ਨਰਮ ਹੋਣ ਤਾਂ ਤੁਸੀਂ ਭੀ ਕੁਝ ਨਰਮ ਹੋਵੋ। ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਨੇ ਇਤਫਾਕ ਨੂੰ ਮੁਖ ਰਖ ਕਾਲਾ ਦਸਤਾਰਾ ਭੀ ਤੇ ਸੀਸ ਤੇ ਧਾਰ ਹੀ ਲਿਆ ਸੀ। ਤਿਵੇਂ ਹੀ ਹੁਣ ਸਭ ਸਿਖਾਂ ਨੂੰ ਇਕ ਹੋ ਕਾਂਗਰਸ ਨਾਲ ਮੋਢਾ ਜੋੜ ਦੇਸ਼ ਨੂੰ ਆਜ਼ਾਦ ਕਰਾਣ ਦੀ ਲੋੜ ਏ। ਸਤਿਗੁਰੂ ਜੀ ਦਾ ਹੁਕਮਨਾਮੇ ਵਿਚ ਲਿਖਿਆ ਇਹ ਭੀ ਬਚਨ ਹੈ। ਗੁਰੂ ਹਰੀ ਸਿੰਘ ਜੀ ਵਲ ਕਿ ਸਾਂਝੀ ਨਾਲ "ਥੋੜੇ ਕਖ ਪਠੇ ਤੋਂ ਨਹੀਂ ਕਰੜੇ ਹੋਣਾ। ਸਗੋਂ ਸਾਂਝੀ ਸੇ ਨਰਮਾਈ ਨਾਲ ਵਰਤਣਾ।" ਦੇਸ ਸੇਵਾ ਸਭ ਦੀ ਸਾਂਝੀ ਹੈ ਇਸ ਲਈ ਨਰਮਾਈ ਵਰਤਣ ਦੀ ਲੋੜ ਏ। ਸੰਤ ਜੀ ਨਰਮ ਹੋ ਕਿਹਾ, ਇਕ ਗੱਲ ਤੁਸੀਂ ਛਡੋ ਇਕ ਅਸੀਂ ਮੰਨ ਲੈਂਦੇ ਹਾਂ, ਪਰ ਅਕਾਲੀ ਉਕਾ ਨਾ ਢਲੇ ਤਾਂ ਸਤਿਗੁਰ ਜੀ ਸਮੇਤ ਸੰਗਤ ਦੇ ਮੁੜੇ ਤੇ ਆਪਣੇ ਡੇਰੇ ਦੇ ਦਰਵਾਜ਼ੇ 'ਚ ਖੜੇ ਗੁਰ ਅਸਥਾਨ ਵਲ ਮੁਖ ਕਰ ਅਰਦਾਸ ਕਰ ਕੜਾਹ ਪ੍ਰਸਾਦ ਸੰਗਤ ਸਭ ਮੇਲੇ ਤੇ ਆਈ ਨੂੰ ਇਕ ਰਸ ਵੰਡ ਦਿਤਾ ਤੇ ਬਚਨ ਕੀਤਾ, ਅਗੇ ਅੰਮ੍ਰਿਤਸਰ ਤੇ ਤਰਨ ਤਾਰਨ ਦੇ ਪੁਜਾਰੀਆਂ ਰੁੱਖਾ ਵਰਤਾਵ ਕੀਤਾ ਸੀ, ਹੁਣ ਇਹ ਭੀ ਚੰਗੇ ਨਹੀਂ ਵਰਤੇ। ਏਦੂੰ ਅਗੇ ਅਸਾਂ ਏਨੀ ਗੁਰਦੁਆਰੀਂ ਏਸ ਭਾਵ ਨਾਲ ਨਹੀਂ ਜਾਣਾ। ਜਦ ਅਕਾਲੀ ਬਾਦ ਆਏ ਸਤਿ ਗੁਰੂ ਜੀ ਤੇ ਸਾਧ ਸੰਗਤ ਨੇ ਕੁਝ ਸਿਆਣੇ ਅਕਾਲੀਆਂ ਨੂੰ ਬਾਦ ਆਇਆਂ ਨੂੰ ਕਿਹਾ ਸੀ, ਜੋ ਮਨਾਣ ਆਏ ਸੀ, ਹੁਣ ਅਸੀਂ ਜਾਣ ਚੁਕੇ ਹਾਂ ਤੁਸੀਂ ਮਤਲਬੀ ਤੇ ਹੰਕਾਰੀ ਹੋ ਗਏ ਹੋ ਕਿਉਂਕਿ ਮਤਲਬ ਨੂੰ ਕੁੜੀਆਂ ਮਜ਼੍ਹਬੀਆਂ ਦੀਆਂ ਲੈ ਲੈਂਦੇ ਤੇ ਉਹਨਾਂ ਨੂੰ ਦੇਂਦੇ ਨਹੀਂ। ਤੇ ਹੋਰ ਕਿਸੇ ਗੁਰੂ ਨਾਨਕ ਜੀ ਦੇ ਮੰਨਣ ਵਾਲਿਆਂ ਨੂੰ ਨਹੀਂ ਮਿਥਦੇ। ਜੋ ਹੋਰ ਲੰਗਰ ਦੇ ਪਕਾਣ ਤੇ ਮਜ਼੍ਹਬੀ ਲਾਏ ਜੇ ਇਹ ਉਪਰੋਂ ਠੱਗੀ ਦਾ ਵਿਖਾਲਾ ਹੈ, ਜੇ ਛਡ ਦਿਉ ਤਾਂ ਚਲੇ ਜਾਂਦੇ ਹਾਂ। ਨਾ ਉਹ ਮੰਨੇ ਤਾਂ ਨਾ ਫੇਰ ਇਹ ਗਏ। ਮਾਘੀ ਮੁਕਤਸਰ ਦਰਸਨ ਦਿਤੇ, ਬਸੰਤ ਭੈਣੀ ਸਾਹਿਬ ਹੀ ਮਨਾਈ।

ਸੰਤ ਗੰਡਾ ਸਿੰਘ ਜੀ ਮਿਸਤ੍ਰੀ ਗੁਜਰਾਂਵਾਲੀਏ ਦੀ ਸੱਜੀ ਬਾਂਹ ਮਸ਼ੀਨ ਵਿਚ ਵਲੀ ਗਈ। ਤੇ ਜਾਪਿਆ ਬੇਹੋਸ਼ ਹੋਣ ਤੋਂ ਪਹਿਲਾਂ ਕਿ ਸਤਿਗੁਰੂ ਜੀ ਧੱਪਾ ਮਾਰ ਮਸ਼ੀਨ ਚੋਂ ਕਢੀ ਹੈ। ਪ੍ਰਵਾਰ ਨੇ ਹਸਪਤਾਲ ਜਾ ਪਾਏ। ਸਤਿਗੁਰੂ ਜੀ ਤੀਜੇ ਦਿਨ ਲਾਹੌਰੋਂ ਸੁਣ ਆਏ ਤਾਂ ਗੰਡਾ ਸਿੰਘ ਜੀ ਚਰਨੀਂ ਲਗ ਰੋਏ ਤੇ ਕਿਹਾ, ਤਦੋਂ ਤੇ ਏਡੀ ਛੇਤੀ ਪੁਜ ਧੱਪਾ ਮਾਰ ਬਾਂਹ ਮਸ਼ੀਨ ਚੋਂ ਬਾਹਰ ਕਢੀ ਸਾ ਜੇ,

ਹੁਣ ਕਿਉਂ ਡੇਰ ਲਾਈ ਹੈ। ਸਤਿਗੁਰੂ ਜੀ ਬਚਨ ਕੀਤਾ, ਕੁਦਰਤ ਸਾਰੇ ਕੰਮ ਕਰਦੀ ਹੈ ਤੇ ਸਿਦਕ ਸਰਧਾ, ਸਿਖਾਂ ਤੇ ਸਰਧਾਲੂਆਂ ਨੂੰ ਪ੍ਰਤੀਤ ਤੇ ਨੀਤ ਦੇ ਕਾਰਨ ਐਸੇ ਜਾਪਦੇ।

੧੯੯੨ ਬਿਕ੍ਰਮੀ ਦਾ ਹੋਲਾ ਗੁਜਰਾਂਵਾਲੇ ਗੋਂਦਲਾਂ ਵਾਲੇ ਦੀ ਸੜਕ ਤੇ ਨਾਮਧਾਰੀ ਧਰਮਸਾਲਾ ਗੁਰਦੁਆਰੇ ਹੋਇਆ। ਸਾਰੇ ਜ਼ਿਲੇ ਵਿਚੋਂ ਗੁਜਰਾਂਵਾਲੇ ਦੇ ਸਾਧਾਂ, ਸੰਤ ਬਲਵੰਤ ਸਿੰਘ ਜੀ ਆੜ੍ਹਤੀ, ਈਸਰ ਸਿੰਘ ਦਰਜੀ, ਗੁਰਦਿਤ ਸਿੰਘ ਘਿਉ ਵਾਲੇ, ਇੰਦਰ ਸਿੰਘ ਜੀ ਜਥੇਦਾਰ, ਸੇਠ ਦਿਆਲ ਸਿੰਘ ਜੀ ਤੇ ਟਹਿਲ ਸਿੰਘ ਜੀ ਅਗੇ ਲਗ ਉਗਰਾਹੀ ਕਰ ਕੀਤਾ ਤੇ ਹੋਰ ਭੀ ਨਗਰਾਂ ਦੇ ਸਾਧਾਂ ਬਹੁਤ ਉਦਮ, ਸੇਵਾ, ਖੇਚਲ ਕੀਤੀ। ਇਸ ਹੋਲੇ ਤੇ ਸਤਿਗੁਰੂ ਪਰਤਾਪ ਸਿੰਘ ਜੀ ਸਭ ਸੰਗਤ ਨੂੰ ਸੁਣਾ ਬਚਨ ਕੀਤਾ, ਪਿਛਲੇ ਦੋਸ ਗੁਰਮਾਰਗ ਦੇ ਕੀਤੇ ਸੰਤ ਚਵਿੰਡੇ ਵਾਲਿਆਂ ਦੇ ਬਚਨ ਕਰ ਬਖਸ਼ੇ ਜਾਣੇ, ਪਰ ਅਗੋਂ ਕੋਈ ਕੂਕਾ ਐਸੀ ਮਨ-ਮਤ ਨਾਂ ਕਰੇ।

ਸਤਿਗੁਰੂ ਜੀ ਨੇ ਦੀਵਾਨ ਵਿਚ ਸੰਤ ਮੰਗਲ ਸਿੰਘ ਜੀ, ਆਲਿਮ ਜੀ, ਚਕਰਵਰਤੀ ਜੀ ਤੋਂ ਬਹੁਤ ਦਲੀਲਾਂ ਤੇ ਸ਼ਤਿਗੁਰੂ ਜੀ ਦਾ ਅਰੰਭ ਕੀਤਾ ਨਾਮਧਾਰੀ ਮਰਜਾਦਾ ਦਾ ਇਤਿਹਾਸ ਆਦਿ ਦਸ ਕਹਾਇਆ ਕਿ ਕੋਈ ਕੂਕਾ ਏਦੂੰ ਅਗੇ ਕੁਸੰਗੀ ਨੂੰ ਧੀ ਨਾ ਦੇਵੇ ਤੇ ਮੰਗਨਾ ਨਾ ਕਰੇ ਤੇ ਜਗਤ ਚਾਲ ਵਿਚ ਪੈ ਫਜ਼ੂਲ ਰਸਮਾਂ ਤੇ ਖਰਚ ਕਰ ਨਾ ਉਜੜੇ। ਟੂੰਬਾਂ, ਵਰੀ, ਵਖਾਲਾ, ਦਾਜ, ਵੜ, ਮਠਿਆਈ, ਚੋਲ, ਰਸਤ, ਨਾ ਕਰੇ। ਲਾਗ ਨਾ ਦੇਵੇ। ਜਿਵੇਂ ਤੁਸਾਂ ਹੋਲੇ ਦਾ ਜਲੂਸ ਸ਼ਹਿਰ ਦੇ ਬਜ਼ਾਰਾਂ ਵਿਚ ਨਾਮਧਾਰੀ ਬਾਣੇ ਵਿਚ ਸਜ ਪ੍ਰਚਾਰ ਕਰ ਦੁਨੀਆਂ ਨੂੰ ਦਸਿਆ ਹੈ, ਅਸਲ ਨਾਮਧਾਰੀ ਇਸ ਤਰ੍ਹਾਂ ਦਾ ਹੁੰਦੈ। ਤਿਵੇਂ ਦੇ ਹੀ ਹਰ ਸ਼ਾਦੀ ਸਮੇਂ ਸਜ ਧਜ ਨਾਲ ਤੇ ਅੰਦਰਲੀ ਬਾਹਰਲੀ ਸਫਾਈ ਨਾਲ ਵਰਤੋਂ ਕਰੋ। ਜੋ ਇਸ ਹੋਲੇ ਤੇ ਆਏ ਹੋ, ਸੰਤ ਮੰਗਲ ਸਿੰਘ ਜੀ ਕਿਹਾ, ਕੰਨਾਂ ਤੋਂ ਪੱਗਾਂ ਲਾਹ ਕੈ ਸੂਏ ਤੇ ਜਾ ਕੇ ਸਭ ਸਨਬੰਧੀਆਂ ਸਾਕਾਂ ਨੂੰ ਸੁਣਾ ਦਿਓ, ਏਦੂੰ ਅਗੇ ਅਸਾਂ ਇਹ ਰਸਮਾਂ ਨਹੀਂ ਕਰਨੀਆਂ ਤੇ ਜੋ ਕਰੇਗਾ ਡੰਨ ਭਰੇਗਾ।

ਜੋ ਗੁਰਮਤੇ ਪੰਥਕ ਇਕੱਠ ਕਰ ਹੋਲੇ ਤੇ ਪਾਸ ਹੁੰਦੇ ਉਹ ਇਸ ਤਰ੍ਹਾਂ ਹੀ ਸੁਣਾਏ ਜਾਂਦੇ। ਕਿ ਹੁਣ ਜੋ ਕੂੜ ਕੁਬਾੜੇ ਦੇ ਸਮੇਂ ਨਾਮਧਾਰੀ ਮਰਜਾਦਾ ਧੂੜ ਘੱਤੀਆਂ ਹਨ, ਉਜਲ ਕਰਨੀਆਂ ਹਨ, ਤੇ ਗਰੀਬਾਂ ਗਲੋਂ ਗਲਤ ਬੇੜੀਆਂ ਲਾਹੁਣੀਆਂ ਹਨ, ਜੋ ਸਮਾਜ-ਰਿਵਾਜ ਦੀਆਂ ਪਈਆਂ ਹਨ। ਜੋ ਉਤੋਂ ਸ਼ੌਕ ਤੇ ਵਿਚੋਂ ਤੌਕ ਦੀ ਤਰ੍ਹਾਂ ਹਨ। ਜਿਵੇਂ ਇਸ ਸਮੇਂ ਅਕਾਲੀਆਂ ਦਾ ਜ਼ੋਰ ਸੀ ਤਿਵੇਂ ਨਾਮਧਾਰੀਆਂ ਦਾ ਭੀ ਆਪਣੇ ਸੁਧਾਰ ਹਿਤ ਬਹੁਤ ਜ਼ੋਰਾਂ ਦਾ ਪ੍ਰਚਾਰ ਸੀ। ਹੋਰ ਅਰਜ਼ਾਂ, ਪੰਥਕ ਫੈਸਲੇ ਸੁਨਾਣ ਦੇ ਬਾਦ। ਹਵਨ ਹੋ ਬਹੁਤ ਪਾਠਾਂ ਦੇ ਭੋਗ ਪਾ, ਅਗਲੇ ਸਾਲ ਦਾ ਹੋਲਾ ਭੀ ਸੁਣਾਇਆ ਗਿਆ ਕਿ ਸਿਆਲਕੋਟ ਦੇ ਜ਼ਿਲੇ ਵਿਚ ਹੋਵੇਗਾ। ਜੇ ਦੁਨੀਆਂ ਵਸਦੀ ਰਹੀ।

ਗੁਰ ਕੀ ਸਾਖੀ ਅੰਮ੍ਰਿਤ ਭਾਖੀ॥ ਸਚੈ ਸਬਦੇ ਸਚੁ ਸੁਭਾਖੀ॥
ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ॥

ਗੁਰਵਾਕਾਂ ਅਨੁਸਾਰ ਗੁਰ ਸੇਵਾ ਕਰ ਮੈਂ ਗੁਰੂ ਜੀ ਤੇ ਸਾਧ ਸੰਗਤ ਪਾਸੋਂ ਮੰਗ ਕਰਦਾ ਹਾਂ

ਇਹੀ ਹਮਾਰੈ ਸਫਲ ਕਾਜ॥ ਅਪੁਨੇ ਦਾਸ ਕਉ ਲੇਹੁ ਨਿਵਾਜਿ॥

੧ੴ
ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਭੈਰੋ ਮ: ੫ ॥

ਹਉ ਬਲਿਹਾਰਿ ਜਾਉ ਗੁਰਦੇਵ ॥
ਸਫਲ ਦਰਸਨੁ ਜਾ ਕੀ ਨਿਰਮਲ ਸੇਵ ॥

ਸਲੋਕ ਮਹਲਾ ੧ ॥

ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥

ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ ॥
ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ ॥

ਮਹਲਾ ੫ ਗਾਥਾ

ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ ॥
ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ ॥

ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ ॥
ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ ॥

ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ ॥

ਨਟ ਮਹਲਾ ੪

ਇਹ ਗੁਰਵਾਕ ਮੈਂ ੧੯੯੩ ਬਿਕ੍ਰਮੀ ਸਾਲ ਦੇ ਅਰੰਭ ਦੇ ਮੰਗਲ ਵਜੋਂ ਤੇ ਅਰਜ ਵਜੋਂ ਲਿਖੇ ਹਨ ਕਿ ਕਿਰਪਾ ਸਤਿਗੁਰੂ ਜੀ ਦੀ ਹੋਵੇ ਤੇ ਮੈਥੋਂ ਗੁਰੂ ਸੰਗਤ ਦਾ ਜੱਸ ਹੋ ਆਵੇ।

ਸਤਿਗੁਰੂ ਜੀ ਪਾਸ ਅਰਜ ਸੰਤ ਤੇ ਸ੍ਰਦਾਰ ਈਸਰ ਸਿੰਘ ਜੀ ਖਾਨਪੁਰੀ ਜ਼ਿਲਾ ਸਿਆਲਕੋਟ ਨੇ ਕੀਤੀ ਇਨ੍ਹਾਂ ਨੂੰ ਲਾਇਲਪੁਰ ਦੇ ਜ਼ਿਲੇ ਵਿਚ ਮਰੱਬੇ ੧੯ ਚੱਕ ਮਿਲੇ ਹੋਏ ਸੀ। ਕਿ ਮੈਂ ਦੋਂਹ ਬੀਬੀਆਂ ਦੇ ਅਨੰਦ ਕਰਨੇ ਹਨ, ਆਪ ਭੀ ਦਰਸਨ ਦੇਵ ਜੀ। ਤੇ ਲਾਲ ਸਿੰਘ ਬਿਜਲੀਵਾਲ ਜ਼ਿਲਾ ਗੁਰਦਾਸਪੁਰ ਵਾਲੇ ਭੀ ਹੋਲ ਗੁਜਰਾਂਵਾਲੇ ਤੇ ਹੀ ਅਰਜ ਕੀਤੀ। ਆਪ ਨੇ ਮੇਰੇ ਵਲੋਂ ਹੋ ਮੇਰੇ ਪੁੱਤਰ ਗੁਰਬਖਸ਼ ਸਿੰਘ ਦੇ ਅਨੰਦ ਤੇ ਦਰਸਨ ਦੇਣੇ।

ਸਤਿਗੁਰੂ ਜੀ ਉਤਰ ਦਿਤਾ, ਈਸਰ ਸਿੰਘ ਭੀ ਸਾਡੇ ਕੋਲ ਆ ਮੰਗ ਕੀਤੀ ਹੈ ਸਾਡੇ ਉਥੇ ਪੁਜਣ ਦੀ। ਪਰ ਹੋ ਸਕਿਆ ਤੇ ਜ਼ਰੂਰ ਦੌਰਾ ਉਸੇ ਤਰਫ ਲੈ ਪੁੱਜਾਂਗੇ। ਸੰਤ ਅਰੂੜ ਸਿੰਘ ਜੀ ਬੋਰੇ ਪਿਆਰੇ ਜ਼ਿਲਾ ਗੁਜ਼ਰਾਂਵਾਲੇ ਵਾਲਿਆਂ ਦੋਹਾਂ ਦੀਆਂ ਅਰਜਾਂ ਸੁਣ ਆਪਣੇ ਵਲੋਂ ਅਰਜ ਨਾ ਕੀਤੀ ਜਾਣਿਆ ਕਿ ਸਤਿਗੁਰੂ ਜੀ ਅਗੇ ਉਸੇ ਸਮਾਗਮ ਜੋਗ ਅਰਜ਼ਾਂ ਹੋ ਗਈਆਂ ਹਨ। ਮੈਂ ਜਨੇਤ ਕਿਉਂ ਕਰਾਂ ਆਪਣੀ। ਜਦ ਸੁਤੇ ਮੇਰੀ ਮੰਗ ਪੂਰੀ ਹੋ ਰਹੀ ਹੈ। ਸੰਤ ਅਰੂੜ ਸਿੰਘ ਜੀ ਆਪਣੇ ਪੁੱਤਰ

ਕਿਰਪਾਲ ਸਿੰਘ ਨੂੰ ਉਸੇ ਦਿਨ ਜੰਝ ਕੁਝ ਸਾਧਾਂ ਦੀ ਸਾਥ ਲੈ ਸੰਤ ਲਾਲ ਸਿੰਘ ਜੀ ਬੂਰੇ ਗਿਲਾਂ ਵਾਲਿਆਂ ਨੂੰ ਸਮੇਤ ਕਾਲੂ ਕੇ ਰਾਗੀ ਜਥੇ ਦੇ ਲਾਇਲਪੁਰ ਦੇ ਜ਼ਿਲੇ 'ਚ ਬੁੰਡਾਲੇ ਲਾਠੀਆਂ ਵਾਲੇ ਪੁਜੇ ਤੇ ਏਥੇ ਹੀ ਲਾਲ ਸਿੰਘ ਬਿਜਲੀ ਵਾਲੀਏ। ਸਾਕਾਂ ਸਾਧਾਂ ਦੀ ਜੰਵ ਤੇ ਸੋਹਣ ਸਿੰਘ ਜੀ ਪੰਨਵ, ਸੰਤਾ ਸਿੰਘ ਮਰੜਾਂ ਦੇ ਰਾਗੀ ਜਥੇ ਸਮੇਤ ਬੁੰਡਾਲੇ ਹੀ ਰਲੇ। ਸਤਿਗੁਰੂ ਜੀ ਭੀ ਸਮੇਤ ਘੋੜਿਆਂ ਦੇ ਦੌਰੇ ਸ਼ੇਖੂਪੁਰੇ ਦੇ ਜ਼ਿਲੇ ਵਿਚ ਹੁੰਦੇ ਇਸੇ ਥਾਂ ਰਲੇ। ਈਸਰ ਸਿੰਘ ਜੀ ਨੇ ਸੰਤ ਭਗਤ ਜੀ ਦਾਤੇਵਾਲ ਤੇ ਟਹਿਲ ਸਿੰਘ ਜੀ ਸਦੋਂਵਾਲੀਏ, ਸੰਤ ਮੰਗਲ ਸਿੰਘ ਜੀ ਫਤੂਹੀ ਚਕੀਏ ਆਦਿ ਸਬਦੀ ਤੇ ਹੋਰ ਸਾਕ ਤੇ ਸਾਧ ਨੇੜੇ ਦੇ ਨਗਰਾਂ ਸਦੋਂਵਾਲ, ਮਾਲੂਵਾਲ ਤੇ ਢੋਟੀਆਂ ਆਦਿ ਵਿਚੋਂ ਸੱਦੇ ਸੀ।

ਦੁਵੱਲੀ ਸਬਦ ਕੀਰਤਨ ਕਰਦੇ ਜਾਂਞੀ ਮਾਞੀ ਆਏ ਤੇ ਗਲ ਚਰਨੀਂ ਲਗ ਮਿਲੇ। ਸਤਿਗੁਰੂ ਜੀ ਦਾ ਡੇਰਾ ਵਖਰਾ ਲਗਾ ਤੇ ਜੰਞਾਂ ਦੋਹਾਂ ਦਾ ਵੱਖ ਵੱਖ ਉਤਾਰਾ ਹੋਇਆ। ਤਿੰਨ ਰਾਤਾਂ ਜੰਞਾਂ ਰਹੀਆਂ। ਸਾਦੇ ਸਾਦੇ ਖੱਦਰ ਦੇ ਬਸਤ੍ਰਾਂ ਵਿਚ ਨੰਗੇ ਮੂੰਹ, ਹਵਨ ਦੁਆਲੇ ਵੇਦੀ ਵਿਚ ਦੋਹਾਂ ਬੀਬੀਆਂ ਕਰਤਾਰ ਕੌਰ ਤੇ ਆਸ ਕੌਰ ਦੇ ਫੇਰੇ ਗੁਰਬਖਸ਼ ਸਿੰਘ ਤੇ ਕਿਰਪਾਲ ਸਿੰਘ ਨਾਲ ਹੋਏ। ਤਿੰਨੇ ਦਿਨ ਦੀਵਾਨ ਲਗੇ ਤੇ ਬੜਾ ਰਸ ਬਣਿਆ ਰਿਹਾ। ਬਾਦ ਸਤਿਗੁਰੂ ਜੀ ਦੇ ਡੇਰੇ ਖਬਰ ਪੁੱਜੀ ਕਿ ਰਾਤ ਖੰਡ ਚੌਲ ਵਰਤੇ ਹਨ ਤੇ ਹੁਣ ਚਾਹ ਲਡੂ ਮਠਿਆਈ ਵਰਤਣੀ ਹੈ। ਸਤਿਗੁਰੂ ਜੀ ਈਸਰ ਸਿੰਘ ਜੀ ਨੂੰ ਸੱਦ ਕਿਹਾ, ਤੂੰ ਫਜ਼ੂਲ ਖਰਚੀ ਦੀ ਰਸਮ ਕਿਉਂ ਕੀਤੀ ਹੈ ? ਵਡੇ ਲੋਕ ਹੀ ਹਰ ਮਸਲੇ ਦਾ ਮੂਲ ਹੁੰਦੇ ਹਨ। ਤੂੰ ਅਜੇ ਭੀ ਰੁਕ ਜਾਹ ਤੇ ਪਿਛਲੇ ਕੀਤੇ ਦੀ ਸਾਧ ਸੰਗਤ ਵਿਚ ਖੜੋ, ਭੁਲ ਮੰਨ ਤੇ ਅਗੋਂ ਸਾਧ ਸੰਗਤ ਦੀ ਚੰਗੀ ਮਰਜਾਦਾ ਦਾ ਬੰਨ੍ਹ ਸਗੋਂ ਪੱਕਾ ਕਰ। ਈਸਰ ਸਿੰਘ ਹੱਥ ਜੋੜ ਸਾਧ ਸੰਗਤ ਵਿਚ ਖਲੋਣ ਹੀ ਲਗਾ ਸੀ ਕਿ ਸੰਤ ਸਿੰਘ ਪੈੜੇ ਦੇ ਤੇ ਟਹਿਲ ਸਿੰਘ ਸਦੋਂਵਾਲ ਆਦਿ ਨੇ ਉਸ ਨੂੰ ਬਾਹੋਂ ਫੜ ਬਹਾ ਦਿਤਾ ਤੇ ਖਿਚ ਕੇ ਦੂਰ ਲੈ ਗਏ। ਵਿਚੋਲਿਆਂ ਅਜਿਹਾ ਕੋਝ ਕੀਤਾ ਜੋ ਉਮਰ ਭਰ ਸੋਝ ਵਲ ਨਾ ਮੁੜਿਆ। ਸਤਿਗੁਰੂ ਜੀ ਰਿੰਜ ਹੋ ਤਿਆਰ ਹੋ ਪਏ ਤਾਂ ਸੰਤ ਅਰੂੜ ਜੀ ਬੇਰਿਆਂ ਵਾਲੇ ਭੀ ਨਾਲ ਹੀ ਪੁੱਤਰ ਕਿਰਪਾਲ ਸਿੰਘ ਨੂੰ ਲੈ ਟੁਰੇ ਤਾਂ ਸਤਿਗੁਰੂ ਜੀ ਕਿਹਾ, ਤੁਸੀਂ ਬੀਬੀ ਨੂੰ ਨਾਲ ਲੈ ਕੇ ਟੁਰੋ ਉਹਦਾ ਕੀ ਕਸੂਰ ਏ। ਇਹ ਬੀਬੀ ਆਸ ਕੌਰ ਸਮੇਤ ਪਤੀ ਤੇ ਪ੍ਰਵਾਰ ਹੁਣ ਮੇਰੇ ਨਗਰ ਸ੍ਰੀ ਰਾਮਪੁਰ ਦੇ ਨੇੜੇ ਹੀ ਵਡੇ ਅਮਰਾਸਰ ਏ, ਪਰ ਕਹਿੰਦੀ ਏ ਮੈਨੂੰ ਚੇਤਰ ਦਾ ਮਹੀਨਾ ਯਾਦ ਏ ਤੇ ਹੱਲੇ ਤੋਂ ਬਾਦ ਏ, ਚੇਤਾ ਏ, ਪਰ ਕਿਤਵੀਂ ਸੀ ਇਹ ਨਹੀਂ ਚੇਤਾ ਰਿਹਾ।

ਲਾਲ ਸਿੰਘ ਬਿਜਲੀਵਾਲ ਤੇ ਗੁਰਬਖਸ਼ ਸਿੰਘ ਤੇ ਬੀਬੀ ਕਰਤਾਰ ਕੌਰ ਤੇ ਈਸਰ ਸਿੰਘ ਜੀ ਤੇ ਉਹਨਾਂ ਦਾ ਬੱਚਾ ਆਸਾ ਸਿੰਘ ਗਲਾਨ 'ਚ ਪਾ ਪਿਛੋਂ ਵਿਚੋਲਿਆਂ ਕਈ ਗੱਲਾਂ ਗਲਤ ਘੜ ਘੜਾ ਸੁਣਾ ਸੁਣਾ ਸਾਰੀ ਉਮਰ ਪੂਰੇ ਸੁਰ ਨਹੀਂ ਹੋਣ ਦਿਤੇ। ਇਸ ਕਾਰ ਵਿਚ ਸੰਤ ਸਿੰਘ ਪੈੜੇ ਦੇ ਸਾਕਦਾਰ ਤੇ *ਟਹਿਲ ਸਿੰਘ ਸਦੋਂਵਾਲੀਏ ਸਬਦੀ ਨੇ ਆਪਣੀ ਚੌਧਰ ਦਾ ਚਾ ਬਹੁਤਾ ਪੂਰਾ ਕੀਤੀ ਰਖਿਆ। ਸਤਿਗੁਰੂ ਜੀ ਤੇ ਈਸਰ ਸਿੰਘ ਜੀ ਇਕ ਦੂਜੇ ਨੂੰ ਚਾਂਹਦੇ ਭੀ ਰਹੇ, ਪਰ ਇਹਨਾਂ ਮਿਲਣ ਨਾ ਦਿਤੇ। ਹੁਣ ਸ਼ਾਮ ਪੁਰੇ ਵਟਾਲੇ ਪਾਸ ਆਸਾ ਸਿੰਘ ਰਹਿੰਦਾ ਹੈ, ਪਰ ਚੋਖੇ ਚਿਰ ਛੋਟੀ ਉਮਰ

---

*ਸੰਤ ਟਹਿਲ ਸਿੰਘ ਜੀ ਦਾ ਦੋਸ ਇਸ ਲਈ ਬਹੁਤਾ ਹੈ ਕਿਉਂਕਿ ਈਸਰ ਸਿੰਘ ਜੀ. ਦੀ ਇਸ ਤੇ ਸਰਧਾ ਸੀ। ਤੇ ਟਹਿਲ ਸਿੰਘ ਜੀ ਦਾ ਇਹ ਧਰਮ ਨਹੀਂ ਸੀ, ਸਦਾ ਲਈ ਇਹ ਘਰ ਸਾਧ ਸੰਗਤ ਵਲੋਂ ਵਿਛੜ ਜਾਵੇ। ਹਣ ਆਸਾ ਸਿੰਘ ਭੀ ਉਸੇ ਅਸਰ ਸਦਕਾ ਸਾਧ ਸੰਗਤ ਵਿਚ ਘਟ ਆਉਂਦਾ ਹੈ।

ਤੋਂ ਪਏ ਗਲਤ ਸੰਸਕਾਰ, ਚੰਗਾ ਵਿਚਾਰਵਾਨ ਹੋਣ ਕਰ ਭੀ ਉਸ ਚੋਂ ਨਹੀਂ ਗਏ। ਇਸ ਵਾਰਤਾ ਵਿਚ ਇਹ ਸਾਰ ਹੈ ਕਿ ਸਤਿਗੁਰੂ ਜੀ ਕਿਤਨੇ ਜਤਨ ਨਾਲ ਨਾਮਧਾਰੀਆਂ ਵਿਚੋਂ ਫਜ਼ੂਲ ਰਸਮਾਂ ਤੇ ਖਰਚ ਕਢਦੇ ਸੀ ਤੇ ਕਿਵੇਂ ਖਾਊ ਲੋਕ ਨ ਖਹਿੜਾ ਛਡਦੇ ਸੀ।

ਸਤਿਗੁਰੂ ਜੀ ਜਿਥੇ ਸਤਲੁਜ ਬਿਆਸ ਇਕ* ਹੁੰਦੇ ਨੇ, ਉਸ ਇਲਾਕੇ ਗਏ। ਇਸ ਨੂੰ ਹੀ ਨੀਲੀ ਆਖਦੇ ਹਨ। ਘੋੜਿਆਂ ਤੇ ਹੀ ਗਏ ਤੇ ਲੁਡਨ ਦੀਆਂ ਮੱਝਾਂ ਗਊਆਂ, ਘੋੜੀਆਂ ਜਾ ਦੇਖੀਆਂ। ਦਰਿਆਂ ਦੀ ਕੰਧੀ 'ਤੇ ਲੁਡਨ ਦਰਸਨ ਕਰ ਚਾ ਨਾਲ ਇਸ ਤਰ੍ਹਾਂ ਮਿਲਿਆ ਜਿਵੇਂ ਅਗੇ ਦਾ ਸੇਵਾਨੂ ਹੁੰਦੈ। ਪੰਜ ਛੇ ਸੌ ਮੱਝ, ਗਊ ਉਸ ਦੀ ਛਿੜਦੀ ਸੀ ਤੇ ਉਸ ਦੇ ਨਾਮ ਤੇ ਹੀ ਡੇਰੇ ਦਾ ਨਾਮ ਪਿਆ ਹੋਇਆ ਸੀ। ਉਸ ਆਦਰ ਕਰ ਜਲ ਪ੍ਰਸਾਦ ਪੁਛ ਅਗੇ ਲਗ ਗਊਆਂ,ਮੱਝਾਂ ਦਿਖਾਈਆਂ। ਸਤਿਗੁਰੂ ਜੀ ਉਸ ਨੂੰ ਪੁਛਿਆ, ਤੂੰ ਸਾਨੂੰ ਅਗੇ ਕਿਵੇਂ ਜਾਣਦਾ ਸੈਂ ? ਉਸ ਦਸਿਆ, ਇਕ ਜਾਂਗਲੀ ਮੈਨੂੰ ਦਸਿਆ ਸੀ। ਭੈਣੀ ਸਾਹਿਬ ਦਾ ਗੁਰੂ ਪਰਤਾਪ ਸਿੰਘ ਕੂਕਿਆਂ ਦਾ ਗੁਰੂ ਏ, ਜਿਸ ਨੂੰ ਪਸੂਆਂ ਦੀ ਬੜੀ ਪਛਾਣ ਏ ਤੇ ਬੜਾ ਸ਼ੌਕ ਏ। ਮੈਂ ਚਿਤ ਵਿਚ ਚਿਤਵਦਾ ਸਾਂ ਕਦੀ ਖੁਦਾ ਦਰਸਨ ਕਰਾ ਦੇਵੇ। ਉਹ ਸਿਫਤਾਂ ਦੇਖ ਮੈਂ ਦਿਲ ਦੀ ਮੁਰਾਦ ਪੂਰੀ ਹੋਈ ਜਾਣੀ ਹੈ ਤੇ ਪਛਾਣ ਲਿਆ ਹੈ, ਆਪ ਸਾਥ ਸਿਖ ਵੇਖ ਤੇ ਸਮਝ ਸੋਚ, ਕਿ ਹੋਰ ਐਸਾ ਕੌਣ ਹੋ ਸਕਦਾ ਹੈ। ਏਡੇ ਭਾਗ ਪਰਤਾਪ ਤੇ ਅਕਲ ਸਨਾਸ ਵਾਲਾ।

ਸਤਿਗੁਰੂ ਜੀ ਇਸ ਤੋਂ ਇਕ ਦੋ ਝੋਟੀਆਂ ਤੇ ਇਕ ਝੋਟਾ ਨੀਲੀ ਜਿਨਸ ਦਾ ਲੈ ਕੇ ਝੋਟੀਆਂ ਸਦੋਵਾਲ ਆਦਿ ਪਿੰਡਾਂ ਵਿਚ ਲਾਇਲਪੁਰ ਦੇ ਜ਼ਿਲੇ ਵਿਚ ਸਾਂਭਣ ਲਈ ਭੇਜੇ, ਸਿਖਾਂ ਵਲ ਸਿਖਾਂ ਹੱਥੀਂ। ਕੀਮਤ ਉਸ ਕਿਹਾ, ਜੋ ਤੁਸੀਂ ਦੇਵੋ। ਸਤਿਗੁਰੂ ਜੀ ਚੰਗੀ ਨਸਲ ਦੀ ਅਸਲ ਕੀਮਤ ਜੋ ਜਾਣੀ, ਦਿਤੀ। ਉਸ ਖੁਸ਼ ਹੋ ਲੀਤੀ ਤੇ ਵਿਦਾ ਕਰਨ ਚੋਖੀ ਦੂਰ ਨਾਲ ਟੁਰਿਆ ਗਿਆ।

ਸਤਿਗੁਰੂ ਜੀ ਲਾਹੌਰ ਦੇ ਜ਼ਿਲੇ ਦਾ ਦੌਰਾ ਕਰਦੇ ਵਲਟੋਹੇ ਸੰਤ ਬਾਬਾ ਜੈ ਸਿੰਘ ਜੀ ਵਲ ਦਰਸਨ ਦਿਤੇ। ਇਹ ਬੜੇ ਭਲੇ ਭਾਗ ਤੇ ਦਿਮਾਗ ਵਾਲੇ ਸਾਧੂ ਸੀ। ਸਤਿਗੁਰੂ ਜੀ ਨੇ ਸੰਤ ਜੀ ਪਾਸੋਂ ਉਹਨਾਂ ਦੀ ਬੀਬੀ ਅਮਰ ਕੌਰ ਦਾ ਸਾਕ ਮੰਗਿਆ। ਸੰਤ ਜੀ ਸਤਬਚਨ ਕੀਤਾ ਤੇ ਨਾਲ ਹੀ ਅਰਜ ਕੀਤੀ, ਮੇਰਾ ਜੀਅ ਬਾਰ ਦੇ ਬੰਦਿਆਂ ਨਾਲ ਸਨਬੰਧ ਕਰਨ ਨੂੰ ਨਹੀਂ ਮੰਨਦਾ। ਸਤਿਗੁਰੂ ਜੀ ਪੁਛਿਆ ਉਹਨਾਂ ਵਿਚ ਕੀ ਦੋਸ਼ ਤੇ ਨੁਕਸ ਹੈ ? ਸੰਤ ਜੀ ਦਸਿਆ, ਬਾਰ ਦੇ ਲੋਕ ਮੂੰਹ ਦੇ ਮਿਠੇ ਤੇ ਮਤਲਬ ਦੇ ਪੂਰੇ ਹਨ ਤੇ ਪਿਛੋਂ ਉਵੇਂ ਨਹੀਂ ਰਹਿੰਦੇ। ਸਤਿਗੁਰੂ ਜੀ ਉਤਰ ਦਿਤਾ,ਭਾਵੇਂ ਧਰਤੀ ਤੇ ਇਲਾਕਿਆਂ ਦਾ ਸੁਭਾ ਵਰਤਦਾ ਹੀ ਹੈ। ਤਾਂ ਭੀ ਸਾਰੇ ਇਕੋ ਜਹੇ ਨਹੀਂ ਹੁੰਦੇ। ਮੈਂ ਆਪ ਜੀ ਦਾ ਸਨਬੰਧ ਆਪ ਜਿਹੇ ਹੀ ਸਾਧੂ ਘਰ ਦੇ ਨਾਲ ਕਰਾਂਗਾ। ਆਪ ਜਾਣਦੇ ਹੀ ਹੋਵੋਗੇ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਰਿਖੀ ਸਿੰਘ ਜੀ ਮਦਾਰ ਵਾਲੇ ਹੋਏ ਹਨ। ਉਹਨਾਂ ਦੇ ਘਰਾਣੇ ਵਿਚ ਸੰਤ ਨਰਾਇਣ ਸਿੰਘ ਜੀ ਦੇ ਪੁੱਤਰ ਵਲ ਕਰਾਂਗੇ। ਸੰਤ ਜੀ ਕਿਹਾ, ਜੋ ਆਪ ਨੇ ਲਾਭ ਸਿੰਘ ਕੱਕਾ ਉਸ ਵਲ ਵਿਆਹਿਆ ਹੈ ਉਹ ਕੀਤੇ ਬਚਨ ਤੇ ਨਹੀਂ ਰਿਹਾ ਤੇ ਉਸ ਨੇ ਉਹ ਉਧਾਲ ਸੰਤ ਜੀ ਦੀ ਬੀਬੀ ਦੇ ਸਿਰ ਤੇ ਬਠਾਲ ਰਖੀ ਹੈ, ਕੱਕੇ ਨੇ ਚੰਗਾ ਕੰਮ ਨਹੀਂ ਕੀਤਾ। ਸੰਤ ਜੀ ਦੀ ਧੀ ਤੇ ਵਾਧਾ ਕੀਤਾ ਹੈ, ਮੈਂ ਸੁਣਿਆ ਹੈ।

---

*ਹੁਣ ਇਹ ਦੋਹਾਂ ਦਰਿਆਵਾਂ ਦਾ ਇਕ ਹੋਣਾ ਹਰੀ ਕੇ ਪੱਤਣ ਬਿ: ੨੦੧੫ ਤੋਂ ਹੋਇਆ ਹੈ।

ਸਤਿਗੁਰੂ ਜੀ ਤੇ ਹੋਰ ਸੰਗਤਾਂ ਨੂੰ ਦਰਸਨ ਦੇਣ ਚਲੇ ਗਏ ਤੇ ਸੰਤ ਜੈ ਸਿੰਘ ਜੀ ਨੇ ਆਪਣੇ ਪੁੱਤ੍ਰ ਬਿਸ਼ਨ ਸਿੰਘ ਨੂੰ ਕੋਲ ਸੱਦ ਕਿਹਾ, ਦਮਾਂ ਦਾ ਕੋਈ ਭਰਵਾਸਾ ਨਹੀਂ, ਪਰ ਮਾਪਿਆਂ ਦੀਆਂ ਮੱਤਾਂ ਪੁੱਤਰਾਂ ਦੇ ਕੰਮ ਕਿਸੇ ਵੇਲੇ ਆਉਂਦੀਆਂ ਹਨ। ਤੂੰ ਚੇਤਾ ਰਖਣਾ ਹੋਵੇਗਾ ਮੈਂ ਬੀਬੀ ਅਮਰ ਕੌਰ ਦਾ ਸਾਕ ਸਤਿਗੁਰੂ ਜੀ ਨੂੰ ਕਹਿ ਦਿਤਾ ਹੈ। ਤੂੰ ਕਦੇ ਭੀ ਸਾਕਾਂ ਦੇ ਸਨੇਹ ਵਿਚ ਪੈ ਕੇ ਸਾਧਸੰਗਤ ਤੇ ਸਤਿਗੁਰੂ ਜੀ ਵਲੋਂ ਮੂੰਹ ਨਹੀਂ ਮੋੜਨਾ। ਬਾਰ ਦੇ ਬੰਦੇ ਆਪ-ਮੁਹਾਰੇ ਹੀ ਕਿਸੇ ਨਾਲ ਵਿਗਾੜਾਨੇ ਨਹੀਂ ਵਲਾਂਦੇ। ਸਤਿਗੁਰੂ ਜੀ ਤੇ ਘਸੀਟਾ ਸਿੰਘ ਦੇ ਵਿਗਾੜ ਦਾ ਸਮਾਂ ਜਦ ਆਵੇਗਾ ਤਦ ਬਿਸ਼ਨ ਸਿੰਘ ਪਿਤਾ ਜੀ ਦਾ ਬਚਨ ਚੇਤੇ ਆਉਂਦਿਆਂ ਭੀ ਭੁਲ ਜਾਵੇਗਾ। ਇਹ ਹਾਲ ਅਗੇ ਸਮੇਂ ਸਿਰ ਆਵੇਗਾ। ਇਹ ਬਿਸ਼ਨ ਸਿੰਘ ਹੁਣ ਹਾਰਨੀ ਜੀਵਨ ਨਗਰ ਨੇੜੇ ਰਹਿੰਦਾ ਹੈ।

ਸਤਿਗੁਰੂ ਜੀ ਵੈਸਾਖੀ ਦੇ ਮੇਲੇ ਤੇ ਅੰਮ੍ਰਿਤਸਰ ਦਰਸਨ ਦਿਤੇ ਕਿਹਾ ਭੀ, ਕੋਈ ਕੁਸੰਗੀ ਨੂੰ ਧੀ ਨਾ ਦੇ ਤੇ ਮੰਗਣਾ ਤੇ ਫਜ਼ੂਲ-ਖਰਚ ਨਾ ਕਰੇ। ਤੇ ਜੋ ਐਸਾ ਕਰੇ ਕਰਾਏਗਾ, ਉਸ ਨੂੰ ਡੰਨ ਲਾਇਆ ਜਾਵੇਗਾ।

ਜੋ ਰੋਕਿਆ ਸੀ ਸੋ ਹੀ ਜਦ ਸਤਿਗੁਰੂ ਜੀ ਸੁਣਿਆ ਤੇ ਭੈਣੀ ਸਾਹਿਬ ਨਿਮਾਣੀ ਦੇ ਮੇਲੇ ਤੇ ਸੰਤ ਬਚਨ ਸਿੰਘ ਜੀ ਚੜਿਕ ਵਾਲੇ ਨੂੰ ੨੫) ਡੰਨ ਲਾਇਆ ਤੇ ਜੈਮਲ ਸਿੰਘ ਜੀ ਬੁਰਜਾਂ ਵਾਲਿਆਂ ਨੂੰ ੨੫) ਡੰਨ ਲਾਇਆ ਤੇ ਗੁਰਦਿਆਲ ਸਿੰਘ ਜੀ ਬਾਜੇਖਾਨੇ ਵਾਲੇ ਨੂੰ ੫੦) ਡੰਨ ਲਾਇਆ ਕਿਉਂਕਿ ਇਸ ਨੇ ਆਪ ਭੀ ਪੱਕਾ ਤੇ ਧੀ ਵਾਲਾ ਭੀ ਪੱਕਾ ਕੂਕਾ ਹੋਣ ਕਰ ਸਰਵਨ ਸਿੰਘ ਬਾਜੇ ਦੇ ਨੂੰ ਕੂਕਾ ਹੋਣਾ ਮਨਾ ਬੁਰਜੀ ਸਵਾਂ ਕੌਰ ਨਾਲ ਵਿਆਹਿਆ ਸੀ। ਤੇ ਸਤਿਗੁਰੂ ਜੀ ਕਿਹਾ ਸੀ ਜੋ ਸਰਵਨ ਸਿੰਘ ਕੂਕੇ ਦੀ ਧੀ ਲੈ ਸਿਖ ਹੁੰਦੈ, ਇਹ ਸਾਨੂੰ ਦੇਗਾ ਭੀ। ਤਾਂ ਗੁਰਦਿਆਲ ਸਿੰਘ ਜੀ ਕਿਹਾ ਸੀ, ਦੇਵੇਗਾ। ਇਹ ਬਚਨ ਤਦੋਂ ਸੱਚਾ ਤੇ ਮੂਰਤੀਮਾਨ ਹੋਇਆ ਜਦੋਂ ਸਤਿਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਜਗਜੀਤ ਸਿੰਘ ਜੀ ਦਾ ਅਨੰਦ ਸਰਵਨ ਸਿੰਘ ਜੀ ਤੇ ਸਵਾਂ ਕੌਰ ਦੀ ਧੀ ਕਰਤਾਰ ਕੌਰ ਨਾਲ ਬਾਜੇਖਾਨੇ ਹੋਇਆ। ਕਰਤਾਰ ਕੌਰ ਤੋਂ ਚੰਦ ਕੌਰ ਨਾਮ ਸਾਧ ਸੰਗਤ ਰਖਿਆ ਹੈ। ਇਹ ਹਾਲ ਸਮੇਂ ਸਿਰ ਆਵੇਗਾ।

ਇਹੋ ਜਿਹੇ ਜਗਤ ਰੀਤ ਰਿਵਾਜਾਂ ਨੂੰ ਰੋਕਣ ਹਿਤ ਹੋਰ ਭੀ ਕਈ ਨਗਰੀਂ ਫਿਲੌਕੀ ਤੇ ਘਣੀਏਂ ਆਦਿ ਝੇੜੇ ਹੋਏ। ਸਿਖ ਤੇ ਸਾਧ ਕਹਿੰਦੇ, ਹੋਰ ਕਿਹੜੇ ਵੇਲੇ ਸਰਬੰਧੀ ਮਿਲਣ ਤੇ ਆਪੋ ਵਿਚ ਵਰਤਣ। ਪਰ ਸਤਿਗੁਰੂ ਜੀ ਆਪਣੇ ਅਰੰਭੇ ਆਸ਼ੇ ਤੋਂ ਜ਼ਰਾ ਨਾ ਅਜਕਦੇ ਨਾ ਲਾਂਭੇ ਹੁੰਦੇ। ਤੇ ਕਹਿੰਦੇ, ਜਿਸ ਦਾ ਗੰਦਾ ਫੋੜਾ ਚੀਰੀਏ ਉਹ ਚੀਕਦਾ ਏ ਤੇ ਚੀਰਨ ਵਾਲੇ ਨੂੰ ਮੰਦਾ ਭੀ ਮੰਨਦੇ। ਪਰ ਜਦ ਉਸ ਨੂੰ ਸੁਖ ਹੁੰਦੈ ਤਦ ਦਿਲੋਂ ਉਸ ਫੋੜਾ ਚੀਰਨ ਵਾਲੇ ਦਾ ਧੰਨਵਾਦੀ ਹੁੰਦੈ ਤੇ ਹਸਾਨ ਮੰਨਦੈ। ਜੋ ਨਾਮਧਾਰੀ ਮਰਜਾਦਾ ਸਮੇਂ ਦੇ ਮੰਦੇ ਚੱਕਰ ਕਰ ਮੈਲੀਆਂ ਹੋ ਸੰਸਾਰੀ ਲੋਕਾਂ ਵਾਂਗੂੰ ਹੀ ਉਕਾ ਫਜ਼ੂਲ ਹੋ ਗਈਆਂ ਹਨ ਤੇ ਮੁੜ ਪੁਠੇ ਪਵਾੜੇ ਕੂਕਿਆਂ ਦੇ ਗਲ ਪੈ ਗਏ ਹਨ। ਉਹ ਲਾਹ ਕੇ ਹੀ ਮੁਢਲੀ ਗੁਰਮਰਜਾਦਾ ਦੀ ਉਜਾਗਰੀ ਹੋ ਸਕਦੀ ਹੈ। ਤੇ ਕਹਿੰਦੇ, ਮੈਂ ਕੋਈ ਕੋਝੀ ਰੀਤ ਤੇ ਖਾਣੇ ਬਾਣੇ ਦੀ ਕਮੀ ਕੂਕਿਆਂ ਵਿਚ ਨਹੀਂ ਰਹਿਣ ਦੇਣੀ।

ਸੰਤ ਜਵੰਦ ਸਿੰਘ ਜੀ ਜ਼ਿੰਦਾ ਸ਼ਹੀਦ ਖਿਆਲੇ ਵਾਲਿਆਂ ਇਸੇ ਸਾਲ ਹਰੀ ਪੁਰ (ਰਾਮ ਤੀਰਥ) ੧੦੦ ਅਖੰਡ ਪਾਠ ਅਰੰਭਿਆ ਤੇ ਅਰਦਾਸਾ ਕੀਤਾ ਹੇ ਸਤਿਗੁਰੂ ਰਾਮ ਸਿੰਘ ਜੀਉ ਜਾਂ

ਆਪ ਦੀ ਦੇਹ ਦਾ ਉਵੇਂ ਸਾਖਿਆਤ ਦਰਸਨ ਹੋਵੇ ਜਾਂ ਦੇਹ ਮੇਰੀ ਛੁਟ ਜਾਵੇ। ਇਲਾਕੇ ਦੀ ਸੰਗਤ ਭੀ ਬੜੀ ਆਈ ਤੇ ਸੇਵਾ ਭੀ ਕੀਤੀ। ਅਗੇ ਭੀ ਇਨ੍ਹਾਂ ਸੰਤਾਂ ਬਹੁਤ ਅਖੰਡ ਪਾਠ ਕਰਾਏ ਸੀ, ਜੋ ਏਸੇ ਪੁਸਤਕ ਵਿਚ ਪਿਛੇ ਲਿਖੇ ਹਨ। ਇਨ੍ਹਾਂ ਪਾਠਾਂ ਦੇ ਚਾਰ ਮਹੀਨੇ ਬਾਦ ਸੰਤ ਜੀ ਚੜ੍ਹਾਈ ਕਰ ਗਏ। ਤੇ ਜੋ ਸੰਤ ਸੂਰਮਿਆਂ ਦੀ ਮੰਡਲੀ ਉਹਨਾਂ ਦੇ ਸਾਥ ਰਹਿੰਦੀ ਸੀ, ਸੋ ਭੀ ਖਿੰਡ ਗਈ। ਬਾਦ ਉਹੋ ਜਿਹਾ ਸਾਧ ਘਟ ਹੀ ਜਾਪਦੇ। ਸੰਤ ਕਰਮ ਸਿੰਘ ਜੀ ਹਿੰਮਤ ਪੁਰੀਏ ਭੀ ਬੜੇ ਪ੍ਰਤਾਪੀ ਤੇ ਉਦਾਰ ਚਿਤ ਵਾਲੇ ਹੋਏ ਹਨ। ਪਰ ਸੰਤ ਜਵੰਦ ਸਿੰਘ ਜੀ ਜਿਹਾ ਤੇਜ ਤੇ ਜੋਧਿਆਂ ਵਾਲਾ ਜਵ੍ਹਾ ਤੇ ਦੱਬਾ ਨਾ ਸੀ। ਸੰਤ ਕਰਮ ਸਿੰਘ ਜੀ ਦੇ ਬਚਨ ਇਸੇ ਪੁਸਤਕ ਵਿਚ ਸਮੇਂ ਸਿਰ ਆਉਣਗੇ। ਜਿਵੇਂ ਇਹਨਾਂ ਸੰਤਾਂ ਦੇ ਅਗੇ ਆਏ ਹਨ ਇਸੇ ਪੁਸਤਕ ਵਿਚ।

ਸਤਿਗੁਰੂ ਜੀ ਦੀਪਮਾਲਾ ਅੰਮ੍ਰਿਤਸਰ ਦਰਸਨ ਦਿਤੇ। ਨਨਕਾਣੇ ਕਤਕ ਪੂਰਨਮਾਸ਼ੀ ਤੇ ਦਰਸਨ ਦੇ ੯ ਚੱਕ ਝੱਬਰਾਂ ਤੇ ਕਟਿਆਂ ਵਾਲੀ ਵਿਚੋਂ ਹੁੰਦੇ ਸਦੋਵਾਲ ਦਰਸਨ ਦਿਤੇ ਤੇ ਰਤੇਚੱਏ ਵਾਲੇ ਜ਼ੈਲਦਾਰ ਸੋਣ ਸਿੰਘ ਦੀ ਅਰਜ ਤੇ ਅਗੋਂ ਉਥੇ ਭੀ ਦਰਸਨ ਦਿਤੇ।

ਸਤਿਗੁਰੂ ਜੀ ਦੌਰਾ ਵਿਚੇ ਛਡ ਲਾਹੌਰ ਰੇਸ ਤੇ ਕਈ ਵਾਰ ਜਾਂਦੇ ਤੇ ਦੂਰ ਨੇੜੇ ਦਾ ਖਿਆਲ ਕਮ ਕਰਦੇ ਸੀ। ਤੇ ਗੁਣੀਆਂ ਨੂੰ ਮਿਲਣ ਪਾਰੋਂ ਭੀ ਦੂਰ ਨੇੜੇ ਚਲੇ ਜਾਂਦੇ ਸੀ। ਲਾਹੌਰ ਅਨਾਰਕਲੀ ਬਜ਼ਾਰ ਦੀ ਚੜ੍ਹਦੀ ਬਾਹੀ ਇਕ ਮੁਸਲਮਾਨ ਦਰਜੀ ਸੀ ਜਿਸ ਤੋਂ ਅਚਕਣ ਸਵਾਉਂਦੇ ਸੀ। ਪਟਿਆਲੇ ਸਾਜ ਤੰਤ੍ਰ ਦੇ ਕਾਰੀਗਰ ਕਲਾਕਾਰ ਮੌਲਵੀ ਫਜ਼ਲ ਮੁਹੰਮਦ ਨੂੰ ਉਚੇਚਾ ਵੇਲਾ, ਜਾ ਮਿਲਦੇ ਸੀ। ਉਹ ਭੀ ਅਗੋਂ ਉਠ ਸਤਿਗੁਰੂ ਜੀ ਦੇ ਗੋਡਿਆਂ ਨੂੰ ਆਪਣੇ ਹੱਥ ਛੁਹਾ ਚੁੰਮਦਾ ਸੀ। ਤੇ ਸੋਹਣੀ ਸਫੈਦ ਚਾਦਰ ਤੇ ਬੈਠਾ ਸਾਜ ਵਖਾਂਦਾ ਤੇ ਸੁਣਾਂਦਾ ਸੀ।

ਇਕ ਦਿਲੀ ਸਿਰੰਦਾ ਸੋਹਣਾ ਤੇ ਵਧੀਆ ਸਾਜ ਵਜਾਣ ਵਾਲਾ ਸੀ ਉਸ ਨੂੰ ਭੀ ਕਦੇ ਕਦੇ ਜਾ ਮਿਲਦੇ। ਸਾਧਾਂ ਤੋਂ ਮੈਨੂੰ ਉਸ ਦੇ ਨਾਮ ਦਾ ਪਤਾ ਨਹੀਂ ਮਿਲਿਆ, ਪਰ ਇਹ ਵਾਰਤਾ ਸੁਣੀ ਹੈ। ਸਤਿਗੁਰੂ ਜੀ ਏਕ ਸਮੇਂ ਉਸ ਪਾਸ ਸਾਜ ਸੁਨਣ ਗਏ ਸੀ ਤੇ ਸਾਥ ਆਪ ਦੇ ਸਿਖ ਤੇ ਇਕ ਦੋ ਸਰਕਾਰੀ ਅਫਸਰ ਭੀ ਸੀ। ਉਸ ਸਾਜੀ ਸਾਜ ਖੋਲ੍ਹ ਵਜਾਇਆ, ਪਰ ਉਸ ਨੂੰ ਪੂਰਾ ਸੁਆਦ ਨਾ ਆਇਆ ਤਾਂ ਉਸ ਆਪਣੇ ਪੁੱਤਰ ਨੂੰ ਇਸ਼ਾਰਾ ਕੀਤਾ ਕਿ ਮੇਰੇ ਮਨ ਭਾਉਂਦੀ ਚੀਜ਼ ਲਿਆ। ਸਤਿਗੁਰੂ ਜੀ ਉਸ ਦੇ ਬੱਚੇ ਨੂੰ ਬਾਹੋਂ ਫੜ ਬਹਾ ਲਿਆ ਤੇ ਕੋਲ ਬੈਠੇ ਅਫਸਰ ਨੂੰ ਕਿਹਾ, ਇਕ ਨੰਬਰ ਦੀ ਆਵੇ। ਤਾਂ ਉਸ ਸਾਜੀ ਕਿਹਾ, ਨਾ ਜੀ ਆਪ ਖੇਚਲ ਨਾ ਕਰੋ, ਮੇਰੇ ਘਰ ਹੈ ਤੇ ਮੈਂ ਸਦਾ ਏਸੇ ਲਈ ਰਖਦਾ ਹਾਂ। ਉਸ ਦੇ ਪੁੱਤਰ ਅੰਦਰੋਂ ਜਾ ਵਿਸਕੀ ਦੀ ਬੋਤਲ ਤੇ ਪਿਆਲਾ ਲਿਆ ਕੋਲ ਧਰੇ। ਉਹ ਸਾਜੀ ਪੀਂਦਾ ਤੇ ਸਾਜ ਸੁਰ ਕਰ ਝੂਮ ਝੂਮ ਸੁਣਾਂਦਾ ਰਿਹਾ ਤੇ ਸਤਿਗੁਰੂ ਜੀ ਬਹੁਤ ਹੀ ਮਗਨ ਹੋਏ ਸੁਣਦੇ ਤੇ ਵਾਹ ਵਾਹ, ਵਾਹ ਵਾਹ ਕਰਦੇ ਤੇ ਝੂਮਦੇ ਤੇ ਤਾਲ ਨਾਲ ਤਲੀ ਤੇ ਉਂਗਲ ਮਾਰ ਬਲਿਹਾਰ ਬਲਿਹਾਰ ਹੁੰਦੇ ਰਹੇ। ਸਤਿਗੁਰੂ ਜੀ ਡੇਰੇ ਆਏ ਸਿਖਾਂ ਵਿਚ ਬੈਠ ਬਚਨ ਕੀਤਾ, ਇਹ ਉਹ ਗੱਲ ਅਜ ਅਸਾਂ ਵਰਤ ਕੇ ਸੁਖ, ਸੁਆਦ ਤੇ ਗੁਣ ਲਿਆ ਹੈ। ਜੋ ਆਖਦੇ ਹਨ ਯਾਰ ਦੀ ਯਾਰੀ ਵਲ ਵੇਖਣਾ ਚਾਹੀਦੈ, ਉਹਦੇ ਐਬਾਂ ਵਲ ਨਹੀਂ ਵੇਖਣਾ ਚਾਹੀਦਾ। ਤੇ ਕਿਹਾ, "ਕੰਚਨ ਹੋਵੇ ਕੀਚ ਮੈ ਬਿਖ ਮੈ ਅੰਮ੍ਰਿਤ ਹੋਏ॥ ਵਿਦਿਆ ਨਾਰੀ ਨੀਚ ਤੇ ਚਾਰੋਂ ਲੀਜੈ ਖੋਏ॥" ਮੈਨੂੰ ਜੋ ਦਾਤ ਕਰਤੇ ਵਲੋਂ ਤੁਰਤ ਹਰ ਗੁਣ ਗ੍ਰਹਿਣ ਕਰ ਲੈਣ ਜੋਗ ਬਰੀਕ ਬੁਧੀ ਦੀ ਮਿਲੀ ਹੈ ਤੇ

ਗੁਰੂ ਹਰੀ ਸਿੰਘ ਜੀ ਦਾ ਵਰ ਮਿਲਿਆ ਹੋਇਆ ਏ ਕਿ "ਸਭ ਵਿਦਿਆ ਇਹ ਅਗੇ ਹੀ ਪੜ੍ਹਿਆ ਹੋਇਆ ਏ। ਉਹ ਇਸ ਤਰ੍ਹਾਂ ਹੀ ਸਿਰੇ ਚੜ੍ਹਿਆ ਹੈ ਤੇ ਮੈਂ ਸਭ ਕੁਝ ਪੜ੍ਹਿਆ ਹੈ। ਗੁਣੀਆਂ ਤੋਂ ਫੜਿਆ ਹੈ।

ਉਦੂ ਖਾਂ ਤੇ ਰਹਿਮਤ ਖਾਂ ਕਟਾਲ ਰਾਮ ਪੁਰ ਦੇ ਨੂੰ ਇਸ ਸਮੇਂ ਤਾਬੇ ਤੇ ਨਸੀਰ ਰਾਗੀ ਤੇ ਜੋੜੀ ਵਾਲੇ ਆਦ ਨੂੰ ਭਾਵੇਂ ਹੁਣ ਆਪ ਨੇ ਭੈਣੀ ਸਾਹਿਬ ਹੀ ਲਾ ਰਖਿਆ ਸੀ। ਪਰ ਇਸ ਸਮੇਂ ਤੋਂ ਪਹਿਲਾਂ ਭੀ ਉਚੇਚਾ ਜਾ ਇਹਨਾਂ ਦੇ ਪਾਸ ਕਈ ਵਾਰੀ ਤੇ ਇਹੋ ਜਿਹਿਆਂ ਕੋਲ ਜਾ ਸੁਣਦੇ ਸੀ। ਤੇ ਉਚੇਚਾ ਭੈਣੀ ਸਾਹਿਬ ਭੀ ਸੱਦਦੇ ਸੀ ਤੇ ਆਦਰ ਤੇ ਭੇਟਾ ਦੇਂਦੇ ਸੀ। ਰੇਸਾਂ ਸਮੇਂ ਬਹੁਤ ਵਧੀਆ ਅੰਗਰਖਾ ਤਿਲੇਦਾਰ ਜੋ ਭੈਣੀ ਸਾਹਿਬ ਦੇ ਬਿਸ਼ਨ ਸਿੰਘ ਤੋਂ ਸਵਾਂਦੇ ਤੇ ਅਨੰਤਾ ਸਿੰਘ ਤੋਂ ਜਿਸ ਨੂੰ ਤਿੱਲਾ ਲਵਾਂਦੇ ਸੀ। ਐਸਾ ਸ਼ਾਹੀ ਠਾਠ ਲਾ ਪਾਤਸ਼ਾਹਾਂ ਜਿਹਾ ਬਣ ਠਣ ਰੇਸਾਂ ਤੇ ਜਾਂਦੇ ਸੀ।

ਬਿਲਾਵਲ ਮਹਲਾ ੫ ॥
ਸਰਬ ਕਲਿਆਣ ਕੀਏ ਗੁਰਦੇਵ ॥
ਸੇਵਕੁ ਅਪਨੀ ਲਾਇਓ ਸੇਵ ॥
ਬਿਘਨੁ ਨ ਲਾਗੈ ਜਪਿ ਅਲਖ ਅਭੇਵ ॥

ਗੁਰਵਾਕ ਉਚਾਰ ਤੇ ਗੁਰੂ ਜੀ ਵਲ ਸੁਰਤ ਜੋੜ ਅਗਲੀ ਲੋੜ ਗੁਰ ਇਤਿਹਾਸ ਤੋੜ ਚਾੜ੍ਹਨ ਦੀ ਅਰਦਾਸ ਕਰਦਾ ਹਾਂ ਕਿ ਹੇ ਸਚੇ ਪਾਤਸ਼ਾਹ, ਸਤਿਗੁਰੂ ਰਾਮ ਸਿੰਘ ਜੀਓ, ਕੋਈ ਵਿਘਨ ਨਾ ਵਿਆਪੇ, ਰਖਾ ਰਖਣੀ।

ਰੇਸਾਂ ਵਿਚ ਗੋਰੇ ਬਾਬਾ ਜੀ ਕਹਿ ਸਲਾਮ ਕਰਦੇ। ਮੁਸਲਮਾਨ ਤੇ ਹਿੰਦੂ ਗੁਰੂ ਜੀ ਕਹਿ ਨਿਉਂਦੇ ਸੀ ਤੇ ਸਿਖ ਬਾਬਾ ਜੀ ਕਹਿ ਸਤਿਕਾਰ ਕਰਦੇ ਸੀ। ਨਾਮਧਾਰੀ ਸਦਾ ਵਾਂਗੂ ਸਤਿਗੁਰੂ ਜੀ ਮੰਨ, ਜਾਣ, ਬੋਲ ਨਮਸਕਾਰ ਕਰਦੇ ਸੀ। ਇਹ ਸਮਾਂ ਸਤਿਗੁਰ ਜੀ ਦਾ ਭਰ ਜਵਾਨੀ ਜੋਬਨ ਵਿਚ ਮਸਤਾਨੀ ਦਾ ਸੀ। ਪਰ ਸਤਿਗੁਰੂ ਜੀ ਧਰਮ ਦੇ ਵਾਧੇ ਤੇ ਤੋਟ ਪਈ ਦੇ ਪੂਰਾ ਕਰਨ ਦਾ ਉਤਸਾਹ ਮਨ ਲਾਈ ਚਾਈਂ ਚਾਈਂ ਖਿੜੇ ਮਸਤਕ, ਅਨੋਖੀ ਨੁਹਾਰ, ਤਿਖੇ ਕਦਮ, ਸੋਹਣੇ ਸਰੂਪ, ਭੂਪਨ-ਭੂਪ ਜਾਪਦੇ, ਸਭ ਸੰਸਾਰ ਤੋਂ ਨਿਆਰੇ, ਪਿਆਰੇ ਪਿਆਰੇ ਹੁਸ਼ਿਆਰ ਤੇ ਉਦਾਰ ਬਿਰਤ ਨਿਤ ਨਵੇਂ ਕਲੋਲ ਕਰਦੇ ਸੀ।

ਸਤਿਗੁਰੂ ਜੀ ਦੀਵਾਨ ਸੁਣਦੇ ਸਮੇਂ ਸਬਦ ਵਿਚ ਸੁਰਤ ਜੋੜ ਚੌਕੜਾ ਲਾ ਬੈਠਦੇ। ਆਏ ਨੂੰ ਆਦਰ ਦੇਂਦੇ, ਪ੍ਰੇਮ ਨਾਲ ਬਚਨ ਕਰਦੇ। ਜੇ ਜੋੜੀ ਵਾਲਾ ਜ਼ਰਾ ਭੀ ਭੁਲ ਕਰਦਾ ਤਾਂ ਕਹਿ ਦੇਂਦੇ ਜੇ ਨਾ ਸਮਝਣ, ਜਰਨ ਵਾਲਾ ਹੁੰਦਾ ਤਾਂ ਬਾਦ ਸਹਿਜ ਨਾਲ ਦਸਦੇ ਤੇਰੇ ਪੋਟਾ ਫਲਾਣੀ ਗਤ ਬਾਪ ਵੇਲੇ ਘਟ ਵਧ ਪੁੜੇ ਨੂੰ ਲਗਾ ਸੀ ਤੇ ਏਸੇ ਤਰ੍ਹਾਂ ਰਾਗੀ ਨੂੰ ਭੀ ਸੁਰ ਤੇ ਸਬਦ ਦੀ ਭੁਲ ਦਸਦੇ, ਜੇ ਨਾ ਮੰਨਦਾ, ਆਪ ਬੋਲ ਅਲਾਪ ਕੋਲ ਬਹਾ ਸਮਝਾਂਦੇ ਤੇ ਆਂਹਦੇ, ਤਦੋਂ ਤੇਰੀ ਨਿਰਾਦਰੀ ਨਾ ਕੀਤੀ ਸੀ ਤੇ ਮੈਂ ਤੇਰੇ ਤੇ ਸੁਨਣ ਵਾਲਿਆਂ ਤੇ ਮੰਦਾ ਅਸਰ ਪੈਣ ਦੀ ਸੋਚੀ। ਜਿਸ ਤਰ੍ਹਾਂ ਭੀ ਕੋਈ ਅਸਲ ਸਾਰ ਸਮਝਦਾ, ਪਿਆਰ ਵਿਚਾਰ ਕਰ ਸਮਝਾਂਦੇ।

ਏਕ ਸਮੇਂ ਸਤਿਗੁਰੂ ਜੀ ਸਿਆਲਕੋਟ ਦੇ ਜ਼ਿਲੇ ਦਾ ਦੌਰਾ ਕਰਦੇ ਬਦੋਮੱਲੀ ਦੀਵਾਨ

ਵਿਚ ਸਬਦ ਸੁਣ ਰਹੇ ਸੀ। ਨਿਹਾਲ ਰਾਗੀ ਨਾਲ ਬਚਨ ਕਰਦਿਆਂ ਨਿਹਾਲ ਕਿਹਾ, ਮੈਂ ਚਾਰ ਤਰ੍ਹਾਂ ਦਾ ਕਾਨੜਾ ਗੌਂ ਲੈਂਦਾ ਹਾਂ। ਤਾਂ ਆਪ ਨੇ ਕਿਹਾ, ਤੁਸੀਂ ਤੇ ਰਾਗੀ ਹੋਏ, ਪਰ ਮੈਂ ਭੀ ਨੌਂ ਤਰ੍ਹਾਂ ਦਾ ਕਾਨੜਾ ਗੌਣ ਜਾਣਦਾ ਹਾਂ।

ਘੋੜੇ, ਗਾਈਆਂ, ਮੱਝਾਂ ਦੀ ਪਰਖ ਤੇ ਸੰਭਾਲ ਭੀ ਸੋਹਣੀ ਕਰਦੇ। ਚੰਗੀਆਂ ਨਸਲਾਂ ਦੇ ਸਾਨ੍ਹ ਮਦੀਨਾਂ ਮਿਲੀਆਂ ਲੱਭੀਆਂ ਲੈ ਭੈਣੀ ਸਾਹਿਬ ਤੇ ਬੀੜ ਵਿਚ ਰਖ ਪਾਲਦੇ। ਅੱਡੋ ਅੱਡ ਰਖਦੇ ਖੁਰਾਕ ਤੇ ਦਵਾਵਾਂ ਦਸ ਕੇ ਸੰਭਾਲ ਸੇਵਕਾਂ ਤੋਂ ਕਰਾਂਦੇ। ਪਸੂਆਂ ਦੇ ਦੁਧ ਵਧਾਣ ਤੇ ਰੋਗਾਂ ਦੀਆਂ ਦਵਾਈਆਂ ਦੇ ਜਾਨਣ ਵਾਲਿਆਂ ਨੂੰ ਜਾ ਮਿਲਦੇ ਤੇ ਉਚੇਚਾ ਲਿਆ ਕੋਲ ਭੀ ਰਖਦੇ ਤੇ ਆਪਣੀ ਕਾਪੀ ਤੇ ਸੁਣ ਪੁਛ ਲਿਖ ਲੈਂਦੇ। ਗੁਜਰਾਂਵਾਲੇ ਦੇ ਜ਼ਿਲੇ ਚੋਂ ਲਧੇ ਵਾਲੇ ਦਾ ਪਸੂਆਂ ਦਾ ਸਿਆਣਾ ਅੱਲਾ ਬਖਸ਼ ਕਈ ਵਾਰ ਸੱਦ ਕੋਲ ਰਖਦੇ ਤੇ ਬਹੁਤ ਆਦਰ ਕਰਦੇ। ਉਸ ਤੋਂ ਪਸੂਆਂ ਦੇ ਰੋਗਾਂ ਦੇ ਇਲਾਜ ਕਰਾਂਦੇ ਤੇ ਲਿਖ ਸਿਖ ਭੀ ਲੈਂਦੇ।

ਹਰ ਹੁਨਰ, ਗੁਣ ਵਾਲੇ ਦਾ ਸਤਿਕਾਰ ਕਰਦੇਂ ਤੇ ਹਰ ਮਨੁਖ, ਪਸੂ ਸੋਹਣੇ ਨੂੰ ਪਿਆਰ ਕਰਦੇ। ਗੋਹ ਨਾਲ ਤਕ ਉਸ ਨੂੰ ਉਸ ਦੀ ਰਖਿਆ ਦੀ ਮਤ ਮਦਦ ਦੇਂਦੇ। ਹਰ ਖੇਡ ਨੇਜ਼ਾਬਾਜ਼ੀ, ਕੁਸ਼ਤੀ, ਛਾਲ, ਦੌੜ ਦੇਖਦੇ ਤੇ ਆਪ ਕਰ ਦਿਖਾਂਦੇ। ਨੇਜ਼ਾਬਾਜ਼ੀ ਵਿਚ ਕਿੱਲਾ ਕੋਨੇ ਪਰਨੇ ਗੱਡ ਵਿੰਨ੍ਹਦੇ ਤੇ ਘੋੜਾ ਦੁੜਾਂਦੇ, ਕਿਰਪਾਨ ਨਾਲ ਨਿੰਬੂ ਚੀਰ ਵਖਾਂਦੇ ਸੀ। ਕੰਨ ਤੇ ਲੱਕ ਬੰਨ੍ਹ ਘੁੋੜੇ ਤੇ ਉਛਲ ਚੜ੍ਹ ਵਖਾਂਦੇ। ਤੇ ਦਿਲ ਦਿਮਾਗ, ਦੇਹ ਦੀ ਰਖਿਆ ਦੇ ਸਾਧਨ ਦਸਦੇ। ਹਾਸ ਬਿਲਾਸ ਬਹੁਤ ਕਰਦੇ, ਪਰ ਝੂਠ, ਬੇਅਦਬੀ, ਬੇਲੋੜੇ ਵਾਧੇ ਤੋਂ ਉਕਾ ਬਚਾ ਤੇ ਸੰਕੋਚ ਰਖਦੇ ਤੇ ਹਾਸ ਬਿਲਾਸ ਜਰਦੇ ਭੀ।

ਏਕ ਸਮੇਂ (ਘਲਾਲ) ਸਮਰਾਲੇ ਕੋਲ ਪਸੂਆਂ ਦੀ ਨੁਮਾਇਸ਼ ਸੀ। ਸਤਿਗੁਰੂ ਜੀ ਭੀ ਆਪਣੇ ਕੁਝ ਸੇਵਕ ਤੇ ਸਾਥੀ ਜਵਾਨ ਲੈ ਉਥੇ ਦਰਸਨ ਦੇਣ, ਲੈਣ ਗਏ। ਚੰਗੀਆਂ ਨਸਲਾਂ ਦੇ ਪਸੂ ਦੇਖੇ। ਸਾਥ ਲਾਲ ਸਿੰਘ ਡਰਾਈਵਰ, ਮਹਿੰਦਰ ਸਿੰਘ ਢੁਵਾਲੀ ਦਾ, ਕਰਤਾਰ ਸਿੰਘ ਸਿਆੜ ਦਾ ਭਲਵਾਨ ਤੇ ਚਤਰ ਸਿੰਘ ਅਸਟਾਵਕਰ ਮਹਿਮਦ ਵਾਲੀ, ਲਾਭ ਸਿੰਘ ਫਤੇ ਦਾ, ਗੁਰਮੁਖ ਸਿੰਘ ਝੱਬਰ ਆਦ ਚੰਗੇ ਕੱਦਾਵਰ ਤੇ ਸੁੰਦਰ ਬਲਵਾਨ ਸੀ। ਸਫੇਦ ਬਸਤ੍ਰ, ਤੇਜ ਮਸਤਕ ਸੋਂਹਦੇ ਤੇ ਹਰ ਦਰਸ਼ਕ ਨੂੰ ਮੋਂਹਦੇ ਸੀ। ਸਮੇਤ ਸਤਿਗੁਰੂ ਜੀ ਸਭ ਦੇ, ਫਬਦੇ ਦੂਰੋਂ ਨੇੜਿਉਂ ਲੱਭਦੇ, ਹਿਰਦਾ ਖੋਂਹਦੇ ਸੀ। ਮਹਿੰਦਰ ਸਿੰਘ ਢੁਵਾਲੀ ਦੇ ਥਥੇ ਦੀ ਦਸਤਾਰ ਕੁਝ ਟੇਢੀ, ਖਚਰੀ ਜਿਹੀ ਬੱਧੀ ਦੇਖ ਸਤਿਗੁਰੂ ਜੀ ਕਿਹਾ, ਤੂੰ ਏਦਾਂ ਦੀ ਕਿਉਂ ਬੱਧੀ ਹੈ ? ਉਸ ਥਥਾਂਦੇ ਕਿਹਾ—ਆ—ਆ—ਆ—ਆਪ ਤੇ ਹੀਰੀਆਂ ਚੀਰੀਆਂ ਬਥੇਰੀਆਂ ਬੰਨ੍ਹ ਲਈਆਂ ਜੇ—ਹੁਣ ਸਾਡੀ ਜ–ਜ–ਜ–ਜਰਾ ਟੇਡੀ ਭੀ ਨਹੀਂ ਸੁ—ਸੋ–ਸੋ—ਸੁਖਾਂਦੀ। ਕਹਿੰਦੇ ਦੇ ਮੂੰਹੋਂ ਥੁਕ ਡਿਗੀ। ਸਤਿਗੁਰੂ ਜੀ ਸੁਣ ਕੇ ਹੱਸੇ ਤੇ ਕਿਹਾ, ਪਰ੍ਹਾਂ ਜਾਹ ਥਥਲਾ ਜਿਹਾ ਕੀ ਕਹਿੰਦੈ। ਜਦ ਮੈਂ ਹੁਣ ਤੈਨੂੰ ਕਹਿ ਰਿਹਾ ਹਾਂ, ਮੇਰੀ ਟੇਢੀ ਤੇ ਨਹੀਂ, ਤੂੰ ਥੁਕ ਤੇ ਪਰ੍ਹਾਂ ਸੰਭਲ ਕੇ ਸੁਟ ਤੇ ਕਿਹਾ, ਬੀਤ ਗਈ ਬਾਤ ਕੀ ਕਸੀਟ ਕਾਹੇ ਕੀਜੀਏ। ਇਹ ਸੁਣ ਸਭ ਸੇਵਕ ਸਾਥੀ ਹੱਸੇ ਖਿੜ ਖਿੜ ਤੇ ਆਪ ਭੀ ਹੱਸੇ।

ਇਹ ਮਹਿੰਦਰ ਸਿੰਘ ਗੁਰੂ ਕੀ ਉਗਰਾਹੀ ਕਰਦਾ ਏਕ ਸਮੇਂ ਛੀਨੀਵਾਲ ਮਾਲਵੇ ਵਿਚ ਮੰਨਾ ਸਿੰਘ ਨਾਮਧਾਰੀ ਦੇ ਘਰ ਊਠ ਲੈ ਗਿਆ ਸੀ। ਭੋਹ ਵਿਚੋਂ ੪੦੦) ਦੇ ਨੋਟ ਲੱਭੇ, ਜੋ ਮੰਨਾ

ਸਿੰਘ ਨੇ ਕਪੜੇਂ 'ਚ ਵਲ੍ਹੇਟ ਧਰੇ ਸੀ। ਮਹਿੰਦਰ ਸਿੰਘ ਨੋਟ ਗਿਣ ਘੜੀ ਬਾਦ ਮੰਨਾ ਸਿੰਘ ਨੂੰ ਦਿਤੇ ਤੇ ਕਿਹਾ, ਮੈਂ ਤੁਰਤ ਇਸ ਲਈ ਦਿਤੇ ਹਨ। ਮਤ ਡੇਰ ਲਗੀ ਤੇ ਮੇਰਾ ਮਨ ਬਦਲੇ ਤੇ ਤੁਹਾਨੂੰ ਚਿੰਤਾ ਚਿਤਵਨੀ ਚੇਤਾ ਆਏ, ਵਿਆਪ ਭਜਨ ਬਾਣੀ ਭੁਲੇ ਤੇ ਕਿਸੇ ਅਣਜਾਣੇ ਵੇਖੇ ਤੇ ਭੁਲੇਖੇ ਦਾ ਸ਼ੱਕ ਪਵੇ। ਇਹ ਸੁਣ ਮੰਨਾ ਸਿੰਘ ਜੀ ਤੇ ਨਾਲ ਦੇ ਸਾਥੀਆਂ ਕਿਹਾ, ਸਿਖ ਸਦਾ ਐਸਾ ਹੀ ਹੋਣਾ ਚਾਹੀਦੈ, ਜੋ ਸਦਾ ਆਪਣਾ ਤੇ ਸਾਥੀਆਂ ਤੇ ਹੋਰ ਦਾ ਹਰਜ ਹੋਣਾ ਭੀ ਸੋਚ ਹੀ ਟੁਰੇ, ਵਰਤੇ ਤੇ ਮਨ ਦਾ ਵਿਸਾਹ ਨਾ ਕਰੇ।

ਭੈਣੀ ਸਾਹਿਬ ਹੁੰਦੇ ਆਪ ਬਾਲਕਾਂ ਲਈ ਬਦਾਮ ਸਿਖ ਦੀ ਝੋਲੀ ਵਿਚੋਂ ਲੈ ਵੰਡਦੇ ਤੇ ਦੂਰੋਂ ਬਾਲ ਭੀ ਦੇਖ ਦੌੜ ਕੇ ਆਉਂਦੇ। ਕਦੇ ਆਪ ਭੀ ਅਵਾਜ਼ ਦੇ ਸੱਦ ਬਦਾਮ ਦੇਂਦੇ। ਬਾਲਕਾਂ ਦੀ ਲੀਲ੍ਹਾ ਦੇਖ ਸਤਿਗੁਰੂ ਜੀ ਬੜੇ ਖੁਸ਼ ਹੁੰਦੇ, ਧੀਰੇ ਟੁਰਦੇ ਤੇ ਹੱਸਦੇ। ਏਕ ਸਮੇਂ ਇਕ ਓਮੀ ਲੜਕਾ ਜੋ ਹੋਰ ਨਗਰੋਂ ਆਇਆ ਸੀ ਸਾਕਾਂ ਵਲ, ਜੋ ਨਾ ਜਾਣਦਾ ਸੀ ਕਿ ਸਤਿਗੁਰੂ ਜੀ ਕਿਹੜੇ ਹਨ, ਨੇ ਸਤਿਗੁਰੂ ਜੀ ਪਾਸ ਆ ਬਾਲਕਾਂ ਦੇ ਝੁਰਮਟ ਵਿਚ ਹੱਥ ਕੀਤਾ, ਪਰ ਉਸ ਨੂੰ ਬਦਾਮ ਨਾ ਮਿਲੇ। ਕਿਉ ਕਿ ਸਤਿਗੁਰੂ ਜੀ ਰਾਮਸਰੋਂ ਛੇਤੀ ਭੈਣੀ ਸਾਹਿਬ ਜਾਣਾ ਚਾਹੁੰਦੇ ਸੀ। ਤੇ ਬਾਲ ਬਹੁਤੇ ਝੁਰਮਟ ਪਾ ਖਲੇ ਸੀ ਤੇ ਹੱਥ ਕਰਦੇ ਸੀ। ਜਦ ਟੁਰੇ ਤਾਂ ਉਸ ਬਾਲਕ ਅਗੇ ਹੋ ਕਿਹਾ, ਬਾਬਾ ਮੈਨੂੰ ਬਦਾਮ ਨਹੀਂ ਮਿਲੇ ਤੇ ਹੱਥ ਅਗੇ ਕੀਤੇ। ਸਿਖ ਕਿਹਾ, ਤੂੰ ਲੈ ਲਏ ਹਨ। ਬਾਲ ਕਿਹਾ, ਨਹੀਂ ਲਏ ਤੇ ਸਤਿਗੁਰੂ ਜੀ ਅਗੇ ਹੱਥ ਕੀਤੇ। ਸਤਿਗੁਰੂ ਜੀ ਕਿਹਾ, ਸਿਖ ਕਹਿੰਦੇ ਤੂੰ ਲੈ ਲਏ ਹਨ। ਏਸੇ ਤਰ੍ਹਾਂ ਦੋ ਤਿੰਨ ਵੇਰ ਬਾਲਕ ਕਿਹਾ, ਨਹੀਂ ਲਏ। ਤੇ ਸਤਿਗੁਰੂ ਜੀ ਕਿਹਾ, ਸਿਖ ਕਹਿੰਦੇ, ਤੂੰ ਲੈ ਲਏ ਹਨ। ਅੰਤ ਬਾਲਕ ਖਿਝ ਕੇ ਕਿਹਾ, ਬਾਬਾ ਤੂੰ ਝੂਠ ਬੋਲਦੈਂ ਮੈਂ ਨਹੀਂ ਲਏ। ਇਹ ਸੁਣ ਸਿਖ ਬਾਲਕ ਨੂੰ ਬਾਹੋਂ ਫੜ ਪਰ੍ਹੇ ਕਰਨ ਲਗਾ ਤੇ ਬਾਲਕ ਦਾ ਚਿਹਰਾ ਫਿੱਕਾ ਪੈ ਗਿਆ ਤੇ ਉਸ ਕਿਹਾ, ਭਾਵੇਂ ਨਾ ਦਿਉ, ਮੈਂ ਅਗੇ ਤੇ ਨਹੀਂ ਲਏ। ਤਾਂ ਸਤਿਗੁਰੂ ਜੀ ਉਸ ਲੜਕੇ ਦੇ ਸਿਰ ਤੇ ਪਿਆਰ ਦੇ ਬਦਾਮ ਦਿਤੇ ਤੇ ਕਿਹਾ, ਆਪਣੇ ਹੱਕ ਤੇ ਸੱਚ ਤੇ ਡਟਣ ਦਾ ਸਭ ਨੂੰ ਹੱਕ ਹੈ, ਜਿਵੇਂ ਇਸ ਲੜਕੇ ਕਿਹਾ ਹੈ ਤੇ ਜੋ ਨਾ ਜਾਣਦਾ ਹੋਵੇ ਉਹਦੇ ਅਣਜਾਣ-ਪੁਣੇ ਤੇ ਸੁਜਾਨ ਨੂੰ ਧੀਰੇ ਰਹਿਣਾ ਚਾਹੀਦੈ। ਸਿਖ ਨੂੰ ਕਿਹਾ, ਮੈਨੂੰ ਜਾਪਦੈ ਤੈਨੂੰ ਭੁਲੇਖਾ ਲਗਾ ਹੈ। ਉਹ ਮੁੰਡਾ ਮੈਨੂੰ ਸੱਚਾ ਜਾਪਦਾ ਹੈ। ਜੋ ਮੈਨੂੰ ਜਾਣਦਾ ਭੀ ਨਹੀਂ ਉਹ ਛਲ ਭੀ ਨਹੀਂ ਕਰਦਾ ਜਾਪਦਾ ਸੀ ਤੇ ਸੱਚੇ ਦਾ ਸੁਭਾ, ਚਿਹਰਾ ਦਿਸ ਪੈਂਦੇ।

ਏਕ ਸਮੇਂ ਸਤਿਗੁਰੂ ਜੀ ਇਕ ਪਸੂਆਂ ਦੀ ਮੰਡੀ ਦੇਖਣ ਗਏ। ਸਿਖਾਂ ਕਿਹਾ, ਭੀੜ ਤੇ ਗੰਦ ਬਹੁਤ ਹੈ, ਆਪ ਕਿਵੇਂ ਭੀੜ ਤੇ ਚਿੱਕੜ ਗੰਦ ਚੋਂ ਲੰਘੋਗੇ। ਸਤਿਗੁਰੂ ਜੀ ਕਿਹਾ, ਤੁਸੀਂ ਆਪਣਾ ਆਪ ਸੰਭਾਲ ਚਲੋ, ਕਿਸੇ ਨੂੰ ਕੁਝ ਨਾ ਕਵ੍ਹੋ। ਮੈਂ ਆਪਣਾ ਆਪ ਸੰਭਾਲ ਚਲਾਂਗਾ। ਆਪ ਨੇ ਮੁਖ ਤੇ ਨੱਕ, ਦਾੜ੍ਹੇ ਦੇ ਉਪਰ ਰੁਮਾਲੀ ਸੁਚੀ ਬੰਨ੍ਹ ਲਈ ਤੇ ਭੀੜ ਗੰਦ ਵਿਚੋਂ ਤਿਖੇ ਤੇ ਲਿਫਵੇਂ, ਟਪਵੇਂ ਕਦਮੀਂ ਪਸੂ ਦੇਖ ਖੜੋਂਦੇ, ਚਲਦੇ ਚੁਪ ਕੀਤੇ ਸਭ ਮੰਡੀ ਫਿਰ ਦੇਖੀ ਤੇ ਕਿਸੇ ਨਾ ਲਖਿਆ। ਮੇਲੇ ਤੋਂ ਬਾਹਰ ਆਏ ਦੂਰ, ਮੁਖ, ਮਸਤਕ,ਅੱਖਾਂ ਧੋ ਜਲ ਛਕਿਆ ਤੇ ਕਿਹਾ, ਸਾਡਾ ਕੀ ਘਟ ਗਿਆ ਹੈ, ਜੇ ਕਿਸੇ ਨਹੀਂ ਪਛਾਣਿਆ, ਸਗੋਂ ਸਮਾਈ ਨਾਲ ਵਿਚਰਨ ਦੀ ਜਾਚ ਆਈ ਹੈ।

ਇਕ ਦਿਨ ਸਤਿਗੁਰੂ ਜੀ ਰਾਮਸਰੋਂ ਸਿਖ ਭੈਣੀ ਸਾਹਿਬ ਬਾਬੇ ਬੀਰ ਸਿੰਘ ਜੀ ਨੂੰ ਸੱਦਣ ਭੇਜਿਆ। ਕਿਉਂਕਿ ਵਡੇ ਬਾਬੇ ਜਗਜੀਤ ਸਿੰਘ ਜੀ ਨੂੰ ਆਪ ਨੇ ਕੁਝ ਇਕੱਲੇ ਹੋਣ ਕਰ ਉਦਾਸ

ਜਿਹਾ ਜਾਣਿਆ। ਸਿਖ ਆਏ ਬੀਰ ਸਿੰਘ ਜੀ ਨੂੰ ਕਿਹਾ, ਪਰ ਬੀਰ ਸਿੰਘ ਜੀ ਬਾਲਕਾਂ ਨਾਲ ਖੇਡਣ ਚਲੇ ਗਏ ਤੇ ਮਾਤਾ ਜਿਊਣ ਕੌਰ ਜੀ ਕਿਹਾ, ਬਾਲ ਗੁਪਾਲ ਬੇ-ਪ੍ਰਵਾਹ ਹੁੰਦੇ। ਸਿਖ ਆਏ ਦਸਿਆ, ਤਾਂ ਆਪ ਨੇ ਹੱਸ ਕੇ ਕਿਹਾ, ਹੱਛਾ ਸਾਡੇ ਜੋਗਾ ਇਹ ਜਗਜੀਤ ਸਿੰਘ ਹੀ ਬਹੁਤ ਏ। ਉਹ ਰਹੇ ਓਧਰੇ ਗ੍ਰਿਹਸਤੀਆਂ ਵਾਂਗੂੰ ਵਿਹਾਰ ਜੋਗਾ ਹੀ। ਇਹ ਸੁਣ ਸਿਖਾਂ ਦੇ ਚਿਤ ਵਿਚ ਆਈ ਕਿ ਸਿਖੀ ਜੋਗ ਜਗਜੀਤ ਸਿੰਘ ਜੀ, ਵਿਹਾਰ ਜੋਗ ਬੀਰ ਸਿੰਘ ਜੀ ਨੂੰ ਕੀਤਾ ਨੇ। ਇਹ ਬਚਨ ਹੁਣ ਪੂਰਾ ਵਰਤਦੇ। ਤੇ ਆਪੋ ਵਿਚ ਦੋਨਾਂ ਭਾਈਆਂ ਦਾ ਪਿਆਰ ਭੀ ਪੂਰਾ ਹੈ।

ਸਤਿਗੁਰੂ ਜੀ ਮਾਘੀ ਦੇ ਮੇਲੇ ਤੇ ਮੁਕਤਸਰ ਦਰਸਨ ਦਿਤੇ। ਲੰਗਰ ਹੋਇਆ ਦੋ ਦਿਨ ਦੀਵਾਨ ਲਗੇ, ਪਾਠਾਂ ਦੇ ਭੋਗਾਂ ਬਾਦ ਮੇਲੇ ਦੇ ਅਰਦਾਸੇ ਤੋਂ ਪਹਿਲਾਂ ਅਰਜਾਂ ਵਾਲਿਆਂ ਸਮੇਂ ਰੁਪਾਣੇ ਜ਼ਿਲਾ ਫੀਰੋਜ਼ਪੁਰ ਦੇ ਬਿਕਰਮ ਸਿੰਘ ਦੇ ਘਰੋਂ ਖੇਮ ਕੌਰ। ਜੋ ਗੁਲਾਬ ਕੌਰ ਨਾਰਲੀ ਵਾਲੀ ਬਾਬੇ ਬਘੇਲ ਸਿੰਘ ਜੀ ਦੀ ਨੂੰਹ ਦੀ ਭੈਣ ਸੀ, ਨੇ ਸਤਿਗੁਰੂ ਪਾਸ ਲਿਖ ਕੇ ਅਰਜ ਦਿਤੀ ਕਿ ਮਾਤਾ ਜਿਊਣ ਕੌਰ ਜੀ ਸਾਡਾ ੧੫੦੦) ਪੰਦਰ੍ਹਾਂ ਸੌ ਰੁਪਿਆ ਨਹੀਂ ਦੇਂਦੇ। ਸਤਿਗੁਰੂ ਜੀ ਨੇ ਮਾਤਾ ਜੀ ਨੂੰ ਸੱਦਣ ਸਿਖ ਭੇਜਿਆ। ਕਈਆਂ ਸਿਖਾਂ ਕਿਹਾ, ਮਾਤਾ ਜੀ ਨੂੰ ਦੀਵਾਨ ਵਿਚ ਖੜਾ ਕਰ ਨਾ ਪੁਛੋ। ਸਤਿਗੁਰੂ ਜੀ ਕਿਹਾ, ਉਹ ਤੁਹਾਡੇ ਤੋਂ ਪਹਿਲਾਂ ਮੇਰੀ ਮਾਤਾ ਹੈ, ਪਰ ਇਨਸਾਫ ਸਾਫ ਤਰੀਕਾ ਲੋੜਦੇ। ਜਦ ਗੁਰਵਾਕ ਹੈ—"ਉਹਾ ਸਮ ਠਾਕੁਰੁ ਸਮ ਚੇਰਾ ॥" ਤਾਂ ਫੇਰ ਲਿਹਾਜ ਕਿਹਾ। ਇਹ ਸੁਣ ਬਬੇਕਾ ਸਿੰਘ, ਜੋ ਬਾਬੇ ਬਘੇਲ ਸਿੰਘ ਜੀ ਦੇ ਪੁੱਤਰ ਸ਼ਾਮ ਸਿੰਘ ਦਾ ਸਪੁੱਤ੍ਰ ਸੀ। ਉਸ ਨੇ ਤੁਰਤ ੧੨੦੦) ਸੌ ਲਹਿਣਾ, ਜੋ ਖੇਮ ਕੌਰ ਤੇ ਬਿਕਰਮ ਸਿੰਘ ਤੋਂ ਲੈਣਾ ਸੀ, ਉਸ ਦੀ ਅਰਜ ਸਤਿਗੁਰੂ ਜੀ ਅਗੇ ਲਿਖ ਧਰੀ ਤੇ ਕਿਹਾ, ਮੇਰਾ ਮਾਤਾ ਜੀ ਦੇ ਆਉਣ ਤੋਂ ਪਹਿਲਾਂ ੧੫ ਸੌ ਕਟ ਵਾਧਾ ਖੇਮ ਕੌਰ ਹੋਰਾਂ ਤੋਂ ਦਵਾਇਆ ਜਾਵੇ। ਜੋ ਇਹ ਮੇਰੇ ਮੰਗਣ ਤੇ ਭੀ ਵਾਪਸ ਨਹੀਂ ਕਰਦੇ। ਜੇ ਇਸ ਵੇਲੇ ਇਹਨਾਂ ਦੇ ਕੋਲ ਨਹੀਂ ਤਾਂ ਅਡੋਲ ਇਹ ਅਰਜ ਵਾਪਸ ਲੈ ਲੈਣ। ਇਹ ਸੁਣ ਬਿਕਰਮ ਸਿੰਘ ਤੇ ਖੇਮ ਕੌਰ ਹੱਥ ਜੋੜ ਮਾਤਾ ਜੀ ਦੇ ਆਉਣ ਤੇ ਬਖਸ਼ਾਇਆ ਤੇ ਵਾਧਾ ਲੇਖਾ ਦੇਣ ਦਾ ਇਕਰਾਰ ਕੀਤਾ ਤੇ ਕਿਹਾ, ਬਬੇਕਾ ਸਿੰਘ ਸਾਨੂੰ ਸੋਝੀ ਦਿਤੀ ਹੈ ਜੇ ਲੈਣਾ ਮੰਗਦੇ ਹੋ ਤਾਂ ਦੇਣਾ ਭੀ ਆਪੇ ਤੁਰਤ ਦਿਉ ਤੇ ਏਸ ਸਾਨੂੰ ਅੰਨ੍ਹੇ ਖੂਹ ਵਿਚ ਡਿਗਣੋਂ ਬਚਾ ਲਿਆ ਹੈ। ਠੀਕ ਹੀ ਸਿਆਣੇ ਲੋਕ ਆਖਦੇ ਹਨ, ਆਪ ਨੇਕ ਹੋਰਾਂ ਨੇਕ ਮਤ ਦੇਂਦੇ, ਵਡੇ ਲੋਕਾਂ ਦੀ ਵਡੀ ਵਿਚਾਰ ਹੋਵੇ। ਇਸ ਬਬੇਕਾ ਸਿੰਘ ਨੂੰ ਛੇਤੀ ਧੁਰੋਂ ਸੱਦਾ ਆ ਗਿਆ। ਇਸ ਦੇ ਪੁੱਤਰ ਹੁਣ ਮੇਰੇ ਪਿੰਡ ਸ੍ਰੀ ਰਾਮਪੁਰੋਂ ਦਖਣ ਮੀਲ ਤੇ ਮਮੇਰੀ ਰਹਿੰਦੇ ਹਨ। ਜਿਊਣ ਸਿੰਘ, ਦਰਸ਼ਨ ਸਿੰਘ ਤੇ ਇਸ ਦਾ ਛੋਟਾ ਭਰਾ ਕਿਰਪਾਲ ਸਿੰਘ ਜੀਵਨ ਨਗਰ ਰਹਿੰਦਾ ਹੈ।

ਮੁਕਤਸਰ ਵਾਲਾ ਕੂਕਿਆਂ ਦਾ ਡੇਰਾ ਝਾੜੀ ਵਾਲੇ ਦੇ ਹਰਨਾਮ ਸਿੰਘ ਨਾਮਧਾਰੀਆਂ ਦੇ ਸੌਖ ਨੂੰ ਮੁਖ ਰਖ ਵਸਾਇਆ ਸੀ। ਕਿਉਂਕਿ ਪੁਜਾਰੀ ਲੋਕ ਦਰਬਾਰ ਵਿਚ ਤੇ ਪ੍ਰਕਰਮਾਂ ਵਿਚ ਜਾਣ ਦੇਂਦੇ ਸੀ ਤੇ ਅਕਾਲੀਆਂ ਦੇ ਸਮੇਂ ਦਾ ਔਖ ਸਾਧ ਸੰਗਤ ਦਾ ਦਿਸਦਾ ਸੀ। ਗੁਰੂ ਹਰੀ ਸਿੰਘ ਜੀ ਸਮੇਂ ਨਿਹੰਗ ਦੰਗਾ ਕਰਨੋ ਨਾ ਟਲਦੇ ਸੀ।

ਮਾਤਾ ਜਿਊਣ ਕੌਰ ਜੀ ਤੇ ਖੇਮ ਕੌਰ ਦਾ ਇਹ ਲੈਣ ਦੇਣ ਇਵੇਂ ਹੋਇਆ ਸੀ। ਖੇਮ ਕੌਰ ਦੀ ਧੀ ਮਾਂਗੇ ਪੱਕੇ ਕੂਕੇ ਵਲ ਵਿਆਹੀ ਸੀ ਤੇ ਟੂੰਬਾਂ ਮੰਗਦੀ ਸੀ। ਉਸ ਦੇ ਸੋਹਰੇ ਕੂਕੇ ਨੇ ਟੂੰਬਾਂ ਦੀ ਰਕਮ ਲਿਆ ਦਿਤੀ ਤੇ ਕਿਹਾ, ਬਿਕਰਮ ਸਿੰਘ ਹੋਰਾਂ, ਦੰਪਤੀ ਨੂੰ ਤੁਸੀਂ ਆਪੇ ਹੀ ਬਣਵਾ ਦਿਉ ਮੈਂ ਇਹ ਕੰਮ ਨਹੀਂ ਕਰਨਾ। ਖੇਮ ਕੌਰ ਰਕਮ ਮਾਤਾ ਜਿਊਣ ਕੌਰ ਜੀ ਨੂੰ ਦਿਤੀ ਤੇ ਕਿਹਾ, ਧੀ ਦੀ

ਰਕਮ ਹੈ, ਤੁਸੀਂ ਸਾਂਭ ਛਡੋ। ਮਾਤਾ ਜੀ ਮੇਲੇ ਤੇ ਟੂੰਬਾਂ ਵਾਲੀ ਰਕਮ ਵਰਤ ਛਡੀ। ਉਸ ਬੀਬੀ ਦੇ ਸੌਹਰੇ ਕੂਕੇ ਸੁਣਿਆ ਤੇ ਕਿਹਾ, ਚੰਗੇ ਥਾਂ ਲਗੀ ਹੈ। ਸਚਾ ਸੰਗਤ ਦੀ ਸੇਵਾ ਦਾ ਗਹਿਣਾ ਘੜਿਆ ਗਿਆ। ਇਸ ਮਾਘੀ ਦੇ ਮੇਲੇ ਦੀ ਵਾਰਤਾ ਬਾਦ ਨਾ ਖੇਮ ਕੌਰ ਫੇਰ ਮਾਤਾ ਜੀ ਤੋਂ ਕੁਝ ਮੰਗਿਆ ਤੇ ਨਾ ਬਬੇਕਾ ਸਿੰਘ ਨੇ ਖੇਮ ਕੌਰ ਹੋਰਾਂ ਤੋਂ ਕੁਝ ਮੰਗਿਆ।

ਮੈਂ ਇਹ ਵਾਰਤਾ ਇਸ ਲਈ ਲਿਖੀ ਹੈ ਕਿ ਸਿਖ ਗਹਿਣੇ ਘੜਾਨ ਨਾਲੋਂ ਸਾਧ ਸੰਗਤ ਦੇ ਲੰਗਰ ਵਿਚ ਲਗੀ ਮਾਇਆ ਨੂੰ ਚੰਗੇਰਾ ਜਾਣਦੇ ਸੀ ਤੇ ਦਸਿਆ ਹੈ ਬਬੇਕਾ ਸਿੰਘ ਜਿਹੇ ਕਿਥੇ ਗਏ ਜੋ ਗੁਰੂ ਜਨਨੀ ਦੀ ਲਾਜ ਨਾਲੋਂ ਸਾਕਾਂ ਦੀ ਲਾਜ ਤੁਛ ਸਮਝਦੇ ਸੀ। ਹੁਣ ਅਸੀਂ ਗੁਰੂ ਲਾਜ ਲਾਹੁਣ ਪੈਂਦੇ ਹਾਂ।

ਇਹ ਬਬੇਕਾ ਸਿੰਘ ਉਸ ਬਾਬੇ ਬਘੇਲ ਸਿੰਘ ਦਾ ਪੋਤਰਾ ਸੀ, ਜਿਸ ਨੇ ਬਾਬੇ ਦੇਵਾ ਸਿੰਘ ਜੀ ਰਾਮਗੜ੍ਹੀਆ ਲਾਹੌਰ ਵਾਲੇ ਸਿਖ ਆਏ ਨੂੰ ਬਿਨ ਗਿਣੇ ਮੂੰਹੋਂ ਮੰਗੀ ਮਾਇਆ ਦਿਤੀ ਸੀ ਤੇ ਫੇਰ ਵਾਪਸ ਲੈਣ ਲਈ ਕਿਹਾ ਸੀ, ਜੇ ਚਿਤ ਕਰੀ ਤਾਂ ਜਿਸ ਗੁਰੂ ਕੇ ਖਜ਼ਾਨੇ ਚੋਂ ਮੈਂ ਦਿਤਾ ਹੈ, ਲਿਆ ਪਾਈਂ ਤੇ ਗੁਰੂ ਕੇ ਲੰਗਰ ਦੀ ਥੁੜੋਂ ਬਾਬੇ ਬਘੇਲ ਸਿੰਘ ਜੀ ਨੇ ਹੋਰ ਸਾਥੀਆਂ ਨੂੰ ਉਦਮ ਦੇ ਆਪ ੧੦੦੦) ਪਹਿਲਾਂ ਪਲਿਉਂ ਪਾ ਉਗਰਾਹੀ ਛੇੜੀਂ ਮਹੀਨੀ ਟੋਰੀ ਤੇ ਪਹਿਲਾਂ ਭੈਣੀ ਸਾਹਿਬ ਦੇ ਲੰਗਰ ਦਾ ਫਿਕਰ ਕੀਤਾ ਸੀ। ਇਹ ਦੋਵੇਂ ਵਾਰਤਾ ਇਤਿਹਾਸ ਵਿਚ ਲਿਖੀਆਂ ਹਨ ਸੰਤ ਬਾਬੇ ਸੰਤੋਖ ਸਿੰਘ ਜੀ। ਇਹਨਾਂ ਬਾਬੇ ਬਘੇਲ ਸਿੰਘ ਜੀ ਦਾ ਠਾਕੁਰ ਕੇਸਰ ਕਿਲੀ ਜੀ ਮਹਾਵੇ ਵਾਲਿਆਂ ਨਾਲ ਬੜਾ ਪ੍ਰੇਮ ਸੀ। ਇਹਨਾਂ ਦੀ ਬੀਬੀ (ਭਾਵਾਂ) ਜਵਾਨ ਹੋਈ, ਬਘੇਲ ਸਿੰਘ ਜੀ, ਕੇਸਰ ਜੀ ਤੋਂ ਪੁਛਿਆ, ਤਾਂ ਉਹਨਾਂ ਆਪਣੇ ਸੇਵਕ ਨੱਥਾ ਸਿੰਘ ਚੇਲੇਕਿਆਂ ਵਾਲੇ ਜਵਾਨ ਵਲ ਧਿਆਨ ਕਰ ਕਿਹਾ, ਇਹ ਜੂ ਜਵਾਨ ਤੇ ਚੰਗਾ ਸਾਧੂ ਏ, ਹੋਰ ਵਾਧੂ ਭਾਲ਼ ਕਾਹਨੂੰ ਕਰਨੀ ਏਂ, ਸਿਖੀ ਵੇਖੋ। ਬਘੇਲ ਸਿੰਘ ਜੀ ਸਤਿਬਚਨ ਕਰ ਤੁਰਤ ਅਨੰਦ ਕੀਤਾ, ਪਰ ਨੱਥਾ ਸਿੰਘ ਦੀ ਜ਼ਮੀਨ ਥੋੜੀ ਸੀ। ਬਘੇਲ ਸਿੰਘ ਜੀ ਜਦੋਂ (ਭਾਵਾਂ) ਨੂੰ ਸੌਹਰੇ ਟੋਰਦੇ, ਸਾਰੇ ਟੱਬਰ ਦੇ ਬਸਤ੍ਰ ਤੇ ਦਾਣੇ ਸਾਥ ਲੱਦ ਟੋਰਦੇ ਸੀ। ਨੱਥਾ ਸਿੰਘ ਜੀ ਤੇ (ਭਾਵਾਂ) ਦੇ ਪੰਜ ਛੇ ਪੁੱਤਰ ਹੋਏ। ਜਿਨ੍ਹਾਂ ਵਿਚੋਂ ਸੰਤ ਪ੍ਰੀਤਮ ਸਿੰਘ ਜੀ ਚੇਲੇਕਿਆਂ ਵਾਲੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਚੋਰ ਬਰਦਾਰ ਤੇ ਪਿਆਰ ਦੇ ਪਾਤਰ ਹੋਏ ਹਨ ਤੇ ਜਤੀ ਸਤੀ ਤੇ ਵਿਦਵਾਨ ਪੁਰਸ਼ ਹੋਏ ਹਨ। ਅਮਰ ਸਿੰਘ ਜੀ ਬੜੇ ਬਲੀ ਹੋਏ ਹਨ, ਜਿਸ ਸਰੀਕ ਜਾਂ ਸਾਧ ਨੂੰ ਫੜਦੇ ਘੁਟ ਹੀ ਹਡੀਆਂ ਕੁੜਕਾ ਦੇਂਦੇ। ਸਤਿਗੁਰੂ ਪਰਤਾਪ ਸਿੰਘ ਜੀ ਨੇੜੇ ਬਹਾ ਕਿਹਾ, ਬਲ ਹੋਵੇ ਤਾਂ ਸਮਾਈ ਖਿਮਾਂ ਭੀ ਹੋਵੇ। ਉਸ ਦਿਨ ਤੋਂ ਕਿਸੇ ਨਾਲ ਗੁੱਸਾ ਜਾਂ ਵਧੀਕੀ ਨਹੀਂ ਕਰਦੇ। ਬਹੰਗਮ ਰਹਿੰਦੇ ਹਨ। ਸੰਤ ਨਾਨੂੰ ਸਿੰਘ ਜੀ ਸੰਤ ਨਗਰ ਦੇ ਖੂਹ ਤੇ, ਅਤੇ ਨਹਿਰ ਕੋਲ ਦੇ ਡੇਰੇ ਸੁਧੇ ਸਾਧੂ ਜੀਵਨ ਵਿਚ ਸਮੇਤ ਪ੍ਰਵਾਰ ਰਹਿੰਦੇ ਹਨ।

ਸਤਿਗੁਰੂ ਜੀ ਮੁਕਤਸਰੋਂ ਮਾਘੀ ਦੇ ਮੇਲੇ ਤੇ ਭੈਣੀ ਸਾਹਿਬ ਆਏ। ਆਪਣੀ ਵਰਕਸ਼ਾਪ* ਕਾਰਖਾਨੇ ਖੋਲ੍ਹੇ ਵਿਚ ਹੁਕਮ ਦਿਤਾ, ਪਊਵਿਆਂ ਨੂੰ ਖੂਟੀ ਲੱਕੜ ਦੀ ਲਾਉ। ਕਿਉਂਕਿ ਇਸ ਦੇ ਬਹੁਤ

---

*ਵਿਦਿਆਲੇ ਦੇ ਬਚਿਆਂ ਨੂੰ ਗੜਵੇ, ਪਊਏ, ਬਾਟੇ ਆਦ ਭੀ ਸਖਵਾਂਦੇ ਸਤਿਗੁਰੂ ਜੀ ਕਹਿਆ ਤੇ ਹੋਰ ਡੇਰੇ ਦੀ ਹਰ ਚੀਜ਼ ਸਭ ਉਸੇ ਵਿਚ ਬਣਦੀ।

ਸੁਖ ਹਨ। ਇਕ ਤੇ ਆਪ ਬਣਾ ਲਾ ਸਕਦੇ ਹੋ। ਜੋ ਪਿੱਤਲ ਦੀਆਂ ਰੋਹਣੀਆਂ ਜਾਂ ਮਲੇਰ ਕੋਟਲਿਉਂ ਲਿਆਉਣੀਆਂ ਪੈਂਦੀਆਂ ਨੇ, ਖੇਚਲ ਘਟੇਗੀ ਤੇ ਪਿੱਤਲ ਲੋਹਾ ਮਾਂਜਿਆਂ ਬਿਨਾਂ ਸੁੱਚਾ ਨਹੀਂ ਹੁੰਦਾ ਤੇ ਲੱਕੜ ਧੋਤਿਆਂ ਹੀ ਸੁਚੀ ਹੋ ਜਾਂਦੀ ਹੈ, ਸੁਚ ਵਿਚ ਸੌਖ ਹੋਵੇਗਾ। ਨਾਲੇ ਜੋ ਅੰਗੂਠੇ ਵਿਚ ਪਿੱਤਲ ਦੀ ਖੂਟੀ ਨਾਲ ਘਾਸ ਪੈਂਦੀ ਹੈ। ਉਹ ਮਰਦਮੀ ਤਾਕਤ ਦਾ ਹਰਜ ਕਰਦੀ ਹੈ ਤੇ ਲੱਕੜ ਦੀ ਨਹੀਂ ਕਰਦੀ। ਸੋਧੀ ਪਊਏ ਪਾਂਦੇ ਹਨ ਤੇ ਹਰ ਵਾਰੀ ਮਾਂਜਦੇ ਨਹੀਂ। ਤੇ ਕਈ ਬਹੁਤ ਚਿਰ ਪੈਰੀਂ ਰਖਦੇ ਹਨ, ਉਹਨਾਂ ਦਾ ਭੀ ਹਰਜ ਨਾ ਹੋਵੇ। ਸੁਚ ਦਾ ਵਿਘਨ ਘਟੇਗਾ ਤੇ ਗ੍ਰਿਹਸਤ ਧਰਮ ਦਾ ਫਾਇਦਾ ਰਹੇਗਾ।

ਸਤਿਗੁਰੂ ਜੀ ਇਹ ਭੀ ਦਸਿਆ, ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਗੜਵੇ ਲੋਹੇ ਦਿਆਂ ਨੂੰ ਬੁਗਨੇ ਹੀ ਵਰੀ ਦੇ ਹੁੰਦੇ ਸੀ, ਜੋ ਧੋਤਿਆਂ ਪਵਿਤ੍ਰ ਹੋ ਜਾਂਦੇ ਸੀ। ਸੁਚ ਦੇ ਖਿਆਲੋਂ ਕੁੰਡਾ ਨਹੀਂ ਸੀ ਲਾਇਆ ਸਤਿਗੁਰੂ ਜੀ। ਕਿਉਂਕਿ ਕੁੰਡੇ ਵਾਲੇ ਥਾਉਂ ਪੂਰੀ ਮਲ ਮੁਸ਼ਕਲ ਨਿਕਲਦੀ ਏ। ਗੁਰੂ ਹਰੀ ਸਿੰਘ ਜੀ ਸਿਖਾਂ ਦੀ ਅਰਜ ਕਾਰਨ ਕੁੰਡੇ ਲਾਣੇ ਟੋਰੇ ਤੇ ਕਿਹਾ, ਪੂਰੀ ਤਰ੍ਹਾਂ ਮਾਂਜ ਖੋਜ ਮੈਲ ਮਿਟੀ ਕਢਣੀ। ਸੁਣਿਆ ਹੈ ਸੰਤ ਹਰਨਾਮ ਸਿੰਘ ਜੀ ਕਿਲੇ ਵਾਲੇ ਅਜੇ ਭੀ ਕੁੰਡੇ ਤੋਂ ਬਿਨਾਂ ਹੀ ਗੜਵੇ ਰਖਦੇ ਹਨ। ਕਈ ਸਿਖ ਆਖਦੇ ਹਨ, ਉਹ ਗੁਰੂ ਹਰੀ ਸਿੰਘ ਜੀ ਤੇ ਨਿਸਚਾ ਘਟ ਰਖਦੇ ਹਨ ਇਸ ਲਈ ਨਹੀਂ ਕੁੰਡੇ ਲਵਾਂਦੇ ਤੇ ਕਈ ਆਖਦੇ ਹਨ, ਸੁਚ ਦੇ ਖਿਆਲੋਂ ਉਹ ਕੁੰਡਾ ਨਹੀਂ ਲਵਾਂਦੇ। ਸੰਤਾਂ ਦੀ ਸੰਤ ਜਾਨਣ। ਪਰ ਮੈਂ ਕਹਿੰਦਾ ਹਾਂ ਸਮੇਂ ਦੇ ਗੁਰੂ ਦੀ ਦਸੀ ਮਰਜਾਦਾ ਵਿਚ ਪੂਰਾ ਵਰਤਦਿਆਂ ਸਿਖ ਨੂੰ ਕੋਈ ਦੋਸ ਨਹੀਂ ਲਗਦਾ। ਕਿਉਂਕਿ ਜ਼ੁਮੇਵਾਰ ਗੁਰੂ ਹੁੰਦੈ। ਤੇ ਸਿਖ ਸੰਤ ਕਈ ਮਨ ਮਰਜੀਆਂ ਭੀ ਕਰ ਲੈਂਦੇ ਹਨ। ਜਿਵੇਂ ਨੀਲੇ ਬਸਤ੍ਰ ਉਹਨਾਂ ਦੇ ਸਿਖ ਧਾਰਦੇ ਹਨ ਤੇ ਸੰਤ ਜੀ ਟੋਪ ਭੀ ਸਿਰ ਤੇ ਕਈ ਵਾਰੀ ਪਾ ਲੈਂਦੇ ਹਨ। ਜੋ ਗੁਰੂ ਦਸਮ ਜੀ ਦਾ ਹੁਕਮ ਨਹੀਂ।

"ਨੀਲ ਬਸਤ੍ਰ ਲੇ ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ ॥
ਤੇ ਸਿਖ ਹੋਇ ਸਿਰ ਟੋਪੀ ਧਰੇ ॥ ਸਾਤ ਜਨਮ ਕੁਸਟੀ ਹੋਇ ਮਰੇ ॥"

ਗੁਰਵਾਕ ਅਨੁਸਾਰ ਸੁਚ ਦੇ ਧਿਆਨੋਂ ਹੀ ਪ੍ਰਸਾਦ ਜਲ ਵਾਲੇ ਭਾਂਡੇ ਦੇ ਅੰਦਰ ਅੱਖਰ ਨਹੀਂ ਲਿਖਾਂਦੇ। ਪਊਏ ਘੜੀ ਮੁੜੀ ਮਾਂਜਦਾ ਕੋਈ ਨਹੀਂ। ਗੜਵਾ ਕੀ ਤੇ ਹੋਰ ਵਰਤੋਂ ਦਾ ਭਾਂਡਾ ਏਨਾ ਸਾਫ ਹੋਵੇ ਕਿ ਵੇਖਣ ਵਾਲਾ ਭੀ ਵੇਖ ਮੋਹਿਆ ਜਾਵੇ। ਗੰਦਾ ਨਾ ਹੋਵੇ ਕਿ ਉਸ ਨੂੰ ਵੇਖ ਸਗੋਂ ਗਿਲਾਨ ਆਵੇ।

ਮਾਤਾ ਜੀ ਬਾਹਰੋਂ ਆਇਆ ਘਿਉ ਬੇਟ ਦੀਆਂ ਗੁਜਰੀਆਂ ਤੋਂ ਲੈ ਲਿਆ ਕਰਦੇ ਸੀ। ਸਤਿਗੁਰੂ ਜੀ ਕਿਹਾ, ਇਹ ਨਹੀਂ ਲੈਣਾ ਚਾਹੀਦਾ। ਲੋਕ ਮਿਲਾਵਟ ਪਾ ਲਿਆਉਂਦੇ ਹਨ। ਗੁਰੂ ਕੇ ਲੰਗਰ ਤੇ ਕੜਾਹ ਪ੍ਰਸਾਦ ਲਈ ਸਿਖਾਂ ਦੇ ਘਰਾਂ ਦਾ ਲੈਣਾ ਤੇ ਫੇਰ ਭੀ ਤਾ ਵਰਤਨਾ ਚਾਹੀਦੇ। ਕਿਉਂਕਿ ਘਟ ਤਾਏ ਵਿਚ ਲੱਸੀ ਰਹਿੰਦੀ ਹੈ। ਜਾਂ ਘਟ ਸਮਝ ਵਾਲੀਆਂ ਬੀਬੀਆਂ ਤੋਂ ਪੂਰਾ ਸਾਫ ਨਹੀਂ ਘਿਉ ਹੋਇਆ ਹੁੰਦਾ।

ਜ਼ਿਲੇ ਕਾਂਗੜੇ ਦੇ ਭਕਰੇਲੀ ਪਿੰਡ ਦੇ ਲੁਹਾਰ ਜਵਾਹਰ ਤੇ ਬੂਰੀ ਦੇ ਪੁੱਤਰ ਸਿਖ ਸਜ ਗਏ ਸੀ ਤੇ ਲਾਹੌਰ ਕੰਮ ਕਰਦੇ ਸਤਿਗੁਰੂ ਪਰਤਾਪ ਸਿੰਘ ਜੀ ਦਾ ਦਰਸਨ ਕਰ, ਉਹਨਾਂ ਅਰਜ ਕਰ ਭਜਨ ਇਕ ਸਾਧ ਤੋਂ ਪੁਛ ਲਿਆ ਸੀ ਤੇ ਨਾਮਧਾਰੀਆਂ ਦੇ ਅਨੰਦ ਹੁੰਦੇ ਇਕ ਦੋ ਥਾਈਂ ਵੇਖੇ ਸੀ। ਹਿੰਦੂ ਰੀਤੀ, ਵੇਦੀ ਹਵਨ ਤੇ ਉਹ ਅਗੇ ਹੀ ਵੇਖਦੇ ਸੀ। ਦੰਪਤੀ ਦੇ ਪੁੱਤਰ ਲਹਿਣਾ ਸਿੰਘ, ਦਿਆਲ

ਸਿੰਘ, ਹਰਦਿਆਲ ਸਿੰਘ ਦੇ ਉਪਦੇਸ ਕਰ ਇਕ ਸਾਧ ਸੰਗਤ ਦੇ ਮੇਲੇ ਤੇ ਜਾ, ਜਵਾਹਰ ਤੇ ਭੂਰੀ, ਭੀ ਭਜਨ ਇਕ ਸਾਧੂ ਤੋਂ ਪੁਛ ਲਿਆ ਹੋਇਆ ਸੀ। ਲਹਿਣਾ ਸਿੰਘ ਦੀਆਂ ਦੋ ਲੜਕੀਆਂ ਜਵਾਨ ਹੋਈਆਂ ਤੇ ਇਹਨਾਂ ਨੇ ਮਾਤਾ ਪਿਤਾ ਦੀ ਸਲਾਹ ਨਾਲ ਸਤਿਗੁਰੂ ਜੀ ਦੇ ਹਜ਼ੂਰ ਅਨੰਦ ਕਰਨੇ ਚਾਹੇ, ਸਤਿਗੁਰੂ ਜੀ ਦੇ ਦਰਸਨ ਦੀ ਸਭ ਘਰ ਦੇ ਜੀਆਂ ਤੋਂ ਭੂਰੀ ਨੂੰ ਬਹੁਤੀ ਖਿਚ ਭਰੀ ਲੋੜ ਸੀ ਤੇ ਉਸ ਹੀ ਇਹ ਸਲਾਹ ਦਿਤੀ ਸੀ। ਸਤਿਗੁਰੂ ਜੀ ਲਾਂਗਰੀ ਭੇਜੇ, ਸੰਤ ਇੰਦਰ ਸਿੰਘ ਜੀ ਚਕਰਵਰਤੀ ਤੇ ਸੰਤ ਦੁਸੌਂਧਾ ਸਿੰਘ ਜੀ ਮਾਲਵੇ ਵਾਲੇ ਕੀਰਤਨ ਕਰਨ ਹਿਤ ਭੀ ਗਏ। ਬਹੁਤ ਖੁਲ੍ਹਾ ਸਭ ਆਏ ਨੂੰ ਜਲ ਪ੍ਰਸਾਦਾ ਵਰਤਿਆ ਤੇ ਸਬਦ ਰਸ ਵਿਚ ਪੈ ਬਹੁਤ ਪਹਾੜੀ ਲੋਕਾਂ ਭਜਨ ਪੁਛਿਆ ਤੇ ਹੁਕੀ ਸਿਗਰਟ ਛਡੀ। ਸਤਿਗੁਰੂ ਜੀ ਦੀ ਕਾਰ ਉਨੇ ਵਿਚ ਹੀ ਵਿਗੜ ਗਈ ਤੇ ਅਨੰਦ ਤੇ ਨਾ ਪੁਜੇ। ਸਾਧ ਸੰਗਤ ਵਿਚ ਨੰਗੇ ਮੂੰਹ, ਸਫੇਦ ਬਸਤਰਾਂ ਵਿਚ, ਹਵਨ ਹੋ ਵੇਦੀ ਵਿਚ ਪੂਰੀ ਗੁਰਮਰਜਾਦਾ ਅਨੁਸਾਰ ਦੋਹਾਂ ਬੀਬੀਆਂ ਦੇ ਇਕੱਠੇ ਹੀ ਅਨੰਦ ਹੋਏ। ਘਰੀਂ ਤੇ ਸਿਖ ਸੰਸਾਰੀਆਂ ਵਾਂਗੂ ਵਲ੍ਹੇਟ ਕੇ ਮੂੰਹ ਬੀਬੀਆਂ ਦੇ ਅਨੰਦ ਕਰਦੇ ਸੀ ਤੇ ਸਤਿਗੁਰੂ ਜੀ ਦੇ ਸੌਂਹੇ ਪੂਰੀ ਗੁਰਮਰਜਾਦਾ ਵਿਚ ਸਫੇਦ ਬਸਤ੍ਰਾਂ ਤੇ ਨੰਗੇ ਮੂੰਹ ਹੀ ਹੁੰਦੇ ਸੀ। ਇਸ ਸਮੇਂ ਭੀ ਸਤਿਗੁਰੂ ਜੀ ਦੇ ਪੁਜਣ ਦੀ ਉਡੀਕ ਵਿਚ ਹੀ ਇਹ ਅਨੰਦ ਹੋਏ ਸੀ। ਭਾਵੇਂ ਮੇਲੇ ਦਾ ਬੜਾ ਰਸ ਬਣਿਆ ਰਿਹਾ। ਪਰ ਭੂਰੀ ਦੀ ਰੀਝ ਸਤਿਗੁਰੂ ਜੀ ਦੇ ਦਰਸਨ ਦੀ ਸਗੋਂ ਉਡੀਕ ਉਡੀਕ ਹੋਰ ਵਧ ਗਈ। ਮਾਈ ਦਿਨ ਰਾਤ ਸਿਮਰਨ ਕਰੇ, ਧਿਆਨ ਧਰੇ। ਤੇ ਅਰਦਾਸੇ ਕਰੇ, ਹੇ ਸਚੇ ਪਾਤਸਾਹ ! ਸਾਡੀ ਢਿਲੀ ਮਰਜਾਦਾ ਕਰ, ਜੇ ਆਪ ਨਹੀਂ ਆਏ ਤਾਂ ਭੀ ਦਸੋ। ਜੇ ਸਾਡੇ ਹੋਰ ਮੰਦ ਕਰਮ ਨੂੰ ਤਕਿਆ ਹੈ ਤਾਂ ਮਾਫ ਕਰੋ ਤੇ ਮੈਨੂੰ ਦਰਸਨ ਜਿਵੇਂ ਕਿਵੇਂ ਹੋਵੇ, ਜ਼ਰੂਰ ਦਿਉ। ਮਾਈ ਭੂਰੀ ਕਦੀ ਕਦੀ ਸਤਿਗੁਰੂ ਜੀ ਦੇ ਪ੍ਰੇਮ ਵਿਚ ਸਗਲ ਮੀਰਾਂ ਬਾਈ ਦਾ ਭਜਨ ਪੜ੍ਹਦੀ ਰਾਤ ਜਾਗਦੀ ਰਹਿੰਦੀ।

ਪੀਆ ਕੋ ਪੰਥ ਨਿਹਾਰਤ ਸਭ ਰੈਨ ਬਿਹਾਨੀ ਹੋ।
ਅੰਗ ਤਨ ਬਿਆਕੁਲ ਭਈ ਮੁਖ ਪੀਆ ਬਾਨੀ ਹੋ।
ਅੰਦਰ ਬੇਦਨ ਬਿਰਹ ਦੀ ਵਹਿ ਪੀਰ ਨ ਜਾਨੀ ਹੋ।
ਜਿਉ ਚਾਤ੍ਰਿਕ ਜਲ ਕੋ ਰਟੈ ਮਛਲੀ ਬਿਨ ਪਾਨੀ ਹੋ।
ਮੀਰਾਂ ਬਿਆਕੁਲ ਬ੍ਰਿਹਨੀ ਸੁਧ ਬੁਧ ਬਿਸਰਾਨੀ ਹੋ।

ਪੜ੍ਹਦੀ ਭੂਰੀ ਬੇ-ਸੁਧ ਭੀ ਹੋ ਜਾਂਦੀ।

ਇਕ ਵੇਰ ਅੱਧੀ ਰਾਤ ਸਤਿਗੁਰੂ ਜੀ ਮਾਈ ਨੂੰ ਦਰਸਨ ਦਿਤੇ, ਉਠਾ ਬਹਾ ਕੇ ਕਿਹਾ, ਮਾਈ ਭੈਣੀ ਸਾਹਿਬ ਆ, ਜੇ ਰੱਜ ਕੇ ਦਰਸਨ ਕਰਨੇ ਹਨ। ਮਾਈ ਕਿਹਾ, ਮੈਂ ਸੌ ਸਾਲ ਦੇ ਨੇੜੇ ਉਮਰ ਦੀ ਬਿਰਧ ਹਾਂ। ਸਤਿਗੁਰੂ ਜੀ ਕਿਹਾ, ਹਿੰਮਤ ਕਰ, ਅਪੜ ਪਏਂਗੀ। ਮਾਈ ਦੇ ਪੁੱਤਰ ਲਹਿਣਾ ਸਿੰਘ ਪੁਛਿਆ, ਮਾਈ ਕਿਨ੍ਹਾਂ ਨਾਲ ਗੱਲਾਂ ਕਰਦੀ ਹੈਂ ? ਮਾਈ ਸਤ ਵਾਰਤਾ ਦਸੀ ਤੇ ਅਗਲੇ ਰੋਜ ਹੀ ਭੈਣੀ ਸਾਹਿਬ ਨੂੰ ਟੁਰ ਪਈ। ਉਤਰਾਈ ਚੜ੍ਹਾਈ ਦੇ ਔਖ ਕਟਦੀ ਅਨੰਦ ਪੁਰ ਸਾਹਿਬ ਪੁੱਜ, ਨਿਹੰਗ ਸਿੰਘ ਤੋਂ ਰਸਤਾ ਪੁਛ ਛੇਵੇਂ ਦਿਨ ਭੈਣੀ ਸਾਹਿਬ ਪੁਜ ਗਈ। ਸਤਿਗੁਰੂ ਜੀ ਦਾ ਦਰਸਨ ਕਰ, ਵੈਰਾਗਵਾਨ ਹੋ ਚਰਨਾਂ ਤੇ ਲੇਟੇ ਤੇ ਕਹੇ, ਆਪ ਠੀਕ ਉਹੀ ਹੋ, ਜਿਨ੍ਹਾਂ ਰਾਤ ਦਰਸਨ ਦੇ ਕਿਹਾ ਸੀ, ਹਿੰਮਤ ਕਰ ਅਪੜ ਪਏਂਗੀ। ਸਤਿਗੁਰੂ ਜੀ ਮਾਈ ਭੂਰੀ ਦੀ ਕੰਡ ਤੇ ਹੱਥ ਫੇਰ ਥਕੇਵਾਂ ਦੂਰ ਕੀਤਾ। ਅੰਮ੍ਰਿਤ ਛਕਵਾ, ਤੇ ਸੋਧ ਰਖਾ ਕੇ ਕਿਹਾ, ਮਾਈ ਮੇਰੇ ਵਲੋਂ ਤੇਰੇ ਤੇ ਸਭ ਬਖਸ਼ਿਸ਼ਾਂ ਹਨ। ਹੁਣ ਰੱਜ

ਰੱਜ ਕੇ ਦਰਸਨ ਕਰ ਲਈਂ ਤੇ ਭੈਣੀ ਸਾਹਿਬੋਂ ਕਿਤੇ ਜਾਣ ਦੀ ਵਾਸ਼ਨਾ ਨਾ ਕਰੀਂ। ਮਾਈ ਭੂਰੀ ਦਾ ਭਜਨ ਗੁਪਤ ਸੀ ਤੇ ਬਾਹਰਲਾ ਥੋਲਾ ਸੀ। ਧੰਨ ਸਤਿਗੁਰੂ ਪਰਤਾਪ ਸਿੰਘ ਜੀ ਮਿਹਰਾਂ ਵਾਲਾ ਧੰਨ ਹੈ। ਸਤਿਗੁਰੂ ਜੀ ਕਦੀ ਕਿਸੇ ਨੂੰ ਆਪਣੇ ਸਾਹਵੇਂ ਸਤਿਗੁਰੂ ਆਪ ਨੂੰ ਨਾ ਕਹਿਣ ਦੇਂਦੇ ਸੀ, ਪਰ ਇਸ ਮਾਈ ਨੂੰ ਨਾ ਰੋਕਦੇ ਸੀ। ਇਸ ਮਾਈ ਦਾ ਪ੍ਰਵਾਰ ਭੈਣੀ ਸਾਹਿਬ ਹੀ ਆ ਦਰਸਨ ਕਰਦਾ ਤੇ ਦੋ ਤਿੰਨ ਸਾਲ ਬਾਦ ਮਾਈ ਭੂਰੀ ਭੈਣੀ ਸਾਹਿਬ ਹੀ ਸੁਖਾਲੀ ਸਵਾਸੀਂ ਚੜ੍ਹੀ।

ਏਕ ਸਮੇਂ ਸਤਿਗੁਰੂ ਜੀ ਇਕ ਨਗਰੋਂ ਦੂਜੇ ਨਗਰ ਨੂੰ ਪੱਗ-ਡੰਡੀ ਪੈ ਜਾ ਰਹੇ ਸੀ ਘੋੜਿਆਂ ਤੇ, ਕਈ ਸਿਖ ਭੀ ਸਾਥ ਸੀ। ਇਕ ਖੇਤ ਵਾਲਾ ਰਸਤਾ ਰੋਕਣ ਨੂੰ ਵਾੜ ਕਰ ਰਿਹਾ ਸੀ। ਉਸ ਅਗੇ ਲਗੇ ਸਿਖ ਨੂੰ ਕਿਹਾ, ਸਰਕਾਰੀ ਰਸਤਾ ਉਧਰ ਹੈ। ਸਿਖ ਕਿਹਾ, ਥੋੜੇ ਦਿਨਾਂ ਨੂੰ ਇਹ ਪੱਗ-ਡੰਡੀ ਪੈ ਹੀ ਜਾਣੀ ਹੈ ਤੇ ਤੂੰ ਖੜੀ ਹੀ ਭਨਾਣੀ ਹੈ। ਪਗਡੰਡੀਆਂ ਕਦੀ ਕਿਸੇ ਤੋਂ ਬੰਦ ਹੋਈਆਂ ਨੇ, ਅਜਮਾ ਲਏ ਜਿਸ ਅਜਮਾਣੀ ਹੈ। ਸਤਿਗੁਰੂ ਜੀ ਸੁਣਦੇ ਹੀ ਪਿਛੇ ਨੂੰ ਪਰਤ ਸਰਕਾਰੀ ਰਸਤੇ ਪਏ ਤੇ ਸਾਥ ਦੇ ਸਿਖਾਂ ਨੂੰ ਕਿਹਾ, ਜੋ ਸਹੀ ਰਾਹ ਹੋਵੇ ਉਸ ਤੇ ਹੀ ਟੁਰਨਾ ਚਾਹੀਦੇ, ਨਹੀਂ ਤੇ ਜਦ ਕੋਈ ਰੋਕੇ ਸ਼ਰਮਿੰਦਗੀ ਆਉਂਦੀ ਏ। ਚੰਗਿਆਂ ਦਾ ਕੰਮ ਪਹਿਲੋਂ ਹੀ ਚੰਗੇ ਰਾਹ ਚਲਣਾ ਹੈ। ਇਸ ਚੰਗਾ ਕੀਤਾ ਹੈ, ਮਤ ਦਿਤੀ ਹੈ।

ਸਤਿਗੁਰੂ ਜੀ ਸਾਧ ਸੰਗਤ ਦੇ ਪਿਆਰ ਤੇ ਹੋਲੇ ਦੇ ਵਿਹਾਰ ਨੂੰ ਮੁਖ ਰਖ ਮਾਘੀ ਮੁਕਤਸਰ ਦੇਖ ਹੀ ਸਿਆਲਕੋਟ ਦੇ ਜ਼ਿਲੇ ਵਿਚ ਹੋਲਾ ਹੋਣਾ ਜਾਣ ਤੇ ਕੁਝ ਸਾਧੂਆਂ ਦੇ ਮਾਘੀ ਤੇ ਆਣ ਦਸਣ ਤੇ ਕਿ ਸੰਗਤ ਦੀ ਸਲਾਹ ਹੋਲੇ ਬਾਬਤ ਇਕ ਨਹੀਂ ਬਣੀ ਖਿਚਾ-ਖਿਚੀ ਪਈ ਹੈ। ਆਪ ਉਚੇਚਾ ਦੌਰਾ ਰਖਿਆ, ਸਿਆਲਕੋਟ ਦੇ ਜ਼ਿਲੇ ਦਾ।

ਬਿਲਾਵਲ ਮਹਲਾ ੫ ॥
ਦਾਸ ਤੇਰੇ ਕੀ ਬੇਨਤੀ ਰਿਦ ਕਰਿ ਪ੍ਰਕਾਸੁ ॥
ਤੁਮ੍ਹਰੀ ਕ੍ਰਿਪਾ ਤੇ ਪਾਰਬ੍ਰਹਮ ਦੋਖਨ ਕੋ ਨਾਸੁ ॥

ਜ਼ਿਲੇ ਦੇ ਸਾਧੂਆਂ ਦੇ ਨਾਮ ਲਿਖਣ ਲਈ ਸਤਿਗੁਰੂ ਜੀ ਪਾਸੋਂ ਅਰਦਾਸ ਕਰ ਪ੍ਰਕਾਸ ਮੰਗਦਾ ਹਾਂ ਤੇ ਪਾਰਬ੍ਰਹਮ ਸਤਿਗੁਰੂ ਰਾਮ ਸਿੰਘ ਜੀ ਪਾਸ ਅਰਜ ਕਰਦਾਂ, ਆਪ ਦੀ ਕਿਰਪਾ ਕਰਕੇ ਦੋਖਾਂ ਵਿਘਨਾਂ ਦਾ ਮੇਰੀ ਬੁਧੀ ਵਿਚੋਂ ਨਾਸ ਹੋਵੇ।

ਸਤਿਗੁਰੂ ਰਾਮ ਸਿੰਘ ਜੀ ਦੜਪ ਦੇ ਦੌਰੇ ਗਿਆਂ ਸੰਘਣੀ ਵਸੋਂ ਵੇਖ ਤੇ ਸਿਖਾਂ ਦੇ ਪ੍ਰੇਮ ਨੂੰ ਪਛਾਣ ਬਚਨ ਕੀਤਾ ਸੀ। ਸਿਆਲਕੋਟ ਦੇ ਜ਼ਿਲੇ ਵਿਚ ਤਾਂ ਸਿਖੀ ਦੀ ਪੰਡ ਹੀ ਖੁਲ੍ਹ ਗਈ ਏ। ਸਤਿਗੁਰੂ ਰਾਮ ਸਿੰਘ ਜੀ ਆਮ ਸਰਧਾਲੂ ਭਜਨ ਪੁਛਣ ਆਏ ਜਾਣ, ਇਸ ਜ਼ਿਲੇ ਦੇ ਦੌਰੇ ਸਮੇਂ ਬਿਰਧ ਦਸਦੇ ਹਨ। ਗਿੱਲਾਂ, ਗੁਜਰਵਾਲੀ ਤੇ ਕਿਲੇ ਸੋਭਾ ਸਿੰਘ ਦੀ ਸੰਗਤ ਵਿਚੋਂ ਕਤਾਰਾਂ ਵਿਚ ਅਨੇਕ ਸਰਧਾਲੂ ਤੇ ਨਾਮ ਦੇ ਜਾਚਕਾਂ ਨੂੰ ਖਲ੍ਹਾਰ, ਆਪ ਨੇ ਮੋਹਣੀ ਮੂਰਤੀ ਦੇ ਸਾਖਿਆਤ ਦਰਸਨ ਦੇ ਇਕੋ ਵਾਰ ਹੀ ਉਚੀ ਚਾਰ ਅੱਖਰੇ ਸਬਦ "ਵਾਹਿਗੁਰੂ" ਦਾ ਉਚਾਰ ਕਰ ਹੁਕਮ ਕੀਤਾ ਸੀ। ਇਸ ਗੁਰ ਸਬਦ ਦੀ ਸਤ ਰੱਖ ਕਮਾਈ ਕਰੋ। ਮੈਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਦੌਰੇ ਸਾਥ ਇਕ ਦੋ ਵਾਰੀ ਦੜਪ ਵਿਚ ਜਾ ਉਚੇਚਾ ਖੜੋ ਵੇਖਿਆ ਹੈ ਕਿ ੧੨—੧੪ ਨਗਰ ਇਕ ਥਾਉਂ ਦੁਆਲੇ

ਧਿਆਨ ਮਾਰਿਆਂ ਛੋਟੇ ਵਡੇ ਦੂਰ ਨੇੜੇ ਦੇ ਦਿਸਦੇ ਸੀ, ਏਨੀ ਸੰਘਣੀ ਵਸੋਂ ਸੀ। ਸੰਘਣੀ ਵਸੋਂ ਕਰ ਹੀ ਇਸ ਜ਼ਿਲੇ ਵਿਚ ਜ਼ਿਮੀਂਦਾਰਾਂ ਦੀ ਮਾਲਕੀ ਸੌੜੀ ਸੀ, ਬਾਰ ਨਾਲੋਂ ਤੇ ਜਨ-ਸੰਖਿਆ ਜ਼ਿਆਦਾ ਸੀ।

ਸਿਆਲਕੋਟ ਦਾ ਜ਼ਿਲਾ ਰਾਵੀ ਤੇ ਝਨਾਂ ਦੇ ਵਿਚਾਲੇ ਵਡਾ ਜ਼ਿਲਾ ਸੀ,ਪਰ ਬਾਦ ਸ਼ੇਖੂਪੁਰੇ ਵਜੀਰਾਂਬਾਦ ਤੇ ਲਾਹੌਰ ਵਲੋਂ ਕੁਝ ਸੌੜਾ ਹੋ ਗਿਆ ਸ਼ੀ ਤੇ ਤਸੀਲਾਂ ਭੀ ਘਟ ਗਈਆਂ ਸੀ। ਰਾਵੀ ਵਲੋਂ ਲਾਹੌਰ, ਅੰਮ੍ਰਿਤਸਰ, ਗੁਰਦਾਸ ਪੁਰ ਨਾਲ ਹੱਦ ਮਿਲਦੀ ਸੀ ਤੇ ਲੰਘਣ ਲਈ ਪੱਤਣ ਕਈ ਸੁੰਦਰ ਗੜ੍ਹ, ਕਸੋਵਾਲ, ਬਲੜ੍ਹਵਾਲ, ਵਧਾਈ ਚੀਮਾਂ, ਗਗੋ ਮਹਿਲ, ਸਾਰੰਗੜਾ ਆਦ ਲਗਦੇ ਸੀ ਤੇ ਪੁਲ ਡੇਰ੍ਹਾ ਬਾਬਾ ਨਾਨਕ ਤੇ ਸ਼ਾਹਦਰੇ ਵਲ ਦਾ ਲਗਦਾ ਸੀ। ਸਤਿਗੁਰੂ ਜੀ ਲਗਦੇ ਜ਼ਿਲਿਆਂ ਵਲੋਂ ਪਤਨਾਂ ਪੁਲਾਂ ਤੋਂ ਇਸ ਜ਼ਿਲੇ ਵਿਚ ਦਰਸਨ ਦੇਂਦੇ ਸੀ। ਮੈਂ ਗ੍ਰੰਥ ਦੇ ਵਧ ਜਾਣ ਦੇ ਭੈ ਤੋਂ ਹਰ ਨਗਰ ਦਾ ਨਾਮ ਨਹੀਂ ਲਿਖਦਾ। ਸਿਰਫ ਪ੍ਰਸਿਧ ਪੁਰਸ਼ਾਂ ਤੇ ਪਿੰਡਾਂ ਦੇ ਨਾਮ ਲਿਖਦਾ ਹਾਂ। ਮੈਨੂੰ ਵਾਕਫੀ ਤੇ ਇਸ ਜ਼ਿਲੇ ਦੀ ਬਹੁਤ ਸੀ ਕਿਉਂਕਿ ਮੇਰੇ ਨਾਨਕੇ, ਸੌਹਰੇ, ਮਾਸੀ ਜੀ ਤੇ ਭੈਣ ਜੀ ਭੀ ਏਸੇ ਜ਼ਿਲੇ ਵਿਚ ਪ੍ਰਸਿਧ ਪਿੰਡੀਂ ਸਨ ਤੇ ਹੋਰ ਸਨਬੰਧੀ ਭੀ।

ਸਤਿਗੁਰੂ ਜੀ ਦਾਤੇਵਾਲ ਦਰਸਨ ਦਿਤੇ ਸਭ ਜ਼ਿਲੇ ਦੇ ਪ੍ਰਸਿਧ ਸਾਧੂ ਸੱਦ ਸਲਾਹੀਂ ਸੁਣ ਹੋਲਾ ਨਾਰੋਵਾਲ ਹੀ ਕਰਨਾ ਤੇ ਉਗਰਾਹੀ ਜਿਵੇਂ ਪਾਸੇ ਵੰਡ ਦੀ ਸੰਗਤ ਕੀਤੀ ਸੀ, ਠੀਕ ਰਖੇ। ਪਰ ਸਲਾਹ ਦਿਤੀ, ਇਕ ਲੰਗਰ ਖੁਲ੍ਹਿਆਂ ਦਾ ਅਲੱਗ ਹੋਵੇ ਜਿਸ ਦੀ ਮਦਦ ਨਾਲ ਸਾਧ ਸੰਗਤ ਦੇ ਲੰਗਰ ਵਿਚ ਭੀੜ ਨਾ ਵਧੇਗੀ। ਸਤਿਗੁਰੂ ਜੀ ਨਾਰੋਵਾਲ ਭੀ ਗਏ ਤੇ ਟੇਸ਼ਨ ਦੇ ਨੇੜੇ ਥਾਂ ਨਿਯਤ ਕੀਤੀ ਹੀ ਚੰਗੀ ਜਾਣੀ ਤੇ ਖੂਹੀ ਵਿਚ ਲਾਣੀ ਲੰਗਰ ਦੇ ਕਹੀ ਤੇ ਇਕੱਠ ਭੀ ਨਾਰੋਵਾਲ ਹੀ ਹੋਵੇ। ਜਿਵੇਂ ਅਗੇ ਹੁੰਦਾ ਹੈ, ਹੁਕਮ ਕੀਤਾ ਤੇ ਸੰਤ ਭਗਤ ਸਿੰਘ ਜੀ ਦਾਤੇਵਾਲੀਆਂ ਨੂੰ ਹੋਲੇ ਦੇ ਆਗੂ ਕੀਤਾ ਤੇ ਕਿਹਾ, ਤੁਸਾਂ ਹੋਰ ਸਾਧੂਆਂ ਨਾਲ ਸਲਾਹ ਮੇਲ ਲੰੜ ਅਨੁਸਾਰ ਮਤਾ ਮੇਲ ਲੈਣਾ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਾਧੂ ਬਾਬਾ ਜਮੀਤ ਸਿੰਘ ਜੀ ਗਿਲਾਂ ਵਾਲੇ, ਜੋਤਾ ਸਿੰਘ ਜੀ ਢਪਈ, ਬਾਬਾ ਗਜਾ ਸਿੰਘ ਜੀ ਡਾਂਡੀ, ਕੇਸਰਸਿੰਘ ਜੀ 'ਚੁਪ' ਸੇਖਵਾਂ ਤੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ, ਮਿਤ ਸਿੰਘ ਜੀ ਜਿਊਣ ਭਿੰਡਰ, ਗੰਡਾ ਸਿੰਘ ਜੀ ਉਗ੍ਰ ਚੱਕ, ਮੂਲਾ ਸਿੰਘ ਜੀ ਗੁਰੂ ਚੱਕ, ਸ਼ਾਹ ਹੁਕਮ ਸਿੰਘ ਜੀ ਸਖਾਣੇ, ਮੀਹਾਂ ਸਿੰਘ ਜੀ ਜੰਡੂ, ਗੁਰਦਿਤਾ ਮਸਤ ਗਲੋਟੀਆਂ, ਜਿਊਣ ਸਿੰਘ ਜੀ ਮਸਤ ਗਿਲਾਂ ਤੇ ਹਰੀ ਸਿੰਘ ਮਸਤਾਨਾ ਦਾਤੇ ਵਾਲ ਦਾ,। ਜਿਵੇਂ ਸ਼ਾਹ ਹੁਕਮ ਸਿੰਘ ਜੀ ਦੇ ਡੇਰੇ ਭੈਣੀ ਸਾਹਿਬ ਵਾਂਗੂ ਸਾਧਾਂ ਦੇ ਲਗੇ ਰਹਿੰਦੇ ਸੀ ਤੇ ਕਥਾ ਕੀਰਤਨ ਦਾ ਪ੍ਰਵਾਹ ਰਹਿੰਦਾ ਸੀ ਤੇ ਸਾਧਾਂ ਜੋਗ ਜੋੜੇ ਲੋਈਆਂ ਗੜਵੇ ਪਊਏ ਕਛਹਿਰੇ ਮਾਲਾ ਆਦ ਹੱਟਾਂ ਵਿਚ ਜਮ੍ਹਾਂ ਰਹਿੰਦੇ ਸੀ ਤੇ ਲੰਗਰ ਖੁਲ੍ਹਾ ਤੇ ਇਕ ਰਸ ਚਲਦਾ ਸੀ। ਤਿਵੇਂ ਹੀ ਇਹਨਾਂ ਮਸਤਾਂ ਵਿਚ ਭੀ ਰਾਮ ਦੀ ਕਾਰ ਪ੍ਰਗਟ ਵਰਤਦੀ ਸੀ। ਗੁਰਦਿਤਾ ਮਸਤ ਹੀ ਬੇਹੱਦ ਵਰਤਦਾ ਨਿਭਿਆ। ਜਿਊਣ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਮੰਜੇ ਤੇ ਹੀ ਇਸ਼ਨਾਨ ਇੰਦ੍ਰ ਨੂੰ ਹੁਕਮ ਦੇ ਕਰਾਇਆ ਸੀ ਤੇ ਪਾਸ ਖੜੋ ਕਹਿੰਦਾ ਰਿਹਾ ਸੀ ਜੇ ਮੇਰੇ ਸਤਿਗੁਰਾਂ ਦੇ ਬਸਤ੍ਰਾਂ ਤੇ ਕੋਈ ਕਣੀ ਪਈ ਤਾਂ ਇੰਦ੍ਰ ਆਪ ਜਾਣਦਾ ਰਹੇਂਗਾ। ਬਸਤ੍ਰ ਉਸੇ ਮੰਜੇ ਤੇ ਪਵਾਂਦੀ ਪਏ ਸੀ। ਹਰੀ ਸਿੰਘ ਸਿਖ ਦੀ ਸੇਵਾ ਤੇ ਆਪਣੀ ਅਵਸਥਾ ਐਸੀ ਸਿਖੀ ਪਿਆਰ ਵਿਚ ਦਸੀ ਸੀ ਕਿ ਬਾਬੇ ਜਮੀਤ ਸਿੰਘ ਜੀ ਨੂੰ ਭੀ ਮੰਨਣਾ ਪਿਆ ਇਹ ਮਸਤਾਨਾ ਠੀਕ

ਕਹਿੰਦਾ ਹੈ, ਅਸੀਂ ਸਭ ਸੋਝੀ ਵਾਲੇ ਗਲਤ ਹਾਂ। ਇਹ ਵਾਰਤਾਂ ਇਸੇ ਪੁਸਤਕ ਵਿਚ ਹੋਰ ਥਾਂ ਆਉਣਗੀਆਂ। ਇਹਨਾਂ ਪ੍ਰਸਿਧ ਸਾਧੂਆਂ ਵਿਚੋਂ ਕਈ ਗੁਰੂ ਹਰੀ ਸਿੰਘ ਜੀ ਦੇ ਸਮੇਂ ਭੀ ਰਹੇ ਤੇ ਸਤਿਗੁਰੂ ਪਰਤਾਪ ਸਿੰਘ ਜੀ ਤਕ ਭੀ। ਜਿਵੇਂ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਪ੍ਰਸਿਧ ਸਾਧੂ ਸਤਿਗੁਰੂ ਪਰਤਾਪ ਸਿੰਘ ਜੀ ਤਕ ਭੀ ਕਈ ਰਹੇ ਹਨ। ਇਹ ਵੇਰਵਾ ਸਾਧ ਸੰਗਤ ਇਤਿਹਾਸ ਪੜ੍ਹ ਹੀ ਕਰ ਸਕਦੀ ਹੈ।

ਗੁਰੂ ਹਰੀ ਸਿੰਘ ਜੀ ਦੇ ਸਮੇਂ ਮਹੰਤ ਵਧਾਵਾ ਸਿੰਘ ਤੇ ਜਵਾਹਰ ਸਿੰਘ ਜੀ ਖਾਨਪੁਰੀਏ। ਸੰਤ ਭਗਤ ਸਿੰਘ ਜੀ ਦਾਤੇਵਾਲ, ਬਾਬਾ ਲਹਿਣਾ ਸਿੰਘ ਜੀ ਚਵਿੰਡੇ ਵਾਲੇ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ। ਸੰਤ ਪੂੰਗਾਂ ਵਾਲੇ ਭੀ ਦੀਵਾਨ ਵਿਚ ਹੋਕਾ ਦੇ ਕੁਸੰਗੀ ਲੋਕਾਂ ਨੂੰ ਕਤਾਰਾਂ ਵਿਚ ਖੜੇ ਕਰ ਕੰਨ ਵਿਚ ਭਜਨ ਦਸ ਮਸਤ ਕਰ ਦੇਂਦੇ ਸੀ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਸੂਬਿਆਂ ਪਾਸੋਂ ਕਈ ਅਜ਼ਮਾ ਵਿੰਹਦੇ ਸੀ ਓਵੇਂ ਇਹਨਾਂ ਸੰਤਾਂ ਪੂੰਗਾਂ ਵਾਲਿਆਂ ਪਾਸੋਂ ਭੀ ਕਈਆਂ ਨੂੰ ਇਸੇ ਤਰ੍ਹਾਂ ਦੀ ਮਸਤੀ ਤੇ ਸਿਖੀ ਮਿਲੀ ਸੀ। ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ ਚੜ੍ਹ ਗਏ ਸੀ। ਤੇ ਸੰਤ ਮੋਹਣ ਸਿੰਘ ਜੀ ਵਡਾਲੇ ਜੌਹਲਾਂ ਵਾਲੇ ਲਾਹੌਰ ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਨਾਲ ਮਸਤੀ ਦਰਵਾਜ਼ੇ ਦੀਵਾਨ ਲਾਇਆ ਹੋਇਆ ਸੀ ਤੇ ਸ਼ਬਦ ਦੀ ਵਿਆਖਿਆ ਵਿਚ ਬਚਨ ਕਰ ਰਹੇ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਤੇ ਸਬਦ ਵਿਚ ਇਹ ਸਕਤ ਹੈ ਜੋ ਤਦੋਂ ਭੀ ਪਰਖ ਅਜ਼ਮਾ ਲੋਕ ਸਿਖ ਸਜੇ ਸੀ ਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਭੀ ਸੋ ਸਬਦ ਤੇ ਸਕਤ ਜੋ ਸੂਬਿਆਂ ਵਿਚੋਂ ਹੋ ਵਰਤਦੀ ਸੀ ਸੰਤਾਂ ਪੂੰਗਾਂ ਵਾਲਿਆਂ ਤੇ ਸੰਤ ਭਗਤ ਸਿੰਘ ਜੀ ਜਿਹਾਂ ਵਿਚੋਂ ਵਰਤਦੀ ਰਹੀ ਹੈ। ਦੀਵਾਨ ਵਿਚ ਬੈਠਿਆਂ ਇਕ ਦੋ ਕੁਸੰਗੀਆਂ ਉਠ ਕੇ ਕਿਹਾ, ਉਹਾ ਜਿਹੇ ਸਤਿਗੁਰੂ ਤੇ ਉਹੋ ਜਿਹੇ ਸੰਤ ਹੁਣ ਕਿਥੇ। ਹਾਂ ਜੇ ਕੋਈ ਹੁਣ ਸੋ ਸਕਤ ਵਿਖਾਵੇ ਤਾਂ ਅਸੀਂ ਸਿਖ ਸਜਦੇ ਹਾਂ। ਸੰਤ ਮੋਹਣ ਸਿੰਘ ਜੀ ਪਲ ਭਰ ਚੁਪ ਕਰ ਅੰਤਰ ਧਿਆਨ ਹੋ ਕਿਹਾ ਜੇ ਉਹਾ ਸਤਿਗੁਰੂ ਤੇ ਉਹੋ ਸੰਤ ਸਤਿ ਸੰਗਤ ਹੋਈ ਤਾਂ ਹੀ ਸਿਖ ਸਜਿਉਂ ਜੇ, ਆਉ ਤੇ ਅਜ਼ਮਾਉ। ਫੇਰ ਨਾ ਭਜਿਆ ਜੇ। ਪੰਜ ਚਾਰ ਲਕਦਿਆਂ ਵਾਲੇ ਅਗੇ ਹੋ ਬੈਠ ਗਏ। ਸੰਤ ਮੋਹਣ ਸਿੰਘ ਜੀ ਅਰਦਾਸਾ ਕਰ ਸਤਿਗੁਰੂ ਜੀ ਦਾ ਧਿਆਨ ਧਰ ਬਖਸ਼ਿਸ਼ ਮੰਗ ਨਿਸੰਗ ਹੋ ਭਜਨ ਦੇਣ ਲਗੇ। ਉਹਨਾਂ ਵਿਚੋਂ ਇਕ ਦੋ ਭਜਨ ਲੈਂਦੇ ਸਬਦ ਗੁਰੂ ਕਾ ਕੰਨ ਵਿਚ ਪੈਂਦੇ ਹੀ ਮਸਤ ਹੋ ਲੇਟਣ ਲਗ ਪਏ ਤੇ ਕਪੜੇ ਆਪਣੇ ਉਹਨਾਂ ਪਾੜ ਸੁਟੇ। ਦੂਜੇ ਉਹਨਾਂ ਨੂੰ ਦੇਖਦੇ ਦੀਵਾਨ ਵਿਚੋਂ ਜੁਤੀਆਂ ਛਡ ਦੌੜ ਗਏ ਤੇ ਦੂਜੇ ਸਾਥੀਆਂ ਦੀਵਾਨ ਵਿਚ ਬੈਠਿਆਂ ਨੂੰ ਦੂਰੋਂ ਵਾਜਾਂ ਮਾਰ ਸੱਦ ਲਿਆ ਤੇ ਕਿਹਾ, ਭੈਣ ਯਾਵਿਉ ਏਸ ਕੂਕੇ ਦੇ ਨੇੜੇ ਨਾ ਜਾਵਿਉ ਲੜ ਜਾਸੇ ਗਾ। ਮੈਂ ਇਹ ਵਾਰਤਾ ਉਹਨਾਂ ਸਾਧੂਆਂ ਤੋਂ ਸੁਣ ਲਿਖੀ ਹੈ ਜਿਨ੍ਹਾਂ ਅੱਖੀਂ ਪਿਖੀ ਹੈ। ਮੈਂ ਵਹਿਮੀ ਜੂ ਹੋਇਆ ਹੋਰ ਵਹਿਣ ਵਿਚ ਹੀ ਚਲਾ ਗਿਆ ਹਾਂ ਆਸ ਹੈ ਆਪ ਖਿਮਾਂ ਕਰੋਗੇ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਭੀ ਬਹੁਤ ਸਾਧੂ ਸਿਆਲਕੋਟ ਦੇ ਜ਼ਿਲੇ ਵਿਚ ਪ੍ਰਸਿਧ ਤੇ ਨਾਮਧਾਰੀ ਪੰਥ ਦੇ ਪ੍ਰਚਾਰਕ ਹੋਏ ਹਨ ਜਿਨ੍ਹਾਂ ਵਿਚੋਂ ਕਈ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਭੀ ਸੀ।

ਸੰਤ ਭਗਤ ਸਿੰਘ ਜੀ ਦਾਤੇ ਵਾਲੀਏ। ਜਿਨ੍ਹਾਂ ਨੂੰ ਗੁਰੂ ਹਰੀ ਸਿੰਘ ਜੀ ਸਬਦ ਸੁਣ ਖੁਸ਼ ਹੋ ਵਰ ਦਿਤਾ ਹੋਇਆ ਸੀ ਕਿ ਇਸਦੇ ਸਾਹਵੇਂ ਕੋਈ ਅੜ ਨਹੀਂ ਸਕੇਗਾ। ਇਹ ਸੰਤ ਜੀ ਬੜੇ ਹਾਜ਼ਰ-

ਜਵਾਬ ਧੜਲੇਦਾਰ ਦੀਵਾਨ ਲਾਣ ਵਾਲੇ ਸੀ ਇਹਨਾਂ ਸੰਤਾਂ ਤੋਂ ਹੀ ਨਾਮਧਾਰੀਆਂ ਵਿਚ ਖੜੋ ਕੇ ਨਚ ਕੇ ਸਬਦ ਪੜ੍ਹਨੇ ਪ੍ਰਚਲਤ ਹੋਏ ਹਨ। ਨਹੀਂ ਤੇ ਜੱਟੀਆਂ ਦੇ ਤੇ ਬੈਠ ਕੇ ਹੀ ਕੂਕੇ ਸਬਦ ਪੜ੍ਹਦੇ ਸੀ।

ਸੰਤ ਅਤਰ ਸਿੰਘ ਜੀ ਸੰਬੜਆਲ ਦੇ। ਜੋ ਖੜਤਾਲਾਂ ਵਜਾ ਤੇ ਨਿਰਤ ਕਰ ਸਬਦ ਪੜ੍ਹਦੇ ਸੀ। ਪਰ ਖੜਤਾਲਾਂ ਤਦ ਫੜਦੇ ਸੀ ਜਦ ਅੰਦਰ ਮਸਤੀ ਦਾ ਸੁਆਦ ਉਮਗੇ। ਸੰਤ ਅਤਰ ਸਿੰਘ ਜੀ ਦਾ ਸਬਦ ਸੁਣ ਨਿਰਤ ਤੇ ਖੜਤਾਲਾਂ ਦੀ ਮਿਲੀ ਮਸਤੀ ਭਰੀ ਸੁਆਦ ਰੌਂ ਦੇਖ, ਸੁਣ ਸੰਤ ਕੇਸਰ ਸਿੰਘ ਜੀ ਮਾਹਵੇ ਵਾਲਿਆਂ। ਇਹਨਾਂ ਦੀਆਂ ਖੜਤਾਲਾਂ ਨੂੰ ਇੰਦ੍ਰ ਮੋਹਣੀਆਂ ਕਿਹਾ ਸੀ। ਇਹੋ ਉਤਮ ਰਸ ਸੁਣ ਅੰਮ੍ਰਿਤਸਰ ਦੀ ਬਣੀ ਰਾਗੀ ਸਭਾ ਵਲੋਂ ਸੰਤ ਅਤਰ ਸਿੰਘ ਜੀ ਦੀ ਉਹ ਸੁਰ, ਲੈ ਸੁਆਦ ਰਾਗੀਆਂ ਮੰਨਿਆਂ ਹੋਇਐ।

ਸੂਬਾ ਹਰੀ ਸਿੰਘ ਜੀ ਮਲੋਕੇ। ਇਨ੍ਹਾਂ ਨੂੰ ਸਤਿਗੁਰੂ ਜੀ ਸਭ ਸੂਬਿਆਂ ਤੋਂ ਉਤੇ ਜੱਜ ਥਾਪਿਆ ਹੋਇਆ ਸੀ। ਤੇ ਸਤਿਗੁਰੂ ਜੀ ਕਿਹਾ ਕਰਦੇ ਸੀ। ਇਹ ਇਸ ਨੂੰ ਇਕ ਸਾਧ ਦਾ ਕੁਝ ਚਿਰ ਕਛਹਿਰਾ ਧੋਣ ਤੇ ਚੁਕਣ ਦਾ ਫਲ ਮਿਲਿਆ ਹੈ। ਜਿਵੇਂ ਅਤਰ ਸਿੰਘ ਜੀ ਨੂੰ ਉਸੇ ਸਾਧੂ ਸਾਥ ਢੋਲਕੀ ਵਜਾਣ ਤੇ ਇਸਨਾਨ ਕਰਨ ਦਾ ਫਲ ਇਤਨਾ ਸੁਆਦ ਮਸਤੀ ਭਰਿਆ ਮਿਲਿਆ ਹੈ। ਉਹ ਸਾਧੂ ਸੰਤ ਬੰਤਾ ਸਿੰਘ ਜੀ ਬੂੜੇ ਡਲੇ ਵਾਲੇ ਸੀ। ਜਿਨ੍ਹਾਂ ਦੀ ਸੂਰਮਤਾਈ, ਦਲੇਰੀ ਤੇ ਜਥੇ ਦੀ ਚੜ੍ਹਤ ਦੇਖ ਸਾਧ ਸੰਗਤ ਅਕਾਲੀ ਫੂਲਾ ਸਿੰਘ ਜੀ ਦਾ ਉਤਾਰ ਉਹਨਾਂ ਨੂੰ ਕਿਹਾ ਕਰਦੀ ਸੀ। ਇਹਨਾਂ ਨੂੰ ਇਹ ਕਸਰ ਇਕ ਸੇਵਕ ਤੇ ਸੁਪਤਨੀ ਲਾਈ ਸੀ। ਇਹ ਵਾਰਤਾ ਹੋਰ ਥਾਂ ਸਮੇਂ ਸਿਰ ਮੈਂ ਲਿਖਾਂਗਾ ਤੇ ਇਥੇ ਇਤਨਾ ਹੀ ਆਖਦਾ ਹਾਂ ਕਿ ਸੇਵਕਾਂ ਤੇ ਇਸਤ੍ਰੀ ਦੇ ਲਿਹਾਜ਼ ਵਿਚ ਪੈ ਉਚਤਾ ਨਹੀਂ ਛਡਣੀ ਚਾਹੀਦੀ ਤੇ ਏਸੇ ਹੀ ਵਿਘਨੋਂ ਬਚਨ ਲਈ ਗੁਰਵਾਕ ਹੈ :–

"ਇਸਟ ਮੀਤ ਜਾਣ ਸਭੁ ਛਲੈ ॥"

ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ, ਜੋ ਸ਼ਮੀਰ ਪੁਰ ਦੇ ਸੀ ਤੇ ਮਾਨਾਂਵਾਲੇ ਜ਼ਿਲਾ ਸ਼ੇਖੂਪੁਰੇ ਦੇ ਸਰਦਾਰਾਂ ਨੂੰ ਇਹਨਾਂ ਹੀ ਨਾਮਧਾਰੀ ਸਿਖ ਬਣਾਇਆ ਸੀ। ਤੇ ਨਨਕਾਣੇ ਸਾਹਿਬ ਦੇ ਮੇਲੇ ਵਿਚ ਝੋਲੀ ਕਰ ਠੰਡੀ ਮੂਰਤੀ ਮਦਦ ਕਰਦੇ ਸੀ। ਇਹਨਾਂ ਦਾ ਅੰਤਲਾ ਅਸਥਾਨ ਹੁਣ ਲੁਧਿਆਣੇ ਪਹਾੜ ਤਰਫ ਹੈ, ਜਿਥੇ ਭਗਤ ਸਿੰਘ 'ਨਿਰਵੈਰ' ਸੇਵਕ ਨੇ ਉਦਮ ਕਰ ਸੰਗਤ ਜੋਗ ਜਗ੍ਹਾ ਤੇ ਲੰਗਰ-ਜੁਗਤ ਬਣਾਈ ਹੋਈ ਏ।

ਸੰਤ ਸੋਹਣ ਸਿੰਘ ਜੀ ਜਾਮਕਿਆਂ ਦੇ, ਇਹ ਸੰਤਾਂ ਭੂਰੀ ਵਾਲਿਆਂ ਦੀ ਸੰਗਤ ਕਰ ਸੋਰੇ, ਕੁਝ ਚਿਰ ਦੌਰਾ ਫੇਰ ਨਾਮਧਾਰੀ ਪੰਥ ਦਾ ਪ੍ਰਚਾਰ ਕਰਦੇ ਰਹੇ। ਬੜੇ ਸਾਂਤ੍ਰਕੀ ਸੁਭਾ ਵਾਲੇ ਹੁਣ ਬੂਸੋਵਾਲ ਕਪੂਰਥਲੇ ਜ਼ਿਲੇ ਵਿਚ ਵਸਦੇ ਹਨ। ਜਿਨ੍ਹਾਂ ਦਾ ਪੁੱਤਰ ਅਜੀਤ ਸਿੰਘ ਹੁਣ ਚੰਗਾ ਕਵੀ ਤੇ ਲੇਖਕ ਏ।

ਸੰਤ ਕੇਸਰ ਜੀ 'ਚੁਪ' ਸੇਖਮਾਂ ਵਾਲੇ ਤੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ, ਇਨ੍ਹਾਂ ਦਾ ਹਾਲ ਗੁਜਰਾਂਵਾਲੇ ਦੇ ਨਾਲ ਇਸੇ ਪੁਸਤਕ ਵਿਚ ਹੋਰ ਥਾਂ ਹੈ। ਸ੍ਰ: ਕੇਸਰ ਸਿੰਘ ਜੀ ਚਵਿੰਡੇਵਾਲੇ ਜੋ ਪਹਿਲੋਂ ਬਹੁਤ ਪ੍ਰਸਿਧ ਜਵਾਨ ਰਹੇ। ਬਾਦ ਸਰਕਾਰੇ, ਜ਼ਿਲੇ ਤੇ ਥਾਣੇ ਵਿਚ ਇਹਨਾਂ ਦੀ ਸਚਾਈ

ਸਦਕਾ ਏਤਨੀ ਮਾਨਤਾ ਵਧੀ ਸੀ ਕਿ ਵਰੋਧੀ ਤੇ ਵਡੇ ਅਫਸਰ ਭੀ ਤੇ ਇਹਨਾਂ ਦੇ ਆਪਣੇ ਭੀ ਇਹਨਾਂ ਤੋਂ ਭੈ ਮੰਨਦੇ ਸੀ। ਇਹਨਾਂ ਦਾ ਦਰਸ਼ਨੀ ਦਾਹੜਾ, ਪ੍ਰਭਾਵਸ਼ਾਲੀ ਸ਼ਖਸੀਅਤ ਤੇ ਨਿਰਲੋਭ, ਨਿਰਪੱਖ ਵਰਤਾਵ ਥਵਿੰਡੇ ਦੇ ਦੁਆਲੇ ਪ੍ਰਗਣੇ ਤੇ ਨਾਮਧਾਰੀ ਪੰਥ ਵਿਚ ਪ੍ਰਸਿਧ ਸੀ।

ਸੰਤ ਜਗਤ ਸਿੰਘ ਜੀ ਖੰਡੂਵਾਲੀਏ, ਜੋ ਗੁਰੂ ਹਰੀ ਸਿੰਘ ਤੋਂ ਵਰੋਸਾਏ ਠੰਡੀ ਬਿਰਤ ਵਾਲੇ ਹੁਣ ਝਲੀਂ ਪਟਿਆਲੇ ਦੇ ਜ਼ਿਲੇ ਵਿਚ ਰਹਿੰਦੇ ਹਨ। ਇਹਨਾਂ ਨੇ ਅਨੇਕ ਸਿਖਾਂ ਨੂੰ ਮੁਫਤ ਬਸਤ੍ਰ, ਪ੍ਰਸਾਦ ਪਲਿਉਂ ਦੇ ਪੜ੍ਹਾਇਆ ਤੇ ਲੰਗਰ ਡੇਰਾ ਚਲਾਇਆ। ਪੰਡਿਤ ਗੁਪਾਲ ਸਿੰਘ ਜੀ ਸਰਾਵਾਂ ਵਾਲੇ ਜਿਹੇ ਕਈ ਰੁਲਦੇ ਮੋਨਿਆਂ ਤੋਂ ਸਿਖ ਸਜਾ ਉਚ ਪਦਵੀਆਂ ਤੇ ਪੁਚਾਏ ਹਨ। ਪੰਡਿਤ ਗੁਪਾਲ ਸਿੰਘ ਜੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਪ੍ਰੇਮੀ ਹੁਣ ਤਪੇ ਰਹਿੰਦੇ ਹਨ। ਇਹਨਾਂ ਦਾ ਹਾਲ ਸਮੇਂ ਸਿਰ ਅਗੇ ਵਿਸਥਾਰ ਨਾਲ ਲਿਖਤ ਵਿਚ ਆਵੇਗਾ।

ਰਛਾੜੇ ਦੇ ਸੰਤ ਜਿਊਣ ਸਿੰਘ ਜੀ ਐਸੇ ਮਸਤ ਸਾਧੂ ਹੋਏ ਹਨ। ਜਿਨ੍ਹਾਂ ਦਾ ਜ਼ੋਰ, ਧੱਕਾ ਸਤਿਗੁਰੂ ਜੀ ਤੇ ਸਾਧ ਸੰਗਤ ਭੀ ਮੰਨ ਲੈਂਦੀ। ਏਕ ਸਮੇਂ ਸਤਿਗੁਰੂ ਜੀ ਰਧਾਵੀਂ ਸ੍ਰ: ਮੂਲ ਸਿੰਘ ਵਲ ਜਾ ਰਹੇ ਸੀ, ਰਛਾੜੇ ਦੇ ਕੋਲ ਦੀ ਲੰਘੇ ਘੌੜਿਆਂ ਤੇ। ਸੰਤ ਜਿਊਣ ਸਿੰਘ ਡਾਂਗ ਫੜ ਰਾਹ ਵਿਚ ਹੋ ਖੜੇ ਤੇ ਕਿਹਾ, ਕੌਣ ਹੈ ਮੇਰਾ ਕੁਦਰਤੀ ਨੱਕਾ, ਨੇੜੇ ਤੇ ਰੇੜ੍ਹਵੇਂ ਨੀਵੇਂ ਖੇਤ ਲੱਗਾ ਵਢ ਕੇ ਲੈ ਜਾਣ ਵਾਲਾ। ਸਤਿਗੁਰੂ ਜੀ ਕਿਹਾ, ਅਸਾਂ ਅਰਜ ਤੇ ਸ੍ਰਦਾਰ ਦੀ ਅਜ ਦੇ ਲੰਗਰ ਦੀ ਮੁੰਨੀ ਹੋਈ ਹੈ, ਪਰ ਤੁਸੀਂ ਬੰਨੇ ਦੇ ਸਰੀਕ ਆਪੋ ਵਿਚ ਮੁਕਾ ਲਵੋ। ਮੂਲ ਸਿੰਘ ਜੀ ਅਗੇ ਜਿਊਣ ਸਿੰਘ ਜੀ ਹੱਥ ਜੋੜੇ ਤੇ ਕਿਹਾ, ਕੁਦਰਤੀ ਮੇਰਾ ਨਗਰ ਇਸ ਵਾਰ ਰਾਹੇ ਤੇ ਨੇੜੇ ਆ ਗਿਆ ਹੈ। ਤੂੰ ਫੇਰ ਤੇ ਪਾ, ਸਰਦਾਰ ਨਾ ਮੰਨਿਆ ਤਾਂ ਡਾਂਗ ਨਾਲ ਲੀਕ ਕਢ ਜਿਊਣ ਸਿੰਘ ਕਿਹਾ, ਜਿਊਂਦਾ ਤੇ ਮੈਂ ਅਜ ਦਾ ਨੱਕਾ ਲੰਗਰ ਦਾ ਨਹੀਂ ਕਿਸੇ ਨੂੰ ਲਾਣ ਦੇਂਦਾ। ਮੂਲ ਸਿੰਘ ਸ੍ਰਦਾਰ ਹਾਰ ਗਿਆ ਤੇ ਲੰਗਰ ਦੀਵਾਨ ਰਛਾੜੇ ਹੀ ਹੋਇਆ ਤੇ ਇਹ ਸੰਤ ਮਸਤਾਨਾ ਭੀ ਅਗਲੇ ਭਲਕ ਰੰਧਾਵੀਂ ਨਾਲ ਹੀ ਸਾਧ ਸੰਗਤ ਦੇ ਚਲਾ ਗਿਆ ਤੇ ਕਈ ਦਿਨ ਪਿੰਡ ਪਰਤਿਆ ਹੀ ਨਾ। ਇਹ ਜਿਊਣ ਸਿੰਘ ਜਦ ਕਿਤੇ ਸਾਧ ਸੰਗਤ ਦਾ ਮੇਲਾ ਸੁਣਦਾ। ਆਪਣੇ ਪਸੂਆਂ ਜੋਗੇ ਪਠੇ ਤੇ ਪਾਣੀ ਜਮ੍ਹਾਂ ਕਰ ਘਰ ਧਰ ਜਾਂਦਾ ਸੀ। ਦੜਪ ਦੇ ਇਲਾਕੇ ਵਿਚ ਪਾਣੀ ਦਾ ਤੋੜਾ ਸੀ। ਲੋਕ ਹੀ ਕਈ ਵਾਰੀ ਇਸ ਦੇ ਪਸੂਆਂ ਨੂੰ ਪਾਣੀ ਪੱਠਾ ਕਰਦੇ ਸੀ।

ਸ੍ਰਦਾਰ ਤੇਜਾ ਸਿੰਘ ਜੀ ਜੋ ਹੁਣ ਸਰਸੇ ਹਨ ਚੰਦੋਵਾਲੀਏ। ਇਹਨਾਂ ਦਾ ਪਿਤਾ ਦਾਦਾ ਜੀ ਦਾ ਭੀ ਇਹੋ ਸੁਭਾ ਸੀ ਰਾਹੇ ਜਾਂਦੇ ਸਾਧਾਂ ਨੂੰ ਦੇਖ ਘੇਰ ਲਿਆ ਰਖਦੇ, ਪਦਾਰਥ ਛਕਾਂਦੇ ਤੇ ਗੁਰੂ ਕੇ ਬਚਨ ਸੁਣਦੇ ਕਰਦੇ ਸੀ। ਸ੍ਰਦਾਰ ਜੀ ਦਸਦੇ ਹਨ, ਸਾਡੇ ਦਾਦੇ ਫੂਲਾ ਸਿੰਘ ਜੀ ਏਕ ਸਮੇਂ ਦੂਰ ਸਾਧ ਜਾਂਦਾ ਵੇਖਿਆ ਤੇ ਸਾਨੂੰ ਦੋਹਾਂ ਭਰਾਵਾਂ (ਗੰਗਾ ਸਿੰਘ ਤੇ ਤੇਜਾ ਸਿੰਘ) ਨੂੰ ਕਿਹਾ, ਜਾ ਕੇ ਜਿਵੇਂ ਕਿਵੇਂ ਹੋਵੇ ਸਾਧ ਨੂੰ ਘਰ ਲਿਆਵੋ, ਮੈਂ ਕੱਲੇ ਪ੍ਰਸਾਦ ਕਦੇ ਨਹੀਂ ਛਕਿਆ ਤੇ ਅਜ ਮੈਨੂੰ ਚਰੋਕਨੀ ਚੋਖੀ ਭੁਖ ਲਗੀ ਹੋਈ ਏ, ਪਰ ਕੋਈ ਸਾਧ ਸਾਡੇ ਘਰ ਨਹੀਂ ਆਇਆ ਤੇ ਕਿਹਾ, ਜੇ ਨਾ ਸਾਧ ਨੂੰ ਲਿਆਇਉ ਤਾਂ ਮੈਂ ਭੀ ਭੁੱਖਾ ਹੀ ਰਵ੍ਹਾਂਗਾ। ਅਸੀਂ ਦੋਵੇਂ ਭਰਾ ਭੱਜ ਕੇ ਗਏ ਤੇ ਦੂਰ ਜਾਂਦੇ ਸਾਧ ਦੀ ਚਰਨੀਂ ਲਗ ਹੱਥ ਜੋੜ ਅਰਜ ਕੀਤੀ, ਸਾਡੇ ਘਰ ਚਲੋ ਤੇ ਸਾਡੇ ਦਾਦਾ ਜੀ ਨਾਲ ਚੌਕੇ 'ਚ ਪ੍ਰਸਾਦ ਛਕੋ। ਸਾਧ ਕਿਹਾ, ਮੈਂ ਸਿਆਲਕੋਟ ਤਰੀਕ ਤੇ ਜ਼ਰੂਰ ਜਾਣੈ। ਅਸਾਂ ਗਲਾਂ ਆਪਣਿਆਂ ਵਿਚ

ਪੱਲੇ ਪਾ ਅਰਜ ਕੀਤੀ ਤੇ ਕਿਹਾ, ਜਿਵੇਂ ਕਿਵੇਂ ਸੰਤ ਜੀ ਚਲੋ। ਉਹ ਕਹਿਣ ਮੈਨੂੰ ਜਾਣ ਦੀ ਕਾਹਲ ਏ। ਅੰਤ ਅਸੀਂ ਰੋ ਪਏ ਤੇ ਹੱਥ ਜੋੜ ਚਰਨੀਂ ਲਗੇ ਤਾਂ ਸੰਤ ਜੀ ਸਾਡੇ ਨਾਲ ਘਰ ਆਏ। ਦਾਦਾ ਜੀ ਚਰਨੀਂ ਲਗ ਜੱਫੀ ਪਾ ਮਿਲੇ, ਚੌਂਕੇ 'ਚ ਕੱਠੇ ਬੈਠ ਪ੍ਰਸਾਦ ਛਕਿਆ ਤੇ ਬੈਠਕ ਵਿਚ ਬੈਠ ਗੁਰੂ ਕੇ ਬਚਨ-ਬਿਲਾਸ ਕਰਨ ਲਗੇ। ਉਹ ਸਾਧ ਸਤ ਦਿਨ ਰਿਹਾ ਤੇ ਉਸ ਨੂੰ ਚੇਤਾ ਆਇਆ ਕਿ ਮੈਂ ਸਿਆਲਕੋਟ ਜਾਣਾ ਹੈ। ਬਾਬੇ ਫੂਲਾ ਸਿੰਘ ਜੀ ਤੋਂ ਅਰਜ ਕਰ ਉਸ ਛੁਟੀ ਲਈ ਤੇ ਬਾਬਾ ਜੀ ਦੂਰ ਤਕ ਵਿਦਾ ਕਰਨ ਗਏ। ਇਸ ਬਾਬੇ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਛਾਲ ਵਾਲਾ ਬਾਬਾ ਕਿਹਾ ਕਰਦੇ ਸੀ। ਕਿਉਂਕਿ ਇਹ ਮਸਤ ਹੋਏ ਪਿਛੇ ਬੈਠੇ ਸੰਗਤ ਦੇ ਉਤੋਂ ਦੀ ਉਛਲ ਜਾ ਵਿਚ ਪੈਂਦੇ ਸੀ।

ਮਸਤਾਨੇ ਕੰਗਾਂ ਦੇ ਸੋਹਣ ਸਿੰਘ ਤੇ ਦੀਵਾਨ ਸਿੰਘ ਜੀ ਭੀ ਸਾਧਾਂ ਨੂੰ ਨਾ ਰਹਿੰਦਾ ਜਾਣ ਜਾਨ ਹੀਲ ਨਹਿਰ ਵਿਚ ਛਾਲ ਮਾਰ ਤੇ ਇਸਤ੍ਰੀ ਸੌਂਪ ਵਿਦਾ ਕਰਨ ਗਏ, ਫੇਰ ਪਰਤਾ, ਲਿਆ ਰਖ ਸੇਵਾ ਕਰਦੇ ਸੀ।

ਸੰਤ ਮਿਲਖਾ ਸਿੰਘ ਜੀ ਮਸਤਾਨੇ ਲੰਮੇ ਢੇਹ ਦੇ, ਜਿਨ੍ਹਾਂ ਦਾ ਭਤੀਜਾ ਖਜ਼ਾਨ ਸਿੰਘ, ਮਹਾਰਾਜ ਬੀਰ ਸਿੰਘ ਜੀ ਦਾ ਲਾਂਗਰੀ ਏ। ਅਨਪੜ੍ਹ ਜ਼ਿਮੀਂਦਾਰ ਜਵਾਨ ਮਸਤੀ ਦੀ ਲੋਰ ਵਿਚ ਇਕ ਥਾਂ ਖੜੇ ਕੜਕਦੀ ਧੁਪ ਵਿਚ ਚੁਪ ਸਾਧ ਘੰਟੇ ਗੁਜ਼ਾਰ ਦੇਂਦਾ ਸੀ ਤੇ ਫੁਰਨੇ ਦਾ ਐਸਾ ਤੇਜ ਸੀ ਕਿ ਵਿਦਵਾਨਾਂ ਦੇ ਘਰ ਪੂਰੇ ਕਰ ਦੇਂਦਾ ਸੀ।

ਮਸਤਾਨਾ ਕੁੰਦਨ ਡਸਕੇ ਦਾ ਜੋ ਸਬਦ ਦੀ ਚੋਟ ਲਗਦਿਆਂ ਲੋਟ ਪੋਟ ਹੋ ਕਈ ਕਈ ਮਹੀਨੇ ਤੇ ਦਿਨ ਨਾ ਬੋਲਿਆ ਸੀ ਤੇ ਨਾ ਜਲ ਪ੍ਰਸਾਦ ਛਕਿਆ ਸੀ। ਹੁਣ ਸੰਤ ਹਰਨਾਮ ਸਿੰਘ ਜੀ ਘਿਲੇ ਵਾਲਿਆਂ ਪਾਸ ਨੁਸ਼ਹਿਰੇ ਰਹਿੰਦਾ ਹੈ।

ਮਸਤਾਨਾ ਮਈਆ ਸਿੰਘ ਜੀ ਭਾੜੇ ਵਾਲੇ ਦਾ, ਸੁਪਨੇ ਵਿਚ ਮਿਲੀ ਮਾਤਾ ਆਪਣੀ ਦੀ ਸੇਵਾ ਅਰਥ ਆਪਣੇ ਭਰਾ ਨਾਲ ਸਲਾਹ ਕਰ, (ਕਿ ਤੂੰ ਗ੍ਰਿਹਸਤੀ ਹੈਂ) ਚੜ੍ਹਾਈ ਕਰ ਗਿਆ, ਕਿ ਮਾਤਾ ਕਿਹਾ ਹੈ, ਮੈਂ ਬਿਰਧ ਹਾਂ, ਸੇਵਕ ਲੋੜੀਦੇ।

ਸੰਤ ਕਿਸ਼ਨ ਸਿੰਘ ਤਤਲਿਆਂ ਦੇ ਕਾਰੀਗਰ, ਜਿਨ੍ਹਾਂ ਸਭ ਤੋਂ ਪਹਿਲਾਂ ਸ਼ਹੀਦਾਂ ਮਲੇਰ ਕੋਟਲੇ ਵਾਲਿਆਂ ਦਾ ਮੇਲਾ ੬—੭ ਮਾਘ ਕਰਨਾ ਅਰੰਭਿਆ ਸੀ। ਸਤਿਗੁਰੂ ਜੀ ਇਹਨਾਂ ਦੇ ਘਰ ਹੀ ਉਤਾਰਾ ਕਰਦੇ ਸੀ।

ਸੰਤ ਖੇੜਾ ਸਿੰਘ ਜੀ ਸ਼ੇਖੂਪੁਰੇ ਛੋਟੇ ਜਿਹੇ ਨਗਰ ਦੇ, ਜੋ ਸਤਿਗੁਰੂ ਪਰਤਾਪ ਸਿੰਘ ਜੀ ਵਲੋਂ ਵਿਸ਼ਵਾਸ ਪਾਤਰ ਹੋਣ ਕਰ ਉਗਰਾਹੀ ਕਰਦੇ ਸੀ। ਹੁਣ ਗੁਰੂ ਜੀ ਵਲੋਂ ਪਿਨਸ਼ਨੀ ਹੋ ਸੁਖੀ ਸੁਤੰਤਰ ਵਿਚਰਦੇ ਹਨ।

ਸੰਤ ਗਿਆਨ ਸਿੰਘ ਵੀਰੋਕਿਆਂ ਵਾਲੇ ਜੋ ਸਤਿਗੁਰੂ ਜੀ ਤੋਂ ਲੈ ਹੁਣ ਤਕ ਇਕ ਰਸ ਸਬਦ ਪੜ੍ਹਦੇ, ਕੀਰਤਨ ਕਰਦੇ, ਪੁਰਾਣੇ ਸਾਧਾਂ ਦੀ ਝਲਕ ਦਾ ਤੇ ਮਤੇ ਦਾ ਨਮੂਨਾ ਹਨ। ਜੋ ਹੁਣ ਬਹਾਦਰ ਸੈਨ ਜ਼ਿਲੇ ਜਲੰਧਰ ਵਿਚ ਰਹਿੰਦੇ ਹਨ।

ਸੰਤ ਬੇਲਾ ਸਿੰਘ ਜੀ ਸੂਜੋਂਵਾਲੀਏ, ਇਹ ਭੀ ਸੰਤ ਬੈਤਾ ਸਿੰਘ ਜੀ ਦੀ ਸੰਗਤੋਂ ਹੀ ਸੁਧਰੇ

ਸੀ। ਬੜੀ ਕਾਹਲੀ ਸਬਦ ਪੜ੍ਹਦੇ ਸੀ ਤੇ ਮਸਤ ਹੋ ਢੋਲਕੀ ਤੇ, ਕੰਧਾਂ ਤੇ, ਵੰਝਾਂ ਤੇ ਚੜ੍ਹ ਜਾਂਦੇ ਸੀ, ਬੜੀ ਕਾਹਲੀ ਆ ਤੌੜਾ ਝਾੜਦੇ ਸੀ। ਤੇ ਸੂਫੀ ਮੁਸਲਮਾਨਾਂ ਦੀਆਂ ਬੋਲੀਆਂ ਦੇ ਬਹੁਤ ਪ੍ਰਮਾਨ ਦੇਂਦੇ ਸੀ। ਜਿਹਾ ਕਿ:

"ਕੁਨਫ ਯਾਕੂੰਨ ਅਵਾਜਾ ਕੀਤੋਈ ਕੀਤੀਆਂ ਜੋਰਾਵਰੀਆਂ।
ਨੂਰੋਂ ਨੂਰ ਜੁਦਾ ਚਾ ਕੀਤੋ ਈ ਅਸਾਂ ਇਹ ਭੀ ਗੱਲਾਂ ਜਰੀਆਂ।
ਇਕੋ ਤਾਂ ਵਾਲੀ ਦੇਸ ਵਲੈਤਾਂ ਦੇ ਆਹੇ ਇਕੋ ਆਣ ਜਕਾਤਾਂ ਭਰੀਆਂ।
ਸਾਈਂ ਲੋਕ ਕਹੇ ਵੱਸ ਨਹੀਂ ਚਲਦਾ, ਨਹੀਂ ਤੇ ਕਰ ਲਈਏ ਗੱਲਾਂ ਖਰੀਆਂ।"

ਸੰਤ ਟਹਿਲ ਸਿੰਘ ਜੀ ਸਦੋਵਾਲੀਏ, ਇਹ ਬੜੀ ਠਰੰਮੇ ਵਾਲੀ ਬਿਰਤੀ ਵਾਲੇ ਤੇ ਗੁਰਮੁਖੀ, ਹਿੰਦੀ ਦੇ ਵਿਦਵਾਨ ਸੀ। ਇਹਨਾਂ ਨੇ ਸਨਖਤ੍ਰੇ ਨਾਮਧਾਰੀ ਵਿਦਿਆਲਾ ਖੋਲ੍ਹ ਬੱਚਿਆਂ ਦੀ ਬਹੁਤ ਸੇਵਾ ਤੇ ਮਦਦ ਕੀਤੀ ਸੀ। ਇਹ ਸੰਤ ਫਤੇ ਸਿੰਘ ਜੀ ਮਾਂਗੇ ਵਾਲਿਆਂ ਵਾਂਗੂ ਥਿਊਰੀ ਤੇ ਦੀਵਾਨ ਲਾਂਦੇ ਸੀ।

ਸੰਤ ਹਾਕਮ ਸਿੰਘ ਜੀ ਘੁਕਲਵਾਲੇ, ਇਹ ਬੜੇ ਤੇਜਵਾਨ ਉਕਤੀ ਜੁਗਤੀ ਵਾਲੇ ਪ੍ਰਚਾਰਕ ਹੋਏ ਹਨ। ਸਤਿਗੁਰੂ ਪਰਤਾਪ ਸਿੰਘ ਜੀ ਇਹਨਾਂ ਦੇ ਅਨੰਦ ਤੇ ਭਿਗੜੀ ਸੰਤ ਲਹਿਣਾ ਸਿੰਘ ਜੀ ਧੀ ਧੰਨ ਕੌਰ ਨੂੰ ਨਾਲ ਹੋ ਵਿਆਹੁਣ ਗਏ ਸੀ। ਸਤਿਗੁਰੂ ਜੀ ਪਾਰੋਂ ਸੰਗਤ ਦਾ ਬਹੁਤ ਇਕੱਠ ਹੋ ਗਿਆ ਸੀ ਤਾਂ ਭੀ ਲਹਿਣਾ ਸਿੰਘ ਜੀ ਸਭ ਦੀ ਇਕ ਰਸ ਚਾ ਸੇਵਾ ਸਰਧਾ ਨਾਲ ਕੀਤੀ ਸੀ। ਲਹਿਣਾ ਸਿੰਘ ਜੀ ਦਾ ਭਾਈ ਭਲਵਾਨ ਨਿਹਾਲ ਸਿੰਘ ਬਾਰ੍ਹੇ ਵਿਚ ਚੋਖਾ ਤਕੜਾ ਮੰਨਿਆ ਹੋਇਆ ਸੀ, ਪਰ ਇਸ ਵਿਚ ਜੇਰਾ ਜੋਰੋਂ ਵਧ ਸੀ।

ਅਰਜਨ ਸਿੰਘ ਭਲਵਾਨ ਪੱਕਾ ਨਾਮਧਾਰੀ ਦਾਤੇਵਾਲ ਦਾ ਜੋ ਲੰਮੀ ਤੇ ਭਾਰੀ ਲੱਕੜ ਚੁਕਦਾ ਸੀ ਤੇ ਬਾਰ੍ਹੇ ਵਿਚ ਕੋਈ ਇਸ ਦਾ ਸਾਨੀ ਨਾ ਸੀ। ਅੰਦਰ ਹੀ ਖੁਰਾਕ ਖਾਂਦਾ, ਤੇਲ ਕਦੇ ਤਨ ਤੇ ਨਾ ਲਾਂਦਾ ਸੀ ਤੇ ਕਹਿੰਦਾ ਸੀ, ਆਪੇ ਅੰਦਰ ਖਾਧਾ ਬਾਹਰ ਆਵੇਗਾ। ਇਹ ਗ੍ਰਿਹਸਤੀ ਹੋ, ਆਪਣੀ ਇਸਤ੍ਰੀ ਦੀ ਇੱਛਾ ਬਿਨਾਂ ਤੇ ਉਲਾਦ ਉਤਪੰਨ ਹੋਣ ਦੀ ਇੱਛਾ ਬਿਨਾਂ ਗ੍ਰਹਿਸਤ ਨਹੀਂ ਕਰਦਾ ਸੀ ਤੇ ਕਹਿੰਦਾ ਸੀ, ਜਦ ਮਹਾਂਪੁਰਖਾਂ ਦਾ ਕਹਿਣਾ ਹੈ, "ਗਿਰਹੀ ਦੇ ਬਨੰਤਾ ਰਿਤੂ ਦਾਨ। ਭੂਲ ਨ ਗਵਨ ਕਰੇ ਦਿਨ ਆਨ।" ਤਾਂ ਕਾਮ ਕਾਇਆਂ ਦੇ ਗਾਲਣ ਵਾਲੇ ਦੇ ਵੱਸ ਹੋ ਵਿਅਰਥ ਸਤਿਆਨਾਸ ਆਪਣਾ ਕਰਨਾ ਮੂਰਖਤਾ ਹੈ। ਇਹ ਸਾਰੀ ਉਮਰ ਕਦੀ ਕਿਸੇ ਨਾਲ ਨਾ ਲੜਿਆ ਸੀ ਤੇ ਕਹਿੰਦਾ ਸੀ ਜਦ ਮੈਨੂੰ ਪਤਾ ਹੁੰਦੈ ਉਹ ਜੋ ਮੇਰੇ ਤੇ ਵਾਧਾ ਕਰੋਧ ਕਰਦੈ ਉਹ ਭੂਲਾ ਹੈ ਤਾਂ ਮੈਂ ਤਕੜਾ ਤਾਂ ਹੀ ਹਾਂ ਜੇ ਉਸ ਤੋਂ ਹਿੰਮਤ ਵਧ ਹੁੰਦੀ, ਬੁਧ ਬਲ ਭੀ ਵਧ ਵਰਤਾਂ। ਇਹਦੇ ਸਕਿਆਂ ਨਾਲ ਲੜਾਈ ਹੋਰ ਭਾਈਆਂ ਦੀ ਹੋਈ ਵਿਚ ਭੀ ਇਹ ਨਾ ਗਿਆ ਤੇ ਇਸ ਕਿਹਾ ਸੀ, ਇਹ ਭੁਲੇਖੇ ਦਾ ਰੌਲਾ ਹੈ, ਹਿੰਮਤ ਅਜ਼ਮਾਈ ਨਹੀਂ।

ਸੰਤ ਭਗਤ ਸਿੰਘ ਜੀ ਦਾਤੇਵਾਲੀਆਂ ਦੇ ਪੁੱਤਰ ਰਣਜੀਤ ਸਿੰਘ ਨੂੰ ਵਿਆਹੁਣ ਆਦਮਕੀ ਸੰਤ ਵਿਰਸਾ ਸਿੰਘ ਜੀ ਦੀ ਧੀ ਦਿਆਲ ਕੌਰ ਨਾਲ ਸਤਿਗੁਰੂ ਜੀ ਜੰਞੇ ਗਏ। ਸੰਗਤ ਭੀ ਬਹੁਤ ਸੁਣ ਆਈ। ਪਰ ਸੰਤ ਵਿਰਸਾ ਸਿੰਘ ਜੀ ਸਭ ਆਏ ਦੀ ਇਕ ਰਸ ਸੇਵਾ ਤੇ ਆਦਰ ਕੀਤਾ। ਜੇਣਖਣੇ ਦਾ ਕੰਮ ਨਹੀਂ ਸੀ ਉਹਨੀਂ ਦਿਨੀਂ, ਏਤਨੀ ਖੇਚਲ ਝਾਲ ਝਲਣੀ, ਪਰ ਐਸੇ ਸਾਧੂ ਹੀ

ਐਸੀ ਸਮੀਂ ਸਨਮੁਖ ਰਹਿੰਦੇ ਹਨ।

ਸੰਤ ਹਰਨਾਮ ਸਿੰਘ ਜੀ ਕਿਲੇ ਵਾਲੇ ਸਹੀ ਮਸਤੀ ਦਾ ਨਮੂਨਾ, ਜਦ ਬਣੇ ਤਾਂ ਆਪ ਨੇ ਸੁਪਤਨੀ ਨੂੰ ਕਿਹਾ, ਜੇ ਭੋਗ-ਬਿਲਾਸ ਚਾਹੇਂ ਤਾਂ ਹੋਰ ਨਾਲ ਅਨੰਦ ਕਰਾ ਲੈ। ਉਸ ਕਿਹਾ, ਜੇ ਤੁਸੀਂ ਸਬਦ ਪੜ੍ਹੋਗੇ ਤਾਂ ਮੈਂ ਢੋਲਕੀ ਵਜਾਵਾਂਗੀ। ਜੇ ਮਸਤ ਰਹੋਗੇ ਤਾਂ ਜਲ ਪ੍ਰਸਾਦੇ ਪਖੋਂ ਬਸਤਰ ਦੀ ਸੰਭਾਲ ਰਖਾਂਗੀ ਤੇ ਭੁਖ ਦੁਖ ਤੁਹਾਡੇ ਨਾਲ ਹੀ ਨਿਭਾਹਾਂਗੀ। ਸੰਤ ਜੀ ਨੇ ਸਭ ਲੇਖੇ ਲਹਿਣੇ ਦੀਆਂ ਵਹੀਆਂ ਪਾੜ ਦਿਤੀਆਂ ਤੇ ਮਕਾਨ ਆਪਣੇ ਭੀ ਗਹਿਣੇ ਪਾ ਕੇ ਸੰਗਤ ਨੂੰ ਪਦਾਰਥ ਛਕਾ ਦਿਤਾ। ਅੰਦਰ ਪਏ ਰਹਿਣ। ਨਹੁੰ ਵਧ ਗਏ, ਜਟਾਂ ਹੋ ਗਈਆਂ। ਮਸਤੀ ਵਿਚ ਨੰਗੇ ਪਿੰਡੇ, ਪੋਰੀਂ ਦੁਪਹਿਰੀਂ ਕੰਡਿਆਂ ਤੇ ਲੇਟਦੇ, ਚੱਕਰ ਲੈਂਦੇ ਤੇ ਬੇਸੁਧ ਹੋ ਧੁਪੇ ਡਿਗ ਪੈਂਦੇ। ਘਾਇਲ ਜਿਉਂ ਘੁੰਮਦੇ ਤੇ ਸਬਦ ਦੀ ਚੋਟ ਨਾਲ ਲੋਟ ਪੋਟ ਹੋਏ ਜਾਪਦੇ ਕਿ "ਚੋਟ ਸਹਾਰੈ ਸਬਦ ਕੀ ਤਾਸੁ ਗੁਰੂ ਮੈ ਦਾਸ॥" ਵਾਕ ਐਸੇ ਜਗਿਆਸੂਆਂ ਜੋਗ ਹੀ ਹੈ ਕਿ ਇਹ ਚੋਟ ਸਹਿਣੀ ਕਠਨ ਹੈ। ਮਸਤੀ ਸਮੇਂ ਐਸੇ ਬੋਲੇ ਕਰਦੇ ਕਿਸੇ ਨੂੰ ਸਮਝ ਨਾ ਪੈਂਦੀ। ਇਸ ਮਸਤੀ ਦੀ ਖਸਤਾ ਹਾਲਤ ਤੋਂ ਕਈ ਸਾਲਾਂ ਬਾਦ ਹੋਸ਼ ਆਈ। ਕੋਈ ਘਰ ਦਰਬ ਨਾ ਰਿਹਾ ਸੀ। ਕਰਤੇ ਨੇ ਸੰਤ ਜੀ ਦੇ ਮਕਾਨ ਲੈਣ ਵਾਲਿਆਂ ਨੂੰ ਕਹਿ ਵਾਪਸ ਕਰਾਏ। ਸੰਤ ਜੀ ਲੰਗਰ ਲਾਇ ਰਹਿਣ ਲਗੇ। ਭੈਣ ਸੰਤ ਜੀ ਦੀ ਜਵਾਨ ਸਾਧਾਂ, ਸੰਤਾਂ ਦੀ ਮਸਤੀ ਸਮੇਂ ਇਕ ਸਿਖ ਨਾਲ ਵਿਆਹ ਦਿਤੀ। ਇਕ ਸਿਖ ਕਿਹਾ, ਕਿਸੇ ਆਪ ਤੋਂ ਨਹੀਂ ਪੁਛਿਆ। ਸੰਤਾਂ ਕਿਹਾ, ਉਹਨਾਂ ਦੀ ਆਪਣੀ ਭੈਣ ਸੀ, ਕੁਝ ਲਗਦੀ ਹੀ ਸੀ ਤਾਂ ਹੀ ਉਹਨਾਂ ਵਿਆਹ ਦਿਤੀ ਏ ਤੇ ਡੇਰੇ ਅੰਦਰ ਐਵੇਂ ਆਈ ਏ। ਸੰਤ ਜੀ ਦੀ ਸੁਪਤਨੀ ਤੇ ਇਕ ਸਿਖ ਦਾ ਚਿਤ ਡੋਲਿਆ, ਉਸ ਹੱਥ ਲਾਇਆ, ਉਸ ਧੱਕੇ ਮਾਰੇ ਤੇ ਸੰਤ ਜੀ ਨੂੰ ਭੀ ਦਸਿਆ। ਸੰਤਾਂ ਕਿਹਾ, ਤੂੰ ਗੁਰਵਾਕ ਨਹੀਂ ਵਰਤਿਆ "ਤਨੁ ਸੰਤਨ ਕਾ ਧਨੁ ਸੰਤਨ ਕਾ" ਤੂੰ ਉਸ ਸਿਖ ਤੋਂ ਭੁਲ ਬਖਸ਼ਾ ਤੇ ਅਗੋਂ ਕਹੋ, ਜਿਵੇਂ ਸੰਤ ਜੀ ਆਪ ਦੀ ਰਜ਼ਾ ਹੈ, ਮੈਂ ਹਾਜ਼ਰ ਹਾਂ। ਉਸ ਉਵੇਂ ਕੀਤਾ। ਸਿਖ ਤੇ ਅਸਰ ਹੋਇਆ ਤੇ ਉਸ ਭੁਲ ਮੰਨੀ। ਸਤਿਗੁਰੂ ਪਰਤਾਪ ਸਿੰਘ ਜੀ ਪਾਸ ਜੇ ਕਦੇ ਕੋਈ ਸਿਖ ਇਹਨਾਂ ਸੰਤਾਂ ਦੀ ਨਿਖੇਧੀ ਕਰਦਾ ਤਾਂ ਕਹਿੰਦੇ ਲੋਕ ਸੰਤਾਂ ਦੀ ਕਮਾਈ ਨਹੀਂ ਦੇਖਦੇ ਤੇ ਨੁਕਤੇ ਚੁਗਦੇ ਹਨ। ਵੇਖੋ ਸੰਤਾਂ ਨੇ ਕਬੀਰ ਨਾਲੋਂ ਵਧ ਕਰ ਦੁਹਾਂ (ਸੁਪਤਨੀ ਤੇ ਸਿਖ) ਨੂੰ ਸ਼ਾਂਤ ਕੀਤਾ ਸੀ।

ਏਸੇ ਕਿਲੇ ਦਾ ਝੰਡਾ ਸਿੰਘ ਮਸਤਾਨਾ ਹੋਇਆ ਹੈ ਜਿਸ ਨੇ ਜਾਨ ਹੀਲ ਸਤਿਜੁਗ ਨੂੰ ਅੰਮ੍ਰਿਤਸਰ, ਲਾਹੌਰ, ਨਨਕਾਣੇ ਸਾਹਿਬ ਵੇਚਿਆ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਜੱਸ-ਜੀਵਨ ਨੂੰ ਪ੍ਰਚਾਰਿਆ ਸੀ। ਜਦੋਂ ਇਹ ਕਾਰ ਅਤ ਕਠਨ ਦੀ ਸਿੰਘ-ਸਭਾ ਦੇ ਮੁਕਾਬਲੇ ਤੇ, ਇਸੇ ਝੰਡਾ ਸਿੰਘ ਨੇ ਦੋ ਕੁੜੀਆਂ ਕੁਸੰਗੀਆਂ ਵਲ ਵਿਆਹ ਦਿਤੀਆਂ ਸੀ। ਸਤਿਗੁਰੂ ਜੀ ਸੱਦ ਕੇ ਕਿਹਾ, ਤੂੰ ਸੁਣਿਆ ਹੈ ਪੈਸੇ ਭੀ ਲਏ ਹਨ। ਤੂੰ ਦੋ ਦੋਸ ਕੀਤੇ ਹਨ। ਤੂੰ ਡੰਨ ਜੋਗ ਏਂ। ਝੰਡਾ ਸਿੰਘ ਉਤਰ ਦਿਤਾ, ਕੁੜੀਆਂ ਚੰਗੀਆਂ ਨਾ ਸੀ ਤੇ ਕੂਕਿਆਂ ਦਾ ਅੰਨ ਖਾ ਕੇ ਪਲੀਆਂ ਸੀ। ਮੈਂ ਕਿਹਾ, ਐਵੇਂ ਕਿਉਂ ਜਾਣ ਤੇ ਕੂਕੇ ਕਿਸੇ ਨੂੰ ਵਖਤ ਕਿਉਂ ਪਾਣ। ਕਿਉਂਕਿ ਉਹ ਕੂਕਿਆਂ ਵਾਲੀਆਂ ਨਾ ਸੀ। ਸਤਿਗੁਰੂ ਜੀ ਕਿਹਾ, ਉਹ ਪੈਸੇ ਕਿਥੇ ਨੀ। ਉਤਰ ਦਿਤੋ ਸੂ, ਉਹ ਮੈਂ ਸਿਖਾਂ ਨੂੰ ਛਕਾ ਦਿਤੇ ਹਨ। ਤੁਸੀਂ ਡੰਨ ਵਿਚ ਭਾਵੇਂ ਮੈਨੂੰ ਆਪਣੇ ਕੋਲ ਰਖ ਲੋ ਤੇ ਭਾਵੇਂ ਪੈਸੇ ਦੇਣ ਵਾਲਿਆਂ ਦਾ ਕਾਮਾ ਬਣਾਉ। ਸਤਿਗੁਰੂ ਜੀ ਸੁਣ ਹੱਸ ਪਏ ਤੇ ਕਿਹਾ, "ਦਾਨੇ ਸਿਰ ਸਭ ਦੀਨ ਹੈ ਮਸਤਾਨੇ ਕੋ ਨਾਹਿ।" ਤੇ ਕਿਹਾ, ਤੇਰਾ ਉਹ ਸਤਿਜੁਗ ਅਰਥ ਕੀਤਾ ਕੰਮ ਸਾਨੂੰ ਤੇਰੇ ਸਭੇ ਅਵਗੁਣ ਭੁਲਾ ਦੇਂਦਾ ਹੈ। ਜਿਵੇਂ ਸਿਆਣੇ

ਆਖਦੇ ਹਨ,"ਜਦੋਂ ਯਾਰੀ ਯਾਦ ਆਵੇ ਯਾਰ ਦੀ। ਤਦੋਂ ਯਾਦ ਨਾ ਰਵ੍ਹੇ ਵਿਹਾਰ ਦੀ।" ਜੇ ਵਿਹਾਰ ਰੱਖਾਂ ਤਾਂ ਯਾਰ ਧੱਕਾਂ, ਇਹ ਕੰਮ ਮੈਂ ਕਿਵੇਂ ਕਰ ਸੱਕਾਂ।

ਸਾਧਾਂ ਵਾਲੀ ਦੀ ਧਰਮ ਕੌਰ ਜੋ ਬੜੇ ਸੋਹਣੇ ਸਰੂਪ ਤੇ ਅਵਾਜ਼ ਵਾਲੀ ਤੇ ਚੰਗੀ ਪੜ੍ਹੀ ਹੋਈ ਸੀ। ਸੀਸ ਦਸਤਾਰ ਬੰਨ੍ਹ ਮਾਈਆਂ ਵਿਚ ਖੜੋ ਸਬਦ ਪੜ੍ਹਦੀ, ਪ੍ਰਚਾਰ ਕਰਦੀ ਸੀ। ਇਸ ਦੀ ਸੰਗਤ ਨਾਲ ਬਹੁਤ ਮਾਈਆਂ ਭਜਨ ਬਾਣੀ ਵਲ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਲਗੀਆਂ ਸੀ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਸਮੇਂ ਮਾਈ ਹੁਕਮੀ ਵਰਿਆਂ ਵਾਲੀ ਦੀ ਸੰਗਤ ਤੇ ਪ੍ਰਚਾਰ ਨਾਲ ਮਾਈਆਂ ਵਿਚ ਸਬਦਾਂ ਦੀ ਰੌ ਚਲੀ ਸੀ ਤਿਵੇਂ ਬੇਗ ਦੇ ਚੱਕ ਦੀ ਇੰਦਰ ਕੌਰ ਤੇ ਬਲਗਣਾਂ ਦੀ ਭਾਗਣ, ਇਸ ਦੀਆਂ ਸਬਦ ਪੜ੍ਹਨ ਦੀਆਂ ਚੰਗੀਆਂ ਸਾਥਨਾਂ ਸੀ। ਜਿਵੇਂ ਬਾਬੇ ਦੇਵਾ ਸਿੰਘ ਜੀ ਮਟਵਾਂ ਵਾਲਿਆਂ ਦੀ ਸੁਪਤਨੀ ਦਿਆਲਾਂ ਤੇ ਬੇਂਕਿਆਂ ਦੀ ਹਰ ਕੌਰ ਗੁਜਰਾਂਵਾਲੇ ਦੇ ਜ਼ਿਲੇ ਵਿਚ ਮਾਈਆਂ ਨੂੰ ਗੁਰਬਾਣੀ ਦੇ ਸਬਦ ਕੀਰਤਨ ਤੇ ਰਸ ਰਾਗ ਵਿਚ ਸਬਦ ਪੜ੍ਹਨ ਵਲ ਹਰ ਕੂਕਿਆਂ ਦੇ ਮੇਲੇ ਤੇ ਲਾਈ ਰਖਦੀਆਂ ਸੀ। ਇਸ ਧਰਮ ਕੌਰ ਦੀ ਸੰਗਤ ਤੋਂ ਸਿਰਾਂ ਵਾਲੀ ਦੀਆਂ ਸਰਦਾਰਨੀਆਂ ਨੂੰ ਸਿਖੀ ਦੀ ਲਟਕ ਲਗੀ ਸੀ ਤੇ ਸ੍ਰਦਾਰ ਬਲਵੰਤ ਸਿੰਘ ਕੂਕਾ ਸਜ, ਸੰਤ ਹਰਨਾਮ ਸਿੰਘ ਕਿਲੇ ਵਾਲਿਆਂ ਦਾ ਤਦੋਂ ਤੋਂ ਸੇਵਕ ਹੋ ਹੁਣ ਨੁਸ਼ਹਿਰੇ ਮੱਜਾ ਸਿੰਘ ਦਾ ਸੇਵਕ ਹੋ ਰਹਿੰਦੇ।

ਕੇਸਰ ਸਿੰਘ ਮਜਾਦਾਂ ਦਾ ਜੋ ਸੰਤਾਂ ਪੂਗਾਂ ਵਾਲਿਆਂ ਦੇ ਜਥੇ ਵਿਚ ਰਹਿੰਦਾ ਸੀ ਦਰਸਨ ਸਮੇਂ ਦੇ ਸਤਿਗੁਰੂ ਜੀ ਦਾ ਮੰਗਦਾ ਸੀ। ਸਤਿਗੁਰੂ ਜੀ ਸੁਪਨੇ ਵਿਚ ਦਰਸਨ ਦੇ ਕਿਹਾ ਸੀ, ਅੰਮ੍ਰਿਤਸਰ ਪੁੱਜ ਦੀਪਮਾਲਾ ਤੇ। ਇਹ ਦੀਪਮਾਲਾ ਤੇ ਪੁੱਜਾ ਤੇ ਸਤਿਗੁਰੂ ਜੀ ਦਾ ਦਰਸਨ ਕਰ ਅਜਿਹਾ ਰੁਝਾ, ਫਿਰ ਹੋਰ ਪਾਸਾ ਕੁਝ ਚਿਰ ਸੁਝਾ ਹੀ ਨਾ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਹ ਕੁਝ ਚਿਰ ਭੈਣੀ ਸਾਹਿਬ ਦੇ ਲੰਗਰ ਦੀ ਉਗਰਾਹੀ ਕਰਦਾ ਰਿਹਾ ਤੇ ਗੁਰੂ ਦੇ ਦੋਨਾਂ ਸਾਹਿਬਜ਼ਾਦਿਆਂ ਦਾ ਖਡਾਵਾ ਭੀ ਰਿਹਾ।

ਸੰਤ ਸੋਹਣ ਸਿੰਘ ਜੀ ਹੁੰਦਲਾਂ ਗੁਨੇ ਟੇਸ਼ਨ ਕੋਲ ਦੇ, ਐਸੇ ਸੋਹਣੇ ਲੰਮੇ ਤੇ ਖਿੜਵੇਂ ਸੁਭਾ ਮਸਤਕ ਵਾਲੇ ਸੀ ਕਿ ਸਭ ਮਥੇ ਲਗਣ ਵਾਲੇ ਨੂੰ ਆਪਣੀ ਲਗਣ ਹੀ ਲਾ ਲੈਂਦੇ ਸੀ। ਸਤਿਗੁਰੂ ਪਰਤਾਪ ਸਿੰਘ ਜੀ ਇਹਨਾਂ ਬਾਬਤ ਕਿਹਾ ਕਰਦੇ ਸੀ, ਇਹਨਾਂ ਨੂੰ ਭਾਵੇਂ ਨੱਥਾ ਸਿੰਘ ਜੀ ਪਤੰਗ ਤੋਂ ਭਜਨ ਬਾਣੀ ਤੇ ਸੇਵਾ ਦੀ ਲਗਣ ਲਗੀ ਹੋਈ ਏ, ਤੇ ਅਸੀਂ ਇਹਨਾਂ ਨੂੰ ਹਰ ਮੇਲੇ ਤੇ ਆਈਆਂ ਸੰਗਤਾਂ ਦੀ ਆਉ-ਭਾਗਤ ਤੇ ਲਾਂਦੇ ਹਾਂ, ਸੰਗਤਾਂ ਨੂੰ ਇਹਨਾਂ ਤੋਂ ਜਲ ਛਕਾਂਦੇ ਹਾਂ। ਪਰ ਇਹੋ ਜਿਹੇ ਪ੍ਰਸੰਨ ਮਸਤਕ ਰਖਣ ਵਾਲੇ ਪੁਰਸ਼ਾਂ ਨੂੰ ਕਿਸੇ ਭਜਨ ਬਾਣੀ ਤੇ ਹੋਰ ਕਰਮ ਦੀ ਲੋੜ ਨਹੀਂ। ਜਿਨ੍ਹਾਂ ਦਾ ਮਸਤਕ ਇਹਨਾਂ ਵਾਂਗੂ ਸਦਾ ਖਿੜਿਆ ਰਵ੍ਹੇ।

ਸੂਬਾ ਸ਼ੇਰ ਸਿੰਘ ਜੀ ਦਊਲੋ ਵਾਲੀ ਨਾਲ ਸਤਿਗੁਰੂ ਜੀ ਬਹੁਤ ਹਾਸ-ਬਿਲਾਸ ਕਰ ਲਿਆ ਕਰਦੇ ਸੀ। ਜਿਵੇਂ ਗੁਰੂ ਹਰਰਾਇ ਜੀ ਭਾਈ ਭਗਤੂ ਜੀ ਨਾਲ ਤੇ ਸਤਿਗੁਰੂ ਰਾਮ ਸਿੰਘ ਜੀ ਸੂਬਾ ਸੁਧ ਸਿੰਘ ਜੀ ਤੇ ਬ੍ਰਹਮਾ ਸਿੰਘ ਜੀ ਆਦ ਨਾਲ। ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਬਾਦ ਇਹ ਸੂਬਾ ਜੀ ਸਤਿਗੁਰੂ ਜੀ ਦਾ ਇਹ ਬਚਨ ਕਿ "ਵੇਖੋ ਇਕ ਆਹ ਜੂਠ ਭੀ ਆ ਗਈ ਜੇ।" ਯਾਦ ਕਰ ਵੈਰਾਗਵਾਨ ਹੋ ਜਾਂਦੇ ਸੀ ਤੇ ਕਿਹਾ ਕਰਦੇ ਸੀ, ਮੈਨੂੰ ਹੁਣ ਕਿਸ ਆਖਣਾ ਹੈ, "ਵੇਖੋ ਇਹ ਜੂਠ ਭੀ ਆ ਗਈ ਜੇ।" ਇਹ ਸੂਬਾ ਜੀ ਪਰਤਾਪ ਨਗਰ ਸ੍ਰੀ ਰਾਮ ਪੁਰੇ ਨੇੜੇ ਚੜ੍ਹੇ ਹਨ।

ਸ਼ਾਹ ਹੁਕਮ ਸਿੰਘ ਜੀ ਸਖਾਣਿਆਂ ਵਾਲੇ ਦੇ ਸਾਰੇ ਸੁਣ ਪਾਏ ਬਚਨ ਤਾਂ ਫੇਰ ਸਮੇਂ ਸਿਰ ਲਿਖਾਂਗਾ, ਪਰ ਉਹਨਾਂ ਦੇ ਉਦਾਰ ਸੁਭਾ ਦੀ ਵਾਰਤਾ ਇਸ ਤਰ੍ਹਾਂ ਦੀ ਸੀ। ਸ਼ਾਹ ਜੀ ਪੰਛੀ ਫਾਹੀਗੀਰਾਂ ਤੋਂ ਦਾਣੇ ਦੇ ਛਡਾਂਦੇ ਨਿਤ। ਕਿਸੇ ਕਿਹਾ, ਤੁਸੀਂ ਇਹਨਾਂ ਨੂੰ ਨਿਤ ਦਾਣ ਦੇਂਦੇ ਹੋ, ਇਹ ਹੋਰ ਫੜਦੇ ਹਨ। ਤਾਂ ਹੁਕਮ ਸਿੰਘ ਕਿਹਾ ਸੀ, ਜੋ ਪੰਛੀ ਇਕ ਵੇਰ ਫਾਹੀ ਵਿਚ ਪੈ ਬਚ ਜਾਏ, ਫੇਰ ਫਸਦਾ ਨਹੀਂ ਤੇ ਮੇਰਾ ਰੋਜ਼ ਦਾ ਕੰਮ ਟੁਰਿਆ ਰਹਿੰਦੈ। ਇਹ ਪਾਪੋਂ ਬਚ ਜਾਂਦੇ ਹਨ। ਤੇ ਚੰਗੀ ਛੱਟਾਂ ਉਹਨਾਂ ਦੇ ਖੱਤਿਆਂ ਤੋਂ ਜਿਹੜਾ ਲਾਹ ਲਵੇ ਉਸ ਤੋਂ ਛੱਟ ਘੁਮਿਆਰ ਨੂੰ ਨਾ ਦਵਾਂਦੇ, ਆਪ ਦੇਂਦੇ ਸੀ ਤੇ ਪੁੱਛ ਭੀ ਨਾ ਕਰਦੇ ਸੀ, ਮਤ ਸ਼ਰਮਿੰਦਾ ਹੋਵੇ। ਇਹਨਾਂ ਤੋਂ ਭੁਖਿਆਂ ਨੂੰ ਦਾਣੇ, ਦਵਾਲੇਦੇ ਵਾਕਫ ਤੇ ਭਲੇ ਪੁਰਸ਼ ਜ਼ਾਮਨ ਹੋ ਦਵਾਂਦੇ ਸੀ। ਪਰ ਜੇ ਨਾ ਭੀ ਕਿਸੇ ਤੋਂ ਪਰਤਾਏ ਜਾਣ ਤਾਂ ਇਹ ਜ਼ਾਮਨ ਤੋਂ ਰਕਮ ਨਹੀਂ ਸੀ ਲੈਂਦੇ ਤੇ ਕਹਿੰਦੇ ਸੀ, ਤੇਰੀ ਨੀਤ ਜਦ ਖੋਟੀ ਨਹੀਂ ਤਾਂ ਚੱਟ ਤੈਨੂੰ ਕਿਉਂ ਵਜੇ। ਕਈਆਂ ਸ਼ਰੀਕਾਂ ਸਾਹੂਕਾਰਾਂ ਦੇ ਥਾਂ ਟੈਕਸ ਭੀ ਭਰ ਆਉਂਦੇ ਸੀ ਸਰਕਾਰੇ, ਤੇ ਕਹਿੰਦੇ ਸੀ ਉਹ ਝੂਠ ਬੋਲਣੋਂ ਬਚੇ ਹਨ, ਨਹੀਂ ਤੇ ਫਰੇਬ ਕਰਨਾ ਸਾਣੇ।

ਸ਼ਾਹ ਹੁਕਮ ਸਿੰਘ ਜੀ ਦੇ ਮੇਲੀ ਮੇਰੇ ਨਾਨਾ ਜੀ ਗੁਰੂ ਚੱਕ ਦੇ ਮੱਲਾ ਸਿੰਘ ਜੀ ਜ਼ਾਮਨ ਹੋ ਗਰੀਬਾਂ ਨੂੰ ਹੁਕਮ ਸਿੰਘ ਜੀ ਤੋਂ ਸਿਆਲ ਵਿਚ ਦਾਣੇ ਦਵਾਂਦੇ ਹੁੰਦੇ ਸੀ। ਤੇ ਨਾ ਮੁੜੇ, ਜੁੜਦੇ ਵਡੀ ਰਕਮ ਹੋ ਗਈ ਸੀ। ਮੱਲਾ ਸਿੰਘ ਜੀ ਬੀਮਾਰ ਪਏ ਤਾਂ ਹੁਕਮ ਸਿੰਘ ਜੀ ਨੂੰ ਸੱਦ ਕਿਹਾ, ਮੇਰੀ ਜ਼ਮੀਨ ਜ਼ਾਮਨੀ ਵਿਚ ਲੈ ਲਵੋ। ਹੁਕਮ ਸਿੰਘ ਜੀ ਕਿਹਾ, ਤਾਂ ਕੀ ਹੋਇਆ, ਤੂੰ ਕਿਹੜੇ ਘਰ ਲਿਆ ਖਾਧੇ ਹਨ। ਮੱਲਾ ਸਿੰਘ ਜੀ ਕਿਹਾ, ਮੈਂ ਮਾਫ ਨਹੀਂ ਕਰਾਣੀ ਰਕਮ ਹੁੰਦੇ ਸੁੰਦੇ। ਦਰਗਾਹੇ ਉਹਾਂ ਸਾਚ ਨਿਆਏ ਨਬੇਰਾ ਹੋਣਾ ਹੈ। ਮੱਲਾ ਸਿੰਘ ਜੀ ਜ਼ਾਮਨੀ ਦੀ ਰਕਮ ਵਿਚ ਜ਼ਮੀਨ ਗਹਿਣੇ ਦਿਤੀ ਤੇ ਥੋੜੇ ਦਿਨਾਂ ਬਾਦ ਚੜ੍ਹ ਗਏ। ਸ਼ਾਹ ਹੁਕਮ ਸਿੰਘ ਭੀ ਥੋੜੇ ਦਿਨਾਂ ਬਾਦ ਇਹ ਕਹਿ "ਬਿਨਾਂ ਸਨੈਹੀਆਂ ਦੇ ਜਗ ਜੀਣਾ। ਜਾਪੇ ਬੇ-ਸੁਆਦ ਤੇ ਅਤਿ ਹੀਣਾ।" ਕਹਿ ਚੜ੍ਹ ਗਏ ਸੀ। ਸ਼ਾਹ ਹੁਕਮ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿਖ ਸੀ।

ਸੰਤ ਬਾਬਾ ਗੰਡਾ ਸਿੰਘ ਜੀ ਉਗ੍ਰ ਚੱਕ ਵਾਲੇ ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਹੋਰ ਨਗਰ ਗੁਰੂ ਚੱਕ ਵਸਾਣ ਤੇ ਬੰਸ ਵਧਾਣ ਤੇ ਕੱਲਰ ਸ਼ੋਰ ਜ਼ਮੀਨ ਤੋਂ ਭਾਗ ਵਾਲੀ ਭੋਏਂ ਬਨਾਣ ਦੇ ਵਰ ਲਏ ਸੀ। ਇਹਨਾਂ ਨੇ ਹੀ ਪਹਿਲਾਂ ਚੰਬਾ ਘੋੜਾ, ਚੀਨੀ ਘੋੜੀ ਸਤਿਗੁਰੂ ਰਾਮ ਸਿੰਘ ਜੀ ਨੂੰ ਸਰਦਾਰ ਮੰਗਲ ਸਿੰਘ ਬਿਸ਼ਨ ਪੁਰੀਏ ਵਲੋਂ ਮਿਲੀ ਬਾਦ ਆਪਣੇ ਨਗਰ ਆਇਆਂ ਨੂੰ ਭੇਟਾ ਕੀਤਾ ਸੀ ਤੇ ਸਤਿਗੁਰੂ ਰਾਮ ਸਿੰਘ ਜੀ ਸੂਬਾ ਸੁਧ ਸਿੰਘ ਜੀ ਨੂੰ ਕੀਤੇ ਬਚਨ ਵਜੋਂ ਕਿ "ਜੋ ਘੋੜਾ ਹੁਣ ਸਾਨੂੰ ਮਿਲੇਗਾ ਉਹ ਸੰਤ ਜੀ ਤੁਹਾਨੂੰ ਦੇਵਾਂਗੇ।" ਸੁਧ ਸਿੰਘ ਜੀ ਕਿਹਾ ਸੀ, ਆਪ ਦੀ ਚੀਨੀ ਵਰਗਾ ਹੋਵੇ ਤਾਂ ਰੀਝ ਪੂਰੀ ਹੁੰਦੀ ਏ। ਸਤਿਗੁਰੂ ਜੀ ਸੋ ਰੀਝ ਪੂਰੀ ਕੀਤੀ ਸੀ ਤੇ ਕਿਹਾ ਸੀ, ਜੋ ਘੋੜਾ ਹੁਣ ਸਾਨੂੰ ਮਿਲੇਗਾ ਉਹ ਸੰਤ ਜੀ ਤੁਹਾਨੂੰ ਦੇਵਾਂਗੇ।" ਸ਼ੁਕਰ ਹੈ ਸਾਡਾ ਬਚਨ ਤੇ ਤੇਰੀ ਰੀਝ ਪੂਰੇ ਹੋਏ ਹਨ।

ਇਹ ਸਿਆਲਕੋਟ ਦਾ ਜ਼ਿਲਾ ਅਕਾਲੀ ਲਹਿਰ ਤੋਂ ਭੀ ਅਸਲੋਂ ਆਕੀ ਰਿਹਾ ਸੀ। ਜਿਵੇਂ ਅਕਾਲੀਆਂ ਸ਼ੇਖੂਪੁਰੇ ਜ਼ਿਲੇ ਵਿਚ, ਨਨਕਾਣੇ ਸਾਹਿਬ ਤੇ ਅੰਮ੍ਰਿਤਸਰ ਆਦ ਥਾਵੀਂ ਨਾਮਧਾਰੀਆਂ ਤੇ ਦੱਬਾ ਪਾ ਵਾਧੇ ਕੀਤੇ ਸੀ। ਇਸ ਜ਼ਿਲੇ ਵਿਚ ਝਕ ਕੇ ਫਿਰੇ ਸੀ ਤੇ ਜੇ ਕਿਤੇ ਕੋਝਾ ਬੋਲੇ ਭੀ ਸੀ ਤਾਂ ਕੂਕਿਆਂ ਉਹਨਾਂ ਨੂੰ ਪੂਰਾ ਉਤਰ ਦਿਤਾ ਸੀ।

(ਖਾਸ) (ਅਕਾਲੀ ਵਡਾਲੇ ਦੇ ਲਾਭ ਸਿੰਘ ਪਸਰੂਰ ਨੇੜੇ ਏਕ ਸਮੇਂ ਕਿਲੇ ਅਕਾਲੀਆਂ ਦੇ ਮੇਲੇ ਵਿਚ ਖੜੇ ਤਕਰੀਰ ਕੀਤੀ ਸੀ ਕਿ ਅਕਾਲੀਆਂ ਨੂੰ ਚਾਹੀਦੈ,ਇਸ ਇਲਾਕੇ ਵਿਚ ਬਾਬੇ ਪਰਤਾਪ ਸਿੰਘ ਨੂੰ ਗੁਰੂ ਗ੍ਰੰਥ ਸਾਹਿਬ ਦੇ ਸਾਹਵੇਂ ਗੱਦੀ ਲਾ ਬੈਠਣ ਤੇ ਸਿਰ ਤੇ ਚੌਰ ਕਰਾਉਣੋਂ ਰੋਕਣ ਕਿਉਂਕਿ ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਬੇ-ਅਦਬੀ ਹੁੰਦੀ ਏ ਤੇ ਸਾਡੀ ਅਕਾਲੀਆਂ ਦੀ ਕਮਜ਼ੋਰੀ ਸਾਬਤ ਹੁੰਦੀ ਏ।)

(ਖਾਸ) (ਸ੍ਰ: ਕੇਸਰ ਸਿੰਘ ਜੀ ਚਵਿੰਡੇ ਵਾਲੇ ਦੇ ਭਤੀਜੇ ਲਾਭ ਸਿੰਘ ਨੇ, ਜੋ ਚੰਗਾ ਜਵਾਨ ਸੀ ਜਿਸ ਨੂੰ ਮਹੰਤ ਕਹਿ ਕੇ ਸਿਖ ਸੱਦਦੇ ਸੀ,ਉਸ ਨੇ ਸਜਾਦੇ ਦੇ ਪ੍ਰਤਾਪ ਸਿੰਘ ਨੂੰ ਸਾਥ ਲੈ ਉਸ ਅਕਾਲੀ ਲਾਭ ਸਿੰਘ ਨੂੰ ਗੱਡੀ ਤੋਂ ਉਤਰ ਸਾਈਕਲਾਂ ਤੇ ਪਸਰੂਰੋਂ ਵਡਾਲੇ ਨੂੰ ਜਾਣ ਵਾਲੀ ਸੜਕੇ ਸਾਈਕਲੋਂ ਲਾਹ ਕੁਟਿਆ ਸੀ ਤੇ ਉਹ ਹੱਥ ਜੋੜ ਸਤਿਗੁਰੂ ਪਰਤਾਪ ਸਿੰਘ ਜੀ ਦਾ ਵਾਸਤਾ ਪਾ ਤੇ ਅਗੋਂ ਕੰਨ ਨੂੰ ਹੱਥ ਲਾ ਛੁਟਿਆ ਸੀ। ਅਕਾਲੀਆਂ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ, ਜਦ ਇਹ ਸਭ ਗੱਲ ਸੁਣੀ ਤਾਂ ਉਸ ਕਿਹਾ ਸੀ, ਕਿਸੇ ਦਾ ਬੂਰਾ ਪਾੜਿਆਂ ਆਪਣਾ ਪਟ ਪੜਵਾਈਦੈ। ਸੰਸਾਰ ਤੇ ਨਿਹਚਾ ਆਪੋ ਆਪਣਾ ਹੈ। ਇਹ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਵਾਲਾ ਤੁਹਾਡਾ ਸੁਆਲ ਮੁਸਲਮਾਨਾਂ ਦੀ ਝਟਕੇ ਤੋਂ ਚਿਹੜ ਕਰਨ ਵਾਂਗੂੰ ਦਾ ਵਾਧੂ ਧੱਕਾ ਏ। ਕੋਈ ਆਪਣੇ ਘਰ ਛਜ ਵਜਾਏ ਤੇ ਕੋਈ ਢੋਲਕੀ ਵਜਾਏ, ਕੋਲ ਦੇ ਨੂੰ ਕੀ ਹੁੰਦੇ। ਕੰਡੇ ਤੇ ਆਪਣੀ ਪੈਰੀਂ ਜੁਤੀ ਪਾਇਆਂ ਹੀ ਨਹੀਂ ਚੁਕੇ ਜਹਾਨ ਤੋਂ ਚੁਗੇ ਨਹੀਂ ਜਾਂਦੇ।)

ਡਸਕੇ ਦੇ ਸ਼ਿਵਦੇਵ ਸਿੰਘ ਸਿੰਘ-ਸਭੀਏ ਨਾਮਧਾਰੀਆਂ ਨੂੰ ਇਕ ਥਾਂ ਮੱਲੀ ਤੇ ਧਰਮਸਾਲਾ ਪਾਣੋ ਰੋਕਿਆ ਸੀ, ਪਰ ਡਾਕਟਰ ਧਿਆਨ ਸਿੰਘ ਕੁਝ ਸਾਥੀਆਂ ਦੀ ਮਦਦ ਨਾਲ ਉਥੇ ਹੀ ਕੂਕਿਆਂ ਦੇ ਲੰਗਰ ਤੇ ਦੀਵਾਨ ਦਾ ਸੁਖ ਧਰਮਸਾਲਾ ਬਣਾ ਸੜਕ ਤੇ ਕਰ ਦਿਤਾ ਸੀ। ਤੇ ਸ਼ਿਵ ਸਿੰਘ ਦਬ ਗਿਆ ਸੀ ਆਪਣੇ ਮਨੋ ਵਡਾ ਬਣਨ ਵਾਲਾ।

ਸਤਿਗੁਰੂ ਜੀ ਹੋਲੇ ਤੋਂ ਪਹਿਲਾਂ ਜਗ੍ਹਾ ਬਣੀ ਲੰਗਰ ਦੀ ਜੁਗਤ ਵੇਖ ਕਿਹਾ, ਸੰਤ ਭਗਤ ਸਿੰਘ ਜੀ ਨੂੰ ਤੁਸਾਂ ਖੁਲ੍ਹਿਆਂ ਦੇ ਲੰਗਰ ਦਾ ਇੰਤਜ਼ਾਮ ਵਖ ਜਾਪਦੇ ਨਹੀਂ ਕੀਤਾ। ਸੰਤ ਜੀ ਉਤਰ ਦਿਤਾ, ਮੈਂ ਇਕ ਦੋ ਵਾਰੀ ਕਿਹਾ ਤੇ ਹੈ ਆਪ ਦੇ ਬਚਨ ਅਨੁਸਾਰ, ਪਰ ਬਹੁਤਿਆਂ ਦੀ ਰਾਇ ਨਾ ਬਣਦੀ ਵੇਖ ਸੁਣ ਚੁਪ ਕਰ ਰਿਹਾਂ। ਸਤਿਗੁਰੂ ਜੀ ਬਚਨ ਕੀਤਾ, ਚੰਗਾ ਫਿਰ ਛਾਂਦਾ ਲੈ ਲੈਣ ਦਿਉ।

ਹੋਲਾ ੧੯੯੩ ਬਿਕ੍ਰਮੀ ਦਾ ਨਾਰੋਵਾਲ ਜ਼ਿਲਾ ਸਿਆਲਕੋਟ ਮਨਾਣ ਤੇ ਸੰਗਤਾਂ ਨੂੰ ਦਰਸ਼ਨ ਦੇਣ ਸਤਿਗੁਰੂ ਜੀ ਨਾਰੋਵਾਲ ਪੁਜੇ। ਟੇਸ਼ਨੋਂ ਚਲ ਜਲੂਸ ਦੀ ਸ਼ਕਲ ਵਿਚ ਸਭ ਨਾਮਧਾਰੀ ਸੰਗਤ ਨਾਰੋਵਾਲ ਦੇ ਸਭ ਬਜ਼ਾਰਾਂ ਵਿਚੋਂ ਹੁੰਦੀ ਸਬਦ ਪੜ੍ਹਦੀ ਹੋਲੇ ਵਾਲੇ ਅਸਥਾਨ ਪੁਜੀ ਸੀ। ਸਤਿਗੁਰੂ ਜੀ ਚਿਟੇ ਕਾਣੇ ਘੋੜੇ ਤੇ ਅਸਵਾਰ ਸੀ ਤੇ ਸੋਨੇ ਰੰਗਾ ਆਪ ਦਾ ਚੋਗਾ ਸੀ ਗਲ ਦਾ, ਤੇ ਜਥੇਦਾਰ ਤੇ ਰਾਗੀ ਗਡਿਆਂ ਤੇ, ਟਾਂਗਿਆਂ ਉਤੇ ਸਵਾਰ ਪ੍ਰਚਾਰ ਕਰ ਸਬਦ ਪੜ੍ਹਦੇ ਪੁਜੇ ਸੀ। ਪਰ ਭੁਖ, ਤ੍ਰੇਹ, ਧੂੜ, ਧੁਪ ਨਾਲ ਬਹੁਤ ਬਿਰਧ, ਬੱਚੇ ਤੇ ਮਾਈਆਂ ਕੁਵੇਲੇ ਤਕ ਔਖੇ ਹੋਏ ਸੀ ਤੇ ਕਈਆਂ ਦੇ ਖ਼ੀਸੇ ਭੀ ਕਟੇ ਗਏ ਸੀ। ਸਤਿਗੁਰੂ ਜੀ ਪਾਸ ਕੁਝ ਸਾਧੂਆਂ ਮਿਲ ਅਰਜ ਕੀਤੀ, ਇਹ ਜਲੂਸ ਦਾ ਰਿਵਾਜ ਭੀ, ਜਾਹਲਾਂ ਵਾਲਾ ਸਾਧ ਸੰਗਤ ਨੂੰ ਦੁਖ ਦੇਣਾ ਤੇ ਜਗਤ ਵਖਾਲਾ ਹੀ ਹੈ। ਸਤਿਗੁਰੂ ਜੀ ਬਚਨ ਕੀਤਾ, ਏਦੂੰ ਅਗੇ ਇਸ ਤਰ੍ਹਾਂ ਦਾ ਜਲੂਸ ਨਾ ਫੇਰ ਕਢਣਾ। ਹਾਂ ਜਿਥੇ ਖਾਸ ਵਿਖਾਲੇ ਦੀ ਲੋੜ

ਹੋਵੇ ਜਾਂ ਕਿਸੇ ਦੇ ਸੁਆਗਤ ਦਾ ਅਰਥ ਹੋਵੇ। ਉਥੇ ਕਰੋ, ਨਹੀਂ ਤੇ ਕਾਂਗਰਸ ਦੀ ਰੀਸੇ ਖੀਸੇ ਕੱਟਾਂ ਨੂੰ ਮੌਕਾ ਨਾ ਦਿਉ ਤੇ ਨਾ ਸੰਗਤ ਨੂੰ ਭੁਖੇ ਤਿਹਾਏ ਮਾਰੋ। ਸੰਗਤ ਦਾ ਸੁਖ ਵਿਚਾਰੋ।

ਹੋਲੇ ਦੇ ਦੂਜੇ ਦਿਨ ਦੜਪ ਦੀ ਸੰਘਣੀ ਵਸੋਂ ਏਨੀ ਛੜਪੇ ਮਾਰ ਨਾਰੋਵਾਲ ਆ ਇਕੱਠੀ ਜੁੜੀ ਕਿ ਨਾ ਭੱਠੀ ਤੇ ਦਾਣੇ ਪੂਰੇ ਆਉਣ ਤੇ ਨਾ ਦੁਕਾਨਾਂ ਤੇ ਪਕਵਾਨ। ਨਾਮਧਾਰੀ ਦੂਰ ਤੀਕ ਧੂੜ, ਭੀੜ ਦੇਖ ਡਰਦੇ, ਹਰ ਹਰ ਕਰਦੇ ਲੰਗਰ ਨਾ ਖੋਲ੍ਹਣ। ਅੰਤ ਕੁਝ ਖੁਲ੍ਹੇ ਲੋਕਾਂ ਕੰਧਾਂ ਟੱਪ ਲੰਗਰ ਭਿਟਨਾ ਤੇ ਲੁਟਣਾ ਚਾਹਿਆ ਤੇ ਢੀਮਾਂ ਮੁਠਾਂ ਭੀ ਮਾਰੀਆਂ ਅਗੋਂ ਸੇਵਾਦਾਰਾਂ ਰੋਕਣ ਵਾਲਿਆਂ ਨੂੰ। ਇਹ ਰੌਲਾ ਤੇ ਧੱਕਾ ਹੁੰਦਾ ਦੇਖ ਕੁਝ ਸਾਧ ਸਿਖ ਮਿਲ ਸਤਿਗੁਰੂ ਜੀ ਪਾਸ ਗਏ ਤੇ ਅਰਜ ਕੀਤੀ, ਕੋਈ ਵਾਹ ਨਹੀਂ ਜਾਪਦੀ ਕਿ ਆਪ ਦੀ ਕਿਰਪਾ ਬਿਨਾ ਸਾਡੀ ਕਲ ਦੇ ਦਿਨ ਤਕ ਪਤ ਰਹੇ। ਭੀੜ ਧੱਕਾ ਵਧ ਰਿਹਾ ਹੈ। ਸਤਿਗੁਰੂ ਜੀ ਪੁਛਿਆ, ਤੁਸਾਂ ਖੁਲ੍ਹਾ ਲੰਗਰ ਦੂਜਾ ਨਹੀਂ ਲਾਇਆ। ਤਾਂ ਸਭ ਨੇ ਭੁਲ ਮੰਨੀ ਤੇ ਆਪਣੀ ਗਲੀਂ ਪਲੇ ਪਾ ਕਿਹਾ, ਹੁਣ ਜਿਵੇਂ ਹੋਵੇ ਸਾਡੀ ਪਤ ਰਵ੍ਹੇ।

ਸਤਿਗੁਰੂ ਜੀ ਹੁਕਮ ਕੀਤਾ, ਸੋਚ ਸਰਫਾ ਵਿਸਾਰ ਬਜ਼ਾਰ ਵਿਚਲੇ ਤੰਨੂਰ ਤਪਾ ਦੇਵੋ ਤੇ ਖੁਲ੍ਹਿਆਂ ਸਿਖਾਂ ਲਈ ਵਖਰੇ ਲੰਗਰ ਲਾਉ ਤੇ ਕਵ੍ਹੇ ਆਪੇ ਪਕਾਉ ਤੇ ਆਪੇ ਖਾਉ। ਇਹ ਜੁਗਤ ਕੀਤਿਆਂ ਚੁਪ ਕੀਤਿਆਂ ਇਕ ਪਹਿਰ ਵਿਚ ਭੀੜ ਠਹਿਰ ਗਈ ਤੇ ਮੇਲੇ ਦਾ ਰਸ ਬਣ ਗਿਆ। ਸਭ ਸੁਣਦੇ ਵੇਖਦੇ ਨੇ ਮੰਨਿਆ ਤੇ ਕਿਹਾ,"ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥" ਗੁਰਵਾਕ ਸਤ ਵਰਤਿਆ ਹੈ।

੧੯੮੩ ਦੇ ਹੋਲੇ ਤੇ ਭੋਗ ਸਮੇਂ ਅਗੋਂ ਹੋਲੇ ਲਈ ਅਰਜਾਂ, ਚੂੰਨੀ, ਸੰਧਵਾ, ਸਿਆੜ, ਵਲਟੋਹੇ ਦੀ ਸੰਗਤ ਵਲੋਂ ਸਤਿਗੁਰੂ ਜੀ ਅਗੇ ਆਈਆਂ ਸੀ, ਪਰ ਮਨਜ਼ੂਰੀ ੧੯੮੪ ਦਾ ਹੋਲਾ ਵਲਟੋਹੇ ਜ਼ਿਲੇ ਲਾਹੌਰ ਵਿਚ ਹੀ ਹੋਇਆ। ਭੋਗ ਸਮੇਂ ਸਭ ਸਾਧ ਸੰਗਤ ਨੂੰ ਸੁਣਾਇਆ ਗਿਆ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕਈ ਸੈਂਕੜੇ ਸਧਾਰਨ ਤੇ ਅਖੰਡ ਪਾਠਾਂ ਦੇ ਭੋਗ ਸਤਿਗੁਰੂ ਜੀ ਤੇ ਸੰਗਤ ਵਲੋਂ ਪਾਏ ਗਏ। ਕੜਾਹ ਪ੍ਰਸਾਦ ਤੇ ਹਵਨ ਕਰ ਤੇ ਅੰਮ੍ਰਿਤ ਤਿਆਰ ਕਰ ਸੈਂਕੜੇ ਜੀਆਂ ਨੂੰ ਭਜਨ ਦਸਿਆ ਤੇ ਅੰਮ੍ਰਿਤ ਛਕਾਇਆ ਗਿਆ ਤੇ ਮੇਲੇ ਦਾ ਭੋਗ ਪਾ ਕੜਾਹ ਪ੍ਰਸਾਦ ਵਰਤਾਇਆ ਗਿਆ। ਸਤਿਗੁਰੂ ਜੀ, ਸ੍ਰ: ਤੇਜਾ ਸਿੰਘ ਜੀ, ਗੰਗਾ ਸਿੰਘ ਜੀ ਦੀ ਅਰਜ ਤੇ ਚੰਦੋਵਾਲ ਦਰਸਨ ਦੇ ਦੋਨਾਂ ਭਰਾਵਾਂ ਤੋਂ ਸਬਦ ਸੁਣ ਪਿਛਲੇ ਪਹਿਰ ਸਦੋਵਾਲ ਰਾਗੀ ਕਾਲੂਕਿਆਂ ਤੇ ਸੰਤ ਭੂਰੇ ਗਿਲੀਆਂ ਦੇ ਦੀਵਾਨ ਦਾ ਮੌਜ ਮੇਲਾ ਕੀਤਾ ਤੇ ਕਿਹਾ, ਮੇਲੇ ਦਾ ਨਚੌੜ ਲੋੜਵੰਦਾਂ ਨੂੰ ਵਿਹਲੇ ਵੇਲੇ ਇਹੋ ਜਿਹਾ ਮੌਜ ਮੇਲਾ ਤੇ ਮੌਕਾ ਮਿਲਿਆਂ ਹੀ ਮਿਲਦਾ ਹੈ।

੧੯

ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਵਡਹੰਸ ਕੀ ਵਾਰ ਸਲੋਕ ਮਹਲਾ ੩ ॥

ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥
ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥ ......
ਨਾਨਕ ਆਪੇ ਹੀ ਪਤਿ ਰਖਸੀ ਕਾਰਜ ਸਵਾਰੇ ਸੋਇ ॥

ਵਡਹੰਸ ਮਹਲਾ ੧ ॥

ਲਿਖੇ ਬਾਝਹੁ ਸੁਰਤਿ ਨਾਹੀ ਬੋਲਿ ਬੋਲਿ ਗਵਾਈਐ ॥
ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ ॥

ਮੈਂ ਇਹ ਗੁਰਵਾਕ ਅਗਲੇ ਸਾਲ ੧੯੮੪ ਬਿਕ੍ਰਮੀ ਦੇ ਅਰੰਭ ਦੇ ਮੰਗਲ ਵਜੋਂ । ਸੁਖੀ ਹੂੰ ਸੁਖ ਸਾਰੁ ਗੁਰੂ ਕੀ ਸੇਵਾ ਗੁਰੂ ਕਾ ਜੱਸ ਲਿਖਣਾ ਜਾਣ ਲਿਖੇ ਹਨ। ਕਿਉਂਕਿ ਗੁਰੂ ਕਾ ਜੱਸ ਕਰਨ ਕਰ ਐਥੇ ਵਡਿਆਈ ਮਿਲਦੀ ਹੈ ਤੇ ਦਰਗਹਿ ਮੋਖ ਮਿਲਦਾ ਹੈ। ਮੇਰਾ ਮਨ ਗੁਰੂ ਜੀ ਪਾਸ ਅਰਜ ਕਰਦਾ ਹੈ, "ਇਹੀ ਹਮਾਰੋ ਸਫਲ ਕਾਜ ॥ ਅਪੁਨੇ ਦਾਸਕਉ ਲੇਹੁ ਨਿਵਾਜਿ ॥" ਤਾਂ ਉਤਰ ਅੰਤਰ ਆਤਮੇ ਚੋਂ ਆਉਂਦਾ ਹੈ, ਤੂੰ ਸੇਵਾ ਕਾਰ ਕਰੀ ਚਲ। ਸਤਿਗੁਰੂ ਜੀ ਆਪੇ ਹੀ ਚੰਗੀ ਯਾਦ ਤੇਰੀ ਪਤਿ ਗੁਰਸਿਖਾਂ ਅੰਦਰ ਪਾਈ ਰਖਣਗੇ। ਤੇ ਗੁਰਵਾਕਾਂ ਤੋਂ ਉਤਸਾਹ ਮੈਨੂੰ ਮਿਲਦੇ। ਲਿਖੇ ਬਾਝਹੁ ਸੁਰਤਿ ਚੇਤਾ ਨਹੀਂ ਰਹਿੰਦਾ। ਜ਼ਬਾਨੀ ਬਚਨ ਤਾਂ ਵਿਗੜ ਗਵਾਚ ਤੇ ਨਾਸ ਹੀ ਹੋ ਜਾਂਦੇ ਹਨ। ਇਹ ਗੁਰੂ ਕੇ ਜੱਸ-ਬਚਨਾਂ ਦਾ ਕੰਮ ਐਸਾ ਹੈ। "ਜਿਥੈ ਜਾਇ ਬਹੀਐ ਭਲਾ ਕਹੀਐ" ਦੀ ਤਰ੍ਹਾਂ ਸਦਾ ਭਲਾ ਗੁਰਸਿਖਾਂ ਦਾ ਕਰਦੇ ਰਹਿੰਦੇ ਹਨ, ਪਰ ਜੇ ਪ੍ਰਵਾਨ ਹੋਣ।

ਸ੍ਰੀ ਸਤਿਗੁਰੂ ਸਿਖ ਸੰਗਤਾਂ, ਦਇਆ ਦ੍ਰਿਸਟ ਦੇਇ ਦਾਨ।
ਕਰ ਕਰੁਣਾ ਪ੍ਰਵਾਨ ਕਰ, ਦੈਂ ਆਦਰ ਅਸਥਾਨ।
ਨਿਰ ਆਦਰ ਕਾ ਨਾਮ ਅਰ, ਕਾਮ ਦੀਆ ਕਿਸ ਕਾਮ।
ਸੁੰਨੇ ਘਰ ਮਹਿਮਾਨ ਜਿਉਂ, ਨਹੀਂ ਥਾਮ ਤਿਸ ਤਾਮ।

ਸ੍ਰੀ ਸਤਿਗੁਰੂ ਜੀ ਵੈਸਾਖੀ ਦਿਵਸ ਤੇ ਸ੍ਰੀ ਅੰਮ੍ਰਿਤਸਰ ਦਰਸਨ ਦਿਤੇ ਤੇ ਆਪਣੇ ਲਾਂਗਰੀ ਧਾਰਾ ਸਿੰਘ ਜੀ ਜੀਆ ਬੱਗਾ ਜ਼ਿਲਾ ਲਾਹੌਰ ਦੇ ਨੂੰ ਗ੍ਰਿਹਸਤੀ ਹੋਣ ਕਰ ਘਰ ਜਾਣ ਰਹਿਣ ਦੀ ਛੁਟੀ ਦਿਤੀ। ਤੇ ਕਿਰਪਾ ਸਿੰਘ ਜੀ ਪੰਨਵ ਜ਼ਿਲਾ ਅੰਮ੍ਰਿਤਸਰ ਨੂੰ ਘੋੜਿਆਂ ਦੀ ਸੇਵਾ ਵਿਚ ਰਹਿੰਦੇ ਨੂੰ ਸ਼ੱਟ ਲਗਣ ਤੇ ਕਮਜ਼ੋਰ ਹੋਣ ਕਰ ਆਪਣਾ ਲਾਂਗਰੀ ਲਾਇਆ ਤੇ ਕਿਹਾ, ਹਰ ਆਏ ਨੂੰ ਆਦਰ ਨਾਲ ਮਿਲਣਾ ਤੇ ਦਿਲਾਸਾ ਦੇਣਾ ਤੇ ਖਿੜੇ ਮਥੇ ਉਦਮ ਨਾਲ ਹੱਥ ਧੁਆ ਜਲ ਪ੍ਰਸਾਦ ਦੇਣਾ, ਪਰਮ ਧਰਮ ਸਮਝਣਾ। ਮੈਂ ਜੋ ਕੁਝ ਕਹਿਣਾ ਸੀ ਇਕੋ ਵਾਰ ਕਹਿ ਦਿਤਾ ਹੈ ਤੇ ਤੂੰ ਨਿਭਾਉਣਾ ਹੈ। ਕਿਰਪਾ ਸਿੰਘ ਹੱਥ ਜੋੜ ਸਿਰ ਨੀਵਾਂ ਕਰ ਅਰਜ ਕੀਤੀ, ਹੱਸ ਹੱਸ ਦੱਸ ਦੱਸ ਆਪ ਹੀ ਨਿਭਾਉਗੇ ਤਾਂ ਨਿਭਾ ਹੋਵੇਗਾ। ਜੀਵ ਸਦੀਵ ਦੋਸ਼ੀ ਤੇ ਹੋਛੀ ਮਤ ਵਾਲਾ ਹੀ ਹੁੰਦੇ। ਸਭ ਤੇ ਸੇਵਕ ਧਰਮ ਕਠੋਰਾ ਹੈ।

ਸਤਿਗੁਰੂ ਜੀ ਬਚਨ ਕੀਤਾ, ਤੂੰ ਭੋਰਾ ਫਿਕਰ ਨਾ ਕਰ। ਸੰਜੋਗ ਵਿਜੋਗ ਦੇ ਗੇੜ ਤੇ ਕੁਦਰਤ ਨੇ ਆਪਣੀ ਚਾਲੇ ਚਲ ਗੱਲ ਬਨਾਣੀ ਤੇ ਨਿਭਾਣੀ ਹੈ।

ਸਤਿਗੁਰੂ ਜੀ ਵੈਸਾਖੀ ਦੇ ਮੇਲੇ ਤੇ ਦੀਵਾਨ ਵਿਚ ਸੰਤ ਮੰਗਲ ਸਿੰਘ ਜੀ ਤੇ ਆਲਿਮ ਜੀ ਪਾਸੋਂ ਕਹਿ ਅਖਵਾਇਆ ਕਿ ਇਸ ਸਾਲ ਨਿਮਾਣੀ ਦੇ ਮੇਲੇ ਦੇ ਥਾਂ ਭਾਦਰੋਂ ਅਸੂ ਵਿਚ ਮੇਲਾ ਕਰਾਂਗੇ। ਕਿਉਂਕਿ ਸਾਧ ਸੰਗਤ ਨੂੰ ਗਰਮੀ ਦੀ ਬਹਾਰੇ ਬਹੁਤ ਔਖ ਹੁੰਦੀ। ਭਾਵੇਂ ਮੈਂ ਆਪ ਚੋਖੇ ਚਿਰ ਤੋਂ ਨਹਿਰ ਤੇ ਬੀੜ ਵਿਚ ਕੁਝ ਸਾਧੂਆਂ ਸਮੇਤ ਆਪਣਾ ਸਦਾ ਦਾ ਨੇਮ ਭਜਨ ਬਾਣੀ ਦਾ ਕਰਦਾ ਹਾਂ, ਪਰ ਗੁਰੂ ਹਰੀ ਸਿੰਘ ਜੀ ਦਾ ਅਰੰਭਿਆ ਇਹ ਮੇਲਾ ਏਸੇ ਰੁਤੇ ਹੁੰਦਾ ਰਿਹਾ ਹੈ, ਜੇਠ ਦੀ ਗਰਮੀ ਵਿਚ। ਨਾਰੋਵਾਲ ਹੋਲੇ ਤੇ ਕੁਝ ਸਾਧਾਂ ਦੇ ਗਰਮੀ, ਧੁਪ ਤੇ ਔਖ ਤੋਂ ਇਹ ਸੁਰਤ ਆਈ ਹੈ। ਸਤਿਗੁਰੂ ਜੀ ਨੇ ਆਲਿਮ ਜੀ ਨੂੰ ਕਿਹਾ, ਜੋ ਤੁਸੀਂ ਅਖਬਾਰ ਕੂਕਾ ਕਢਦੇ ਹੋ ਉਸ ਤੇ ਭੀ ਨਾਮਧਾਰੀ ਸਾਧ ਸੰਗਤ ਨੂੰ ਤੁਸਾਂ ਇਹ ਬਚਨ ਲਿਖ ਦਸ ਦੇਣਾ।

ਸੰਤ ਕੇਸਰ ਸਿੰਘ ਜੀ 'ਚੁਪ' ਸੇਖਮਾ,ਜ਼ਿਲਾ ਸਿਆਲਕੋਟ ਵਾਲੇ,ਗੁਜਰਾਂਵਾਲੇ ਕੁਝ ਸਰੀਰ ਢਿਲਾ ਹੋਣ ਕਰ ਸਤਿਗੁਰੂ ਜੀ ਨੂੰ ਯਾਦ ਕਰਦੇ ਸੀ। ਜੇ ਕਿਰਪਾ ਕਰਨ ਤੇ ਮੇਰੇ ਮਥੇ ਤੇ ਅੰਤ ਸਮੇਂ ਆ ਚਰਨ ਧਰਨ। ਸਤਿਗੁਰੂ ਜੀ ਲਾਹੌਰੋਂ ਸੰਤ ਜੀ ਦੀ ਅੰਦਰਲੀ ਤਾਰ ਸੁਣ ਕਾਰ ਤੇ ਕਾਹਲ ਨਾਲ ਗੁਜਰਾਂਵਾਲੇ ਪੁਜੇ ਤੇ ਡੋਗਰਾਂ ਵਾਲੇ ਦੀ ਸੜਕ ਵਾਲੇ ਗੁਰਦੁਆਰੇ ਕਾਰ ਖਲ੍ਹਾਰ, ਆਪ ਪੈਦਲ ਚਲ ਬਜ਼ਾਰ ਵਿਚੋਂ ਬਿਹਾਰਾ ਸਿੰਘ ਜੀ ਮਸਤਾਨੀ ਰਖੋ ਜੀ ਦੇ ਪਤੀ ਨੂੰ ਸਾਥ ਲੈ ਗਲੀਏ ਪੈ ਅਤਰ ਸਿੰਘ ਜੀ ਵਲ ਗਏ, ਸੰਤ 'ਚੁਪ' ਜੀ ਜਿਥੇ ਯਾਦ ਕਰਦੇ ਸੀ। ਸੰਤ ਜੀ ਮੰਜੇ ਤੋਂ ਉਠ ਸਤਿਗੁਰੂ ਜੀ ਦੀ ਚਰਨੀਂ ਲਗੇ ਤੇ ਵੈਰਾਗ ਕਰਦਿਆਂ, ਪ੍ਰੇਮ ਆਂਸੂ ਬਹਾਂਦਿਆਂ ਆਪਣੇ ਬੋਝੇ ਵਿਚੋਂ ਰੁਪੈ ਗਿਣਦੇ, ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਧਰ ਜਦ ਤੇਰਾਂ ਤੇ ਗਏ ਤਾਂ ਰੁਪੈ ਮੁਠ ਵਿਚੋਂ ਮੁਕ ਗਏ ਤੇ ਸੰਤ ਜੀ 'ਮੈਂ ਤੇਰਾ, ਮੈਂ ਤੇਰਾ' ਕਹਿੰਦੇ ੧੯ ਵੈਸਾਖ ੧੯੯੪ ਨੂੰ ਚੜ੍ਹ ਗਏ।

ਸਤਿਗੁਰੂ ਜੀ ਸੰਤਾਂ ਦੇ ਸੀਸ ਤੇ ਕੰਡ ਤੇ ਕਰ ਕਮਲ ਰਖ ਵੈਰਾਗੀ ਹੋਇ ਕਹਿ ਰਹੇ ਸੀ ਕਿ ਸੰਤ ਜੀ ਆਪ ਤੇ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਭਜਨ ਦੀ ਮੂਰਤੀ ਹੋ। ਇਹ ਸੁਣ ਸਾਧ ਸੰਗਤ ਭੀ ਬਹੁਤ ਵੈਰਾਗ ਵਿਚ ਹੋ ਗਈ ਸੀ ਤੇ ਸਤਿਗੁਰੂ ਜੀ ਸੰਤ ਜੀ ਪਾਸੋਂ ਗੁਰਦੁਆਰੇ ਆਏ ਜਲ ਛਕਿਆ ਤੇ ਸਾਧ ਸੰਗਤ ਜੁੜੀ ਨਾਲ ਪੁਰਾਣੇ ਸਾਧੂਆਂ ਦੇ ਬਚਨ ਕਰਦਿਆਂ ਸੰਤ ਕੇਸਰ ਸਿੰਘ ਜੀ ਬਾਬਤ ਦਸਿਆ ਕਿ ਇਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਚਿਲੀਂ ਅਮਰ ਸਿੰਘ ਦੇ ਘਰ ਦੀਵਾਨ ਲਗੇ ਸਮੇਂ ਚਰਨੀਂ ਲਗ ਭਜਨ ਲਿਆ ਸੀ। ਬੀਬੀ ਦਇਆ ਕੌਰ ਮਸਤਾਨੀ ਹੋਈ ਨੂੰ ਸਤਿਗੁਰੂ ਜੀ ਕਿਹਾ ਸੀ ਕਿ ਉਸ ਝੁਬੀ ਮਾਰੀ ਵਾਲੇ ਨੂੰ ਲੈ ਆ। ਤੇ ਇਹਨਾਂ ਨੂੰ ਕਿਹਾ ਸੀ ਅਤ੍ਰੇ ਰਿਖੀ ਜੀ। ਇਹ ਇਕ ਰਸ ਉਸੇ ਲਿਵ ਵਿਚ ਸਬਦ-ਅਭਿਆਸ ਵਿਚ ਅਠੇ ਪਹਿਰ ਨਾਮ ਜਪਦੇ ਨਿਭੇ ਹਨ।

ਪਹਿਲੋਂ ਇਹ ਸੰਤ ਜੀ ਦਖਣ ਤਰਫ ਧਰਮਸਾਲਾ ਪਾ ਟਿਕੇ। ਫੇਰ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਆਏ ਟਿਕੇ ਤੇ ਇਹ ਪਹਾੜ ਦੀ ਤਰਫ ਧਰਮਸਾਲਾ ਬਣੀ ਹੈ। ਮੈਂ ਭੀ ਇਹਨਾਂ ਸੰਤਾਂ ਦਾ ਦਰਸਨ ਕਰਨ ਕਈ ਵਾਰੀ ਵਲਾ ਮਾਰ ਗੁਜਰਾਂਵਾਲੇ ਆਉਣ ਦਾ ਸੁਭਾ ਬਣਾਇਆ ਹੋਇਆ ਹੈ। ਸਾਧ ਸੰਗਤ ਇਸੇ ਗੁਰਦੁਆਰੇ ਵਿਚ ਸੰਤ ਜੀ ਦਾ ਸਸਕਾਰ ਕਰੇ ਕਹਿ, ਸਤਿਗੁਰੂ ਜੀ ਵਿਦਾ ਹੋਏ।

ਸਾਧ ਸੰਗਤ ਦੂਰ ਨੇੜੇ ਤੇ ਸ਼ਹਿਰ ਦੀ ਮਿਲ ਸੰਤ ਜੀ ਦਾ ਪਹਾੜ ਵਾਲੇ ਗੁਰਦੁਆਰੇ ਮਿਰਤਕ ਦਾਹ ਸੰਸਕਾਰ ਕੀਤਾ ਤੇ ਬਾਦ ਸੰਤ ਜੀ ਦੇ ਅੰਗੀਠੇ ਵਾਲੇ ਥਾਂ ਅਸਥਾਨ ਭੀ ਬਾਰੀਆਂ ਵਾਲਾ ਬਣਾਇਆ। ਨੇੜੇ ਦੂਰ ਦੇ ਨਗਰ ਹਿੰਦੂ ਚੱਕ, ਸਹਿੰਸਰਾ, ਕੌਰੋਟਾਣਾ, ਬੌਰੇ, ਲਾਲੇ ਪੁਰ, ਸਾਰਨ, ਵਰਪਾਲ, ਮਸੈਕੇਵਾਲੀ, ਝਿਗੜੀ, ਖੌਖਰਕੇ ਆਦ ਇਹਨਾਂ ਸੰਤਾਂ ਦੇ ਦਰਸਨ ਮੇਲੇ ਕਰ ਨਾਮਧਾਰੀ ਸਿਖ ਬਹੁਤ ਸਜੇ ਤੇ ਸੇਵਕ ਬਣੇ ਸੀ ਤੇ ਗੁਜਰਾਂਵਾਲੇ ਭੀ ਸਿਖੀ ਵਧੀ ਸੀ।

ਜਿਵੇਂ ਸੰਤ ਬੂਰੀ ਵਾਲਿਆਂ ਵਲੋਂ ਨਨਕਾਣੇ ਦਾ ਮੇਲਾ, ਮਾਘੀ ਦਾ ਮੇਲਾ ਗਿਲੀਂ ਬਾਬੇ ਜਮੀਤ ਸਿੰਘ ਜੀ ਵਲੋਂ ਤੇ ਵੈਸਾਖੀ ਅੰਮ੍ਰਿਤਸਰ ਸੰਤ ਜਿਊਣ ਸਿੰਘ ਜੀ ਵਲੋਂ ਹੁੰਦਾ ਸੀ ਤਿਵੇਂ ਦੁਸਹਿਰੇ ਦਾ ਮੇਲਾ ਸਦਾ ਗੁਜਰਾਂਵਾਲੇ ਇਹਨਾਂ ਸੰਤ ਕੇਸਰ ਸਿੰਘ ਜੀ 'ਚੁਪ' ਹੋਰਾਂ ਵਲੋਂ ਹੁੰਦਾ ਸੀ ਤੇ ਸਤਿਗੁਰੂ ਪਰਤਾਪ ਸਿੰਘ ਜੀ ਭੀ ਕਦੀ ਕਦੀ ਦਰਸਨ ਦੇਂਦੇ ਸੀ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦਾ ਭੀ ਅੰਤਲਾ ਮੰਦਰ ਏਸੇ ਗੁਰਦੁਆਰੇ ਸੀ। ਹੁਣ ਪਤਾ ਨਹੀਂ ਕੀ ਹਾਲ ਹੋਵੇ।

ਭੈਣੀ ਸਾਹਿਬ ਦੀ ਮੁਖਤਾਰੀ ਮਾਤਾ ਜਿਊਣ ਕੌਰ ਜੀ ਦੇ ਮਾਤਹਿਤ ਰਹੇ ਜਿਵੇਂ ਜ਼ਿੰਦਾ ਸ਼ਹੀਦ ਸੰਤ ਜਵੰਦ ਸਿੰਘ ਜੀ ਚੋਹਬ ਤੇ ਸੁਖ ਦੇਣੀ ਕੀਤੀ ਸੀ। ਬਾਦ ਭਾਵੇਂ ਕਈ ਮੁਖਤਾਰ ਹੋਏ। ਸੰਤ ਮਸਤਾਨ ਸਿੰਘ ਜੀ, ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਤੇ ਲਾਲ ਸਿੰਘ ਬਲੂਆਣੀਏਂ ਆਦ, ਤੇ ਦੁਸੰਧੀ ਜ਼ਿਮੀਂਦਾਰ ਜੋ ਭੈਣੀ ਸਾਹਿਬ ਦਾ ਹੀ ਸੀ, ਖਾਂਦਾ ਤੇ ਵੇਲੇ ਕੁਵੇਲੇ ਲੈ ਮਾਤਾ ਜੀ ਤੋਂ ਸੀ ਤੇ ਭੇਤ ਡੇਰੇ ਦੇ ਵਿਰੋਧੀਆਂ ਨੂੰ ਦੇਂਦਾ ਸੀ ਤੇ ਡੇਰੇ ਦੀ ਨਿੰਦਾ ਹਾਲੀ ਭੀ ਕਰਦਾ ਸੀ। ਸਤਿਗੁਰੂ ਜੀ ਜਿਵੇਂ ਹੋਰ ਪੰਥਕ ਸੁਧਾਰ ਅਰੰਭੇ ਸੀ ਤਿਵੇਂ ਹੀ ਹੁਣ ਗੁਰਮੁਖ ਸਿੰਘ 'ਵਿਰਕ' ਝਬਕੇ ਦਾ, ਜਿਸ ਦਾ ਪਿਤਾ ਭੀ ਕੁਝ ਚਿਰ ਤੋਂ ਜਿਊਣ ਸਿੰਘ ਭੈਣੀ ਸਾਹਿਬ ਹੀ ਰਹਿੰਦਾ ਸੀ। ਉਸ ਨੂੰ ਪ੍ਰਤੀਤ ਪਾਤਰ ਤੇ ਸੋਹਣਾ ਸੂਰਮਾ ਜਵਾਨ ਜਾਣ ਭੈਣੀ ਸਾਹਿਬ ਦਾ ਆਮ ਮੁਖਤਾਰ ਬਣਾਇਆ।

ਸਤਿਗੁਰੂ ਜੀ ਗੁਰਮੁਖ ਸਿੰਘ ਨੂੰ ਸਮਝਾਇਆ, ਸਦਾ ਸੰਭਲ ਕੇ ਬੋਲਣਾ ਤੇ ਚਲਣਾ। ਕਿਉਂਕਿ ਦੁਸ਼ਮਣ ਦੇ ਮਾਰਨ ਨਾਲੋਂ ਉਸ ਦੇ ਵਾਰੋਂ ਬਚਨਾ ਔਖਾ ਹੈ ਤੇ ਬੜੀ ਸਿਆਣਪ ਹੈ। ਉਸ ਨੂੰ ਵਾਰ ਕਰਨ ਦਾ ਮੌਕਾ ਹੀ ਨਾ ਦੇਣਾ, ਤੇਰਾ ਖੂਨ ਗਰਮ ਹੈ ਤੇ ਸਰੀਰ ਬਲੀ ਜਵਾਨ ਹੈ, ਵੇਖੀਂ ਕਸਰ ਨਾ ਖਾਈਂ। ਇਹ ਸਿਖਿਆ ਸਤਿਗੁਰੂ ਜੀ ਇਸ ਲਈ ਦਿਤੀ ਸੀ। ਲੋਕ ਨਹਿਰ ਤੇ ਬੀੜ ਵਿਚ ਬੰਦੂਕਾਂ ਤੇ ਕੁਤਿਆਂ ਨਾਲ ਸ਼ਿਕਾਰ ਕਰਨ ਆਉਂਦੇ ਸੀ ਤੇ ਸਿਖਾਂ ਦਾ ਹੋੜਨ ਤੋਂ ਕਈ ਵਾਰ ਬੋਲ-ਬਕਾਰਾ ਭੀ ਹੋ ਪੈਂਦਾ ਸੀ। ਭੈਣੀ ਸਾਹਿਬ ਦੇ ਦੁਆਲੇ ਤਮਾਕੂ ਨੇੜੇ ਨੇੜੇ ਆਮ ਲੋਕ ਲਾਂਦੇ ਸੀ। ਜੇ ਸਿਖ ਕਹਿੰਦੇ ਸੀ ਤੁਸੀਂ ਹੋਰ ਫਸਲ ਬੀਜਿਆ ਕਰੋ ਤਾਂ ਕਹਿੰਦੇ ਸੀ ਤੁਹਾਨੂੰ ਇਹ ਕੀ ਆਂਦੈ। ਤੇ ਬੋਹੜਾਂ, ਥਪਕਣਾਂ ਤੋਂ ਭੀ ਤੇ ਰਾਮਸਰ ਤਲਾ ਤੋਂ ਤੇ ਮੇਲੇ ਤੇ ਭੀੜ ਵਿਚ ਫਿਰਨ ਤੋਂ ਭੀ ਲੋਕਾਂ ਨਾਲ ਸਿਖਾਂ ਦਾ ਬੋਲ ਬਿਕਾਰਾ ਕਦੀ ਕਦੀ ਹੋ ਪੈਂਦਾ ਸੀ। ਸਤਿਗੁਰੂ ਜੀ ਚਾਹੁੰਦੇ ਸੀ, ਸੁਖੀ ਵਸੀਏ ਤੇ ਕੋਈ ਭੀ ਸਾਥੋਂ ਵਿਅਰਥ ਨਾ ਦੁਖੇ।

ਗੁਰਮੁਖ ਸਿੰਘ ਪਹਿਲਾਂ ਪਸੂ ਸਾਂਭਦਾ ਰਿਹਾ ਸੀ। ਫੇਰ ਗੁਰੂ ਕੇ ਘੋੜਿਆਂ ਦੀ ਸੇਵਾ ਤੇ ਰਿਹਾ। ਕਦੀ ਗੁਰੂ ਕੇ ਦੌਰੇ ਨਾਲ ਭੀ ਜਾਂਦਾ ਤੇ ਕੁਝ ਚਿਰ ਉਗਰਾਹੀ ਭੀ ਕਰਦਾ ਰਿਹਾ। ਫੇਰ ਸਤਿਗੁਰੂ ਜੀ ਦੇ ਸਾਹਿਬਜ਼ਾਦਿਆਂ ਦੀ ਸੇਵਾ ਤੇ ਰਿਹਾ। ਸਤਿਗੁਰੂ ਜੀ ਇਸ ਨੂੰ ਜਨਮ ਤੋਂ ਜਾਣਦੇ ਸੀ, ਹੁਣ ਜਵਾਨ ਹੋਇਆ ਜਾਣ ਕੁਝ ਚਿਰ ਇਸ ਤੋਂ ਕੰਮ ਲੈਣਾ ਚਾਂਹਦੇ ਸੀ। ਗੁਰਮੁਖ ਸਿੰਘ ਭੀ

ਸਭ ਕੁਝ ਜਾਣ ਗਿਆ ਸੀ ਕਿਉਂਕਿ ਇਸ ਨੇ ਡੇਰੇ ਦੇ ਕਈ ਮੁਖਤਾਰ ਵੇਖੇ ਸੀ ਤੇ ਦੁਸੰਧੀ ਨੂੰ ਮੁਢੋਂ ਦੁਖਾਜਰਾ ਵਰਤਦਾ ਵੇਖਦਾ ਸੀ। ਮਾਤਾ ਜੀ ਤੇ ਆਪਣੇ ਦਿਆਲੂ ਸੁਭਾ ਅਨੁਸਾਰ ਆਏ ਨੂੰ ਖਾਲੀ ਨਾ ਮੋੜਦੇ ਸੀ ਤੇ ਦੁਸੰਧੀ ਨਜਾਇਜ਼ ਫਾਇਦਾ ਉਠਾਂਦਾ ਹਾਲੀ ਭੀ ਆਦਤੋਂ ਨਾ ਮੁੜਦਾ ਸੀ। ਪਲੇ ਪਲੇ ਗੱਲੇ ਗੱਲੇ ਮਾਤਾ ਜੀ ਕੋਲ ਆਉਂਦਾ ਤੇ ਏਧਰ ਉਧਰ ਦੀਆਂ ਕਰ ਝੋਲੀ ਭਰ ਘਰ ਲੈ ਜਾਂਦਾ ਸੀ ਤੇ ਆਏ ਸਜਣਾਂ ਨੂੰ ਖਵਾਂਦਾ ਸੀ।

ਇਕ ਦਿਨ ਗੁਰਮੁਖ ਸਿੰਘ ਵੇਖਿਆ ਦੁਸੰਧੀ ਵਲ, ਗੁਰੂ ਘਰ ਦੇ ਵਿਰੋਧੀ, ਜੋ ਘੁਮੰਡੇ ਕੇ ਤੇ ਸੁਖੂ ਕੇ ਆਦ ਇਕੱਠੇ ਹੋਏ ਸੀ ਤੇ ਕਹਿੰਦੇ ਸੀ, ਸਾਨੂੰ ਅਜ ਗਾੜ੍ਹੀ ਸਰਦਾਈ ਛਕਾ। ਦੁਸੰਧੀ ਮਾਤਾ ਜੀ ਵਲ ਆਇਆ ਤੇ ਗੁਰਮੁਖ ਸਿੰਘ ਦੂਰੋਂ ਅਵਾਜ਼ ਦੇ ਅਟਕਾਇਆ ਕਿਉਂਕਿ ਗੁਰਮੁਖ ਸਿੰਘ ਭੀ ਉਹਦੇ ਮਗਰ ਹੀ ਨਗਰ ਵਿਚੋਂ ਸੁਣ ਵੇਖ ਆਇਆ ਸੀ। ਦੁਸੰਧੀ ਕਿਹਾ, ਮੈਂ ਮਾਤਾ ਜੀ ਪਾਸ ਚਲਿਆ ਹਾਂ। ਗੁਰਮੁਖ ਸਿੰਘ ਕਿਹਾ, ਪਿਛੇ ਜੋ ਬੀਤੀ ਸੋ ਬੀਤੀ। ਅਗੋਂ ਤੂੰ ਮਾਤਾ ਜੀ ਦਾ ਇਤਨਾ ਹਿਤ ਛਡ ਦੇਹ ਤੇ ਡੇਰੇ ਚੋਂ ਤੇਰੇ ਘਰ ਆਇਆਂ ਦੀ ਟਹਿਲ ਹੁਣ ਨਹੀਂ ਤੈਨੂੰ ਅਸਾਂ ਕਰਨ ਦੇਣੀ। ਦੁਸੰਧੀ ਕਿਹਾ, ਉਹ ਸਭ ਦੀ ਸਾਂਝੀ ਮਾਤਾ ਹੈ ਤੇ ਜਗਤ ਮਾਤਾ ਹੈ। ਤੈਨੂੰ ਕੀ ਹੱਕ ਏ ਤੂੰ ਮੈਨੂੰ ਉਹਨਾਂ ਪਾਸ ਜਾਣੋਂ ਰੋਕੇਂ, ਮੈਂ ਜ਼ਰੂਰ ਜਾਵਾਂਗਾ। ਗੁਰਮੁਖ ਸਿੰਘ ਕਿਹਾ, ਤੂੰ ਪੁਰਾਣੀ ਹੇਲਤ ਹੁਣ ਭੁਲ ਜਾ ਤੇ ਘਰ ਨੂੰ ਪਰਤ ਜਾਹ। ਦੁਸੰਧੀ ਕਿਹਾ, ਮੈਂ ਜ਼ਰੂਰ ਜਾਣਾ ਹੈ ਤੇ ਮਾਤਾ ਜੀ ਤੋਂ ਖਾਣਾ ਹੈ। ਤੂੰ ਕਿਸੇ ਦਾ ਚੁੱਕਿਆ ਜਾਪਦੈਂ, ਮੇਰੇ ਗਲ ਪੈਂਦੈ, ਜਾਹ ਤੂੰ ਉਹਨੂੰ ਭੀ ਸੱਦ ਲਿਆ। ਮੈਂ ਤੇ ਜ਼ਰੂਰ ਮਾਤਾ ਜੀ ਤੋਂ ਲੈਣੈਂ ਤੇ ਖਾਣੈ। ਕਹਿ, ਦੁਸੰਧੀ ਭਿਉੜੀਉਂ ਅੰਦਰ ਨੂੰ ਟੁਰ ਪਿਆ। ਗੁਰਮੁਖ ਸਿੰਘ ਬਾਹੋਂ ਫੜ ਦਰਵਾਜ਼ਿਉਂ ਦੂਰ ਖੜਾ ਜਾ ਕੀਤਾ ਤੇ ਕਿਹਾ, ਅਜੇ ਭੀ ਆਪਣੇ ਘਰ ਭਰਿਆ ਪੀਤਾ ਚਲਾ ਜਾਹ। ਤਾਂ ਦੁਸੰਧੀ ਕਿਹਾ, ਤੂੰ ਹੁਣ ਨਵਾਂ ਮੁਖਤਾਰ ਬਣਿਆ ਹੈਂ ਥੋੜੇ ਦਿਨਾਂ ਨੂੰ ਕਿਤੇ ਟੁਰ ਜਾਏਂਗਾ ਮੈਂ ਐਥੇ ਹੀ ਰਹਿਣਾ ਹੈ। ਜੇ ਤੈਨੂੰ ਇਕ ਦਾ ਆਸਰਾ ਏ ਤਾਂ ਮੇਰੇ ਮਗਰ ਭੀ ਦੋ ਹਨ ਤੇ ਉਹਨਾਂ ਦੇ ਨਾਲ ਦੇ ਕਈ।

ਇਹ ਸੁਣ ਗੁਰਮੁਖ ਸਿੰਘ ਨੂੰ ਪ੍ਰਤੀਤ ਹੋਇ ਗਈ ਕਿ ਇਹ ਐਖ ਤੇ ਦੋਸ਼ ਸਤਿਗੁਰੂ ਜੀ ਤੇ ਲਾਂਦੇ। ਗੁਰਮੁਖ ਸਿੰਘ ਨੇ ਦੁਸੰਧੀ ਦੀ ਪੱਗ ਲਾਹ ਉਸ ਦੇ ਗਲ ਵਿਚ ਪਾ ਕੇ, ਧਕੇ ਮਾਰ ਕੇ ਘਰ ਨੂੰ ਟੋਰ ਦਿਤਾ ਤੇ ਕਿਹਾ, ਮੈਨੂੰ ਤੇ ਇਕ ਉਸੇ ਦਾ ਆਸਰੈ। ਜਾਹ ਤੂੰ ਜਿੰਨੇ ਹੈ ਨੀ ਜੋੜ ਕੇ ਲੈ ਆ। ਦੁਸੰਧੀ ਰੋਂਦਾ ਘਰ ਜਾ ਲੰਮਾ ਪਿਆ ਤੇ ਗੁਰਮੁਖ ਸਿੰਘ ਵਲ ਕਿਸੇ ਪਰਤ ਕੇ ਵੀ ਨਾ ਵੇਖਿਆ। ਜਿਸ ਜਿਸ ਨੇ ਸੁਣਿਆ ਉਸ ਨੇ ਜੀਉਂ ਜਾਣਿਆ ਇਸ ਦੀ ਦੂਰੰਗੀ ਚਾਲ ਕਰ ਅਜ ਪਾਜ ਉਘੜ ਲਾਜ ਲਥੀ ਏ। ਜੇ ਅਸੀਂ ਇਸ ਦੀ ਕਿਸੇ ਤਰ੍ਹਾਂ ਦੀ ਜ਼ਰਾ ਭੀ ਇਮਦਾਦ ਕੀਤੀ ਤਾਂ ਇਸ ਦੇ ਨਾਲ ਦੇ ਸਾਬਤ ਹੋਵਾਂਗੇ। ਹੁਣ "ਜਿਸ ਕਾ ਰਾਜੁ ਤਿਸੈ ਕਾ ਸੁਪਨਾ" ਹੋ ਕੇ ਹੀ ਰਹਿਣਾ ਹੈ।

ਸਤਿਗੁਰੂ ਜੀ ਪਾਸ ਦੁਸੰਧੀ ਇਕ ਦਿਨ ਜਾ ਆਪਣਾ ਦੁਖ ਜ਼ਾਹਰ ਕੀਤਾ। ਤਾਂ ਸਤਿਗੁਰੂ ਜੀ ਦੁਸੰਧੀ ਨੂੰ ਉਤਰ ਦਿਤਾ, ਮੈਂ ਉਸ ਨੂੰ ਮੁਖਤਾਰ ਬਣਾਇਆ ਹੈ, ਜਦੋਂ ਉਹ ਮੇਰੀ ਨਜ਼ਰੋਂ ਗਿਰੇਗਾ ਕਿਸੇ ਦੀ ਸ਼ਕਾਇਤ ਸੱਚੀ ਮੰਨਾਂਗਾ। ਤੁਹਾਨੂੰ ਸਭ ਨੂੰ ਸੋਚਣਾ ਚਾਹੀਦੈ, ਆਪਣਾ ਪਿਛਲਾ ਸੁਭਾ ਬਦਲ ਦੇਣਾ ਤੇ ਸਦਾ ਇਕੋ ਜਿਹੇ ਹੀ ਦਿਨ ਨਹੀਂ ਰਹਿੰਦੇ।

ਸਤਿਗੁਰੂ ਜੀ ਨੂੰ ਗੁਰਮੁਖ ਸਿੰਘ ਤੇ ਨਾ ਦਸਿਆ, ਪਰ ਹੋਰ ਸਿਖਾਂ ਤੋਂ ਪਤਾ ਲਗਾ ਕਿ

ਦੁਸੰਧੀ ਇਹ ਭੀ ਕਿਹਾ ਸੀ, ਜੇ ਤੈਨੂੰ ਇਕ ਦਾ ਆਸਰਾ ਏ ਤਾਂ ਮੇਰੇ ਮਗਰ ਭੀ ਦੋ ਹਨ ਤੇ ਉਹਨਾਂ ਦੇ ਨਾਲ ਦੇ ਕਈ। ਸਤਿਗੁਰੂ ਜੀ ਇਕ ਦਿਨ ਮਾਤਾ ਜਿਉਣ ਕੌਰ ਜੀ ਨੂੰ ਇਕਾਂਤ ਸੱਦ ਬੈਠ ਅਰਜ ਕੀਤੀ ਕਿ ਦੁਸੰਧੀ ਦੇ ਮੂੰਹੋਂ ਇਹ ਗੱਲ ਨਿਕਲੀ ਹੈ। ਜੇ ਤੈਨੂੰ ਇਕ ਦਾ ਆਸਰਾ ਏ ਤਾਂ ਮੇਰੇ ਮਗਰ ਭੀ ਦੋ ਹਨ। ਮੈਂ ਸੋਚ ਰਿਹਾ ਹਾਂ ਇਸ ਵਿਚ ਕੀ ਭੇਦ ਏ। ਉਹ ਦੋ ਕਿਹੜੇ ਹਨ। ਮਾਤਾ ਜੀ ਤੁਸੀਂ ਤੇ ਮਹਾਰਾਜ ਨਿਹਾਲ ਸਿੰਘ ਜੀ ਹੋ ਜਾਂ ਘੁਮੰਡੇ ਕੇ ਤੇ ਸੁਖੂ ਕੇ ਹਨ ਜਾਂ ਹੋਰ।

ਮਾਤਾ ਜੀ ਉਤਰ ਦਿਤਾ, ਮੈਨੂੰ ਤੇ ਤੂੰ ਜਾਣਦਾ ਹੀ ਹੈਂ, ਮੈਂ ਤੇ ਵਿਰੋਧੀ ਤੇ ਭੀ ਕਰੋਧ ਨਹੀਂ ਅੰਦਰ ਰਖ ਧੁਖਦੀ ਰਹਿੰਦੀ,ਤੇ ਘੁਮੰਡੇਕੇ ਤੇ ਸੁਖੂ ਕੇ ਤਾਂ ਸਾਡੇ ਮੁੱਢ ਤੋਂ ਦੋਖੀ ਹਨ ਹੀ। ਇਹ ਕਿਹੜੀ ਚੋਖੀ ਤੇ ਨਵੀਂ ਉਸ ਆਖੀ ਏ। ਜੇ ਮੈਥੋਂ ਸੱਚ ਪੁਛਨੈਂ ਪਰਤਾਪ ਸਿੰਘਾ, ਤਾਂ ਉਸ ਦੁਸੰਧੀ ਤੋਂ ਗੁਸੇ ਵਿਚ ਆ ਜੁਸੇ ਚੋਂ ਸੱਚ ਫੁਟ ਨਿਕਲਿਆ ਏ। ਤੇ ਕਰੋਧ ਵਿਚ ਬਰਲੇ ਹੋਏ ਭੁਲੇਖਾ ਭੀ ਖਾਧੈ। ਭੁਲੇਖਾ ਤੇ ਮੇਰੇ ਨਾਂ ਦਾ ਤੇ ਸੱਚ ਮਹਾਰਾਜ ਨਿਹਾਲ ਸਿੰਘ ਦੇ ਨਾਂ ਦਾ। ਮੈਨੂੰ ਦੁਸੰਧੀ ਦੀ ਗੱਲ ਕੀਤੀ ਸੁਣ ਸੰਤ ਕਿਸ਼ਨ ਸਿੰਘ ਜੀ ਛੂਤੀਆਂ ਦਾ ਬਚਨ ਬੜੀ ਵਗ੍ਹੀਂ ਜਿਉਂ ਕਾ ਤਿਉਂ ਅਖੀਂ ਅਗੇ ਆ ਖੜਾ ਹੋਇਐ ਤੇ ਬੜਾ ਡਰ ਲਗਦੈ। ਏਕ ਸਮੇਂ ਸੰਤ ਜੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਮੰਦਰ ਵਿਚ ਆਉਂਦਿਆਂ ਦੇਖ ਮੈਨੂੰ ਕਿਹਾ ਸੀ ਇਹ ਪ੍ਰਿਥੀਏ ਦਾ ਉਤਾਰ ਏ। ਮਾਤਾ ਜੀ ਤੁਸਾਂ ਦੇਖ ਲੈਣਾ। ਮੈਂ ਸੰਤ ਜੀ ਨੂੰ ਤੇ ਕੁਝ ਨਾ ਕਹਿ ਸਕੀ, ਪਰ ਅੰਦਰ ਵੜ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਦਾ ਧਿਆਨ ਧਰ ਗੱਲ ਵਿਚ ਪੱਲਾ ਪਾ ਖੜੋ ਕੇ ਅਰਦਾਸਾ ਕੀਤਾ। ਹੇ ਸਚੇ ਪਾਤਸਾਹ, ਜੇ ਇਸ ਨਿਹਾਲ ਸਿੰਘ ਨੇ ਗੁਰੂ ਘਰ ਤੇਰੇ ਨਾਲ ਪ੍ਰਿਥੀਏ ਵਾਂਗੂੰ ਹੀ ਵਰਤਣਾ ਹੈ ਤੇ ਕਿਸੇ ਜਤਨ ਕੀਤੇ ਨਹੀਂ ਪਰਤਣਾ। ਤਾਂ ਮੈਂ ਇਹ ਦੁਖ ਨਾ ਦੇਖਾਂ। ਜਿਵੇਂ ਮਾਤਾ ਜੀਤੋ ਜੀ ਦਸਮ ਜੀ ਨੂੰ ਗੁਰੂ ਘਰ ਦੀ ਬਰਬਾਦੀ ਦਾ ਸੁਪਨਾ ਦਸ, ਸੱਚ ਹੋਣਾ ਸੁਣ ਅਰਜ ਕੀਤੀ ਕਿ ਮੈਂ ਦੁਖ ਨਹੀਂ ਦੇਖ ਸਹਾਰ ਸਕਦੀ, ਅਗਦੀ ਹੀ ਚੜ੍ਹ ਜਾਵਾਂ। ਤਿਵੇਂ ਮੈਂ ਭੀ ਆਪ ਅਗੇ ਅਰਜ ਕਰਦੀ ਹਾਂ, ਜੇ ਇਹ ਸੰਤ ਜੀ ਦਾ ਕਹਿਣਾ ਸੱਚਾ ਹੈ ਤੇ ਮਹਾਰਾਜ ਨਿਹਾਲ ਸਿੰਘ ਜੀ ਉਵੇਂ ਹੀ ਗੁਰੂ ਘਰ ਨਾਲ ਵਿਰੋਧ ਕਰ ਵਰਤਣਾ ਹੈ ਤਾਂ ਮੈਂ ਅਗਦੀ ਹੀ ਚੜ੍ਹ ਜਾਵਾਂ। ਮਾਤਾ ਜੀ ਕਿਹਾ, ਮੇਰੇ ਅੰਦਰੋਂ ਨਿਕਲਣ ਤੋਂ ਪਹਿਲਾਂ ਸੰਤ ਕਿਸ਼ਨ ਸਿੰਘ ਜੀ ਉਠ ਕੇ ਚਲੇ ਗਏ। ਮੈਨੂੰ ਉਹਨਾਂ ਅਗੇ ਤੇ ਅਰਜ ਕਰਨ ਦਾ ਫੇਰ ਮੇਲ ਮੌਕਾ ਹੀ ਨਹੀਂ ਮਿਲਿਆ। ਪਰ ਮੈਂ ਤੇਰੇ ਅਗੇ ਅਰਜ ਕਰਦੀ ਹਾਂ, ਉਸ ਦੁਖੋਂ ਡਰਦੀ ਜੇ ਮਹਾਰਾਜ ਜੀ ਉਵੇਂ ਹੀ ਪ੍ਰਿਥੀਏ ਵਾਂਗੂੰ ਵਰਤਣਾ ਹੈ ਤਾਂ ਮੈਂ ਨਾ ਵੇਖਾਂ।

ਸਤਿਗੁਰੂ ਜੀ ਮਾਤਾ ਜੀ ਨੂੰ ਧਰਵਾਸ ਦਿਤਾ ਤੇ ਕਿਹਾ, ਸੰਤ ਕਿਸ਼ਨ ਸਿੰਘ ਜੀ ਬੜੇ ਉਚੇ ਸੁਚੇ ਸਾਧੂ ਸੀ, ਮੈਂ ਸਾਧਾਂ ਪਾਸੋਂ ਇਹ ਬਚਨ ਸੁਣਿਆ ਤੇ ਹੋਇਆ ਸੀ, ਪਰ ਸਹੀ ਸੱਚ ਅਜ ਹੀ ਮੰਨਿਆ ਹੈ। ਹੱਛਾ ਮੈਂ ਭੀ ਕਰਤੇ ਅਗੇ ਅਰਜ ਕਰਦਾ ਹਾਂ। ਇਹ ਦੁਖ ਤੁਸੀਂ ਨਾ ਵੇਖੋ ਤੇ ਮੇਰੇ ਅੰਦਰ ਭੀ ਉਹਨਾਂ ਦਾ ਕੀ, ਕਿਸੇ ਦਾ ਬੁਰਾ ਕਦੀ ਨਾ ਆਵੇ। ਸਤਿਗੁਰੂ ਜੀ ਮਾਤਾ ਜੀ ਨਾਲ ਬਚਨ ਕੀਤਾ। ਆਪੋ ਵਿਚ ਪ੍ਰੇਮ ਤੇ ਪ੍ਰਤੀਤ ਬਣੀ ਰਖਣ ਦਾ ਇਹੋ ਤਰੀਕਾ ਏ ਕਿ ਜਣੀ ਖਣੀ ਗੱਲ ਕਿਸੇ ਤੋਂ ਸੁਣ ਆਪੋ ਵਿਚ ਸ਼ੱਕੀ ਨਾ ਹੋਣਾ। ਤੇ ਸਗੋਂ ਆਪੋ ਵਿਚ ਬੈਠ ਸਹਿਜ ਧੀਰਜ ਨਾਲ ਪ੍ਰੇਮ ਪ੍ਰਤੀਤ ਰਖ ਕਿਸੇ ਦੀ ਕੱਖ ਪ੍ਰਵਾਹ ਨਾ ਕਰਨੀ। ਆਪਣੇ ਪ੍ਰੇਮ ਤੇ ਪ੍ਰੀਤ ਪਾਤ੍ਰ ਜਿਹਾ ਹੋਰ ਕਿਸੇ ਨੂੰ ਨਾ ਜਾਨਣਾ। ਸਿਆਣਿਆਂ ਦਾ ਕਹਿਣਾ ਸੱਚ ਹੀ ਹੈ, ਜਿਹੜੇ ਆਪਣਿਆਂ ਤੇ ਗਿਲੇ ਤੇ ਸ਼ੱਕ ਕਰਦੇ ਹਨ ਉਹ ਪਾਟੇ ਹੀ ਮਰਦੇ ਹਨ। ਆਪੋ ਵਿਚ ਪ੍ਰਤੀਤ, ਦੁਵੱਲੀ ਰਵ੍ਹੇ ਤਾਂ ਪਵੇ ਨਾ ਭੀਤ।

ਗੁਰਮੁਖ ਸਿੰਘ ਜਥੇਦਾਰ ਦੀ ਜਦ ਤੋਂ ਭੈਣੀ ਸਾਹਿਬ ਮੁਖਤਾਰੀ ਹੋਈ ਸੀ। ਉਸ ਨੇ ਆਪਣਾ ਲੰਗਰ ਅੱਡਰਾ ਰਾਮਸਰ ਕੋਠੀ ਕੋਲ ਕਰ ਲਿਆ ਸੀ ਤੇ ਇਕ ਲਾਂਗਰੀ, ਬੂਤ ਸਿੰਘ ਮਹਿਰਾ ਸਿੰਘ, ਸਿਆਲਕੋਟ ਦੇ ਜ਼ਿਲੇ ਦਾ ਭੀ ਰਖ ਲਿਆ ਸੀ। ਇਸ ਵਿਚ ਕਈ ਫਾਇਦੇ ਉਸ ਜਾਣੇ ਸੀ। ਇਕ ਤੇ ਸਰਕਾਰੀ ਲੋਕਾਂ ਤੇ ਸਰਦਾਰਾਂ ਲੋਕਾਂ ਨੂੰ ਸਤਿਗੁਰੂ ਜੀ ਦੇ ਦਰਸਨ ਤੇ ਕੰਮ ਨੂੰ ਆਇਆਂ ਨੂੰ ਭੈਣੀ ਸਾਹਿਬ ਦੇ ਬੂਹੇ ਡਿਉੜੀ ਤੋਂ ਲਾਂਭੇ ਦੂਰ ਬਿਰਛਾਂ ਤਲੇ ਬਹਾਂਦੇ ਤੇ ਉਹਨਾਂ ਦੀ ਮਰਜੀ ਦਾ ਠੰਡਾ, ਗਰਮ ਪ੍ਰਸਾਦਾ ਦਾਲਾ ਛਕਾ ਦੇਂਦੇ ਸੀ। ਤੇ ਦੂਜਾ ਬੱਬਰ ਅਕਾਲੀ ਰਤਨ ਸਿੰਘ, ਕਿਸ਼ਨ ਸਿੰਘ ਆਦ ਜਿਨ੍ਹਾਂ ਦੇ ਮਗਰ ਹੀ ਪੁਲਸ ਪਈ ਰਹਿੰਦੀ ਸੀ,ਉਹਨਾਂ ਨੂੰ ਵੇਲੇ ਕੁਵੇਲੇ ਜਲ ਪ੍ਰਸਾਦਾ ਛਕਾਇਆ ਜਾ ਸਕਦਾ ਸੀ ਤੇ ਪਤਾ ਭੀ ਕਿਸੇ ਨੂੰ ਘਟ ਲਗਦਾ ਸੀ। ਕਿਉਂਕਿ ਇਸ ਸਮੇਂ ਤੋਂ ਪਹਿਲਾਂ ਇਕ ਦੋ ਵਾਰੀ ਪੁਲਸ ਆ ਪੁਛ ਕਰ ਗਈ ਸੀ ਕਿ ਸੁਣਿਆ ਹੈ ਤੁਸੀਂ ਗਦਰੀਆਂ ਤੇ ਬਬਰਾਂ ਨੂੰ ਪ੍ਰਸਾਦੇ ਦੇਂਦੇ ਹੋ। ਏਥੋਂ ਤਕ ਕਿ ਏਕ ਸਮੇਂ ਇਕ ਮਨਚਲੇ ਹਵਾਲਦਾਰ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਭੀ ਆ ਕਿਹਾ ਸੀ, ਤੁਸੀਂ ਸਿਵਾਣ ਕੇ ਪ੍ਰਸਾਦਾ, ਦਾਲਾ, ਜਲ ਦਿਆ ਕਰੋ। ਦੁਆਲੇ ਦੇ ਪਿੰਡਾਂ ਦੇ ਨੰਬਰਦਾਰ ਤੇ ਲੋਕ ਦਸਦੇ ਹਨ ਕਿ ਉਹ ਏਥੋਂ ਆ ਪ੍ਰਸਾਦੇ ਲੈ ਛਕਦੇ ਹਨ। ਸਤਿਗੁਰੂ ਜੀ ਉਤਰ ਦਿਤਾ ਸੀ, ਲੋਕ ਐਵੇਂ ਬਕਦੇ ਹਨ। ਅਸੀਂ ਹਰ ਗੁਰੂ ਦਰ ਆਏ ਨੂੰ ਬਿਨਾਂ ਵਿਤਕਰੇ ਪ੍ਰਸਾਦ ਦੇਂਦੇ ਹਾਂ, ਹੁਲੀਏ ਤੇ ਕਾਰਨਾਮੇ ਨਹੀਂ ਵਿੰਹਦੇ। ਹਵਾਲਦਾਰ ਤੇਜ਼ ਹੋ ਕਿਹਾ ਸੀ, ਨਹੀਂ ਤੁਹਾਨੂੰ ਇਹ ਗੱਲ ਸਾਡੀ ਮੰਨਣੀ ਹੀ ਪਵੇਗੀ ਕਿ ਬੁਬਰਾਂ ਨੂੰ ਪ੍ਰਸਾਦਾ ਨਹੀਂ ਦੇਣਾ। ਤਾਂ ਸਤਿਗੁਰੂ ਜੀ ਤੇਜ਼ ਹੋ ਉਤਰ ਦਿਤਾ ਸੀ, ਪਰ੍ਹੇ ਜਾਹ ਤੇਰੀ ਇਹ ਸਲਾਹ ਅਸਾਂ ਨਹੀਂ ਲੈਣੀ। ਜਦ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਵਲੋਂ ਹੁਕਮ ਹੈ, ਗਊ-ਘਾਤੀ ਤੇ ਨਿੰਦਕ ਨੂੰ ਭੀ ਪ੍ਰੇਮ ਨਾਲ ਪ੍ਰਸਾਦ ਦਿਉ। ਤਾਂ ਅਸੀਂ ਬਬਰਾਂ ਨੂੰ ਤੇ ਗਦਰੀਆਂ ਨੂੰ ਕਿਵੇਂ ਨਕਦਰਾਂ ਵਾਂਗੂ ਤੇਰੇ ਕਹੇ ਨਾਂਹ ਕਰੀਏ। ਉਸ ਹਵਾਲਦਾਰ ਕਿਹਾ, ਅਗੇ ਤੁਸਾਂ ਸਰਕਾਰ ਨਾਲ ਆਢਾ ਲਾ ਵੇਖਿਆ ਹੀ ਹੋਇਆ ਏ। ਹੁਣ ਤੇ ਸਰਕਾਰ ਤੁਹਾਨੂੰ ਕੁਝ ਚੰਗਿਆਂ ਜਾਣਦੀ ਏ, ਪਰ ਇਸ ਤਰ੍ਹਾਂ ਤਾਂ ਤੁਸੀਂ ਫੇਰ ਉਸੇ ਸਖ਼ਤ ਚੱਕੀ ਦੇ ਗੇੜ ਵਿਚ ਪੀਸੇ ਜਾਣ ਦੇ ਸਾਮਾਨ ਕਰੋਗੇ। ਇਹ ਸੁਣ ਸਤਿਗੁਰੂ ਜੀ ਲਾਲ ਤੇਜ਼ ਹੋ ਕਿਹਾ, ਤੂੰ ਜੇ ਮਾਰ ਸਕਦੈਂ ਮੈਨੂੰ ਹੁਣੇ ਹੀ ਗੋਲੀ ਮਾਰ ਦੇ, ਪਰ ਮੈਂ ਲੰਗਰੋਂ ਪ੍ਰਸਾਦਾ ਦੇਣੋ ਤੇ ਕਿਸੇ ਨੂੰ ਨਾਂਹ ਨਹੀਂ ਕਰਨੀ। ਇਹ ਤਿਖੀ ਚਰਚਾ ਸੁਣ ਗੁਰਮੁਖ ਸਿੰਘ ਜਰ ਨਾ ਸਕਿਆ ਤੇ ਹਵਾਲਦਾਰ ਵਲ ਤਕਿਆ ਤੇ ਚਾਹਿਆ,ਇਸ ਨੂੰ ਧਕੇ ਮਾਰ ਜੂਹੋਂ ਬਾਹਰ ਕਢ ਦੇਵਾਂ। ਪਰ ਸਤਿਗੁਰੂ ਜੀ ਤੁਰਤ ਤਾੜ ਸ਼ਾਂਤ ਵਿਚ ਆਏ, ਗੁਰਮੁਖ ਸਿੰਘ ਨੂੰ ਪਰ੍ਹੇ ਕੀਤਾ ਤੇ ਹਵਾਲਦਾਰ ਚੁਪ ਕੀਤਾ ਅਗੇ ਨੂੰ ਚਲਦਾ ਹੋਇਆ। ਇਹਨੀਂ ਦਿਨੀਂ ਬਬਰਾਂ ਦੀ ਬੜੀ ਚਰਚਾ ਸੀ ਤੇ ਜਥੇਦਾਰ ਬੱਬਰ ਦਾ ਉਹਨਾਂ ਨਾਲ ਕੁਝ ਮਿਤ੍ਰਾਨਾ ਭੀ ਸੀ ਤੇ ਕੁਵੇਲੇ ਆ ਜਲ ਪ੍ਰਸਾਦਾ ਭੀ ਲੈਂਦੇ ਸੀ।

ਘੋੜਿਆਂ ਵਾਲੇ ਤੇ ਮਾਲ ਦੇ ਸੇਵਾਦਾਰ ਭੀ ਗੁਰਮੁਖ ਸਿੰਘ ਦੇ ਸਮੇਂ ਚੰਗਾ ਜੋਰਾਵਰਾਂ ਦਾ ਟੋਲਾ ਤਕੜੇ ਬਲ ਵਾਲਾ ਸੀ। ਇਕ ਦਿਨ ਘੁਮੰਡੇ ਕਿਆਂ ਦਾ ਰੌਸ਼ਨ ਗੁੱਜਰ ਕਣਕ ਗਹਾਂਦਾ ਰਾਮਸਰੋਂ ਪਰਿਉਂ ਆ ਕੋਠੀ ਦੇ ਖੂਹ ਤੋਂ ਗੜਵੇ ਵਗੇ ਨਾਲ ਪਾਣੀ ਪੀ ਟੁਰਿਆ। ਬਾਬੇ ਜਗਜੀਤ ਸਿੰਘ ਜੀ ਦੇਖ ਦੂਰੋਂ ਆਵਾਜ਼ ਮਾਰੀ ਤੇ ਕਿਹਾ, ਤੂੰ ਕਹਿਣਾ ਸੀ ਮੈਨੂੰ ਪਾਣੀ ਪਿਆਉ। ਕੋਈ ਜਾਂ ਮੈਂ ਕਢ ਕੇ ਛਕਾ ਦੇਂਦਾ। ਤੂੰ ਏਡੀ ਦਿਲ ਵਧੀ ਕਿਉਂ ਕੀਤੀ ਏ ? ਉਹ ਗੁੱਜਰ ਘੁਮੰਡੇ ਕੇ ਦਾ ਘੁਮੰਡ ਵਿਚ ਮੱਤਾ ਤੇ ਆਪਣੇ ਭਰਾਵਾਂ ਅੱਲਾ ਦਿਤੇ ਤੇ ਅਹੀਏ ਭਲਵਾਨਾਂ ਦੇ ਭਰਮ ਵਿਚ ਮੱਤਾ ਬੋਲਿਆ, ਮੈਂ ਤੇਰਾ ਕੀ

ਵਿਗਾੜਿਆ ਏ ਪਾਣੀ ਹੀ ਪੀਤੈ। ਤੁਹਾਡੇ ਵਡਿਆਂ ਤੇ ਲੰਗਰ ਟੋਰਿਆ ਹੈ ਤੇ ਤੁਸੀਂ ਕਿਹੇ ਹੋਏ ਹੋ, ਪਾਣੀ ਪੀਣੋਂ ਭੀ ਰੋਕਦੇ ਹੋ ਤੇ ਗਲ ਪੈਂਦੇ ਹੋ। ਜਗਜੀਤ ਸਿੰਘ ਜੀ, ਜਿਨ੍ਹਾਂ ਨੂੰ ਸਿਖ ਸਾਧ ਬੇਅੰਤਾਂ ਕਰਕੇ ਭੀ ਬੋਲਦੇ। ਕਿਹਾ, ਤੂੰ ਬੜਾ ਚੜ੍ਹ ਕੇ ਬੋਲਦਾ ਹੈਂ ਜੇ ਵਡਿਆਂ ਲੰਗਰ ਟੋਰਿਆ ਹੈ ਤਾਂ ਅਸੀਂ ਭੀ ਉਸੇ ਲੋਹ ਲੰਗਰ ਦੇ ਸੇਵਕ ਹਾਂ, ਆਏ ਨੂੰ ਪਕਾ ਕੇ ਬਹਾ ਕੇ ਛਕਾਂਦੇ ਹਾਂ। ਇਹ ਤੇ ਨਹੀਂ ਛੁਟੀ ਦਿਤੀ ਹੋਈ ਕਿ ਆਉ ਜੋੜਿਆਂ ਸਣੇ ਲੋਹ ਤੋਂ ਹੀ ਲਾਹ ਕੇ ਲਈ ਜਾਉ।

ਗੁਰਮੁਖ ਸਿੰਘ ਅੰਦਰੋਂ ਨਿਕਲਿਆ ਤੇ ਬੇਅੰਤਾਂ ਨੂੰ ਪੁਛਿਆ, ਕਿਹਦੇ ਨਾਲੇ ਤਿੱਖਾ ਬੋਲਦੇ ਸੋ। ਬੇਅੰਤਾਂ ਕਿਹਾ, ਮੈਂ ਤੇ ਸਗੋਂ ਧੀਰਜ ਨਾਲ ਬੋਲਦਾ ਸਾਂ। ਔਹ ਇਕ ਆਦਮੀ ਹੈ ਜੋ ਤਿੱਖਾ ਉਚਾ ਬੋਲਦਾ ਸੀ। ਗੁਰਮੁਖ ਸਿੰਘ ਨੂੰ ਦੇਖ ਰੋਸ਼ਨ ਭੱਜਾ ਤੇ ਗੁਰਮੁਖ ਸਿੰਘ ਦੌੜ ਕੇ ਫੜ ਕਿਹਾ, ਤੂੰ ਉਹਨਾਂ ਬੇਅੰਤਾਂ ਕੋਲ ਤੇ ਆ। ਰੋਸ਼ਨ ਘੁਮੰਡੇ ਕਿਆਂ ਵਲ ਭਜਨਾ ਚਾਹੇ ਤੇ ਗੁਰਮੁਖ ਸਿੰਘ ਬੇਅੰਤਾਂ ਵਲ ਖਿਚੇ। ਰੋਸ਼ਨ ਖਿਝ ਕਿਹਾ, ਮੈਂ ਘੁਮੰਡੇ ਕਿਆਂ ਨੂੰ ਦਸਾਂਗਾ ਤੇ ਤੁਹਾਨੂੰ ਪਤਾ ਨਹੀਂ, ਘੁਮੰਡੇ ਕਿਆਂ ਤੁਹਾਡੇ ਗੁਰੂਆਂ ਨਾਲ ਕੇਹੀ ਕੀਤੀ ਹੋਈ ਏ। ਗੁਰਮੁਖ ਸਿੰਘ ਨੂੰ ਇਹ ਗੱਲ ਸੁਣਦਿਆਂ ਗੁੱਸਾ ਚੜ੍ਹ ਗਿਆ ਤੇ ਉਸ ਰੋਸ਼ਨ ਨੂੰ ਦੜ ਮਾਰਿਆ ਤੇ ਹੇਠ ਲੈ ਕਿਹਾ, ਸਦ ਘੁਮੰਡੇ ਹੋਰਾਂ ਨੂੰ ਤੈਨੂੰ ਮੇਰੇ ਹੇਠੋਂ ਕੱਢਣ। ਬੇਅੰਤਾਂ ਦੇਖ ਅਵਾਜ਼ ਮਾਰ ਗੁਰਮੁਖ ਸਿੰਘ ਨੂੰ ਸੱਦ ਲਿਆ ਤੇ ਰੋਸ਼ਨ ਪਗ ਕਪੜੇ ਝਾੜਦੇ ਜਾ ਘੁਮੰਡੇ ਕਿਆਂ ਨੂੰ ਦਸਿਆ ਕਿ ਗੁਰਮੁਖ ਸਿੰਘ ਮੇਰੇ ਗਲ ਪਿਆ ਹੈ। ਤੇ ਬੇਅੰਤਾਂ ਅਵਾਜ਼ ਦੇ ਛੁਡਾਇਆ ਹੈ। ਉਹਨਾਂ ਕਿਹਾ, ਸਾਨੂੰ ਜਾਪਦੈ ਇਹਨੂੰ ਸੋਧਨਾ ਹੀ ਪੈਣੈ। ਸੁਣਿਆ ਹੈ ਗੁਰਮੁਖ ਸਿੰਘ ਦੁਸੰਧੀ ਦੇ ਭੀ ਗਲ ਪਿਆ ਹੈ ਤੇ ਪਤ ਲਾਹੀ ਹੈ। ਘੁਮੰਡੇ ਕਿਆਂ ਅਗਲੇ ਦਿਨ ਸਤਿਗੁਰੂ ਜੀ ਪਾਸ ਆ ਕਿਹਾ, ਗੁਰਮੁਖ ਸਿੰਘ ਸਾਡੇ ਕਮੀ ਨੂੰ ਕੁਟਿਆ ਹੈ। ਸਤਿਗੁਰੂ ਜੀ ਉਤਰ ਦਿਤਾ, ਉਹ ਪੁੱਠਾ ਜੁ ਬੋਲਿਆ ਸੀ। ਤੁਸੀਂ ਲੋਕ ਪੁਰਾਣੇ ਹਿਲੇ ਹੋਏ ਵੇਲਾ ਵੀ ਨਹੀਂ ਵੇਖਦੇ ਕਿ ਚੌਕੀ ਚਰੰਕਣੀ ਉਠ ਗਈ ਹੈ। ਤੇ ਤੁਹਾਡੀ ਜੌਕੀ ਰੁਠ ਗਈ ਹੈ। ਉਹ ਚੁਪ ਕਰ ਚਲੇ ਗਏ ਤੇ ਮਨ ਹੀ ਮਨ ਵਿਚ ਜਾਤਾ, ਹੁਣ ਅਸੀਂ ਵਡੇ ਪਰਤਾਪ ਵਾਲੇ ਦੇ ਵੇਲੇ ਦਲੇ ਗਏ।

ਭੈਣੀ ਸਾਹਿਬ ਦੇ ਲਾਗੇ ਤੇ ਡਿਉੜੀਉਂ ਨਿਕਲ ਅਕਾਲ ਬੁੰਗੇ ਨੂੰ ਜਾਣ ਤੇ ਰਾਹਾਂ ਲਾਗੇ ਲੋਕ ਤਮਾਕੂ ਬੜਾ ਲਾਂਦੇ ਸੀ। ਜਿਸ ਤੋਂ ਸਾਧਾਂ ਨੂੰ ਮੁਸ਼ਕ ਤੰਗੀ ਵਾਪਰਦੀ ਸੀ। ਕਿਉਂਕਿ ਛੋਟੇ ਤਮਾਕੂ ਵਿਚ ਓਮੀਂ ਤੇ ਸ਼ਹਿਰੀ ਸਿਖ ਹਨੇਰੇ ਜੰਗਲ ਜਾ ਬੈਠਦੇ ਸੀ ਤੇ ਵਡੇ ਹੋਏ ਤਮਾਕੂ ਦੇ ਕਚੇ ਗੁਲ ਭੰਨ ਖੇਤਾਂ ਵਾਲੇ ਰਾਹਾਂ ਵਿਚ ਸੁਟਦੇ ਸੀ, ਜੋ ਸੰਗਤ ਨੂੰ ਲੰਘਣੇ ਪੈਂਦੇ ਸੀ ਤੇ ਫੂਲਾਂ ਦੀ ਗੰਦੀ ਹੁਲ ਭੀ ਰਾਹੇ ਜਾਂਦਿਆਂ ਨੂੰ ਤੇ ਬੋਹੜਾਂ ਤਲੇ ਤੇ ਡੇਰੇ ਦੇ ਨੇੜੇ ਦੇ ਘਰਾਂ ਨੂੰ ਤੰਗ ਕਰਦੀ ਸੀ। ਇਹ ਔਖ ਸੋਚ ਕੁਝ ਸਿਖਾਂ ਘੋੜਿਆਂ ਵਾਲਿਆਂ ਗੁਰਮੁਖ ਸਿੰਘ ਨੂੰ ਕਿਹਾ, ਤੂੰ ਇਹ ਸੰਗਤ ਦੀ ਤਕਲੀਫ ਹਟਾ, ਜਿਵੇਂ ਹੋਵੇ। ਤਾਂ ਗੁਰਮੁਖ ਸਿੰਘ ਕਿਹਾ, ਤੁਸੀਂ ਸਤਿਗੁਰੂ ਜੀ ਦਾ ਮਤਾ ਕੁਝ ਲੈ ਦਿਉ। ਫੇਰ ਮੈਂ ਸਤਿਗੁਰੂ ਜੀ ਤੇ ਤੁਹਾਡੀ ਕਿਰਪਾ ਨਾਲ ਸਭ ਕੰਮ ਸੂਤ ਕਰ ਦਿਆਂਗਾ। ਸਿਖਾਂ ਕਿਹਾ, ਕਿਹੜਾ ਤੂੰ ਮੰਦਾ ਕੰਮ ਕਰਨੈ।

ਗੁਰਮੁਖ ਸਿੰਘ ਕਿਹਾ,ਭੋਲਿਓ "ਬਲਿ ਰਾਜਾ ਮਾਇਆ ਅਹੰਕਾਰੀ॥ ਜਗਨ ਕਰੈ ਬਹੁ ਭਾਰ ਅਫਾਰੀ ॥"ਪਰ, ਬਿਨੁ ਗੁਰ ਪੂਛੇ ਜਾਇ ਪਇਆਰੀ ॥" ਗੁਰੂ ਸਾਹਿਬ ਲਿਖਿਆ ਹੈ,ਤੁਸੀਂ ਮੇਰੀ ਗੱਲ ਮੰਨੋ ਤੇ ਸਤਿਗੁਰੂ ਜੀ ਦਾ ਮਤਾ ਲਵੋ॥

(ਕੁਝ ਸਿਖਾਂ ਰਲ ਸਤਿਗੁਰੂ ਜੀ ਅਗੇ ਅਰਜ ਕੀਤੀ ਕਿ ਕਿਵੇਂ ਤਮਾਕੂ ਭੈਣੀ ਸਾਹਿਬ ਦੇ ਨੇੜੇ ਦੇ ਰਾਹਾਂ ਤੇ ਅਕਾਲ ਬੁੰਗੇ ਦੇ ਖੂਹ ਤੋਂ ਹਟੇ, ਕਿਉਂਕਿ ਸੰਗਤ ਨੂੰ ਬੜੀ ਭਿਟ ਤੇ ਮੁਸ਼ਕ ਦੀ ਔਖਿਆਈ ਹੁੰਦੀ ਏ। ਸਤਿਗੁਰੂ ਜੀ ਉੱਤਰ ਦਿਤਾ, ਤੁਸੀਂ ਠੀਕ ਆਖਦੇ ਹੋ ਤੇ ਮੈਂ ਭੀ ਮੰਨਦਾ ਹਾਂ। 'ਸਿੰਘਾਂ ਦੀ ਹੈ ਕਸਮ ਤਮਾਕੂ। ਕੰਨੀ ਨਾਲ ਜੇ ਛੁਹੇ ਰਤਾ ਕੂ। ਕਰਨ ਬਸਤ੍ਰਾਂ ਸਣੇ ਇਸ਼ਨਾਨ। ਸਿੰਘਾਂ ਮਨਾਂ ਇਹ ਬੁਰੀ ਉਛਾਨ।'' ਪਰ ਮੈਂ ਮੁਖਤਾਰ ਨਹਿਰ ਤੇ ਬੀੜ ਤੇ ਡੇਰੇ ਭੈਣੀ ਸਾਹਿਬ ਦੇ ਏਸੇ ਲਈ ਥਾਪੇ ਹੋਏ ਹਨ ਕਿ ਹਰ ਕੰਮ ਦੀ ਮੈਨੂੰ ਨਾ ਸਿਖਾਂ ਨੂੰ ਪੁਛ ਕਰਨੀ ਪਵੇ। ਮੈਂ ਬਹੁਤੀ ਸਾਧ ਸੰਗਤ ਦੇ ਦਰਸਨ ਮੇਲੇ ਵਲ ਹੀ ਰੁਚੀ ਰਖਦਾ ਹਾਂ ਤੇ ਕਦੀ ਕਦੀ ਹੀ ਮੁਖਤਾਰਾਂ ਦੀ ਪੜਤਾਲ ਤੇ ਡੇਰਿਆਂ ਦੀ ਦੇਖ ਭਾਲ ਕਰਦਾ ਹਾਂ ਕਿ ਆਪ ਮੁਹਾਰੇ ਹੀ ਨਾ ਮੁਖਤਾਰ ਹੋ ਵਰਤਣ। ਤੁਸੀਂ ਗੁਰਮੁਖ ਸਿੰਘ ਤੋਂ ਸਲਾਹ ਤੇ ਮਦਦ ਲੈ ਉਪਰਾਲਾ ਕਰੋ। ਲੰੜ ਪਈ ਤੇ ਮੈਂ ਭੀ ਤੁਹਾਡੀ ਇਸ ਮਨਸ਼ਾ ਦੀ ਮਦਦ ਕਰਾਂਗਾ। ਕਿਉਂਕਿ ਤੁਹਾਡੀ ਨੀਯਤ ਤੇ ਸਲਾਹ ਸਾਧ ਸੰਗਤ ਨੂੰ ਸੁਖ ਦੇਣ ਦੀ ਏ। ਤੇ ਕਿਹਾ, ਜ਼ਿਮੀਂਦਾਰ ਕਹਿੰਦੇ ਹਨ, ਹੋਰ ਫਸਲ ਘਟ ਆਮਦਨ ਦੇਂਦੇ ਹਨ ਤੇ ਹੁੰਦੇ ਭੀ ਹਛੇ ਨਹੀਂ। ਇਸ ਦਾ ਭੀ ਕੁਝ ਸੋਚਿਆ ਜੇ ਕਿਉਂਕਿ ਉਹਨਾਂ ਦਾ ਭੀ ਭਲਾ ਲੋਚਨਾ ਹੈ।)

ਸਿਖਾਂ ਕਿਹਾ, ਉਹਨਾਂ ਦਾ, ਸਭ ਦਾ ਭਲਾ ਲੋਚਨ ਤੇ ਕਰਨ ਵਾਲੇ ਆਪ ਹੀ ਹੋ। ਅਸੀਂ ਤੇ ਏਨੇ ਜੋਗੇ ਹੀ ਹਾਂ, ਕਹਿ ਸੀਸ ਨਿਵਾ ਆਏ ਗੁਰਮੁਖ ਸਿੰਘ ਨੂੰ ਦਸਿਆ ਕਿ ਇਸ ਤਰ੍ਹਾਂ ਸਤਿਗੁਰੂ ਜੀ ਕਿਹਾ ਹੈ। ਗੁਰਮੁਖ ਸਿੰਘ ਸਾਧਾਂ ਨੂੰ ਕਿਹਾ, ਤੁਸੀਂ ਮੇਰੇ ਨਾਲ ਹੋਵੋ ਮੈਂ ਉਦਮ ਕਰਦਾ ਹਾਂ। ਗੁਰਮੁਖ ਸਿੰਘ ਕੁਝ ਸਾਧਾਂ ਨੂੰ ਨਾਲ ਲੈ ਜ਼ਿਮੀਂਦਾਰਾਂ ਕੋਲ ਗਿਆ ਤੇ ਕਿਹਾ, ਤੁਸੀਂ ਸਾਡੀ ਅਰਜ ਮੰਨੋ ਤੇ ਤਮਾਕੂ ਦੇ ਪੱਕੇ ਫਸਲ ਦਾ ਐਤਕੀਂ ਮੁਲ ਲੈ ਲਵੋ ਤੇ ਅਗੋਂ ਹੋਰ ਫਸਲ ਬੀਜਣ ਦਾ ਰਾਹਾਂ ਤੇ ਅਕਾਲ ਬੁੰਗੇ ਨੇੜੇ ਦਾ ਬਚਨ ਦਿਓ। ਜ਼ਿਮੀਂਦਾਰਾਂ ਕਿਹਾ, ਮੁਢੋਂ ਬੀਜਦੇ ਹਾਂ ਤੇ ਚਮਾਰ ਲੋਕ ਪਲਦੇ ਹਨ ਸੀਰੀ ਰਲ ਤੂੰ ਸਾਡੇ ਤੇ ਇਹ ਜ਼ੋਰ ਨਾ ਦੇਹ।

ਗੁਰਮੁਖ ਸਿੰਘ ਕਿਹਾ, ਮੈਂ ਸਾਧ ਸੰਗਤ ਨੂੰ ਔਖ ਹੁੰਦੇ ਦੀ ਆਪ ਅਗੇ ਆਵੇਦਨ ਦਸੀ ਹੈ ਤੇ ਤੁਹਾਡਾ ਹਰਜ ਹੋਣ ਦਾ ਲੇਖਾ ਭਰ ਸਦਾ ਦੇ ਦੁਖੋਂ ਛੁਟਣ ਲਈ ਤਰਲਾ ਕੀਤਾ ਹੈ। ਜੇ ਤੁਸੀਂ ਜ਼ੋਰ ਜਾਣਦੇ ਹੋ ਤਾਂ ਤੁਹਾਡੀ ਮਰਜ਼ੀ। ਉਹਨਾਂ ਕਿਹਾ, ਜ਼ੋਰੀ ਤੇ ਭਾਵੇਂ ਕੁਝ ਹੋਵੇ ਇਹ ਵਿਹਾਰ ਖੇਤੀ ਕਮਾਈ ਦਾ ਸਾਥੋਂ ਨਹੀਂ ਘਟਾਈਦਾ ਤੁਹਾਡੇ ਕਹੇ।)

ਗੁਰਮੁਖ ਸਿੰਘ ਆ ਆਪਣੇ ਸਲਾਹੀ ਸਾਥੀਆਂ ਘੋੜੇ ਤੇ ਮਾਲ ਸਾਂਭਣ ਵਾਲਿਆਂ ਤੇ ਗਤਕਾ ਜਾਨਣ ਵਾਲਿਆਂ। ਚਤਰ ਸਿੰਘ, ਬਸੰਤ ਸਿੰਘ, ਲਾਭ ਸਿੰਘ, ਭਗਤ ਸਿੰਘ, ਬਿਸ਼ਨ ਸਿੰਘ, ਊਧਮ ਸਿੰਘ, ਆਤਮਾ ਸਿੰਘ, ਅਮਰ ਸਿੰਘ, ਜਗਤ ਸਿੰਘ, ਫੌਜਾ ਸਿੰਘ ਆਦ ਨਾਲ ਸਲਾਹ ਮੇਲੀ ਕਿ ਤੁਸੀਂ ਨੇਮ ਕਰੋ ਕਿ ਤਮਾਕੂ ਨਹੀਂ ਭੈਣੀ ਸਾਹਿਬ ਦੇ ਮੂਹਰੇ ਤੇ ਅਕਾਲ ਬੁੰਗੇ ਦੇ ਰਾਹਾਂ ਨੇੜੇ ਰਹਿਣ ਦੇਣਾ। ਸਭ ਨੇ ਸਤਿਬਚਨ ਕਰ ਅਰਦਾਸਾ ਕੀਤਾ ਤੇ ਕਿਹਾ, ਕਿ ਸਾਥੀ ਰਹਾਂਗੇ।

ਗੁਰਮੁਖ ਸਿੰਘ ਤਲਵਾਰ ਗਾਤਰੇ ਪਾ, ਬੈਲਾਂ ਦੀ ਜੰਗ ਜੋੜ, ਹੱਥ ਵਿਚ ਪਰਾਣੀ ਲੈ, ਸਭ ਨੂੰ ਕਹਿ ਦਿਤਾ, ਮੈਂ ਹਲ ਤਮਾਕੂ ਵਿਚ ਜੋਂਦਾ ਹਾਂ, ਨਿਰੰਜਨੇ ਦੀ ਪੈਲੀ ਵਿਚ ਤੇ ਚਮਾਰਾਂ ਨੂੰ ਆਖਦਾ ਹਾਂ, ਉਸ ਨੂੰ ਜਾ ਕੇ ਪਤਾ ਦਿਉ। ਜਦੋਂ ਜਟ ਤੇ ਚਮਾਰ ਜੁੜ ਕੇ ਆਉਣ, ਤੁਸਾਂ ਭੀ ਏਧਰੋਂ ਲਲਕਾਰਾ ਮਾਰਨਾ ਹੋਵੇਗਾ ਤੇ ਲੋੜ ਪਈ ਦੌੜ ਪਹੁੰਚ ਕੇ ਬਲ ਵੁਖਾਉਣਾ ਹੋਵੇਗਾ।)

(ਗੁਰਮੁਖ ਸਿੰਘ, ਚਮਾਰਾਂ ਨੂੰ ਦਸ, ਤੁਮਾਕੂ ਦੇ ਖੇਤ ਵਿਚ ਹਲ ਜਾ ਜੁੱਤਾ। ਚਮਾਰਾਂ ਨਿਰੰਜਨ ਨੂੰ ਜਾ ਦਸਿਆ। ਨਿਰੰਜਨ ਡਾਂਗ ਫੜ ਤੇ ਸੀਰੀ ਬੂਜੇ, ਮਲੇ ਤੇ ਚੰਨਣ ਚੁਮਾਰ ਨੂੰ ਨਾਲ ਲੈ ਖੇਤ ਦੇ ਬੰਨੇ ਤੇ ਆਇਆ ਡਾਂਗਾਂ ਫੜੀ। ਗੁਰਮੁਖ ਸਿੰਘ ਹਲ ਖਲ੍ਹਾਰ, ਤਲਵਾਰ ਚਮਕਾ, ਗਤਕੇ ਦੇ ਪੈਂਤੜੇ ਕਢ ਕਿਹਾ, ਹੁਣ ਸੋਚਦੇ ਕੀ ਹੋ, ਆਉ ਮੇਰੇ ਵਲ। ਅਗੇ ਤਾਂ ਮੈਂ ਤੁਹਾਨੂੰ ਪੱਕੇ ਤਮਾਕੂ ਦਾ ਮੁਲ (ਰਕਮ) ਦੇਂਦਾ ਸਾਂ। ਪਰ ਹੁਣ ਇਹ ਸਿਰ ਹੀ ਏਸ ਕੰਮ ਦੇ ਲੇਖੇ ਲਾ ਤੁਹਾਡੇ ਫਸਲ ਦਾ ਮੁਲ ਤਾਰਦਾ ਹਾਂ ਤੇ ਕਿਹਾ, ਤੁਸੀਂ ਤਰਲਾ ਕੀਤਿਆਂ ਨਹੀਂ ਮੰਨੇ। ਏਸ ਤਮਾਕੂ ਦੇ ਖੇਤ ਵਿਚ ਦਸਮ ਜੀ ਦਾ ਘੋੜਾ ਨਾ ਵੜਿਆ ਸੀ, ਅਸੀਂ ਨਿਤ ਇਸ ਦਾ ਕਲੇਸ਼ ਸਹਿੰਦੇ ਹਾਂ। ਹੁਣ ਜਾਂ ਮੈਂ ਇਸ ਧਰਤੀ ਤੋਂ ਉਠ ਜਾਵਾਂਗਾ ਜਾਂ ਤਮਾਕੂ ਨੂੰ ਇਸ ਡੇਰੇ ਦੀ ਡਿਉਢੀ ਤੇ ਰਾਹ ਅਕਾਲ ਬੁੰਗੇ ਦੇ ਤੇ ਖੂਹ ਤੋਂ ਉਠਾ ਦੇਵਾਂਗਾ। ਨਿਰੰਜਨ (ਜਿਸ ਨੂੰ ਘੱਕੂ ਭੀ ਕਹਿੰਦੇ ਸਨ) ਚਮਾਰਾਂ ਨੂੰ ਕਹੇ, ਅਗਾਂਹ ਹੋਵੋ। ਉਹਨਾਂ ਕਿਹਾ, ਅਸੀਂ ਗੋਡੀ ਕਰ, ਕਿਆਰੇ ਬੂਜ, ਰਾਖੀ ਕਰ, ਕੁਝ ਹਿੱਸਾ ਲੈਂਦੇ ਹਾਂ, ਤੂੰ ਮਾਲਕ ਹੈਂ ਅਗੇ ਹੋ। ਘੱਕੂ ਕਹੇ, ਕੁਡਨੀ ਕਾਹਦੇ ਲਈ ਰਖੀਦੀ ਏ, ਜੇ ਹੱਥ ਹੀ ਆਪ ਫੇਰ ਸਾੜਨੇ ਹਨ। ਇਹ ਆਪੋ ਵਿਚ ਇਹੋ ਜਿਹੀਆਂ ਡਰਵੀਆਂ ਗੱਲਾਂ ਕਰਨ ਤੇ ਗੁਰਮੁਖ ਸਿੰਘ ਗਤਕੇ ਦੇ ਪੈਂਤੜੇ ਬਦਲੇ ਤੇ ਉਧਰੋਂ ਦਸਾਂ ਬਾਰਾਂ ਸਿੰਘਾਂ ਲਲਕਾਰਾ ਮਾਰਿਆ। ਭਲਾ ਭਾਈ ਜਵਾਨੋ ਤਕੜੇ ਹੋ ਕੇ, ਜਾਨੋ ਪਰ੍ਹੇ ਹੋ ਕੇ ਲੜੋ, ਡਰੋ ਨਾ। ਇਹ ਸੁਣ ਉਹਨਾਂ ਦਾ ਹੌਸਲਾ ਸਗੋਂ ਢਹਿ ਗਿਆ ਤੇ ਨਗਰ ਨੂੰ ਪਰਤ ਗਏ ਤੇ ਗੁਰਮੁਖ ਸਿੰਘ ਅਵਾਜ ਦੇ ਹੋਰ ਹਲ ਜਵਾ, ਸਭ ਤਮਾਕੂ ਦੇ ਖੇਤ ਵਾਹ ਦਿਤੇ ਜੋ ਨੇੜੇ ਨੇੜੇ ਅਕਾਲ ਬੁੰਗੇ ਤੇ ਡੇਰੇ ਦੇ ਰਾਹ ਤੇ ਵਡੀ ਸੜਕ ਦੇ ਬੁੜਕ ਦੇਣ ਵਾਲੇ ਖੇਤਾਂ ਵਿਚ ਸੀ।)

ਖ਼ਾਸ (ਜਿਨ੍ਹਾਂ ਜਿਨ੍ਹਾਂ ਦੇ ਕੋਲ ਪਹਿਲੋਂ, ਸਿਖ ਸਾਧ ਨਾਲ ਲੈ ਗੁਰਮੁਖ ਸਿੰਘ ਗਿਆ ਸੀ ਤੇ ਜਿਨ੍ਹਾਂ ਦੇ ਖੇਤ ਤਮਾਕੂ ਦੇ ਵਾਹ ਸੁਟੇ ਸੀ, ਉਹ ਪਿੰਡ ਦੀ ਪੰਚਾਇਤ ਜੋੜ ਸਤਿਗੁਰੂ ਜੀ ਪਾਸ ਆਏ ਤੇ ਕਿਹਾ, ਗੁਰਮੁਖ ਸਿੰਘ ਸਾਨੂੰ ਉਜਾੜ ਮਾਰ ਦਿਤਾ ਹੈ। ਸਤਿਗੁਰੂ ਜੀ ਸਭ ਨੂੰ ਧੀਰਜ ਦੇ ਪੂਰਾ ਪੱਕੇ ਫਸਲ ਤਮਾਕੂ ਦੇ ਦਾ ਮੁਲ ਦੇਣਾ ਕਰ ਕਿਹਾ, ਤੁਸੀਂ ਹੋਰ ਫਸਲ ਕਪਾਹ, ਕਮਾਦ ਕਰਿਆ ਕਰੋ। ਤੁਹਾਡੀ ਤੇ ਸਾਡੀ ਅਤੇ ਸਾਡੀ ਤੇ ਸਾਧ ਸੰਗਤ ਦੀ ਉਮਰ ਦੀ ਨਹੀਂ, ਪੀੜ੍ਹੀਆਂ ਦੀ ਸਾਂਝ ਹੈ ਤੇ ਰਲ ਵਸਨਾ ਹੈ, ਤੁਸੀਂ ਹੀ ਉਸ ਦੀ ਸਲਾਹ ਨੂੰ ਮੰਨੋ। ਪੰਚਾਇਤ ਤੇ ਖੇਤਾਂ ਵਾਲਿਆਂ ਕਿਹਾ, ਕਮਾਦ ਨੂੰ ਕੀੜੀ ਖਾ ਜਾਂਦੀ ਹੈ ਤੇ ਕਪਾਹ ਫਲ ਨਹੀਂ ਝਲਦੀ। ਤਾਂ ਸਤਿਗੁਰੂ ਜੀ ਬਚਨ ਕੀਤਾ, ਤੁਸੀਂ ਦੱਬ ਕੇ ਵਾਹ ਤੇ ਰੱਜ ਕੇ ਖਾਹ ਵਾਲੀ ਜੇ ਕਿਰਤ ਕਰੋਗੇ ਤਾਂ ਭੁਖੇ ਨ ਮਰੋਗੇ। ਜਿਤਨੀ ਗੋਡੀ ਉਤਨੀ ਡੋਡੀ, ਕਪਾਹ ਦੀ ਹੋਵੇਗੀ ਤੇ ਕਮਾਦ ਸੋਸੀਂ ਲਾਇਆਂ ਬਿਨ ਪਿਆਇਆਂ ਹੀ ਹੋ ਜਾਂਦਾ ਏ। ਤੇ ਜੇ ਤੁਸੀਂ, ਜੋ ਕਤੇਂ ਨੀ ਪੀਛੇ ਸੋਣੀ ਨਾ ਗੁੜ ਗੰਨਾ ਨਾ ਪਿਉਣੀ ਕੀਤਾ ਤੇ ਜਿਨ੍ਹਾਂ ਕੀਤਾ ਪੋਹ ਪਛੇਤ੍ਰ ਨਾ ਪੁਹਾੜੇ ਨਾ ਕੁਝ ਖੇਤਰ ਹੀ ਹੋਵੇਗਾ। ਤੇ ਜੇ ਵੇਲੇ ਸਿਰ ਟੂਰ ਪੂਰੀ ਕਿਰਤ ਕੀਤੀਉ ਜੇ ਤਾਂ ਹਾੜੀ ਦਾ ਭੀ ਕਤੇਂ ਖੰਦ। ਫਬ ਪਈਆਂ ਜੋ ਤਰੀਆਂ ਪੋਦ ਵਾਲਾ ਲਾਭ ਪਾਉਗੇ ਕਹਿ, ਸਭ ਨੂੰ ਠੰਡਾ ਕਰ ਕੀਮਤ ਦੇ ਪੱਕੇ ਫਸਲ ਦੀ ਘਰੀਂ ਘਲਿਆ। ਰਾਤ ਦੇ ਦੀਵਾਨ ਵਿਚ ਬਚਨ ਕੀਤਾ, ਗੁਰਮੁਖ ਸਿੰਘ ਦਾ ਇਹ ਸੰਗਤ ਦੇ ਸੋਖ ਦਾ ਕੰਮ ਕੀਤਾ ਭੀ ਇਤਿਹਾਸ ਵਿਚ ਭੈਣੀ ਸਾਹਿਬ ਤੇ ਸਾਡੇ ਸਮੇਂ ਦੇ ਸਦਾ ਨਾਲ ਰਹੇਗਾ।)

**ਖਾਸ** - (ਸੰਤ ਹਾਕਮ ਸਿੰਘ ਜੀ ਕਾਲੋਕੇ ਜ਼ਿਲਾ ਸ਼ੇਖੂਪੁਰੇ ਵਾਲਿਆਂ ਦੀ ਧੀ ਹਰਬੰਸ ਕੋਰ, ਕੋਟ ਹੀਰਾ ਸਿੰਘ ਜ਼ਿਲਾ ਮਿੰਟਗੁਮਰੀ ਤਹਿਸੀਲ ਪਾਕਪਟਨ ਵਿਚ ਵਿਧਵਾ ਹਰ ਕੋਰ ਦੇ ਪੁਤਰ ਹਰਨਾਮ ਸਿੰਘ ਅਰੋੜੇ ਗੋਤ (ਤਿੰਨੇ) ਨਾਲ ਵਿਆਹੀ ਹੋਈ ਸੀ। ਹਰਨਾਮ ਸਿੰਘ ਨੂੰ ਮੋਰਕਾ ਤਾਪ ਚੜ੍ਹਿਆ ਤੇ ਅਠਵੇਂ

ਸਤਿ: ਜੀ ਮਾਰ ਜੀਵਾਲੇ: ਸੰ: ਹਰਨਾਮ ਸਿੰਘ ਜੀ ਨੂੰ ਜੀ ਦਾਨ

(ਦਿਨ ਤੰਗ ਹੋ ਗਿਆ। ਹਰ ਕੌਰ ਇਕ ਪੁਤਰ ਦੀ ਮਾਂ ਅੰਨੀ ਹੋ ਰੋਣ ਲਗ ਪਈ। ਨੂੰਹ ਹਰਬੰਸ ਕੌਰ ਧਰਵਾਸ ਦਿਤਾ ਤੇ ਕਿਹਾ, ਬੇਬੇ ਮੇਰੇ ਪਿਤਾ ਸੰਤ ਹਾਕਮ ਸਿੰਘ ਜੀ ਕਹਿੰਦੇ ਹੁੰਦੇ ਨੇ, ਸਤਿਗੁਰੂ ਜੀ ਜਾਹਰ ਨਾਲੋਂ ਗੁਪਤ ਅਰਜ ਛੇਤੀ ਸੁਣਦੇ ਨੇ, ਤੂੰ ਤੇ ਮੈਂ ਅੰਦਰੋਂ ਅਰਦਾਸ ਕਰੀਏ ਸਤਿਗੁਰੂ ਜੀ ਦਾ ਧਿਆਨ ਧਰ, ਜੇ ਉਹ ਮਿਹਰ ਕਰਨ ਤੇ ਇਹ ਬਚ ਰਹਿਣ। ਹਰ ਕੌਰ ਕਿਹਾ, ਮੈਂ ਤੇਰੀ ਭੀ ਧੀਆ ਮੰਨੀ, ਪਰ ਮੈਨੂੰ ਸਬਰ ਸੰਤੋਖ ਨਹੀਂ ਆਉਂਦਾ। ਜੇ ਕਹੇਂ ਤਾਂ ਤਾਰ ਭੀ ਭੈਣੀ ਸਾਹਿਬ ਪਵਾ ਦੇਈਏ। ਜੇ ਜਾਹਰ ਭੀ ਸਤਿਗੁਰੂ ਜੀ ਆ ਉਸ ਦ੍ਰੋਪਤੀ ਦੀ ਲੱਜਾ ਤਰ੍ਹਾਂ ਬੌਹੜ ਇਹ ਬੇੜਾ ਡੁਬਣੋਂ ਬਚਾਣ, ਬੰਨੇ ਲਾਣ ਤੇਰੇ ਪਤੀ ਜੀ ਤੇ ਮੇਰੇ ਪ੍ਰਾਣਾਂ ਦੇ ਸਹਾਰੇ ਪਿਆਰੇ ਪੁੱਤਰ ਨੂੰ ਆ ਬੁਲਾਣ ਤੇ ਮੰਜੇ ਤੋਂ ਉਠਾਣ।)

(ਨੂੰਹ ਸੱਸ ਸਲਾਹ ਕਰ ਗਵਾਂਢੀ ਨੂੰ ਕਹਿ ਭੈਣੀ ਸਾਹਿਬ ਨੂੰ ਸਤਿਗੁਰੂ ਜੀ ਵਲ ਤਾਰ ਪਵਾ ਦਿਤੀ ਕਿ ਛੇਤੀ ਦਰਸਨ ਦਿਉ ਹਰਨਾਮ ਸਿੰਘ ਤੰਗ ਏ ਤੇ ਅਸੀਂ ਆਪ ਦਾ ਦਰਸਨ ਮੰਗਦੀਆਂ ਹਾਂ। ਤੇ ਆਪ ਦੋਹਾਂ ਨੇ ਗੁਪਤ ਤਾਰ ਇਕ ਚਿਤ ਹੋ ਅੱਖਾਂ ਮੁੰਦ ਅਰਦਾਸਾ ਕਰ ਭੇਜੀ ਕਿ ਆਪ ਛੇਤੀ ਬੋਹੜੋ। ਅਨਾਥਾਂ ਤੇ ਭੀੜ ਬਣੀ ਜਾਣ।)

(ਸਤਿਗੁਰੂ ਜੀ ਓਧਰ ਭੈਣੀ ਸਾਹਿਬ ਲਾਲ ਸਿੰਘ ਡਰੈਵਰ ਨੂੰ ਭਾਈ ਵਜੀਰ ਸਿੰਘ ਜੀ ਨੂੰ ਰਾਤ ਯਾਰਾਂ ਵਜੇ ਜਗਾਇਆ ਤੇ ਕਿਹਾ, ਦੋ ਢਾਈ ਸੌ ਮੀਲ ਪੰਧ ਦਾ ਤੇਲ ਪਾ ਕਾਰ ਤਿਆਰ ਕਰੋ। ਹੁਣੇ ਟੁਰੋ ਸੰਤ ਬਹਾਦਰ ਸਿੰਘ ਜੀ ਤੇ ਮੋਹਕਮ ਸਿੰਘ ਜੀ ਭੀ ਜਾਗੇ। ਤੇ ਸਤਿਗੁਰੂ ਜੀ ਸਮੇਤ ਲਾਂਗਰੀ ਕਿਰਪਾ ਸਿੰਘ ਜੀ ਭੈਣੀ ਸਾਹਿਬੋਂ ਚੁਪ ਕੀਤੇ ਅਰਦਾਸਾ ਕਰ ਟੁਰੇ।)

(ਏਧਰ ਹਰਨਾਮ ਸਿੰਘ ਸੁਤੀਂ ਲੋਕੀਂ ਰਾਤ ਸਮੇਂ ਚੜ੍ਹ ਗਿਆ ਤੇ ਉਸ ਦੀ ਮਾਤਾ ਰਾਤ ਬੇਧੀਰ ਹੋ ਰੋਣ ਲਗੀ ਤਾਂ ਹਰਬੰਸ ਕੌਰ ਕਿਹਾ, ਤੁਸੀਂ ਬੇਬੇ ਜੀ ਭਰੋਸਾ ਰਖੋ। ਸਤਿਗੁਰੂ ਜੀ ਬੋਹੜਨਗੇ, ਚੁਪ ਕਰਕੇ ਬੈਠ ਕੇ ਭਜਨ ਕਰੋ।)

(ਸਤਿਗੁਰੂ ਜੀ ਅੰਮ੍ਰਿਤਸਰ ਜਾ ਅੰਮ੍ਰਿਤ ਵੇਲੇ ਦਾ ਇਸ਼ਨਾਨ ਕੀਤਾ ਤੇ ਕਿਹਾ, ਕੋਟ ਹੀਰਾ ਸਿੰਘ ਦੇ ਜਾਣਾ ਹੈ ਹਰ ਕੌਰ ਦੇ ਘਰ, ਤੇ ਸ਼ੇਖੂਪੁਰਿਉਂ ਸੰਤ ਹਾਕਮ ਸਿੰਘ ਜੀ ਨੂੰ ਦੁਕਾਨ ਤੋਂ ਲੈਣਾ ਹੈ। ਸਭ ਚੁਪ ਕੀਤੇ ਮਾਲਾ ਫੇਰਦੇ ਤੇ ਲਾਲ ਸਿੰਘ ਕਾਰ ਚਲਾਂਦਾ ਸੀ। ਇਕ ਸੂਏ ਤੇ ਸਭ ਨੇ ਦਹੀਂ ਦੀ ਲੱਸੀ ਕਿਰਪਾ ਸਿੰਘ ਜੀ ਦੇ ਕਹੇ ਛਕੀ। ਸੰਤ ਜੀ ਨੂੰ ਸ਼ੇਖੂਪੁਰਿਉਂ ਲੈ ੧੦—੧੧ ਵਜੇ ਦਿਨੇ ਕੋਟ ਹੀਰਾ ਸਿੰਘ ਦੇ ਪਹੁੰਚ ਗਏ। ਕੋਈ ਕਵ੍ਹੇ ਹਰਨਾਮ ਸਿੰਘ ਗੁੰਮ ਹੋਇਆ ਹੋਇਆ ਹੈ, ਕੋਈ ਕਹੇ ਮੋਇਆ ਪਿਆ ਹੈ। ਕੋਈ ਕਹੇ ਇਹ ਦੋਵੇਂ ਜੋ ਆਖਦੀਆਂ ਹਨ, ਮੰਨੋ ਤੇ ਹੋਰ ਕੁਝ ਚਿਰ ਉਡੀਕ ਲਵੋ। ਜੇ ਸਤਿਗੁਰੂ ਜੀ ਤੇ ਸੰਤ ਜੀ ਆਉਣ ਤੇ ਕਿਸੇ ਤੇ ਉਜਰ ਨਾ ਆਵੇ। ਕਿਉਂਕਿ ਹਰਬੰਸ ਕੌਰ ਤੇ ਹਰ ਕੌਰ ਕਹਿੰਦੀਆਂ ਸੀ, ਤਾਰ ਪਾਈ ਹੋਈ ਏ ਤੇ ਸਤਿਗੁਰੂ ਜੀ ਆਏ ਹੀ ਜਾਣੋ।)

(ਸਤਿਗੁਰੂ ਜੀ ਦਾ ਧਿਆਨ ਧਰ ਕਦੀ ਕਦੀ ਹਰਬੰਸ ਕੌਰ ਤੁਕਾਂ ਭੀ ਪੜ੍ਹਦੀ ਸੀ, "ਟੂਟੀ ਗਾਢਨਹਾਰ ਗੋਪਾਲ ॥ ਜਾਂ ਮਿਰਤਕ ਕਉ ਜੀਵਾਲਨਹਾਰ ॥ ਭੂਖੇ ਕਉ ਦੇਵਤ ਅਧਾਰ ॥" ਸਤਿਗੁਰੂ ਜੀ ਪਹੁੰਚਦਿਆਂ ਜਾਏ ਹਰਨਾਮ ਸਿੰਘ ਦੇ ਮੂੰਹ ਤੋਂ ਕਪੜਾ ਲਾਹ ਕੰਨ ਵਿਚ ਉਚੀ ਕਿਹਾ, ਹਰਨਾਮ ਸਿੰਘਾ ਸੰਤ ਆਏ ਹਨ, ਤਾਂ ਹਰਨਾਮ ਸਿੰਘ ਧੰਨ ਸਤਿਗੁਰੂ ਰਾਮ ਸਿੰਘ ਜੀ ਕਹਿ ਅੱਖ ਪੁਟੀ ਤੇ ਨੀਵੀਂ)

ਨਜ਼ਰ ਕਰ ਸਤਿਗੁਰੂ ਜੀ ਤੇ ਸੰਤ ਜੀ ਨੂੰ ਨਮਸਕਾਰ ਕੀਤੀ। ਸਾਧਾਂ ਨੇ ਬੀਬੀ ਦੀ ਅਰਜ ਤੇ ਜਲ, ਦੁਧ ਛਕਿਆ ਤੇ ਸਤਿਗੁਰੂ ਜੀ ਦਵਾਈ ਕਰਨੀ (ਜੋ ਕਰਦੇ ਹੋ) ਕਹਿ ਦੁਪਹਿਰ ਢਲੇ ਵਿਦਾ ਹੋਏ। ਸੰਤ ਹਾਕਮ ਸਿੰਘ ਜੀ ਨਾਲ ਸ਼ੇਖੂਪੁਰੇ ਗੁਰਦੁਆਰੇ ਦੀ ਝੁਗੀ ਵਿਚ ਦਰਸਨ ਦਿਤੇ।

ਹਰਨਾਮ ਸਿੰਘ ਤਕੜੇ ਹੋ ਮਾਤਾ ਤੇ ਸੁਪਤਨੀ ਤੇ ਸਨਬੰਧੀਆਂ,ਗਵਾਂਢੀਆਂ ਨੂੰ ਦਸਿਆ ਮੈਂ ਸਭ ਕੁਝ ਦੇਖਦਾ ਸਾਂ ਜੋ ਵਰਤ ਰਿਹਾ ਸੀ, ਰੂਹ ਹਵਾ ਰੂਪ ਵਿਚ ਘੁਮ ਘੁਮ ਹੋਏ ਦੁਆਲੇ ਫਿਰਦਾ। ਪਰ ਜਦ ਸਤਿਗੁਰੂ ਜੀ ਅਵਾਜ਼ ਮਾਰੀ ਸੀ ਮੈਂ ਦੇਹ ਵਿਚ ਰੂਹ ਨੂੰ ਵੜਦਾ ਦੇਖਿਆ ਸੀ, ਤੇ ਹੋਸ਼ ਵਿਚ ਆ ਬੋਲਣ ਦੇਖਣ ਜੋਗ ਹੋਇਆ ਸਾਂ। ਇਹ ਹਰਨਾਮ ਸਿੰਘ ਹੁਣ ਖੈਰ ਪੁਰ ਸਰਸੇ ਤੋਂ ਚੜ੍ਹਦੇ ਸੜਕ ਤੇ ਵਸਦੇ। ਬੀਬੀ ਤੇ ਮਾਤਾ ਉਹ ਦੋਵੇਂ ਚੜ੍ਹ ਗਈਆਂ ਹੋਈਆਂ ਹਨ ਤੇ ਸੰਤ ਹਾਕਮ ਸਿੰਘ ਜੀ ਭੀ। ਹੁਣ ਹੋਰ ਸੁਪਤਨੀ ਇਸ ਦੇ ਘਰ ਹੈ।

ਸਤਿਗੁਰੂ ਜੀ ਦੇ ਲਾਂਗਰੀ ਧਾਰਾ ਸਿੰਘ ਜੀਏ-ਬਗੇ,ਜ਼ਿਲਾ ਲਾਹੌਰ ਵਿਚ ਆਪਣੇ ਪਿੰਡ ਮੇਲਾ ਕੀਤਾ ਤੇ ਸਤਿਗੁਰੂ ਜੀ ਭੀ ਉਸ ਦੀ ਅਰਜ ਕਰ ਦਰਸਨ ਦਿਤੇ। ਰਾਗੀ, ਸਬਦੀ ਭੀ ਆਏ ਤੇ ਦੁਆਲੇ ਦੀ ਸਾਧ ਸੰਗਤ ਭੀ ਆਈ। ਜੰਜਾਤੇ ਦੇ ਕਾਲਾ ਸਿੰਘ ਮਸਤ, ਜਲ ਪ੍ਰਸਾਦ ਛਕ ਦੀਵਾਨ ਵਿਚ ਜਾਣ ਸਮੇਂ ਹਉਕਾ ਭਰ ਕਿਹਾ, ਕੋਲ ਸਿਰਫ ੧੯ ਪੈਸੇ ਹੀ ਹਨ। ਏਡੇ ਪਾਤਸਾਹ ਨੂੰ ਕੀ ਧਰ ਮੱਥਾ ਟੇਕਾਂ। ਧਾਰਾ ਸਿੰਘ ਸੁਣ ਕਿਹਾ, ਕਿਉਂ ਝੁਰਦੈਂ, ਜਿੰਨੇ ਜੀ ਕਰੀ ਮੈਥੋਂ ਰੁਪੈ ਲੈ ਮੱਥਾ ਟੇਕ। ਕਾਲਾ ਸਿੰਘ ਕਿਹਾ, ਜੇ ਸੁਦਾਮੇ ਦੇ ਤੰਦਲਾਂ ਤੇ ਪ੍ਰਸੰਨ ਹੋ ਗਿਆ ਸੀ ਤਾਂ ਮੇਰੇ ਕੋਲ ਹੋਂਦੀ ਭੇਟਾ ਹੀ ਕਿਉਂ ਨਾ ਕਬੂਲੇਗਾ। ਮੈਂ ਤੈਥੋਂ ਕਿਉਂ ਲਵਾਂ ? ਕਹਿ ਕਾਲਾ ਸਿੰਘ ਸਤਿਗੁਰੂ ਜੀ ਨੂੰ ਮੱਥਾ ਟੇਕਣ ਟੁਰ ਗਿਆ। ਤੇ ਨਾਲ ਹੀ ਧਾਰਾ ਸਿੰਘ ਭੀ ਵੇਖਣ ਗਿਆ। ਸਤਿਗੁਰੂ ਜੀ ਜਾਂਦਿਆਂ ਹੀ ਕਾਲਾ ਸਿੰਘ ਜੀ ਦੇ ਪੈਸੇ ਹੱਥ ਕਰ ਆਦਰ ਨਾਲ ਲਏ ਤੇ ਕਿਹਾ, ਤੂੰ ਝੋਰਾ ਕਿਉਂ ਕੀਤਾ ਇਹ ਥੋੜੇ ਹਨ। ਤੇ ਅਗੇ ਪਈ ਬੇਗਿਣਤ ਮਾਇਆ ਵਲ ਹੱਥ ਕਰ ਕਿਹਾ, ਇਹ ਸਭ ਤੇਰੀ ਹੀ ਹੈ। ਧਾਰਾ ਸਿੰਘ ਦੇਖ, ਸੁਣ, ਅਸਚਰਜ ਹੋ ਹੱਥ ਜੋੜ ਕਿਹਾ, ਹੇ ਸਚੇ ਪਾਤਸਾਹੋ, ਸਾਨੂੰ ਆਪ ਦਾ ਤੇ ਆਪ ਦੇ ਪ੍ਰੇਮੀਆਂ ਦਾ ਕੁਝ ਭੇਦ ਨਹੀਂ ਆਉਂਦਾ। ਪਹਿਲੋਂ ਇਹ ਕਹਿੰਦਾ ਸੀ, ਕੀ ਲੈ ਜਾਵਾਂ। ਜੇ ਮੈਂ ਕਿਹਾ, ਲੈ ਜਾਹ। ਤਾਂ ਬੇਪ੍ਰਵਾਹ ਹੋ ਬੋਲਿਆ ਤੇ ਆਪ ਨੇ ਹੱਥ ਕਰ ਲੈ, ਸਭ ਮਾਇਆ ਤੇਰੀ ਹੀ ਹੈ, ਕਿਹਾ ਹੈ। ਤਾਂ ਸਤਿਗੁਰੂ ਜੀ ਉਤਰ ਦਿਤਾ, "ਇਹ ਗੱਲਾਂ ਵਾਚਨ ਜੋਗੀਆਂ।" ਇਹਨਾਂ ਸੰਤਾਂ ਕਾਲਾ ਸਿੰਘ ਹੋਰਾਂ ਦੇ ਪੁੱਤਰ ਗੁਰਦਿਆਲ ਸਿੰਘ ਤੇ ਬਿਕਰਮ ਸਿੰਘ ਹੁਣ ਕਰੀ ਵਾਲੇ ਹਨ ਤੇ ਧਾਰਾ ਸਿੰਘ ਜੀ ਵੀ ਸਮੇਤ ਪ੍ਰਵਾਰ ਦੇ ਜਗਜੀਤ ਨਗਰ ਰਹਿੰਦੇ ਹਨ।

ਪੁਲ ਕੰਜਰੀ ਜ਼ਿਲਾ ਅੰਮ੍ਰਿਤਸਰ ਵਿਚ ਇਕ ਬਿਰਧ ਸਾਧ ਨਾਮਧਾਰੀ ਰਹਿੰਦਾ ਸੀ, ਜੋ ਬੜਾ ਵਿਦਵਾਨ, ਗੁਣਵਾਨ ਤੇ ਉਦਾਰ-ਚਿਤ ਸਾਧਨਾ ਸਪੰਨ ਸੇਵਕ ਤੇ ਸਾਦੇ ਸੁਭਾ ਵਾਲਾ, ਭਜਨ ਬਾਣੀ ਦਾ ਨੇਮੀ ਸੀ। ਆਪਣੇ ਸਾਦੇ ਜਹੇ ਵਰਤਣ ਗੁਜ਼ਾਰੇ ਤੋਂ ਵਧਿਆ ਪਦਾਰਥ ਉਹ ਬਾਲਕਾਂ ਤੇ ਮਾੜਿਆਂ ਨੂੰ ਵੰਡ ਦੇਂਦਾ ਸੀ ਤੇ ਕਈ ਵਾਰ ਅੰਮ੍ਰਿਤਸਰ, ਨਨਕਾਣੇ ਸਾਹਿਬ ਤੇ ਭੈਣੀ ਸਾਹਿਬ ਆਦ ਲੰਗਰਾਂ ਨੂੰ ਭੀ ਭੇਜ ਦੇਂਦਾ ਸੀ। ਪਿੰਡ ਦੇ ਸਭ ਸਰਾਵਾਂ ਕਿਰਤ ਵਾਲੇ ਘਰਾਂ, ਉਸ ਦੀ ਸੇਵਾ ਤੇ ਜਿਸ ਡੇਰੇ ਉਹ ਰਹਿੰਦਾ ਸੀ, ਅਭਿਆਗਤ ਆਏ ਦੀ ਸੇਵਾ ਦੀ ਵਾਰੀ ਬੱਧੀ ਹੋਈ ਸੀ। ਸਰਾਵਾਂ ਦੇ ਘਰ ਗੁਪਾਲ ਸਿੰਘ, ਕਰਪਾਲ ਸਿੰਘ, ਜੈ ਸਿੰਘ, ਸੰਤ ਸਿੰਘ, ਜਗਤ ਸਿੰਘ, ਆਤਮਾ ਸਿੰਘ, ਵੀਰ ਸਿੰਘ,

ਆਦ ਭਾਵੇਂ ਸਭ ਇਕ ਦੂਜੇ ਤੋਂ ਵਧ ਸੇਵਕ ਸਨ, ਪਰ ਗੁਪਾਲ ਸਿੰਘ ਜੀ ਦੇ ਘਰੋਂ ਮਾਈ ਮਿਹਰ ਕੌਰ ਜੀ ਦੇ ਬਹੁਤੇ ਉਦਾਰ ਤੇ ਸੇਵਕੀ ਸੁਭਾ ਹੋਣ ਕਰ ਬਹੁਤ ਸੇਵਾ ਦਾ ਨੱਕਾ (ਦੰਪਤੀ) ਗੁਪਾਲ ਸਿੰਘ ਜੀ ਤੇ ਮਿਹਰ ਕੌਰ ਦੇ ਘਰ ਹੀ ਲਗਦਾ ਸੀ।

ਸਤਿਗੁਰੂ ਜੀ ਗੁਪਾਲ ਸਿੰਘ ਜੀ ਨੂੰ ਬਿਰਧ ਤੇ ਸਭ ਦਾ ਬਿਨ ਵਿਤਕਰੇ ਸੇਵਕ ਹੋਣ ਕਰ ਜਗਤ ਬਾਪੂ ਕਿਹਾ ਕਰਦੇ ਸੀ। ਮਿਹਰ ਕੌਰ ਮਾੜਿਆਂ ਦੀ ਮਦਦ ਕਰਦੀ ਤੇ ਬੇਸੁਆਲ ਅਮੀਰਾਂ ਦੀ ਮਦਦ ਕਰ ਧੀਰਜ ਦੇਂਦੀ ਤੇ ਗਰੀਬਾਂ ਨੂੰ ਜੁਤੀ ਕਪੜਾ ਪਹਿਨਾਂਦੀ ਤੇ ਭਾੜੇ ਤੋਂ ਬੁੜੇ ਨੂੰ ਆਪ ਪੁਛ ਕੁਝ ਮਾਇਆ ਜ਼ਰੂਰ ਦੇਂਦੀ। ਇਹ ਬਿਰਧ ਬਾਪੂ ਸਤਿਗੁਰੂ ਜੀ ਨੂੰ ਆਇਆਂ ਸੁਣ ਉਚੇਚਾ ਉਠ ਟੁਰਦਾ ਤੇ ਸਤਿਗੁਰੂ ਜੀ ਅਗੋਂ ਤੇ ਚਬਾਰੇ ਵਿਚ ਉਤਰਨ ਤੋਂ ਪਹਿਲਾਂ ਹੀ ਇਸ ਨੂੰ ਔਖ ਤੋਂ ਰੋਕਣ ਲਈ ਆਪ ਜਾ ਮਿਲਦੇ ਸੀ। ਇਹ ਦੰਪਤੀ ਦੋ ਵੇਲੇ ਕਈ ਗਰੀਬਾਂ ਤੇ ਅਥਿਤੀਆਂ ਨੂੰ ਛਕਾ ਕੇ ਪ੍ਰਸਾਦ ਛਕਦੇ ਸੀ। ਜਿਸ ਦਿਨ ਕੋਈ ਨਹੀਂ ਸੀ ਆਉਂਦਾ ਜਾਂ ਛਕਦੇ ਹੀ ਨਾ, ਜਾਂ ਕਹਿੰਦੇ ਕਿਹੇ ਭਾਗ ਹੋ ਗਏ ਹਨ ਤੇ ਕਿਹਾ ਦਿਨ ਅਜ ਚੜ੍ਹਿਆ ਹੈ।

ਇਸ ਦੰਪਤੀ ਨੇ ਜਿਹੇ ਸੰਤਾਂ ਦੀ ਸੰਗਤ ਕੀਤੀ ਸੀ ਤਿਹੇ ਹੀ ਹੋ ਗਏ ਸੀ। ਸਵਾਲੀ ਨੂੰ ਖਾਲੀ ਨਾ ਟੋਰਦੇ ਤੇ ਕਿਸੇ ਦਾ ਦੁਖ ਦੇਖ ਵੰਡਾਏ ਬਿਨਾਂ ਨਹੀਂ ਰਹਿ ਸਕਦੇ ਸੀ। ਸਤਿਗੁਰੂ ਜੀ ਇਹਨਾਂ ਦੀ ਇਸ ਸਿਫਤ ਦੇ ਕਦਰ ਕਰਨ ਵਾਲੇ ਹੋ ਇਹਨਾਂ ਦੇ ਘਰ ਪਿੰਡ ਵਲਾ ਕੇ ਜਾ ਦਰਸਨ ਦੇਂਦੇ ਸੀ। ਇਸ ਦੰਪਤੀ ਜਦ ਕਿਸੇ ਨਗਰ ਸੰਗਤ ਦਾ ਮੇਲਾ ਸੁਨਣਾ, ਝਟ ਤਿਆਰ ਹੋ, ਜਾ ਮੰਗ ਸੇਵਾ ਲੈਣੀ। ਜੇ ਨਗਰ ਆਪਣੇ ਵਿਚ ਮੇਲਾ ਹੋਵੇ ਤਾਂ ਉਚੇਚੀ ਸੇਵਾ ਮੰਗ ਕੇ ਲੈਣੀ। ਜੇ ਸੇਵਾ ਤੇ ਸਤਿਗੁਰੂ ਜੀ ਤੇ ਸੰਗਤ ਦੇ ਦਰਸਨ ਨੂੰ ਚਿਰ ਹੋ ਜਾਵੇ, ਮਾਈ ਮਿਹਰ ਕੌਰ ਵੈਰਾਗ ਭੀ ਕਰਨਾ। ਜੋ ਸਤਿਗੁਰੂ ਜੀ ਨਾ ਜਰਨ ਤੇ ਜਾ ਉਚੇਚੇ ਦਰਸਨ ਦੇਣੇ। ਸਾਧ ਸੰਗਤ ਪੁਲ ਕੰਜਰੀ ਨੂੰ ਪੁਲ ਖਾਲਸਾ ਕਹਿੰਦੀ ਸੀ ਤੇ ਖਤ, ਚਿਠੀ, ਤਾਰ ਭੀ ਇਸ ਪਤੇ ਤੇ ਪੁਜ ਜਾਂਦੀ ਸੀ।

ਇਸ ਕੰਜਰੀ ਦੇ ਪੁਲ ਦੀ ਵਾਰਤਾ ਬਿਰਧਾਂ ਤੋਂ ਸੁਣੀ ਤੇ ਕੁਝ ਲਿਖਤਾਂ ਤੋਂ ਇਸ ਤਰ੍ਹਾਂ ਵੇਖੀ ਹੈ। ਮਹਾਰਾਜਾ ਰਣਜੀਤ ਸਿੰਘ ਮੋਰਾਂ ਕੰਜਰੀ ਦਾ ਮਿੱਤਰ ਬਣਿਆ ਸੁਣ ਅਕਾਲੀ ਫੂਲਾ ਸਿੰਘ ਜੀ ਅੰਮ੍ਰਿਤਸਰ ਅਕਾਲ ਤਖਤ ਗਏ ਨੂੰ ਰੋਕ ਕਿਹਾ, ਤੂੰ ਸਿੰਘ ਹੋ ਤੁਰਕਨੀ ਦਾ ਦੋਸਤ ਬਣ ਗਿਆ ਹੈਂ। ਤਨਖਾਹ ਲਵਾਏ ਤੇ ਅਗੋਂ ਕੰਨ ਨੂੰ ਹੱਥ ਲਾਏ ਬਿਨਾਂ ਗੁਰੂ ਕੇ ਦਰਬਾਰ ਤੈਨੂੰ ਨਹੀਂ ਜਾਣ ਦਿਤਾ ਜਾਵੇਗਾ। ਮਹਾਰਾਜਾ ਹੱਥ ਜੋੜ ਭੁਲ ਮੰਨੀ ਤੇ ਕਿਹਾ, ਡੰਨ ਜੋ ਚਾਹੋ ਲਾਉ। ਫੂਲਾ ਸਿੰਘ ਜੀ ਨੇ ਨੰਗੇ ਪਿੰਡੇ ਕੋਟਲੇ ਖਾਣੇ ਕਹੇ ਤੇ ਮਹਾਰਾਜੇ ਮੰਨ ਲਏ। ਅਕਾਲੀ ਜੀ ਨੇ ਅਕਾਲ ਤਖਤ ਸਾਹਵੇਂ ਇਮਲੀ ਨਾਲ ਬੰਨ੍ਹ ਦਿਤਾ। ਪੰਥ ਵਿਚੋਂ ਕੁਝ ਆਗੂ ਸਿੰਘ ਅਗੇ ਹੋ ਇਹ ਕਹਿ ਕਿ ਜੇ ਇਸ ਸਜ਼ਾ ਸਹਿਣੀ ਮੰਨ ਲਈ ਹੈ, ਤੁਸੀਂ ਭੁਗਤੀ ਜਾਣੋ ਤੇ ਮਾਫ ਕਰ ਦਿਉ। ਕਿਹਾ, ਤਾਂ ਫੂਲਾ ਸਿੰਘ ਜੀ ਅਗੋਂ ਤੁਰਕਨੀ ਦੀ ਦੋਸਤੀ ਵਲੋਂ ਕੰਨ ਨੂੰ ਹੱਥ ਲਵਾ ਖੋਲ੍ਹ ਦਿਤਾ।

**ਕਮਾਲ** ਮੋਰਾਂ ਮਹਾਰਾਜੇ ਨੂੰ ਮਿਲੀ ਤਾਂ ਮਹਾਰਾਜੇ ਨੇ ਕਿਹਾ, ਹੁਣ ਮੈਂ ਤੇਰੇ ਵੱਸ ਵਿਚ ਨਹੀਂ ਰਿਹਾ, ਪੰਥ ਦੇ ਵੱਸ ਵਿਚ ਹੋ ਗਿਆ ਹਾਂ। ਮੋਰਾਂ ਪੀਰਾਂ ਫਕੀਰਾਂ ਕੋਲ ਗਈ ਤੇ ਕਿਹਾ, ਮੈਥੋਂ ਰਾਜਾ ਨਿਕਲ ਗਿਆ ਹੈ, ਕੋਈ ਉਪਾ ਦਸੋ। ਉਹਨਾਂ ਚਿਟੀ ਗੁਰਾਇਆਂ ਦੀ ਜ਼ਿਲਾ ਗੁਜਰਾਂਵਾਲੇ ਦੇ ਸਯਦਾਂ ਤੋਂ ਤਵੀਤ ਲਿਆ ਮਹਾਰਾਜੇ ਦੇ ਸੀਸ ਵਿਚ ਪਾਣੇ ਦਸੇ। ਮੋਰਾਂ ਤਵੀਤ ਲਿਆ ਰਣਜੀਤ ਸਿੰਘ ਜੀ ਨੂੰ

ਕਿਹਾ, ਕਦੀ ਤੁਸਾਂ ਨਾਲ ਪ੍ਰੀਤ ਰਹੀ ਹੈ, ਹੁਣ ਅੰਤ ਦਾ ਇਕ ਵੇਰ ਮੇਰੇ ਹਥੋਂ ਸਕੇਸੀ ਇਸ਼ਨਾਨ ਤਾਂ ਕਰੋ। ਮਹਾਰਾਜੇ ਕਿਹਾ, ਹੁਣ ਇਹ ਗੱਲ ਨਹੀਂ ਹੋ ਸਕਦੀ। ਬਿਨਾਂ ਸਨੇਹ ਇਹ ਸੇਵਾ ਮੈਂ ਤੈਨੂੰ ਕਿਵੇਂ ਦੇਵਾਂ ? ਉਹ ਨਿਰਾਸ ਹੋ ਗਈ।

ਅਾਪ ਫੂਲਾ ਸਿੰਘ ਜੀ ਇਹ ਵਾਰਤਾ ਸੁਣੀ ਤਾਂ ਅਕਾਲ ਤਖਤ ਸਾਹਵੇਂ ਮੋਰਾਂ ਨੂੰ ਤੇ ਮਹਾਰਾਜਾ ਜੀ ਨੂੰ ਸੱਦ ਕਿਹਾ, ਮੇਰੇ ਸਾਹਵੇਂ ਸਭ ਗਿਝ ਤੂੰ ਮੋਰਾਂ ਲਾਹ ਲੈ। ਮੋਰਾਂ ਦਹੀਂ ਵਿਚ ਤਵੀਤ ਘੋਲ ਕੌਲ ਖਲੀ ਤੇ ਕੇਸਾਂ ਦੇ ਅਦਬ ਦਾ ਖਿਆਲ ਦਸ, ਸਿਖ ਹੱਥੀਂ ਫੂਲਾ ਸਿੰਘ ਜੀ ਮਹਾਰਾਜੇ ਦੇ ਸੀਸ ਵਿਚ ਦਹੀਂ ਪਵਾ ਇਸ਼ਨਾਨ ਕਰਾਇਆ ਤੇ ਆਪ ਫੂਲਾ ਸਿੰਘ ਜੀ ਪਾਸ ਖੜੋ ਗੁਰ ਕੀ ਬਾਣੀ "ਹਰਿ ਸਿਮਰਤ ਕਿਛੁ ਜਾਖੁ ਨ ਜੋਹੈ ॥ ਹਰਿ ਸਿਮਰਤ ਦੈਤ ਦਿਉ ਨ ਪੋਹੈ॥ ਤੇ ਤਿਸੁ ਜਮੁ ਨੇੜਿ ਨ ਆਵਈ ਜੋ ਹਰਿ ਪ੍ਰਭਿ ਭਾਵੈ ॥" ਆਦ ਪੜ੍ਹਦੇ ਰਹੇ। ਅਸਰ ਕੁਝ ਨਾ ਹੋਇਆ ਤੇ ਮੋਰਾਂ ਦਾ ਦਿਲ ਉਦਾਸ ਹੋਇਆ, ਰੋਂਦਿਆ ਰੋਇਆ ਮੂੰਹ ਲੈ ਆਪਣੇ ਪੀਰ ਸ਼ਾਹ ਸਕੰਦਰ ਸ਼ਾਹਦਰੇ ਵਾਲੇ ਕੋਲ ਗਈ ਤੇ ਕਿਹਾ, ਪਦਾਰਥ ਦੀ ਤੇ ਕੋਈ ਕਮੀ ਨਹੀਂ, ਪਰ ਦਿਲ ਮਹਾਰਾਜੇ ਬਿਨਾਂ ਨਹੀਂ ਪਰਚਦਾ। ਤਾਂ ਪੀਰ ਨੇ ਕਿਹਾ ਕਲ ਆਵੀਂ। ਅਗਲੇ ਰੋਜ਼ ਮੋਰਾਂ ਦਾ ਇਕ ਰੋਹੜ੍ਹ-ਵਹਿਣ ਵਿਚੋਂ ਲੰਘਦਿਆਂ ਜੁਤੀ ਦਾ ਪੈਰ ਰੁੜ੍ਹ ਗਿਆ ਤੇ ਉਹ ਪੀਰ ਪਾਸ ਨੰਗੀ ਪੈਰੀਂ ਹੀ ਪੁਜੀ। ਤਾਂ ਪੀਰ ਕਿਹਾ, ਤੂੰ ਇਸ ਨਾਲੇ ਤੇ ਪੁਲ ਹੀ ਬਣਵਾ ਦੇ। ਕਿਉਂਕਿ ਆਰਫਾਂ ਦਾ ਕਹਿਣਾ ਹੈ, "ਨ ਮੁਰਦਾਂ ਕਿ ਅਨਦ ਖਾਸ ਅਜ਼ਵੈ ਬਜਾ ਪੁਲੋਂ ਖਾਨਿਉ ਚਾਹੋ ਮਹਿਮਾ ਸਰਾ।" ਅਰਥਾਤ ਜੋ ਪੁਲ, ਲੰਗਰ, ਖੂਹ, ਸਰਾਂ, ਸਥਾਪਨ ਕਰੇ ਉਸ ਦਾ ਨਾਮ ਨਹੀਂ ਦੁਨੀਆਂ ਤੋਂ ਮਰਦਾ। ਉਲਾਦ ਵਜੋਂ ਤੇ ਦਾਦੇ ਪੋਤਰੇ ਤਕ ਭੀ ਕੋਈ ਹੀ ਜਾਣਦੇ। ਮੋਰਾਂ ਪੁਲ ਬਨਾਣ ਵਿਚ ਰੁਝ ਗਈ ਤੇ ਮਹਾਰਾਜੇ ਦੇ ਵੈਰਾਗ ਵਾਲੀ ਅੱਗ ਪੀਰ ਨੂੰ ਪੂਰਾ ਵੈਦ ਜਾਣ ਬੁਝ ਗਈ। ਪੀਰ ਨੇ ਧਨ ਨੂੰ ਭੀ ਮਨ ਨੂੰ ਭੀ ਭਲੇ ਪਾਸੇ ਲਾ ਦਿਤਾ। ਅਕਾਲੀ ਜੀ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਅੰਮ੍ਰਿਤ ਤਿਆਰ ਕਰ ਛਕਵਾ ਦਿਤਾ ਤੇ ਤਰਨ ਸਿੰਘ ਨੂੰ ਜਿਤਨਾ ਕੁ ਜਤਨ ਕਰ ਪੁਲ ਕੰਜਰੀ ਦਾ ਇਤਿਹਾਸ ਮਿਲਿਆ ਹੈ ਉਹ ਪਾਠਕਾਂ ਨੂੰ ਸੁਣਾ ਦਿਤਾ।

ਸਤਿਗੁਰੂ ਜੀ ਇਸ ਬਾਪੂ ਗੋਪਾਲ ਸਿੰਘ ਜੀ ਤੇ ਮਾਤਾ ਮਿਹਰ ਕੌਰ ਦੇ ਪ੍ਰੇਮ ਪਾਰੋਂ ਇਹਨਾਂ ਨੂੰ ਮੰਡੀ ਹਿਮਾਚਲ ਪ੍ਰਦੇਸ ਪਾਕਿਸਤਾਨ ਬਨਣੋ ਬਹੁਤ ਚਿਰ ਪਹਿਲਾਂ ਜਾ ਵਸਾਇਆ ਸੀ। ਜ਼ਮੀਨ ਦਵਾ ਤੇ ਹੁਣ ਇਹਨਾਂ ਦਾ ਪ੍ਰਵਾਰ ਹਰਬੰਸ ਸਿੰਘ ਜੀ ਆਦ ਮੰਡੀ ਰਹਿੰਦਾ ਹੈ ਤੇ ਮਾਈ ਮਿਹਰ ਕੌਰ ਦਾ ਜੱਸ ਵਹਿਮੀ ਇਸ ਗ੍ਰੰਥ ਵਿਚ ਅਗੇ ਜਾ ਕੇ ਹੋਰ ਭੀ ਕਹਿੰਦਾ ਹੈ। ਸਤਿਗੁਰੂ ਜੀ ਇਸ ਦੰਪਤੀ ਨੂੰ ਧਾਰਾ ਸਿੰਘ ਜੀ ਦੇ ਮੇਲਿਉਂ ਆਉਂਦਿਆਂ ਉਚੇਚੇ ਪੁਲ ਖਾਲਸੇ ਦਰਸਨ ਦਿਤੇ।

ਮੈਂ ਅਜਿਹੀਆਂ ਵਾਰਤਾ ਗੁਰਮੁਖ ਸਚੋ ਸਚ ਲਿਖੇ ਵੀਚਾਰ ਨੂੰ ਅੰਦਰ ਧਾਰ ਲਿਖੀਆਂ ਹਨ ਤੇ ਜੀਅ ਭੁਲਣਹਾਰ ਹਾਂ, ਹੋ ਸਕਦੈ ਸੰਮਤ ਸਮੇਂ ਦਾ ਅੱਗਾ ਪਿੱਛਾ ਮੇਰੀ ਖੋਜ ਵਿਚ ਹੋਇਆ ਹੋਵੇ। ਪਰ ਸਤਿਗੁਰੂ ਜੀ ਦੀ ਦਿਤੀ ਮਤ ਕਰ 'ਏਕ ਸਮੇਂ' ਲਿਖਣ ਕਰ ਮੈਂ ਬਰੀ ਹੁੰਦਾ ਹਾਂ।

ਸਤਿਗੁਰੂ ਜੀ ਸੌਣ ਦੀਆਂ ਪਹਿਲੀਆਂ ਬਰਸਾਤਾਂ ਲੰਘੀਆਂ ਬਾਦ ਨਹਿਰ ਤੇ ਆਪਣਾ ਸਦਾ ਵਾਲਾ ਚਾਹਲੀਆ ਨੇਮ ਭਜਨ ਬਾਣੀ ਦਾ ਅਰੰਭਿਆ। ਭੈਣੀ ਸਾਹਿਬੋਂ ਤੇ ਹੋਰ ਸਾਧ ਸੰਗਤ ਵਿਚੋਂ ਸਾਧੂ ਸਾਥ ਆਏ ਮਿਲੇ। ਸਭ ਨੂੰ ਅੱਠੀਂ ਪਹਿਰੀਂ ਲੰਗਰ ਤੇ ਰਾਤ ਦੁਧ ਸਵੇਰੇ ਸਰਦਾਈ ਬਿਨਾਂ ਵਿਤਕਰੇ ਵਰਤਦੇ। ਅੰਮ੍ਰਿਤ ਵੇਲੇ ਇਸ਼ਨਾਨ ਕਰ, ਇਕਾਂਤ ਦੋ ਘੰਟੇ ਬੈਠ, ਫੇਰ ਸਾਧ ਸੰਗਤ

ਵਿਚ ਆਸਾ ਦੀ ਵਾਰ ਦਾ ਕੀਰਤਨ ਆ ਸੁਣਦੇ ਤੇ ਰਲ ਕੀਰਤਨ ਕਰਦੇ। ਦੁਪਹਿਰ ਢਲੀ ਪ੍ਰਸਾਦ ਬਾਦ ਬਾਬੇ ਸੰਤੋਖ ਸਿੰਘ ਜੀ ਬਾਹੋਵਾਲ ਦੇ ਲਿਖੇ ਪੁਸਤਕ ਦੀ ਕਥਾ ਪਾਠ ਸੁਣਦੇ ਤੇ ਜੋ ਉਕਾਈ ਜਾਪਦੀ ਉਸ ਤੇ ਸੁਧਾਈ ਦਾ ਨਿਸ਼ਾਨ ਲਵਾਂਦੇ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, ਜੋ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਸਾਂਭੇ ਮਾਤਾ ਜੀ ਪਾਸੋਂ ਮਿਲੇ ਤੇ ਨਾਮਧਾਰੀਆਂ ਪਾਸੋਂ ਮਿਲੇ, ਉਹਨਾਂ ਦਾ ਭੀ ਪਾਠ ਕਰਦੇ ਤੇ ਜੋ ਹਸਤਾਖਰੀ ਸਤਿਗੁਰੂ ਜੀ ਦੇ ਹੁਕਮਨਾਮਿਆਂ ਤੋਂ ਵਾਧੂ ਬਚਨ ਭੁਲੇਖੇ ਵਿਚ ਪਾਏ ਜਾਪਦੇ, ਉਹ ਭੀ ਕਟਦੇ। ਮਾਤਾ ਜੀ ਤੋਂ ਸੁਣੇ ਬਚਨਾਂ ਤੇ ਬਿਰਧਾਂ ਪਾਸੋਂ ਸੁਣੇ ਤੇ ਨਿਜੀ ਗਿਆਨ ਦੇ ਅਧਾਰ ਨਾਲ ਨਿਸ਼ਾਨ ਭੀ ਲਾਂਦੇ।

ਨਹਿਰ ਤੋਂ ਅੰਬ ਕੱਚੇ ਤੋੜ ਭੈਣੀ ਸਾਹਿਬ ਪਹਿਲੋਂ ਅਚਾਰ ਲਈ ਭੇਜੇ ਸਿਖਾਂ, ਜੋ ਸਦਾ ਮਾਤਾ ਜਿਊਣ ਕੌਰ ਜੀ ਸੰਗਤ ਜੋਗ ਕਈ ਪੀਪੇ ਪਾਂਦੇ। ਪੱਕੇ ਅੰਬ ਸਿਖ ਸਾਧ ਤੋੜ ਛਕਦੇ ਤੇ ਨਹਿਰ ਵਿਚ ਇਸ਼ਨਾਨ ਕਰਦੇ। ਹਜ਼ਾਰਾ ਸਿੰਘ ਚੱਠਾ ਅੰਬ ਤੋੜਦਾ ਨਹਿਰ ਵਿਚ ਡਿਗ ਪਿਆ ਤੇ ਦੋ ਤਿੰਨ ਗੋਤੇ ਆਏ। ਸਤਿਗੁਰੂ ਜੀ ਛਾਲ ਮਾਰ ਬਾਹੋਂ ਫੜ ਕੰਢੇ ਤੇ ਲਿਆ ਖੜਾ ਕਰ ਕਿਹਾ, ਤੂੰ ਜਾਣੀ ਇਹ ਚੁਭੇ ਤੀਰਥ ਸਾਧ ਸੰਗਤ ਦੇ ਤੇ, ਜਾ ਉਚੇਚੇ ਲਾਏ ਹਨ। ਕਿਉਂਕਿ ਜੋ ਸੇਵਾ ਵਿਚ ਕਸ਼ਟ ਹੋਵੇ ਉਸੇ ਲੇਖੇ ਦਾ ਹੁੰਦੈ।

ਮਹੀਨਾ ਨਹਿਰ ਤੇ ਨੇਮ ਕਰ ਫੇਰ ਭੈਣੀ ਸਾਹਿਬ ਆਏ ਤੇ ਸੰਤ ਲਾਲ ਸਿੰਘ ਜੀ ਤੇ ਕਾਲੂਕੇ ਰਾਗੀ ਸੁੰਦਰ, ਸੰਦਲ ਮਮਦ ਭੀ ਆਏ। ਉਸੇ ਤਰ੍ਹਾਂ ਨੇਮ ਸ਼ੁਰੂ ਹੋਇਆ। ਸਭ ਪਿਛਲੀ ਰਾਤੇ ਜਾਗ ਭਲੇ ਭਾਗ ਸਮਝ ਇਸ਼ਨਾਨ ਕਰ, ਗੁਰੂ ਕਾ ਧਿਆਨ ਧਰ ਭਜਨ ਬਾਣੀ ਕਰਦੇ। ਪਿਪਲਾਂ, ਨਿੰਮਾਂ, ਜਾਮਨਾਂ ਦੀ ਨਾਲੇ ਸਿਖ ਛਾਂ ਮਾਣਦੇ, ਨਾਲੇ ਫਲ ਭੀ ਜਾਮਨਾਂ ਦੇ ਛਕਦੇ। ਮਾਤਾ ਜੀ ਜਾਮਨਾਂ ਦਾ ਸਿਰਕਾ ਭੀ ਪਾ ਰਖਦੇ, ਜੋ ਕਿਸੇ ਸਿਖ ਦੇ ਪੇਟ ਦਰਦ ਵੇਲੇ ਤੇ ਹਾਜ਼ਮੇ ਵਿਗੜੇ ਵੇਲੇ ਵਰਤਦੇ।

ਨਿਮਾਣੀ ਦੇ ਮੇਲੇ ਦੀ ਗਰਮੀ ਤੋਂ ਇਹ ਭਾਦਰੋਂ ਦੇ ਅਖੀਰ ਬਰਖਾ ਦੀ ਕਿਣ-ਮਿਣ ਤੇ ਮੋਰਾਂ ਦੀਆਂ ਆਵਾਜ਼ਾਂ ਰਾਮਸਰ ਕੰਢੇ ਆਉਂਦੀਆਂ ਸੁਣ ਸਿਖ ਸਾਧਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਉਹ ਬਚਨ ਸਾਖੀਆਂ ਵਿਚੋਂ ਸੁਣੇ ਯਾਦ ਆਉਂਦੇ ਜੋ ਸਤਿਗੁਰੂ ਜੀ ਪਿਪਲਾਂ, ਬੋਹੜਾਂ ਨੂੰ ਜਲ ਪਾਣ ਸਮੇਂ ਕੀਤੇ ਸੀ ਕਿ "ਸਾਧ ਸੰਗਤ ਇਹਨਾਂ ਦੇ ਤਲੇ ਬੜੇ ਸੁਖ ਮਾਣੇਗੀ।" ਤੇ ਗੁਰੂ ਹਰੀ ਸਿੰਘ ਜੀ ਦੇ ਉਹ ਬਚਨ ਜੋ ਉਹਨਾਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਪ੍ਰਕਾਸ਼ ਸਮੇਂ ਖੁਸ਼ ਹੋ ਕੀਤੇ ਸੀ! "ਇਹ ਬੜੇ ਪ੍ਰਤਾਪ ਵਾਲਾ ਹੋਵੇਗਾ ਤੇ ਇਸ ਦੀ ਛਤਰ ਛਾਇਆ ਸਾਧ ਸੰਗਤ ਨੂੰ ਬੜੇ ਸੁਖ ਹੋਣਗੇ, ਤੇ ਸਾਧ ਸੰਗਤ ਦੇ ਬਹੁਤ ਔਖ ਕਟੇ ਜਾਣਗੇ।" ਇਸ ਮੇਲੇ ਤੇ ਸਾਧ ਸੰਗਤ ਭਾਵੇਂ ਨਿਮਾਣੀ ਦੇ ਮੇਲੇ ਤੋਂ ਥੋੜੀ ਆਈ, ਪਰ ਸੁਖ ਸੁਆਦ ਰਸ ਬਹੁਤਾ ਰਿਹਾ। ਪਿਛਲਾ ਦੁਖ ਵਿਸਰ ਸੁਖ ਲੈਣ ਦੇਣ ਦਾ ਨਵਾਂ ਪ੍ਰਵਾਹ ਪਿਆ ਤੇ ਹਵਨ ਹੋ ਸੈਂਕੜੇ ਸਧਾਰਨ ਪਾਠਾਂ ਦੇ ਭੋਗ, ਕੜਾਹ ਪ੍ਰਸਾਦ ਖੁਲ੍ਹਾ ਵਰਤ ਪਏ ਅਸੂ ਚੜ੍ਹੇ।

(ਸੰਤ ਆਲਾ ਸਿੰਘ ਜੀ ਇਸ ਨਹਿਰ ਦੇ ਨੇਮ ਤੋਂ ਲੈ ਸਮੇਤ ਆਪਣੇ ਜਥੇ ਦੇ, ਮੇਲੇ ਦੇ ਭੋਗ ਤਕ ਰਹੇ ਤੇ ਟੁਰਦੇ ਵਰਨਾਂ ਤੋਂ ਸਬਦ ਪੜ੍ਹਦੇ ਭੈਣੀ ਸਾਹਿਬ ਪੈਦਲ ਪੁਜੇ ਸੀ। ਰਸਤੇ ਵਿਚ ਦੀਆਂ ਵਾਰਤਾਂ ਦੋ ਉਹਨਾਂ ਮੈਨੂੰ ਆਪ ਸੁਣਾਈਆਂ ਜੋ ਇਸ ਤਰ੍ਹਾਂ ਵਰਤੀਆਂ ਸੀ।

(ਇਕ ਨਗਰ ਦੋ ਸਾਧੂ, ਖੂਹ ਤੇ ਡੇਰਾ ਟਿਕਾ ਗੁੜ ਲੈਣ ਭੇਜੇ। ਪਣੀਆਲ ਪੁਛਿਆ,

ਤੁਸਾਂ ਕਿਥੇ ਜਾਣਾ ਹੈ ? ਇਕ ਸਿਖ ਕਿਹਾ, ਤੁਹਾਡੇ ਹੀ ਪਿੰਡ ਦੇ ਪ੍ਰਾਹੁਣੇ ਹਾਂ। ਉਸ ਪਿੰਡ ਅਗੇ ਛੇਤੀ ਡਾਕਾ ਵੱਜਾ ਸੀ ਤੇ ਪਿੰਡ ਦੇ ਲੋਕ ਡਰੇ ਹੋਏ ਸੀ। ਬੋਲੀ ਉਹਨਾਂ ਦੀ ਵਿਚ ਪ੍ਰਾਹੁਣਾ ਜਵਾਈ ਨੂੰ ਕਹਿੰਦੇ ਸੀ। ਉਹ ਸੁਣਦਾ ਹੀ ਪਿੰਡ ਨੂੰ ਦੌੜਿਆ ਤੇ ਜਾ ਰੌਲਾ ਪਾਇਆ, ਡਾਕੂ ਸਾਡੇ ਖੂਹ ਤੇ ਆਣ ਉਤਰੇ (ਲਥੇ) ਹਨ ਤੇ ਆਖਦੇ ਹਨ, ਤੁਹਾਡੇ ਪ੍ਰਾਹੁਣੇ ਹਾਂ। ਪਿੰਡ ਦੇ ਲੋਕਾਂ ਨੇ ਗੁੜ ਲੈਣ ਗਿਆਂ ਨੂੰ ਪਿੰਡ ਹੀ ਫੜ ਲਿਆ ਤੇ ਪਿੰਡੋਂ ਡਾਂਗਾਂ, ਬਰਛੇ ਲੈ ਬਹੁਤ ਲੋਕ ਖੂਹ ਨੂੰ ਦੌੜ ਜਾ ਘੇਰਿਆ। ਅਗੋਂ ਸੰਤਾਂ ਪੁਛਿਆ, ਤੁਸੀਂ ਕਿਹਨੂੰ ਮਾਰਨ ਆਏ ਹੋ ? ਲੋਕਾਂ ਕਿਹਾ, ਤੁਹਾਨੂੰ। ਸੰਤਾਂ ਕਿਹਾ, ਸਾਡਾ ਕਸੂਰ ਕੀ ਏ ? ਲੋਕਾਂ ਕਿਹਾ, ਤੁਸੀਂ ਕਹਿੰਦੇ ਹੋ ਤੁਹਾਡੇ ਪ੍ਰਾਹੁਣੇ ਹਾਂ। ਸੰਤਾਂ ਕਿਹਾ, ਹਾਂ ਪ੍ਰਾਹੁਣੇ ਤੇ ਤੁਹਾਡੇ ਹੀ ਹਾਂ। ਲੋਕ ਸਗੋਂ ਸਿਰ ਨੂੰ ਆਏ। ਸੰਤਾਂ ਕਿਹਾ, ਕੋਈ ਤੁਹਾਡੇ ਵਿਚ ਸਮਝ ਵਾਲਾ ਭੀ ਹੈ ਕਿ ਨਿਰਾ ਲੜਨ ਹੀ ਵਾਲੇ ਡਾਂਗਾਂ ਫੜ, ਬੇ-ਸਮਝੇ ਦੌੜੇ ਆਏ ਹੋ। ਪਿੰਡ ਦੇ ਲੋਕਾਂ ਵਿਚ ਇਕ ਮੁਸਲਮਾਨ ਪਚਾਧਾ ਭੀ ਖਾਨਗਾਹ ਡੋਗਰਾਂ ਦਾ ਸੀ ਜੋ ਉਸ ਪਿੰਡ ਸਨਬੰਧੀਆਂ ਵਲ ਆਇਆ ਹੋਇਆ ਸੀ ਤੇ ਉਸ ਸੰਤ ਜੀ ਦਾ ਦੀਵਾਨ ਸੁਣਿਆ ਤੇ ਦਰਸਨ ਕੀਤਾ ਹੋਇਆ ਤੇ ਨਾਮ ਭੀ ਸੁਣਿਆ ਹੋਇਆ ਸੀ। ਉਸ ਸੰਤਾਂ ਦਾ ਬੋਲਾ ਸੰਞਾਣ ਲਿਆ ਤੇ ਕਿਹਾ, ਤੂੰ ਸੰਤ ਆਲਾ ਸਿੰਘ ਏਂ। ਸੰਤ ਜੀ ਕਿਹਾ, ਆਹੋ। ਤਾਂ ਉਸ ਲੋਕਾਂ ਨੂੰ ਰੋਕਿਆ, ਪਰ ਲੋਕ ਗਲ ਹੀ ਪੈਣ ਨੂੰ ਆਉਣ ਤੇ ਕਹਿਣ, ਇਹ ਸਾਡੇ ਪ੍ਰਾਹੁਣੇ ਬਣਦੇ ਹਨ। ਅਸਾਂ ਜ਼ਰੂਰ ਕੁਟਣਾ ਹੈ। ਉਸ ਕਿਹਾ, ਤੁਸੀਂ ਰੁਕ ਜਾਉ। ਉਹ ਲੋਕ ਨਾ ਰੁਕਣ ਤਾਂ ਉਸ ਪਚਾਧੇ ਡਾਂਗ ਖੜੀ ਕਰ ਕਿਹਾ, ਮੇਰੇ ਸਜਣ ਮੇਰੇ ਵਲ ਹੋ ਜਾਣ ਤੇ ਤੁਸੀਂ ਮਾਰੋ ਇਹਨਾਂ ਸਿਖਾਂ ਨੂੰ। ਤੁਹਾਡਾ ਤੇ ਸਾਡਾ ਹੀ ਪਹਿਲੋਂ ਪਤਾ ਲਗ ਲਏ। ਉਹ ਲੋਕ ਆਪੋ ਵਿਚ ਲੜਨ ਲਗੇ ਤਾਂ ਸੰਤ ਆਲਾ ਸਿੰਘ ਜੀ ਵਿਚ ਹੋ ਹਟਾਏ ਤੇ ਕਿਹਾ, "ਵਿਚ ਭੁਲੇਖੇ ਮਰਨਾ ਮੰਦਾ। ਕਾਹਲੀ ਕਰ ਪਛਤਾਂਦੇ ਬੰਦਾ।" ਤਾਂ ਉਸ ਪਚਾਧੇ ਕਿਹਾ, "ਜੋ ਜਾਣੂੰ ਸੋ ਮਾਂ ਦਾ ਜਾਇਆ। ਦੁਖ ਸਹਿ ਚਾਹੀਦੇ ਉਸੇ ਬਚਾਇਆ। ਗੱਲਾਂ ਕਰਨ ਨਾਲ ਆਪੋ ਵਿਚ ਜੇ ਜਾਏ ਭੁਲੇਖਾ। ਐਸੀ ਸਹਿਜ ਵਿਚਾਰ ਦੀ ਕੀ ਕੀਮਤ ਲੇਖਾ।" ਸੁਣ ਵਿਚੋਂ ਇਕ ਸਿਆਣੇ ਕਿਹਾ, ਅਸਲ ਗੱਲ ਕੀ ਏ ? ਤਾਂ ਪਤਾ ਲਗਾ ਕਿ ਪ੍ਰਾਹੁਣਾ ਕਹਿਣ ਤੋਂ ਗੱਲ ਵਧੀ ਏ। ਸ਼ੇਖੂਪੁਰੇ ਦੇ ਜ਼ਿਲੇ ਵਲ ਆਏ ਓਪਰਿਆਂ ਨੂੰ ਪ੍ਰਾਹੁਣਾ ਆਖਦੇ ਹਨ। ਤੇ ਮਾਲਵੇ ਵਿਚ ਜਵਾਈ ਨੂੰ ਆਖਦੇ ਹਨ। ਸੰਤ ਰਾਤ ਖੂਹ ਤੇ ਰਹੇ। ਪਿੰਡ ਵਾਲੇ ਸਿਖ ਭੀ ਲੋਕਾਂ ਗੁੜ ਦੇ ਘਲ ਦਿਤੇ।

ਸੰਤ ਜੀ ਦਸਿਆ, ਇਕ ਨਗਰ ਪਾਸੋਂ ਅਸੀਂ ਕੁਵੇਲੇ ਦੁਪਹਿਰੇ ਭੁਖੇ ਤਿਹਾਏ ਲੰਘ ਰਹੇ ਸਾਂ। ਇਕ ਸਿਖ ਪਿੰਡੋਂ ਨਿਕਲ ਨੱਸਾ ਸਾਨੂੰ ਦੂਰ ਆ ਖੁਲ੍ਹੀ ਕੇਸੀਂ ਮਿਲਿਆ ਤੇ ਪੈਰੀਂ ਪੈ ਕਿਹੋ ਸੂ, ਮੈਨੂੰ ਸੁਤੇ ਨੂੰ ਸਤਿਗੁਰੂ ਰਾਮ ਸਿੰਘ ਜੀ ਦਰਸਨ ਦੇ ਕਿਹੈ, ਤੂੰ ਸੌਂ ਰਿਹਾ ਹੈਂ ਤੇ ਸਿਖ ਭੁਖੇ-ਤਿਹਾਏ ਪੰਧ ਪੈ ਤੇਰੇ ਖੂਹੋਂ ਪਰ੍ਹੇ ਜਾ ਰਹੇ ਹਨ। ਮੈਂ ਤੁਹਾਨੂੰ ਘਰ ਲੈ ਜਾ ਜਲ ਪ੍ਰਸਾਦ ਛਕਾ ਜਾਣ ਦੇਣਾ ਹੈ। ਅਸੀਂ ਉਸ ਦੇ ਘਰ ਗਏ ਤੇ ਜਲ ਪ੍ਰਸਾਦ ਛਕ ਕੇ ਵਿਦਾ ਹੋਏ ਤਾਂ ਉਸ ਸਿਖ ਨੇ ਦੂਰ ਵਿਦਾ ਕਰਨ ਗਏ ਸਾਡੀ ਪੈਰੀਂ ਹੱਥ ਲਾ ਕਿਹਾ, ਇਹ ਆਮਦਨ ਅਜ ਮੈਨੂੰ ਉਸ ਰਾਮ ਆਪ ਜਗਾ ਦਿਤੀ ਹੈ। ਸਤਿਗੁਰੂ ਪਰਤਾਪ ਸਿੰਘ ਜੀ ਸੰਤ ਜੀ ਪਾਸੋਂ ਇਹ ਦੋਵੇਂ ਵਾਰਤਾ ਸੁਣ ਬਚਨ ਕੀਤਾ, ਜਦੋਂ ਸਤਿਗੁਰੂ ਰਖਿਆ ਕਰਨੀ ਹੋਵੇ ਤਾਂ ਆਪੇ ਹੀ ਐਸੇ ਸਬੱਬ ਲਾਂਦਾ ਹੈ। ਸੰਤ ਜੀ ਪੁਛਿਆ, ਸਚੇ ਪਾਤਸਾਹੋ ਸਤਿਗੁਰ ਤੇ ਕੁਦਰਤ ਇਕ ਹੈ ਜਾਂ ਦੋ। ਤਾਂ ਸਤਿਗੁਰੂ ਜੀ ਬਚਨ ਕੀਤਾ, "ਕੁਦਰਤਿ ਕਰਿਕੈ ਵਸਿਆ ਸੋਇ ॥" ਇਸ ਗੁਰਵਾਕ ਤਾਂ ਕੁਦਰਤ ਨੂੰ ਕਰਤਾ ਤੇ ਸਤਿਗੁਰ ਮੰਨਿਆ ਹੈ, ਪਰ ਸਮੇਂ ਦੀ ਲੋੜ ਅਨੁਸਾਰ ਉਹ ਕੁਦਰਤ ਅਵਤਾਰ ਦੇ ਰੂਪ ਵਿਚ ਵਰਤਦੀ ਹੈ ਤੇ ਤਾਂ ਹੀ ਦੁਨੀਆਂ ਉਸ ਵਲ ਭੁਲੀ ਭਟਕਦੀ

ਚਮਤਕਾਰ ਵੇਖ ਪਰਤਦੀ ਹੈ।

ਅਫਸੋਸ ਕਿ ਸੰਤ ਜੀ ਤੇ ਸੰਤਾਂ ਦੇ ਨਾਲ ਦੇ ਸਾਥੀ ਕੋਈ ਭੀ ਉਹਨਾਂ ਉਪਰ ਲਿਖੇ ਨਗਰਾਂ ਦਾ ਨਾਮ ਨਹੀਂ ਦਸ ਸਕੇ। (ਵਹਿਮੀ)

ਇਸ ਮੇਲੇ ਤੇ ਸੁਆਦ ਬਣੇ ਸਮੇਂ ਸਤਿਗੁਰੂ ਜੀ ਬਚਨ ਕੀਤਾ ਜਿਵੇਂ ਸੰਤ ਆਲਾ ਸਿੰਘ ਜੀ ਐਤਕੀਂ ਟੁਰਦੇ ਭੈਣੀ ਸਾਹਿਬ ਆਏ ਹਨ। ਕਿਹਾ ਚੰਗਾ ਹੋਵੇ ਜੇ ਸਾਡੇ ਪੰਥ ਦੇ ਜਥੇਦਾਰ ਹਰ ਨਾਮਧਾਰੀ ਮੇਲੇ ਵਲ ਢੋਲਕ ਵਜਾ ਜਥਾ ਲੈ ਜਾਇਆ ਕਰਨ ਤੇ ਦੇਸ ਵਿਚ ਦੌਰਾ ਕਰ ਗੁਰ ਸਿਖੀ ਦਾ ਪ੍ਰਚਾਰ ਵਧਾਣ। ਸਤਿਗੁਰੂ ਜੀ ਦੇ ਇਸ ਬਚਨ ਦਾ ਐਸਾ ਅਸਰ ਹੋਇਆ ਕਿ ਜਿਥੇ ਅਗੇ ਗਿਣਤੀ ਦੇ ਜਥੇਦਾਰ ਲੋੜ ਪਈ ਤੇ ਸੱਦੇ ਤੇ ਹੀ ਕਿਸੇ ਮੇਲੇ ਜਾਂ ਸਿਖਾਂ ਵਲ ਜਾਂਦੇ ਸੀ। ਸਭ ਆਪੋ ਆਪਣੇ ਜਥੇ ਲੈ ਫਿਰ ਟੁਰ ਦੌਰੇ ਕਰਨ ਲਗੇ।

ਜਥੇ, ਜਦੋਂ ਢੋਲਕ ਵਜਾ ਹੰਸਾਂ ਵਾਂਗੂੰ ਚਿਟੇ ਦੁਧ ਬਾਣੇ, ਸਬਦ ਪੜ੍ਹਦੇ ਦਰਸਨ ਦੇਂਦੇ। ਤਾਂ ਗ੍ਰਿਹਸਤੀ ਘਰਾਂ ਤੋਂ ਨਿਕਲ ਖੇਤਾਂ ਵਿਚੋਂ ਦੌੜ, ਢੋਲਕ ਸੁਣ, ਦਰਸਨ ਕਰ ਆ ਚਰਨੀਂ ਲਗਦੇ। ਦੀਵਾਨ ਲਗਦੇ, ਕਈ ਨਗਰੀਂ ਕਈ ਕਈ ਦਿਨ ਜਥੇ ਰਹਿੰਦੇ। ਸਿਖ ਭੀ ਨਵੇਂ ਬਹੁਤ ਸਜਦੇ। ਜੋ ਸਿਖੀ ਦੀ ਜੜ੍ਹ ਗੁਰੂ ਹਰੀ ਸਿੰਘ ਜੀ ਮਾਲਾ ਤੇ ਸਮਾਈ ਦੀ ਸਕਤ ਨਾਲ ਹਰੀ ਰਖੀ ਸੀ, ਸੋ ਪੁੰਗਰ, ਪਲਰ, ਪ੍ਰਾਂਗਲਾਂ ਛਡ, ਖੁਸ਼ਬੋ ਦਰਸਨ ਦੇ ਹਰ ਦਰਸ਼ਕ ਨੂੰ ਮੋਹਣ ਵਾਲੀ ਸਾਬਤ ਹੋਣ ਲਗੀ।

ਸਤਿਗੁਰੂ ਰਾਮ ਸਿੰਘ ਜੀ ਦੀ ਅਨੰਦ ਮਰਜਾਦਾ ਟੋਰੀ ਗੁਰੂ ਹਰੀ ਸਿੰਘ ਦੇ ਸਮੇਂ ਗੁਰੂ ਜੀ ਦੇ ਸਾਹਵੇਂ ਤੇ ਹਜ਼ੂਰੀ ਵਿਚ ਤਾਂ ਪੂਰੀ ਓਸੇ ਤਰ੍ਹਾਂ ਨੰਗੇ ਮੂੰਹ ਗੁਰਮੁਖੀ ਬਾਣੇ ਵਿਚ ਹੁੰਦੀ, ਪਰ ਹੋਰ ਥਾਂ ਲੋਕਾਂ ਵਾਂਗੂ ਰਤੇ ਸਾਲੂਆਂ ਵਿਚ ਵਲ੍ਹੇਟ ਵੇਦੀ ਵਿਚ ਹਵਨ ਦਵਾਲੇ ਭਰਾ ਚਾਚੇ ਫੜ ਹੀ ਬੀਬੀਆਂ ਨੂੰ ਘੁਮਾਂਦੇ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੇ ਭੀ ਸਾਹਵੇਂ ਤੇ ਨੰਗੇ ਮੂੰਹ ਸਾਦੇ ਬਾਣੇ ਵਿਚ ਅੰਮ੍ਰਿਤ ਛਕਾ ਹਵਨ ਦਵਾਲੇ ਵੇਦੀ ਵਿਚ ਫੇਰੇ ਹੁੰਦੇ ਸੀ, ਪਰ ਹੋਰ ਥਾਂ ਹਰ ਨਾਮਧਾਰੀ ਮੂੰਹ ਵਲ੍ਹੇਟ ਹੀ ਕਰਦੇ ਸੀ। ਮੈਂ ਆਪਣੀ ਵਡੀ ਭੈਣ ਦੇ ਫੇਰੇ ਵੇਖੇ ਸੀ, ਜੋ ਚਵਿੰਡੇ ਵਿਆਹੀ ਸੀ ਤੇ ਮੇਰਾ ਪਹਿਲਾ ਵਿਆਹ ਜੋ ਦਾਤੇਵਾਲ ਹੋਇਆ ਸੀ ਉਹ ਤੇ ਦੂਜਾ ਕੁਲਬਾਜਵੇ ਭੀ ਏਸੇ ਤਰ੍ਹਾਂ ਹੋਇਆ ਸੀ। ਸਤਿਗੁਰੂ ਜੀ ਭੀ ਸਾਧੂਆਂ ਦੇ ਪ੍ਰੇਮ ਪਾਰੋਂ ਜੰਞੀਂ ਜਾਂਦੇ ਸੀ ਤੇ ਗੁਰਮਤ ਪ੍ਰਚਾਰ ਦਾ ਜ਼ਰੀਆ ਬਨਾਂਦੇ ਸੀ। ਮਹਾਰਾਜ ਨਿਹਾਲ ਸਿੰਘ ਜੀ, ਸਤਿਗੁਰੂ ਜੀ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਅਨੰਦਾਂ ਤੋਂ ਪ੍ਰਭਾਵਤ ਹੋ ਤੇ ਸਤਿਗੁਰੂ ਜੀ ਦੀ ਰਜ਼ਾ ਜਾਣ ਮੇਲਿਆਂ ਤੇ ਸਿਖ ਭੀ ਕਦੀ ਕਦੀ ਇਹ ਜਗਤ ਰੀਤ, ਗੁਰ ਪ੍ਰੀਤ ਤੇ ਕਹੇ ਵਿਚ ਪੈ ਲੰਘ ਵਰਤਦੇ ਸੀ। ਪਰ ਜੋ ਜਗਤ ਵਿਚ ਰਲ ਮਲ ਲਗ ਗਈ ਸੀ,ਉਹ ਅਜੇ ਪੂਰੀ ਨਾ ਉਤਰਦੀ ਜਾਣ ਸਤਿਗੁਰੂ ਜੀ ਪੂਰਾ ਜ਼ੋਰ ਦੇ ਜ਼ਰੂਰੀ ਹੁਕਮ ਨਾ ਦੇਂਦੇ ਸੀ। ਕਿਉਂਕਿ ਸਤਿਗੁਰ ਪੂਰਾ ਵੈਦ ਹੈ ਤੇ ਖਸਮ ਖੇਤ ਦੇ ਭੇਤ ਨੂੰ ਜਾਣਦੇ ਨੇ, ਵੱਤਰ ਵੇਖ ਬੀਜਣ, ਭਾਂਡੇ ਭਰਨ ਭਾਉ, ਵਾਕਾਂ ਦੇ ਅਰਥ ਅਨੁਸਾਰ। ਉਹ ਸਮਾਂ ਆਏ, ਸਹੀ ਸਾਰੀ ਗੁਰਮਰਜਾਦਾ ਅਨੰਦਾਂ ਦੀ ਏਥੇ ਗ੍ਰੰਥ ਵਿਚ ਸਮੇਂ ਸਿਰ ਪੂਰੀ ਪ੍ਰਗਟ ਪ੍ਰਸਿਧ ਹੋਈ ਆਵੇਗੀ।

ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਜਥੇਦਾਰ ਸਬਦੀ ਸੰਤ ਭਗਤ ਸਿੰਘ ਜੀ ਦਾਤੇਵਾਲ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੰਤ ਲਾਲ ਸਿੰਘ ਜੀ ਭੂਰੇ ਗਿਲ ਤੇ ਪੰਡਿਤ ਬਸੰਤ ਸਿੰਘ ਜੀ ਪਧਾਣਾ

ਸੰਤ ਪ੍ਰਚਾਰਕਾਂ ਦੇ ਨਾਮ

(ਆਦ ਬਿਨਾਂ,ਜੋ ਜਥੇਦਾਰ ਢੋਲਕ ਵਜਾ ਜਥੇ ਲੈ ਫਿਰ ਉਪਦੇਸ ਕਰਨ ਲਗੇ।ਸਭ ਦੇ ਨਾਮ ਤੇ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਣ ਦੇ ਸਮੇਂ ਦੇ ਬਾਦ ਜਥੇਦਾਰਾਂ ਦੀ ਸੱਦਾ ਦੇ ਪ੍ਰਦਰਸ਼ਨੀ ਕੀਤੀ ਦੇ ਮੇਲੇ ਸਮੇਂ ਇਸ ਇਤਿਹਾਸ ਦੇ ਅੰਤਲੇ ਹਿਸੇ ਵਿਚ ਆਵੇਗੀ। ਪਰ ਇਸ ਸਮੇਂ ਜੋ ਜਥੇਦਾਰ ਪ੍ਰਚਾਰ ਨਾਮਧਾਰੀ ਪੰਥ ਦਾ ਕਰਨ ਹਿਤ, ਦੇਸ ਵਿਚ ਦੂਰ ਨੇੜੇ ਪਿੰਡੀਂ, ਸ਼ਹਿਰੀਂ ਫਿਰਦੇ ਸੀ। ਸੰਤ ਭਗਤ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਪੰਡਿਤ ਬਸੰਤ ਸਿੰਘ ਜੀ, ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ, ਸੰਤ ਸੁੰਦਰਸਿੰਘ ਜੀ ਭੂਰੀ ਵਾਲੇ ਸ਼ਮੀਰ ਪੁਰ। ਸੰਤ ਲਾਲ ਸਿੰਘ ਭੂਰੇ ਗਿਲ ਸਮੇਤ ਰਾਗੀਆਂ, ਕਾਲੂ, ਮਤ੍ਰ, ਸੁੰਦਰ, ਸੰਦਲ ਆਦ। ਸੰਤ ਬੇਲਾ ਸਿੰਘ ਜੀ ਸੂਜੋਵਾਲੀ, ਸੰਤ ਅਤਰ ਸਿੰਘ ਜੀ ਸੇਬੜਆਲ, ਸੰਤ ਅਰੂੜ ਸਿੰਘ ਜੀ ਬੌਰੇ, ਸੰਤ ਬੰਤਾ ਸਿੰਘ ਜੀ ਬੂੜਾ ਡਲਾ, ਸੰਤ ਫਤੇ ਸਿੰਘ ਜੀ ਮਾਂਗਾ, ਨੱਥਾ ਸਿੰਘ ਜੀ 'ਪਤੰਗ' ਬੁਜਿਆ ਵਾਲੀ, ਸੰਤ ਦੁਸੰਧਾ ਸਿੰਘ ਜੀ ਨਗਰ, ਸੰਤ ਨਿਧਾਨ ਸਿੰਘ ਜੀ 'ਆਲਿਮ', ਸੰਤ ਆਲਾ ਸਿੰਘ ਜੀ ਵਰਨ, ਸੰਤ ਵਰਿਆਮ ਸਿੰਘ ਸੰਤ ਤੇਜਾ ਸਿੰਘ ਸੰਤ ਸੁਚਾ ਸਿੰਘ ਜੀ ਸਮਸਾ, ਸੰਤ ਟਹਿਲ ਸਿੰਘ ਜੀ ਸਦੋਵਾਲ, ਸੰਤ ਇੰਦਰ ਸਿੰਘ ਜੀ 'ਚਕ੍ਰਵਰਤੀ' ਲਲ ਕਲਾਂ, ਸੰਤ ਹਜ਼ਾਰਾ ਸਿੰਘ ਜੀ ਭੂਰੀ ਵਾਲੇ, ਸੰਤ ਆਸਾ ਸਿੰਘ ਜੀ 'ਵੈਰਾਗੀ' ਪੰਨਵਾਂ ਦੇ, ਸੰਤ ਫੌਜਾ ਸਿੰਘ ਜੀ ਬੋੜਾਲੀਏ, ਸੰਤ ਕਾਲਾ ਸਿੰਘ ਜੀ ਤੇ ਖਜ਼ਾਨ ਸਿੰਘ ਜੀ ਮਜ਼ਬੀ ਆਦ)

ਇਹਨਾਂ ਵਿਚੋਂ ਕਈ ਲੇਖਕ, ਪ੍ਰਚਾਰਕ ਤੇ ਰਾਗੀ ਸਬਦੀ ਸੀ। ਕਈ ਗ੍ਰਿਹਸਤੀ ਕਈ ਬਿਹੰਗਮ ਸੀ, ਪਰ ਸਭ ਦਾ ਆਸ਼ਾ ਇਕੋ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਗੁਰ ਮਰਜਾਦਾ ਅਨੰਦ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਤੇ ਦੇਹਧਾਰੀ ਗੁਰੂ ਦਾ ਹੋਣਾ ਸਦਾ ਸਦਾਂ ਤੇ 'ਅੰਗਰੇਜ਼ ਦਾ ਜਬਰ ਤੇ ਕੂਕਿਆਂ ਦਾ ਤੇ ਗੁਰੂ ਹਰੀ ਸਿੰਘ ਜੀ ਦਾ ਸਬਰ ਤੇ ਅਕਾਲੀਆਂ ਦੇ ਸਭ ਨੂੰ ਕਾਲੇ ਕਪੜੇ ਪਵਾ ਨਾਲ ਖਾਣ ਦੇ ਹੜ੍ਹ ਤੋਂ ਬਚਾਣਾ ਤੇ ਆਪਣਾ ਉਚਾ ਆਦਰਸ਼ ਦਸਣਾ। ਸਤਿਗੁਰੂ ਜੀ ਸਹਿਜੇ ਸਹਿਜੇ ਸਭ ਮਰਜਾਦਾ ਮਲਤ ਤੇ ਮਲਨ ਹੋਈਆਂ ਉਜਲ ਕਰਨ ਦਾ ਉਪਰਾਲਾ ਆਪਣੇ ਆਹਲਾ ਪ੍ਰਭਾਵ ਤੇ ਪ੍ਰੇਮ ਭਾਵ ਨਾਲ ਕਰਨਾ ਚਾਹੁੰਦੇ, ਆਪ ਦਰਸਨ ਦੇ ਤੇ ਜਥੇਦਾਰਾਂ ਰਾਹੀਂ ਜਗਤ ਤੇ ਪ੍ਰਚਾਰਦੇ ਸੀ ਜੋ ਆਪ ਇਹਨਾਂ ਸਭਨਾਂ ਨੂੰ ਸਤਸੰਗ ਸਮੇਂ ਨਖਾਰਦੇ ਸੀ।

ਸਤਿਗੁਰੂ ਜੀ ਨਾਮਧਾਰੀ ਸ਼ਹੀਦਾਂ ਦੇ ਮੇਲੇ ਉਹਨਾਂ ਹੀ ਦਿਨਾਂ ਤੇ ਕਰਦੇ। ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ ਤੇ ਲਾਹੌਰ ਭੀ ਦਰਸਨ ਦੇਂਦੇ। ਭੈਣੀ ਸਾਹਿਬ ਨਮਾਣੀ ਦਾ ਮੇਲਾ ਤੇ ਸਦਾ ਦਾ ਨਿਜ ਦੇ ਨੇਮ ਦਾ ਮੇਲਾ ਤੇ ਬਸੰਤ ਦਾ ਮੇਲਾ, ਭਾਦਰੋਂ ਮਸਿਆ ਤਰਨ ਤਾਰਨ, ਵੈਸਾਖੀ ਤੇ ਦੀਪਮਾਲਾ ਅੰਮ੍ਰਿਤਸਰ, ਕਤਕ ਪੂਰਨਮਾਸ਼ੀ ਨਨਕਾਣੇ, ਦੁਸਹਿਰਾ ਗੁਜਰਾਂਵਾਲੇ, ਹੋਲਾ ਜਿਥੇ ਹੋਵੇ, ਚੇਤਰ ਚੋਦਸ ਹਰੀ ਪੁਰ ਵਡ ਤੀਰਥ, ਮਾਘੀ ਮੁਕਤਸਰ ਜਾਂ ਗਿਲੀਂ, ਆਦ ਕਰਦੇ ਤੇ ਦੌਰਾ ਭੀ ਉਸੇ ਦੇਸ ਤਰਫ ਦਾ ਕਰਦੇ। ਨਾਲ ਢੋਲਕ-ਛੈਣਿਆਂ ਵਾਲੇ ਜਥੇ ਤੇ ਰਾਗੀ ਰਖਦੇ, ਪਰ ਮਨਸ਼ਾ ਆਪ ਦਾ ਭੀ ਇਹੋ ਹੀ ਰਹਿੰਦਾ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਜੱਸ ਤੇ ਇਤਿਹਾਸ ਤੇ ਨਾਮ ਪੰਥ ਦੀ ਕੁਰਬਾਨੀ ਤੇ ਕੀਰਤੀ ਦਾ ਜਗਤ ਨੂੰ ਜਾਣੂੰ ਕਰਨਾ।

ਜੋ ਸਿਖ ਕਾਂਗਰਸ ਨਾਲ ਮਿਲ ਕੰਮ ਕਰਦੇ ਸੀ। ਸਤਿਗੁਰੂ ਜੀ ਉਹਨਾਂ ਨੂੰ ਭੀ ਇਹੋ ਹੀ ਉਪਦੇਸ ਦੇਂਦੇ ਸੀ ਕਿ ਕੰਮ ਤੇ ਕਾਂਗਰਸ ਨਾਲ ਮਿਲ ਕਰੋ, ਪਰ ਜਿਥੇ ਨਾਮਧਾਰੀ-ਪੁਣੇ ਦਾ ਹਰਜ ਹੋਵੇ ਉਥੋਂ ਹਟ ਕੇ ਰਵ੍ਹੋ। ਜਿਹਾ ਕਿ ਕਾਂਗਰਸ ਦਾ ਸਭ ਦੇ ਨਾਲ ਰਲ ਕੇ ਖਾਣਾ, ਗੱਲਾਂ ਵਾਧੂ ਕਰਨਾ ਸੀ।

ਸਤਿਗੁਰੂ ਰਾਮ ਸਿੰਘ ਜੀ ਦੀ ਨਾ-ਮਿਲ-ਵਰਤਣ ਲਹਿਰ ਨੂੰ ਮੰਨਦਿਆਂ ਉਸ ਤੇ ਚਲਦਿਆਂ ਭੀ ਉਹਨਾਂ ਤੇ ਕੋਈ ਆਪਣੀ ਮਤ ਦੇ ਨੁਕਤੇ ਨਾਲ ਦੋਸ ਅਰੋਪਣਾ। ਕਿ ਉਹਨਾਂ ਨੇ ਸਿਖਾਂ ਨੂੰ ਕਾਬੂ ਵਿਚ ਕਿਉਂ ਨਾ ਰਖਿਆ, ਤੇ ਨਾ ਸੋਚਦੇ ਕਿ ਉਸ ਸਮੇਂ ਦੇ ਰਈਸ ਸਿਖ ਤਬਕੇ ਤੇ ਪੁਜਾਰੀਆਂ ਤੇ ਹੋਰ ਡੇਰੇਦਾਰਾਂ ਅੰਗਰੇਜ਼ ਦਾ ਸਾਥ ਦੇ, ਇਹ ਡੇਰ ਪਾ ਦਿਤੀ ਹੋਈ ਏ ਜੋ ਅਜੇ ਤਕ ਆਜ਼ਾਦੀ ਮਿਲਣ ਦੇ ਅਗੇ ਪਈ ਹੋਈ ਏ। ਜੋ ਉਸ ਵਕਤ ਕੁਰਬਾਨੀ ਦੇ ਕੀਤਾ ਗਿਆ ਸੀ, ਸੋ ਠੀਕ ਹੀ ਕੀਤਾ ਗਿਆ ਸੀ, ਜਿਸ ਦੀ ਤਫੈਲ ਇਹ ਅਵਾਜ਼ ਹੁਣ ਸੰਸਾਰ ਤੇ ਫੈਲ ਰਹੀ ਹੈ।

ਸਤਿਗੁਰੂ ਜੀ, ਮਦਨ ਮੋਹਨ ਮਾਲਵੀ ਤੇ ਮਾਨਨੀਯ ਤਿਲਕ ਭਗਵਾਨ, ਮੋਤੀ ਲਾਲ ਗੋਖਲੇ, ਪਟੇਲ, ਮੌਲਾਨਾ ਆਜ਼ਾਦ, ਗਾਂਧੀ ਆਦ ਤੇ ਜਵਾਹਰ ਲਾਲ ਜਿਹਿਆਂ ਨੂੰ ਜਾਣਦੇ ਤੇ ਮਿਲਦੇ ਭੀ ਸੀ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਖੋਜ ਕਰਨ ਤੇ ਲਿਖਣ ਦੇ ਸੁਭਾ ਨੂੰ ਭੀ ਜਾਣਦੇ ਸੀ, ਪਰ ਨਾ ਏਧਰ ਬਹੁਤਾ ਧਿਆਨ ਦੇ, ਵਿਚ ਰਚ ਖਾਣਾ ਵਰਤਨਾ ਕਹਿੰਦੇ ਸੀ ਤੇ ਨਾ ਦੂਰ ਹੀ ਰਹਿਣਾ, ਪਰ ਚਿਤੋਂ ਚਾਹੁੰਦੇ ਸੀ। ਨਾਮਧਾਰੀ ਪੰਥ ਹੁਣ ਸੰਭਲ ਕੇ ਚਲੇ। ਅਗੇ ਅਸਾਂ ਕੱਲਿਆਂ ਹੀ ਮਾਰ ਖਾਧੀ ਹੈ ਤੇ ਹੁਣ ਹਜ਼ਾਰਾਂ ਅੰਗਰੇਜ਼ ਦੇ ਵਿਰੁਧ ਬਜ਼ਾਰਾਂ ਵਿਚ ਸਿਰ ਤੇ ਕਫਨ ਬੰਨ੍ਹ ਨਿਕਲ ਆਏ ਹਨ। ਸਤਿਗੁਰੂ ਰਾਮ ਸਿੰਘ ਜੀ ਦਾ ਬਚਨ, 'ਹੁਣ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ' ਹੁਣ ਪੂਰਾ ਹੋ ਕੇ ਹੀ ਰਹੇਗਾ। ਤੇ ਨਾਮਧਾਰੀਆਂ ਨੂੰ ਦੇਸ ਨਾਲ ਭੀ ਕੰਮ ਕਰਨਾ ਚਾਹੀਦੈ ਤੇ ਉਹਨਾਂ ਦੇ ਹੁਕਮ, "ਮੇਰੇ ਨਮਿਤ ਕਰੋ ਜੋ ਕੁਝ ਕਿਸੇ ਤੋਂ ਹੁੰਦਾ ਹੈ, ਪਾਠ ਵਰਨੀਆਂ ਕਰਨੀਆਂ ਹੀ ਤੇ ਨਾ-ਮਿਲ-ਵਰਤਣ ਰਖਣੀ ਚਾਹੁੰਦੇ ਸੀ।"

ਮਹਾਰਾਜ ਗੁਰਦਿਆਲ ਸਿੰਘ ਜੀ ਨਾਲ ਮਿਲ ਕਾਂਗਰਸ ਦੇ ਮਤੇ ਵਾਲਾ ਕੰਮ ਕਰਨ ਵਾਲੇ, ਪੰਡਿਤ ਬਸੰਤ ਸਿੰਘ ਜੀ, ਸੰਤ ਨਿਧਾਨ ਸਿੰਘ ਜੀ 'ਆਲਿਮ', ਸੰਤ ਇੰਦਰ ਸਿੰਘ ਜੀ ਚਕਰਵਰਤੀ, ਪੰਡਿਤ ਮਨਸਾ ਸਿੰਘ ਜੀ ਕੌਮੀ, ਅਣਖਾ ਸਿੰਘ ਜੀ ਦਾਤੇਵਾਲ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਮਾਸਟਰ ਗੁਰਬਖਸ਼ ਸਿੰਘ ਜੀ ਅਰੂਪ, ਪੰਡਿਤ ਅਮਰ ਸਿੰਘ, ਮਿਹਰ ਸਿੰਘ ਸਿਆਹੜ, ਰਤਨ ਸਿੰਘ ਕੂਕਾ, ਜੰਗ ਸਿੰਘ ਬਿਲਗਾ, ਮੂਲਾ ਸਿੰਘ ਜੀ ਡੱਫਰਕੇ, ਭਗਤ ਸਿੰਘ ਧਰਤੀ ਧਕੇਲ, ਹਰਨਾਮ ਸਿੰਘ ਜੀ ਰਾਗੀ ਚਵਿੰਡੇ ਜ਼ਿਲੇ ਅੰਮ੍ਰਿਤਸਰ ਦੇ, ਊਧਮ ਸਿੰਘ ਜੀ ਮੱਖੀ, ਭਾਈ ਲਾਲ ਸਿੰਘ ਭਾਈ ਕੋਟ, ਆਦ ਬਹੁਤ ਨਾਮਧਾਰੀ ਸੀ। ਮਹਾਰਾਜ ਜੀ ਦੀ ਦੇਹ ਬੜੀ ਮਲੂਕ ਸੀ ਤੇ ਉਹ ਖੁਰਾਕ, ਖੇਚਲ ਦਾ ਉੱਕਾ ਖਿਆਲ ਨਾ ਰਖਦੇ ਸੀ। ਜਿਸ ਕਰਕੇ ਉਹਨਾਂ ਦੀ ਦੇਹ ਕਦੀ ਕਦੀ ਬਹੁਤ ਢਿਲੀ ਭੀ ਹੋ ਜਾਂਦੀ ਸੀ, ਪਰ ਫੇਰ ਭੀ ਉਹ ਲਿਖਤੀ ਤੇ ਦਿਮਾਗੀ ਕੰਮ ਕਰਨੋਂ ਨਾ ਹਟਦੇ ਸੀ।

ਮਹਾਰਾਜ ਗੁਰਦਿਆਲ ਸਿੰਘ ਜੀ ਦਾ ਆਸ਼ਾ ਤੇ ਨਿਸ਼ਾਨਾ ਬਹੁਤ ਉਤਮ ਸੀ। ਉਹਨਾਂ ਨੇ ਨਾਮਧਾਰੀ ਸੇਵਕ ਦਲ ਬਨਾਣ ਸਮੇਂ ਭੀ ਸਤਿਗੁਰੂ ਜੀ ਦੀ ਸਲਾਹ ਰਜ਼ਾ ਨੂੰ ਸਭ ਤੋਂ ਉਪਰ ਰਖਿਆ ਹੋਇਆ ਸੀ ਤੇ ਇਸ ਸਮੇਂ ਭੀ ਸਤਿਗੁਰੂ ਜੀ ਦੇ ਮਤੇ ਦਾ ਪਤਾ ਰਖ ਹੀ ਵਰਤਦੇ ਸੀ। ਪਰ ਆਪ ਦੇ ਸਾਰੇ ਸਾਥੀਆਂ ਵਿਚ ਕਈ ਮਨਚਲੇ ਗੱਲੇ ਗੱਲੇ ਬਹੁਤ ਅਜ਼ਾਦ ਹੋ ਵਰਤਨਾ ਚਾਹੁੰਦੇ ਸੀ, ਤੇ ਤਰਕਾਂ ਹੀ ਹਰ ਇਕ ਤੇ ਕਰਨਾ ਜਿਨ੍ਹਾਂ ਦਾ ਹਰ ਵਕਤ ਕੰਮ ਸੀ। ਸਤਿਗੁਰੂ ਜੀ ਪਾਸ ਭੀ ਐਸੀਆਂ ਸੋਆਂ ਜਾਂਦੀਆਂ ਸੀ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਸਾਥੀਆਂ ਸੰਗੀਆਂ ਨੂੰ ਕਹਿੰਦੇ ਸੀ, ਇਹ ਗੱਲਾਂ ਤੁਹਾਡੀਆਂ ਚੰਗੀਆਂ ਨਹੀਂ। ਮੈਂ ਭਾਵੇਂ ਕਿੰਨਾ ਸੋਚ ਚਲਾਂ, ਪਰ ਜੋ ਵਿਦਵਾਨ ਆਖਦੇ ਹਨ,

"ਜਦਪ ਸੀਲ ਅਚਾਰ ਮੈਂ ਧਰ ਧੀਰਜ ਕਰ ਜਾਪ। ਤਦਪ ਸੰਗ ਕੁਸੰਗ ਕੇ ਹੋਇ ਪਾਪੀ ਨਿਹ ਪਾਪ।" ਦੇ ਅਨੁਸਾਰ ਮੈਂ ਭੀ ਕੋਈ ਉਜਰ ਨਾ ਮਤ ਤੁਸਾਂ ਦੇ ਅਸਰ ਕਰ ਸਤਿਗੁਰੂ ਜੀ ਵਲੋਂ ਲੈਣ ਵਾਲਾ ਹੋ ਰਵ੍ਹਾਂ।

ਮਹਾਰਾਜ ਨਿਹਾਲ ਸਿੰਘ ਜੀ ਸਤਿਗੁਰੂ ਜੀ ਦੇ ਅਨੰਦ ਸਮੇਂ ਭੀ ਕੁਝ ਚਿਰ ਭੈਣੀ ਸਾਹਿਬ ਰਹੇ ਸੀ ਤੇ ਫੇਰ ਭੀ ਕਦੀ ਕਦੀ ਮਾਤਾ ਜੀ ਦੇ ਕਹਿਣ ਤੇ ਕੁਝ ਚਿਰ ਭੈਣੀ ਸਾਹਿਬ ਟਿਕ ਕੰਮ ਕਰਦੇ ਰਹੇ, ਰਾਈਆਂ ਵਾਲੇ ਬਖੇੜੇ ਸਮੇਂ। ਸਤਿਗੁਰੂ ਜੀ ਤੇ ਮਾਤਾ ਜੀ ਇਹਨਾਂ ਦੀ ਮਾਇਆ ਵਲੋਂ ਮਦਦ ਤੇ ਕਿਸੇ ਵੇਲੇ ਜਾਂ ਸੁਤੇ ਸਿਧ ਕਰਦੇ। ਇਹ ਮੂੰਹੋਂ ਤੇ ਕੁਝ ਨਾ ਕਹਿੰਦੇ, ਪਰ ਵਿਚੋਂ ਕੁਝ ਹਿੱਸਾ, ਪੱਤੀ ਸਭ ਆਮਦਨ ਆਈ, ਗੁਰੂ ਘਰ ਮਾਇਆ ਪੂਜਾ ਵਿਚੋਂ ਲੈਣੀ ਚਾਹੁੰਦੇ ਸੀ ਤੇ ਕਿਤੇ ਕਿਤੇ ਇਹ ਧੁਖ ਕਢਦੇ ਭੀ ਸੀ ਕਿ ਮੇਰੇ ਨਾਲ ਉਹਨਾਂ, ਭਾਵ ਸਤਿਗੁਰੂ ਪਰਤਾਪ ਸਿੰਘ ਜੀ ਵਲੋਂ ਪੂਰਾ ਇਨਸਾਫ ਨਹੀਂ ਹੁੰਦਾ। ਬਾਬਾ ਧਿਆਨ ਸਿੰਘ ਜੀ ਲਾਹੌਰ ਵਾਲਿਆਂ ਨੇ ਸੰਤ ਮੰਗਲ ਸਿੰਘ ਜੀ ਫਤੂਹੀ ਚਕੀਆਂ ਦੇ ਕਹੇ ਹੀ ਦੋਨਾਂ ਆਪਣੀਆਂ ਬੀਬੀਆਂ (ਸਤਵੰਤ ਕੌਰ ਤੇ ਕਰਤਾਰ ਕੌਰ) ਦੇ ਅਨੰਦ ਦੋਨਾਂ ਮਹਾਰਾਜ ਨਿਹਾਲ ਸਿੰਘ ਜੀ ਤੇ ਗੁਰਦਿਆਲ ਸਿੰਘ ਜੀ ਨਾਲ ਕੀਤੇ ਸੀ, ਪਰ ਸਤਿਗੁਰੂ ਜੀ ਤੇ ਗਿਲਾ ਸੁਣ ਕਿਸੇ ਸਿਖ ਮਹਾਰਾਜ ਜੀ ਦੇ ਨੇੜੇ ਰਹਿਣ ਵਾਲੇ ਤੋਂ, ਜਾਂ ਮਹਾਰਾਜ ਜੀ ਤੋਂ ਬਾਬਾ ਜੀ ਦਾ ਦਿਲ ਔਖਾ ਹੁੰਦਾ ਸੀ।

ਜਿਵੇਂ ਬੀਬੀਆਂ ਦੇ ਸਾਕ ਕਿਥੇ ਕਰੀਏ, ਦੀ ਸਲਾਹ ਸੰਤ ਮੰਗਲ ਸਿੰਘ-ਤੋਂ ਬਾਬੇ ਹੋਰਾਂ ਪੁਛ ਸਾਕ ਕੀਤੇ ਸੀ, ਤਿਵੇਂ ਇਹ ਝੋਰਾ ਭੀ ਬਾਬਾ ਜੀ ਨੇ ਸੰਤ ਮੰਗਲ ਸਿੰਘ ਜੀ ਅਗੇ ਏਕ ਸਮੇਂ ਝੁਰਿਆ ਸੀ। ਜੇ ਗੁਰੂ ਜੀ ਬਾਬਤ ਗਿਲਾ ਸੁਣਦਾ ਹਾਂ ਤਾਂ ਭੀ ਮਰਦਾ ਹਾਂ ਤੇ ਜੇ ਧੀ ਜਵਾਈ ਦੀ ਬੁੜ ਤੇ ਬੁੜ ਬੁੜ ਸੁਣਦਾ ਹਾਂ ਤਾਂ ਭੀ ਮਰਦਾਂ। ਇਹ ਸੁਣ ਸੰਤ ਮੰਗਲ ਸਿੰਘ ਜੀ ਸਲਾਹ ਤੇ ਉਤਸ਼ਾਹ ਦਿਤਾ ਸੀ ਕਿ ਜੇ ਕੁਝ ਉਧਰੋਂ ਮਿਲਦੈ ਤੇ ਤੁਸੀਂ ਭੀ ਅਗੇ ਫਰਕ ਨਹੀਂ ਕਰਦੇ, ਤਾਂ ਤੁਸੀਂ ਇਕੋ ਵਾਰ ਦਲੇਰੀ ਕਰ ਮਕਾਨ ਮਹਾਰਾਜ ਜੀ ਦੇ ਅਡਰੇ ਪਾਉ ਤੇ ਮਾਇਆ ਦੇ ਵਿਹਾਰ ਵਧਾਉ। ਬਾਬੇ ਧਿਆਨ ਸਿੰਘ ਜੀ ਸਤਿਬਚਨ ਕਰ ਸੁਖ ਸੌਂਚ, ਮਹਾਰਾਜ ਜੀ ਨੂੰ ਲਾਹੌਰ ਮਕਾਨ ਅੱਡ ਪਾ ਦਿਤੇ ਸੀ ਤੇ ਹੋਰ ਮਦਦ ਦੇ ਘੋੜਿਆਂ ਦੇ ਬਪਾਰ ਵਾਲਾ ਵਿਹਾਰ ਵਧਾ ਦਿਤਾ ਸੀ। ਮਹਾਰਾਜ ਜੀ ਦੂਰ ਨੇੜੇ ਮੰਡੀਆਂ ਤੇ ਘੋੜੇ ਖਰੀਦ ਵੇਚਦੇ ਤੇ ਚੰਗਾ ਆਪਣਾ ਗੁਜ਼ਾਰਾ ਕਰਦੇ ਸੀ। ਇਕ ਸਿਖ ਇਹ ਚਰਚਾ ਸੰਤ ਜੀ ਦੀ ਤੇ ਬਾਬਾ ਜੀ ਦੀ ਕੋਲ ਖਲੋ ਸੁਣੀ ਸੀ ਤੇ ਜਦ ਮਹਾਰਾਜ ਜੀ ਪੂਰੇ ਵੱਖ ਹੋ ਕੁਝ ਸੁਖੀ ਹੋ ਗਏ ਸੀ। ਉਸ ਸਿਖ ਨੇ ਮਹਾਰਾਜ ਨਿਹਾਲ ਸਿੰਘ ਜੀ ਨੂੰ ਗੁਰੂ ਅੰਸ ਜਾਣ ਜਾ ੧) ਦਮੜਾ ਖੜਿਆਂ ਦੇ ਚਰਨਾਂ ਤੇ ਰਖ ਮੱਥਾ ਟੇਕਿਆ। ਤਾਂ ਮਹਾਰਾਜ ਜੀ ਸਦਾ ਦੇ ਸੁਭਾ ਤਰ੍ਹਾਂ ਕਿਹਾ, ਭਾਈ ਇਹ ਮਾਇਆ ਉਹਨਾਂ ਦੇ ਜੋਗ ਹੈ, ਜੋ ਸਤਿਗੁਰੂ ਰਾਮ ਸਿੰਘ ਜੀ ਦੇ ਲੋਹ ਲੰਗਰ ਦੀ ਸੇਵਾ ਕਰਦੇ ਹਨ। ਮੈਂ ਤੇ ਤੁਹਾਡੇ ਤਰ੍ਹਾਂ ਵਿਹਾਰੀ ਹਾਂ, ਕਹਿ ਉਹ ਰੁਪਿਆ ਸਿਖ ਨੂੰ ਵਾਪਸ ਚੁਕਾ ਦਿਤਾ।

ਇਹ ਬਹੁਤ ਚੰਗੀ ਬਿਰਤੀ ਮਹਾਰਾਜ ਜੀ ਦੀ ਸਿਖ ਨੂੰ ਜਚੀ। ਤਾਂ ਉਸ ਨੇ ਸੰਤ ਮੰਗਲ ਸਿੰਘ ਜੀ ਪਾਸ ਮਹਾਰਾਜ ਜੀ ਦੀ ਸ਼ਲਾਘਾ ਕੀਤੀ ਤੇ ਕਿਹਾ, ਜੋ ਤਦੋਂ ਆਪ ਤੇ ਬਾਬਾ ਜੀ ਉਨ੍ਹਾਂ ਬਾਬਤ ਬਚਨ ਕੀਤੇ ਸੀ, ਉਹਨਾਂ ਤੋਂ ਬੜਾ ਫਰਕ ਪੈ ਗਿਐ। ਤਾਂ ਤੇਜ਼ ਹੋ ਕੇ ਸੰਤ ਮੰਗਲ ਸਿੰਘ ਜੀ ਉਤਰ ਦਿਤਾ। ਤੁਸੀਂ ਲੋਕ ਬੇਰ ਦੀ ਉਤਲੀ ਮਿਠਾਸ ਵੇਖ ਹੀ ਡੋਰ ਨਹੀਂ ਲਾਂਦੇ, ਅੰਦਰ ਦਾ ਕਠਨ-ਪੁਣਾ ਤੇ ਤੁਹਾਨੂੰ ਜਾਪਦਾ ਹੀ ਨਹੀਂ। ਉਸ ਸਿਖ ਹੈਰਾਨ ਹੋ ਕਿਹਾ, ਉਹ ਉਹਨਾਂ ਵਿਚ ਕਠਨ-

ਖਾਸ

ਪੁਣਾ ਕੀ ਏ। ਸੰਤ ਜੀ ਕਿਹਾ, ਮੈਂ ਸੰਤ ਕਿਸ਼ਨ ਸਿੰਘ ਛੁਤੀਆਂ ਤੇ ਮਾਤਾ ਜਿਊਣ ਕੌਰ ਜੀ ਤੋਂ ਬਚਨ ਸੁਣਿਆ ਹੈ। ਮਹਾਰਾਜ ਨਿਹਾਲ ਸਿੰਘ ਜੀ ਪ੍ਰਿਥੀਏ ਦਾ ਉਤਾਰ ਹਨ, ਤੇ ਮੈਨੂੰ ਸੰਤ ਜੀ ਤੇ ਮਾਤਾ ਜੀ ਦੇ ਬਚਨ ਦਾ ਪੂਰਾ ਨਿਹਚਾ ਏ। ਤੂੰ ਵੇਖ ਲਈਂ ਇਹਨਾਂ ਤੇ ਉਹਨਾਂ ਸਤਿਗੁਰੂ ਪਰਤਾਪ ਸਿੰਘ ਜੀ ਦਾ ਅੰਤ ਕਿਤਨਾ ਵਿਰੋਧ ਪੈਂਦੈ। ਮੈਂ ਭੀ ਖੁਦ ਮਹਾਰਾਜ ਜੀ ਤੇ ਸਤਿਗੁਰੂ ਜੀ ਦੇ ਸੁਭਾ ਨੂੰ ਜਾਣਦਾ ਹਾਂ। ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਮੈਂ ਤੇ ਸਿਖ ਹੀ ਗੁਰੂ ਹਰੀ ਸਿੰਘ ਜੀ ਦਾ ਹਾਂ ਤੇ ਇਹਨਾਂ ਨੂੰ ਉਹਨਾਂ ਦੇ ਸਪੁਤ੍ਰ ਜਾਣ ਹੀ ਮੰਨਦਾ ਹਾਂ। ਤਾਂ ਉਸ ਸਿਖ ਕਿਹਾ, ਜੇ ਨਿਹਾਲ ਸਿੰਘ ਜੀ ਪ੍ਰਿਥੀਏ ਦਾ ਉਤਾਰ ਹਨ ਤਾਂ ਮਹਾਰਾਜ ਗੁਰਦਿਆਲ ਸਿੰਘ ਜੀ ਕਿਦਾਂ ਹੋਏ ? ਤਾਂ ਸੰਤ ਜੀ ਕਿਹਾ, ਉਹ ਮਹਾਂਦੇਵ ਜੀ ਦਾ ਵੇਖ ਲੈ, ਉਹ ਸਦਾ ਆਪਣੀ ਧੁਨ ਵਿਚ ਹੀ ਮਸਤ ਰਹਿੰਦੇ ਹਨ ਤੇ ਹੋਰ ਕੋਈ ਭ੍ਰਾਖਿਆ ਦੂਖ ਨਹੀਂ ਲੈਂਦੇ ਹਨ। ਤਾਂ ਉਸ ਸਿਖ ਕਿਹਾ, ਇਹ ਮਹਾਰਾਜ ਗੁਰਦਿਆਲ ਸਿੰਘ ਜੀ ਬਾਬਤ ਆਪੇ ਮੈਨੂੰ ਉਤਰ ਦੇਣ ਲਈ ਕਹਿ ਦਿਤਾ ਜੋ ਕਿ ਇਹ ਭੀ ਸੰਤ ਕਿਸ਼ਨ ਸਿੰਘ ਜੀ ਹੀ ਕਹਿੰਦੇ ਸੀ,ਮਹਾਰਾਜ ਛੋਟੇ ਮਹਾਦੇਵ ਦਾ ਉਤਾਰ ਹਨ। ਤਾਂ ਸੰਤ ਜੀ ਕਿਹਾ, ਮੈਂ ਉਹਨਾਂ ਦਾ ਕਿਹਾ ਹੀ ਕਿਹਾ ਹੈ।

ਮਹਾਰਾਜ ਨਿਹਾਲ ਸਿੰਘ ਜੀ ਨਿਰੇ ਵਿਹਾਰੀਆਂ ਵਾਂਗੂ ਹੀ ਰਹਿੰਦੇ ਸੀ। ਸਤਿਗੁਰੂ ਜੀ ਮੁਢ ਤੋਂ ਇਨ੍ਹਾਂ ਨੂੰ ਆਪ ਤੇ ਕੁਝ ਨਾ ਕਹਿੰਦੇ ਸੀ, ਪਰ ਕਹਾ ਸਿਖਾਂ ਸਾਧਾਂ ਤੋਂ ਦੇਂਦੇ ਸੀ ਕਿ ਦਸਤਾਰ ਭੀ ਸਿਧੀ ਕਰੋ ਤੇ ਪ੍ਰਸਾਦਾ ਜਲ ਭੀ ਸੋਧ ਦਾ ਛਕੋ। ਮਹਾਰਾਜ ਜੀ ਤਿਖਾ ਬੋਲ ਉਤਰ ਦਿੰਦੇ। ਉਹਨਾਂ ਦੇ ਅਗੇ ਪਿਛੇ ਸੇਵਕ ਰਹਿੰਦੇ ਹਨ ਤਾਂ ਹੀ ਉਹ ਸੋਧ ਹਰ ਥਾਂ ਨਿਭਾ ਲੈਂਦੇ ਹਨ ਮੈਂ ਵਿਹਾਰੀ ਹੋਇਆ ਤੇ ਕਈ ਥਾਈਂ ਫਿਰਨਾ ਪੈਂਦੈ। ਤੇ ਦਸਤਾਰ ਮੈਂ ਮੁਢੋਂ ਜਿਵੇਂ ਬੰਨ੍ਹਦਾ ਹਾਂ, ਠੀਕ ਹੈ ਮੈਂ ਆਪ ਕਿਹੜਾ ਗੁਰੂ ਹਾਂ ਤੇ ਉਹਨਾਂ ਨੂੰ ਗੁਰੂ ਮੰਨਦਾ ਹਾਂ ਜੋ ਉਹਨਾਂ ਕਹੇ ਸਿਧੀ ਕਰਾਂ। ਐਸੇ ਸਾਧਾਂ ਰਾਹੀਂ ਉਤਰ ਸੁਣ ਸਤਿਗੁਰੂ ਜੀ ਸਾਫ ਤੇ ਚੁਪ ਸੁਭਾ ਹੀ ਮਹਾਰਾਜ ਜੀ ਲਈ ਬਣਾਇਆ ਹੋਇਆ ਸੀ।

ਮਹਾਰਾਜ ਗੁਰਦਿਆਲ ਸਿੰਘ ਜੀ ਨਾਲ ਕੁਝ ਘਰੋਂ ਭੈਣਾਂ ਹੋਣ ਕਰ ਤੇ ਕੁਝ ਵਿਹਾਰੀ ਮਤਾ ਹੋਣ ਕਰ ਮਹਾਰਾਜ ਨਿਹਾਲ ਸਿੰਘ ਜੀ ਦਾ ਪਿਆਰ ਬਹੁਤਾ ਸੀ ਤੇ ਉਹਨਾਂ ਨੂੰ ਕਦੀ ਕਦੀ ਢਿਲੀ ਦੇਹ ਹੋਣ ਦਾ ਦੁਖ ਸੁਣ ਮਹਾਰਾਜ ਨਿਹਾਲ ਸਿੰਘ ਜੀ ਕੋਲ ਜਾ ਕਹਿੰਦੇ ਭੀ ਸੀ। ਬਾਬਾ ਜੀ ਦੇ ਘਰ ਜਾਂ ਭੈਣੀ ਸਾਹਿਬ ਰਹਿੰਦਿਆਂ ਦੇ, ਕਿ ਜਾਂ ਆਪ ਘਟ ਖੇਚਲ ਕਾਂਗਰਸ ਦੇ ਨਾਲ ਰਲ ਕਰਿਆ ਕਰੋ ਜਾਂ ਕੁਝ ਮੈਨੂੰ ਖੇਚਲ ਕਰਨੀ ਕਿਹਾ ਕਰੋ, ਸਵਾਏ ਲਿਖਣ ਦੇ। ਮਹਾਰਾਜ ਗੁਰਦਿਆਲ ਸਿੰਘ ਜੀ ਕਹਿ ਦੇਂਦੇ, ਜਦ ਸਮਾਂ ਜਾਪੇਗਾ ਤਾਂ ਤੁਹਾਨੂੰ ਕੁਝ ਕਵ੍ਹਾਂਗਾ ਹਾਲੇ ਨਹੀਂ। ਪਰ ਆਪ ਮਹਾਰਾਜ ਗੁਰਦਿਆਲ ਸਿੰਘ ਜੀ ਕਾਂਗਰਸ ਦੇ ਜਲਸਿਆਂ, ਜਲੂਸਾਂ, ਇਕੱਠਾਂ ਵਿਚ ਕਠਨ ਘਾਲ ਤੇ ਭਜ ਦੌੜ ਕਰਦੇ ਸੀ। ਸੀਤ, ਮੀਂਹ, ਧੁਪ, ਥਕੇਵਾਂ ਨਾ ਸੋਚਦੇ ਸੀ। ਉਹਨਾਂ ਦੇ ਨਿਕਟਵਰਤੀ ਦਸਦੇ ਹਨ। ਉਹ ਖੁਰਾਕ ਉਕਾ ਘਟ ਖਾਂਦੇ ਸੀ ਤੇ ਸੇਵਾ ਦੇ ਲੋਰ ਵਿਚ ਕੀਤੇ ਬਚਨ ਤੇ ਪੁਗਣ ਦੇ ਆਹਰ ਵਿਚ ਪੈ ਹੀ ਕਈ ਵਾਰ ਬੀਮਾਰ ਹੋ ਜਾਂਦੇ ਸੀ। ਸਾਧ ਕਹਿੰਦੇ ਹਨ, ਮਹਾਰਾਜ ਜੀ ਲਿਖਣ ਲਗੇ ਅਗੇ ਪਈ ਮੇਜ਼ ਬਿਨਾਂ ਹੋਰ ਸਭ ਪਾਸੇ ਭੁਖ, ਪਿਆਸ, ਸੁਨਣਾ, ਦੇਖਣਾ ਬਹੁਤ ਚਿਰ ਤਕ ਭੁਲੇ ਰਹਿੰਦੇ ਸੀ।

ਮਹਾਰਾਜ ਗੁਰਦਿਆਲ ਸਿੰਘ ਜੀ ਨੇ ਇਕ ਨਾਮਧਾਰੀ ਸੇਵਕ ਜਥਾ ਬਣਾਇਆ ਸੀ ਤੇ ਸਦਾ ਆਪ ਲਾਹੌਰ ਮੇਲਾ ਰਾਮ ਰੋਡ, ਧਿਆਨ ਸਿੰਘ ਐਂਡ ਸਨਜ਼ ਦੇ ਮਕਾਨ ਤੇ ਬਸੰਤ ਦੇ ਤਿਉਹਾਰ ਤੇ ਪਾਰਟੀ ਕਰਦੇ। ਜਿਸ ਵਿਚ ਅਖਬਾਰਾਂ ਦੇ ਐਡੀਟਰ ਤੇ ਲੀਡਰ-ਪਲੀਡਰ, ਕਾਂਗਰਸੀ ਨੇਤਾ ਤੇ

ਜੁਗ ਪਲਟਾਊ ਲਾਲਾ ਲਾਜਪਤ ਰਾਏ, ਭਾਈ ਪਰਮਾ ਨੰਦ ਜੀ, ਮਹਿਤਾ ਅਨੰਦ ਕਸ਼ੋਰ, ਸਯਦ ਹਬੀਬ, ਮੌਲਾਨਾ ਹਬੀਬੁਲ ਰਹਿਮਾਨ, ਸ: ਕਿਸ਼ਨ ਸਿੰਘ, ਭਗਤ ਸਿੰਘ ਆਦ ਆਉਂਦੇ ਤੇ ਮਹਾਰਾਜ ਜੀ ਵਲੋਂ ਅੰਗਰੇਜ਼ਾਂ ਵਲੋਂ ਜ਼ੁਲਮਾਂ ਕੀਤਿਆਂ ਦੀਆਂ ਲਿਖਤਾਂ ਸੁਣਦੇ। ਜੋ ਮਹਾਰਾਜ ਜੀ ਗੁਪਤ ਅੰਗਰੇਜ਼ੀ ਰੀਕਾਡ ਵਿਚੋਂ ਜਿਵੇਂ ਕਿਵੇਂ ਪ੍ਰਾਪਤ ਕਰ ਪ੍ਰਗਟ ਕਰਦੇ ਤੇ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀਆਂ ਤੇ ਵਾਧੇ ਅੰਗਰੇਜ਼ਾਂ ਵਲੋਂ ਹੋਏ ਸਭ ਸੁਣਦੇ ਤੇ ਦਸਦੇ ਸੀ। ਇਹ ਖਰਚ ਸਦਾ ਬਾਬੇ ਧਿਆਨ ਸਿੰਘ ਜੀ ਦੇ ਸਪੁਤ੍ਰ ਕਰਤਾਰ ਸਿੰਘ ਜੀ ਕਰਦੇ ਸੀ। ਬਾਬਾ ਧਿਆਨ ਸਿੰਘ ਜੀ ਅੱਧਾ ਮਕਾਨ ਧਰਮਸਾਲਾ ਨਾਮਧਾਰੀ ਜੋਗ ਵਕਫ ਕੀਤਾ ਹੋਇਆ ਸੀ, ਪਰ ਸਾਰਾ ਹੀ ਨਾਮਧਾਰੀ ਸੰਗਤ ਵਰਤਦੀ ਸੀ ਤੇ ਸਦਾ ਸੇਵਾ ਸਾਧਾਂ ਦੀ, ਮਾਤਾ ਭਾਬੋਂ ਜੀ, ਭਗਵਾਨ ਦੇਈ ਤੇ ਸ: ਨਰੈਣ ਸਿੰਘ ਜੀ ਦੇ ਘਰੋਂ ਸ਼ੀਲ ਕੌਰ ਤੇ ਬੀਬੀ ਹਰਬੰਸ ਕੌਰ, ਕਰਤਾਰ ਸਿੰਘ ਜੀ ਦੇ ਘਰੋਂ ਤੇ ਵਡੀ ਭੈਣ, ਈਸਰ ਕੌਰ ਤੇ ਮਹਾਰਾਜਾ ਗੁਰਦਿਆਲ ਸਿੰਘ ਜੀ ਦੇ ਮਹਿਲ ਬੇਬੇ ਕਰਤਾਰ ਕੌਰ ਜੀ ਹੱਥੀਂ ਕਰਦੀਆਂ ਸੀ। ਇਸ ਬਾਬੇ ਧਿਆਨ ਸਿੰਘ ਜੀ ਦੇ ਕਾਰਖਾਨੇ ਪੱਥਰਾਂ ਦਾ ਕੰਮ ਅੰਗਰੇਜ਼ਾਂ ਦੀ ਕਬਰਾਂ ਤੇ ਕੋਠੀਆਂ ਦਾ ਬਹੁਤ ਹੁੰਦਾ ਸੀ। ਬਾਬਾ ਧਿਆਨ ਸਿੰਘ ਜੀ ਸਿਆਲਕੋਟ ਦੇ ਜ਼ਿਲੇ ਚੋਂ ਗਲੋਟੀਆਂ ਛੋਟੀਆਂ ਤੋਂ ਆਏ ਸੀ। ਜਿਥੇ ਸਤਿਗੁਰੂ ਰਾਮ ਸਿੰਘ ਜੀ ਦਾ ਦਮਦਮਾ ਬਾਹਰ ਹਸਨੇ ਵਾਲੇ ਖੂਹ ਤੇ ਸੀ। ਜਿਥੇ ਗੁਰਦਿਤੇ ਨੂੰ ਖੂਹ ਦੀ ਗਾਦੀ ਤੇ ਦਰਸਨ ਦੇ ਕੇ ਸਤਿਗੁਰੂ ਜੀ ਮਸਤ ਕੀਤਾ ਸੀ ਤੇ ਨਗਰ ਵਿਚ ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਸੀ।

ਤਦੋਂ ਅੰਗਰੇਜ਼ ਦੇ ਖਿਲਾਫ ਬੋਲਣਾ ਲਿਖਣਾ ਜੁਰਮ ਸੀ ਤੇ ਖੁਫੀਆ ਪੁਲਸ ਸਰਕਾਰ ਵਲੋਂ ਐਸੀ ਥਾਈਂ ਫਿਰਦੀ ਰਹਿੰਦੀ ਸੀ।

ਮਹਾਰਾਜ ਨਿਹਾਲ ਸਿੰਘ ਜੀ ਦਾ ਆਦੋਂ ਸੁਭਾ ਸੀ ਜੋ ਜੀਅ ਵਿਚ ਟਿਕ ਜਾਵੇ ਉਹੋ ਕਰਨੀ। ਏਕ ਸਮੇਂ ਆਪ ਬਲੋਚਸਤਾਨ ਘੋੜੇ ਖਰੀਦਣ ਗਏ ਤਾਂ ਕਈ ਦਿਨ ਆਪ ਨੇ ਕੇਲੇ ਤੇ ਨਰੇਲ ਦਾ ਜਲ ਛਕ ਹੀ ਬਿਤਾਏ, ਪਰ ਕਿਸੇ ਮੁਸਲਮਾਨ ਦਾ ਭਾਂਡਾ ਲੈ ਭੀ ਨਾ ਵਰਤਿਆ।

ਸਤਿਗੁਰੂ ਜੀ ਸੁਣਦੇ ਤੇ ਸਹੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਭੀ ਇਕ ਚੰਗਾ ਕੰਮ ਕਰਨ ਵਾਲਾ ਮਨੁਖ ਹੀ ਮੰਨਦੇ ਹਨ। ਦੋਨੋਂ ਮਹਾਰਾਜ ਤੇ ਮੇਲੀ ਸਿਖ, ਪਰ ਕਹਿੰਦੇ ਆਪਣੀ ਕੰਨੀਂ ਸੁਣੇ ਬਿਨਾਂ ਕਿਸੇ ਦੀ ਗੱਲ ਨਹੀਂ ਮੰਨਣੀ। ਕਿਉਂਕਿ ਲੋਕ ਸਕਿਆਂ ਵਿਚ ਵਿੱਥਾਂ ਇਸ ਤਰ੍ਹਾਂ ਹੀ ਪਾਂਦੇ ਹਨ ਤੇ ਸੱਕੇ ਆਪੋ ਵਿਚ ਇਸ ਤਰ੍ਹਾਂ ਹੀ ਧੋਖਾ ਖਾਂਦੇ ਹਨ।

ਸਤਿਗੁਰੂ ਜੀ ਕਹਿੰਦੇ, ਕਾਂਗਰਸ ਨਾਲ ਰਲ ਕੰਮ ਕਰਨਾ ਤੇ ਚੰਗਾ ਹੈ। ਪਰ ਰਲ ਕੇ ਖਾਣਾ ਚੰਗਾ ਨਹੀਂ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਸਾਨੂੰ ਸਭ ਤੋਂ ਨਿਆਰਾ ਕੀਤਾ ਹੈ। ਤੇ ਸਤਿਗੁਰੂ ਜੀ ਨੂੰ ਮਨੁਖ ਜਾਨਣਾ ਤੇ ਕਹਿਣਾ ਭੀ ਠੀਕ ਨਹੀਂ। ਕਿਉਂਕਿ ਗੁਰਵਾਕ ਹੈ,"ਗੁਰੁ ਪ੍ਰਮੇਸਰੁ ਏਕੋ ਜਾਣੁ ॥ ਤੇ,ਮਾਨੁਖ ਕਾ ਕਰਿ ਰੂਪੁ ਨ ਜਾਨੁ ॥" ਪਰ ਸਮਾਈ ਸੋਚ ਕਰ ਚੁਪ ਰਹਿੰਦੇ ਤੇ ਕਹਿੰਦੇ ਸਿਖਾਂ ਦਾ ਮਨ ਨੀਵਾਂ ਤੇ ਮਤ ਉਚਾ ਭਾਈ ਘਨਈਏ ਤਰ੍ਹਾਂ ਚਾਹੀਦੇ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦਾ ਮਤ ਹੈ। ਜਲ ਪ੍ਰਸਾਦਾ ਤੇ ਗਊ-ਘਾਤੀ ਤੇ ਨਿੰਦਕ ਨੂੰ ਭੀ ਆਦਰ ਨਾਲ ਦੇਣਾ ਤੇ ਆਪਣਾ ਕਰਮ ਧਰਮ ਨਿਆਰਾ ਰਖਣਾ। ਸਿਖ ਦੀ ਰੋਟੀ, ਬੇਟੀ ਦੀ ਸਾਂਝ ਤਾਂ ਹਿੰਦੂ ਧਰਮ ਤੇ ਸਿਖ ਧਰਮ ਨਾਲ ਚਾਹੀਦੀ ਏ ਤੇ ਚੋਟ ਫੇਟ ਦੀ ਸਭ ਨਾਲ। ਅਰਥਾਤ–ਦੁਖ ਸੁਖ ਦਰਦ ਸਭ ਦੇ ਦਾ ਸਿਖ ਭਾਈਵਾਲ

ਹੋਵੇ ਤੇ ਰਿਦਿਉਂ ਸਦਾ ਨਿਆਰਾ ਹੋ ਗੁਰੂ ਹਜ਼ੂਰ ਖਲੋਵੇ।

ਵਲਟੋਹੇ ਜ਼ਿਲੇ ਲਾਹੌਰ ਦਾ ਹੋਲਾ ੧੯੯੪ ਬਿਕਰਮੀ, ਭਾਵੇਂ ਰਲ ਤਾਂ ਸਾਰੇ ਨਗਰ ਹੀ ਕੀਤਾ ਸੀ, ਪਰ ਮੁਖੀ ਆਗੂ ਸੁਰਜਨ ਸਿੰਘ, ਲਛਮਣ ਸਿੰਘ ਜੀ, ਕਪੂਰ ਸਿੰਘ ਜੀ ਤੇ ਦੁਸੰਧਾ ਸਿੰਘ ਜੀ ਸਨ। ਹੋਰ ਜ਼ਿਲੇ ਦੀ ਸੰਗਤ ਨੇ ਭੀ ਸਭ ਸੇਵਾ ਲੰਗਰ, ਜਲ ਸੰਗਤ ਦੇ ਜੋੜ ਦੀ ਤੇ ਸੰਭਾਲ ਆਉ ਭਾਗਤ ਦੀ ਕੀਤੀ ਸੀ। ਬਾਬਾ ਫਤੇ ਸਿੰਘ ਜੀ ਲਾਸਾਨੀ ਬਲਵਾਨ ਇਸ ਹੋਲੇ ਨੂੰ ਚੜ੍ਹ ਗਏ ਹੋਏ ਸੀ। ਸਾਧ ਸੰਗਤ ਫਤੇ ਸਿੰਘ ਜੀ ਦੇ ਘਰ ਜਾ ਗੁਰੂ ਹਰੀ ਸਿੰਘ ਜੀ ਦੇ ਨਾਮ ਦਾ ਚਿੱਟਾ ਝੰਡਾ ਦੇਖਦੀ ਸੀ ਤੇ ਪੁੜ ਪੱਥਰ ਦੇ ਪਏ ਦੇਖਦੀ ਜੋ ਉਹ ਕਸਰਤ ਕਰਦੇ, ਬਾਹਾਂ ਵਿਚ ਪਾ ਵਿਹੜੇ ਵਿਚ ਫਿਰਿਆ ਕਰਦੇ ਸੀ ਤੇ ਬਿਰਧਾਂ ਪਾਸੋਂ ਉਹਨਾਂ ਦੇ ਬਲ ਤੇ ਗੁਰੂ ਕਾ ਬਚਨ ਮੰਨਣ ਦੇ ਭੀ ਬਚਨ ਸੁਣਦੇ। ਬਿਰਧ ਦਸਦੇ ਫਤੇ ਸਿੰਘ ਜੀ ਬੜੇ ਉਚੇ, ਲੰਮੇ, ਗੋਰੇ, ਸੋਹਣੇ ਤੇ ਬਲਵਾਨ ਸੀ। ਤੇ ਉਹਨਾਂ ਦੇ ਘਰੋਂ ਮਾਨੋਂ, ਜੋ ਸਾਦੀ ਸੂਰਤ, ਕੱਦ ਛੋਟੇ ਦੀ ਸੀ। ਬਾਦ ਜਿਸ ਨੂੰ ਫਤੇ ਸਿੰਘ ਜੀ ਪ੍ਰੇਮ ਸਿੰਘ ਕਿਹਾ ਕਰਦੇ ਸੀ। ਉਸ ਨੂੰ ਗੁਰੂ ਹਰੀ ਸਿੰਘ ਜੀ ਦਾ ਬਚਨ ਮੰਨ ਮੋਢਿਆਂ ਤੇ ਚੁਕੀ ਮੇਲਿਆਂ ਤੇ ਲਿਜਾਂਦੇ ਸੀ। ਤੇ ਉਸ ਦੇ ਕਹੇ ਵਿਚ ਹੀ ਚਲਦੇ ਸੀ ਤੇ ਸਾਧਾਂ ਦੇ ਪੁਛਣ ਤੇ ਫਤੇ ਸਿੰਘ ਜੀ ਦਸਦੇ ਸੀ। ਮੈਂ ਇਸ ਮਾਨੋਂ ਦਾ ਬਚਨ ਨਹੀਂ ਮੰਨਦਾ, ਆਪਣੇ ਗੁਰੂ ਦਾ ਬਚਨ ਮੰਨਦਾ ਹਾਂ। ਵਲਟੋਹੇ ਨਗਰ ਦੇ ਹਰ ਘਰ, ਲੰਗਰ ਤਿੰਨ ਦਿਨ ਚਲਿਆ। ਭਾਵ ਵਡਾ ਲੰਗਰ ਸਭ ਯਾਤਰੂਆਂ ਲਈ ਸੀ, ਪਰ ਹਰ ਘਰ ਹਰ ਵਸਤ ਹਾਜਰ ਲਈ ਆਏ ਸਾਧੂਆਂ ਲਈ ਬਿਨਾਂ ਵਿਤਕਰੇ ਦੇ ਲੋੜਵੰਦ ਨੂੰ ਦੇਂਦਾ ਸੀ। ਐਸਾ ਸੁਖ ਦਾ ਹੋਲਾ ਹਰ ਘਰ ਲੰਗਰ ਲਗੇ ਵਾਲਾ ਅਗੇ ਘਟ ਹੀ ਹੋਇਆ ਸੀ। ਫਤੇ ਸਿੰਘ ਜੀ ਦੇ ਬਹੁਤੇ ਬਚਨ ਪੜ੍ਹਨ ਲਈ ੧੯੭੧ ਦਾ ਹੋਲਾ ਵਲਟੋਹੇ ਹੋਇਆ ਇਸੇ ਗ੍ਰੰਥ ਵਿਚ ਵੇਖੋ। ਉਹ ਪੜ੍ਹ ਪ੍ਰਤੀਤ ਹੁੰਦੀ, ਮਰਦਾਂ ਦੇ ਬੋਲ ਹੁੰਦੇ ਨੇ ਤੇ ਸੋ ਸਿਖ ਸਰਧਾ ਨਾਲ ਸਦਾ ਗੁਰਾਂ ਦੇ ਕੋਲ ਹੀ ਹੁੰਦੇ ਨੇ।

ਸਾਧ ਸੰਗਤ ਤੇ ਸਤਿਗੁਰੂ ਜੀ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਨਮਿਤ ਸੈਂਕੜੇ ਭੋਗ ਆਦ ਗ੍ਰੰਥ ਸਾਹਿਬ ਦੇ ਪਾਏ ਗਏ ਤੇ ਕੁਝ ਅਖੰਡ ਤੇ ਦਸਮ ਗ੍ਰੰਥ ਦੇ ਭੋਗ ਭੀ ਆਏ ਪਾਏ। ਹਵਨ ਕਰ ਸਲੋਕ ਪੜ੍ਹ, ਕੜਾਹ ਪ੍ਰਸਾਦ ਕਰ ਅਰਦਾਸਾ ਕਰ ਭੋਗ ਪਾਏ ਆਏ ਵਿਦਾ ਕਰਾਏ। ਸਤਿਗੁਰੂ ਜੀ ਅਗਲੇ ਰੋਜ ਹੋਲੇ ਤੋਂ ਰਾਗੀਆਂ ਦੇ ਮੌਜ ਮੇਲੇ, ਰਾਗ ਸਬਦ ਸੁਣ ਲਾਏ। ਤੇ ਥੋੜੇ ਸਾਧਾਂ ਵਿਚ ਬੈਠ ਪੁਰਾਣੇ ਸਾਧਾਂ ਦੀਆਂ ਯਾਦਾਂ ਕਰ ਕਿਹਾ, ਜਿੰਨੀ ਵਿਰਲੀ ਓਨਾ ਬੂਟਾ। ਇਹ ਅਜ ਦਾ ਵਿਰਲੇ ਅਨੰਦ ਦਾ ਝੂਟਾ ਹੈ। ਨਹੀਂ ਤੇ ਮੇਲੇ ਤਾਂ ਠੇਲਮ ਠੇਲੇ ਜਾਂ ਪੈਸੇ ਧੇਲੇ ਦੇ ਜਾਂ ਦਰਸਨ ਮੇਲੇ ਦੇ ਲਾਭ ਦੇ ਹੀ ਹੁੰਦੇ ਹਨ।

ਅਗੋਂ ੧੯੯੫ ਦਾ ਹੋਲਾ ਹੋਣਾ ਭੋਗ ਸਮੇਂ ਸਿਆਹੜ ਜ਼ਿਲਾ ਲੁਧਿਆਣਾ ਵਿਚ ਸਭ ਸੰਗਤ ਨੂੰ ਸੁਣਾਇਆ ਗਿਆ ਤੇ ਜੋ ਕੁਝ ਤਰਨ ਸਿੰਘ ਨੇ ਸੰਗਤ ਪਾਸੋਂ ਸੁਣਿਆ ਹੈ, ਲਿਖ ਕੇ ਹੈ ਵਖਾਇਆ ਗਿਆ।

ਤਰਨ ਸਿੰਘ ਹਿੰਦੂ ਚਕੋਂ ਟੁਰ।
ਹੁਣ ਆਏ ਰਿਹਾ ਹੈ ਸ੍ਰੀ ਰਾਮ ਪੁਰ।

ਜਗ ਮਲੇਰੇ ਭੀ ਕੁਝ ਚਿਰ ਹੈ ਟਿਕ ਰਿਹਾ।
ਸੋਤ ਨਗਰੋਂ ਹੁਣ ਰਕਬਾ ਹੈ ਸਭ ਵਿਕ ਗਿਆ।

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਰਾਮਕਲੀ ਮਹਲਾ ੫ ॥

ਸੰਤਹੁ ਐਸੀ ਕਥਹੁ ਕਹਾਣੀ ॥
ਸੁਰ ਪਵਿਤ੍ਰ ਨਰਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ॥

ਰਾਮਕਲੀ ਮਹਲਾ ੪ ॥

ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ ॥
ਦੁਰਮਤਿ ਮੈਲੁ ਗਈ ਸਭ ਨੀਕਲਿ ਸਤਿ ਸੰਗਤਿ ਮਿਲਿ ਬੁਧਿ ਪਾਇ॥

ਰਾਮ ਜਨ ਗੁਰਮਤਿ ਰਾਮੁ ਬੋਲਾਇ ॥
ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥

ਮੈਂ ਇਹ ਗੁਰਵਾਕ ਅਗਲੇ ਸਾਲ ੧੯੮੫ ਦੇ ਅਰੰਭ ਲਈ ਮੰਗਲ ਵਜੋਂ ਲਿਖੇ ਹਨ ਤੇ

ਗੁਰਮੁਖਿ ਕਥਾ ਸੁਣੀ ਮਨਿ ਭਾਈ ਧਨੁ ਧਨੁ ਵਡਭਾਗ ਹਮਾਰੇ ॥

ਤੇ ਸਤਿਗੁਰੁ ਪਰਮੇਸਰੁ ਮੇਰਾ ॥
ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ ॥

ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥
ਗੁਰਿ ਪਕਰਾਏ ਹਰਿ ਕੇ ਚਰਨਾ ॥

ਬੀਸ ਬਿਸੁਏ ਜਾ ਮਨ ਠਹਰਾਨੇ ॥
ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥

ਗੁਰਵਾਕ ਮੈਂ ਆਪਣੇ ਤੇ ਸਤਿਗੁਰੂ ਜੀ ਦੀ ਮਿਹਰ ਹੋਈ ਦਾ ਧੰਨਵਾਦ ਕਰਨ ਹਿਤ ਲਿਖੇ ਹਨ। ਕਿ ਜੋ ਸਤਿਗੁਰੂ ਪਰਤਾਪ ਸਿੰਘ ਜੀ ਮੇਰੇ ਤੇ ਪੂਰਨ ਮਿਹਰ ਕਰ, ਆਪਣੀ ਸਰਨ ਵਿਚ ਰਖ, ਹਰਿ ਰੂਪ ਸਤਿਗੁਰੂ ਰਾਮ ਸਿੰਘ ਜੀ ਦੇ ਪਿਆਰ ਰੂਪ ਚਰਨ ਮੈਨੂੰ ਪਕੜਾਏ ਹਨ ਤੇ ਮੈਂ ਪ੍ਰਮੇਸਰ ਸਤਿਗੁਰੂ ਰਾਮ ਸਿੰਘ ਜੀ ਤੇ ਗੁਰ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਇਕੋ ਕਰ ਜਾਨਣ ਦਾ ਲਾਭ ਲਿਆ ਹੈ ਤੇ ਇਹ ਉਹਨਾਂ ਦੇ ਬਚਨ ਲਿਖਣ ਦਾ ਨਿਭ ਕਰਮ ਧਰਮ ਬਣਾਇਆ ਹੈ, ਅਰਜ ਕਰਦਾ ਹਾਂ, ਪ੍ਰਵਾਨ ਹੋਵੇ। ਗੁਰ ਸੰਗਤ ਵਿਚ ਸਦਾ ਸਨਮਾਨ ਹੋਵੇ, ਮੰਗਦਾ ਹਾਂ।

ਸਵੈਯਾ ॥ ਮੰਗਲ ਹਰਿ ਸਾਲ ਅਰੰਭ ਲੀਏ ਮੈਂ, ਕੀਆ ਗੁਰਵਾਕ ਹੀ ਪਾਕ ਵਿਚੋਲਾ।
ਸੰਗਲਿ ਸਭ ਸਾਲ ਕਾ ਹਾਲ ਬਿਤਾਵਨ,ਕੋ ਕੀਆ ਭਾਵਨੀ ਜਾਨ ਕੇ ਬੋਲਾ।
ਰੰਗ ਲਭਾ ਮਨ ਚੰਗੇ ਗੁਰੂ ਸੰਗ ਲਗ ਲਿਖ ਇਤਿਹਾਸ ਫਿਰੋਲਾ।
ਦੰਗਲ ਈਰਖਾ ਰੋਸ ਰਲਾਏ ਨ, ਪਾਏ ਹੈਂ ਬਖਸ਼ ਬਿਨੈ ਅਨਭੋਲਾ।

ਇਹ ਸਵੈਯਾ ਜੋ ਸੁਤੇ ਕਵੀ ਹੋਣ ਕਰ ਮੈਥੋਂ ਲਿਖਿਆ ਗਿਆ ਹੈ, ਜਿਸ ਵਿਚ ਮੈਂ ਆਪਣੇ ਸੁਭਾ ਦਾ ਸਾਰ ਦਸਿਆ ਹੈ। ਇਸ ਨੂੰ ਮੈਂ ਚੌਕੋਨਾ ਸਵੈਯਾ ਮਨੋਂ ਹੀ ਜਨਮੇ ਪੁਤ੍ਰ ਦੀ ਤਰ੍ਹਾਂ ਨਾਮ ਦੇਂਦਾ ਹਾਂ।

ਸਫਲ ਜਨਮ ਗੁਰ ਜੱਸ ਕਰੇ ਸਫਲ ਜਨਮ ਜਪ ਨਾਮ।
ਸਫਲ ਜਨਮ ਉਪਕਾਰ ਕਰ ਪਰ ਹਿਤ ਕਸਟ ਨਿਹਕਾਮ।
ਦਰਦਵੰਦ ਦਰਵੇਸ ਜਿਉਂ ਮਰਦ ਜਿਉਂ ਧਰਮ ਨਿਭਾਇ।
ਸਫਲ ਜਨਮ ਗੁਰ ਜੱਸ ਕਰੇ ਤਰਨ ਸਿੰਘ ਤਿਵ ਗਾਇ।
ਵਾਹਿ ਅਰਥ ਅਸਚਰਜ ਧੰਨੁ ਗੁਰ ਭਵ ਰੂਪ ਪ੍ਰਕਾਸ।
ਗੁਰੂ ਜੱਸ ਸੁੱਖ ਨਿਧਿ ਸਭ, ਕਹਿਉ ਤਾ ਧਰਮ ਸਨਾਸ।
ਰੂਪ ਨ ਰੇਖ ਨ ਰੰਗ ਜਿਸ ਜੋ ਵਿਆਪਕ ਸਭ ਮਾਹਿ।
ਸੋ ਸਤਿਗੁਰੂ ਸਰੂਪ ਹਵੈ ਦੇਖਨ ਕੋ ਜਗ ਆਹਿ।
ਗੁਰੂ ਬਿਨਾਂ ਮੈਂ ਹੋਰ ਨਹਿ ਗੁਰੂ ਵਾਕ ਮਨ ਰਾਖ।
ਗੁਰ ਸੇਵਾ ਗੁਰ ਜੱਸ ਲਖ ਮਨ ਧਾਰੀ ਅਭਿਲਾਖ।
ਨਹਿ ਆਮਦਨ ਅਭਮਾਨ ਕੋ ਸਿਰਫ ਸਤਿਗੁਰੂ ਸੇਵ।
ਜਾਨ ਲਾਭ ਗੁਰ ਸਿਖਨ ਕੋ ਲੋਹੇ ਕਾਠ ਕੀ ਟੇਵ।

ਛੋਟੀ ਮੱਖੀ ਜ਼ਿਲਾ ਲਾਹੌਰ ਦੇ ਸਿਖ ਬੁਢਾ ਸਿੰਘ ਤੇ ਧਾਰਾ ਸਿੰਘ ਸਕੇ ਭਰਾ ਸੀ, ਪਰ ਬੁਢਾ ਸਿੰਘ ਕੁਝ ਤੇਜ਼ ਤੇ ਆਜ਼ਾਦ ਖਿਆਲਾਂ ਵਾਲਾ ਤੇ ਮਸਤੀ ਵਿਚ ਭੀ ਵਰਤਣ ਵਾਲਾ ਸੀ। ਇਸ ਨੇ ਜਦ ਸੁਣਿਆ ਕਿ ਜੈਤੋ ਦੇ ਮੋਰਚੇ ਲਗੇ ਵਿਚ ਜਵਾਹਰ ਲਾਲ ਭੀ ਕੁਝ ਸਾਥੀਆਂ ਸਮੇਤ ਵੇਖਣ ਗਿਆ, ਗ੍ਰਿਫਤਾਰ ਹੋ ਕੁਝ ਦਿਨ ਜੇਲ੍ਹ ਵਿਚ ਰਿਹਾ ਹੈ ਤੇ ਸਤਿਗੁਰੂ ਪਰਤਾਪ ਸਿੰਘ ਜੀ ਪਾਸੋਂ ਭੀ ਸਾਧ ਸੰਗਤ ਨਾਲ ਏਕ ਸਮੇਂ ਬਚਨ ਕਰਦਿਆਂ ਸੁਣਿਆ ਸੀ ਕਿ ਭਾਵੇਂ ਅਕਾਲੀ ਨਨਕਾਣੇ ਤੋਂ ਮਹੰਤਾਂ ਤੇ ਪੁਜਾਰੀਆਂ ਨਾਲ ਲੜਨ ਲਾਏ ਤਾਂ ਅੰਗਰੇਜ਼ ਸੀ ਵਿਚ ਆਪਣੇ ਬੰਦੇ ਸਿਖ ਹੀ ਪਾ, ਕਿ ਸਿਖ ਮਤੇ ਕਾਂਗਰਸ ਨਾਲ ਮਿਲ ਸਾਡੇ ਵਲ ਨਾ ਮੂੰਹ ਕਰਨ, ਪਰ ਕੁਝ ਚਿਰ ਮਾਰ ਖਾ ਸਿਖਾਂ ਨੂੰ ਸਮਝ ਆਈ, ਜਦ ਗੁਰੂ ਕੇ ਬਾਗ ਵਿਚ ਵਾਧੂ ਟੰਗ ਅੰਗਰੇਜ਼ਾਂ ਸਿਖਾਂ ਨੂੰ ਕਮਜ਼ੋਰ ਜਾਣ ਅੜਾਈ। ਤਾਂ ਸਿਖਾਂ ਸਹੀ ਕੁਰਬਾਨੀ ਦਾ ਕੰਮ ਕਰਨਾ ਅਰੰਭਿਆ। ਗੁਰੂ ਕੇ ਬਾਗ, ਪੰਜੇ ਸਾਹਿਬ ਤੇ ਜੈਤੋ ਆਦ ਮੋਰਚੇ ਸਿਖਾਂ ਦੇ ਸਿਦਕ ਤੇ ਸਿਰੜ ਦਾ ਨਮੂਨਾ ਨਵਾਂ ਕਰਨ ਵਾਲੇ ਲਗੇ ਹਨ ਤੇ ਜਵਾਹਰ ਲਾਲ ਦੀ ਸੂਝ ਨੇ ਸਿਖਾਂ ਨੂੰ ਸਹੀ ਦੇਸ-ਸੇਵਾ ਵਲ ਭੀ ਲਾਇਆ ਹੈ।

ਬੁਢਾ ਸਿੰਘ ਜੀ ਜੈਤੋ ਦੇ ਮੋਰਚੇ ਵਿਚ ਜਾ, ਮਾਰ ਕੁਟ ਭੀ ਖਾਧੀ ਤੇ ਜੇਲ੍ਹ ਭੀ ਵੇਖੀ। ਸਤਿਗੁਰੂ ਜੀ ਜੇਲ੍ਹੋਂ ਆਏ ਨੂੰ ਕਿਹਾ, ਤੂੰ ਕੂਕਾ ਹੋਏ ਅਕਾਲੀਆਂ ਵਿਚ ਕੈਦ ਜਾ ਹੋਇਆ। ਅਸੀਂ ਕੋਈ ਅਗੇ ਘਟ ਕੁਟ ਖਾਧੀ ਹੋਈ ਏ। ਜੋ ਤਦੋਂ ਸਾਡੇ ਨਾਲ ਨਾ ਰਲੇ ਸੀ, ਉਹਨਾਂ ਨਾਲ ਹੁਣ ਅਸੀਂ ਕਿਉਂ ਰਲੀਏ ? ਤਾਂ ਬੁਢਾ ਸਿੰਘ ਜੀ ਮਸਤ ਬੋਲੇ ਤਰ੍ਹਾਂ ਨਿਸੰਗ ਹੋ ਕਿਹਾ, ਤੁਸੀਂ ਸ਼ਰਾ ਦੀਆਂ ਗੱਲਾਂ ਸ਼ਰਈਆਂ ਨਾਲ ਕਰਿਆ ਕਰੋ, ਪਰ ਮੇਰੇ ਜਿਹੇ ਭੇਤੀਆਂ ਨਾਲ ਹਿਤ ਦੀਆਂ ਹੀ ਕਰਿਆ ਕਰੋ। ਸਤਿਗੁਰੂ ਜੀ ਕਿਹਾ, ਉਹ ਤੇਰੇ ਜਿਹਾਂ ਨਾਲ ਕਿਵੇਂ ਦੀਆਂ ਹੁੰਦੀਆਂ ਨੇ। ਤਾਂ ਬੁਢਾ ਸਿੰਘ ਕਿਹਾ, ਤੁਸੀਂ ਸਭਨਾਂ ਦੇ ਸਾਂਝੇ ਤੇ ਸਭ ਵਿਚ ਵਰਤਦੇ ਹੋ। ਮੈਂ ਤਾਂ ਆਪ ਦੇ ਥਾਂ ਜਾ ਜੈਤੋ ਵਿਚ ਹਿੱਸਾ ਪਾ ਆਇਆ ਹਾਂ, ਤੁਸੀਂ

ਸਗੋਂ ਮੇਰਾ ਧੰਨਵਾਦ ਕਰੋ। ਇਹ ਸੁਣ ਸਤਿਗੁਰੂ ਜੀ ਖੁਸ਼ ਹੋ ਕਿਹਾ, ਇਹੋ ਜਿਹੇ ਸਿਖ ਹੀ ਗੁਰੂ ਰੂਪ ਹੁੰਦੇ ਹਨ।

ਇਸੇ ਮੱਖੀ ਦੀ ਕਿਸ਼ਨ ਕੌਰ ਮਸਤਾਨੀ ਦਾ ਭੀ ਸਤਿਗੁਰੂ ਜੀ ਨਾਲ ਬੜਾ ਸਨੇਹ ਸੀ। ਵਲਟੋਹੇ ਦੇ ਹੱਲੇ ਤੇ ਮਸਤਾਨੀ ਸਤਿਗੁਰੂ ਜੀ ਅਗੇ ਮੱਖੀ ਦਰਸਨ ਦੇਣ ਦੀ ਅਰਜ ਕੀਤੀ। ਬੁਢਾ ਸਿੰਘ ਜੀ ਦਾ ਪੁੱਤਰ ਊਧਮ ਸਿੰਘ, ਜੋ ਆਲਿਮ ਜੀ ਤੇ ਸੰਤ ਮੰਗਲ ਸਿੰਘ ਜੀ ਨਾਲ ਕਾਂਗਰਸ ਵਿਚ ਕੰਮ ਕਰਦਾ ਸੀ ਤੇ ਬਹੁਤ ਤੇਜ਼ ਬੋਲਣ ਤੇ ਕੰਮ ਕਰਨ ਵਾਲਾ ਸੀ। ਇਸ ਊਧਮ ਸਿੰਘ ਦੇ ਘਰ ਸੰਤਾਨ ਨਾ ਹੁੰਦੀ ਕਰ, ਇਸ ਦੇ ਘਰੋਂ ਕਿਸ਼ਨ ਕੌਰ ਬੜੀ ਦੁਖੀ ਰਹਿੰਦੀ ਸੀ ਤੇ ਉਹ ਮਾਈ ਕਿਸ਼ਨ ਕੌਰ ਮਸਤਾਨੀ ਅਗੇ ਦੁਖ ਫੋਲਿਆ ਕਰਦੀ ਸੀ ਤੇ ਮਸਤਾਨੀ ਧੀਰਜ ਦੇ ਕਿਹਾ ਕਰਦੀ ਸੀ, ਬੀਬੀ ਤੂੰ ਬੇਸਮਝਾਂ ਦੇ ਕਹੇ ਕਿਸੇ ਗਲਤ ਪਾਸੇ ਨਾ ਟੁਰੀਂ। ਦਵਾ ਕਰਨੀ ਤੇ ਜ਼ਰੂਰੀ ਏ। ਬੀਬੀਆਂ ਬਹੁਤੀਆਂ ਉਲਾਦ ਦੀ ਬੁੜ੍ਹੋਂ ਦਵਾਵਾਂ ਤੋਂ ਬਾਦ ਤਵੀਤਾਂ ਟੂਣਿਆਂ ਵਲ ਭੀ ਟੁਰ ਪੈਂਦੀਆਂ ਨੇ ਤੇ ਫੇਰ ਪਤੀ-ਬ੍ਰਤ ਧਰਮ ਤੋਂ ਭੀ ਭੁਲ ਭਟਕਦੀਆਂ ਹਨ। ਤੂੰ ਨਾਮਧਾਰਨ ਹੈਂ, ਭਰੋਸਾ ਰਖ, ਗੁਰੂ ਭਲੀ ਕਰੇਗਾ। ਜਦੋਂ ਸਤਿਗੁਰੂ ਜੀ ਮੱਖੀ ਆਉਣ ਤੂੰ ਮੈਨੂੰ ਚੇਤੇ ਕਰਾਈਂ। ਮੈਂ ਅਰਜ ਕਰਾਂਗੀ ਤੇਰੇ ਹਿਤ।

ਸਤਿਗੁਰੂ ਜੀ ਵਲਟੋਹੇ ਤੋਂ ਮੱਖੀ ਦਰਸਨ ਦਿਤੇ। ਤਦੋਂ ਸਤਿਗੁਰੂ ਜੀ ਤਲੇ ਸਬਜਾ ਕਾਣ' ਘੋੜਾ ਸੀ, ਜੋ ਬੜੇ ਰੌਹਬ ਵਾਲਾ, ਕੱਦਾਵਰ ਉਚੀਆਂ ਕੁੰਢੀਆਂ, ਕਨੌਤੀਆਂ ਵਾਲਾ ਸੀ ਤੇ ਬੜਾ ਗਰਜਵਾਂ ਹਿਣਕਦਾ ਸੀ।

ਮਸਤਾਨੀ ਨੇ ਸਤਿਗੁਰੂ ਜੀ ਪਾਸ ਅਰਜ ਕੀਤੀ ਤੇ ਕਿਸ਼ਨ ਕੌਰ ਹਾਜ਼ਰ ਹੋ ਹੱਥ ਜੋੜ ਖੜੀ। ਸਤਿਗੁਰੂ ਜੀ ਬਚਨ ਕੀਤਾ, ਜੋ ਕਰਤੇ ਦੀ ਰਜਾ ਹੈ ਉਸ ਵਿਚ ਵਸੀਲਾ ਕਿਹਾ। ਤਾਂ ਮਸਤਾਨੀ ਕਿਹਾ, ਜੇ ਆਪ ਛੇਵੇਂ ਜਾਮੇ ਸੁਲੱਖਣੀ ਨੂੰ ਨਵੇਂ ਸਿਰੇ ਪੁੱਤਰ ਲਿਖ ਦਿਤੇ ਸੀ ਤਾਂ ਹੁਣ ਭੀ ਤੇ ਉਸੇ ਤਖਤ ਤੇ ਹੋ। ਤਾਂ ਸਤਿਗੁਰੂ ਜੀ ਪਲ ਅੱਖਾਂ ਮੂੰਦਨ ਬਾਦ ਬਚਨ ਕੀਤਾ, ਬੀਬੀ ਤੂੰ ਟੂਬਾਂ ਲਾਹ ਕੇ ਸਕੇਸ ਇਸ਼ਨਾਨ ਸਵੇਰੇ ਕਰਿਆ ਕਰ ਤੇ ਸੋਧ ਰਖ ਤੇ ਭਜਨ ਕਰਕੇ ਅਰਦਾਸਾ ਕਰਿਆ ਕਰ। ਗੁਰੂ ਭਲੀ ਕਰੇਗਾ। ਤੂੰ ਤੇ ਸਾਡੇ ਪੁਰਾਣੇ ਕੂਕਿਆਂ ਦੇ ਘਰ ਦੀ ਨੂੰਹ ਏਂ ਤੇ ਤੇਰੇ ਪਤੀ ਜੀ ਭੀ ਹੁਣ ਦੇਸ-ਭਗਤੀ ਦੇ ਕੰਮ ਕਰਨ ਵਾਲੇ ਹਨ।

ਕਿਸ਼ਨ ਕੌਰ ਸੋਧ ਰਖ ਮਾਲਾ ਫੇਰਦੀ, ਅਰਦਾਸੇ ਕਰਦੀ। ਸਤਿਗੁਰੂ ਮਿਹਰ ਕੀਤੀ, ਪੁੱਤਰ ਹੋਇਆ ਤੇ ਗੁਰਬਚਨ ਸਿੰਘ ਉਸ ਦਾ ਨਾਮ ਰਖਿਆ। ਤੇ ਭੈਣੀ ਸਾਹਿਬ ਜਾ ਰਾਮਸਰੋਂ ਇਸ਼ਨਾਨ ਕਰਾ ਕਿਸ਼ਨ ਕੌਰ ਪੁੱਟ ਦੀ ਗਰਦਨੀ ਸਤਿਗੁਰੂ ਜੀ ਦੇ ਸਬਜੇ ਘੋੜੇ ਦੀ ਭੇਟਾ ਕੀਤੀ। ਸਮੇਂ ਸਮੇਂ ਨਾਲ ਫੇਰ ਹੋਰ ਗੁਰਤਾਰ ਸਿੰਘ, ਗੁਰਦਿਆਲ ਸਿੰਘ, ਗੁਰਮੁਖ ਸਿੰਘ ਪੁੱਤਰ ਹੋਏ ਤੇ ਕਿਸ਼ਨ ਕੌਰ ਉਸੇ ਤਰ੍ਹਾਂ ਭੈਣੀ ਸਾਹਿਬ ਜਾ, ਰਾਮਸਰ ਚੋਂ ਸਮੇਤ ਬਚੇ ਇਸ਼ਨਾਨ ਕਰ ਸੂਚੀ ਗਰਦਨੀ ਉਸ ਸਬਜੇ ਘੋੜੇ ਦੀ ਭੇਟਾ ਕਰਦੀ ਰਹੀ।

ਊਧਮ ਸਿੰਘ ਕਾਂਗਰਸ ਨਾਲ ਰਲ ਕੰਮ ਕਰਦਾ ਘਰ ਕਦੀ ਹੀ ਆਉਂਦਾ ਸੀ। ਪੁੱਤਰ ਅੰਞਾਣੇ ਸੀ, ਭਤੀਜਿਆਂ ਜਗ੍ਹਾ ਮਲ ਲਈ। ਦੇਸ-ਭਗਤਾਂ ਨਾਲ ਕੰਮ ਕਰਦਾ ਊਧਮ ਸਿੰਘ ਘਰ ਆਵੇ ਤਾਂ ਕਿਸ਼ਨ ਕੌਰ ਤੇ ਬੱਚੇ ਝੂਰਨ ਤੇ ਕਹਿਣ, ਸਾਡਾ ਥਾਂ ਸੱਕਿਆਂ ਹੀ ਮਲ ਲਿਆ ਹੈ। ਊਧਮ ਸਿੰਘ

ਕਹੇ, ਮੈਂ ਦੇਸ-ਭਗਤਾਂ ਦੇ ਸਾਥ ਵਿਚੋਂ ਏਧਰ ਕਿਵੇਂ ਰੁਝਾਂ ? ਜੇ ਮੇਰੀ ਸੇਵਾ ਸਹੀ ਸੱਚੀ ਹੈ ਤਾਂ ਸੱਚ ਦਾ ਸਾਥੀ ਸੱਚਾ ਸਾਹਿਬ ਆਪੇ ਮਦਦ ਕਰੇਗਾ। ਤੁਸੀਂ ਸਬਰ ਕਰੋ। "ਸਬਰ ਮੰਝ ਕਮਾਨ ਸਬਰੁ ਕਾ ਨੀਹਣੋ ॥ ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ ॥" ਵਾਕ ਪੂਰਾ ਹੋਵੇਗਾ। ਕਰਤੇ ਦੀ ਕੁਦਰਤ ਰਾਤ ਉਸ ਹਵੇਲੀ ਵਿਚ ਸੁਤਿਆਂ ਨੂੰ ਢੀਮਾਂ ਪੈਣ। ਇਕ ਦਿਨ ਦਿਨੇ ਭੀ ਪਈਆਂ ਤੇ ਅਵਾਜ਼ਾ ਹੋਇਆ ਤੁਸਾਂ ਦੇਸ-ਭਗਤ ਤੇ ਗੁਰੂ ਤੇ ਭਰੋਸੇ ਵਾਲੇ ਤੇ ਵਾਧਾ ਕੀਤਾ ਹੈ। ਉਸ ਤੋਂ ਮਾਫੀ ਮੰਗੋਗੇ ਤਾਂ ਬਚੋਗੇ। ਊਧਮ ਸਿੰਘ ਆਏ ਤੋਂ ਉਹਨਾਂ ਮਾਫੀ ਮੰਗ ਜਗ੍ਹਾ ਛੱਡੀ।

ਊਧਮ ਸਿੰਘ ਨੂੰ ਚੋਰਾਂ ਆਪ ਉਚੇਚਾ ਮਿਲ ਦਸਿਆ, ਤੇਰੇ ਮਾਲ ਤੇ ਘਰ ਨੂੰ ਸੁੰਨਾ ਜਾਣ ਅਸੀਂ ਕਿੰਨੀ ਵਾਰੀ ਰਾਤ ਲੁੱਟਣ, ਚੁਰਾਣ ਆਉਂਦੇ ਰਹੇ ਹਾਂ, ਪਰ ਤੇਰੇ ਡੇਰੇ ਦੀ ਰਾਖੀ ਕਰਦਾ ਚਿਟੇ ਬਸਤ੍ਰਾਂ ਤੇ ਡੰਗੋਰੀ ਵਾਲਾ ਸਾਨੂੰ ਚੋਰੀ ਕਰਨ ਹੀ ਨਹੀਂ ਦੇਂਦਾ, ਪਹਿਰਾ ਦੇਂਦਾ ਤੇ ਸਾਡੇ ਵਲ ਵਿੰਹਦਾ ਹੈ। ਊਧਮ ਸਿੰਘ ਕਿਹਾ, ਪਹਿਰਾ ਦੇਣ ਵਾਲਾ ਜਾਣੇ ਤੇ ਤੁਸੀਂ ਜਾਣੋ, ਮੈਂ ਕਿਹੜਾ ਉਹਨੂੰ ਕਹਿੰਦਾ ਹਾਂ ਤੇ ਤੁਹਾਨੂੰ ਰੋਕਦਾ ਹਾਂ। ਤੁਸੀਂ ਉਸ ਤੋਂ ਹੀ ਜਾ ਬਖਸ਼ਾਉ। ਉਹ ਚੋਰ ਉਚੇਚੇ ਭੈਣੀ ਸਾਹਿਬ ਆਏ ਤੇ ਸਤਿਗੁਰੂ ਜੀ ਪਾਸ ਆਪਣੀ ਕੀਤੀ ਕਰਤੂਤ ਤੇ ਊਧਮ ਸਿੰਘ ਦਾ ਉਤਰ ਦਸ ਹੱਥ ਜੋੜ ਬਖਸ਼ਸ਼ ਦੀ ਅਰਜ ਕੀਤੀ ਤੇ ਅਗੋਂ ਭਜਨ ਪੁਛ ਕਢ ਐਸਾ ਨਾ ਕਰਨ ਦੇ ਨੇਮ ਦੀ ਜਾਚਨਾ ਕੀਤੀ। ਸਤਿਗੁਰੂ ਜੀ ਸਾਧਾਂ ਤੋਂ ਭਜਨ ਦਵਾ ਬਚਨ ਕੀਤਾ, ਜਦੋਂ ਕੁਦਰਤ ਨੂੰ ਭਾਵੇ ਤਦੋਂ ਇਸ ਤਰ੍ਹਾਂ ਹੀ ਸਾਧਾਂ ਤੇ ਚੋਰਾਂ ਦੀ ਰਖਿਆ ਹੁੰਦੀ ਏ।

ਇਸ ਊਧਮ ਸਿੰਘ ਨੇ ਦੇਸ-ਸੇਵਾ ਦਾ ਕੰਮ ਕਰਦਿਆਂ ੧੯੩੦ ਵਿਚ ਇਕ ਸਾਲ ਕੈਦ ਕਸੂਰ, ਮਿੰਟਗੁਮਰੀ ਤੇ ਅਟਕ ਦੀ ਜੇਲ੍ਹ ਵਿਚ ਕੱਟੀ। ੩੨ ਵਿਚ ਸਾਲ ਕਸੂਰ ਤੇ ਮੁਲਤਾਨ ਸੈਂਟਰਲ ਜੇਲ੍ਹ ਵਿਚ ਕੱਟੀ ਕੈਦ। ਤੇ ਕਿਸਾਨ ਲਹਿਰ ਵਿਚ ਕੁਝ ਹਫਤੇ ਲਾਹੌਰ ਭੀ ਜੇਲ੍ਹ ਭੁਗਤੀ। ੩੯ ਵਿਚ ਜੰਗ ਲਗੇ ਸਮੇਂ ਕਸੂਰ ਵਿਚ ੧੫ ਦਿਨ ਜੇਲ੍ਹ ਬੰਦ ਰਿਹਾ। ੧੯੪੨ ਵਿਚ ਗਾਰਦ ਮਖੀਉਂ ਜਾ ਚਰਨ ਸਿੰਘ, ਕੁੰਦਨ ਸਿੰਘ, ਸਜਨ ਸਿੰਘ ਆਦ ਦੇ ਸਮੇਤ ਫੜੇ ਤੇ ਦੋ ਸਾਲ ਮੁਲਤਾਨ ਜੇਲ੍ਹ ਵਿਚ ਰਹੇ ਵਰਕਿੰਗ ਕਮੇਟੀ ਦੇ ਸਮਝੋਤੇ ਤੇ ਰਿਹਾ ਹੋਏ, ਪਰ ਊਧਮ ਸਿੰਘ ਫੇਰ ਭੀ ੧ ਸਾਲ ਹਦੂਦ ਬੰਦ ਰਿਹਾ। ਹੁਣ ਇਹ ਊਧਮ ਸਿੰਘ ਮੁਗਿੰਦਪੁਰ* ਰਹਿੰਦੇ ਪੱਟੀ ਤਹਿਸੀਲ ਵਿਚ। ਇਹ ਲਾਹੌਰ ਦਾ ਹਿੱਸਾ ਹੁਣ ਹਿੰਦੁਸਤਾਨ ਵਿਚ ਹੈ।

ਵਲਟੋਹੇ ਵਿਚ ਜਿਵੇਂ ਬਾਬਾ ਫਤੇ ਸਿੰਘ ਜੀ ਤੇ ਜੈ ਸਿੰਘ ਜੀ, ਗੁਰੂ ਹਰੀ ਸਿੰਘ ਜੀ ਸਮੇਂ ਸਿਖ ਹੋਏ ਸੀ। ਤਿਵੇਂ ਦਾ ਕਪੂਰ ਸਿੰਘ ਹੋਇਆ। ਇਸ ਕਪੂਰ ਸਿੰਘ ਭਾਣੇ ਨੂੰ ਮੁਖ ਰਖ ਸਭ ਤੋਂ ਪਹਿਲਾਂ ਬੀਕਾਨੇਰ ਰਿਆਸਤ ਦੇ ਤਲਵਾੜੇ ਪਿੰਡ ਵਿਚ ਤਹਿਸੀਲਦਾਰ ਤੋਂ ਖੂਹ ਠੇਕੇ ਤੇ ਆ ਲਿਆ ਸੀ, ੫੦ ਵਿਘੇ ਜ਼ਮੀਨ ਪੰਜ ਸੌ ਸਾਲ ਦਾ ਦੇਣਾ ਕਰ। ਇਸ ਦੇ ਪੁੱਤਰ ਧਾਰਾ ਸਿੰਘ, ਭਾਨ ਸਿੰਘ, ਸੰਤਾ ਸਿੰਘ, ਜੋਧ ਸਿੰਘ, ਕਦੀ ਕੋਈ ਪਿਤਾ ਕੋਲ ਤੇ ਕੋਈ ਵਲਟੋਹੇ ਰਹਿੰਦੇ। ਇਸ ਦੀ ਧੀ ਦਿਆਲਾਂ ਜੋ ਲੇਈਆਂ ਜ਼ਿਲਾ ਅੰਮ੍ਰਿਤਸਰ ਦੇ ਤਾਰਾ ਸਿੰਘ ਨਾਲ ਵਿਆਹੀ ਸੀ, ਉਹ ਭੀ ਕੋਲ ਆਏ ਰਹੇ। ਫੇਰ

---

*ਜੈਤੋ ਨੂੰ ਜਾਂਦੇ ਜਥਿਆਂ ਨੂੰ, ਅੰਗਰੇਜ਼ ਦਾ ਹੁਕਮ ਸੀ, ਕੋਈ ਰੋਟੀ ਨਾ ਦੇਵੇ, ਪਰ ਛੋਟੀ ਮੱਖੀ ਦਿਆਂ ਜਥਾ ਰਾਤ ਰਖ ਸੇਵਾ ਕੀਤੀ ਤਾਂ ਜਥੇ ਵਾਲਿਆਂ ਇਹਦਾ ਨਾਂ ਮੁਗਿੰਦਪੁਰਾ ਰਖਿਆ।

ਇਹ ਟਿਬੀ ਆਏ, ਇਕ ਲਾਧੂ ਜ਼ੈਲਦਾਰ ਤੋਂ ਜ਼ਮੀਨ ਖਰੀਦ ਖੂਹ ਲਾਇਆ ਤੇ ਹੋਰ ਸਿਖ ਇਹਨਾਂ ਕੋਲ ਆ ਟਿਕੇ ਟਿਬੀ। ਇਹ ਹਾਲ ਸਮੇਂ ਸਿਰ ਸਾਰਾ ਲਿਖਾਂਗਾ।

(ਵਲਟੋਹੇ ਦਾ ਸੁਰਜਨ ਸਿੰਘ ਬੜਾ ਸੋਹਣਾ ਜਵਾਨ ਤੇ ਸੂਰਮਾ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਸਿਖ ਹੋਇਆ ਜੋ ਕਸੂਰ ਦੀ ਸਿਖਾਂ ਦੀ ਲੜਾਈ ਵਿਚ ਤੇ ਤਰਨ ਤਾਰਨ ਨਾਮਧਾਰੀਆਂ ਤੇ ਅਕਾਲੀਆਂ ਦੀ ਲੜਾਈ ਸਮੇਂ ਚੰਗਾ ਦਲੇਰੀ ਨਾਲ ਲੜਿਆ ਸੀ ਬੜਿਆਂ ਨੂੰ ਡਾਂਗਾਂ ਨਾਲ ਕੁਟਿਆ ਸਾ ਸੂ। ਅੰਤ ਤਰਨ ਤਾਰਨ ਚੋਖਿਆਂ ਪੈ ਜਦ ਇਸ ਨੂੰ ਮਾਰ ਦੇਣਾ ਹੀ ਚਾਹਿਆ ਸੀ ਤਾਂ ਜ਼ਿੰਦਾ ਸ਼ਹੀਦ ਸੰਤ ਜਵੰਦ ਸਿੰਘ ਜੀ ਇਸ ਦੇ ਉਤੇ ਪੈ ਇਸ ਨੂੰ ਬਚਾਇਆ ਸੀ। ਜ਼ਿੰਦਾ ਸ਼ਹੀਦ ਮੇਰੀ ਸਮਝੇ ਸੋ ਹੀ ਹੁੰਦੈ ਜੋ ਆਪ ਕਿਸੇ ਦੇ ਥਾਂ ਸੱਟ ਮਾਰ ਮਰਨਾ, ਦੁਖ ਸਹੇ। ਸੰਤ ਜਵੰਦ ਸਿੰਘ ਜੀ ਇਸ ਤਰ੍ਹਾਂ ਦੇ ਅਨੇਕ ਕੰਮ ਕੀਤੇ ਸੀ। ਸੁਰਜਨ ਸਿੰਘ ਸੂਬਾ ਭੀ ਰਿਹਾ ਕੁਝ ਚਿਰ)

(ਡਫਰਕਿਆਂ ਦੇ ਨੰਬਰਦਾਰ ਸੁਦਾਗਰ ਸਿੰਘ ਦਾ ਪੁੱਤਰ ਬਾਜ ਸਿੰਘ ਬੜਾ ਸੋਹਣਾ ਤੇ ਬਲਵਾਨ ਜਵਾਨ ਸੀ। ਉਸ ਦਾ ਚੰਗੇ ਕੰਮ ਕਰਨ ਵਿਚ ਵਖਾਲੇ ਨਾਲੋਂ ਗਾਲਾ ਬਹੁਤਾ ਸੀ। ਡਫਰਕਿਆਂ ਦਾ ਚੂਹੜਾ ਪਿੰਡ ਵਿਚੋਂ ਬੈਲ ਬੁਢਾ ਖਰੀਦ ਬਾਹਰ ਨੂੰ ਟੁਰਿਆ। ਬਾਜ ਸਿੰਘ ਰੱਬ ਸਬੱਬੀਂ ਅਗੋਂ ਮਿਲਿਆ ਤੇ ਪੁਛਿਆ, ਇਹਨੂੰ ਤਕਾਲੀਂ ਕਿਧਰ ਲੈ ਚਲਿਆ ਹੈਂ? ਚੂਹੜੇ ਕਿਹਾ, ਮੁਲ ਲਿਆ ਹੈ ਤੇ ਮਾਰ ਚਮੜਾ ਲਾਹ ਵੇਚ ਦਮੜੇ ਮੁਨਾਫਾ ਕਢਾਂਗਾ। ਬਾਜ ਸਿੰਘ ਕਿਹਾ, ਖਰਚਿਆ ਮੁਲ ਲੈ ਕੇ ਬੈਲ ਮੈਨੂੰ ਦੇ ਦੇਹ। ਉਸ ਕਿਹਾ, ਨਹੀਂ ਮੈਂ ਮੁਲ ਲਿਆ ਹੈ ਤੇ ਜ਼ਰੂਰ ਮਾਰਾਂਗਾ। ਬਾਜ ਸਿੰਘ ਕਿਹਾ, ਤੂੰ ਜੇ ਬੈਲ ਨੂੰ ਮਾਰਿਆ, ਮੈਂ ਤੈਨੂੰ ਮਾਰ ਕੇ ਰੋਟੀ ਖਾਵਾਂਗਾ। ਚੂਹੜੇ ਕਿਹਾ, ਵਡਾ ਚੋਧਰੀ ਚਲ ਚਲ ਐਵੇਂ ਗਲ ਨਾ ਪਿਆ ਪਉ। ਬਾਜ ਸਿੰਘ ਘਰੋਂ ਜਾ ਗੰਡਾਸਾ ਲੈ ਮਗਰ ਦੌੜਿਆ। ਚੂਹੜਾ ਬੈਲ ਨੂੰ ਰਾਹੋਂ ਲਾਂਭੇ ਕਰ ਮਾਰ ਆਪਣੇ ਪਿੰਡ ਕੋਲ ਦੇ ਠੁੱਟੇ ਜਾ ਲੁਕਿਆ। ਬਾਜ ਸਿੰਘ ਰਾਤ ਭੀ ਲਭਦਾ ਫਿਰਿਆ ਤੇ ਰੋਟੀ ਨਾ ਖਾਧੀ। ਸਵੇਰੇ ਉਸ ਦੇ ਪਿੰਡ ਗਲੀ ਵਿਚ ਪਿਸ਼ਾਬ ਕਰਨ ਨਿਕਲੇ ਨੂੰ ਗਲ ਵਿਚ ਕੁਪੜਾ ਪਾ ਗੰਡਾਸਾ ਮਾਰ, ਸਿਰ ਮਿੱਧ ਦਿਤਾ ਤੇ ਆਪਣੇ ਪਿੰਡ ਆ ਪ੍ਰਸਾਦ ਛਕਿਆ। ਹਾਕਮ ਆਏ ਪਾਸ ਸੋਚ ਸੱਚ ਪਰੇ ਵਿਚ ਦਸਿਆ। ਮੁਕੱਦਮਾ ਲਾਹੌਰ ਪੁੱਜਾ ਤਾਂ ਕਚਹਿਰੀ ਵਿਚ ਭੀ ਬਾਜ ਸਿੰਘ ਸੱਚ ਸੱਚ ਹੀ ਦਸਿਆ ਤੇ ਕਿਹਾ, ਤੁਸੀਂ ਜੋ ਚਾਹੋ ਮੇਰੇ ਨਾਲ ਕਰੋ, ਮੈਂ ਆਪਣੇ ਮਨੋ ਸੱਚ ਜੋ ਕੰਮ ਕੀਤਾ ਹੈ, ਸਹੀ ਕੀਤਾ ਹੈ ਤੇ ਮਨ ਨੂੰ ਸਭ ਕੁਝ ਮਨਾ ਕੇ ਚੂਹੜੇ ਮਗਰ ਲਗਾ ਸਾਂ। ਤੇ ਹੁਣ ਹੋਰ ਸਲਾਹ ਬਣੇ ਮਨ ਨੂੰ ਬਦਲਣ ਦੀ ਨਹੀਂ ਬਣੀ। ਜਦ ਵਡੇ ਸਾਡੇ ਸੱਚ ਬੋਲ ਫਾਂਸੀਆਂ ਝੂਟ, ਤੋਪ ਸੋਹੇਂ ਭੀ ਅੰਗਰੇਜ਼ ਦਾ ਪਾਜ ਖੋਲ੍ਹ ਸ਼ਹੀਦ ਹੋਏ ਸੀ।)

(ਹਾਕਮ ਨੇ ਬਾਜ ਸਿੰਘ ਨੂੰ ਬਰੀ ਕਰ ਦਿਤਾ ਤੇ ਆਪਣੇ ਫੈਸਲੇ ਵਿਚ ਲਿਖਿਆ, ਇਸ ਨੇ ਕਤਲ ਕੀਤਾ ਨਹੀਂ, ਇਸ ਨੂੰ ਜੋਸ਼ ਦੇ ਕੇ ਇਸ ਤੋਂ ਕਰਵਾਇਆ ਗਿਆ ਹੈ। ਕਿਸੇ ਦੇ ਧਰਮ ਨੂੰ ਧੱਕਾ ਕਰ ਵੰਗਾਰਨਾ ਆਪਣੇ ਆਪ ਨੂੰ ਆਪ ਮਾਰਨਾ ਹੈ। ਕਈਆਂ ਦਾ ਖਿਆਲ ਹੈ ਕਿ ਹਾਕਮ ਨੇ ਨਾਮਧਾਰੀਆਂ ਦੇ ਕਾਰਨਾਮੇ ਸੱਚ ਬੋਲਣ ਦੇ ਸੁਣੇ ਪੜ੍ਹੇ ਹੋਏ ਸੀ। ਅੰਮ੍ਰਿਤਸਰ ਆਦ ਦੇ ਸ਼ਹੀਦਾਂ ਦੇ, ਉਸ ਸੋਚਿਆ ਸੀ, ਮਤ ਫਾਹੇ ਲਾਣ ਤੇ ਇਹ ਕੂਕਾ ਪੰਥ ਜੋਸ਼ ਵਿਚ ਆ ਕਾਂਗਰਸ ਨਾਲ ਮਿਲ ਦੇਸ ਵਿਚ ਊਧਮ ਨਾ ਮਚਾ ਦੇਣ। ਕੁਝ ਭੀ ਹੋਇਆ, ਪਰ ਇਸ ਬਾਜ ਸਿੰਘ* ਦਾ ਨਾਮ ਸੱਚ ਬੋਲਣ ਵਾਲੇ

*ਇਸ ਬਾਜ ਸਿੰਘ ਦਾ ਪ੍ਰਵਾਰ ਹੁਣ ਲੁਹਾਰਨ ਜ਼ਿਲਾ ਫੀਰੋਜ਼ਪੁਰ 'ਚ ਰਹਿੰਦਾ।

ਸੂਰਮਿਆਂ ਤੇ ਧਰਮੀਆਂ ਵਾਂਗੂੰ ਅਮਰ ਤੇ ਰੋਸ਼ਨ ਰਹੇਗਾ।

ਤਲਵੰਡੀ ਦਾ ਦਿਆਲ ਸਿੰਘ ਸੰਧੀ ਜੋ ਹੁਣ ਕਰੀਵਾਲੇ ਰਹਿੰਦੇ। ਇਸ ਨੂੰ ਕੁਝ ਦਿਨ ਸਤਿਗੁਰੂ ਜੀ ਬਟਵਾਰੇ ਬਾਦ ਲਿਖਣ ਦਾ ਕੰਮ ਸੌਂਪਿਆ ਸੀ ਤੇ ਪਟਵਾਰੀ ਕਿਹਾ ਸੀ। ਇਸ ਦਾ ਨਾਮ ਹੀ ਪਟਵਾਰੀ ਪੈ ਗਿਆ ਹੈ। ਇਹੋ ਹੀ ਤਲਵੰਡੀ ਚੋਂ ਬਚਿਆ ਹੈ।

(ਰਾਜੇ ਜੰਗਾਂ ਦੇ ਮਾਹਣਾ ਸਿੰਘ ਜੀ ਐਸੇ ਗੁਰੂ ਦੇ ਭਾਣੇ ਦੇ ਭਰੋਸੇ ਵਾਲੇ ਸਾਧੂ ਹੋਏ ਹਨ। ਹੈਜ਼ੇ ਦੀ ਬੀਮਾਰੀ ਪਈ ਸਮੇਂ ਗੁਰੂ ਹਰੀ ਸਿੰਘ ਜੀ ਰਾਜੇ ਜੰਗੀ ਗਏ ਸੀ ਤੇ ਉਸੇ ਦਿਨ ਬੀਮਾਰੀ ਸੁਣ ਟੁਰਨ ਲਗਿਆਂ ਨੂੰ ਇਹਨਾਂ ਕਿਹਾ ਸੀ ਕਿ ਸੱਚੇ ਪਾਤਸ਼ਾਹੋ, ਅਜੇ ਹੀ ਕਾਹਲ ਨਾਲ ਨਾ ਜਾਉ। ਲੋਕ ਕਹਿਣਗੇ ਕੂਕਿਆਂ ਦਾ ਗੁਰੂ ਬੀਮਾਰੀ ਤੋਂ ਡਰਦਾ ਰਾਤ ਨਹੀਂ ਰਿਹਾ। ਗੁਰੂ ਹਰੀ ਸਿੰਘ ਜੀ ਕਿਹਾ ਸੀ, ਸਤਬਚਨ। ਤੂੰ ਤਾਂ ਸਾਨੂੰ ਉਕ ਕਰਦਿਆਂ ਨੂੰ ਚੰਗੇ ਰੁਕ ਵਲ ਪ੍ਰੇਰਿਆ ਹੈ, ਸਿਖ ਐਸਾ ਹੀ ਹੋਣਾ ਚਾਹੀਦੈ। ਮਾਹਣਾ ਸਿੰਘ ਜੀ ਦਾ ਪੁੱਤਰ ਚੜ੍ਹਾਈ ਕਰ ਗਿਆ। ਲੋਕ ਅਫਸੋਸ ਕਰਨ ਆਉਣ ਤੇ ਸਿਖ ਭੀ ਆਉਣ। ਇਹ ਸਭ ਨੂੰ ਕਹਿਣ, ਮੇਰੇ ਕੋਲ ਆ ਕੇ ਗੁਰੂ ਕੇ ਤੇ ਸਾਧ ਸੰਗਤ ਦੇ ਬਚਨ ਕਰੋ। ਜੇ ਮੈਂ ਭੀ ਲੋਕਾਂ ਵਾਂਗੂ ਦਾ ਹੋਏ ਬੋਲਾਂ ਤਾਂ ਸਤਿਗੁਰੂ ਜੀ ਨੂੰ ਮਿਲੇ ਦਾ ਕੀ ਫਰਕ ਪਿਆ।)

ਰਾਜੇ ਜੰਗਾਂ ਦੇ ਸ੍ਰਦਾਰ ਅਨੂਪ ਸਿੰਘ ਜੀ ਆਪਣੇ ਪਿੰਡ ਦੇ ਜੰਗ ਸਿੰਘ ਦੀ ਸੰਗਤ ਤੋਂ ਸੋਰ ਪੁਲਸ ਦੀ ਥਾਣੇਦਾਰੀ ਕਰਦਿਆਂ ਪੰਜਾਬ ਦਾ ਵਡਾ ਖੁਫੀਆ ਅਫਸਰ ਬਣ ਰਹੇ। ਹੁਣ ਪਿਨਸ਼ਨੀ ਹੋ ਸਰਸੇ ਤੇ ਚੰਡੀਗੜ੍ਹ ਮਕਾਨ ਪਾ ਰਹਿੰਦੇ। ਇਹ ਆਪ ਭੀ ਵੱਢੀ ਤੇ ਚਾਪਲੂਸੀ ਤੋਂ ਬਚਿਆ ਹੋਇਐ ਤੇ ਐਸਿਆਂ ਨੂੰ ਮੰਦੇ ਜਾਣਦੈ। ਇਹਦੇ ਹੋਰ ਬਚਨ ਭੀ ਆਉਣਗੇ।

ਭੰਬਿਆਂ ਦਾ ਜਥੇਦਾਰ ਫੌਜਾ ਸਿੰਘ ਤੇ ਤਾਬਣ ਸੰਧੀ ਸੀ। ਘਰ ਖੂਹੀ ਲਵਾ ਸੰਧ ਰਖ ਆਏ ਦੀ ਸੇਵਾ ਕਰਦੇ ਤੇ ਗੁਰਮਤ ਦਾ ਪ੍ਰਚਾਰ ਕਰਦੇ। ਇਹੋ ਜਿਹੇ ਬੇਲੌਭ ਸਬਦੀ ਘਟ ਮਿਲਦੇ ਹਨ। ਕਾਉਕਿਆਂ ਦਾ ਸ਼ੰਗਾਰਾ ਸਿੰਘ, ਐਸਾ ਧਰਮੀ ਤੇ ਸਾਦੇ ਸੁਭਾ ਵਾਲਾ ਹੋਇਆ ਹੈ। ਬਟਵਾਰੇ ਸਮੇਂ ਨਾ ਨਿਕਲਣ ਦੀ ਵਾਹ ਵੇਖ ਆਪ ਸਮੇਤ ਭਰਾਵਾਂ, ਤੁਰਕਾਂ ਨਾਲ ਲੜਨ ਲਗ ਪਿਆ। ਘਰਦੀ, ਬਾਲ ਤੇ ਮਾਈ ਜਥੇ ਨਾਲ ਟੋਰ ਬਚਾ ਦਿਤੇ। ਉਸ ਦੇ ਪੁੱਤਰ ਤੇ ਪਤਨੀ ਹੁਣ ਕਰੀਵਾਲੇ ਰਹਿੰਦੇ ਹਨ।

ਘਣੀਏਕੇ, ਭਾਗਾਂ ਵਾਲਾ ਨਾਮ ਕਰਕੇ ਮਸਤ ਖੁਸ਼ਾਲ ਸਿੰਘ ਜੀ ਤੇ ਇਕ ਮਾਈ ਵਿਧਵਾ ਭਾਗਣ ਐਸੇ ਮੌਜ ਵਿਚ ਰਹਿਣ ਵਾਲੇ ਸੀ, ਜਦ ਜੀ ਕਰਦਾ ਰਲ ਮੇਲਾ ਰਚ ਲੈਂਦੇ ਤੇ ਦੋ ਚਾਰ ਦਿਨ ਸਾਧ ਸੰਗਤ ਦੀ ਰੌਣਕ ਪਿੰਡ ਰਖ ਲੈਂਦੇ। ਸਤਿਗੁਰੂ ਪਰਤਾਪ ਸਿੰਘ ਜੀ ਜਦ ਲਾਹੌਰ ਦੇ ਜ਼ਿਲੇ ਵਿਚ ਜਾਂਦੇ ਤਾਂ ਘਣੀਏਕੇ ਦੀ ਇਸ ਜੋੜੀ ਨੂੰ ਦਰਸਨ ਜ਼ਰੂਰ ਦੇਂਦੇ ਤੇ ਹੋਰ ਸਾਧਾਂ ਨੂੰ ਦਸਦੇ, ਅਸੀਂ ਭੀ ਭਾਗਾਂ ਵਾਲਿਆਂ ਨਾਲ ਮਿਲ ਦੋ ਦਿਨ ਮੌਜ ਮਾਣ ਆਏ ਹਾਂ।

ਜੰਜਾਤੇ ਦੇ ਮਸਤ ਕਾਲਾ ਸਿੰਘ ਜੀ, ਜਿਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ ੧੯੨੨ ਬਿ: ਵਿਚ ਸੁਹੇਵੇ ਸਾਹਿਬ ਹੁੰਦੇ ਅਖੰਡ ਪਾਠਾਂ ਸਮੇਂ ਟਿਬਿਆਂ ਵਿਚ ਦਰਸਨ ਭੀ ਦਿਤਾ ਸੀ ਤੇ ਕਾਲਾ ਸਿੰਘ ਜੀ ਦੇ ਥਾਂ ਰੇਲ ਭੀ ਲਾਈ ਸੀ। ਇਹਨਾਂ ਮਸਤਾਂ ਦੇ ਹੋਰ ਬਚਨ ਭੀ ਪਿਛੇ ਇਸੇ ਗ੍ਰੰਥ ਵਿਚ ਬਹੁਤ ਆਏ ਹਨ।

ਸਤਿਗੁਰੂ ਜੀ ਰਾਵੀ ਦੇ ਪੱਤਨ ਬਿਆਸ ਤੇ ਫੀਰੋਜ਼ਪੁਰ ਵਲੋਂ ਲੰਘ ਇਸ ਜ਼ਿਲੇ ਵਿਚ ਦਰਸਨ ਦੇਂਦੇ ਸੀ। ਕਦੇ ਕਿਸੇ ਨਗਰੋਂ ਦੌਰਾ ਸ਼ੁਰੂ ਕਰਦੇ, ਕਦੇ ਕਿਸੇ ਨਗਰ ਵਲੋਂ। ਮੈਂ ਉਚੇਚਾ ਲਾਹੌਰੀ ਸਿਖਾਂ ਨੂੰ ਮਿਲ, ਪੁਛ ਕੁਝ ਕੁ ਹੀ ਸਿਖਾਂ ਦੇ ਨਾਮ ਤੇ ਚੰਗੇਰੇ ਬਚਨ ਪ੍ਰਾਪਤ ਕਰ ਸਕਿਆ ਹਾਂ। ਮੇਰੀ ਜਾਚੇ ਲਾਹੌਰੀ ਸਿਖੀ ਬੜੀ ਬੇ-ਗੌਰੀ ਹੈ। ਕਿਉਂਕਿ ਇਤਿਹਾਸਾਂ ਵਿਚ ਮਸਾਂ ਹੀ ਥਾਂ ਮਿਲਦੀ ਹੈ, ਪਰ ਇਹ ਪੁਛਿਆਂ ਭੀ ਕੁਝ ਨਹੀਂ ਦਸਦੇ।

ਮਹਾਰਾਜ ਗੁਰਦਿਆਲ ਸਿੰਘ ਜੀ ਲਾਹੌਰ ਰਹਿੰਦੇ ਕਾਂਗਰਸ ਨਾਲ ਕੰਮ ਕਰਦੇ। ਕੂਕਾ ਅਖਬਾਰ ਤੇ ਹੋਰ ਅਖਬਾਰਾਂ ਵਿਚ, ਜੋ ਮੇਲੀਆਂ ਦੇ ਵਸੀਲੇ ਵਿਚ ਵੇਖਦੇ, ਲੇਖ ਦੇਂਦੇ। ਕੂਕਿਆਂ ਦੀ ਡਾਕ ਤੇ ਹੱਡ-ਬੀਤੀ ਲੇਖ ਬਹੁਤ ਲੰਮੇ ਨਿਕਲੇ ਸੀ। ਲਿਖਣ ਲਗੇ ਮਹਾਰਾਜ ਜੀ ਇਤਨਾ ਇਕ ਮਨ ਹੋ ਲਿਖਦੇ ਸੀ ਕਿ ਕਈ ਘੰਟੇ ਉਤਾਂਹ ਧਿਆਨ ਕਰ ਨਾ ਦੇਖਦੇ। ਇਕ ਸਮੇਂ ਕੀ ਕਈ ਵਾਰੀ ਐਸਾ ਹੋ ਜਾਂਦਾ। ਉਹਨਾਂ ਦੇ ਮਹਿਲ ਕਰਤਾਰ ਕੋਰ ਜੀ ਭੀ ਬੜੇ ਸੇਵਕ ਤੇ ਚਿਤ ਦੇ ਸਫਾ ਤੇ ਸਰਧਾ ਵਾਲੇ ਸੀ। ਰਾਤ ਦੁਧ ਦਾ ਗਲਾਸ ਲਿਆਏ ਮਹਾਰਾਜ ਜੀ ਦੇ ਸਾਹਵੇਂ ਕੀਤਾ। ਉਹਨਾਂ ਕਿਹਾ, ਠਹਿਰੋ। ਮੈਂ ਇਹ ਲੇਖ ਪੂਰਾ ਕਰ ਲਵਾਂ। ਦੋ ਤਿੰਨ ਘੰਟੇ ਉਹ ਖੜੇ ਰਹੇ ਤੇ ਉਹ ਨੀਵੀਂ ਪਾਈ ਲਿਖਦੇ ਰਹੇ। ਉਤਾਂਹ ਧਿਆਨ ਕੀਤਾ ਤਾਂ ਕਿਹਾ, ਓਹੋ ਭਈ ਮਾਫ ਕਰਨਾ, ਮੈਨੂੰ ਸੁਰਤ ਹੀ ਨਹੀਂ ਸੀ ਰਹੀ। ਕਰਤਾਰ ਕੌਰ ਜੀ ਦੇ ਚਿਤ ਵਿਚ ਕਈ ਵਾਰ ਐਸਾ ਸੁਭਾ ਉਹਨਾਂ ਦਾ ਦੇਖ ਕਦੀ ਗਿਲਾ ਨਹੀਂ ਸੀ ਆਇਆ। ਸਗੋਂ ਹੱਸ ਕੇ ਕਹਿੰਦੇ, ਮਹਾਰਾਜ ਜੀ ਤੁਸਾਂ ਤੇ ਮੇਰਾ ਭਲਾ ਕੀਤਾ ਹੈ, ਚੋਖੀ ਸੇਵਾ ਦੇ ਕੇ।

ਮਹਾਰਾਜ ਜੀ ਕਈ ਵਾਰੀ ਖੇਚਲ ਬਹੁਤੀ ਤੇ ਖੁਰਾਕ ਖਾਸ ਨਾ ਖਾਣ ਦੇ ਸੁਭਾਉ ਬੀਮਾਰ ਹੋ ਜਾਂਦੇ ਸੀ। ਮਹਾਰਾਜ ਨਿਹਾਲ ਸਿੰਘ ਜੀ ਘੋੜਿਆਂ ਦੇ ਬਪਾਰ ਵਲੋਂ ਜਦ ਭੀ ਘਰ ਆਉਂਦੇ, ਪਹਿਲੋਂ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਸੁਖ ਸਤਵੰਤ ਕੌਰ ਜੀ ਤੋਂ ਪੁਛਦੇ। ਏਕ ਸਮੇਂ ਮਹਾਰਾਜ ਜੀ ਦੂਰੋਂ ਕੁਵੇਲੇ ਆਏ ਤੇ ਤੁਰਤ ਪੁਛਿਆ, ਛੋਟੇ ਮਹਾਰਾਜ ਜੀ ਦਾ ਕੀ ਹਾਲ ਏ? ਸਤਵੰਤ ਕੌਰ ਜੀ ਅਰਜ ਕੀਤੀ, ਜਲ ਛਕ ਲਵੋ। ਫੇਰ ਉਹਨਾਂ ਦਾ ਹਾਲ ਭੀ ਦਸਾਂਗੀ। ਮਹਾਰਾਜ ਜੀ ਕਿਹਾ, ਮੈਂ ਪਹਿਲਾਂ ਉਹਨਾਂ ਨੂੰ ਮਿਲ ਆਵਾਂ। ਉਹ ਬਾਬਾ ਜੀ ਦੇ ਘਰ ਮਹਾਰਾਜ ਗੁਰਦਿਆਲ ਸਿੰਘ ਜੀ ਪਾਸ ਗਏ। ਮੰਜੇ ਤੇ ਪਿਆਂ ਨੂੰ ਪਿਆਰ ਕੀਤਾ ਤੇ ਪੁਛਿਆ, ਏਦਾਂ ਕਿਉਂ ਪਏ ਹੋ? ਉਹਨਾਂ ਦਸਿਆ, ਬੁਖਾਰ ਹੋਇਆ ਹੈ। ਇਕ ਜਲਸੇ ਤੇ ਜਲੂਸ ਵਿਚ ਭੁਖ ਜਰੀ ਹੈ। ਮਹਾਰਾਜ ਜੀ ਕਿਹਾ, ਜੇ ਮੰਨੋ ਤਾਂ ਮੈਨੂੰ ਕੁਝ ਹੁਕਮ ਕੀਤਾ ਕਰੋ ਤਾਕਿ ਮੈਂ ਆਪ ਦੇ ਥਾਂ ਕਿਤੇ ਹੋ ਆਵਾਂ ਕਰਾਂ। ਮਹਾਰਾਜ ਗੁਰਦਿਆਲ ਸਿੰਘ ਜੀ ਕਿਹਾ, ਮੈਂ ਜਾਣਦਾ ਹਾਂ, ਮੇਰੇ ਸਨੇਹ ਕਰਕੇ ਤੁਸਾਂ ਸਾਰੇ ਟੱਬਰ ਨੇ ਖਦਰ ਪਹਿਨ ਲਿਆ ਹੋਇਐ, ਤੇ ਕਈ ਵਾਰ ਤੁਸਾਂ ਮੈਨੂੰ ਅਗੇ ਭੀ ਇਹ ਗੱਲ ਆਖੀ ਹੈ ਕੁੋਝ ਸੇਵਾ ਦੀ। ਹੱਛਾ ਜੇ ਮੌਕਾ ਮਿਲ ਸਕਿਆ ਤਾਂ ਮੈਂ ਤੁਹਾਨੂੰ ਕੁਝ ਕੰਮ ਕਰਨਾ ਕਵ੍ਹਾਂਗਾ। ਮਾਤਾ ਸਤਵੰਤ ਕੌਰ ਜੀ ਮਹਾਰਾਜ ਨਿਹਾਲ ਸਿੰਘ ਜੀ ਨੂੰ ਜਲ ਉਥੇ ਜਾ ਮੰਜੇ ਮਹਾਰਾਜ ਜੀ ਦੇ ਤੇ ਬੈਠਿਆਂ ਨੂੰ ਹੀ ਛਕਾਇਆ ਤੇ ਮਹਾਰਾਜ ਜੀ ਦਸਿਆ, ਇਹਨਾਂ ਅਜ ਮੰਨਿਆ ਹੈ ਤੁਹਾਨੂੰ ਕੋਈ ਕੰਮ ਦਸਾਂਗੇ।

ਸਤਵੰਤ ਕੌਰ ਜੀ ਕਿਹਾ, ਇਹਨਾਂ ਦਾ ਕੰਮ ਕੀ ਹੋਣੈ, ਸਵਾਏ ਕਾਂਗਰਸ ਨਾਲ ਮਿਲਣ ਅੰਗਰੇਜ਼ ਦੇ ਖਿਲਾਫ ਬੋਲਣ ਲਿਖਣ ਤੋਂ, ਜਾਂ ਸਤਿਗੁਰੂ ਰਾਮ ਸਿੰਘ ਜੀ ਦੀ ਆਜ਼ਾਦੀ ਦੀ ਲਹਿਰ ਦਾ ਬੀਤਿਆ ਇਤਿਹਾਸ ਖਾਸ ਥਾਈਂ ਲੋਕਾਂ ਨੂੰ ਜਾ ਕੇ ਸੁਨਾਣਾ। ਤੁਹਾਨੂੰ ਪਤਾ ਨਹੀਂ ਬੀਬੀ ਕਰਤਾਰ ਕੌਰ

ਜੀ ਭੀ ਗੁਰਮੁਖੀ ਅੰਗਰੇਜ਼ੀ ਪੜ੍ਹੀ ਹੋਈ ਹੋਣ ਕਰ,ਅਗੇ ਭੀ ਵਡੀ ਭੈਣ ਈਸਰ ਕੌਰ ਤੇ ਕਈ ਸਹੇਲੀਆਂ ਸਮੇਤ ਕਈ ਜਲਸਿਆਂ ਵਿਚ ਜਾ ਬੋਲਦੇ ਭੀ ਹਨ। "ਜਾਗੋ ਜਾਗੋ ਵੀਰੋ ਹੁਣ ਜਾਗਣ ਦੀ ਲੋੜ। ਜਾਗੋ ਜਾਗੋ ਹਿੰਦੀਉ ਹੁਣ ਜਾਗਣ ਦੀ ਲੋੜ।" ਸਤਵੰਤ ਕੌਰ ਜੀ ਇਹ ਭੀ ਮਹਾਰਾਜ ਜੀ ਨੂੰ ਦਸਿਆ। ਇਹਨਾਂ ਮਹਾਰਾਜ ਗੁਰਦਿਆਲ ਸਿੰਘ ਜੀ ਨੇ ਇਕ ਮੋਟਰਾਂ ਦੇ ਮਾਲਕ ਨਾਲ ਆਮਦਨ ਦੇ ਇਰਾਦੇ ਵਜੋਂ ਧੰਦਾ ਸ਼ੁਰੂ ਲਿਆ ਸੀ ਤੇ ਉਸ ਵਿਚ ਆਮਦਨ ਦੇ ਥਾਂ ਘਾਟਾ ਪਿਆ ਹੈ। ਸ਼ਾਇਦ ਇਹਨਾਂ ਦੇ ਚਿਤ ਵਿਚ ਉਹ ਭੀ ਚਿੰਤਾ ਹੋਵੇ। ਇਹ ਸੁਣ ਮਹਾਰਾਜ ਨਿਹਾਲ ਸਿੰਘ ਜੀ ਕਿਹਾ, ਇਹਨਾਂ ਕਿਉਂ ਕਸ਼ਟ ਕੀਤਾ ਜੋ ਕੋਲ ਹੈ ਰਲ ਵਰਤਦੇ। ਤੇ ਫੇਰ ਕਿਹਾ, ਤੁਸੀਂ ਕੋਈ ਸੇਵਾ ਹੋਵੇ ਮੈਨੂੰ ਦਸੋ। ਤਾਂ ਫੇਰ ਮਹਾਰਾਜ ਗੁਰਦਿਆਲ ਸਿੰਘ ਜੀ ਕਿਹਾ, ਦਸਾਂਗੇ। ਇਹ ਅਤਿ ਸਨੇਹ ਦੇ ਦੂਹਾਂ ਭਾਈਆਂ ਵਿਚ ਬਚਨ ਪੱਕੇ ਹੋ ਗਏ॥

ਸਤਿਗੁਰੂ ਜੀ ਲਾਹੌਰ ਦੇ ਜ਼ਿਲੇ ਦੇ ਕੁਝ ਨਗਰਾਂ ਵਿਚ ਦਰਸਨ ਦੇ ਭੈਣੀ ਸਾਹਿਬ ਆਏ ਦਰਸਨ ਦਿਤੇ। ਰਾਤ ਬਿਰਾਜੇ, ਸਵੇਰੇ ਆਸਾ ਦੀ ਵਾਰ ਦੇ ਦੀਵਾਨ ਦੇ ਭੋਗ ਬਾਦ ਬਾਲਕਾਂ ਨੂੰ ਬਦਾਮ ਵੰਡਦੇ। ਭੈਣੀ ਸਾਹਿਬ ਸਤਿਗੁਰੂ ਰਾਮ ਸਿੰਘ ਜੀ ਦੇ ਮੰਦਰ ਵਿਚ ਥੜੇ ਸਾਹਵੇਂ ਖੜੇ ਫੋਟੋ ਸਤਿਗੁਰੂ ਜੀ ਦਾ ਦਰਸਨ ਕਰ ਥੜੇ ਨੂੰ ਨਮਸਕਾਰ ਕੀਤੀ। ਫੇਰ ਮਾਤਾ ਜਿਉਣ ਕੌਰ ਜੀ ਦੀ ਚਰਨੀਂ ਲਗੇ। ਜੋੜਾ ਉਤਾਰ, ਚਰਨ ਧੋ, ਪਉਏ ਪਹਿਰ, ਲੌਹ ਲੰਗਰ ਨੂੰ ਨਮਸਕਾਰ ਕੀਤੀ ਤੇ ਤਬੇਲੇ ਵਿਚ ਮਾਲ ਦੇ ਸੇਵਕਾਂ ਨੂੰ ਦਰਸਨ ਦੇ ਕੋਠੀ ਆਏ ਬਾਗ ਵਿਚ ਨਿਵਾਸ ਕੀਤਾ ਤੇ ਪਿਛਲੇ ਪਹਿਰ ਨਹਿਰ ਤੇ ਸੈਰ ਕਰਨ ਕਾਰ ਤੇ ਬੈਠ ਕੁਝ ਸੇਵਕਾਂ ਸਮੇਤ ਗਏ। ਪਰ ਨਹਿਰ ਦੇ ਡੇਰੇ ਸਾਧ ਕੋਈ ਜਵਾਨ ਨਾ ਸੀ, ਦੋ ਚਾਰ ਬੁਢੇ ਬਿਰਧ ਹੀ ਬੈਠੇ ਮਾਲਾ ਫੇਰਦੇ ਸੀ। ਉਹਨਾਂ ਉਠ ਨਮਸਕਾਰ ਕੀਤੀ ਤੇ ਦਸਿਆ, ਸ਼ਿਕਾਰੀ ਕਿਸੇ ਬੰਦੂਕ ਚਲਾਈ ਸੀ। ਸਿਖਾਂ ਨੇ ਜਾ ਫੜ ਬੰਦੂਕ ਖੋਹ ਕੇ ਫਲਾਈ ਨਾਲ ਬੰਨ੍ਹ ਦਿਤਾ ਤੇ ਕੁਝ ਭਜ ਗਏ ਸੀ। ਉਹਨਾਂ ਨੇ ਦੁਆਲੇ ਦੇ ਵਾਕਫ ਆਂਦੇ ਹਨ ਤੇ ਗੁਰਮੁਖ ਸਿੰਘ ਜੀ ਜਥੇਦਾਰ ਆਦ ਸਮੇਤ ਸਾਥੀਆਂ ਦੇ ਉਧਰ ਗਏ ਹੋਏ ਹਨ।

ਸਤਿਗੁਰੂ ਜੀ ਮੰਜੇ ਤੇ ਬੈਠੇ ਤੇ ਭਾਈ ਵਜੀਰ ਸਿੰਘ ਜੀ ਨਹਿਰ ਵਿਚੋਂ ਜਲ ਲਿਆ ਚਰਨ ਧੁਆਏ ਤੇ ਜਲ ਛਕਾਇਆ। ਇਤਨੇ ਨੂੰ ਗੁਰਮੁਖ ਸਿੰਘ ਜੀ ਦਾ ਜਵਾਨਾਂ ਦਾ ਜਥਾ, ਲਾਭ ਸਿੰਘ ਫਤੇ ਦਾ, ਭੰਡਾ ਸਿੰਘ ਗੰਡਾ ਸਿੰਘ ਸਹਿਮਿਰੇ ਦੇ, ਸੋਹਣ ਸਿੰਘ ਮੁਛਲ ਕਿਆਮ ਪੁਰ ਦਾ, ਮਲ ਸਿੰਘ ਮਜ਼੍ਹਬੀ ਠੇਠਰ ਕੇ ਆਦ ਆਏ ਚਰਨੀਂ ਲਗੇ ਤੇ ਦਸਿਆ, ਰਾਣਵਾਂ ਦੇ ਦੋ ਸ਼ਿਕਾਰੀ ਸੀ। ਅਸਾਂ ਰਫਲ ਖੋਹ ਫਲਾਈ ਨਾਲ ਬੱਧੇ ਤੇ ਉਹਨਾਂ ਦੇ ਨਾਲਦਿਆਂ ਭੱਜ ਜਾ ਪੂਰਨ ਸਿੰਘ ਪੂੰਨੀਆਂ ਦੇ ਨੰਬਰਦਾਰ ਨੂੰ ਲੈ ਆਂਦਾ ਸੀ। ਸਾਡਾ ਭੀ ਉਹਦੇ ਨਾਲ ਲਿਹਾਜ ਸੀ। ਉਸ ਉਹਨਾਂ ਨੂੰ ਕਿਹਾ, ਤੁਸੀਂ ਨਹੀਂ ਜਾਣਦੇ, ਇਹ ਏਥੋਂ ਸ਼ਿਕਾਰ ਨਹੀਂ ਮਾਰਨ ਦੇਂਦੇ ਤੇ ਲਿਖ ਕੇ ਫੱਟਾ ਲਾਇਆ ਹੋਇਐ।

ਉਸ ਕਿਹਾ, ਇਹ ਤਰਸਵਾਨ ਐਸੇ ਹਨ, ਲੰਗਰ ਲਾਇ ਸਭ ਦਰ ਆਏ ਨੂੰ ਆਦਰ ਨਾਲ ਜਲ ਪ੍ਰਸਾਦਾ ਦੇਂਦੇ ਹਨ। ਭਾਵੇਂ ਕੋਈ ਗਊ ਘਾਤੀ ਹੋਵੇ ਤੇ ਭਾਵੇਂ ਨਿੰਦਕ ਭੀ ਹੋਵੇ ਤੇ ਜੇ ਕੋਈ ਇਹਨਾਂ ਤੇ ਜ਼ਿਆਦਤੀ ਕਰੇ ਤਾਂ ਜਰਦੇ ਭੀ ਨਹੀਂ। ਤੋਪਾਂ ਸਾਹਵੇਂ ਭੀ ਅੜ ਖੜਦੇ ਹਨ ਤੇ ਦੁਸ਼ਮਨ ਦੀ ਦਾੜ੍ਹੀ ਭੀ ਜਾ ਫੜਦੇ ਹਨ। ਤੁਸੀਂ ਅਗੋਂ ਕੰਨ ਨੂੰ ਹੱਥ ਲਾਉ। ਉਸ ਉਹਨਾਂ ਨੂੰ ਕਹਿ ਤੇ ਸਾਨੂੰ ਕਹਿ ਸਰਨ ਆਏ ਨੂੰ ਆਪ ਦਾ ਪ੍ਰਣ ਹੈ, ਮਰਨ ਨਾ ਦੇਣਾ। ਰਫਲ ਵਾਪਸ ਦਵਾਈ ਹੈ।

ਸਤਿਗੁਰੂ ਜੀ ਬਚਨ ਕੀਤਾ, ਲੋਕ ਦੁਆਲੇ ਦੇ ਘਾਤ ਤਕਦੇ ਰਹਿੰਦੇ ਹਨ ਤੇ ਦਾਅ ਲਗੇ ਮੁੜਦੇ ਭੀ ਨਹੀਂ, ਮਨ ਮਰਜ਼ੀ ਕਰਨ। ਪਰ ਤੁਸਾਂ ਬੜਾ ਚੰਗਾ ਕੀਤਾ ਹੈ। ਮਾਰੇ ਨਾਲੋਂ ਭਜਾਇਆ ਚੰਗਾ ਤੇ ਭਜਾਏ ਤੋਂ ਮੁਲਾਹਜਾ ਰਿਹਾ ਚੰਗਾ ਹੁੰਦੈ। ਲਿਹਾਜ ਰਖਿਆ ਕਦੀ ਰਾਜ ਨਾਲੋਂ ਭੀ ਵਧ ਕੰਮ ਦੇਂਦੈ ਤੇ ਮਨੁਖ ਖਟਿਆ ਦੁਖ ਕਦੀ ਕੱਟ ਵਖਾਂਦੈ। ਅਸਾਂ ਏਸੇ ਲਈ ਤੁਹਾਨੂੰ ਸੁਚੱਜੇ ਜਵਾਨਾਂ ਨੂੰ ਏਥੇ ਲਾਇਆ ਹੋਇਐ।

ਸਤਿਗੁਰੂ ਜੀ ਕੁਝ ਦਿਨਾਂ ਬਾਦ ਬੀੜ ਵਿਚ ਦਰਸਨ ਦਿਤੇ। ਸਭ ਬੀੜ ਵਿਚ ਰਹਿੰਦੇ ਸੇਵਕਾਂ ਸਾਧੂਆਂ ਨੂੰ ਦੂਰੋਂ ਦੇਖ ਚਾਅ ਚੜ੍ਹ ਗਏ ਤੇ ਸਭ ਦੌੜ ਆਏ ਚਰਨੀਂ ਲਗੇ। ਸਤਿਗੁਰੂ ਜੀ ਸਭ ਨੂੰ ਸੁਭ ਦ੍ਰਿਸ਼ਟ ਦੇਖ ਨਿਹਾਲ ਕੀਤਾ ਤੇ ਇਕ ਇਕ ਨੂੰ ਪੁਛਿਆ, ਸੁਣਾਉ ਭਾਈ ਕਿਹੋ ਜਿਹਾ ਝਟ ਲੰਘਦੈ। ਰਾਜੇ ਦੇ ਨਫਰਾਂ ਤੇ ਦੁਆਲੇ ਦੇ ਨਗਰਾਂ ਦੇ ਲੋਕਾਂ ਦਾ ਕੇਹਾ ਆਪ ਦੇ ਨਾਲ ਵਰਤਾਉ ਏ।

ਗੁਰਮੁਖ ਸਿੰਘ ਜਥੇਦਾਰ ਦਸਿਆ, ਆਪ ਦੀਆਂ ਘੋੜੀਆਂ ਰਾਤ ਬੀੜ ਵਿਚੋਂ ਚਰਦੀਆਂ ਚੋਰਾਂ ਫੜ ਲਈਆਂ ਸੀ। ਅਸਾਂ ਬਹੁਤ ਭਾਲੀਆਂ। ਅੰਤ ਸਭੇ ਨਾਜਰ ਕੋਲ ਗਏ ਉਸ ਅਰਜਨ ਸਿੰਘ ਥਾਣੇਦਾਰ ਨੂੰ ਭੇਜਿਆ। ਉਸ ਨੇ ਦੁਆਲੇ ਦੇ ਪਿੰਡਾਂ ਦੇ ਬਦਮਾਸ਼ ਸੱਦੇ। ਪੁਛਿਆ ਕਿਸੇ ਨ ਮੰਨਿਆ। ਤਾਂ ਉਸ ਵਡੇ ਇਕ ਦੋ ਬਦਮਾਸ਼ਾਂ ਨੂੰ ਖੂਬ ਕੁਟਿਆ ਤਾਂ ਇਕ ਵਿਚੋਂ ਫੁਟਿਆ ਸੂਹ ਦੇ ਦਿਤੀ ਤਾਂ ਮੁੜੀਆਂ ਹਨ।

ਸਤਿਗੁਰੂ ਜੀ ਬਚਨ ਕੀਤਾ, ਤੇ ਚੋਰ ਮੂਰਖ ਲੋਕ ਵੇਖੋ ਗੁਰੂ ਘਰ ਨਾਲੋਂ ਭੀ ਨਹੀਂ ਮੁੜਦੇ ਤੇ ਪੁਛਿਆਂ ਮੰਨਦੇ ਭੀ ਨਹੀਂ। "ਮੂਰਖ ਗੰਢੂ ਪਵੈ ਮੁਹਿ ਮਾਰ॥ ਤੇ ਮਨਮੁਖ ਲੋਹਾ ਸਾਧੀਐ ਵਗਦੀ ਵਾਦਾਣੀ॥" ਤਾਂ ਹੀ ਸੂਤ ਆਉਂਦੇ ਹਨ। ਸਾਡੇ ਨਾਲ ਮੁਢੋਂ ਕਿਸੇ ਘਟ ਨਹੀਂ ਕੀਤੀ। ਪਰ ਹੁਣ ਸਭ ਜ਼ੋਰ ਲਾ ਹਾਰ ਹੁਟ ਰਹਿ ਗਏ ਹਨ। ਜੋ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ। "ਸਭ ਝਖ ਮਾਰ ਕੇ ਹਉਲੇ ਹੋਇ ਜਾਣਗੇ।" ਸੋ ਹੁਣ ਪੂਰਾ ਹੋਇ ਰਿਹਾ ਹੈ।

ਸਤਿਗੁਰੂ ਜੀ ਕਰਮ ਸਿੰਘ ਨੂੰ ਪੁਛਿਆ, ਸੁਣਾ ਭਾਈ ਤੂੰ ਭੀ ਆਪਣੇ ਕੁਤਿਆਂ ਦੀ ਕੋਈ ਗੱਲ। ਗੰਡਾ ਸਿੰਘ ਮਸਤਾਨਾ ਭੀ ਹੱਥ ਜੋੜ ਕਰਮ ਸਿੰਘ ਦੇ ਨਾਲ ਖਲੋ ਗਿਆ ਤੇ ਦੁਹਾਂ ਅਰਜ ਕੀਤੀ, ਆਪ ਦੀ ਬਖਸ਼ਸ਼ ਹੋਵੇ। ਸਾਥੋਂ ਭਾਰੀ ਭੁਲ ਹੋਈ ਏ। ਅਸਾਂ ਸੂਰ ਮਰੇ ਦਾ ਮਾਸ ਰਿੰਨ ਖਾਧੈ। ਤੇ ਮਾਤਾਂ ਜਿਉਣ ਕੌਰ ਜੀ ਇਕ ਦਿਨ ਬੀੜ ਵਿਚ ਦਰਸਨ ਦੇਣ ਆਏ ਸੀ। ਤੇ ਅਸਾਂ ਉਹਨਾਂ ਨੂੰ ਦਸਿਆ ਸੀ ਤੇ ਉਹਨਾਂ ਕਿਹਾ ਸੀ, ਕਮਲਿਉ ਤੁਸਾਂ ਇਹ ਕੀ ਕੀਤੈ। ਏਦੂੰ ਅਗੇ ਇਹ ਕੰਮ ਨਾ ਕਰਿਉ ਤੇ ਸਤਿਗੁਰੂ ਜੀ ਪਾਸ ਅਰਜ ਕਰ, ਬਖਸ਼ਸ਼ ਮੰਗ, ਹੁਕਮ ਲੈ ਅੰਮ੍ਰਿਤ ਛਕ ਲਵੋ।

ਸਤਿਗੁਰੂ ਜੀ ਪੁਛਿਆ, ਤੁਸਾਂ ਸੂਰ ਫੜ ਕਿਵੇਂ ਲਿਆ। ਕਰਮ ਸਿੰਘ ਕਿਹਾ, ਟੀਪੂ ਕੁੱਤਾ ਬੀਮਾਰ ਹੋਇ ਤੇ ਡਾਕਟਰ ਦਸਿਆ ਸੀ ਇਸ ਨੂੰ ਸੂਰ ਦਾ ਮਾਸ ਖਵਾਉ। ਕੁਦਰਤੀ ਸੂਰ ਕੰਡੇਲੀ ਤਾਰ ਲੋਹੇ ਦੀ ਵਿਚ ਫਸ ਮਰ ਗਿਆ। ਮੈਂ ਤੇ ਗੰਡਾ ਸਿੰਘ ਕੁੱਤੇ ਨੂੰ ਰਿੰਨ ਖਵਾਇਆ ਤੇ ਆਪ ਭੀ ਸਵਾਦ ਵੇਖਣ ਲਈ ਖਾਧਾ। ਗੰਡਾ ਸਿੰਘ ਮਸਤਾਨੇ ਕਿਹਾ, ਵਾੜ ਵਿਚ ਫਸ ਸੂਰ ਮਰਿਆ ਨਾ ਜੇ ਹੱਥ ਆਉਂਦਾ ਤਾਂ ਮੈਂ ਹੀ ਬੈਠੇ ਨੂੰ ਦਾ ਲਾ ਕੇ ਮਗਰੋਂ ਬਰਛਾ ਮਾਰ ਮਾਰਨ ਦੀ ਮਰਜ਼ੀ ਭੀ ਬਣਾਈ ਹੋਈ ਸੀ। ਕਿਉਂਕਿ ਅਸਾਂ ਆਪ ਨੂੰ ਏਕ ਸਮੇਂ ਵੇਖਿਆ ਸੀ, ਭੌਰ ਕੁੱਤੇ ਨੂੰ ਫੱਟੇ ਦੀ ਦਵਾਈ ਗਊ ਦੇ

ਪੋਸ਼ਾਬ ਤੇ ਜਵੈਣ ਵਿਚ ਦੇਂਦਿਆਂ। ਕੁੱਤਾ ਬੜਾ ਅੜਬ ਸੀ ਤੇ ਆਪ ਤੇ ਉਹ ਦਵਾਈ ਪੈ ਗਈ ਸੀ ਤਾਂ ਤੁਸਾਂ ਕਿਹਾ ਸੀ, ਮੇਰਾ ਕੀ ਵਿਗੜ ਗਿਐ। ਕੁੱਤਾ ਤੇ ਹੁਣ ਬਚ ਹੀ ਜਾਵੇਗਾ। ਮੈਂ ਭੀ ਇਹੋ ਸੋਚ ਕਿ ਮੇਰਾ ਕੀ ਵਿਗੜੇਗਾ ਸੂਰ ਮਾਰਿਆਂ ਜੇ ਗੁਰੂ ਦਾ ਕੁੱਤਾ ਬਚ ਰਿਹਾ। ਤੇ "ਰਬ ਰਜਾਈ ਜੋ ਮਰੇ ਤਿਸ ਪਰ ਛੁਰੀ ਕਲਾਮੈ ॥" ਜਨਮ ਸਾਖੀ ਗੁਰੂ ਨਾਨਕ ਦੀ ਵਿਚ ਪੜ੍ਹਿਆ ਕਰ ਮੈਂ ਰੱਬ ਰਜਾਈਂ ਮਰੇ ਨੂੰ ਬਾਣੀ ਪੜ੍ਹ ਖਾਧੈ।

ਸਤਿਗੁਰੂ ਜੀ ਸੁਣ ਕੇ ਮੁਸਕ੍ਰਾਂਦਿਆਂ ਬਚਨ ਕੀਤਾ, ਜਦ ਮਾਤਾ ਜੀ ਅੰਮ੍ਰਿਤ ਛਕ ਲਿਆ ਜੋ ਕਿਹਾ ਹੈ ਤਾਂ ਮੈਂ ਭੀ ਤੁਹਾਨੂੰ ਤਨਖਾਹ ਕੋਈ ਨਹੀਂ ਲਾਂਦਾ ਤੇ ਨਾਲੇ ਤੁਸੀਂ ਸੁਆਦ ਵੇਖਿਆ ਹੈ। ਸੂਦੇ-ਪਣ ਦੇ ਸੁਭਾਉ ਤੇ ਮਸਤਾਨੇ ਅਖਵਾਂਦੇ ਹੋ।

"ਦਾਨੇ ਮਿਰ ਸਭ ਈਨ ਹੈ ਮਸਤਾਨੇ ਕੋ ਨਾਹਿ ॥
ਬੰਧਨ ਤਬ ਲਗ ਹੋਤ ਹੈ ਜਬ ਲਗ ਬੰਧਨ ਮਾਹਿ ॥"

ਬੀੜ ਵਿਚ ੧੨—੧੪ ਕੁੱਤੇ ਕੁਤੀਆਂ ਪਹਾੜੀ, ਗੱਦੀ, ਪਨੀਅਰ, ਪਿਸਤੇ, ਖੰਡੇ, ਜਹਾਜੀ ਬ੍ਹਾਂਗੀ, ਬੁਲੀ ਆਦ ਜੰਗਲੀ ਜਾਨਵਰਾਂ ਦੇ ਦੁੜਾਨ ਲਈ ਰਖਦੇ ਸੀ। ਭੌਰ, ਸੋਟੀ, ਛੀਣੀ, ਟੀਪੂ, ਡੋਮ, ਬਾਜ, ਬਿਲੂ, ਭੜਥੂ, ਭਗਵਾਨੀ, ਬਿਲੂ, ਮੀਨਾ, ਮਸਰੰਗੀ, ਆਦ ਨਾਮ ਰਖੇ ਸੀ। ਨਾਭੇ ਵਲੋਂ ਅੱਠੀਂ ਦਿਨੀਂ ਡਾਕਟਰ ਨਾਜਰ ਹੁਸੈਨ ਕੁਤਿਆਂ ਦੇ ਵੇਖਣ ਤੇ ਇਲਾਜ ਲਈ ਆਉਂਦਾ ਸੀ। ਤੌਲੀਏ, ਸੰਗਲੀਆਂ, ਦਵਾਈਆਂ ਮੁਫਤ ਮਿਲਦੀਆਂ ਸੀ ਤੇ ਕਰਮ ਸਿੰਘ ਨੂੰ ਇਹਨਾਂ ਦੀ ਦਵਾਈ ਤੇ ਲਾਇਆ ਹੋਇਆ ਸੀ।

ਇਸ ਕਰਮ ਸਿੰਘ ਦਾ ਜਨਮ ਦਾ ਨਾਮ ਕਰਮ ਦੀਨ ਏ ਤੇ ਜ਼ਿਲੇ ਜਿਹਲਮ, ਤਹਿਸੀਲ ਚੱਕਵਾਲ ਜੋ ਟੇਸ਼ਨ ਭੀ ਏ, ਵਿਚ ਪਿੰਡ ਖਾਨ ਪੁਰ। ਪਿਤਾ ਮਿਸਤ੍ਰੀ ਖਾਨ ਮੁਆਜ਼ ਤੇ ਮਾਤਾ ਕਰਮ ਖਾਤੂੰ ਸੀ। ਇਹ ਖਰਾਦ ਦਾ ਕੰਮ ਕਰਦੇ ਸੀ। ਮਾਂ ਦੇ ਮਰ ਜਾਣ ਬਾਦ ਮਤੇਈ ਤੋਂ ਦੁਖੀ ਹੋ ੧੫-੧੬ ਸਾਲ ਦੀ ਉਮਰ ਵਿਚ ਇਹ ਘਰੋਂ ਰੇਲ ਤੇ ਬੇ-ਟਿਕਟਾ ਚੜ੍ਹ ਨਿਕਲਿਆ। ਮਨ ਵਿਚ ਧਾਰ ਕਿ ਕੋਇਟੇ ਭਰਾ ਤੇ ਬਰਾਦਰੀ ਦੇ ਚਾਚੇ ਹਨ, ਓਥੇ ਜਾਂਦਾ ਹਾਂ। ਲਾਹੌਰ ਦੇ ਟੇਸ਼ਨ ਤੇ ਉਦਾਸ ਜਿਹਾ ਰੇਲ ਦੇ ਡੱਬੇ ਵਿਚ ਬੈਠਾ ਦੇਖ, ਉਸੇ ਡੱਬੇ ਵਿਚ ਫਿਲੌਕਿਆਂ ਦੇ ਸੰਤ ਹੀਰਾ ਸਿੰਘ ਜੀ, ਸੰਤ ਹਰਨਾਮ ਸਿੰਘ ਜੀ ਕਿਲੇ ਵਾਲੇ, ਸੰਤ ਸੁੰਦਰ ਸਿੰਘ ਜੀ ਭੂਰੇ ਵਾਲੇ ਬੈਠੇ ਸੀ ਤੇ ਸਭ ਨੇ ਬੀੜ ਨਾਭੇ ਵਲੋਂ ਮਿਲੀ ਵਿਚ ਸਤਿਗੁਰੂ ਜੀ ਦੇ ਸੱਦੇ ਤੇ ਜਾਣਾ ਸੀ। ਹੀਰਾ ਸਿੰਘ ਜੀ ਕਰਮ ਦੀਨ ਨੂੰ ਪੁਛਿਆ, ਜਵਾਨਾਂ ਨੂੰ ਕਿਥੇ ਜਾਣਾ ਹੈ ਤੇ ਬੜਾ ਉਦਾਸ ਜਿਹਾ ਕਿਉਂ ਜਾਪਦਾ ਹੈਂ? ਕਰਮ ਦੀਨ ਕਿਹਾ, ਮੈਂ ਕੋਇਟੇ ਜਾਣਾ ਹੈ ਤੇ ਬੇ-ਟਿਕਟਾ ਹੀ ਗੱਡੀ ਤੇ ਬੈਠਾ ਹਾਂ। ਸੋਚਦਾ ਹਾਂ, ਹੁਣ ਕੀ ਕਰਾਂ। ਜੇ ਫੜਿਆ ਗਿਆ ਤਾਂ ਬੇ-ਇਜ਼ਤੀ ਬਹੁਤ ਹੋਵੇਗੀ।

ਹੀਰਾ ਸਿੰਘ ਹੋਰਾਂ ਕਿਹਾ, ਮੈਂ ਭੀ ਕੋਇਟੇ ਹੀ ਜਾਣਾ ਹੈ, ਪਰ ਇਹਨਾਂ ਸਾਧਾਂ ਨਾਲ ਬੀੜ ਨਾਭੇ ਵਾਲੀ ਵਿਚੋਂ ਹੋ ਤੇ ਸਤਿਗੁਰੂ ਜੀ ਦੇ ਦਰਸਨ ਕਰਕੇ ਜਾਣਾ ਹੈ। ਜੇ ਤੂੰ ਮੇਰੇ ਨਾਲ ਚਲੇਂ ਤਾਂ ਬੜਾ ਚੰਗਾ ਕਰੇਂ। ਨਹੀਂ ਤੇ ਇਕਟ ਤੈਨੂੰ ਮੈਂ ਕੋਇਟੇ ਦੀ ਲੈ ਦੇਂਦਾ ਹਾਂ। ਜਦੋਂ ਕੁਝ ਕੋਲ ਹੋਇਉ ਦੇਵੀਂ, ਨਹੀਂ ਨਾ ਸਹੀ। ਕਰਮ ਦੀਨ ਕਿਹਾ, ਚਲੋ ਮੈਂ ਭੀ ਤੁਹਾਡੇ ਨਾਲ ਹੀ ਕੋਇਟੇ ਚਲਾਂਗਾ।

ਸੰਤਾਂ ਤੋਂ ਭਜਨ ਪੁਛਾ ਦਿਤਾ ਤੇ ਕਰਮ ਦੀਨ ਦੀ ਟਿਕਟ ਲਾਹੌਰੋਂ ਲੈ ਲਈ ਤੇ ਗੁਬਿੰਦ ਗੜ੍ਹ ਦੇ ਟੇਸ਼ਨੋਂ ਉਤਰ ਨਾਭੇ ਵਾਲੀ ਬੀੜ ਵਿਚ ਸੰਤ ਬੂਰੀ ਵਾਲਿਆਂ ਕਿਲੇ ਵਾਲਿਆਂ ਦੇ ਨਾਲ ਹੀਰਾ ਸਿੰਘ ਜੀ ਦੇ ਹਿਤੋਂ ਪੁਜਾ। ਬੀੜ ਵਿਚ ਇਕ ਕੁੱਤਾ,ਜੋ ਸਰਦਾਰ ਆਤਮਾ ਸਿੰਘ ਜੀ ਰਾਵਲਪਿੰਡੀ ਵਾਲੇ ਬੂਲੀ ਦਿਤਾ ਹੋਇਆ ਸੀ, ਜੋ ਬੜਾ ਜ਼ੋਰਾਵਰ ਸੀ, ਉਸ ਨੂੰ ਦੋ ਪਟੇ ਗੱਲ ਤੇ ਇਕ ਲੱਕ ਵਿਚ ਪਾ ਬੰਨ੍ਹੀ ਰਖਦੇ ਸੀ, ਪਰ ਜਦ ਉਹ ਅੜੱਕ ਹੋ ਹੁਜਕਾ ਮਾਰਦਾ, ਤੋੜ ਭੀ ਦੇਂਦਾ।

ਇਸ ਕਰਮ ਦੀਨ ਨੂੰ ਉਹ ਕੁੱਤਾ ਹੋਰ ਤਰ੍ਹਾਂ ਦੇ ਕਪੜੇ ਵੇਖ ਪਟੇ ਤੋੜ ਪੈ ਗਿਆ। ਰਣਧੀਰ ਸਿੰਘ ਕਿਆਮਪੁਰ ਦਾ ਤਲਵਾਰ ਲੈ ਕੁੱਤੇ ਨੂੰ ਮਾਰਨ ਪਿਆ। ਸਤਿਗੁਰੂ ਜੀ ਟਾਹਲੀ ਵਾਲੇ ਖੂਹ ਤੇਂ ਇਸ਼ਨਾਨ ਕਰਦੇ ਦੇਖ ਦੌੜੇ ਤੇ ਰਣਧੀਰ ਸਿੰਘ ਨੂੰ ਰੋਕ ਆਪ ਕਰਮ ਦੀਨ ਨੂੰ ਕੁੱਤੇ ਤੋਂ ਛੁਡਾਇਆ। ਇਕ ਦੋ ਦੰਦ ਹੀ ਲਗੇ ਸੀ, ਪਰ ਕਰਮ ਦੀਨ ਸਹਿਮ ਕੇ ਬੇਹੋਸ਼ ਹੋ ਗਿਆ। ਸੰਤ ਹਰਨਾਮ ਸਿੰਘ ਜੀ ਕਿਲੇ ਵਾਲਿਆਂ ਕਿਹਾ, ਇਹ ਕੀ ਹੋਇਆ ਮੁਸਾਫਰ ਮਾਰਿਆ ਗਿਆ। ਸਤਿਗੁਰੂ ਜੀ ਬਚਨ ਕੀਤਾ, ਇਹ ਮਰਦਾ ਨਹੀਂ, ਸਹਿਮ ਗਿਆ ਹੈ ਤੇ ਮੁਸਾਫਰ ਨਹੀਂ ਜਿਥੇ ਆਉਣਾ ਸਾ ਸੂ ਆ ਗਿਆ ਹੈ। ਕਰਮ ਦੀਨ ਨੂੰ ਹੋਸ਼ ਤੇ ਆ ਗਈ, ਪਰ ਛਕੇ ਕਿਸੇ ਤੋਂ ਕੁਝ ਨਾ। ਕਿਉਂਕਿ ਮੁਸਲਮਾਨਾਂ ਤੋਂ ਇਸ ਸੁਣਿਆ ਹੋਇਆ ਸੀ। ਇਹ ਸਿਖ ਮਾਸ ਸ਼ਰਾਬ ਖਾਂਦੇ ਹਨ ਤੇ ਕਾਫਰ ਹਨ। ਇਹਨਾਂ ਦੇ ਹਥੋਂ ਖਾਣਾ ਗੁਨਾਹ ਹੈ। ਸਿਖ ਸਾਧ ਕੁਝ ਜਲ ਸਰਦਾਈ ਛਕਣ ਨੂੰ ਕਹਿਣ, ਪਰ ਇਹ ਨਾ ਮੰਨੇ। ਤਾਂ ਸਤਿਗੁਰੂ ਜੀ ਕਿਹਾ, ਕੋਈ ਇਸ ਦਾ ਦੀਨੀ ਭਰਾ ਇਸ ਨੂੰ ਸਮਝਾਵੇ ਤਾਂ ਇਹ ਤੁਹਾਨੂੰ ਸਮਝੇਗਾ। ਉਂਜ ਭਾਵੇਂ ਕਿੰਨਾ ਪੈ ਕਵ੍ਹੋ, ਅਸੀਂ ਚੰਗੇ ਹਾਂ, ਏਸ ਨਹੀਂ ਮੰਨਣਾ।

ਸਾਧਾਂ ਦੇ ਕਹੇ ਗੁਰਧਨ ਪੁਰ ਦੇ ਬਰਕਤ ਨਾਈ, ਜੋ ਕਿਸੇ ਸਿਖ ਮੇਲੀ ਨੂੰ ਮਿਲਣ ਆਇਆ ਸੀ ਤੇ ਸ੍ਰ: ਆਤਮਾ ਸਿੰਘ ਜੀ ਦੇ ਡਰਾਈਵਰ ਨੇ ਕਰਮ ਦੀਨ ਨੂੰ ਸਮਝਾਇਆ, ਤੂੰ ਇਹਨਾਂ ਸਾਧਾਂ ਦੇ ਹੱਥ ਦਾ ਅੰਨ ਜਲ ਛਕ ਲੈ। ਇਹ ਉਹ ਸਿਖ ਨਹੀਂ ਜੋ ਮਾਸ ਸ਼ਰਾਬ ਖਾਂਦੇ ਹਨ। ਇਹ ਤੇ ਮਾਸ ਸ਼ਰਾਬ ਖਾਣ ਵਾਲੇ ਦੇ ਹਥੋਂ ਖਾਣ ਛਡਿਆ, ਨਾਲ ਭੀ ਨਹੀਂ ਵਰਤਦੇ। ਅਸੀਂ ਤਾਂ ਹੀ ਇਹਨਾਂ ਦੇ ਹਥੋਂ ਖਾ ਲੈਂਦੇ ਹਾਂ। ਇਹ ਸੁਣ ਕਰਮ ਦੀਨ ਮੰਨ ਗਿਆ। ਸਾਧਾਂ ਹੱਥ ਮੂੰਹ ਧਵਾ ਜਲ ਸਰਦਾਈ ਛਕਾਏ ਤੇ ਫੇਰ ਕੜਾਹ ਪ੍ਰਸਾਦ ਰਜਵਾਂ ਛਕਾਇਆ। ਤੇ ਅਗਲੇ ਰੋਜ ਕਿਹਾ, ਜੇ ਤੂੰ ਕੋਇਟੇ ਜਾਣਾ ਹੋਵੇ ਤਾਂ ਹੀਰਾ ਸਿੰਘ ਕਲ ਜਾਣਾ ਹੈ ਚਲਾ ਜਾਵੀਂ। ਦੂਸਰੇ ਰੋਜ ਸੰਤ ਹੀਰਾ ਸਿੰਘ ਜੀ ਕਰਮ ਦੀਨ ਨੂੰ ਪੁਛਿਆ, ਜੇ ਤੂੰ ਕੋਇਟੇ ਜਾਣਾ ਹੈ ਤਾਂ ਮੈਂ ਚਲਿਆ ਹਾਂ। ਤਾਂ ਇਸ ਕਿਹਾ, ਹੁਣ ਮੈਂ ਕਿਤੇ ਕੀ ਜਾਣਾ ਹੈ, ਖੌਰੇ ਰੱਬ ਏਥੇ ਹੀ ਲੰਘਾ ਦੇਵੇ। ਸਤਿਗੁਰੂ ਜੀ ਹੁਕਮ ਕੀਤਾ, ਇਸ ਨੂੰ ਅੰਮ੍ਰਿਤ ਛਕਾ ਦੇਵੋ ਤੇ ਕਰਮ ਸਿੰਘ ਕਿਹਾ ਕਰੋ। ਸਾਧਾਂ ਅੰਮ੍ਰਿਤ ਛਕਾ ਕਰਮ ਸਿੰਘ ਨਾਮ ਰਖਿਆ ਤੇ ਕਿਹਾ, ਜੋ ਸਾਡੇ ਹਥੋਂ ਖਾਂਦਾ ਨਹੀਂ ਸੀ, ਇਹ ਵੇਖੋ ਹੁਣ ਸਾਡੇ ਕੋਲੋਂ ਜਾਂਦਾ ਨਹੀਂ। ਠੀਕ ਹੀ ਆਖਦੇ ਹਨ, "ਜਿਹਾ ਪੀਏ ਪਾਣੀ, ਤੇਹੀ ਬੋਲੇ ਬਾਣੀ। ਤੇ ਜਿਹਾ ਖਾਏ ਅੰਨ, ਤਿਹਾ ਹੋਵੇ ਮਨ।" ਤੇ ਕਿਹਾ, ਕੋਇਟੇ ਦੇ ਥਾਂ ਇਹ ਸਾਧ ਸੰਗਤ ਦੇ ਕੋਟ ਵਿਚ ਹੀ ਰਹਿਣਾ ਹੁਣ ਚੰਗਾ ਜਾਣਦੇ। ਇਹ ਪ੍ਰੇਮ ਦੀ ਪਕੜ ਹੈ।

ਕਰਮ ਸਿੰਘ ਦਾ ਕੁਤੇ ਸਾਂਭਣ ਕਰ, ਕਰਮ ਸਿੰਘ ਕੁਤਿਆਂ ਵਾਲਾ ਨਾਮ ਪੈ ਗਿਆ। ਇਹ ਉਰਦੂ ਅਗੇ ਪੜ੍ਹਿਆ ਹੋਇਆ ਸੀ ਤੇ ਗੁਰਮੁਖੀ ਇਸ ਨੇ ਪ੍ਰੇਮ ਸਿੰਘ 'ਚਾਟੀ' ੯੦ ਚੱਕ ਸਰਗੋਧੇ ਵਾਲੇ ਤੋਂ ਪੜ੍ਹੀ। ਸਤਿਗੁਰੂ ਜੀ ਕੁਝ ਹਿਸਾਬ ਲਿਖਣ ਦੀ ਸੇਵਾ ਇਸ ਨੂੰ ਸੌਂਪੀ ਤੇ ਚੰਗਾ ਕੰਮ ਕਰਦਾ ਦੇਖ

ਕਿਹਾ, ਇਹ ਤੇ ਕਰਮ ਸਿੰਘ ਮੁਨੀਮ ਹੈ। ਤਦ ਤੋਂ ਇਸ ਦਾ ਨਾਮ ਮੁਨੀਮ ਹੀ ਪੈ ਗਿਆ। ਇਸ ਨੂੰ ਇਕ ਘੋੜੀ ਭੀ ਸਾਂਭਣ ਨੂੰ ਸੌਂਪੀ, ਪਰ ਇਹ ਗੰਡਾ ਸਿੰਘ ਜੀ ਮਸਤ ਦੀ ਸੰਗਤ ਨਾਲ ਰਾਤ ਜਾਗ ਬੰਦਗੀ ਕਰਦਾ, ਦਿਨੇ ਲਾਂਭੇ ਰੌਲੇ ਤੋਂ ਰਹਿ ਬਾਣੀ ਪੜ੍ਹਦਾ ਮਸਤ ਭੀ ਹੋ ਜਾਂਦਾ ਤੇ ਘੋੜੀ ਦੀ ਸੰਭਾਲ ਭੀ ਘਟ ਕਰਦਾ। ਸਿਖਾਂ ਇਸ ਨੂੰ ਕਿਹਾ, ਆਪਣੀ ਡਿਊਟੀ ਪੱਕੀ ਤਰ੍ਹਾਂ ਦੇਣੀ ਹੀ ਪੂਰੀ ਬੰਦਗੀ ਏ। ਤੂੰ ਮਸਤੀ ਵਿਚ ਰਹਿ ਗੁਰੂ ਕੀ ਘੋੜੀ ਦੀ ਸਾਂਭ ਵਲੋਂ ਕੁਤਾਹੀ ਕਿਉਂ ਕਰਦੈਂ ਤੇ ਕਈ ਵਾਰ ਨਹੌਂਦਾ ਭੀ ਨਹੀਂ ਤੇ ਬਾਣੀ ਭੀ ਨੇਮ ਦੀ ਨਹੀਂ ਪੜ੍ਹਦਾ। ਤਾਂ ਕਰਮ ਸਿੰਘ ਉਤਰ ਦਿਤਾ, ਕੁਰਾਨ ਸ਼ਰੀਫ ਵਿਚ ਲਿਖਿਆ ਹੈ, "ਲਾਤਕਰਾ ਬਿਸ਼ਵਾਲਾਤਾ ਵਾਇਨ ਤੁਮ ਸੁਕਾਰਾ।" ਅਰਥਾਤ—ਨਾ ਜਾਉ ਨੇੜੇ ਨਿਮਾਜ ਦੇ ਜਦ ਤੁਸੀਂ ਸੁਕਾਰਾ ਮਸਤੀ ਦੀ ਹਾਲਤ ਵਿਚ ਹੋਵੋ।

ਸਿਖਾਂ ਇਹ ਸਭ ਵਾਰਤਾ ਘੋੜੀ ਘਟ ਸਾਂਭਣ ਤੇ ਉਤਰ ਦੇਣ ਦੀ ਸਤਿਗੁਰੂ ਜੀ ਨੂੰ ਏਸ ਦੀ ਦਸੀ। ਤਾਂ ਸਤਿਗੁਰੂ ਜੀ ਬਚਨ ਕੀਤਾ, ਜਦ ਕਰਮ ਸਿੰਘ ਮਸਤੀ ਵਿਚ ਹੋਵੇ, ਉਸ ਦੀ ਘੋੜੀ ਨੂੰ ਭੀ ਖੋਲ੍ਹ ਦਿਆ ਕਰੋ, ਉਹ ਭੀ ਖੁਲ੍ਹੀ ਚਰੇ ਤੇ ਕਿਹਾ, "ਮਤ ਕੋਈ ਮਨ ਮਿਲਤਾ ਬਿਲਮਾਵੈ ॥" ਗੁਰਵਾਕ ਦਾ ਇਹੋ ਅਰਥ ਹੈ ਕਿ ਜਿਸ ਵਕਤ ਮਨ ਮਿਲੇ ਕਰਤੇ ਵਲ ਡੇਰ ਨ ਕਰੇ। ਨਾ ਹੋਰ ਪਾਸੇ ਲਗੇ। ਸਤਿਗੁਰੂ ਜੀ ਕਰਮ ਸਿੰਘ ਨੂੰ ਸੁਘੜ ਹੁੰਦਾ ਜਾਂਦਾ ਜਾਣ ਹੁਕਮ ਕੀਤਾ, ਤੂੰ ਮਨੁਖਾਂ, ਘੋੜਿਆਂ, ਪਸੂਆਂ ਦੀਆਂ ਦਵਾਈਆਂ ਭੀ ਪੁਸਤਕਾਂ ਤੋਂ ਪੜ੍ਹ, ਮੈਥੋਂ ਤੇ ਕਿਤੋਂ ਸੁਣ ਲਿਖ ਚੇਤੇ ਰਖ ਕਰਿਆ ਕਰ। ਕਦੀ ਕਦੀ ਨਾਲ ਭੀ ਰਖਦੇ ਤੇ ਜਿਥੋਂ ਕਿਸੇ ਅੰਗਰੇਜ਼ ਜਾਂ ਹੋਰ ਤੋਂ ਦਵਾਈ ਘੋੜੇ ਜਾਂ ਮਨੁਖ ਆਦ ਦੀ ਮਿਲਦੀ, ਇਸ ਨੂੰ ਦਸਦੇ। ਇਹ ਕਈ ਘੋੜਿਆਂ ਦੇ ਸੂਲ, ਫਟਾਂ ਦੀਆਂ ਦਵਾਈਆਂ ਮਨੁਖਾਂ ਤੇ ਭੀ ਵਰਤਦਾ ਤੇ ਫਾਇਦਾ ਹੁੰਦਾ ਕਰ ਇਸ ਦਾ ਹੌਸਲਾ ਵਧ ਗਿਆ ਤੇ ਹੋਰ ਕੰਮ ਇਸ ਤੋਂ ਸਤਿਗੁਰੂ ਜੀ ਛਡਾ ਦਿਤੇ ਤੇ ਹੱਥੀਂ ਦਵਾਈ ਬਣਵਾ ਦਿਮਾਗ਼ ਤੇ ਉਲਾਦ ਦੀਆਂ ਦਵਾਵਾਂ ਭੀ ਕਰਨ ਤੇ ਲਾਇਆ।

ਮਸਤੇ ਦੇ ਕੋਟ ਜ਼ਿਲਾ ਗੁਜਰਾਂਵਾਲੇ ਦੇ ਕਰਤਾਰ ਸਿੰਘ ਗੋਲ ਮੱਲ ਦੀ ਜਨਾਨੀ ਮੁਸਲਮਾਨੀ ਨਿਕਲ ਪਈ। ਸਿਖਾਂ ਸਤਿਗੁਰੂ ਜੀ ਨਾਲ ਸਲਾਹ ਕਰ ਕਰਮ ਸਿੰਘ ਨਾਲ ਉਸ ਦਾ ਅਰਦਾਸਾ ਕਰ ਦਿਤਾ। ਇਹ ਭੈਣੀ ਸਾਹਿਬ ਜਥੇਦਾਰ ਨਾਲ ਅਜੋੜਾ ਹੋ ਅੰਮ੍ਰਿਤਸਰ ਆਏ ਇਕ ਪ੍ਰੈਸ ਤੇ ਅੱਖਰ ਜੋੜਨ ਲਗਾ। ਮਾਤਾ ਜਿਊਣ ਕੌਰ ਜੀ ਅਲਜੈਬਨ ਅੰਮ੍ਰਿਤਸਰ, ਸੰਗਲ ਵਾਲੇ ਅਖਾੜੇ ਦੇ ਸੰਤੋਖ ਦਾਸ ਸਾਧੂ ਤੋਂ ਕਰਾਂਦੇ ਸੀ। ਉਹਨਾਂ ਕੁਝ ਰੁਪੈ ਦਿਤੇ ਤੇ ਇਹ ਕੰਇਟੇ ਭਰਾਵਾਂ ਕੋਲ ਟੁਰ ਗਿਆ।

ਬੱਚਾ ਹੋਣ ਸਮੇਂ ਉਹ ਇਸਤ੍ਰੀ ਚੜ੍ਹ ਗਈ ਤੇ ਇਹਦੀ ਭਰਾਵਾਂ ਨਾਲ ਸੁਰ ਨਾ ਰਹੀ। ਉਹਨਾਂ ਸਿਖੀ ਪੁਣੇ ਵਲੋਂ ਨਾ ਰੁਕਦਾ ਜਾਣ ਮਾਰ ਦੇਣਾ ਚਾਹਿਆ। ਇਹ ਫੇਰ ਅੰਮ੍ਰਿਤਸਰ ਆ ਪ੍ਰੈਸ 'ਚ ਲਗਾ। ਸਤਿਗੁਰੂ ਜੀ ਜਦ ਆਪਣੀ ਪ੍ਰੈਸ ਭੈਣੀ ਸਾਹਿਬ ਖੋਲ੍ਹੀ ਤਾਂ ਉਸ ਵਿਚ ਲਿਆ ਲਾਇਆ। ਫੇਰ ਘੋੜਿਆਂ ਦੀਆਂ ਦਵਾਵਾਂ ਤੇ ਨਾਲਾਂ ਲਾਣ ਤੇ ਲਾਇਆ।

ਸਤਿਗੁਰੂ ਜੀ, ਜੋਤੀ ਜੋਤ ਸਮਾਉਣ ਤੋਂ ਕੁਝ ਦਿਨ ਪਹਿਲਾਂ ਮੰਡੀ ਹਮਾਚਲੋਂ ਇਸ ਨੂੰ

(ਅਮ)

ਕਿਹਾ, ਤੂੰ ਹੁਣ ਜੀਵਨ ਨਗਰ ਚਲਾ ਜਾਹ,* ਮੇਰਾ ਪਤਾ ਨਹੀਂ ਮੈਂ ਹੁਣ ਸ਼ਾਇਦ ਜੀਵਨ ਨਗਰ ਜਾਵਾਂ ਕਿ ਨਾ। ਇਹ ਹੁਕਮ ਮੰਨ ਟੁਰ ਤੇ ਪਿਆ, ਪਰ ਭੌਂ ਭੌਂ ਮਗਰ ਹੀ ਸਤਿਗੁਰੂ ਜੀ ਵਲ ਵੇਖੇ। ਸਤਿਗੁਰੂ ਜੀ ਵਾਪਸ ਸੱਦ ਇਸ ਨੂੰ ਸਮਝਾਇਆ ਤੂੰ ਵਡੇ ਕਾਕੇ ਦਾ ਅਨੁਸਾਰੀ ਰਹੀਂ ਤੈਨੂੰ ਸੁਖ ਹੀ ਬਣਿਆ ਰਹੇਗਾ। ਇਹ ਹੁਣ ਜੀਵਨ ਨਗਰ ਰਹਿੰਦਾ ਹੈ ਤੇ ਕਹਿੰਦਾ ਹੈ, ਸਭ ਹੋਰ ਸੁਖ ਤੇ ਬਣਿਆ ਹੋਇਆ ਹੈ, ਪਰ ਸਤਿਗੁਰੂ ਜੀ ਬਿਨਾਂ ਦਿਲ ਉਦਾਸ ਹੋ ਜਾਂਦੇ ਕਹਿ ਵੈਰਾਗੀ ਹੋ ਜਾਂਦੇ। ਮੈਂ ਇਸ ਕਰਮ ਸਿੰਘ ਦਾ ਜੀਵਨ ਤੇ ਇਕ ਦਿਦਾਰ ਸਿੰਘ ਦਾ ਜੀਵਨ ਇਸੇ ਇਤਿਹਾਸ ਵਿਚ ਇਸ ਲਈ ਦਿਤਾ ਹੈ ਕਿ ਗੁਰੂ ਘਰ ਸੁਧ ਹਿਰਦੇ ਵਾਲੇ ਸਭ ਲਈ ਹੈ।

ਸਤਿਗੁਰੂ ਜੀ ਇਸ ਸਾਲ ਭੀ ਆਪਣਾ ਚਾਹਲੀਆ ਨੇਮ ਨਹਿਰ ਤੇ ਹੀ ਕੀਤਾ ਤੇ ਭਾਦੋਂ ਦੇ ਅਖੀਰਲੇ ਦਿਨੀਂ ਭੈਣੀ ਸਾਹਿਬ ਆਏ, ਸਾਧ ਸੰਗਤ ਦੀ ਰੌਣਕ ਲਾਏ ਕੁਝ ਨੇਮ ਕੀਤਾ। ਸਵੇਰੇ ਜੰਗਲ ਹੋ ਦਾਤਨ ਇਸ਼ਨਾਨ ਕਰ, ਦੋ ਘੰਟੇ ਚੌਕੜਾ ਲਾ ਇਕ੍ਰ ਮਨ ਨਾਮ ਸਿਮਰਨ ਕਰ, ਫੇਰ ਆਸਾ ਦੀ ਵਾਰ ਵਿਚ ਦਰਸਨ ਦੇਂਦੇ। ਚੰਡੀ ਦੀ ਵਾਰ ਦਾ ਪਾਠ ਕਰ ਅਰਦਾਸੇ ਬਾਦ ਹੀ ਕਿਸੇ ਨਾਲ ਬੋਲਦੇ। ਆਪ ਬੈਠਦੇ ਸਦਾ ਹੀ ਚੌਕੜਾ ਲਾ ਪਦਮ ਆਸਨ ਹੀ। ਕਥਾ ਰਾਮਾਇਣ ਦੀ ਸੁਣਦੇ ਤੇ ਸੰਤ ਇੰਦਰ ਸਿੰਘ ਜੀ, ਸੰਤ ਮਸਤਾਨ ਸਿੰਘ ਜੀ, ਸੰਤ ਹਰਨਾਮ ਸਿੰਘ ਜੀ ਰਾਗੀ ਤੇ ਸੰਤ ਹਾਕਮ ਸਿੰਘ ਜੀ ਕਾਲੋਕੇ ਜ਼ਿਲਾ ਸ਼ੇਖੂਪੁਰਾ ਆਦ ਨੂੰ ਭੀ ਉਚੇਚਾ ਸੱਦ ਬਾਬੇ ਸੰਤੋਖ ਸਿੰਘ ਜੀ ਦੇ ਲਿਖੇ ਪੁਸਤਕ ਦੇ ਪ੍ਰਸੰਗਾਂ ਤੇ ਵਿਚਾਰ ਕਰਦੇ ਤੇ ਗੁਰਬਾਣੀ ਦੇ ਗੂੜ੍ਹ ਭਾਵਾਂ ਦੇ ਅਰਥ ਕਰਦੇ। ਸੰਤ ਆਲਾ ਸਿੰਘ ਜੀ ਦੇ ਆਇਆਂ ਹੀ ਸੰਤੋਖ ਸਿੰਘ ਜੀ ਦੇ ਲਿਖੇ ਗ੍ਰੰਥ ਦੀ ਕਥਾ ਅਰੰਭੀ ਸੀ। ਪਹਿਲੋਂ ਰਾਮਾਇਣ ਦੀ ਹੀ ਕਥਾ ਹੁੰਦੀ ਸੀ। ਸਭ ਨੂੰ ਅਠੀਂ ਪਹਿਰੀਂ ਦੁਪਹਿਰੇ ਪ੍ਰਸਾਦਾ, ਸਵੇਰੇ ਸਰਦਾਈ ਤੇ ਰਾਤ ਨੂੰ ਦੁਧ ਮਿਲਦਾ ਸੀ। ਭਜਨ ਬਾਣੀ ਦੇ ਕਰਨ ਬਿਨਾਂ ਹੋਰ ਵਕਤ ਵਿਚ ਘਟ ਬੋਲਣ ਦਾ ਸਭ ਨੂੰ ਹੁਕਮ ਸੀ ਤੇ ਗੁਰਵਾਰ ਮੋਨ ਬਰਤ ਭੀ ਹੁੰਦਾ ਸੀ। ਖਾਸ ਲੋੜ ਸਮੇਂ ਭੀ ਇਸ਼ਾਰੇ ਨਾਲ ਹੀ ਕੰਮ ਸਾਰਦੇ ਸੀ। ਪਹਿਰੇਦਾਰ ਤੇ ਲਾਂਗਰੀਆਂ ਨੂੰ ਭੀ ਘਟ ਬੋਲਣ ਦਾ ਹੁਕਮ ਹੁੰਦਾ ਸੀ।

ਸੰਤ ਆਲਾ ਸਿੰਘ ਜੀ, ਜਥੇ ਸਮੇਤ ਇਸ ਸਾਲ ਭੀ ਭੈਣੀ ਸਾਹਿਬ ਟੁਰਦੇ ਹੀ ਆਏ ਸੀ। ਸੰਤ ਫਤੇ ਸਿੰਘ ਜੀ ਮਾਛੀਕਿਆਂ ਵਾਲੇ ਭੀ ਇਸ ਵੇਰ ਨਾਲ ਸੀ। ਜੋ ਬੜੇ ਸੇਵਕ ਤੇ ਸਾਧ ਸੰਗਤ ਦੇ ਆਸ਼ਕ ਸੀ। ਪਿੰਡੀ ਦਾਸ ਆਏ, ਭਗਤ ਸਿੰਘ, ਗੁਰਦਿਤ ਸਿੰਘ ਤੇ ਲਛਮੀ (ਜਿਸ ਦੇ ਮਕੀ ਪੇਕੇ ਸੀ) ਜੋ ਪੰਨਾ ਸਿੰਘ ਮੰਨਾ ਸਿੰਘ ਮਸਤਾਂ ਦੀ ਭੈਣ ਸੀ, ਇਹਨਾਂ ਬੜੀ ਜਥੇ ਦੀ ਸੇਵਾ ਕੀਤੀ। ਲਛਮੀ ਦਾ ਇਹ ਸੁਭਾ ਸੀ, ਪਦਾਰਥ ਬੜਾ ਖੁਲ੍ਹਾ ਵਰਤਣਾ ਤੇ ਆਪ ਪਿਛੋਂ ਛਕਣਾ। ਜੇ ਪਦਾਰਥ ਵਧਦਾ ਜਾਪੇ

---

*ਮੰਡੀ ਕਰਮ ਸਿੰਘ ਸਤਿਗੁਰੂ ਜੀ ਪਾਸ ਢਿਲਾ ਸਰੀਰ ਵੇਖ ਅਰਜ ਕੀਤੀ ਸੀ, ਆਪ ਦੀ ਅਜੇ ਬੜੀ ਲੋੜ ਏ। ਤਾਂ ਸਤਿਗੁਰੂ ਜੀ ਪਾਸ ਬੈਠੇ ਦਰੋਗੇ ਦੁੰਮਨ ਸਿੰਘ ਵਲ ਇਸ਼ਾਰਾ ਕਰ ਕਿਹਾ ਸੀ, ਮੈਨੂੰ ਇਹੋ ਜਿਹੇ ਸੇਵਕਾਂ ਤੇ ਆਗੂਆਂ ਬੁਢਾ ਤੇ ਝੁਗਾ ਕਰ ਦਿਤਾ ਹੈ। ਨਹੀਂ ਤੇ ਮੈਂ ਅਜੇ ੨੦ ਸਾਲ ਨਹੀਂ ਸਾਂ ਬੁਢਾ ਝੁਗਾ ਹੁੰਦਾ ਇਸ ਭੀ ਗੁਰੂ ਘਰ ਦੀ ਸੇਵਾ ਕੀਤੀ ਹੈ ਤੇ ਵਰਿਆਮ ਸਿੰਘ ਮਾਲ ਸਾਂਭਣ ਵਾਲੇ ਭੀ, ਪਰ ਇਹਨਾਂ ਦੀ ਆਪੋ ਵਿਚ ਬਣ ਨਹੀਂ ਆਉਂਦੀ ਤੇ ਇਸੇ ਤਰ੍ਹਾਂ ਹੋਰ ਕਈ ਕਰਦੇ ਹਨ, ਸੇਵਕ ਤੇ ਮੁਖਤਾਰ ਤੇ ਮੇਰੇ ਤੇ ਭਾਰ ਪੈਂਦੇ, ਮੈਂ ਵਿਚੇ ਵਿਚ ਜਰ, ਝੁਰ, ਖੁਰ ਰਿਹਾ ਹਾਂ। ਸਤਿਗੁਰੂ ਜੀ ਜੋ ਕਿਹਾ ਸੀ, ਇਹ ਸਮਾਂ ਅਗੋਂ ਆਵੇਗਾ।

ਤਾਂ ਅੰਤ ਆਏ ਨੂੰ ਸਾਰਾ ਉਲੱਦਦੇ ਕਹਿਣਾ, ਹੁਣ ਸ਼ਾਮ ਪਦ ਆਇਐ। ਭਗਤ ਸਿੰਘ ਨੂੰ ਸਤਿਗੁਰੂ ਜੀ ਭਜਨ ਕਰਦੇ ਨੂੰ ਦਰਸਨ ਦਿਤਾ ਸੀ ਤੇ ਇਹ ਕਈ ਦਿਨ ਮਸਤ ਰਿਹਾ ਸੀ। ਅੰਤ ਗਰੀਬੀ ਮੰਗ ਕੇ ਲਈ। ਹੋਸ਼ ਵਿਚ ਆਇਆ, ਹੁਣ ਇਹ ਸੰਤ ਨਗਰ ਰਹਿੰਦੇ ਤੇ ਗਰੀਬੀ ਸੁਭਾ ਵੇਖਣਾ ਹੋਵੇ ਤਾਂ ਇਹ ਨਮੂਨੇ ਗੁਰਦਿਤ ਸਿੰਘ ਭੀ ਮਾਲਕੀ ਲੈ ਸੰਤ ਨਗਰ ਹੀ ਰਹਿੰਦੇ। ਇਕ ਲੱਤ ਹੀਣੀ ਹੈ। ਲੋਹੇ ਦਾ ਕੰਮ ਜੀਵਨ ਨਗਰ ਕਰਦੈ, ਲੋਹੇ ਦਾ ਕੋਟਾ ਇਸ ਦੇ ਨਾਮ ਸਤਿਗੁਰੂ ਜੀ ਕਰਾਇਆ ਹੋਇਆ ਸੀ। ਵਡੇ ਵਡੇ ਇਸ ਦੇ ਮੁਥਾਜ ਹੁੰਦੇ ਤਾਂ ਇਹ ਕਹਿੰਦਾ ਇਹ ਸਤਿਗੁਰੂ ਜੀ ਦਾ ਪ੍ਰਤਾਪ ਏ। ਮੇਰੇ ਜਿਹਾਂ ਨੂੰ ਲੰਗ ਰਾਜ਼ੀ ਹੋ ਕੇ ਖੈਰ ਭੀ ਨਹੀਂ ਪਾਂਦੇ। ਲਛਮੀ ਦਾ ਪੁੱਤਰ ਸਾਧੂ ਸਿੰਘ ਹੁਣ ਸਹੋਵੇ ਸਾਹਿਬ ਰਹਿੰਦੈ। ਇਸ ਦੇ ਸੇਵਕੀ ਸੁਭਾ ਦੇ ਬਚਨ ਸਮੇਂ ਸਿਰ ਆਉਣਗੇ ਜੋ ਜੋ ਇਸ ਘਾਲ ਕੀਤੀ ਹੈ।

ਸੰਤ ਜੀ ਜਥੇ ਸਮੇਤ ਤ੍ਰਾਂਡੀ ਬਾਬੇ ਰਾਜਾ ਸਿੰਘ ਜੀ ਦੇ ਪਿੰਡ ਰਹੇ। ਝੁਗੀਆਂ ਬੁਢਾ ਸਿੰਘ ਕਕੜੀਂ, ਦੁਗੋਚੀਂ, ਭੋਏ ਵਾਲੀ, ਝੰਡੇਰੀ, ਘੁਕੇਵਾਲੀ, ਵਡਾਲੇ ਰਹੇ। ਅਜੈਬ ਸਿੰਘ ਜਥੇਦਾਰ ਵਲ ਤੇ ਮੋਹਣ ਸਿੰਘ ਜੀ ਨਾਲ ਹੀ ਟੁਰ ਪਏ। ਏਥੋਂ ਦੇ ਕਰਤਾਰ ਸਿੰਘ ਦੇ ਘਰੋਂ ਮਾਈ ਸਤੂ ਜਵਾਂ ਦੇ ਬਣਾਏ ਹਾਜ਼ਰ ਕੀਤੇ ਰਾਹ ਲਈ। ਉਸ ਨੂੰ ਸਤਿਗੁਰੂ ਰਾਮ ਸਿੰਘ ਜੀ ਦਰਸਨ ਦੇ ਕਿਹਾ ਸੀ, ਸਾਧਾਂ ਭੈਣੀ ਸਾਹਿਬ ਜਾਣ ਵਾਲਿਆਂ ਆਉਣਾ ਹੈ। ਉਹਨਾਂ ਨੂੰ ਦੇਈਂ ਰਾਹੇ ਸੌਖ ਰਹੇਗਾ। ਚੁਗਾਵੀਂ ਗੁਰਦਿਤ ਸਿੰਘ ਵਲ ਰਹੇ ਜੋ ਘੁੰਗਰੂ ਬੰਨ੍ਹ ਨਿਰਤ ਕਰਦਾ ਤੇ ਸੋਹਣੀਆਂ ਰੀਤਾਂ ਵਿਚ ਸਬਦ ਪੜ੍ਹਦਾ ਸੀ। ਕਰਤਾਰ ਪੁਰੋਂ ਹੁੰਦੇ ਇਕ ਨਗਰ ਆਏ ਰਹੇ, ਉਹ ਸਾਧ ਅਗੇ ਜਾਣ ਦੀ ਛੁਟੀ ਹੀ ਨਾ ਦੇ। ਰੋਜ ਰਾਤ ਦੀਵਾਨ ਲਗੇ। ੨੫--੩੦ ਸਰੀਰ ਸੀ ਜਥੇ ਦੇ ਵਿਦਿਆ ਕਰਨ ਸਮੇਂ ਬੜਾ ਰੋਵੇ ਤੇ ਅਗੇ ਹੋ ਹੋ ਖਲੋਵੇ, ਫੇਰ ਸਾਧ ਰਹਿ ਪੈਣ। ਮੇਲੇ ਦੇ ਦਿਨ ਪੁਜੇ ਜਾਣ ਸਾਧਾਂ ਕਿਹਾ, ਜਾਂ ਤੂੰ ਭੀ ਸਾਡੇ ਨਾਲ ਚਲ ਜਾਂ ਸਾਨੂੰ ਛੁਟੀ ਦੇ। ਉਹ ਰਸਤੇ ਵਿਚ ਸੰਤਾਂ ਦੇ ਕਪੜੇ ਦੀ ਕੰਨੀ ਫੜ ਲੰਮਾ ਪੈ ਰਿਹਾ ਤੇ ਰੋਈ ਜਾਵੇ ਕੁਝ ਹੀ ਉਤਰ ਨਾ ਦੇ। ਅੱਕ ਸਾਧਾਂ ਝਲੂੰਗੀ ਬੰਨ੍ਹ ਉਸ ਨੂੰ ਸੋਟੇ ਤੇ ਪਾ ਮੋਢਿਆਂ ਤੇ ਚੁਕ ਟੁਰੇ। ਉਸ ਨੂੰ ਕੁਝ ਵਾਟ ਜਾ ਘਰ ਦੇ ਕੰਮਾਂ ਦੀ ਵਿਚਾਰ ਆਈ ਕਿ ਮੇਰੇ ਬੜੇ ਵਿਗੜਨਗੇ। ਉਸ ਸਾਧਾਂ ਤੋਂ ਹੱਥ ਜੋੜ ਭੁਲ ਮੰਨ ਛੁਟੀ ਲਈ ਤੇ ਘਰ ਨੂੰ ਪਰਤਿਆ। ਜੁਲਾਹ ਮਾਜਰੇ ਦੇ ਪੁਲ ਤੋਂ ਸਤਿਲੁਜ ਲੰਘੇ ਸੀ ਤੇ ਸੰਤਾਂ ਦੇ ਜਥੇ ਵਿਚ, ਦਿਆਲ ਸਿੰਘ ਆਦੋ, ਉਜਾਗਰ ਸਿੰਘ ਰਾਮ ਪਿਆਰਾ, ਉਜਾਗਰ ਸਿੰਘ ਰਾਮ ਬਿਲਾ ਸਮਸੇ ਦਾ, ਸਰਦਾਰਾ ਸਿੰਘ ਹਕੀਮ, ਕਰਤਾਰ ਸਿੰਘ ਜਲੂਣ ਦਾ, ਸੁੰਦਰ ਸਿੰਘ ਜੀ ਫਰੀਦ ਢੂਲਕਈ। ਅਮਰ ਸਿੰਘ ਜੀ ਠਾਕਤ ਆਦ ਤੇ ਰਾਹੋਂ ਰਲੇ ਸਾਧੂ ਸੀ।

ਇਸ ਨਿਤਨੇਮ ਮੇਲੇ ਦਾ ਭੋਗ ਅਖੀਰ ਭਾਦਰੋਂ ਦੇ ਪਿਆ। ਬਹੁਤ ਦਿਨ ਰਸ ਬਣਿਆ ਰਿਹਾ ਰਹਿਣ ਕਰ ਸਾਧਾਂ ਨੇ ਸਤਿਗੁਰੂ ਜੀ ਪਾਸ ਅਰਜ ਕੀਤੀ ਕਿ ਇਹ ਰਸ, ਜੋ ਸਾਧੂ ਬਿਹੰਗਮ ਜਾਂ ਗ੍ਰਿਹਸਤੀ ਨਹੀਂ ਆਉਂਦੇ ਉਹਨਾਂ ਨੂੰ ਭੀ ਪ੍ਰਾਪਤ ਹੋਵੇ। ਆਪ ਸੋ ਬਿਧਿ ਬਣਾਉ। ਸਤਿਗੁਰੂ ਜੀ ਉਤਰ ਦਿਤਾ, ਹੋਲੇ ਤੇ ਸਾਧ ਸੰਗਤ ਨਾਲ ਤੇ ਮਨ ਨਾਲ ਸਲਾਹ ਕਰਕੇ ਪੱਕਾ ਦਸਾਂਗੇ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਨਮਿਤ ਆਦ ਗ੍ਰੰਥ ਸਾਹਿਬ ਜੀ ਦੇ ਸਧਾਰਨ ਪਾਠਾਂ ਦੇ ਭੋਗ ਪਾਏ ਤੇ ੫ ਅਖੰਡ ਪਾਠ ਕੀਤੇ। ਇਕ ਦਸਮ ਗ੍ਰੰਥ ਦਾ ਅਖੰਡ ਪਾਠ ਕੀਤਾ। ਜਿਸ ਦੇ ਪਾਠੀ ਸੰਤ ਨਿਧਾਨ ਸਿੰਘ ਜੀ 'ਆਲਿਮ', ਸੰਤ ਹਾਕਮ ਸਿੰਘ ਜੀ, ਸੰਤ ਇੰਦਰ ਸਿੰਘ ਜੀ 'ਚਕਰਵਰਤੀ', ਸੰਤ ਮਸਤਾਨ ਸਿੰਘ ਜੀ ਤੇ ਸਤਿਗੁਰੂ ਜੀ ਰੌਲ ਲਾਂਦੇ ਰਹੇ। ਮੇਲੇ ਦੇ ਭੋਗ ਬਾਦ ਸਤਿਗੁਰੂ ਜੀ ਰਾਗੀਆਂ ਦੇ ਜਥਿਆਂ ਦੀਆਂ ਵੱਖ ਵੱਖ ਜੋੜੀਆਂ ਬਹਾ ਕੀਰਤਨ ਦਾ ਅਨੰਦ ਲਿਆ ਤੇ ਸਾਧਾਂ ਨਾਲ ਮੰਡਲੀਆਂ ਲਾ ਬੈਠ

ਸਤਿਸੰਗ ਤੇ ਸਤਿਗੁਰੂ ਜੀ ਦੇ ਬਦਨ ਕਰਨ ਦਾ ਰਸ ਬਹੁਤ ਚਿਰ ਲਿਆ ਤੇ ਕਿਹਾ, ਜੋ ਮੇਲੇ ਦਾ ਗਹਿਣ ਹੁੰਦੈ ਉਹ ਤੇ ਦੁਧ ਦੇ ਰਿੜਕਣ ਵਾਂਗੂੰ ਮਧਾਣਾ ਪਿਆ ਹੋਇਆਂ ਹੁੰਦੈ ਤੇ ਜੋ ਇਹ ਬਾਦ ਸਹਿਜ ਦਾ ਸਤਿਸੰਗ ਤੇ ਰਾਗ ਰੰਗ ਹੁੰਦੈ। ਇਹ ਮਖਣ ਕਢਣ ਵਾਲਾ ਆਲਾ ਝਟ ਹੁੰਦੈ ਤੇ ਇਹ ਸਹਿਜ ਵਿਚਾਰ ਤੇ ਰਾਗ ਰਸ, ਰਸੀਆਂ ਨੂੰ ਜ਼ਰੂਰ ਲੈਣਾ ਚਾਹੀਦੈ।

ਜਿਵੇਂ ਇਸ ਮੇਲੇ ਤੇ ਜੋ ਸਾਧ ਬਹੁਤ ਆਏ ਸੀ ਤੇ ਅਗੋਂ ਏਦੂੰ ਭੀ ਬਹੁਤੀ ਸਾਧ ਸੰਗਤ ਦੀ ਉਹਨਾਂ ਮੰਗ ਕੀਤੀ ਸੀ। ਤਿਵੇਂ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਸਾਥੀ ਨਾਮਧਾਰੀ ਤੇ ਕਾਂਗਰਸ ਨਾਲ ਮਿਲ ਕੰਮ ਕਰਨ ਵਾਲੇ ਭੀ ਇਸ ਮੇਲੇ ਤੇ ਆਏ ਸੀ। ਸੰਤ ਮੰਗਲ ਸਿੰਘ ਜੀ, ਆਲਿਮ ਜੀ, ਪੰਡਿਤ ਬਸੰਤ ਸਿੰਘ ਜੀ, ਅਣਖਾ ਸਿੰਘ ਜੀ, ਜੋਗ ਸਿੰਘ ਬਿਲਗਾ, ਊਧਮ ਸਿੰਘ ਮੱਖੀ, ਮੁਨਸ਼ਾ ਸਿੰਘ ਠਟੇ ਦਾ, ਮਨਸਾ ਸਿੰਘ ਕੌਮੀ, ਸੋਹਣ ਸਿੰਘ ਭਕਨਾ, ਸਰਦੂਲ ਸਿੰਘ ਕਵੀਸ਼ਰ, ਸਯਦ ਹਬੀਬੁਲਾ, ਬਾਬੂ ਰਾਮ ਸਿੰਘ, ਚੋਧਰੀ ਰਾਮ ਭੱਜ ਦੱਤ, ਡਾ: ਕਿਚਲੂ, ਡਾ: ਸਤਪਾਲ ਆਦ ਜੋ ਅੜਰੇ ਹੀ ਰਹਿੰਦੇ ਸੀ ਤੇ ਕਹਿੰਦੇ ਸੀ ਹੁਣ ਸਾਨੂੰ ਕਾਂਗਰਸ ਨਾਲ ਪੂਰਾ ਮਿਲ ਦੇਸ਼-ਸੇਵਾ ਦਾ ਕੰਮ ਕਰਨਾ ਚਾਹੀਦੈ। ਇਹਨਾਂ ਸਭਨਾਂ ਹਰੀਮੰਦਰ ਵਿਚ ਇਕੱਠ ਕਰ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਹੱਥੀਂ ਅਰਦਾਸ ਲਿਖ ਸਤਿਗੁਰੂ ਜੀ ਅਗੇ ਧਰਾਈ। ਕਿਉਂਕਿ ਜੇ ਸਤਿਗੁਰੂ ਜੀ ਰੋਕਦੇ ਨਾ ਸੀ ਤਾਂ ਪਿਠ ਭੀ ਨਾ ਠੋਕਦੇ ਸੀ। ਇਸ ਲਈ ਸਭ ਨੇ ਸਤਿਗੁਰੂ ਜੀ ਪਾਸ ਇਹ ਅਰਜ ਕਰਨੀ ਚਾਹੀ ਸੀ।

ਸਤਿਗੁਰਾਂ ਤੁਰਤ ਫੜ ਅਰਦਾਸ ਪੜ੍ਹੀ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਉਤਰ ਦਿਤਾ, ਤੁਸੀਂ ਸਣੇ ਸਾਥੀਆਂ ਜਿਵੇਂ ਕਾਂਗਰਸ ਨਾਲ ਮਿਲ ਕੰਮ ਕਰਦੇ ਹੋ, ਕਰੋ ਤੇ ਮੈਂ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਪਾਲਣਾ ਕਰਦਾਂ, ਮੇਰੀ ਹੋਰ ਪਾਸੇ ਰੁਚੀ ਨਾ ਲਾਉ। ਮਹਾਰਾਜ ਜੀ ਅਰਜ ਕੀਤੀ, ਆਪ ਦੀ ਮਦਦ ਨਾਲ ਸਾਡੀ ਤਾਕਤ ਹੋਰ ਵਧ ਜਾਵੇਗੀ ਤੇ ਕਈ ਬਰਕਤਾਂ ਵਧ ਜਾਣਗੀਆਂ। ਸਤਿਗੁਰੂ ਜੀ ਉਤਰ ਦਿਤਾ, ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਉਹਨਾਂ ਹੁਕਮਾਂ ਦੀ ਪਾਲਨਾ ਕਰਦਾ ਹਾਂ ਜੋ ਉਹਨਾਂ ਬਦੇਸੋਂ ਗੁਰੂ ਹਰੀ ਸਿੰਘ ਜੀ ਜੋਗ ਖਿਮਾਂ ਧੀਰਜ ਰਖ ਲੋਹ ਲੰਗਰ ਜਾਰੀ ਰਖ, ਉਹਨਾਂ ਦੇ ਹੀ ਨਮਿਤ ਪਾਠ ਕਰਨ ਕਰਾਨ ਦੀ ਬਾਬਤ ਹਨ। ਮੈਂ ਤੇ ਆਪ ਨੂੰ ਭੀ ਸਲਾਹ ਦੇਂਦਾ ਹਾਂ। ਤੁਸੀਂ ਭੀ ਦੇਹ ਨੂੰ ਕੁਝ ਦਿਨ ਆਰਾਮ ਦਿਓ ਤੇ ਸਹਿਜ ਸਾਂਭ ਵਰਤੋ।

ਮਹਾਰਾਜ ਜੀ ਅਰਜ ਕੀਤੀ,ਸਾਨੂੰ ਸਭ ਨੂੰ ਆਪ ਦਾ ਸਾਥ ਸਾਡੇ ਵਾਂਗੂੰ ਹੀ ਟੁਰਨਾ ਲੋੜੀਂਦੈ ਜਾਂ ਸਭ ਸੰਗਤ ਨੂੰ ਹੁਕਮ ਦੇ ਟੋਰਨਾ। ਸੋ ਅਸਾਂ ਸਭ ਨੇ ਸਲਾਹ ਕਰ ਅਰਜ ਕਰ ਦਿਤੀ ਹੈ। ਅਗੋਂ ਜਿਵੇਂ ਆਪ ਦੀ ਰਜਾ ਹੈ, ਸੋ ਠੀਕ ਹੈ।

ਸਤਿਗੁਰੂ ਜੀ ਉਤਰ ਦਿਤਾ, ਮੈਂ ਗੁਰੂ ਹਰੀ ਸਿੰਘ ਜੀ ਪਾਸੋਂ ਤੇ ਮਾਤਾ ਜਿਊਣ ਕੌਰ ਜੀ ਪਾਸੋਂ ਜੋ ਰੁਚੀਆਂ ਲੈ ਜਿਧਰ ਰੁਝਾ ਹਾਂ। ਮੈਨੂੰ ਇਹੋ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਕਰਨੀ ਭਾਉਂਦੀ ਤੇ ਸੁਹਾਉਂਦੀ ਏ। ਆਪ ਨੂੰ ਜੋ ਰੁਚੀ ਜਨਮ ਤੋਂ ਕੁਦਰਤ ਵਲੋਂ ਮਿਲੀ ਹੈ, ਠੀਕ ਹੈ, ਕੰਮ ਕਰੀ ਚਲੋ। ਕਿਸੇ ਨੂੰ ਕੁਦਰਤ ਵਲੋਂ ਮਿਲੀਆਂ ਰੁਚੀਆਂ ਵਲੋਂ ਰੋਕਣਾ ਤਾਂ ਚਾਹੀਦੈ ਜੇ ਉਹ ਧਰਮ ਤੋਂ ਉਲਟ ਹੋਣ। ਮੈਂ ਗੁਰੂ ਹਰੀ ਸਿੰਘ ਜੀ ਵਾਂਗੂੰ ਅੰਗਰੇਜ਼ ਨਾਲ ਨਾ-ਮਿਲਵਰਤਨ ਸਕੂਲਾਂ, ਕਚਹਿਰੀਆਂ ਦੀ ਰਖੀ ਹੋਈ ਏ। ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਲੋਹ ਦੀ ਸੇਵਾ ਤੇ ਉਹਨਾਂ

ਨਮਿਤ ਪਾਠ, ਭਜਨ ਬਾਣੀ ਕਰਨੀ ਕਰਾਣੀ ਤੇ ਉਹਨਾਂ ਦੀ ਮਰਜਾਦਾ ਮਲਤ ਮਲਨ ਹੋਈ ਨੂੰ ਉਜਾਗਰ ਕਰਨਾ, ਆਦ ਹੀ ਹਾਲੇ ਚੰਗਾ ਲਗਦੇ। ਹਾਂ ਤੁਸੀਂ ਜੋ ਕੰਮ ਕਰਦੇ ਹੋ, ਕਰੋ ਤੇ ਮੈਥੋਂ ਭੀ ਜੋ ਆਪ ਦੀ ਮਦਦ ਹੋ ਆਈ ਵੇਲੇ ਸਿਰ ਸਰਦੀ ਕਰ ਹੀ ਦੇਵਾਂਗਾ। ਕਿਉਂਕਿ ਮੈਂ ਭੀ ਮਨੋ ਇਸ ਅੰਗਰੇਜ਼ ਦੇ ਨਾਲ ਰਲ ਟੁਰਨਾ ਨਹੀਂ ਲੋੜਦਾ। ਤੇ ਕਿਹਾ, ਤੁਸਾਂ ਸੁਣਿਆ ਹੀ ਹੋਵੇਗਾ। ਨਾਭੇ ਵਾਲੀ ਬੀੜ ਰਾਜੇ ਦੇ ਲਾਂਭੇ ਹੋਏ ਬਾਦ ਸਿੰਘ-ਸਭੀਆ ਗੁਰਦਿਆਲ ਸਿੰਘ ਸਾਨੂੰ ਤੰਗ ਕਰ ਖਾਣੀ ਚਾਹੁੰਦਾ ਸੀ। ਜੈਤੋਂ ਦੇ ਮੋਰਚੇ ਵਿਚ ਉਸ ਗੁਰਦਿਆਲ ਸਿੰਘ ਨੇ ਅਕਾਲੀਆਂ ਨੂੰ ਭੀ ਤੰਗ ਹੀ ਕੀਤਾ ਸੀ। ਅਕਾਲੀ ਉਸ ਨੂੰ ਗੁਰਦਿਆਲੂ ਕਹਿੰਦੇ ਸੀ ਤੇ ਕਹਿੰਦੇ ਸੀ, ਇਹ ਸਿਖ ਭੀ ਨਹੀਂ। ਅੰਗਰੇਜ਼ ਜੋ ਰਿਆਸਤਾਂ ਤੇ ਵੱਡਾ ਏ ਉਸ ਮੈਨੂੰ ਆਖ ਭੇਜਿਆ ਸੀ। ਤੁਸੀਂ ਇਸ ਗੁਰਦਿਆਲ ਸਿੰਘ ਨਾਲ ਮਿਲ ਵਰਤੋ ਤੇ ਲਿਖੋ ਇਹ ਗੁਰੂ ਕਾ ਸਿਖ ਹੈ ਤੇ ਚੰਗੈ, ਗੁਰਦਿਆਲ ਸਿੰਘ ਹੀ ਹੈ। ਅਸੀਂ ਤੁਹਾਨੂੰ ਬੀੜ ਦੇ ਮਿਲਣ ਦੇ ਪੂਰੇ ਅਖਤਿਆਰ ਇਸ ਪਾਰੋਂ ਦੇ ਦੇਵਾਂਗੇ। ਮੈਂ ਉਤਰ ਭੇਜਿਆ ਸੀ। ਅਸੀਂ ਤੁਹਾਡੇ ਤੇ ਤੁਹਾਡੇ ਪੱਖੀ ਬੰਦਿਆਂ ਨਾਲ ਕਦੀ ਮਿਲਵਰਤਨ ਕਰਨ ਨੂੰ ਤਿਆਰ ਨਹੀਂ। ਬੀੜ ਭਾਵੇਂ ਰਵ੍ਹੇ, ਭਾਵੇਂ ਖੁਸੇ। ਜੇ ਮੈਂ ਅਕਾਲੀਆਂ ਦੇ ਆਖੇ ਤੁਹਾਡੇ ਖਿਲਾਫ ਨਹੀਂ ਕੁਝ ਕਿਹਾ, ਤਾਂ ਤੁਹਾਡੇ ਕਹੇ ਤੁਹਾਡੇ ਨਾਲ ਭੀ ਨਹੀਂ ਮਿਲਵਰਤੋਂ ਕਰਦਾ। ਸਾਨੂੰ ਪਤਾ ਲਗ ਚੁਕਾ ਹੋਇਆ ਹੈ ਕਿ ਉਪਰੋਂ ਭੀ ਅੰਗਰੇਜ਼ ਨੇ ਗੁਪਤ ਨਾਭੇ ਵਾਲੇ ਗੋਰੇ ਨੂੰ ਲਿਖਿਆ ਹੋਇਐ। ਇਹਨਾਂ ਨਾਮਧਾਰੀਆਂ ਦਾ ਕਾਗਤੀ ਕਬਜ਼ਾ ਨਾ ਬੀੜ ਤੇ ਸਾਬਤ ਹੋਵੇ। ਉਂਜ ਭਾਵੇਂ ਬੈਠੇ ਬੀਜਦੇ ਵਰਤਦੇ ਰਹਿਣ। ਮੈਂ ਸੋਚਿਆ ਸੀ, ਇਹ ਅੰਗਰੇਜ਼ 'ਪਾੜੋ ਤੇ ਰਾਜ ਕਰੋ' ਦੀ ਨੀਤੀ ਨੇ ਭਾਂਪ ਪੰਜਾਬੀਆਂ ਵਿਚ ਵਰਤਨ ਤੋਂ ਸਫਲ ਹੋਏ ਹੋਏ ਹਨ, ਸੋ ਹੀ ਸਾਡੇ ਕੂਕਿਆਂ ਤੇ ਝਰਲੂ ਫੇਰਨਾ ਚਾਹੁੰਦੇ ਹਨ। ਜਦ ਗੁਰੂ ਹਰੀ ਸਿੰਘ ਜੀ ਜੋਗ ਸਾਹਿਬ ਦੇ ਦਿਤੇ ਮਰੱਬੇ ਨਾ ਲਏ ਸੀ ਤੇ ਲੋਕਾਂ ਨੂੰ ਲੰਗਰ ਦੇਣੋ, ਗੋਰੇ ਕਹੇ ਨਾ ਹਟ ਸੀ, ਮੈਂ ਕਿਉਂ ਇਸ ਦੇ ਝਾਂਸੇ ਵਿਚ ਆਵਾਂ। ਸੋ ਮਹਾਰਾਜ ਜੀ ਤੁਸੀਂ ਤਸੱਲੀ ਰਖੋ। ਮੈਂ ਮੌਕਾ ਬਣੇ ਤੇ ਲੋੜੋਂ ਵਧ ਕਾਂਗਰਸ ਨੂੰ ਮਦਦ ਦੇਵਾਂਗਾ, ਪਰ ਜੁਗਤ ਆਪਣੀ ਵਰਤਾਂਗਾ। ਆਪੋ ਵਿਚ ਦੋਹਾਂ ਭਰਾਵਾਂ ਦੀ ਤੇ ਕੁਝ ਤਸੱਲਾ ਹੋਈ, ਪਰ ਕਾਹਲੇ ਸਾਥੀਆਂ ਨੂੰ ਤੁਰਤ ਹੱਥ ਕੁਝ ਨਾ ਆਇਆ।

ਪੰਡਿਤ ਬਸੰਤ ਸਿੰਘ ਜੀ ਪਧਾਣੇ ਵਾਲੇ, ਜਿਨ੍ਹਾਂ ਨਾਲ ਸਤਿਗੁਰੂ ਜੀ ਦਾ ਛੋਟਿਆਂ ਹੁੰਦਿਆਂ ਤੋਂ ਵਿਦਿਆ ਤੇ ਮਨ-ਮੇਲੀ ਹੋਣ ਵਜੋਂ ਕੁਝ ਖਾਸ-ਸਨੇਹ ਸੀ। ਹੋਰ ਸਭ ਦੇ ਸਮੇਤ ਮਹਾਰਾਜ ਜੀ ਦੇ ਲਾਹੌਰ ਚਲੇ ਜਾਣ ਬਾਦ ਪੰਡਿਤ ਜੀ ਸਤਿਗੁਰੂ ਜੀ ਅਗੇ ਅਰਜ ਕੀਤੀ ਕਿ ਮੇਰੇ ਮਨ ਵਿਚ ਕੁਝ ਗੱਲਾਂ ਦਾ ਨਿਰਨਾ ਕਰਨਾ ਆਪ ਪਾਸੋਂ ਲੋੜੀਦੈ, ਉਹ ਕਿਰਪਾ ਕਰਕੇ ਮੈਨੂੰ ਸਮਝਾਉ।

ਸਤਿਗੁਰੂ ਜੀ ਬਚਨ ਕੀਤਾ, ਜੋ ਮੇਰੇ ਪਾਸ ਬੁਧਿ ਬਲ ਤੇ ਗੁਰਮਤ ਅਨੁਸਾਰ ਗੁਰੂ ਹਰੀਸਿੰਘ ਜੀ ਤੇ ਮਾਤਾ ਜਿਉਣ ਕੌਰ ਜੀ ਤੇ ਬਿਰਧਾਂ ਸਾਧਾਂ ਪਾਸੋਂ ਬਚਨ ਸੁਣੇ ਹਨ ਤੇ ਆਪ ਜੈਸੇ ਵਿਦਵਾਨਾਂ ਤੋਂ ਮਿਲਿਆ ਹੈ, ਉਹ ਆਪ ਦੇ ਹਾਜ਼ਰ ਕਰਨ ਤੋਂ ਮੈਨੂੰ ਜ਼ਰਾ ਸੰਕੋਚ ਨਹੀਂ। ਆਪ ਹੁਕਮ ਕਰੋ। ਤਾਂ ਪੰਡਿਤ ਜੀ ਕਿਹਾ, ਜੋ ਸਤਿਗੁਰੂ ਰਾਮ ਸਿੰਘ ਜੀ ਦਾ ਘਰ ਘਰ ਰਾਮ ਸਿੰਘ ਕਰ ਦੇਣ ਦਾ ਬਚਨ ਏ। ਉਹ ਕਿਵੇਂ ਸਤ ਹੋਵੇਗਾ ਜਾਂ ਹੋਇਆ ਹੈ।

ਸਤਿਗੁਰੂ ਜੀ ਉਤਰ ਦਿਤਾ, ਮੇਰੀ ਸਮਝੇ ਸਤਿਗੁਰੂ ਰਾਮ ਸਿੰਘ ਜੀ ਦੇ ਸੂਬਿਆਂ ਸਮੇਤ ਬਦੇਸ ਜਾਣ ਬਾਦ ਗੁਰੂ ਹਰੀ ਸਿੰਘ ਜੀ ਦੇ ਸਮੇਂ ਜੇ ਕਿਸੇ ਹਲ ਵਾਹ ਨੇ ਭੀ ਭਜਨ ਦਸਿਆ ਤਾਂ

ਸੂਬਿਆਂ ਤੇ ਸਤਿਗੁਰੂ ਜੀ ਦੇ ਸਮਾਨ ਹੀ ਅਸਰ ਹੋਇਆ, ਜਿਸ ਕਰਕੇ ਸਿਖੀ ਦੀ ਜੜ੍ਹ ਹਰੀ ਰਹੀ। ਜਿਸ ਦਾ ਨਮੂਨਾ ਅਜੇ ਭੀ ਸਾਧ ਸੰਗਤ ਵਿਚ ਸੰਤਾਂ ਪੂੰਗਾਂ ਵਾਲਿਆਂ ਸੁੰਦਰ ਸਿੰਘ ਜੀ, ਸੰਤ ਭਗਤ ਸਿੰਘ ਜੀ ਦਾਤੇਵਾਲ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੰਤ ਮੋਹਣ ਸਿੰਘ ਜੀ ਵਡਾਲਾ, ਸੰਤ ਨੱਥਾ ਸਿੰਘ ਜੀ ਪਤੰਗ ਬੁਜਿਆਂ ਵਾਲੀ, ਸੰਤ ਬੰਤਾ ਸਿੰਘ ਜੀ ਬੂੜਾ ਡਲਾ ਆਦ ਦੇ ਭਜਨ ਦਸਣ ਤੇ ਸਬਦ ਸੁਨਾਣ ਤੇ ਅਤਰ ਸਿੰਘ ਜੀ ਦੇ ਕੀਰਤਨ ਦਾ ਅਸਰ ਹੁੰਦੇ। ਕਈ ਭਜਨ ਪੁਛਦੇ ਤੇ ਸਬਦ ਸੁਣਦੇ ਮਸਤ ਹੁੰਦੇ ਰਹੇ ਹਨ ਤੇ ਹੁੰਦੇ ਹਨ। ਦੂਜਾ ਅਰਥ ਇਹ ਭੀ ਹੋ ਸਕਦੈ ਜੋ ਸਭ ਭਾਰਤ ਦੇ ਹਿੰਦੂ, ਮੁਸਲਮਾਨ, ਸਿਖ, ਪੰਜਾਬ, ਯੂ. ਪੀ., ਬੰਗਾਲ, ਬਿਹਾਰ ਆਦ ਸਭ ਮਜ਼੍ਹਬਾਂ ਦੇ ਲੋਕਾਂ ਅੰਗਰੇਜ਼ ਦੇ ਉਲਟ ਨਾ-ਮਿਲਵਰਤਨ ਦੀ ਅਵਾਜ਼ ਉਠਾਈ ਹੈ ਤੇ ਆਪਣਾ ਦੇਸ ਅਜ਼ਾਦ ਕਰਾਣ ਦੀ ਮੰਗ ਕੀਤੀ ਹੈ। ਇਹ ਭੀ ਘਰ ਘਰ ਰਾਮ ਸਿੰਘ ਹੀ ਹੋ ਗਿਐ ਤੇ ਬੋਲ ਰਿਹਾ ਏ। ਕੋਈ ਭਾਵੇਂ ਇਸ ਦਾ ਹੋਰ ਭੀ ਅਰਥ ਕਰੇ।

ਪੰਡਿਤ ਜੀ ਅਰਜ ਕੀਤੀ, ਜੇ ਕਾਂਗਰਸ ਤੇ ਸਭ ਦੇਸ ਹਿੰਦ ਵਾਸੀਆਂ ਦੇ ਉਦਮ ਨਾਲ ਅਜ਼ਾਦ ਭੀ ਹੋ ਗਿਆ ਤਾਂ ਆਪ ਦਾ ਇਸ ਤਰ੍ਹਾਂ ਚੁਪ ਅਡੋਲ ਰਹਿਣਾ ਦੇਸ-ਸੇਵਾ ਦੇ ਕੰਮ ਵਲੋਂ ਕਮੀ ਵਾਲਾ ਨਾ ਕਲ ਨੂੰ ਗਿਣਿਆ ਜਾਵੇਗਾ। ਕਿਉਂ ਮੁਢ ਇਸ ਅਜ਼ਾਦੀ ਦੀ ਲਹਿਰ ਦਾ ਆਪ ਦੇ ਘਰੋਂ ਹੀ ਬੱਝਾ ਹੈ। ਤਾਂ ਸਤਿਗੁਰੂ ਜੀ ਉਤਰ ਦਿਤਾ, ਪੰਡਿਤ ਜੀ ਆਪ ਜਾਣਦੇ ਹੋ, ਜੇ ਮੈਂ ਨਿਰਾ ਬੇ-ਧਿਆਨ ਹੀ ਰਹਾਂ ਤਾਂ ਬਗਾਨਾ ਹੀ ਬਣਦਾ ਹਾਂ। ਪਰ ਜੇ ਮੈਂ ਆਪਣੀ ਸਮਝ ਅਨੁਸਾਰ ਕੰਮ ਭੀ ਕਰਾਂ ਤੇ ਉਸ ਦਾ ਵਿਖਾਲਾ ਭੀ ਘਟ ਹੋਵੇ ਤੇ ਸੱਟ ਵਧੇਰੀ ਵਜੇ ਤਾਂ ਕੀ ਫਰਕ ਪੈਂਦੈ। ਮੈਂ ਇਹ ਗੱਲਾਂ ਹਾਰੀ ਸਾਰੀ ਨਾਲ ਨਹੀਂ ਕਰਦਾ। ਕਿਉਂਕਿ ਸਾਰੇ ਸਿਖਾਂ ਦੇ ਹਾਜ਼ਮੇ, ਹੌਸਲੇ ਤੇ ਸੁਭਾ ਇਕੋ ਜਿਹੇ ਨਹੀਂ ਹੁੰਦੇ ਤੇ ਆਪ ਜੈਸਿਆਂ ਨਾਲ ਇਹੋ ਜਿਹੀ ਵਿਚਾਰ ਕਰਨ ਦਾ ਮੌਕਾ ਭੀ ਕਦੀ ਮਿਲਦੈ।

ਸਤਿਗੁਰੂ ਜੀ ਬਚਨ ਕੀਤਾ, ਜੋ ਸਤਿਗੁਰੂ ਰਾਮ ਸਿੰਘ ਜੀ ਪਿਪਲਾਂ ਬੋਹੜਾਂ ਨੂੰ ਪਾਣੀ ਪਾਣ ਸਮੇਂ ਸਿਖਾਂ ਨਾਲ ਬਚਨ ਕੀਤਾ ਸੀ ਸੋ ਇਸ ਤਰ੍ਹਾਂ ਹੀ ਸਫਲ ਹੋ ਸਕਦੈ। ਜੋ ਸਾਧ ਸੰਗਤ ਏਥੇ ਸੁਖ ਮਾਣੇ, ਰੌਣਕਾਂ ਲਾਵੇ ਤੇ ਜੋ ਮੇਰੇ ਜਨਮ ਸਮੇਂ ਗੁਰੂ ਹਰੀ ਸਿੰਘ ਜੀ ਬਚਨ ਕੀਤਾ ਸੀ। ਇਸ ਦੀ ਛਤਰ ਛਾਇਆ ਸਾਧ ਸੰਗਤ ਨੂੰ ਬੜੇ ਸੁਖ ਹੋਣਗੇ। ਜੇ ਮੈਂ ਹੁਣ ਫੇਰ ਸਾਧ ਸੰਗਤ ਨੂੰ ਭਜਨ ਬਾਣੀ ਵਲੋਂ ਹਟਾ ਕਾਂਗਰਸ ਨਾਲ ਉਕਾ ਜੋੜ ਦੁਖਾਂ ਵਿਚ ਪਾ ਦੇਵਾਂ ਤਾਂ ਉਹ ਬਚਨ ਗੁਰੂ ਕਾ ਕਿਵੇਂ ਸਫਲ ਹੋਵੇ। ਤਾਂ ਪੰਡਿਤ ਜੀ ਕਿਹਾ, ਜੋ ਕੰਮ ਕਿਸੇ ਦੇ ਹੱਡਾਂ ਵਿਚ ਰਚਿਆ ਹੋਵੇ ਜੇ ਉਹ ਨਾ ਕਰੇ, ਛਡ ਬਵ੍ਹੇ, ਤਾਂ ਲੋਕ ਉਸ ਨੂੰ ਹਾਰ ਗਿਆ ਜਾਣਦੇ ਹਨ। ਤਾਂ ਸਤਿਗੁਰੂ ਜੀ ਉਤਰ ਦਿਤਾ, ਅਸੀਂ ਅਗੇ ਬथੇਰਾ ਮਰੇ ਹਾਂ, ਹੁਣ ਮੈਂ ਨਹੀਂ ਚਾਹੁੰਦਾ ਨਾਮਧਾਰੀਆਂ ਨੂੰ ਹੁਣ ਭੀ ਅਗੇ ਲਾ ਜ਼ਿਬ੍ਹਾ ਕਰਾ ਸੁਟਾਂ। ਹੁਣ ਲੋਕਾਂ ਦੀ ਵਾਰੀ ਏ, ਤੁਸੀਂ ਵੇਖੋਗੇ ਲੋਕ ਕਿਵੇਂ ਮਰਦੇ ਹਨ ਤੇ ਗੋਰੇ ਕੀ ਕੀ ਸਖਤੀਆਂ ਕਰਦੇ ਹਨ। ਪੰਡਿਤ ਜੀ ਮੈਂ ਦੇਸ-ਭਗਤਾਂ ਨੂੰ ਮਿਲਦਾ ਹਾਂ ਤੇ ਆਪਣੇ ਤੇ ਬੀਤੀ ਤੇ ਕੂਕਿਆਂ ਦਾ ਇਤਿਹਾਸ ਦਸਦਾ ਹਾਂ। ਅੰਗਰੇਜ਼ ਨਾਲ ਨਾ-ਮਿਲਵਰਤਨ ਰਖਦਾ ਹਾਂ। ਭਲਾ ਜੇ ਮੈਂ ਰੋਕਾਂ ਤਾਂ ਕੋਈ ਕੂਕਾ ਕਾਂਗਰਸ ਨਾਲ ਮਿਲ ਕੇ ਕੰਮ ਕਰ ਸਕਦੈ। ਤੁਹਾਨੂੰ ਮੈਂ ਕੀ ਦਸਾਂ, ਮੈਂ ਮਨਾਲੀਉਂ ਕੁਝ ਮੀਲ ਉਪਰ ਪਹਾੜ ਤੇ ਬਗੀਚੀ ਲਾ ਬੈਠੇ ਜ਼ਾਰ ਰੂਸ ਵਾਲੇ ਦੇ ਜਵਾਈ ਰੋਰਿਕ ਨੂੰ ਮਿਲਣਾ ਚਾਹੁੰਦਾ ਹਾਂ। ਕਿਸੇ ਨੂੰ ਪਤਾ ਭੀ ਨਹੀਂ ਲਗਣ ਦੇਣਾ ਚਾਹੁੰਦਾ। ਮੈਂ ਜਾਚਿਆ ਹੈ ਅਜੇ ਹਿੰਦ ਦੇਸ ਦੇ ਅਜ਼ਾਦ ਹੋਣ ਵਿਚ ਥੋੜੀ ਜਿਹੀ ਡੇਰ ਹੈ। ਤੁਸੀਂ ਵੇਖੋਗੇ ਮੈਂ ਨਾਮ ਬਾਣੀ ਵਲ ਪੰਥ ਨੂੰ ਲਾਈ ਰਖ ਤੇ ਮੌਕੇ ਸਿਰ ਕਾਂਗਰਸ

ਨੂੰ ਕੀ ਮਦਦ ਦੇਂਦਾ ਹਾਂ। ਕੰਮ ਭੀ ਕਰਾਂਗਾ, ਡਰਗਿਾ ਭੀ ਨਹੀਂ ਤੇ ਵਿਖਾਲਾ ਭੀ ਘਟ ਕਰਾਂਗਾ। ਪੰਡਿਤ ਜੀ ਸੁਣ, ਸਤਿ ਏ ਸਤਿ ਏ ਕਰਕੇ ਨਮਸਕਾਰ ਕਰ ਕਿਹਾ, ਆਪ ਦਾ ਇਤਨਾ ਵਕਤ ਹਰਜ ਕੀਤੇ ਖਿਮਾਂ ਕਰਨੀ। ਸਤਿਗੁਰੂ ਜੀ ਬਚਨ ਕੀਤਾ, ਇਹ ਮੈਂ ਫਰਜ਼ ਪੂਰਾ ਕੀਤੇ।

ਸਤਿਗੁਰੂ ਜੀ ਕਤਕ ਦੀ ਪੂਰਨਮਾਸ਼ੀ ਗੁਰ ਨਾਨਕ ਪ੍ਰਕਾਸ਼-ਦਿਨ ਤੇ ਨਨਕਾਣੇ ਸਾਹਿਬ ਸਮੇਤ ਆਪਣੇ ਹਜ਼ੂਰੀ ਸੰਤ ਬਹਾਦਰ ਸਿੰਘ ਜੀ ਆਸਣ ਚੋਰ ਤੇ ਅਰਦਾਸ ਕਰਨ ਵਾਲੇ ਤੇ ਗੜਵਈ ਭਾਈ ਵਜੀਰ ਸਿੰਘ ਜੀ ਤੇ ਬਸਤ੍ਰਾਂ ਦੀ ਸੇਵਾ ਸੰਤ ਮੋਹਕਮ ਸਿੰਘ ਜੀ, ਲਾਂਗਰੀ ਸਿੰਘ ਕਿਰਪਾ ਸਿੰਘ ਤੇ ਡਰਾਈਵਰ ਲਾਲ ਸਿੰਘ ਦੇ ਦਰਸਨ ਦਿਤੇ ਤੇ ਨਾਮਧਾਰੀ ਪੰਥ ਦੇ ਜਥੇਦਾਰਾਂ ਤੇ ਸੰਤਾਂ ਮਹੰਤਾਂ, ਰਾਗੀਆਂ ਸਬਦੀਆਂ ਤੇ ਪ੍ਰਚਾਰਕਾਂ ਭੀ ਦਰਸਨ ਦਿਤੇ।

ਇਸ ਸਮੇਂ ਅਕਾਲੀ ਬਾਬੇ ਖੜਕ ਸਿੰਘ ਜੀ ਨੂੰ ਸਿਖ ਪੰਥ ਦਾ ਬੇਤਾਜ ਬਾਦਸ਼ਾਹ ਮੰਨਦੇ ਕਹਿੰਦੇ ਸੀ ਤੇ ਮਾਸਟਰ ਤਾਰਾ ਸਿੰਘ ਜੀ ਨੂੰ ਸ਼ਰੋਮਣੀ ਕਮੇਟੀ ਦਾ ਮੁਖ-ਪ੍ਰਧਾਨ ਮੰਨਦੇ ਸੀ। ਪਰ ਮਾਸਟਰ ਜੀ ਤੇ ਖੜਕ ਸਿੰਘ ਜੀ ਦਾ ਮਤ ਪੂਰਾ ਨਾ ਮਿਲਦਾ ਸੀ। ਮਾਸਟਰ ਕੁਝ ਕਾਂਗਰਸ ਨਾਲ ਮਿਲ ਕੇ ਕੰਮ ਕਰਨਾ ਚਾਹੁੰਦਾ ਸੀ ਤੇ ਖੜਕ ਸਿੰਘ ਅਡਰਾ ਹੀ ਰਹਿਣਾ। ਮਾਸਟਰ ਜੀ ਦੇ ਪੱਖੀਆਂ ਅਕਾਲੀਆਂ, ਨਾਮਧਾਰੀਆਂ ਦੇ ਦੀਵਾਨ ਵਿਚ ਆ ਕੇ ਸਤਿਗੁਰੂ ਜੀ ਅਗੇ ਅਰਜ ਕੀਤੀ, ਅੱਵਲ ਤੇ ਆਪ ਸਾਡੇ ਦੀਵਾਨ ਵਿਚ ਦਰਸਨ ਦੇਵੋ ਤੇ ਕੁਝ ਕਵ੍ਹੋ, ਨਹੀਂ ਤੇ ਕੋਈ ਉਘਾ ਪ੍ਰਚਾਰਕ ਜ਼ਰੂਰ ਭੇਜੋ। ਸਤਿਗੁਰੂ ਜੀ, ਆਲਿਮ ਜੀ ਨੂੰ ਅਕਾਲੀਆਂ ਦੇ ਦੀਵਾਨ ਵਿਚ ਭੇਜਿਆ ਤੇ ਸਮਝਾ ਟੋਰਿਆ। ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਕੂਕਿਆਂ ਦੀਆਂ ਕੁਰਬਾਨੀਆਂ ਬਾਦ ਤੇ ਹੁਣ ਦੀ ਬੀਤੀ ਹਾਲਤ ਦਸ ਕੇ ਸਿਖ ਪੰਥ ਨੂੰ ਇਕ ਮੁਠ ਹੋ ਟੁਰਨ ਦੇ ਮਤੇ ਤੇ ਆਪ ਨੇ ਬੋਲਣਾ।

ਸੰਤ ਨਿਧਾਨ ਸਿੰਘ ਜੀ ਆਲਿਮ ਹੋਰੀਂ ਬਹੁਤ ਸਾਰੇ ਨਾਮਧਾਰੀਆਂ ਸਮੇਤ ਅਕਾਲੀਆਂ ਦੇ ਦੀਵਾਨ ਵਿਚ ਗਏ। ਸਤਿਗੁਰੂ ਰਾਮ ਸਿੰਘ ਜੀ ਨੂੰ ਇਸ ਦੇਸ-ਭਗਤੀ ਤੇ ਨਾ-ਮਿਲਵਰਤਨ ਲਹਿਰ ਟੋਰਨ ਤੇ ਗੁਰਮਤ ਤੇ ਅਣਖ ਦਾ ਅਵਤਾਰ ਦਸ, ਤੋਪਾਂ ਅਗੇ ਕੂਕਿਆਂ ਦਾ ਉਡਣਾ ਤੇ ਅੰਮ੍ਰਿਤਸਰ ਦੀ ਬੇਅਦਬੀ ਕਾਰਨ ਹੱਸ ਹੱਸ ਆਪਣਾ ਕਸੂਰ ਮੰਨ ਕੂਕਿਆਂ ਦਾ ਫਾਹੇ ਲਗਣਾ ਦਸ ਕਿਹਾ, ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਪੂਰਾ ਪੁਜਾਰੀਆਂ ਨੂੰ ਤਨਖਾਹ ਲਾ ਖਾਲਸੇ ਕੀਤਾ ਹੈ। ਤਿਵੇਂ ਗੋਰੇ ਨੂੰ ਲੰਡਨ ਵਲ ਟੋਰਨ ਦੇ ਆਹਰ ਵਿਚ ਇਕ ਮੁਠ ਹੋ, ਕਾਂਗਰਸ ਨਾਲ ਮੋਢਾ ਜੋੜ, ਬਿਲੇ ਦੇ (ਡਿਵਾਇਡ ਐਂਡ ਰੂਲ) ਅਰਥਾਤ–'ਪਾੜੋ ਤੇ ਰਾਜ ਕਰੋ' ਦੇ ਦਾਉ ਬਚ ਕੇ ਰਹਿਣਾ ਚਾਹੀਦੇ ਤੇ ਕਿਹਾ, ਵੇਖੋ ਉਡਵੲਰ ਨੇ ਵੈਸਾਖੀ ੧੯੧੯ ਈ: ਵਾਲੇ ਦਿਨ ਅਨੇਕ ਭਾਰਤੀਆਂ ਨੂੰ ਮੌਤ ਦੇ ਘਾਟ ਉਤਾਰਿਆ ਤੇ ਪੁਜਾਰੀਆਂ ਅੰਮ੍ਰਿਤਸਰ ਦਿਆਂ ਉਸ ਨੂੰ ਲਾਹਨਤ ਪਾਣ ਦੇ ਥਾਂ ਸਿਰੋਪਾਉ ਦਿਤਾ। ਸਿਖਾਂ ਇਸ ਦੁਖੋਂ ਬਾਬੇ ਦੀ ਬੇਰ, ਅਕਾਲ ਤਖਤ ਆਦ ਦੇ ਡੇਰੇ ਖੋਹ ਲਏ। ਅੰਗਰੇਜ਼ ਪੁਜਾਰੀਆਂ ਨੂੰ ਦਲੇਰੀ ਦਿਤੀ ਤੇ ਸਿਖਾਂ ਵਿਚ ਆਪਣੇ ਬੰਦੇ ਵਾੜ ਗੁਰਦੁਆਰੇ ਲੈਣ ਵਲ ਲਾਇਆ। ਤੇ ਮਹੰਤ ਨੂੰ ਸਿਖਾਂ ਦੇ ਮਾਰਨ ਦੀ ਪੂਰੀ ਸਜ਼ਾ ਨਾ ਦਿਤੀ ਤੇ ਸਿਖਾਂ ਨੂੰ ਕਿਹਾ, ਤੁਸੀਂ ਜਾਣੋ ਤੇ ਤੁਹਾਡੇ ਗੁਰਦੁਆਰੇ। ਪਰ ਗੁਰੂ ਕੇ ਬਾਗ, ਪੰਜਾ ਸਾਹਿਬ ਤੇ ਜੈਤੋ ਦੇ ਮੋਰਚੇ ਨੇ ਸਿਖਾਂ ਵਿਚ ਅਸਲੀ ਸਿਦਕ ਤੇ ਸਪਿਰਟ ਭਰ ਕੰਮ ਕਰ ਫੇਰ ਪੁਰਾਣੇ ਸਿਖਾਂ ਦੇ ਸਿਦਕਾਂ ਤੇ ਸਿਰੜ ਦੀ ਯਾਦ ਤਾਜ਼ਾ ਕਰਾ ਦਿਤੀ ਤੇ ਜਵਾਹਰ ਲਾਲ ਜੀ ਦੀ ਹਮਦਰਦੀ ਨੇ ਸਿਖ ਪੰਥ ਦਾ ਨੱਕਾ ਗੋਰੇ ਨੂੰ ਭਾਰਤ ਵਿਚੋਂ ਕਢਣ ਵਲ ਲਾ ਦਿਤਾ। ਹੁਣ

ਇਕ ਮੁਠ ਹੋ ਸਾਨੂੰ ਸਭ ਸਿਖ ਪੰਥ ਤੇ ਭਾਰਤ-ਵਾਸੀਆਂ ਨੂੰ, ਐਸੇ ਦਗੇਬਾਜ਼ ਗੋਰੇ ਨੂੰ, ਆਪਣੇ ਦੇਸ ਵਿਚੋਂ ਕਢ ਦੇਣਾ ਚਾਹੀਦੈ।

ਮਾਸਟਰ ਤਾਰਾ ਸਿੰਘ ਜੀ ਭੀ ਪਿਛਲੇ ਪਹਿਰ ਦੇ ਨਾਮਧਾਰੀਆਂ ਦੇ ਦੀਵਾਨ ਵਿਚ ਆ ਕੇ ਕੁਝ ਅਕਾਲੀਆਂ ਸਮੇਤ ਬੈਠਾ ਤੇ ਬੋਲਿਆ, ਜਿਵੇਂ ਆਲਿਮ ਜੀ ਸਾਡੇ ਦੀਵਾਨ ਵਿਚ ਦਸ ਆਏ ਹਨ. ਮੈਂ ਭੀ ਦਸਦਾ ਹਾਂ, ਬਾਬਾ ਰਾਮ ਸਿੰਘ ਜੀ ਦੀ ਇਹ ਅਜ਼ਾਦੀ ਦੀ ਲਹਿਰ ਤੇ ਨਾ-ਮਿਲਵਰਤਨ ਦੀ ਲਹਿਰ ਹੁਣ ਗੋਰੇ ਨੂੰ ਕਿਸੇ ਬੰਨੇ ਲਾ ਕੇ ਹੀ ਰਵ੍ਹੇਗੀ। ਉਂਞ ਲੜਾਈਆਂ ਆਪੋ ਵਿਚ ਭਰਾਵਾਂ ਤੋਂ ਹੋ ਹੀ ਜਾਂਦੀਆਂ ਹਨ। ਪਰ ਅੰਤ "ਜੈਸੇ ਰਣ ਮਹਿ ਸਖਾ ਭ੍ਰਾਤ॥" ਗੁਰਵਾਕ ਹੈ। ਹੁਣ ਸਾਨੂੰ ਰਲ ਕੇ ਗੋਰੇ ਨੂੰ ਦੇਸ ਵਿਚੋਂ ਕਢਣਾ ਹੀ ਬਣਦੈ। ਕਿਉਂਕਿ ਏਸ ਕਿਸੇ ਪਖੋਂ ਸਾਡੇ ਕਿਸੇ ਨਾਲ ਘਟ ਨਹੀਂ ਕੀਤੀ। ਮਾਸਟਰ ਕਿਹਾ, ਮੇਰਾ ਤੇ ਬਾਬੇ ਪ੍ਰਤਾਪ ਸਿੰਘ ਜੀ ਦਾ ਇਹ ਫਰਕ ਹੈ, ਮੈਂ ਬਦਲਿਆ ਜਾ ਸਕਦਾ ਹਾਂ ਕਿਉਂਕਿ ਮਨੁਖਾਂ ਦਾ ਥਾਪਿਆ ਹਾਂ। ਇਹ ਤਖਤ ਬਾਬੇ ਦਾ ਤਖਤ ਹੈ, ਕਿਸੇ ਦੇ ਹਟਾਇਆਂ ਹਟ ਨਹੀਂ ਸਕਦਾ। ਇਹ ਸੁਣ ਕਈ ਮਸਤਾਨੇ ਬੋਲ ਉਠੇ, "ਨਿਹਚਲ ਸਚਾ ਤਖਤ ਹੈ ਅਬਚਲ ਰਾਜ ਨ ਹਲੇ ਹਲਿਆ। ਸਚ ਸਬਦ ਗੁਰ ਸਉਪਿਆ ਸਚ ਟਕਸਾਲੋਂ ਸਿਕਾ ਚਲਿਆ।" ਭਾਈ ਗੁਰਦਾਸ ਸਚ ਲਿਖਿਆ ਹੈ।

ਸਤਿਗੁਰੂ ਜੀ ਅਗੇ ਨਨਕਾਣੇ ਦੇ ਮੇਲੇ ਦੇ ਭੋਗ ਸਮੇਂ ਪੈੜੇ ਜ਼ਿਲਾ ਲਾਇਲਪੁਰ ਦੇ ਜਗਤ ਸਿੰਘ ਤੇ ਲਹਿਣਾ ਸਿੰਘ ਨੰਬਰਦਾਰ ਉਸ ਦੇ ਭਰਾ ਅਰਜ ਕੀਤੀ ਕਿ ਜਗਤ ਸਿੰਘ ਧ੍ਰੀ ਬਾਲ ਕੌਰ ਗਿਲੀਂ ਜ਼ਿਲਾ ਸ਼ੇਖੂਪੁਰੇ ਵਿਚ ਸੰਤਾ ਸਿੰਘ ਪੁੱਤਰ ਈਸਰ ਸਿੰਘ ਦੇ ਨਾਲ ਵਿਆਹੀ ਹੋਈ ਏ ਤੇ ਉਲਾਦ ਨਾ ਹੋਣ ਦਾ ਉਜਰ ਦੇ ਉਹ ਵਿਆਹ ਹੋਰ ਕਰਦੇ ਹਨ ਤੇ ਸਾਡੀ ਧੀ ਨੂੰ ਘਰੋਂ ਉੱਕਾ ਕਢਦੇ ਹਨ। ਅਸੀਂ ਸਾਕ ਤੇ ਪਰ੍ਹੇ ਸਾਧਾਂ ਬਾਰੇ ਦਿਆਂ ਈਸਰ ਸਿੰਘ ਖਾਨਪੁਰੀ, ਸਉਣ ਸਿੰਘ ਸਦੋਵਾਲ, ਸਉਣ ਸਿੰਘ ਜ਼ੈਲਦਾਰ ਰਤਾ ਚੋਆ, ਸੂਬਾ ਮਤਾਬ ਸਿੰਘ ਗਿਲਾਂ ਆਦ ਨੂੰ ਨਾਲ ਲੈ ਕਹਿ ਰਹੇ ਹਾਂ, ਤੁਸੀਂ ਸੰਤਾ ਸਿੰਘ ਦੀ ਸ਼ਾਦੀ ਹੋਰ ਕਰ ਲਵੋ ਤੇ ਸਾਡੀ ਧੀ ਨੂੰ ਭੀ ਰਖੋ ਤੇ ਪਤ ਤੇ ਗੁਜ਼ਾਰਾ ਦੇਈ ਜਾਉ। ਪਰ ਉਹ ਨਹੀਂ ਮੰਨਦੇ, ਹੁਣ ਆਪ ਹੀ ਜਾਉ ਤੇ ਉਹਨਾਂ ਨੂੰ ਕਵ੍ਹੋ, ਸਾਡੀ ਧੀ ਨੂੰ ਉੱਕਾ ਨਾ ਧੱਕਾ ਦੇਣ। ਸਤਿਗੁਰੂ ਜੀ ਕਿਹਾ, ਜੋ ਸਾਧ ਅਗੇ ਗਏ ਸੀ ਉਹਨਾਂ ਨੂੰ ਤੁਸੀਂ ਲੈ ਪੁਜੋ ਤੇ ਮੈਂ ਭੀ ਗਿਲੀਂ ਪੁਜਾਂਗਾ, ਉਹਨਾਂ ਨੂੰ ਕਵ੍ਹਾਂਗਾ। ਸਤਿਗੁਰੂ ਜੀ ਕੁਝ ਹੋਰ ਨਗਰਾਂ ਤੋਂ ਦੌਰਾ ਕਰਦੇ ਗਿਲੀਂ ਪੁੱਜੇ।

ਸਤਿਗੁਰੂ ਜੀ, ਜਗਤ ਸਿੰਘ, ਲਹਿਣਾ ਸਿੰਘ ਤੇ ਹੋਰ ਸਾਧਾਂ ਦੇ ਸਾਹਵੇਂ ਸੰਤਾ ਸਿੰਘ ਤੇ ਈਸਰ ਸਿੰਘ ਨੂੰ ਕਿਹਾ, ਤੁਸੀਂ ਸ਼ਾਦੀ ਭਾਵੇਂ ਕਰ ਲਵੋ, ਪਰ ਜਗਤ ਸਿੰਘ ਦੀ ਧੀ ਨੂੰ ਉੱਕਾ ਧੱਕਾ ਨਾ ਦਿਉ। ਜੇ ਕਵ੍ਹੋ ਘਰ ਰਿਹਾਂ ਹੋਰ ਥਾਂ ਵਿਆਹ ਨਹੀਂ ਹੁੰਦਾ ਤਾਂ ਕੁਝ ਦਿਨ ਪੈੜੇ ਭੇਜ ਦਿਉ ਤੇ ਪੈਸੇ ਲੈ ਤੁਹਾਨੂੰ ਸਾਕ ਦੇਣ ਵਾਲੇ ਇਹ ਉਜਰ ਕਰਨਾ ਭੀ ਕੀ ਏ। ਪਰ ਉਹ ਇਹ ਗੱਲ ਉੱਕਾ ਨਾ ਮੰਨੇ। ਤਾਂ ਸਤਿਗੁਰੂ ਜੀ ਬਚਨ ਕੀਤਾ, ਤੁਸਾਂ ਪਰ੍ਹੇ ਭੀ ਨਹੀਂ ਮੰਨੀ, ਸਾਕ ਭੀ ਨਹੀਂ ਮੰਨੇ, ਸਾਧ ਭੀ ਨਹੀਂ ਮੰਨੇ। ਪਰ ਪੱਛੋਤਾ ਤੁਹਾਨੂੰ ਕਰਨਾ ਪਵੇਗਾ। ਉਹਨਾਂ ਕਿਹਾ, ਕੀ ਹੋ ਜਾਵੇਗਾ ? ਸਤਿਗੁਰੂ ਜੀ ਚੁਪ ਕੀਤੇ ਉਠ ਟੁਰੇ। ਸੰਤ ਆਲਾ ਸਿੰਘ ਜੀ ਭੀ ਨਾਲ ਸੀ। ਉਹਨਾਂ ਨਗਰੋਂ ਬਾਹਰ ਸਾਧਾਂ ਦੇ ਵਿਦਾ ਹੋਣ ਸਮੇਂ ਕਿਹਾ, ਇਹਨਾਂ ਨੂੰ ਸਾਧਾਂ ਤੇ ਪਰ੍ਹੇ ਦੀ ਨਰਾਦਰੀ ਦਾ ਕੀ ਫਲ ਮਿਲਿਆ। ਸਤਿਗੁਰੂ ਜੀ ਬਚਨ ਕੀਤਾ, ਸੰਤ ਜੀ ਪੁੱਤਰ ਏਸੇ ਕੁੜੀ ਬਾਲ ਕੌਰ ਵਿਚੋਂ ਹੀ ਹੋਵੇਗਾ। ਉਹਨਾਂ ਨੂੰ ਉਜੜ ਵੇਖ ਲੈਣ ਦਿਉ।

ਸੰਤਾ ਸਿੰਘ ਬਾਲ ਕੌਰ ਨੂੰ ਪੈੜੇ ਛਡ, ਦੋ ਹਜ਼ਾਰ ਦੇ ਪੰਨਵੀਂ ਵਿਆਹ ਕਰ ਲਿਆ ਤੇ ਸਤਿਗੁਰੂ ਜੀ ਜਗਤ ਸਿੰਘ ਨੂੰ ਕਿਹਾ, ਤੂੰ ਸਾਡੇ ਪੁਛੇ ਬਿਨਾ ਇਸ ਬੀਬੀ ਨੂੰ ਨਾ ਕਿਤੇ, ਤੇ ਨਾ ਗਿਲੀਂ ਸੰਤਾ ਸਿੰਘ ਵਲ ਟੋਰੀਂ।

ਸੱਤ ਵਰ੍ਹੇ ਗੁਜ਼ਰ ਗਏ, ਪੰਨਵਾਂ ਵਾਲੀ ਵਿਚੋਂ ਭੀ ਕੁਝ ਨਾ ਹੋਇਆ। "ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥" ਤੇ "ਕਾਮ ਪਰੈ ਹਰਿ ਸਿਮਰੀਐ ॥" ਅਨੁਸਾਰ ਅੰਦਰੋਂ ਸੋਝੀ ਉਗੀ ਤੇ ਗਿਲਾਂ ਵਾਲੇ ਪੈੜੇ ਫੇਰੇ ਪਾਣ ਲਗੇ ਕਿ ਬਾਲ ਕੌਰ ਨੂੰ ਟੋਰੋ। ਪੈੜੇ ਵਾਲਿਆਂ ਕਿਹਾ, ਸਤਿਗੁਰੂ ਜੀ ਹੀ ਟੋਰਨਗੇ। ਗਿਲਾਂ ਵਾਲੇ ਸਿਧੇ ਤੇ ਸਤਿਗੁਰੂ ਜੀ ਪਾਸ ਜਾ ਨਾ ਸਕੇ ਤੇ ਜਗਤ ਸਿੰਘ ਨੂੰ ਹੀ ਤਰਲਾ ਕਰ ਮਨਾਇਆ ਤੂੰ ਹੀ ਸਾਡੇ ਵਲੋਂ ਹੋ ਸਤਿਗੁਰੂ ਜੀ ਅਗੇ ਅਰਜ਼ ਕਰ। ਧੀਆਂ ਵਾਲੇ ਸਿਆਣੇ ਸਦਾ ਕੁੜਮਾਂ ਦੇ ਅਨੁਸਾਰੀ ਹੀ ਰਹਿੰਦੇ ਹਨ। ਜਗਤ ਸਿੰਘ, ਸੰਤੂ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਅਗੇ ਅਰਜ ਕੀਤੀ। ਪੈੜੇ ਵਾਲੇ ਆ ਤਰਲਾ ਕਰਦੇ ਹਨ। ਗਿਲਾਂ ਵਾਲੇ ਚੰਗੇ ਤੇ ਨਹੀਂ ਵਰਤੇ, ਪਰ ਪੱਛੋਤਾ ਕਰ ਹੁਣ ਆਪ ਦੇ ਕਹੇ ਵਲ ਪਰਤੇ ਹਨ। ਸੰਤ ਜੀ ਭੈਣੀ ਸਾਹਿਬ ਗਏ ਤੇ ਅਰਜ ਕੀਤੀ। ਤਾਂ ਸਤਿਗੁਰੂ ਜੀ ਰਾਮ ਸਰ ਦੇ ਜਲ ਦੀ ਬੋਤਲ ਸੂਬਾ ਜੀ ਹੱਥੀਂ ਦੇ ਬਾਲ ਕੌਰ ਨੂੰ ਭਜਨ ਬਾਣੀ ਕਰ ਗਿਲੀਂ ਜਾ ਰਹਿਣ ਵਸਣ ਦਾ ਹੁਕਮ ਦਿਤਾ।* ਬਾਲ ਕੌਰ ਦੇ ਘਰ ਸਾਲ ਅੰਦਰ ਹੀ ਪੁੱਤਰ ਹੋਇਆ ਜਿਸ ਦਾ ਨਾਮ ਦਿਆਲ ਸਿੰਘ ਰਖਿਆ। ਫੇਰ ਬੀਬੀ ਬੀਰੋ ਹੋਈ ਜੋ ਹੁਣ ਪਰਤਾਪ ਨਗਰ ਵਿਆਹੀ ਹੋਈ ਏ। ਸੰਤਾ ਸਿੰਘ ਤੇ ਬਾਲ ਕੌਰ ਹੁਣ ਸਰਸੇ ਤੋਂ ੧੨ ਮੀਲਾਂ ਤੇ ਬਹਾਵਦੀਨ ਰਹਿੰਦੇ ਹਨ।

ਇਹ ਪ੍ਰਤੱਖ ਨਮੂਨਾ ਸੰਤਾਂ ਤੇ ਪਰ੍ਹੇ ਪ੍ਰਮੇਸਰ ਦਾ ਰੂਪ ਹੁੰਦੀ ਏ, ਦੇ ਮੰਡਨ ਦਾ ਨਾ ਭੀ ਜਾਏ ਕਿ ਜਿਨ੍ਹਾਂ ਨੂੰ ਨਾ ਮੰਨਿਆ ਸੀ ਫੇਰ ਉਹਨਾਂ ਦੇ ਹੀ ਤਰਲੇ ਕਰਨੇ ਪਏ ਤੇ ਸਤਿਪੁਰਖਾਂ ਦਾ ਬਚਨ ਭੀ ਪੂਰਾ ਹੋਇਆ। ਭਾਵੇਂ ਜਾਣੋ ਵਿਗਿਆਨਕ ਤੇ ਹਿਕਮਤ ਵਿਦਿਆ ਦੀ ਜੁਗਤ ਪੂਰੀ ਹੋਈ, ਜੋ ਆਖਦੇ ਹਨ ਜਿਸ ਬੀਬੀ ਦਾ ਸਰੀਰ ਵਿਗੜ ਚੁਕਾ ਹੋਵੇ। ਉਹ ਉਕਾ ਸਰੀਰ ਨੂੰ ਵਿਸਮਾ ਕੁਆਰੀਆਂ ਵਾਂਗੂੰ ਤਾਕਤਵਰ ਬਣਾ ਲਵੇ ਤਾਂ ਫੇਰ ਸੰਤਾਨ ਹੋ ਪੈਂਦੀ ਏ। ਇਹ ਮਹਾਪੁਰਖਾ ਦੇ ਬਚਨ ਤੇ ਸਿਆਣਪ ਦਾ ਚਮਤਕਾਰ ਹੋਇਆ ਹੈ। ਕੋਈ ਆਪਣੀ ਸਰਧਾ ਨਾਲ ਕੁਝ ਮੰਨੇ।

ਗਿਲਾਂ ਦੇ ਸੂਬੇ ਮਤਾਬ ਸਿੰਘ ਦੇ ਚੜ੍ਹਨ ਬਾਦ ਗਿਲਾਂ ਦਾ ਸਾਧੂ ਮਾਨ ਸਿੰਘ ਸਤਿਗੁਰੂ ਜੀ ਸ਼ੇਖੂਪੁਰੇ ਜ਼ਿਲੇ ਦਾ ਜੋ ਸੂਬਾ ਥਾਪਿਆ ਸੀ। ਇਹ ਐਸਾ ਸਾਧੂ ਸੀ ਕਿ ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਨੇ ਇਕ ਨਗਰ ਵਿਚ ਇਕੋ ਘਰ ਚਰਨ ਪਾਣ ਦਾ ਨੇਮ ਬਣਾਇਆ ਹੋਇਆ ਸੀ। ਸਤਿਗੁਰੂ ਜੀ ਅਗੇ ਮਾਨ ਸਿੰਘ ਜੀ ਨੇ ਗਿਲੀਂ ਗਿਆਂ ਅਰਜ਼ ਕੀਤੀ ਕਿ ਮੇਰੇ ਘਰ ਭੀ ਚਰਨ ਪਾਉ। ਜਦ ਉਹ ਇਕ ਘਰ ਚਰਨ ਪਾ ਗਿਲਾਂ ਤੋਂ ਵਿਦਾ ਹੋਣ ਲਗੇ ਸੀ। ਸਤਿਗੁਰੂ ਜੀ ਕਿਹਾ, ਇਕੋ ਘਰ ਹੀ ਚਰਨ ਪਾਉਣ ਦਾ ਨੇਮ ਬਣਾਇਆ ਹੋਇਐ। ਮਾਨ ਸਿੰਘ ਜੀ ਨੇ ਵੈਰਾਗੀ ਹੋ ਸਤਿਗੁਰੂ ਜੀ ਨੂੰ ਜੱਫਾ ਮਾਰ ਲਿਆ ਤੇ ਕਿਹਾ, ਆਪ ਨੂੰ ਪਿਆਰ ਵਾਲਿਆਂ ਲਈ ਕੋਈ ਨੇਮ ਨਹੀਂ ਬਨਾਣਾ ਚਾਹੀਦਾ। ਤਾਂ ਸੰਤ

---

*ਜੋ ਪੰਨਵਾਂ ਤੋਂ ਪੈਸੇ ਦੇ ਕੇ ਵਿਆਹੀ ਸੀ। ਉਸ ਦੇ ਪਿਉ, ਚੋਰੀ ਸੋਨੇ ਦੇ ਕੜਿਆਂ ਸਮੇਤ ਧੀ ਨੂੰ ਗਿੱਲਾਂ ਤੋਂ ਲੈ ਜਾ ਹੋਰ ਥਾਂ ਬੈਠਾ ਦਿਤਾ ਤੇ ਉਥੋਂ ਭੀ ਰਕਮ ਲਈ। ਸੰਤਾ ਸਿੰਘ ਭੀ ਉਜੜ ਗਿਆ ਤੇ ਬਹੁਤ ਪਛਤਾਵਾ ਕੀਤਾ।

ਆਲਾ ਸਿੰਘ ਜੀ ਕੋਲੋਂ ਕਿਹਾ, ਹੁਣ ਆਪ ਨੂੰ ਇਸ ਦੇ ਘਰ ਚਰਨ ਪਾਣੇ ਹੀ ਚਾਹੀਦੇ ਹਨ। ਸਤਿਗੁਰੂ ਜੀ ਇਸ ਦੇ ਘਰ ਚਰਨ ਪਾਏ। ਤੇ ਕਿਹਾ, ਮੈਂ ਐਵੇਂ ਨੇਮ ਬਣਾ ਬੈਠਣਾ, ਮੇਰਾ ਇਹੋ ਜਿਹੇ ਕੋਈ ਨੇਮ ਨਹੀਂ ਰਹਿਣ ਦੇਂਦੇ। ਹੁਣ ਮਾਨ ਸਿੰਘ ਜੀ ਦੇ ਪੁੱਤਰ ਵਿਰਸਾ ਸਿੰਘ, ਬਲਵੰਤ ਸਿੰਘ ਮਿਰਜਾ ਪੁਰ ਜੀਵਨ ਨਗਰ ਨੇੜੇ ਰਹਿੰਦੇ ਹਨ।

ਦਖਣੀ ਓਅੰਕਾਰੁ ਮਹਲਾ ੧ ॥

"ਜਿਉ ਭਾਵੈ ਤਿਉ ਰਾਖਹਿ ਰਾਖੁ ॥ ਜਸੁ ਜਾਚਉ ਦੇਵੈ ਪਤਿ ਸਾਖੁ ॥"

ਗੁਰਵਾਕ ਦੇ ਆਸਰੇ ਐਸੇ ਸਾਧਾਂ ਦੇ ਤੇ ਗੁਰੂ ਕੇ ਜੱਸ ਭਰੇ ਬਚਨ ਜੋ ਬੜੇ ਚਿਰ ਤੋਂ ਲਿਖ ਖੋਜ ਜਮ੍ਹਾਂ ਕੀਤੇ ਹੋਏ ਹਨ, ਕਿਸੇ ਕਿਸੇ ਸਮੇਂ ਦੇ, ਨਾਲੋ ਨਾਲ ਇਸ ਲਈ ਲਿਖ ਦੇਂਦਾ ਹਾਂ। ਕੀ ਜਾਣੀਏ ਮੇਰੀ ਦੇਹ ਚੜ੍ਹ ਜਾਵੇ ਤੇ ਇਹ ਬਚਨ ਉਜਾਗਰ ਹੋਣੋ ਰਹਿ ਜਾਣ।

ਮੈਂ ਸਤਿਗੁਰੂ ਜੀ ਪਾਸੋਂ ਅਰਜ ਕਰ ਇਹੋ ਮੰਗਦਾ ਹਾਂ, ਮੈਨੂੰ ਆਪ ਦਾ ਜੱਸ ਹੀ ਮਿਲੇ ਤੇ ਮੇਰੀ ਪਤਿ ਵਾਲੀ ਸਾਖ, ਅਰਥਾਤ ਗਵਾਹੀ ਸਾਧ ਸੰਗਤ ਭਰੇ। ਹੇ ਸਚੇ ਪਾਤਸਾਹ, ਜਿਉਂ ਭਾਵੇ ਤਿਵੇਂ ਮੇਰੇ ਤੇ ਇਹ ਰਖਿਆ ਰਖ। ਮੈਂ ਆਪ ਦਾ ਜੱਸ ਹੀ ਲਿਖਾਂ। ਤੇ ਬਿਲਾਵਲ ਮਹਲਾ ੫ "ਸਰਬ ਕਲਿਆਣ ਕੀਏ ਗੁਰਦੇਵ ॥ ਸੇਵਕੁ ਅਪਨੀ ਲਾਇਓ ਸੇਵ ॥ ਬਿਘਨੁ ਨ ਲਾਗੈ ਜਪਿ ਅਲਖ ਅਭੇਵ ॥" ਦਾ ਸਾਰ ਹੀ ਆਪ ਦਾ ਜੱਸ-ਸਿਮਰਨ ਕਰਦਾ ਸਮਝਦਾ ਰਹਾਂ। •

ਸਤਿਗੁਰੂ ਜੀ ਸਦਾ ਹਰੀਮੰਦਰ ਵਿਚ ਗ੍ਰੰਥ ਸਾਹਿਬ ਆਦ ਦੇ ਪਾਠ ਟੋਰੀ ਰਖਦੇ ਸੀ। ਸਾਧਾਂ ਬਿਰਧਾਂ ਤੇ ਬਿਹੰਗਮਾਂ ਦਾ ਆਹਰ ਬਣਿਆ ਰਹਿੰਦਾ ਸੀ ਤੇ ਆਏ ਦਰਸ਼ਕਾਂ ਲਈ ਸੀਸ ਨਿਵਾਣ ਤੇ ਗੁਰਬਾਣੀ ਸੁਨਣ ਦਾ ਸੁਭਾਗ ਰਹਿੰਦਾ ਸੀ। ਕਦੀ ਕਦੀ ਅਖੰਡ ਪਾਠ ਭੀ ਹੁੰਦੇ ਤੇ ਦਸਮ ਗ੍ਰੰਥ ਦਾ ਪਾਠ ਭੀ ਹੁੰਦਾ, ਸਾਧ ਸੰਗਤ ਦੇ ਸੁਖ ਤੇ ਸੁਆਦ ਦੀ ਰੌਣਕ ਬਣੀ ਰਹਿੰਦੀ। ਗੁਰੂ ਹਰੀ ਸਿੰਘ ਜੀ ਦਾ ਬਚਨ, ਇਸ ਪਰਤਾਪ ਸਿੰਘ ਦੀ ਛਤਰ ਛਾਇਆ ਸਾਧ ਸੰਗਤ ਨੂੰ ਬੜੇ ਸੁਖ ਹੋਣਗੇ, ਪੂਰਾ ਮੂਰਤੀਮਾਨ ਹੋਇਆ ਜਾਪਦਾ।

ਬਸੰਤ ਦਾ ਮੇਲਾ ਸਤਿਗੁਰੂ ਜੀ ਭੈਣੀ ਸਾਹਿਬ ਕੀਤਾ ਤੇ ਬਹੁਤ ਸਾਧ ਸੰਗਤ ਆਈ, ਬੜਾ ਰਸ ਬਣਿਆ। ਕਈ ਜਥੇਦਾਰ ਸਬਦੀ ਆਏ। ਰਾਤ ਇਕ ਦਿਨ ਸੰਤ ਅਜੈਬ ਸਿੰਘ ਜੀ ਵਡਾਲੇ ਜੌਹਲਾਂ ਜ਼ਿਲਾ ਅੰਮ੍ਰਿਤਸਰ ਵਾਲਿਆਂ ਦੀਵਾਨ ਲਾਇਆ। ਬੜੇ ਰਸ ਭਿੰਨੇ ਸੁਰ ਵਿਚ ਪੜ੍ਹਿਆ, "ਬਸੰਤ ਰੁਤਿ ਆਈ॥ ਪਰਫੂਲਤਾ ਰਹੇ ॥" ਸਤਿਗੁਰੂ ਜੀ ਕੋਠੀ ਵਿਚੋਂ ਸੁਣ ਦੀਵਾਨ ਵਿਚ ਗਏ। ਝਟ ਬੈਠ ਸਬਦ ਸੁਣ ਰਸ ਮਾਣਿਆ। ਤੇ ਆਪ ਮਾਲਵੇ ਦੀਆਂ ਧਾਰਨਾਂ ਮਠੀ ਢੋਲਕ ਵਜਾ ਪੜ੍ਹੀਆਂ ਤੇ ਆਉਣ ਸਮੇਂ ਅਜੈਬ ਸਿੰਘ ਨੂੰ ਕਿਹਾ, ਤੈਨੂੰ ਤੇ ਸੰਤ ਮੋਹਣ ਸਿੰਘ ਜੀ ਨੂੰ ਮੈਂ ਤਰਜਾਂ ਤੋਂ ਨਹੀਂ ਵਰਜਦਾ ਕਿਉਂਕਿ ਤੁਹਾਨੂੰ ਇਹ ਦਾਤ ਕੁਦਰਤੋਂ ਮਿਲੀ ਹੋਈ ਦਿਲੀ ਲਗਨ ਨਾਲ ਬੋਲਦਿਆਂ ਸੋਂਹਦੀ ਏ। ਤੇ ਜੋ ਰੀਸ ਕਰਦੇ ਨੇ ਉਹਨਾਂ ਨੂੰ ਫੀਸ ਭਰਨੀ ਪੈਂਦੀ ਏ। ਅਰਥਾਤ, ਸੰਗਤ ਸਾਡੇ ਵਲੋਂ ਰੋਕ ਪੈਂਦੀ ਏ 'ਸੁਤੇ ਉਤੇ ਕੋਈ ਬੁਤਾਨ ਨਹੀਂ'। ਤੂ ਆਪਣੀ ਮੌਜ ਲੈ। ਤਾਂ ਅਜੈਬ ਸਿੰਘ ਪਿਆਰ ਰਸ ਵਿਚ ਪੈ,"ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥" ਸਤਿਗੁਰੂ ਜੀ ਦੇ ਪਿਆਰ ਵਿਚ ਭਿਜ ਰੀਝ ਨਾਲ ਪੜ੍ਹਿਆ ਤਾਂ ਸਤਿਗੁਰੂ ਜੀ ਇਹ ਸਾਰਾ ਸਬਦ ਕੋਠੀ ਕੋਲ ਆ ਖੜਿਆਂ ਹੀ ਸੁਣਿਆ। ਤੇ ਕਿਹਾ, ਜੇ ਸਾਧ ਸੋਭਾ ਤੇ ਵਖਾਲੇ ਦੇ ਸੁਆਦੋਂ ਉਚਾ ਹੋ ਕੇ ਰਵ੍ਹੇ ਤਾਂ ਉਸ ਨੂੰ ਸੁਚੇ ਸੁਆਦ ਦਾ ਰਸ

ਆਉਂਦੇ। ਦੇਖੋ ਅਜੈਬ ਸਿੰਘ ਕੀ ਰਸ ਦੇਂਦੈ ਤੇ ਮਾਣਦੈ।

ਸਤਿਗੁਰੂ ਜੀ ਸਿਆੜ ਜ਼ਿਲੇ ਲੁਧਿਆਣੇ ਵਿਚ ਹੋਲਾ ਹੋਣ ਵਾਲੀ ਜਗ੍ਹਾ ਕੁਝ ਦਿਨ ਪਹਿਲੋਂ ਜਾ ਦੇਖੀ ਤੇ ਕਿਹਾ, ਇਹ ਸਿਆੜ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਇਤਿਹਾਸਕ ਨਗਰ ਹੈ, ਤੁਸਾਂ ਸਭ ਨੇ ਮਿਲ ਕੇ ਸੰਭਲ ਹੋਲਾ ਨਿਭਾਉਣਾ।

ਸਿਆੜ ਦੇ ਹੋਲੇ ਤੇ ਸਭ ਜਥੇਦਾਰ, ਰਾਗੀ, ਵਿਦਵਾਨਾਂ ਤੇ ਸਤਿਗੁਰੂ ਜੀ ਹਜ਼ੂਰੀ ਜਥੇ ਸਮੇਤ ਦਰਸਨ ਦਿਤੇ। ਸੰਤ ਅਤਰ ਸਿੰਘ ਜੀ ਦਾ ਇਸ ਨਗਰ ਆਮ ਫੇਰਾ ਸੀ। ਇਹ ਕੁਝ ਦਿਨਾਂ ਦੇ ਅਗਦੀ ਆਏ ਹੋਏ ਸੀ। ਇਹ ਸਤਿਗੁਰੂ ਜੀ ਦੇ ਰਸਤੇ ਵਲ ਅਗੋਂ ਢੋਲਕ ਵਜਾ ਆਏ। ਕਈ ਮਸਤਾਨੇ ਸਿਆੜ ਦੇ ਬਾਲ ਇਸ ਸਮੇਂ ਸੰਤਾਂ ਦੇ ਸਬਦਾਂ ਦੀਆਂ ਧਾਰਨਾ ਪੜ੍ਹਦੇ ਸੀ। ਬਾਬੇ ਬਾਣ ਬਾਣੀ ਦੇ ਮਾਰੇ ਰਾਜੇ ਜੋਗੀ ਹੋ ਗਏ ਨੇ—ਬਾਬੇ ਆਪ ਵੈਰਾਗੀ ਹੋ ਕੇ ਸਾਰੀ ਦੁਨੀਆ ਵੈਰਾਗੀ ਕੀਤੀ ਆਦ।

ਸੰਤ ਅਜੈਬ ਸਿੰਘ ਜੀ ੨੦—੨੫ ਸਰੀਰਾਂ ਦੇ ਜਥੇ ਸਮੇਤ ਇਸ ਹੋਲੇ ਤੇ ਰਾਮ ਰੰਗ ਵਿਚ ਰੰਗੇ ਆਏ ਹੋਏ ਸੀ। ਇਕ ਰਾਤ ਸਤਿਗੁਰੂ ਜੀ ਇਸ਼ਨਾਨ ਕਰ ਆਸਣ ਤੇ ਬੈਠ ਪ੍ਰਸਾਦ ਛਕਣ ਲਗੇ ਸੀ। ਅਜੈਬ ਸਿੰਘ ਦੀ ਸੁਰ ਕੰਨੀ ਪਈ, "ਜੀ ਮੈਂ ਸੁਣ ਸੁਣ ਜੀਵਾਂ ਸੋ। ਜਿਹੜੇ ਰਹੇ ਰਾਮ ਦੇ ਹੋ।" ਤਾਂ ਲਾਂਗਰੀ ਸੰਤ ਕਿਰਪਾ ਸਿੰਘ ਜੀ ਨੂੰ ਕਿਹੋ ਨੇ, ਅਜੈਬ ਸਿੰਘ ਨਹੀਂ ਪ੍ਰਸਾਦ ਛਕਣ ਦੇਂਦਾ ਤੇ ਦੀਵਾਨ ਵਿਚ ਆਏ। ਸਾਧਾਂ ਦੇਖ ਉਠ ਜੈਕਾਰਾ ਗਜਾਣਾ ਚਾਹਿਆਂ ਤਾਂ ਇਸ਼ਾਰੇ ਨਾਲ ਬਿਠਾ ਕਿਹੋ ਨੇ ਮਤ ਭੀੜ ਹੋਵੇ ਤੇ ਰਸ ਵਿਚ ਫਰਕ ਪਵੇ, ਤੁਜੀਂ ਆਪਣੇ ਰਸ ਵਿਚ ਲਗੇ ਰਵ੍ਹੋ। ਸੰਤ ਜੀ ਗੁਰਬਾਣੀ ਦੀਆਂ ਤੁਕਾਂ ਭੀ ਭਾਵੇਂ ਪੜ੍ਹਦੇ, ਪਰ ਮਨ ਦੀ ਮੌਜ ਨਾਲ "ਮੈਂ ਸੁਣ ਸੁਣ ਜੀਵਾਂ ਸੋ। ਜਿਹੜੇ ਰਹੇ ਰਾਮ ਦੇ ਹੋ," ਮੈਂ ਪਉਣ ਸਵਾਰ ਹੋ ਜਾਵਾਂ। ਕਦ ਦਰਸ ਉਹਨਾਂ ਦਾ ਪਾਵਾਂ। ਜੀ ਮੈਂ ਰਹਾਂ ਵੈਰਾਗੀ ਹੋ। ਆਦ ਰਸ ਵਿਚ ਪੈ ਬਹੁਤ ਪ੍ਰਮਾਨ ਦੇਂਦੇ। ਸਤਿਗੁਰੂ ਜੀ ਸਾਰਾ ਦੀਵਾਨ ਵਿਚ ਬੈਠ ਸੁਣਿਆ ਤੇ ਆਪ ਭੀ ਢੋਲਕ ਵਜਾਂਦੇ ਰਹੇ ਤੇ ਸਾਧਾਂ ਵਿਚ ਉਸੇ ਜਗ੍ਹਾ ਬਿਰਾਜ ਗਏ, ਝਟ ਤੇ ਇਸ਼ਨਾਨ ਸਮੇਂ ਸਭ ਨੂੰ ਜਗਾ ਫਿਰ ਸੋਚ ਇਸ਼ਨਾਨ ਕਰ ਆਸਾ ਦੀ ਵਾਰ ਲਾ ਦਿਤੀ ਤੇ ਚੰਡੀ ਦੀ ਵਾਰ ਦੇ ਅਰਦਾਸੇ ਬਾਦ ਹੀ ਕਿਸੇ ਹੋਰ ਪਾਸੇ ਸੁਰਤ ਦਿਤੀ।

ਸਤਿਗੁਰੂ ਜੀ ਨਿਵਾਸ ਅਸਥਾਨ ਤੇ ਆ ਬਚਨ ਕੀਤਾ, ਇਸ ਅਜੈਬ ਸਿੰਘ ਦੇ ਸਬਦ ਵਿਚ ਰਸ ਕਿਉਂ ਨਾ ਪਵੇ। ਜੋ ਗ੍ਰਿਹਸਤੀ ਹੋ ਆਪਣੀ ਕਿਰਤ ਤੇ ਰਹਿੰਦਾ ਹੋਇਆ ਪੰਥ ਦੇ ਪਿਆਰ ਵਿਚ ਰੁਝਾ ਸਦਾ ਕੰਮ ਸੁਆਲ ਰਹਿੰਦੇ। ਇਹੋ ਜਿਹੇ ਸਾਧੂ ਸਬਦੀ ਘਟ ਹੀ ਹੁੰਦੇ ਹਨ। ਹਾਏ ਮੈਂ ਭਾਣੇ ਨੂੰ ਕੀ ਆਖਾਂ, ਸਾਥੋਂ ਇਹੋ ਜਿਹੇ ਰਸੀਲੇ ਸਬਦੀ ਸੰਤ ਖੁਸ ਗਏ ਹਨ।

ਸੰਤ ਨਿਧਾਨ ਸਿੰਘ ਜੀ 'ਆਲਿਮ' ਤੇ ਸੰਤ ਇੰਦਰ ਸਿੰਘ ਜੀ 'ਚਕਰਵਰਤੀ' ਬਹੁਤ ਇਤਿਹਾਸਕ ਬਚਨ ਇਸ ਹੋਲੇ ਤੇ ਇਸ ਸਿਆੜ ਨਾਲ ਸੰਬੰਧ ਰਖਦੇ ਸੁਣਾਏ। ਜਿਹਾ ਕਿ ਦਸਿਆ ਜਾਂਦਾ ਹੈ। ਇਸ ਨਗਰ ਦੇ ਸੰਤ ਵਸਾਵਾ ਸਿੰਘ ਜੀ, ਸੰਤ ਬੇਲਾ ਸਿੰਘ ਜੀ, ਸੰਤ ਲਾਲ ਸਿੰਘ ਜੀ ਤੇ ਸੰਤ ਰਣ ਸਿੰਘ ਜੀ ਪ੍ਰਸਿਧ ਸਾਧੂ ਤੇ ਮਾਈ ਖੇਮ ਕੌਰ ਵਰਗੀਆਂ ਮਾਈਆਂ ਇਸ ਨਗਰ ਵਿਚ ਹੋਈਆਂ ਹਨ। ਸਤਿਗੁਰੂ ਰਾਮ ਸਿੰਘ ਜੀ ਸਮੇਂ ਬੀਬੀਆਂ ਨੂੰ ਦੂਰੋਂ ਨੰਗੀਆਂ ਨਹਾਉਂਦੀਆਂ ਦੇਖ ਬਾਬੇ ਜਵਾਹਰ ਸਿੰਘ ਤੇ ਸੁਧ ਸਿੰਘ ਜੀ ਅਰਜ ਕੀਤੀ ਸੀ, ਸਚੇ ਪਾਤਸਾਹੋ, ਮਾਈਆਂ ਨੂੰ ਪੜਦਾ ਦਿਉ, ਕਛਹਿਰੇ

ਪਵਾਉ। ਸਤਿਗੁਰੂ ਜੀ ੧੯੧੫ ਬਿ: ਨੂੰ ਸੰਤ ਬਾਬੇ ਬੇਲਾ ਸਿੰਘ ਵਲ ਉਤਾਰਾ ਕੀਤਾ ਸੀ ਤੇ ਅੰਮ੍ਰਿਤ ਤਿਆਰ ਕਰ ਹੋਕਾ ਦਿਤਾ ਸੀ। ਜੇਠ ਦੀ ਪੂਰਨਮਾਸ਼ੀ ਵਾਲੇ ਦਿਨ ਸਭ ਤੋਂ ਪਹਿਲਾਂ ਸੰਤ ਰਣ ਸਿੰਘ ਜੀ ਨੰਬਰਦਾਰ ਦੇ ਘਰੋਂ ਮਾਈ ਖੇਮ ਕੌਰ ਜੀ ਉਠੇ ਸੀ ਤੇ ਅੰਮ੍ਰਿਤ ਛਕ ਕਛਹਿਰਾ ਧਾਰਨ ਕੀਤਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੋਲੋਂ ਕਛਹਿਰੇ ਸਵਾਂ ਪਹਿਰਾਏ ਸੀ। ਇਸ ਮਾਈ ਦੇ ਕਛਹਿਰਾ ਸਜਾਣ ਤੇ ਅੰਮ੍ਰਿਤ ਛਕਣ ਦੇ ਬਾਦ ਕੁਝ ਹੋਰਨਾਂ ੨੦--੨੫ ਮਾਈਆਂ ਭੀ ਕਛਹਿਰੇ ਸਜਾਏ ਤੇ ਅੰਮ੍ਰਿਤ ਛਕਿਆ ਸੀ।

ਦੋ ਸਾਲ ਬਾਦ ਇਸੇ ਮਾਈ ਖੇਮ ਕੌਰ ਨੇ ਭੈਣੀ ਸਾਹਿਬ ਪੁਜ ਰਾਮਸਰ ਕੰਢੇ ਸਤਿਗੁਰੂ ਰਾਮ ਸਿੰਘ ਜੀ ਪਾਸ ਅਰਜ ਕਰ ਸੋਧ ਧਾਰਨ ਕੀਤੀ ਤੇ ਕਿਹਾ ਸੀ, ਪਤੀ ਦੇਵ ਜੀ ਸੋਧ ਰਖੀ ਬਿਨਾਂ ਮੇਰੇ ਹਥੋਂ ਪ੍ਰਸਾਦ ਨਹੀਂ ਛਕਦੇ। ਜੇ ਇਹ ਸੇਵਾ ਪਤੀ ਦੇਵ ਜੀ ਦੀ ਨਹੀਂ ਸਾਨੂੰ ਨਸੀਬ ਹੋਣੀ ਤਾਂ ਅਸਾਂ ਨਿਰੀਆਂ ਗੰਦ ਦੀਆਂ ਗੁਥਲੀਆਂ ਹੀ ਹੋ ਕੇ ਜਿਉਂ ਕੇ ਕੀ ਲੈਣੈ, ਕਹਿ ਸਤਿਗੁਰੂ ਜੀ ਅਗੇ ਸੀਸ ਨਿਵਾ ਇਸ ਮਾਈ ਕਿਹਾ ਸੀ। ਜੇ ਸੋਧ ਨਹੀਂ ਜੇ ਦੇਣੀ ਤਾਂ ਸਾਡਾ ਇਸਤ੍ਰੀਆਂ ਦਾ ਸੀਸ ਹੀ ਵਢ ਦਿਉ। ਇਹ ਆਤੁਰਤਾ ਭਰੀ ਅਰਜ ਸੁਣ ਸਤਿਗੁਰੂ ਜੀ ਹੁਕਮ ਦੇ ਰਾਮਸਰੋਂ ਇਸ਼ਨਾਨ ਕਰਾ, ਸੋਧ ਅੰਮ੍ਰਿਤ ਛਕਾ ਮਾਈ ਨੂੰ ਰਖਾਈ ਸੀ ਤੇ ਸਿਖਿਆ ਦਿਤੀ ਸੀ। ਬੀਬੀ ਸਿਰ ਨਾਵ੍ਹਣੀ ਸਮੇਂ ਲੰਗਰ ਵਿਚ ਨਹੀਂ ਲਗਣਾ। ਬਸਤ੍ਰ ਲਾਹ ਕੇ ਕਛਹਿਰੇ ਤੇ ਚਾਦਰੇ ਸਣੇ ਜੰਗਲ ਜਾਣਾ। ਇਸ਼ਨਾਨ ਤੁਰਤ ਕਰ ਲੈਣਾ, ਅਰਦਾਸਾ ਕਰ ਲੰਗਰ ਖੋਲ੍ਹਣਾ ਤੇ ਬਿਨ ਵਿਤਕਰੇ ਦਰ ਆਏ ਨੂੰ ਪ੍ਰਸਾਦਾ ਜਲ ਦੇਣਾ। ਇਸ਼ਨਾਨ ਸਦਾ ਸਕੇਸ ਕਰਨਾ।

ਬਚੇ ਜਨਮੇ ਸਮੇਂ ਉਸ ਨੂੰ ਭਜਨ ਤੁਰਤ ਦਵਾਉਣਾ, ਜੇ ਸਾਧੂ ਨੇੜੇ ਨਾ ਮਿਲੇ ਤਾਂ ਭਾਵੇਂ ਆਪ ਹੀ ਭਜਨ ਦਸ ਦੇਣਾ। ਪਰ ਗੁੜ੍ਹਤੀ ਤੇ ਦੁਧ ਭਜਨ ਦਸ ਕੇ ਹੀ ਦੇਣਾ। ਫਿਰ ਸਰੀਰ ਸੁਥਰਾ ਹੋਣ ਸਮੇਂ ਸਮੇਤ ਬਚੇ ਅੰਮ੍ਰਿਤ ਛਕਣਾ ਤੇ ਬੱਚੇ ਨੂੰ ਭਜਨ ਸਾਧੂ ਤੋਂ ਦਵਾਉਣਾ, ਆਦ ਸੰਜਮ ਜੁਗਤ ਮਾਈ ਸਤਿਬਚਨ ਕਹਿ ਧਾਰਨ ਕੀਤੀ।

ਪੰਡਿਤ ਬਸੰਤ ਸਿੰਘ ਦੀਵਾਨ ਵਿਚ ਦਸਿਆ, ਇਸ ਨਗਰ ਦੇ ਸਾਧੂ ਵਸਾਵਾ ਸਿੰਘ ਜੀ ਤੇ ਲਾਲ ਸਿੰਘ ਜੀ ਨੂੰ ਨਾਮਧਾਰੀ ਪੁਣੇ ਵਿਚ ਪੱਕਿਆਂ ਹੋਣ ਦੇ ਕਾਰਨ ਤੇ ਆਏ ਸਿਖ ਨੂੰ ਪ੍ਰਸਾਦ ਛਕਾਣ ਦੇ ਪਾਰੋਂ ਅੰਗਰੇਜ਼ ਵਲੋਂ ਦੋ ਦੋ ਸਾਲ ਦੀ ਕੈਦ ਹੋਈ ਸੀ। ਸੰਤ ਵਸਾਵਾ ਸਿੰਘ ਜੀ ਸਾਧ ਨੂੰ ਗੁਰੂ ਰੂਪ ਹੀ ਜਾਣ ਕੇ ਪੂਰਾ ਮੰਨਦੇ ਸੀ। ਸੰਤ ਜੀ ਦੇ ਘਰੋਂ ਬੇਬੇ ਜਿੰਦਾਂ ਨੇਤਰ-ਹੀਣ ਸੀ। ਪਰ ਸਾਧਾਂ ਦੇ ਲੰਗਰ ਜੋਗ ਆਟਾ ਇਹ ਉਚੇਚਾ ਚੱਕੀ ਨਾਲ ਹੀ ਪੀਸ ਕੇ ਦਿਆ ਕਰਦੀ ਸੀ ਤੇ ਪੰਡਿਤ ਜੀ ਦਸਿਆ ਸੀ, ਇਸ ਸਿਆੜ ਨਗਰੋਂ ਹੀ ਸਤਿਗੁਰੂ ਰਾਮ ਸਿੰਘ ਜੀ ਮਲੇਰ ਕੋਟਲੇ ਸਿਖਾਂ ਤੇ ਚਲਦੀਆਂ ਤੋਪਾਂ ਸੁਣ ਕਿਹਾ ਸੀ, ਇਹ ਮੇਰੇ ਬੇਦੋਸੇ ਲਾਲਾਂ ਤੇ ਚਲਦੀਆਂ ਹਨ ਤੇ ਸੰਤ ਵਸਾਵਾ ਸਿੰਘ ਜੀ ਨੂੰ ਤੋਪਾਂ ਦੀ ਅਵਾਜ਼ ਸੁਨਣ ਭੇਜਿਆ ਸੀ ਕਿ ਅਗੇਰੇ ਨੇੜੇ ਹੋ ਕੇ ਸੁਣੋ, ਤੋਪਾਂ ਭਰਮਾਰ ਹਨ ਕਿ ਖਾਲੀ।

ਸਤਿਗੁਰੂ ਪਰਤਾਪ ਸਿੰਘ ਜੀ ਜੇਠ ਦੀ ਪੂਰਨਮਾਸ਼ੀ ਤੇ ਕਈ ਵਾਰ ਇਸ ਮਾਈ ਖੇਮ ਕੌਰ ਜੀ ਦੇ ਪੁੰਨ ਸਿਮਰਤੀ ਦੇ ਸਮੇਂ ਨਗਰ ਦੇ ਸਿਖਾਂ ਵਲੋਂ ਮੇਲੇ ਕੀਤੇ ਤੇ ਦਰਸਨ ਦਿਆ ਕਰਦੇ ਸੀ। ਗੁਰੂ ਜਗਜੀਤ ਸਿੰਘ ਜੀ ਭੀ ਦਰਸਨ ਦੇਂਦੇ ਹਨ ਤੇ ਇਹ ਨਗਰ ਹੁਣ ਮੇਲਾ ਜੇਠ ਦੀ ਪੂਰਨਮਾਸ਼ੀ ਵਾਲੇ ਦਿਨ ਸਦਾ ਉਸ ਨਮਿਤ ਕਰਦੇ।

ਇਸ ਹੋਲੇ ਦੇ ਆਗੂ ਵਸਾਵਾ ਸਿੰਘ, ਵਰਿਆਮ ਸਿੰਘ, ਗੁਰਦਿਤ ਸਿੰਘ, ਫਤੇ ਸਿੰਘ ਆਦ ਨੇ ਅਗੇ ਲਗ ਸੇਵਾ ਕੀਤੀ। ਸਭ ਨਗਰ ਤੇ ਜ਼ਿਲੇ ਵਲੋਂ ਹੋਰ ਸਭ ਸੇਵਾ ਭਾਂਡੇ, ਬਾਲਣ, ਦਾਣੇ, ਮਕਾਨਾਂ, ਜੋੜਿਆਂ ਪਹਿਰੇ ਲੰਗਰ ਜਲ ਦੀ ਨਿਭਾਈ। ਸਤਿਗੁਰੂ ਜੀ ਵਲੋਂ ਤੇ ਸਾਧ ਸੰਗਤ ਵਲੋਂ ਤਿੰਨ ਦਿਨ ਰੌਣਕਾਂ ਰਖ ਕੀਤੇ ਪਾਠਾਂ ਦੇ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਨਮਿਤ ਪਾਏ। ਤੇ ਹਵਨ ਹੋਇਆ ਕੜਾਹ ਪ੍ਰਸਾਦ ਤੇ ਅੰਮ੍ਰਿਤ ਪ੍ਰਚਾਰ ਹੋਇਆ। ਸੰਤ ਬਹਾਦਰ ਸਿੰਘ ਜੀ ਬੜੇ ਵੈਰਾਗੀ ਸੁਭਾ ਹੋਇਆਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਖੜੇ ਅਰਦਾਸਾ ਕੀਤਾ ਤੇ ਸਭ ਸੰਗਤ ਵਿਚ ਸੁਣਾਇਆ। ਅਗੋਂ ਹੋਲਾ ਚੂੰਨੀ ਜ਼ਿਲਾ ਅੰਬਾਲਾ ਵਿਚ ਹੋਵੇਗਾ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਨਮਿਤ ਭੈਣੀ ਸਾਹਿਬ ਮਹੀਨਾ ਪ੍ਰਤੀ ਹਰ ਜ਼ਿਲੇ ਵਲੋਂ ਪਾਠ ਜਾਰੀ ਰਹਿਣਗੇ। ਸਾਧ ਸੰਗਤ ਇਸ ਸੇਵਾ ਲਈ ਤਿਆਰ ਰਵ੍ਹੇ। ਸੁਣ ਸੰਗਤ ਵਿਦਾ ਹੋਈ।

ੴ੯੫ ਸਾਲ ਸਮਾਪਤਿ ਹੋਇਆ।
ਜੇ ਕੁਝ ਚਿਰ ਹੋਰ ਰਿਹਾ ਨਿਰੋਇਆ।
ਰਹਿੰਦੀ ਲਿਖਤ ਭੀ ਧਰਾਂ ਸਵਾਰ।
ਫੇਰ ਛਪਾਵਣ ਦਾ ਕਰਾਂ ਆਹਰ।

ਤਰਨ ਸਿੰਘ ਸ੍ਰੀ ਰਾਮ ਪੁਰ, ਤਹਿਸੀਲ ਸਰਸਾ ਜ਼ਿਲਾ ਹਿਸਾਰ
੨੫ ਵੈਸਾਖ ੨੦੨੨ ਬਿਕ੍ਰਮੀ ਸ਼ੁਕਰਵਾਰ ੭ ਮਈ ੧੯੬੫

## ੧੯੯੬ ਬਿਕ੍ਰਮੀ ਦਾ ਹੋਲਾ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਸੋਰਠ ਮਹਲਾ ੫ ॥

ਘਾਲ ਨ ਭਾਨੈ ਅੰਤਰਿ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥
ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥

ਭਾਈ ਗੁਰਦਾਸ ਜੀ

ਸਹਿਜ ਸਮਾਧ ਸਾਧ ਸੰਗਤ ਮੈ ਸਚਖੰਡ, ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ।
ਦਰਸ ਧਿਆਨ ਸਰ ਗੁਨ ਅਕਾਲ ਮੂਰਤ,ਪੂਜਾ ਫਲ ਫੂਲ ਚਰਨਾਮ੍ਰਿਤ ਬਿਸਵਾਸ ਹੈ।
ਨਿਰੰਕਾਰ ਚਾਰ ਪਦਾਰਥ ਪਰਮ ਪਦ, ਸਬਦ ਸੁਰਤ ਅਵਗਾਹਨ ਅਭਿਆਸ ਹੈ।
ਸਰਬ ਨਿਧਾਨ ਦਾਨ ਦਾਇਕ ਭਗਤ ਭਾਇ,ਕਾਮ ਨਿਹਕਾਮ ਧਾਮ ਪੂਰਨ ਪ੍ਰਗਾਸ ਹੈ ॥

ਮੈਂ ਉਪਰ ਲਿਖੇ ਗੁਰਵਾਕ ਤੇ ਮਹਾਨ ਵਾਕਾਂ ਦਾ ਆਸ਼ਾ ਅੰਦਰ ਵਸਾ ਅਗਲੇ ਸਾਲ

੧੯੮੬ ਬਿਕ੍ਰਮੀ ਦਾ ਅਰੰਭ ਕਰਦਾ ਹਾਂ ਤੇ ਅਕਾਲ ਮੂਰਤਿ ਗੁਰਦੇਵਾ। ਦਰਸ ਧਿਆਨ ਸਰਗੁਨ ਅਕਾਲ ਮੂਰਤ। ਸਤਿਗੁਰੂ ਜੀ ਦੇ ਚਰਨਾਂ ਦਾ ਧਿਆਨ ਧਰ ਇਹੋ ਗੁਰਵਾਕ ਮੰਗਲ ਰੂਪ ਮੰਨ ਲਿਖ ਕੇ ਅਗੇ ਵਲ ਟੁਰਦਾ ਹਾਂ।

ਮਹਲਾ ੫ ॥ ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ ॥

ਗੁਰਵਾਕ ਦੀ ਵਰਤੋਂ ਦੀ ਬਖਸ਼ਸ਼ ਜਿਵੇਂ ਸਤਿਗੁਰੂ ਜੀ ਮੇਰੇ ਤੇ ਕੀਤੀ ਹੈ। ਮੈਂ ਸਤਿਗੁਰੂ ਜੀ ਪਾਸ ਅਰਜ ਕਰਦਾ ਹਾਂ।

ਰਾਮਕਲੀ ਮਹਲਾ ੫ ॥
ਹਰਿ ਕੀ ਕਥਾ ਸੁਨਤ ਪਵਿਤ ॥ ਜਿਹਵਾ ਬਕਤ ਪਾਈ ਗਤਿ ਮਤਿ ॥
ਸੋ ਪਰਵਾਣੁ ਜਿਸੁ ਰਿਦੈ ਵਸਾਈ ॥ ਨਾਨਕ ਤੇ ਜਨ ਊਤਮ ਭਾਈ ॥

ਗੁਰਵਾਕ ਦਾ ਅਰਥ ਅੰਦਰ ਵਸਾ ਇਹ ਉਤਮ ਕਥਾ ਪੜ੍ਹਨ ਤੇ ਸੁਨਣ ਵਾਲੇ ਭੀ ਅੰਦਰ ਵਸਾ ਹੀ ਪੜ੍ਹਨ ਤੇ ਸੁਨਣ। ਤੇ "ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ ॥" ਦੀ ਦਾਤ ਮੈਨੂੰ ਭੀ ਪ੍ਰਾਪਤ ਹੋਵੇ। ਸਤਿਗੁਰੂ ਰਾਮ ਸਿੰਘ ਜੀ ਦੇ ਦਿਤੇ ਨਾਮ ਦਾ ਪਿਆਰ ਤੇ ਉਹਨਾਂ ਦਾ ਦਰਸ਼ਨ ਹੋਵੇ।

ਸਤਿਗੁਰੂ ਜੀ ਸਿਆੜ ਦੇ ਹੱਲੇ ਤੋਂ ਆ ਭੈਣੀ ਸਾਹਿਬ ਰਹਿੰਦੇ ਸਾਧੂਆਂ ਸਾਥ ਮੁਤਾ ਮੇਲ ਹਰੀ ਮੰਦਰ ਵਿਚ ਕੜਾਹ ਪ੍ਰਸਾਦ ਤਿਆਰ ਕਰਾ ਲਿਖਤੀ ਆਦ ਗ੍ਰੰਥ ਸਾਹਿਬ ਪ੍ਰਕਾਸ ਅਖੰਡ ਪਾਠ ਦੀ ਸਭ ਸਮਗ੍ਰੀ "ਧੂਪ ਦੀਪ ਘ੍ਰਿਤ ਸਾਜ", ਕੁੰਭ ਰਖ ਸੰਤ ਬਹਾਦਰ ਸਿੰਘ ਜੀ ਪਾਸੋਂ ਆਪ ਵਿਚ ਖੜੋ ਹੱਥ ਜੋੜ ਪਾਤਸਾਹੀ ੧੨ਵੀਂ ਕਹਿ ਅਰਦਾਸਾ ਕਰਾਇਆ ਤੇ ਪਾਠ ਟੋਰਿਆ। ਸਭ ਪਾਠੀਆਂ ਨੂੰ ਨਵੇਂ ਸਿਰੇ ਸਮੇਤ ਆਪਣੇ ਅੰਮ੍ਰਿਤ ਛਕ ਛਕਾ ਸੋਧ ਰਖਾਏ ਸਾਥ ਲਾਇਆ ਤੇ ਨੇਮ ਬਣਾਇਆ। ਕੋਈ ਪਾਠੀ ਜਾਂ ਧੂਪੀਆ, ਲਾਂਗਰੀ,ਪਹਿਰੂ ਡੇਰੇ ਭੈਣੀ ਸਾਹਿਬ ਦੇ ਵਲ ਨਾ ਜਾਵੇ। ਹੋਰ ਸੇਵਕ ਹੀ ਸਭ ਰਸਤ ਰਾਮਸਰ ਕੋਠੀ ਵਾਲੇ ਲੰਗਰੇ ਪੁਚਾਨ ਦਾ ਹੁਕਮ ਦਿਤਾ। ਗੁਰਵਾਰ ਮੋਨ ਬਰਤ ਰਖਣ ਦੀ ਮਰਜਾਦਾ ਬੱਧੀ ਤੇ ਬਿਨਾਂ ਪਾਠ ਭਜਨ ਜਾਂ ਸਬਦ ਵਿਚਾਰ ਕਥਾ ਦੀਵਾਨ ਦੇ ਦੂਜੇ ਦੇ ਡੇਰੇ ਫੇਰੇ ਪਾਣ ਤੋਂ ਰੋਕਿਆ ਤੇ ਕਿਹਾ, ਵਾਧੂ ਗੱਲਾਂ ਮਾਰਨ, ਖਾਖਾਂ ਖੁਲ੍ਹੀਆਂ ਕਰਨ ਨਾਲੋਂ ਤੇ ਸੌਂ ਰਹਿਣਾ ਹੀ ਚੰਗਾ ਹੁੰਦੈ। ਦੇਹ ਦੀ ਥਕੌਟ ਹਟਦੀ ਏ ਤੇ ਨਿੰਦਾ ਚਿੰਦਾ ਤੋਂ ਬਚਾ ਰਹਿੰਦੈ। ਆਪਣੇ ਤੋਂ ਉਪਰਲੀ ਰੌਲ ਤੇ ਵੰਡ ਕੀਤੀ। ਪਾਠੀ ਸੰਤ ਇੰਦਰ ਸਿੰਘ ਜੀ ਚਕਰਵਰਤੀ, ਸੰਤ ਮਸਤਾਨ ਸਿੰਘ ਜੀ, ਮਾਘਾ ਸਿੰਘ ਜੀ ਆਦ ਪਹਿਲੋਂ ਲਗੇ ਤੇ ਆਪਣੇ ਜ਼ਿਲੇ ਦੀ ਇਸ ਪਹਿਲੇ ਮਹੀਨੇ ਵਾਰੀ ਰਖੀ। ਸਵਾਏ ਰਾਹ ਗੁਜ਼ਰਨ ਦੇ ਬੀਬੀ ਕੋਈ ਨਾ ਪਾਠਾਂ ਵਾਲੇ ਪਾਸੇ ਆਵੇ, ਹੁਕਮ ਦਿਤਾ। ਹੋਰ ਪਾਠੀ ਆਏ ਤਾਂ ਆਪ ਸਾਧ ਸੰਗਤ ਦੇ ਦੂਰ ਨੇੜੇ ਦਰਸਨ-ਮੇਲੇ ਨਮਿਤ ਭੀ ਜਾਂਦੇ, ਪਰ ਪਾਠਾਂ ਦੇ ਪ੍ਰਵਾਹ ਦਾ ਉਮਾਹ ਬਹੁਤ ਦੇਂਦੇ। ਵੈਸਾਖੀ ਤੇ ਅੰਮ੍ਰਿਤਸਰ ਦਰਸਨ ਦਿਤੇ ਤੇ ਜ਼ਿਲਿਆਂ ਦੇ ਸਾਧੂਆਂ ਨੂੰ ਕਿਹਾ ਕਿ ਪਾਠ ਅਰੰਭੇ ਹਨ। ਆਪ ਭੀ ਕਿਹਾ ਤੇ ਆਏ ਜਥੇਦਾਰਾਂ ਤੇ ਪ੍ਰਚਾਰਕਾਂ ਤੋਂ ਭੀ ਕਹਾਇਆ। ਫੇਰ ਦੋ ਤਿੰਨ ਬੀੜਾਂ ਪ੍ਰਕਾਸ਼ੀਆਂ। ਇਕ ਜਾਂ ਦੋ ਪਾਠਾਂ ਦਾ ਭੋਗ ਰੋਜ਼ ਪੈਂਦਾ। ਕੜਾਹ ਪ੍ਰਸਾਦ ਤਿੰਨ ਵਾਰ ਇਕ ਪਾਠ ਨਮਿਤ ਹੁੰਦਾ ਸੀ, ਸੇਰ ਘਿਉ ਦਾ।

ਮਹਾਰਾਜ ਗੁਰਦਿਆਲ ਸਿੰਘ ਜੀ ਜਦ ਤੋਂ ਹੋਸ਼ ਸੰਭਲੀ ਤੇ ਦੇਸ-ਸੇਵਾ ਦੇ ਕੰਮ ਵਿਚ ਲਗੇ ਸੀ। ਸਮੇਤ ਆਪਣੇ ਸਾਥੀਆਂ ਦੇ ਕਦੇ ਕੋਈ ਦਿਨ ਵਿਅਰਥ ਨਾ ਜਾਣ ਦੇਂਦੇ ਸੀ। ਜਾਂ ਲਿਖਦੇ

ਰਹਿੰਦੇ ਜਾਂ ਕਿਸੇ ਜਲਸੇ ਜਾਂ ਅਖਬਾਰ ਦੇ ਦਫਤ੍ਰ ਜਾਂ ਕਿਸੇ ਲੇਖਕ ਦੇ ਘਰ ਜਾਂਦੇ, ਲੇਖ ਲਿਖ ਛਪਵਾਂਦੇ। ਨਾਮਧਾਰੀ ਇਤਿਹਾਸ ਸਬੰਧੀ।

ਭਾਵੇਂ ਕਈ ਔਕੜਾਂ ਅੰਗਰੇਜ਼ੀ ਸਰਕਾਰ ਵਲੋਂ ਤੇ ਸਿੰਘ-ਸਭੀਆਂ ਤੇ ਅਕਾਲੀਆਂ ਵਲੋਂ ਉਹਨਾਂ ਦੇ ਕੰਮ, ਸਤਿਜੁਗ ਦੇ ਚਲਾਣ ਤੇ ਇਤਿਹਾਸ ਨਾਮਧਾਰੀ ਪੰਥ ਦਾ ਪ੍ਰਗਟਾਣ ਤੇ ਦੇਸ-ਸੇਵਾ ਦੇ ਮਹਾਨ ਕੰਮ ਵਿਚ ਦਿਲ ਲਾ ਕਰਨ ਅਗੇ ਆਈਆਂ, ਪਰ ਮਹਾਰਾਜ ਜੀ ਅਣਥੱਕ ਤੇ ਅਣਝੱਕ ਹੋ ਆਪਣਾ ਕੰਮ ਕਰੀ ਗਏ। ਆਪ ਨੇ ਪਹਿਲੋਂ ਸ੍ਰਿਸਟੀ ਸੁਧਾਰ ਸੇਵਕ ਜਥਾ ਕਾਇਮ ਕੀਤਾ। ਜਿਸ ਦੇ ਪ੍ਰਧਾਨ ਸੰਤ ਹਰਨਾਮ ਸਿੰਘ ਜੀ ਰਾਗੀ, ਸ੍ਰ: ਲਛਮਣ ਸਿੰਘ ਜੀ ਤੇ ਸੰਤ ਨਿਧਾਨ ਸਿੰਘ ਜੀ ਰਹੇ। ਫੇਰ ਨਾਮਧਾਰੀ ਪ੍ਰਚਾਰਕ ਦਲ ਬਣਾਇਆ। ਨਾਮਧਾਰੀ ਦਰਬਾਰ ਦਾ ਅਰੰਭ ਭੀ ਮਹਾਰਾਜ ਜੀ ਹੀ ਕੀਤਾ ਸੀ ਭਾਵੇਂ ਬਾਦ ਸਤਿਗੁਰੂ ਜੀ ਉਸ ਨੂੰ ਹੋਰ ਰੂਪ ਦਿਤਾ ਤੇ ਉਸ ਦਾ ਪ੍ਰਸਾਰ ਵਡਾ ਕਰ ਆਪਣੇ ਮਤੇ ਤਲੇ ਕੀਤਾ।

ਸਤਿਜੁਗ ਬਾਬਤ ਭੀ ਸਿਰ ਧੜ ਦੀ ਬਾਜ਼ੀ ਲਾਣੀ ਪਈ। ਕਿਉਂਕਿ ਏਜੰਟਾਂ ਤੋਂ ਖੋਹ ਕੇ ਸਿੰਘ-ਸਭੀਏ, ਸਿਪਾਹੀ ਤੇ ਅਕਾਲੀ ਪਾੜ ਸਾੜ ਦੇਂਦੇ ਸੀ ਤੇ ਮਾਰਨ ਤਕ ਅਪੜਦੇ ਸੀ। ਅੰਮ੍ਰਿਤਸਰ, ਲਾਹੌਰ, ਲੂਣ ਮੰਡੀ ਤੇ ਨਨਕਾਣੇ ਆਦ ਦੁਖ ਦਿਤੇ ਸੀ। ਸਤਿਗੁਰੂ ਜੀ ਸੁਣ ਮਦਦ ਕਰਦੇ ਸੀ, ਪਰ ਖੁਦ ਮਹਾਰਾਜ ਜੀ ਤੇ ਉਹਨਾਂ ਦੇ ਸਾਥੀ ਹਰ ਕੰਮ ਕੂਕਪੁਣੇ ਦੇ ਹੱਕ ਦਾ ਕਰਨ ਦਾ ਬੰਨ੍ਹਦੇ ਸੀ। ਸਤਿਗੁਰੂ ਜੀ ਨੂੰ ਦੁਖ ਦਸਦੇ ਸੀ ਤੇ ਸਤਿਗੁਰੂ ਜੀ ਮਦਦ ਕਰਦੇ ਸੀ।

ਮੁਠੱਡੀਂ ਤੇ ਸਿਆਹੜ ਕਾਨਫਰੰਸਾਂ ਕਰ ਏਸੇ ਜਥੇ ਹੀ ਨਾਮਧਾਰੀਆਂ ਦੇ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਅਗਵਾਈ ਨੇ ਪੁਲਸ ਭੈਣੀ ਸਾਹਿਬੋਂ ਉਠਾਈ ਸੀ। ਭਾਵੇਂ ਅਕਾਲੀਆਂ ਭੀ ਇਹ ਮਤਾ ਪਾਸ ਕੀਤਾ ਸੀ ਤੇ ਸਰਕਾਰ ਨੂੰ ਸਲਾਹ ਦਿਤੀ ਸੀ। ਕਾਂਗਰਸੀ ਨੇਤਾ ਹਿੰਦੂ, ਸਿਖ ਮੁਸਲਮਾਨ ਸਭ ਨੂੰ ਨਾਮਧਾਰੀ ਇਤਿਹਾਸ ਦੇ ਸੁਨਾਣ ਦਾ ਤੇ ਲੰਗਰ ਮੇਲੇ ਤੇ ਬਾਣੇ ਦੇ ਪ੍ਰਭਾਵ ਨੂੰ ਵਖਾਣ ਦਾ ਉਦਮ ਮਹਾਰਾਜ ਗੁਰਦਿਆਲ ਸਿੰਘ ਜੀ ਹੀ ਕੀਤਾ ਸੀ, ਸਮੇਤ ਸਾਥੀਆਂ।

ਇਹਨਾਂ ਕਾਨਫਰੰਸਾਂ ਵਿਚ ਵਡੇ ਵਡੇ ਲੀਡਰ ਤੇ ਦੇਸ-ਭਗਤ, ਡਾ: ਕਿਚਲੂ,ਡਾ: ਸਤਪਾਲ, ਮੌਲਾਨਾ ਹਬੀਬੁਲ ਰਹਿਮਾਨ, ਸਿਆਸਤ ਦੇ ਐਡੀਟਰ, ਚੌਧਰੀ ਸਯਦ ਹਬੀਬ, ਡਾ: ਰਾਮ ਭੱਜ ਦਤਾ, ਸ: ਕਿਸ਼ਨ ਸਿੰਘ ਜੀ, ਸ: ਭਗਤ ਸਿੰਘ ਜੀ ਸ਼ਹੀਦ ਦੇ ਪਿਤਾ ਜੀ, ਮਹਾਤਮਾ ਨੰਦ ਗੁਪਾਲ, ਚੌਧਰੀ ਗੁਲਾਮ ਹੈਦਰ ਖਾਂ, ਐਡੀਟਰ ਸਦਾਕਤ, ਕਿਦਾਰ ਨਾਥ ਸਹਿਗਲ, ਸ: ਦਰਬਾਰਾ ਸਿੰਘ ਐਡੀਟਰ ਖਾਲਸਾ, ਲਾਲਾ ਮੁਨਸ਼ੀ ਰਾਮ ਸੁਰਾਜ ਆਸ਼ਰਮ (ਲਾਹੌਰ),ਬੀਬੀ ਪੂਰਨ ਦੇਈ,ਕਾਂਗਰਸ ਦੀ ਪ੍ਰਚਾਰਕ ਭੈਣ ਵਡੀ ਈਸਰ ਕੌਰ ਜੀ, ਸਤਵੰਤ ਕੌਰ ਜੀ ਤੇ ਕਰਤਾਰ ਕੌਰ ਜੀ ਬੀਬੀਆਂ ਦੇ ਜਥੇ ਲੈ ਪੁਜਦੀਆਂ ਸੀ। ਇਹ ਸਭ ਅੰਗਰੇਜ਼ਾਂ ਦੇ ਜ਼ੁਲਮਾਂ ਦਾ ਪੋਲ ਖੋਲ੍ਹਦੇ ਸੀ। ਮਹਾਰਾਜ ਗੁਰਦਿਆਲ ਸਿੰਘ ਜੀ, ਸੰਤ ਮੰਗਲ ਸਿੰਘ ਜੀ ਤੇ ਆਲਿਮ ਜੀ ਅਗਵਾਈ ਕਰਦੇ ਸੀ।

ਤਦੋਂ ਲਾਰੀਆਂ ਤੇ ਰਸਤੇ ਦਾ ਏਨਾ ਸੌਖ ਨਾ ਸੀ ਤੇ ਮਹਾਰਾਜ ਜੀ ਦੀ ਦੇਹ ਬੜੀ ਕੋਮਲ ਸੀ, ਕਈ ਵਾਰੀ ਪੈਦਲ ਹੀ ਕਿੰਨਾ ਕਿੰਨਾ ਪੈਂਡਾ ਕਰਨਾ ਪੈਂਦਾ ਸੀ। ਏਕ ਸਮੇਂ ਸਰਹੰਦ ਤੋਂ ਚੁੰਨੀ (ਮਤਲੀ ਜ਼ਿਲੇ ਅੰਬਾਲੇ ਵਿਚ) ਤਕ ਜਾਣਾ ਪਿਆ ਸੀ ਤੇ ੧੨ ਮੀਲ ਤੋਂ ਘਟ ਕੋਈ ਟੇਸ਼ਨ ਨਾ ਸੀ। ਸੰਤ ਇੰਦਰ ਸਿੰਘ ਜੀ ਨਾਲ ਮਹਾਰਾਜ ਜੀ ਪੈਰੀਂ ਟੁਰ ਅਪੜੇ ਤੇ ਕੀਤੇ ਇਕਰਾਰ ਤੇ ਵਾਪਸ ਲਾਹੌਰ

ਭੀ ਪਰਤੇ ਸੀ। ਸਤਿਗੁਰੂ ਜੀ ਜਿਵੇਂ ਮਦਦ ਭੀ ਦੇਂਦੇ ਸੀ ਤਿਵੇਂ ਮਹਾਰਾਜ ਜੀ ਨੂੰ ਕਦੇ ਰੋਕਦੇ ਭੀ ਸੀ ਕਿ ਦੇਹ ਦਾ ਭੀ ਖਿਆਲ ਰਖਿਆ ਕਰੋ।

ਮਹਾਰਾਜ ਜੀ ਤਾਪ ਨਾਲ ਲਾਹੌਰ ਪੈ ਦਵਾਈਆਂ ਖਾਧੀਆਂ, ਕੋਈ ਅਰਾਮ ਨਾ ਆਉਂਦਾ ਦੇਖ ਅੰਤ ਮਾਤਾ ਜੀ, ਸਤਿਗੁਰੂ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਮਤਾ ਮੇਲ ਭੈਣੀ ਸਾਹਿਬ ਲਿਆਉਣ ਦੀ ਸਲਾਹ ਕੀਤੀ ਤੇ ਇਹ ਭੀ ਸੋਚਿਆ ਕਿ ਲਾਹੌਰ ਇਹ ਕੁਝ ਹੋਸ਼ ਆਉਣ ਤੇ ਫੇਰ ਖੇਚਲ ਕਰਨੋਂ ਨਹੀਂ ਰਹਿਣਗੇ ਤੇ ਡਾਕਟਰ ਕਹਿੰਦੇ ਹਨ, ਇਹਨਾਂ ਨੂੰ ਤਪਦਿਕ ਹੋ ਗਈ ਹੈ। ਇਸ ਤਰ੍ਹਾਂ ਅਰਾਮ ਹੋਣਾ ਨਹੀਂ।

ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਜਦ ਭੀ ਕੁਝ ਆਂਗਸ ਪੈਂਦੀ ਤਾਂ ਕੁਝ ਪੜ੍ਹਨ ਜਾਂ ਲਿਖਣ ਲਗ ਪੈਂਦੇ ਤੇ ਜਾਂ ਹਉਕਾ ਭਰਦੇ ਤੇ ਕਹਿੰਦੇ, ਮੇਰੀ ਰੀਝ ਪੂਰੀ ਹੁੰਦੀ ਨਹੀਂ ਜਾਪਦੀ। ਮੈਂ ਜਿਸ ਲਈ ਏਨੀ ਮਗਜ਼-ਖਪਾਈ ਕੀਤੀ, ਏਨਾ ਕੁਝ ਪੜ੍ਹਿਆ। ਮੈਂ ਨਾਮਧਾਰੀ ਇਤਿਹਾਸ ਲਿਖਣਾ ਸੀ ਤੇ ਮੈਂ ਗੋਰੇ ਨੂੰ ਆਪਣੇ ਦੇਸ ਵਿਚੋਂ ਬਦਨਾਮ ਤੇ ਤੰਗ ਕਰ ਕਢਣਾ ਸੀ। ਇਕ ਦਿਨ ਮਹਾਰਾਜ ਨਿਹਾਲ ਸਿੰਘ ਜੀ ਆਪ ਦੇ ਪਾਸ ਲਾਹੌਰ ਆਏ ਤਾਂ ਆਪ ਨੇ ਹਉਕਾ ਭਰ ਕਿਹਾ, ਮੇਰੀ ਰੀਝ ਨਾ ਪੂਰੀ ਹੋਈ ਤੇ ਮਹਾਰਾਜ ਨਿਹਾਲ ਸਿੰਘ ਜੀ ਕਿਹਾ, ਤੁਸੀਂ ਉਹ ਸੇਵਾ ਮੈਨੂੰ ਦਸੋ। ਤਾਂ ਆਪ ਨੇ ਕਿਹਾ, ਜਿਵੇਂ ਸਤਿਗੁਰੂ ਰਾਮ ਸਿੰਘ ਜੀ ਗੋਰੇ ਨਾਲ ਨਾ-ਮਿਲਵਰਤਨ ਦੀ ਲਹਿਰ ਜਾਰੀ ਕੀਤੀ ਹੈ ਤਿਵੇਂ ਆਪ ਉਸ ਨਾਲ ਨਾ-ਮਿਲਵਰਤਨ ਕਰੋ ਤੇ ਜਿਵੇਂ ਉਹਨਾਂ ਅਨੰਦ ਪੁਰ ਦੇ ਹੋਲੇ ਤੇ, ਅੰਮ੍ਰਿਤਸਰ ਦੀ ਦੀਪਮਾਲਾ ਤੇ, ਗੋਰੇ ਦਾ ਕਾਨੂੰਨ ਤੋੜ ਸਤਿਆਗ੍ਰਹਿ ਕੀਤਾ ਸੀ, ਤਿਵੇਂ ਕਰੋ। ਮੈਂ ਵੇਖਾਂ ਮੇਰੀ ਥਾਂ ਕੋਈ ਮੇਰੇ ਟੱਬਰ ਦਾ ਜੀਅ ਮੱਲ ਰਿਹਾ ਹੈ। ਭਾਵੇਂ ਸਤਿਗੁਰੂ ਜੀ ਸਭ ਕੁਝ ਕਰਦੇ ਹਨ, ਪਰ ਉਹਨਾਂ ਦਾ ਆਦਰਸ਼ ਧਾਰਮਕ ਰੁਚੀਆਂ ਵਾਲਾ ਹੈ। "ਸੰਤ ਕਾ ਮਾਰਗ ਧਰਮ ਕੀ ਪੌੜੀ ਕੋ ਵਡਭਾਗੀ ਪਾਏ ॥" ਦੇ ਗੁਰਵਾਕ ਅਨੁਸਾਰ, ਪਰ ਹੁਣ ਸਮਾਂ ਮੰਗ ਕਰਦੇ ਅਸੀਂ ਭੀ ਇਸ ਦੇ ਸਾਥ ਹੋ ਦਸੀਏ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਘਰਾਣੇ ਵਿਚੋਂ ਭੀ ਇਸ ਜਰਵਾਣੇ ਦੇ ਜ਼ੁਲਮੀ ਟਾਕਰੇ ਤੇ ਕੋਈ ਨਿਕਲਿਆ ਹੈ। ਜਿਸ ਲਹਿਰ ਨੂੰ ਗੋਰਾ, ਉਹਨਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦੇ ਦਬਾਉਣਾ ਚਾਹੁੰਦਾ ਸੀ, ਉਹ ਨਹੀਂ ਦੱਬੀ। ਉਹਦੇ ਸੇਵਕ ਸਾਡੇ ਟਾਕਰੇ ਲਈ ਤਿਆਰ-ਬਰ-ਤਿਆਰ ਹਨ।

ਮਹਾਰਾਜ ਨਿਹਾਲ ਸਿੰਘ ਜੀ ਸਤਿਬਚਨ ਕੀਤਾ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਕਿਹਾ, ਮੇਰੇ ਸਭ ਸਾਥੀ ਆਲਿਮ ਜੀ, ਅਣਖਾ ਸਿੰਘ ਜੀ, ਮਨਸਾ ਸਿੰਘ, ਸੰਤ ਮੰਗਲ ਸਿੰਘ ਜੀ ਆਦ ਆਪ ਨਾਲ ਸਾਥ ਦੇਣਗੇ। ਮਹਾਰਾਜ ਜੀ ਨੇ ਉਸੇ ਦਿਨ ਤੋਂ ਬਦੇਸੀ ਨੂੰ ਅੰਗ ਲਾਣਾ ਛੱਡ, ਹੱਥ ਲਾਉਣਾ ਭੀ ਛਡ ਦਿਤਾ। ਭਾਵੇਂ ਘਰੋਂ ਸਤਵੰਤ ਕੌਰ ਜੀ ਅਗੇ ਹੀ ਕਰਤਾਰ ਕੌਰ ਦੀ ਸੰਗਤ ਤੋਂ ਸੋਰੇ ਖੱਦਰ ਦੇ ਧਾਰਨੀ ਹੋਏ ਹੋਏ ਸੀ।

ਸਭ ਕੁਟੰਬ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਸੇਵਾ ਤੇ ਮਨ ਭਾਉਣੀ ਆਗਿਆ ਦਾ ਸਤਿਕਾਰ ਕਰਦੇ। ਕਰਤਾਰ ਕੌਰ ਜੀ ਕਿਸੇ ਛੂਤ ਛਾਤ ਦਾ ਰਤਾ ਪ੍ਰਹੇਜ਼ ਨਾ ਕਰਦੇ, ਸਭ ਦਵਾਈ ਤੇ ਸਫਾਈ ਦੀ ਪੂਰੀ ਹੋਸ਼ ਸੰਭਾਲ ਕਰਦੇ। ਲਾਹੌਰ ਭੀ ਤੇ ਮਹਾਰਾਜ ਜੀ ਦੇ ਨਾਲ ਭੈਣੀ ਸਾਹਿਬ ਭੀ ਆਏ ਕਰਤਾਰ ਕੌਰ ਜੀ।

ਮਹਾਰਾਜ ਗੁਰਦਿਆਲ ਸਿੰਘ ਜੀ ਦੇ ਭੈਣੀ ਸਾਹਿਬ ਲਿਆਉਣ ਕਰ ਸਤਿਜੁਗ ਦਾ ਕੰਮ ਉਕਾ ਬੰਦ ਹੋ ਗਿਆ। ਕਿਉਂਕਿ ਮਹਾਰਾਜ ਜੀ ਹੀ ੧੯੭੯ ਵਰਨਾਂ ਦੇ ਹੋਲੇ ਤੇ ਛਾਪ ਲੈ ਜਾ ਪ੍ਰਚਾਰਿਆ ਸੀ। ਫੇਰ ਜ਼ਬਤ ਹੋਣ ਤੇ ਗੰਗਾ ਬਿਲਡਿੰਗੋਂ ਫਜ਼ਲ ਬਿਲਡਿੰਗ ਵਿਚ ਰਾਵੀ ਰੋਡ ਤੇ ਲੈ ਗਏ ਸੀ। ਅਰਥਾਤ—ਪ੍ਰੈਸ, ਥਾਂ ਤੇ ਨਾਮ ਭੀ ਬਦਲ ਫੇਰ ਚਲਾਇਆ ਸੀ। ਨਾਮ ਕੂਕਾ ਰਖਿਆ ਤੇ ਰੋਜ਼ਾਨਾ ਕੀਤਾ ਸੀ। ਆਲਿਮ ਜੀ ਲਿਖਣ ਤੇ ਲਾਏ ਸੀ। *ਸੰਤ ਮੰਗਲ ਸਿੰਘ ਜੀ ਭੀ ਕੁਝ ਦਿਨ ਕਢਿਆ ਸੀ, ਮਹਾਰਾਜ ਨਿਹਾਲ ਸਿੰਘ ਜੀ ਰਾਹੀਂ ਉਦਾਸੀਆਂ ਤੋਂ ਮਦਦ ਲੈ। ਸਤਿਜੁਗ ਚੰਗੀ ਤਰ੍ਹਾਂ ਨਾ ਚਲਦਾ ਜਾਣ ਸਤਿਗੁਰੂ ਜੀ ਸਭ ਸਾਮਾਨ ਪ੍ਰੈਸ ਦਾ ਭੈਣੀ ਸਾਹਿਬ ਮੰਗਾ ਲਿਆ ਤੇ ਸੰਤ ਇੰਦਰ ਸਿੰਘ ਜੀ ਚਕਰਵਰਤੀ ਨੂੰ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਮਰਜੀ ਵਿਚ ਵਰਤਨ ਵਾਲਾ ਜਾਣ ਇਸ ਦੀ ਸੰਪਾਦਕੀ ਤੇ ਲਾਇਆ। ਐਡੀਟਰ ਮਾਸਟਰ ਬਲਵੰਤ ਸਿੰਘ ਜੀ ਬੁੰਡਾਲਾ ਜ਼ਿਲਾ ਅੰਮ੍ਰਿਤਸਰ ਦਾ ਕੀਤਾ। ਇਸ ਵਿਚ ਦੋ ਭਾਵ ਸੀ। ਇਕ ਤੇ ਪੰਥਕ ਕੰਮ ਹੋਵੇ ਤੇ ਦੇਸ-ਸੇਵਾ ਵਿਚ ਹਿੱਸਾ ਹੋਵੇ ਅਤੇ ਦੂਜਾ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਦਿਲ ਏਸ ਵਲੋਂ ਪ੍ਰਸੰਨ ਰਵ੍ਹੇ। ਕਿਉਂਕਿ ਮਹਾਰਾਜ ਜੀ ਗਰਮੀ ਦੇ ਬਚਾ ਲਈ ਪਹਿਲਾਂ ਕਸ਼ਮੀਰ ਭੇਜੇ ਸੀ, ਫੇਰ ਸ਼ਿਮਲੇ ਤੇ ਫੇਰ ਸੰਹਲਨ ਰਹੇ ਸੀ। ਚੇਤਰੋਂ ਲੈ ਸਮੇਤ ਸੇਵਕਾਂ ਦੇ ਮਾਤਾ ਜਿਉਣ ਕੌਰ ਜੀ ਤੇ ਸਤਿਗੁਰੂ ਜੀ ਦੀ ਸਲਾਹ ਨਾਲ ਜਗ੍ਹਾ ਬਦਲਦੇ ਰਹੇ ਸੀ ਤੇ ਹਾੜ ਨੂੰ ਬਟੋਟ ਆ ਗਏ ਸੀ। ਸੰਤ ਇੰਦਰ ਸਿੰਘ ਜੀ ਨੇ ਹਾੜ ਦੇ ਅਖੀਰ ਗੁਰਵਾਰ ਸਤਿਜੁਗ ਦਾ ਪਰਚਾ ਛਾਪ ਸਿਖ ਹੱਥੀਂ ਪੰਜ ਪਰਚੇ ਬਟੋਟ ਪ੍ਰਵਾਨਗੀ ਤੇ ਅਗਵਾਈ ਲਈ ਭੇਜੇ।

ਸਤਿਜੁਗ ਦੀ ਪ੍ਰੈਸ ਦਾ ਕੰਮ ਪਹਿਲਾਂ ਤਬੇਲੇ ਵਿਚ ਭੈਣੀ ਸਾਹਿਬ ਸ਼ੁਰੂ ਕੀਤਾ ਤੇ ਅੱਖਰ ਜੋੜਨ ਤੇ ਲਾਏ। ਗੰਗਾ ਸਿੰਘ (ਨਾਲ੍ਹੇ) ਦਾ ਜੋ ਰਾਏਕੋਟ ਦੇ ਨੇੜੇ ਵੇ, ਵੀਰ ਸਿੰਘ ਕੱਕੜ, ਪ੍ਰੇਮ ਸਿੰਘ ਚੂੰਨੀ, ਸੁਰੈਣ ਸਿੰਘ ਮਹਿਮਦ ਵਾਲੀਆ, ਕਰਮ ਸਿੰਘ ਮਨੀਮ ਪਿੰਡ ਖਾਨ ਪੁਰ ਜ਼ਿਲਾ ਜਿਹਲਮ ਦਾ, ਫੇਰ ਸਕੂਲ ਦੇ ਲੜਕੇ ਲਾਏ, ਪ੍ਰੈਸ ਹਰੀਮੰਦਰ ਵਿਚ ਤੇ ਫੇਰ ਵਰਕਸ਼ਾਪ ਵਿਚ ਆਂਦੀ। ਸੰਤ ਮਸਤਾਨ ਸਿੰਘ ਕਿਆਮਪੁਰ ਵਾਲੇ ਭੀ ਫੇਰ ਚਿਰਕੇ ਜਿਹੇ ਲਿਖਣ ਤੇ ਲਾਏ ਸੀ।

ਮਹਾਰਾਜ ਗੁਰਦਿਆਲ ਸਿੰਘ ਜੀ ਬਟੋਟੋਂ ਪਰਚਾ ਵੇਖ ਲਿਖ ਭੇਜਿਆ। ਹੁਣ ਸਾਡੀ ਦੇਹ ਕੁਝ ਰਾਜ਼ੀ ਹੈ। ਸੋ ਸੰਤ ਜੀ ਸਤਿਜੁਗ ਤੇ ਛਾਪ ਦਿਤਾ। ਸੌਣ ਸਾਰਾ ਰਾਜ਼ੀ ਰਹੇ ਤੇ ਭਾਦੋਂ ਦੇ ਚੜ੍ਹਾ ਸਿਹਤ ਇਕ ਦਮ ਗਿਰ ਗਈ, ਤਪਦਿਕ ਕਾਰਨ ਤੇ ਇਕ ਦਿਨ ਅਚਾਨਕ ਚੜ੍ਹ ਹੀ ਗਏ। ਸਭ ਸਿਖ ਸੇਵਕਾਂ ਦੀਆਂ ਸੁਧਾਂ ਭੁਲ ਗਈਆਂ ਕਿ ਕਿਸੇ ਪਾਸੇ ਪਤਾ ਭੀ ਨਾ ਦੇ ਸਕੈ। ਬਹੁਤ ਗਮੀ ਵਿਚ ਸਿਖ ਪਏ। ਥੋੜੀ ਦੇਰ ਬਾਦ ਫੇਰ ਸੁਆਸ ਦੇਹ ਵਿਚ ਆਏ ਤੇ ਮਹਾਰਾਜ ਜੀ ਦੋ ਹਉਕੇ ਭਰ, ਦੋ ਵਾਰੀ ਬਖਸ਼ੋ ਮਿਹਰਬਾਨ, ਬਖਸ਼ੋ ਮਿਹਰਬਾਨ ਕਹਿ, ਕੋਲ ਬੈਠੇ ਸੇਵਕਾਂ ਨੂੰ ਕਿਹਾ, ਮੈਨੂੰ ਛੇਤੀ ਭੈਣੀ ਸਾਹਿਬ ਲੈ ਚਲੋ। ਸਿਖਾਂ ਅਰਜ ਕੀਤੀ, ਇਸ ਕੌਤਕ ਚੜ੍ਹ ਜਾਣ ਤੇ ਜੀਅ ਪੈਣ ਤੇ ਹਉਕੇ ਭਰ ਬਖਸ਼ ਲੌਂ, ਬਖਸ਼ ਲੌਂ, ਕਹਿਣ ਦਾ, ਤੇ ਛੇਤੀ ਭੈਣੀ ਸਾਹਿਬ ਲਿਜਾਣ ਦੀ ਖੌਚਲ ਤੁਰਤ ਵਿਚ ਕੀ ਵੇਦਨ ਏ।

ਮਹਾਰਾਜ ਜੀ ਉੱਤਰ ਦਿਤਾ, ਮੈਂ ਇਕ ਦੀਵਾਨ ਲਗੇ ਵਿਚ ਗੁਰੂ ਹਰੀ ਸਿੰਘ ਜੀ ਦਾ

---

*ਲਾਹੌਰ ਨਿਰੰਕਾਰ ਸਿੰਘ ਜੀ ਚੇਤਨ ਤੇ ਭਗਵਾਨ ਸਿੰਘ ਜੀ ਦਾਸ ਭੀ ਸਤਿਜੁਗ ਦਾ ਕੰਮ ਕਰਦੇ ਰਹੇ ਸੀ, ਮਹਾਰਾਜ ਗੁਰਦਿਆਲ ਸਿੰਘ ਜੀ ਦੇ ਮਾਤਹਿਤ ਤੇ ਸਾਥ।

ਦਰਸਨ ਅਗਾਂਹ ਹੋ ਕਰਨਾ ਚਾਹਿਆ ਤੇ ਨਮਸਕਾਰ ਕਰਨੀ ਲੋੜੀ। ਤਾਂ ਅੰਤਰਜਾਮੀ ਗੁਰੂ ਹਰੀ ਸਿੰਘ ਜੀ ਨੇ ਅੰਦਰੋਂ ਸਿਖ ਭੇਜਿਆ ਕਿ ਗੁਰਦਿਆਲ ਸਿੰਘ ਨੂੰ ਕਹੋ ਇਸ ਦਰਗਾਹੀ ਦੀਵਾਨ ਵਿਚ ਆਉਣੋ ਪਹਿਲਾਂ ਸਤਿਗੁਰੂ ਪਰਤਾਪ ਸਿੰਘ ਜੀ ਪਾਸੋਂ ਪਿਛੇ ਨਾ ਮਰਜਾਦਾ ਰਖੀ ਤੇ ਗੁਰਮੁਖੀ ਭਾਣੇ ਵਲੋਂ ਕੀਤੀ ਭੁਲ ਬਖਸ਼ਾਵੇ ਤੇ ਫੇਰ ਸਾਡੇ ਕੋਲ ਆਵੇ।

ਮਹਾਰਾਜ ਜੀ ਕਿਹਾ, ਹੁਣੇ ਕਾਰ ਲਵੋ ਤੇ ਮੈਨੂੰ ਭੈਣੀ ਸਾਹਿਬ ਪੁਚਾਵੋ ਮੈਂ ਛੇਤੀ ਸਤਿਗੁਰੂ ਜੀ ਤੋਂ ਪਿਛਲੀਆਂ ਭੁਲਾਂ ਬਖਸ਼ਾਣੀਆਂ ਹਨ। ਉਸੇ ਦਿਨ ਟੁਰੇ ਤੇ ਕਾਰ ਸਹਿਜ ਨਾਲ ਟੋਰ ਸੰਭਲ ਕੇ ਭੈਣੀ ਸਾਹਿਬ ਪੁਜੇ ਤੇ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਰਖ ਮਹਾਰਾਜ ਜੀ ਰੋਏ ਤੇ ਅਰਜ ਕੀਤੀ, ਪਿਛਲੀ ਮੇਰੀ ਜੋ ਭੁਲ ਏ, ਖਾਣੇ ਬਾਣੇ ਵਲੋਂ ਬੇ-ਪ੍ਰਵਾਹੀ ਦੀ ਰਹੀ ਹੈ, ਆਪ ਸਭ ਬਖਸ਼ੋ ਤੇ ਅਗੋਂ ਜੋ ਆਪ ਹੁਕਮ ਕਰੋ, ਮੈਨੂੰ ਸਿਰ ਮਥੇ ਤੇ ਮਨਜ਼ੂਰ ਏ। ਇਹ ਵੀਰ ਪਿਆਰੇ ਦੀ ਵਿਆਕੁਲ ਦਸ਼ਾ ਦੇਖ ਸਤਿਗੁਰੂ ਪਰਤਾਪ ਸਿੰਘ ਜੀ ਦੇ ਨੇਤ੍ਰਾਂ ਵਿਚੋਂ ਜਲ ਵਗ ਤੁਰਿਆ ਤੇ ਕੰਠ ਰੁਕ ਗਿਆ। ਪਰ ਪ੍ਰੇਮ ਵਸ ਪਲ ਭਰ ਚੁਪ ਕਰ ਕਿਹਾ, ਮੇਰੇ ਵਲੋਂ ਤਾਂ ਬਖਸ਼ਸ਼ ਹੈ, ਤੁਸੀਂ ਦਸੋ ਹੋਰ ਕੀ ਚਾਹੁੰਦੇ ਹੋ। ਤਾਂ ਮਹਾਰਾਜ ਜੀ ਬੋਲੇ, ਮੈਨੂੰ ਅੰਮ੍ਰਿਤ ਛਕਾਉ ਤੇ ਸੋਧ ਰਖਾਉ।

ਸਤਿਗੁਰੂ ਜੀ ਬਚਨ ਕੀਤਾ, ਆਪ ਦੀ ਦੇਹ ਨਰਮ ਹੈ ਤੇ ਇਹ ਸੋਧ ਦੀ ਕਰੜਾਈ ਮੈਨੂੰ ਆਪ ਜੋਗ ਕਹਿਣੀ ਨਹੀਂ ਪੁਜਦੀ। ਤਾਂ ਮਹਾਰਾਜ ਜੀ ਕਿਹਾ, ਮੈਂ ਉਸ ਗੁਰੂ ਹਰੀ ਸਿੰਘ ਜੀ ਦੇ ਦੀਵਾਨ ਵਿਚ ਜਾਣਾ ਹੈ ਤੇ ਆਪ ਤੋਂ ਹੀ ਸਭ ਕੁਝ ਪਾਣਾ ਹੈ ਜੇ ਤੁਹਾਨੂੰ ਮੇਰੇ ਨਾਲ ਦਰਗਾਹੀ ਸੰਦੇ ਦਾ ਸਨੇਹ ਹੈ ਤਾਂ ਤੁਸੀਂ ਮੈਨੂੰ ਅੰਮ੍ਰਿਤ ਛਕਾਉ, ਸੋਧ ਰਖਾਉ। ਗੁਰੂ ਹਰੀ ਸਿੰਘ ਜੀ ਦਾ ਹੁਕਮ ਹੈ। ਸਤਿਗੁਰੂ ਜੀ ਭਰਾ ਨੂੰ ਮਹਾਰਾਜ ਜੀ ਨੂੰ ਸ਼ਰਧਾਲੂ ਨੂੰ ਗਲ ਨਾਲ ਲਾਇਆ ਤੇ ਬਚਨ ਕੀਤਾ ਮੈਂ ਕੀ ਉਜਰ ਕਰਾਂ, ਆਪ ਦੇ ਸਨੇਹ ਸਾਹਵੇਂ ਤੇ ਗੁਰੂ ਹਰੀ ਸਿੰਘ ਜੀ ਦੇ ਹੁਕਮ ਅਗੇ। ਮੈਨੂੰ ਦੁਹਾਂ ਪਾਸਿਆਂ ਤੋਂ ਡਰ ਲਗਦੈ। ਆਪ ਦੀ ਦੇਹ ਵਲੋਂ ਭੀ ਤੇ ਗੁਰੂ ਜੀ ਦੇ ਹੁਕਮ ਵਲੋਂ ਭੀ। ਇਹ ਕਹਿ ਸਤਿਗੁਰੂ ਜੀ ਮਹਾਰਾਜ ਜੀ ਦੇ ਮੰਜੇ ਤੇ ਬੈਠ ਮਠਾ ਮਠਾ ਕੂਲਾ ਕੂਲਾ ਮਹਾਰਾਜ ਜੀ ਨੂੰ ਘੁਟਨ ਲਗੇ। ਤਾਂ ਮਹਾਰਾਜ ਜੀ ਨਰਮ ਅਵਾਜੇ ਕਿਹਾ, ਮੈਨੂੰ ਆਪ ਸਾਹਵੇਂ ਉਚੇ ਆਸਣ ਤੇ ਬੈਠ ਕੇ ਦਰਸਨ ਦੇਵੋ ਤੇ ਮੇਰੇ ਮਨ ਦੀ ਮਨਸ਼ਾ ਪੂਰੀ ਕਰੋ। ਮੇਰੇ ਜੋਗ ਆਪ ਦੀ ਇਹੋ ਮੇਰੀ ਵਡੀ ਸੇਵਾ ਹੈ ਕਿ ਮੇਰੀ ਖੁਸ਼ੀ ਲਵੋ, ਮੇਰੀ ਮਨਸ਼ਾ ਪੂਰੀ ਕਰੋ, ਕਹਿ ਮਹਾਰਾਜ ਜੀ ਸਤਿਗੁਰੂ ਜੀ ਦਾ ਚਰਨ ਚੁੰਮ ਲਿਆ ਤੇ ਫੇਰ ਸੀਸ ਤੇ ਰਖਿਆ। ਸਤਿਗੁਰੂ ਜੀ ਹੁਕਮ ਦੇ ਤੁਰਤ ਅੰਮ੍ਰਿਤ ਬਣਵਾਇਆ, ਸੁਚੇ ਸੋਧ ਜੋਗ ਬਸਤਰ ਮੰਗਾਏ ਤੇ ਅੰਮ੍ਰਿਤ ਛਕਵਾਏ, ਸੋਧ ਰਖਾਈ ਤੇ ਪਉਦੇ ਗੜਵਾ ਦੇ ਸੇਵਕ ਹਾਜਰ ਖੜੇ ਕੀਤੇ ਤੇ ਲਾਹੌਰ ਪਤਾ ਦਿਤਾ ਸਭ ਪ੍ਰਵਾਰ ਸਮੇਤ ਕਰਤਾਰ ਕੌਰ ਦੇ ਭੀ ਆਇ ਪਾਸ ਟਿਕਿਆ।

ਮਹਾਰਾਜ ਨਿਹਾਲ ਸਿੰਘ ਜੀ ਦੇਸ-ਸੇਵਾ ਵਿਚ ਰਲ ਕੰਮ ਕਰਨ ਵਾਲੇ ਸਿਖਾਂ ਤੇ ਹੋਰ ਸਜਨਾਂ ਸਮੇਤ ਭੈਣੀ ਸਾਹਿਬ ਆਏ। ਦਿਨ ਰਾਤ ਜਾਗ੍ਰਨ ਕੀਤਾ, ਪਾਠ ਸਧਾਰਨ, ਅਖੰਡ ਤੇ ਵਰਨੀਆਂ ਭੀ ਅਗੇ ਹੀ ਮਾਤਾ ਜੀ ਤੇ ਸਤਿਗੁਰੂ ਜੀ ਵਲੋਂ ਟੁਰੇ ਸੀ। ਫਲ ਤੇ ਬੜੇ ਚਿਰ ਤੋਂ ਹੀ ਮਹਾਰਾਜ ਜੀ ਆਮ ਛਕਦੇ ਸੀ। ਮਹਾਰਾਜ ਨਿਹਾਲ ਸਿੰਘ ਜੀ ਭੀ ਬਹੁਤ ਲਾਹੌਰੋਂ ਤੇ ਲੁਧਿਆਣਿਉਂ ਫਲ ਲਿਆਏ। ਤੇ ਆ ਸ਼ਹੀਦੀਆਂ ਸੁਖੀਆਂ ਤੇ ਕਰਾਈਆਂ ਅਤੇ ਵੀਰ ਦੇ ਗਲ ਲਗ ਮਿਲੇ।

ਅੰਤ ਦੇਹ ਦੁਖੀ ਦੇਖ ਸਤਿਗੁਰੂ ਜੀ ਸੰਤ ਬਹਾਦਰ ਸਿੰਘ ਜੀ ਪਾਸੋਂ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਦੇਹ ਦੇ ਕਸ਼ਟ ਦੀ ਨਿਵਿਰਤੀ ਦਾ ਅਰਦਾਸਾ ਕਰਾਇਆ। ਕਿਉਂਕਿ ਮਹਾਰਾਜ ਜੀ ਜਲ ਵਰਤਨ ਤੇ ਨੱਕ ਸਾਫ ਕਰਨ ਵਲੋਂ ਭੀ ਜਲ ਬਹੁਤ ਵਰਤਦੇ ਸੀ। ਜਲ ਹੱਥਾਂ ਪੈਰਾਂ ਤੇ ਪਵਾਂਦੇ ਚੂਲਾ ਕਰਦੇ ਸੀ। ੧੯ ਭਾਦਰੋਂ ਮਸਿਆ ਵਾਲੇ ਦਿਨ ੧ ਵਜੇ ਸੋਮਵਾਰ ਰਾਮਸਰ ਕੋਠੇ ੧੯੯੬ ਬਿਕ੍ਰਮੀ ਨੂੰ ਮਹਾਰਾਜ ਜੀ ਪ੍ਰਲੋਕ ਸਧਾਰ ਗਏ। ਮਾਤਾ ਜਿਊਣ ਕੌਰ ਜੀ ਨੇ ਹਉਕਾ ਭਰ ਕਿਹਾ, ਰਾਮ ਤੇਰੀ ਰਜਾ, ਇਹਨਾਂ ਦਾ ਸਾਡਾ ਏਨਾ ਹੀ ਸੰਜੋਗ ਮੇਲਾ ਸੀ ਤੇ ਮਾਤਾ ਫਤੇ ਕੌਰ ਜੀ ਕਿਹਾ, ੩੨ ਬਰਸ ਸਾਡੇ ਵਿਚ ਇਹਨਾਂ ਬਤਾਏ ਹਨ। ਸੋਮਵਾਰ ਹੀ ਸਵੇਰੇ ਆਏ ਸੀ ਤੇ ਢਲੇ ਦਿਨ ਚਲੇ ਗਏ ਹਨ। ਮਹਾਰਾਜ ਗੁਰਦਿਆਲ ਸਿੰਘ ਜੀ ਦੀ ਸੋਹਣੀ ਸਰਦਾਰੀ ਬਾਣੇ ਦੀ ਫੋਟੋ ਮੇਰੇ ਕੋਲ ਏ ਤੇ ਇਕ ਗੁਰਮੁਖੀ ਦਸਤਾਰੇ ਬਾਣੇ ਦੀ, ਜੋ ਉਸ ਸਮੇਂ ਭੈਣੀ ਸਾਹਿਬ ਉਤਾਰੀ ਸੀ। ਸੋ ਸਤਿਜੁਗ ਦੇ ਇਸੇ ਸਾਲ ਦੇ ਬਸੰਤ ਅੰਕ ਵਿਚ ਏ। ਸੰਤ ਇੰਦਰ ਸਿੰਘ ਜੀ ਉਹਨਾਂ ਦਾ ਕੁਝ ਜੀਵਨ ਦੇ ਇਹ ਫੋਟੋ ਦਿਤੀ ਸੀ ਤੇ ਇਹ ਉਪਰ ਬੀਤੀ ਸਭ ਵਾਰਤਾ ਭੀ ਤੇ ਕਵਿਤਾ ਭੀ ਸਤਿਜੁਗ ਤੇ ਮਹਾਰਾਜ ਜੀ ਦੇ ਸਨੇਹ ਵਿਚ ਬਹੁਤ ਚਿਰ ਛਪਦੀਆਂ ਰਹੀਆਂ ਸੀ। ਭਾਵੇਂ ਸੰਤ ਨਿਧਾਨ ਸਿੰਘ ਜੀ ਆਲਿਮ ਤੇ ਸੰਤ ਇੰਦਰ ਸਿੰਘ ਜੀ ਚਕਰਵਰਤੀ ਨੂੰ ਦਸ ਦਸ ਸਤਿਗੁਰੂ ਪਰਤਾਪ ਸਿੰਘ ਜੀ ਸੁਘੜ ਕੀਤਾ ਤੇ ਵਧੀਆ ਵਿਦਵਾਨ ਬਣਾਇਆ। ਪਰ ਮੁਢ ਇਹਨਾਂ ਦੋਨਾਂ ਵਿਦਵਾਨਾਂ ਦਾ ਮਹਾਰਾਜ ਗੁਰਦਿਆਲ ਸਿੰਘ ਜੀ ਹੀ ਬੱਧਾ ਸੀ ਏਧਰ ਲਾਣ ਦਾ। ਇਸ ਦਾ ਸਬੂਤ ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਗੁਰੂ ਬਾਲਕ ਸਿੰਘ ਜੀ ਦਾ ਜੀਵਨ ਪੜ੍ਹਿਆਂ ਚਕਰਵਰਤੀ ਜੀ ਵਲੋਂ ਵੇਖਿਆਂ ਪਤਾ ਲਗਦੈ, ਚਕਰਵਰਤੀ ਜੀ ਲਿਖਿਆ ਹੈ।

ਸਸਕਾਰ ਮਹਾਰਾਜ ਜੀ ਦਾ ਰਾਮਸਰੋਂ ਚੜ੍ਹਦੇ ਬੋਹੜਾਂ ਵਲ ਕੀਤਾ, ਘਿਉ ਤੇ ਸੁਗੰਧੀ-ਦਾਰ ਸੰਮਗ੍ਰੀ ਹੀ ਦੇਹ ਤੇ ਪਾਏ। ਸਸਕਾਰ ਹੁੰਦੇ ਪਾਠ ਸਾਧ ਸੰਗਤ ਕੀਰਤਨ ਗੁਰਬਾਣੀ ਦਾ ਤੇ ਅਲਾਹਣੀਆਂ ਦਾ ਤੇ ਕੀਰਤਨ ਸੋਹਿਲੇ ਦਾ ਪਾਠ ਕੀਤਾ। ਅਗਨ ਅਰਦਾਸਾ ਕਰ ਲਾਈ ਤੇ "ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ" ਪੜ੍ਹਿਆ। ਤੀਜੇ ਦਿਨ ਸਭ ਰਾਖ ਤੇ ਅਸਤੀਆਂ ਗਾਗਰ ਵਿਚ ਪਾ ਸਤਿਗੁਰੂ ਜੀ ਤੇ ਮਾਤਾ ਜਿਊਣ ਕੌਰ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਚੁਗ ਸਾਂਭ ਲਾਲ ਸਿੰਘ ਡਰਾਈਵਰ ਸਮੇਤ ਨਹਿਰ ਰੋਪੜ ਵਾਲੀ ਵਿਚ ਜਾ ਪ੍ਰਵਾਹੀਆਂ। ਇਸ ਸਭ ਸਮੇਂ ਵਿਜੋਗ ਦੇ ਵਿਚ ਗੁਰੂ ਜੀ ਸਮੇਤ ਸਭ ਪ੍ਰਵਾਰ ਭਾਣਾ ਮੰਨ ਕੇ ਕੋਈ ਰੋਣ ਕੀਰਨਾ ਵਿਖਾਲਾ ਨਾ ਕੀਤਾ। ਮਹਾਰਾਜ ਨਿਹਾਲ ਸਿੰਘ ਜੀ ਜਾਂ ਚੁਪ ਰਹਿੰਦੇ ਜਾਂ ਫਿਰਦੇ ਰਹਿੰਦੇ। ਉਹਨਾਂ ਇਸ ਤਰ੍ਹਾਂ ਹਉਕੇ ਭਰ ਕਈ ਦਿਨ ਬਿਤਾਏ।

ਸਤਿਗੁਰੂ ਜੀ ਆਪਣਾ ਚਾਹਲੀ ਦਿਨਾਂ ਨੇਮ ਭੀ ਰਖਿਆ ਹੋਇਆ ਸੀ। ਸਤਿਜੁਗ ਤੇ ਮਹਾਰਾਜ ਜੀ ਦੀ ਚੜ੍ਹਾਈ ਦੀ ਖਬਰ ਛਪੀ, ਪੜ੍ਹ ਨਾਮਧਾਰੀ ਸੰਗਤ ਬਹੁਤ ਭੈਣੀ ਸਾਹਿਬ ਆਈ। ਸਤਿਗੁਰੂ ਜੀ ੩—੪*—੫—੬ ਅਸੂ ਨੂੰ ਆਪਣੇ ਨੇਮ ਤੇ ਮਹਾਰਾਜ ਜੀ ਦੇ ਨਮਿਤ ਮੇਲੇ ਦਾ ਜੋੜ ਤੇ ਭੋਗ ਰਖਿਆ। ਕਾਂਗਰਸ ਦੇ ਨਾਲ ਮਿਲ ਕੰਮ ਕਰਨ ਵਾਲੇ ਹਿੰਦੂ, ਮੁਸਲਮਾਨ, ਸਿਖ, ਦੇਸ-ਭਗਤ

---

*ਸਤਿਗੁਰੂ ਜੀ ਸਦਾ ਵਾਲੇ ਨਿਜੀ ਨੇਮ ਦਾ ਭੋਗ ਚਾਰ ਅਸੂ ਨੂੰ ਪਾ ਦਿਤਾ ਸੀ ਕਿਉਂਕਿ ਪੰਜ ਨੂੰ ਸਾਧ ਸੰਗਤ ਬਹੁਤ ਜੁੜਨੀ ਸੀ।

ਲੁਧਿਆਣੇ, ਜ਼ਾਲੰਧਰ, ਲਾਹੌਰ, ਗੁਜਰਾਂਵਾਂਲੇ, ਦਿਲੀ ਆਦ ਸ਼ਹਿਰਾਂ ਤੋਂ ਭੀ ਬਹੁਤ ਆਏ। ਹਵਨ ਕਰ ਗ੍ਰੰਥ ਸਾਹਿਬ ਪ੍ਰਕਾਸ ਸਲੋਕ ਨੌਵੇਂ ਮਹਿਲ ਦੇ ਤੇ ਰਾਗ ਮਾਲਾ ਪੜ੍ਹ ਸੱਦ ਰਾਮਕਲੀ ਦਾ ਪੜ੍ਹ ੨੫ ਪਾਠ ਮਾਤਾ ਜਿਉਣ ਕੌਰ ਜੀ ਵਲੋਂ ਤੇ ੨੫ ਪਾਠ ਮਾਤਾ ਸਤਵੰਤ ਕੌਰ ਜੀ ਤੇ ਕਰਤਾਰ ਕੌਰ ਜੀ ਤੇ ਉਹਨਾਂ ਦੇ ਮਾਤਾ ਭਾਗਵੰਤੀ ਜੀ ਤੇ ਵਡੀ ਭੈਣ ਈਸਰ ਕੌਰ ਜੀ ਲਾਹੌਰ ਵਾਲਿਆਂ ਵਲੋਂ ਆਏ ਗਿਣ ਭੋਗ ਪਾਏ। ਸਤਿਗੁਰੂ ਜੀ ਤੇ ਸ ਧ ਸੰਗਤ ਵਲੋਂ ਨਾਮਧਾਰੀ ਪੰਥ ਵਿਚੋਂ ਭੀ ਮਹਾਰਾਜ ਜੀ ਨਮਿਤ ਬਹੁਤ ਪਾਠ ਕੀਤੇ ਆਇਆਂ ਦੇ ਭੋਗ ਪਾਏ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਨਮਿਤ ਹੋ ਰਹੇ ਪਾਠਾਂ ਦੇ ਭੋਗ ਭੀ ਤੇ ਸਾਧ ਸੰਗਤ ਵਲੋਂ ਆਏ ਬਹੁਤ ਪਾਏ। ਸਤਿਗੁਰੂ ਜੀ ਸਭ ਨੂੰ ਬਖਸ਼ਸ਼ ਕੀਤੀ।

ਸਤਿਗੁਰੂ ਜੀ ਇਸ ੪ ਦਿਨ ਦੇ ਮੇਲੇ ਵਿਚ ਬਹੁਤ ਸਾਧ ਸੰਗਤ ਆਈ ਦੇਖ ਸਭ ਨੂੰ ਇਕੋ ਜਿਹਾ ਉਪਦੇਸ ਦਿਤਾ ਤੇ ਕਿਹਾ, ਮੈਂ ਵੇਖਦਾ ਹਾਂ ਕਈ ਸਿਖ ਸਾਧ ਐਸੇ ਭੀ ਉਚੇਚੇ ਆਏ ਹਨ ਜੋ ਅਗੇ ਸੰਗਤ ਵਿਚ ਤੇ ਭੈਣੀ ਸਾਹਿਬ ਘਟ ਹੀ ਆਉਂਦੇ ਹਨ ਤੇ ਕਈ ਮੇਰੇ ਨਾਲ ਮਹਾਰਾਜ ਜੀ ਦੀ ਚੜ੍ਹਾਈ ਦਾ ਅਫਸੋਸ ਭੀ ਕਰਨਾ ਚਾਹੁੰਦੇ ਹਨ। ਮੈਂ ਸਭ ਨੂੰ ਅਰਜ ਕਰਦਾ ਹਾਂ, ਗੁਰ ਕੇ ਭਾਣੇ ਨੂੰ ਮੰਨ ਕੁਝ ਕਹਿਣਾ ਨਹੀਂ ਬਣਦਾ। ਪਰ ਜੋ ਸਿਖ ਜਾਂ ਸਰੀਰ ਇਸ ਪਾਰੋਂ ਭੀ ਇਸ ਸੰਤ ਸਮਾਗਮ ਵਿਚ ਦੋ ਚਾਰ ਦਿਨ ਆਏ ਹਨ। ਉਹਨਾਂ ਚੰਗਾ ਹੀ ਕੀਤਾ ਹੈ। ਮੈਂ ਉਹਨਾਂ ਦਾ ਆਉਣਾ ਚੰਗਾ ਹੀ ਮੰਨਦਾ ਹਾਂ। ਕਿਉਂਕਿ ਗੁਰਵਾਕ ਹੈ, "ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ॥" ਤੇ ਤੁਲਸੀ ਦਾਸ ਜੀ ਭੀ ਲਿਖਿਆ ਹੈ, "ਤੁਲਸੀ ਹਰਿ ਕੋ ਨਾਮ ਕੋ ਰੀਝ ਜਪੋ ਕਿ ਖੀਜ। ਜੈਸੇ ਬੋਇਆ ਖਾਦ ਮੇ ਬਿਰਥਾ ਜਾਏ ਨਾ ਬੀਜ।" ਅਰਥਾਤ—ਰਾਮ ਦਾ ਨਾਮ ਲਿਆ ਬਿਰਥਾ ਨਹੀਂ ਜਾਂਦਾ ਤੇ "ਸੰਤ ਸਮਾਗਮ ਹਰਿ ਕਥਾ ਤੁਲਸੀ ਦੁਰਲਭ ਦੋਏ।" ਭੀ ਏਨੇ ਦਿਨ ਜੋ ਹੋਏ ਹਨ, ਇਹ ਲਾਹਾ ਹੀ ਲਿਆ ਹੈ ਆ, ਹਰ ਆਉਣ ਵਾਲੇ। ਸਾਡੇ ਵਡਾਰੂਆਂ ਜੋ ਇਹ ਪ੍ਰਚਾਵਨੀ ਦੀ ਰੀਤ ਟੋਰੀ ਹੋਈ ਏ। ਇਸ ਦੇ ਬੜੇ ਲਾਭ ਹਨ। ਇਕ ਤੇ ਹਿਤੀਅਨ ਹਿਤੀ ਸਮਝ ਤੇ ਬੇ-ਸਮਝਦਾਰ ਦੀ ਸਾਰ ਲਗਦੀ ਏ। ਦੂਜਾ ਥੁੜ ਪਈ ਪੂਰੀ ਕਰਨੀ, ਪਰਚਾ ਦੇਣਾ ਧਰਮ ਬਣਦੈ ਆਏ ਦਾ। ਸੋ ਜਗਤ ਦਾ ਰਿਵਾਜ ਮੁਕਾਣ ਰਿਹਾ-ਖਿਹਾ ਹੌਸਲਾ ਮੁਕਾਣ ਦੀ ਚਾਲ ਬਣ ਗਈ ਏ। ਉਹੋ ਘਰ ਪਿਟੀਏ ਤੇ ਉਹੋ ਘਰ ਲੁਟੀਏ। ਇਹ ਚਾਲੀ ਵਿਗੜ ਉਜਾੜਾ ਤੇ ਬਾਂਦਰਾਂ ਦੀ ਬੁਧ ਵਾਲੀ ਪ੍ਰੀਤ ਬਣ ਗਈ ਹੋਈ ਏ ਕਿ ਜ਼ਖਮੀ ਦਾ ਜ਼ਖਮ ਹੋਰ ਛਿਲ ਛਿਲ ਵਧਾਣਾ।

ਸੰਤ ਨਿਧਾਨ ਸਿੰਘ ਜੀ, ਸੰਤ ਇੰਦਰ ਸਿੰਘ ਜੀ, ਸੰਤ ਮੰਗਲ ਸਿੰਘ ਜੀ ਆਦਿ ਮਹਾਰਾਜ ਜੀ ਦੇ ਸਨੇਹੀਆਂ ਨੇ ਮਹਾਰਾਜ ਜੀ ਦੇ ਗੁਣ ਤੇ ਕੀਤੇ ਅਰੰਭੇ ਕੰਮਾਂ ਦੀ ਸ਼ਲਾਘਾ ਤੇ ਵਿਆਖਿਆ ਕੀਤੀ ਤੇ ਦਰਬਾਰ ਦੀ ਇਕੱਤ੍ਰਤਾ ਕਰ ਥੁੜ ਪਈ ਤੇ ਸਨੇਹ ਦੁਖ ਮਤਾ ਪਾਸ ਕੀਤਾ ਕਿ ਉਹਨਾਂ ਦੀ ਜਗ੍ਹਾ ਹੁਣ ਸਾਨੂੰ ਮਹਾਰਾਜ ਨਿਹਾਲ ਸਿੰਘ ਜੀ ਸਾਥ ਦੇਣ।

ਸਤਿਗੁਰੂ ਜੀ ੬ ਅਸੂ ਮੇਲੇ ਦੇ ਭੋਗ ਬਾਦ ਰਾਗ ਰੰਗ ਦੇ ਮੌਜ ਮੇਲੇ ਵਿਚ ਪਿਛਲੇ ਪਹਿਰ ਦੇ ਦੀਵਾਨ ਵਿਚ ਪੰਡਿਤ ਅਮਰ ਸਿੰਘ ਜੀ (ਜੋ ਭੈਣੀ ਸਾਹਿਬ ਦੇ ਜੰਮ ਹੁਣ ਅੰਮ੍ਰਿਤਸਰ ਵੇਦਗੀ ਸਿਖ ਰਹਿੰਦੇ ਸੀ। ਕੁਝ ਚਿਰ ਪਹਿਲੋਂ ਮਸਤ ਭੀ ਰਹੇ ਸੀ) ਨੂੰ ਨੇੜੇ ਸੱਦ ਕਿਹਾ, ਪੰਡਿਤ ਜੀ ਆਪ ਤੇ ਕਈ ਸਿਖ ਰਤਾ ਗਿਲਾਨ ਕਰਦੇ ਹਨ ਕਿ ਤੁਸੀਂ ਦਸਤਾਰਾ ਸਿਧਾ ਕਿਉਂ ਨਹੀਂ ਰਖਦੇ। ਇਹ

ਹੰਸ ਦੀ ਚੋਟੀ ਤਰ੍ਹਾਂ ਦੀ ਗੁਰਮੁਖੀ ਦਸਤਾਰ ਨਾਮਧਾਰੀ ਹੋਣ ਦੀ ਪ੍ਰਸਿਧ ਨਿਸ਼ਾਨੀ ਹੈ। ਅਮਰ ਸਿੰਘ ਜੀ ਉਤਰ ਦਿਤਾ, ਮੈਨੂੰ ਆਪ ਦੇ ਕਹੇ ਅਗੇ ਕੋਈ ਉਜਰ ਨਹੀਂ। ਪਰ ਜੋ ਮੇਰੇ ਜਿਹਾਂ ਨੂੰ ਆਪ ਤੇ ਰਤਾ ਗਿਲਾਨ ਆਉਂਦੀ ਏ ਜੇ ਆਪ ਭੀ ਉਹ ਦੂਰ ਕਰੋ। ਤਾਂ ਸਤਿਗੁਰੂ ਜੀ ਕਿਹਾ, ਸਤਿਬਚਨ, ਸੋ ਵਾਰੀ ਸਤਿਬਚਨ, ਪਰ ਆਪ ਦਾ ਕਹਿਣਾ ਗੁਰਮਤ ਅਨੁਸਾਰ ਤੇ ਵਿਚਾਰ ਤੇ ਪੂਰਾ ਹੋਵੇ ਤਾਂ। ਅਮਰ ਸਿੰਘ ਜੀ ਕਿਹਾ, ਹਾਂ ਗੁਰਮਤ ਅਨੁਸਾਰ ਹੀ ਹੈ। "ਲਗੇ ਦੀਵਾਨ ਜੋ ਬਾਤ ਚਲਾਵੇ। ਸੋ ਤਨਖਾਹੀਆ ਸਿਖ ਕਹਾਵੇ।" ਜੋ ਰਹਿਤਨਾਮੇ ਦਾ ਵਾਕ ਏ, ਆਪ ਉਸ ਦੇ ਉਲਟ ਸਾਧ ਸੰਗਤ ਵਿਚ ਤੇ ਦੀਵਾਨ ਲਗੇ ਵਿਚ ਬਚਨ ਨ ਕੀਤਾ ਕਰੋ। ਮਗਨ ਹੋ ਗੁਰਸਬਦ ਕੀਰਤਨ ਹੀ ਸੁਣਿਆ ਕਰੋ।

ਸਤਿਗੁਰੂ ਜੀ ਉਤਰ ਦਿਤਾ, ਪੰਡਿਤ ਜੀ ਮੈਂ ਏਡਾ ਝਕਦਾ ਸਾਂ ਦੀਵਾਨ ਵਿਚ ਬੋਲਣੋ ਕਿ ਕਿਸੇ ਆਏ ਸਿਖ ਵਲ ਉਚੀ ਨਜ਼ਰ ਕਰ ਭੀ ਨਹੀਂ ਤਕਦਾ ਸਾਂ। ਮੈਨੂੰ ਆਪ ਜੈਸਿਆਂ ਹੀ ਆਖ ਇਹ ਬੋਲਣਾ ਆਏ ਸਾਧਾਂ ਨਾਲ ਸਿਖਾਇਆ ਏ। ਤੇ ਗੁਰਵਾਕ ਏ—"ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ॥ ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ॥ ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ॥ ਗੁਰਸਿਖਾ ਇਕੋ ਪਿਆਰੁ ਗੁਰਮਿਤਾ ਪੁਤਾ ਭਾਈਆ॥" ਜਿਸ ਦਾ ਭਾਵ ਹੈ ਸਭ ਗੁਰਸਿਖ ਨਾਲ ਬਿਨ ਵਿਤਕਰੇ ਪਿਆਰ ਹੋਵੇ। ਤੇ ਪਾਰਸਭਾਸ ਵਿਚ ਇਹ ਭੀ ਲਿਖਿਆ ਹੈ ਕਿ ਆਏ ਹਰ ਨਾਲ ਪ੍ਰਸੰਨ ਮਸਤਕ ਬੋਲਣਾ ਹੀ ਮਹਾਨ ਬੰਦਗੀ ਤੇ ਪੁੰਨ ਏ। ਤੇ ਜੇ ਤੁਸੀਂ ਕਿਸੇ ਆਪਣੇ ਨੇਮ ਚੁਪ ਮਗਨ ਵਾਲੇ ਵਿਚ ਭੀ ਹੋ ਤਾਂ ਆਏ ਅਰਥੀ ਨਾਲ ਉਹ ਨੇਮ ਛਡ ਕੇ ਭੀ ਬੋਲੋ, ਮਤ ਉਹ ਨਿਰਾਸ ਮੁੜੇ ਤੇ ਤੁਹਾਨੂੰ ਉਸ ਦੀ ਖੁਸ਼ੀ ਫਿਰ ਪ੍ਰਾਪਤ ਨਾ ਹੋਵੇ, ਨਿਜ ਦਾ ਨੇਮ ਤੇ ਫੇਰ ਭੀ ਕਰ ਸਕੀਦੈ। ਇਹ ਸੁਣ ਪੰਡਿਤ ਜੀ ਕਿਹਾ, ਆਪਣਾ ਸੌਰਿਆਂ ਹੀ ਹੋਵੇ ਤਾਂ ਦੂਜੇ ਦਾ ਸਵਾਰ ਸਕੀਦੈ। ਤਾਂ ਸਤਿਗੁਰੂ ਜੀ ਕਿਹਾ, "ਆਪਣਾ ਬਗਾਤ ਬਗਾਨਾ ਸਾਂਢੈ॥" ਗ੍ਰੰਥ ਸਾਹਿਬ ਵਿਚ ਉਤਮ ਕਿਹਾ ਹੈ। ਨਿਰੇ ਆਪ ਸੁਆਰਥੀ ਨੂੰ ਤੇ ਮਨਮੁਖ ਕਿਹਾ ਹੈ।"ਮਨਮੁਖ ਆਪ ਸੁਆਰਥੀ ਕਾਰਜੁ ਨ ਸਕਹਿ ਸਵਾਰਿ॥"ਤੇ ਹੁਕਮ ਹੈ"ਜਿਉ ਮਨੁ ਦੇਖਹਿ ਪਰ ਮਨੁ ਤੈਸਾ॥" ਜਿਸ ਦਾ ਅਰਥ ਏ,ਜਿਵੇਂ ਆਪਣੇ ਮਨ ਨੂੰ ਵੇਖਦੈ ਤਿਵੇਂ ਪਰਾਏ ਨੂੰ ਭੀ ਜਾਣੇ। ਹਰ-ਦਿਲ-ਅਜ਼ੀਜ਼ੀ ਕਰੇ, ਸਾਰ ਰਖੇ। ਏਸੇ ਅਰਥ ਹੀ ਤੁਲਸੀ ਦਾਸ ਜੀ ਲਿਖਿਆ ਹੈ, "ਆਵਤ ਕੋ ਆਦਰ ਨਹੀਂ ਚਲਤ ਨ ਪੂਛੇ ਬਾਤ। ਤੁਲਸੀ ਐਸੇ ਮਿਤ੍ਰ ਕੇ ਸਿਰ ਮੈ ਡਾਰੋ ਖਾਕ।" ਭਲੀ ਮਤ ਵਾਲੇ ਤਾਂ ਆਰਫ ਲੋਕ ਇਹ ਭੀ ਆਖਦੇ ਹਨ, "ਆਈ ਸੂਰਤ ਰਾਜੀ ਰਹੋ ਭਾਵੇਂ ਰਬ ਕਹੋ ਨ ਕਹੋ।" ਇਹ ਵਿਚਾਰ ਭਲਾ ਪੰਡਿਤ ਜੀ ਤੁਸੀਂ ਹੀ ਦਸੋ ਜੇ ਮੈਂ ਦੂਰ ਨੇੜਿਉਂ ਆਏ ਫੂਲ ਨਾ ਨਜ਼ਰ ਭਰ ਖੁਸ਼ ਹੋ ਵੇਖਾਂ ਤੇ ਆਦਰ ਨਾ ਦੇਵਾਂ, ਨਾ ਬੋਲਾਂ ਤਾਂ ਉਹਨਾਂ ਦਾ ਬਕੇਵਾਂ ਲਹਿੰਦੈ। ਕਈ ਸਾਧੂ ਤੇ ਮੇਰੇ ਹਸ ਖਿੜ ਤਕਣ ਨੂੰ ਹੀ ਦੇਖ ਕਹਿੰਦੇ ਹਨ, ਬਸ ਸਾਡਾ ਤੇ ਮੇਲਾ ਬਣ ਗਿਐ। ਜਿਵੇਂ ਸਾਧ ਸੰਗਤ ਮੈਨੂੰ ਸਾਧਾਂ ਨਾਲ ਬੋਲਣਾ ਖੁਲ੍ਹ ਕੇ ਖੇਡਣਾ ਸਖਾਇਐ। ਜੇ ਹੁਣ ਸਾਧ ਸਲਾਹ ਇਹ ਤੇਰੇ ਵਾਲੀ ਦੇਣ ਤਾਂ ਮੈਂ ਉਕਾ ਉਵੇਂ ਹੀ ਹੋ ਰਵ੍ਹਾਂਗਾ। ਇਹ ਸੁਣ ਸੰਤ ਭਗਤ ਸਿੰਘ ਜੀ ਦਾਤੇਵਾਲੀਏ ਕੋਲੋਂ ਬੋਲ ਪਏ, ਪੰਡਿਤ ਜੀ ਛਡੋ ਇਹ ਵਿਦਵਾਨੀ ਚਰਚਾ "ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ॥" ਗੁਰਵਾਕ ਦੇ ਸੁਆਦ ਵਾਲਿਆਂ ਨੂੰ ਪੁਛ ਵੇਖ ਉਹ ਜਰਨਗੇ ਇਹਨਾਂ ਦਾ ਨਾ ਬੋਲਣਾ। ਇਹਨਾਂ ਦਾ ਸਾਧ ਸੰਗਤ ਨੂੰ ਖੁਸ਼ ਰਖਣਾ ਤੇ ਸੰਗਤ ਨਾਲ ਬੋਲਣਾ ਹੀ ਵਡੀ ਬੰਦਗੀ ਏ। ਸਤਿਗੁਰੂ ਜੀ ਸੰਤ ਜੀ ਨੂੰ ਚੁਪ ਕਰਾ ਕਿਹਾ, ਨਹੀਂ ਪੰਡਿਤ ਜੀ ਜੇ ਸਾਧ ਸੰਗਤ ਤੋਂ ਕਹਾ ਦੇਣ ਕਿ ਮੈਂ ਸਬਦ ਹੁੰਦੇ ਕਦੀ ਕਿਸੇ ਨਾਲ ਨਾ ਬੋਲਾਂ,

ਤਾਂ ਮੈਨੂੰ ਮਨਜ਼ੂਰ ਏ। ਇਹ ਸੁਣ ਅਮਰ ਸਿੰਘ ਨੇ ਹੱਥ ਜੋੜ ਕਿਹਾ, ਮੈਂ ਆਪ ਨਾਲ ਏਦਾਂ ਪੂਰਾ ਨਹੀਂ ਆ ਸਕਦਾ ਤੇ ਪਰ੍ਹੇ ਜਾ ਬੈਠਾ ਤਾਂ ਸਤਿਗੁਰੂ ਜੀ ਕਿਹਾ, ਬਸ ਦਸ ਹੀ ਸਕਦੇ ਹੋ, ਰਸ ਦੇ ਨਹੀਂ ਤੁਸੀਂ ਸਕਦੇ।ਮੈਂ ਤੇ ਇਹਨਾਂ ਸਾਧਾਂ ਨੂੰ ਮਿਲ ਕੇ ਮੇਲ ਉਠਦਾ ਹਾਂ।"ਅੰਤਰਿ ਪ੍ਰੇਮੁ ਪਰਾਪਤਿ ਦਰਸਨੁ॥ ਗੁਰਬਾਣੀ ਸਿਉ ਪ੍ਰੀਤਿ ਸੁਪਰਸਨੁ ॥" ਵਾਲੀ ਦਿਸ਼ਾ ਹੋ ਜਾਂਦੀ ਏ। ਮੈਨੂੰ ਜਾਪਣ ਲਗ ਪੈਂਦੈ ਜਿਵੇਂ ਸਹੁ ਸੁਹਾਗਣ ਨੇ ਗੁਰ ਨਾਨਕ ਜੀ ਨੂੰ ਮਿਲਣ ਵਲੋਂ ਧੋਖਾ ਖਾਧਾ ਸੀ। ਜਿਸ ਦੇ ਕਾਰਨ ਭੌਂਦਾ ਮਕੇ। ਘਰ ਆਏ ਨੂੰ ਵੇਖ ਨਾ ਸਕੇ। ਉਹ ਧੋਖਾ ਮੈਂ ਖਾਂਗਾ। ਜੇ ਸਾਧਾਂ ਨਾਲ ਨਾ ਬੋਲਾਂ।

ਪੰਡਿਤ ਜੀ ਤੁਸਾਂ ਭੀ ਪੜ੍ਹਿਆ ਹੋਣੈ। ਰਾਮਾਇਣ ਵਿਚ ਲਿਖਿਆ ਹੈ, ਭਰਥ ਜੀ ਰਾਮ ਚੰਦ੍ਰ ਮਗਰ ਜਦ ਭਾਰਦੁਆਜ ਦੇ ਆਸ਼ਰਮ ਤੇ ਗਏ ਤਾਂ ਉਸ ਅਤਿ ਪ੍ਰਸੰਨ ਹੋ ਕਿਹਾ ਸੀ, ਭਰਥ ਜੀ ਮੈਨੂੰ ਮੇਰੇ ਤਪ ਦਾ ਫਲ ਤਾਂ ਰਾਮ ਜੀ ਦਾ ਦਰਸਨ ਹੋਇਆ ਸੀ, ਪਰ ਰਾਮ ਜੀ ਦੇ ਦਰਸਨ ਦਾ ਫਲ ਉਹਨਾਂ ਦੇ ਪਰਮ ਪ੍ਰੇਮੀ ਭਗਤ ਭਰਥ ਦਾ ਆਪ ਦਾ ਦਰਸਨ ਹੀ ਹੋਇਆ ਜਾਪਦੈ। ਮੈਂ ਦੇਹ ਕਰਕੇ ਦਰਸਨ ਤਾਂ ਗੁਰੂ ਹਰੀ ਸਿੰਘ ਜੀ ਦਾ ਕੀਤਾ ਹੈ ਸਤਿਗੁਰੂ ਰਾਮ ਸਿੰਘ ਜੀ ਦਾ ਦਰਸਨ ਨਹੀਂ ਕੀਤਾ, ਪਰ ਇਹਨਾਂ ਉਸ ਰਾਮ ਦੇ ਪ੍ਰੇਮੀਆਂ ਨੂੰ ਦੇਖ ਦੂਰੋਂ ਪੰਧ ਝਾਗ ਆਇਆਂ ਨੂੰ, ਖਰਚ ਖੇਚਲ ਕਰ ਆਇਆਂ ਨੂੰ, ਜੇ ਮੈਂ ਹੱਸ ਬੋਲ ਨਾ ਮਿਲਾਂ ਤਾਂ ਮੈਨੂੰ ਡਰ ਲਗਦੈ ਕਿਤੇ ਸਹੁ ਸੁਹਾਗਣ ਵਾਂਗੂੰ ਖਾਲੀ ਹੀ ਨਾ ਹੋ ਬਵ੍ਹਾਂ।

ਮਹਾਰਾਜ ਗੁਰਦਿਆਲ ਸਿੰਘ ਜੀ ਭਾਵੇਂ ਅਜ ਸਾਡੇ ਕੋਲ ਦੇਹ ਕਰਕੇ ਨਹੀਂ, ਪਰ ਜੇ ਉਹਨਾਂ ਨਾਮਧਾਰੀ ਇਤਿਹਾਸ ਲਿਖਣ ਦੀ ਲਗਣ ਲਾ ਆਲਿਮ ਜੀ ਤੇ ਚਕਰਵਰਤੀ ਜਿਹੇ ਲਿਖਾਰੀ ਸਾਨੂੰ ਦਿਤੇ ਹਨ, ਜਿਨ੍ਹਾਂ ਦੀ ਸੰਗਤ ਤੋਂ ਕੁਝ ਲਿਖਣ ਜੋਗਾ ਮੈਂ ਭੀ ਹੋਇਆ ਹਾਂ ਤੇ ਜਿਨ੍ਹਾਂ ਦੀ ਪ੍ਰੇਰਨਾ ਤੇ ਅਗਵਾਈ ਨਾਲ ਸੰਤ ਮੰਗਲ ਸਿੰਘ ਜੀ, ਮਨਸਾ ਸਿੰਘ ਜੀ, ਆਲਿਮ ਜੀ, ਫੂਲਾ ਸਿੰਘ, ਮਹਾਰਾਜ ਨਿਹਾਲ ਸਿੰਘ ਜੀ ਆਦ ਕਾਂਗਰਸ ਨਾਲ ਮਿਲ ਕੰਮ ਕਰ, ਨਾਮਧਾਰੀਆਂ ਦਾ ਕੈਦ ਹੋਣ ਤੇ ਸਤਿਆਗ੍ਰਹਿ ਕਰਨ ਵਿਚ ਹਿੱਸਾ ਪਵਾਇਆ ਤੇ ਸਮੇਂ ਦੇ ਨਾਲ ਸਾਥੋਂ ਦੇਸ-ਭਗਤੀ ਦੀ ਸੇਵਾ ਕਰਾਈ। ਜੋ ਏਸੇ ਇਤਿਹਾਸ ਵਿਚ ਅਗੇ ਆਵੇਗੀ। ਇਹ ਉਹਨਾਂ ਦੀ ਹੀ ਯਾਦ ਏ। ਕੂਕਿਆਂ ਦੀ ਡਾਕ ਤੇ ਹੱਡ-ਬੀਤੀ ਤੇ ਬਾਰ੍ਹਵਾਂ ਜਾਮਾ ਸਤਿਗੁਰੂ ਲੇਖ ਤੇ ੧੯੬੯ ਦੇ ਬਸੰਤ ਨੰਬਰ ਵਿਚ ਫੋਟੋ ਉਹਨਾਂ ਦੀ ਅਮਰ ਯਾਦ ਹੈ। (ਤਰਨ ਸਿੰਘ)

ਸੰਤ ਨਿਧਾਨ ਸਿੰਘ ਜੀ, ਸੰਤ ਮੰਗਲ ਸਿੰਘ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ, ਸਤਿਗੁਰੂ ਜੀ ਅਗੇ ਕਤਕ ਪੂਰਨਮਾਸ਼ੀ ਤੇ ਨਨਕਾਣੇ ਅਰਜ ਕੀਤੀ, ਤੁਸੀਂ ਸਭ ਨਾਮਧਾਰੀਆਂ ਨੂੰ ਕਾਂਗਰਸ ਨਾਲ ਮਿਲ ਕੰਮ ਕਰਨ ਦਾ ਹੁਕਮ ਦਿਉ। ਅਸਾਂ ਭਾਵੇਂ ਲਾਹੌਰ ਜੋੜ ਦੇ ਮੇਲੇ ਤੇ, ਦਸਹਿਰੇ ਤੇ ਗੁਜਰਾਂਵਾਲੇ ਬਹੁਤ ਅੰਗਰੇਜ਼ਾਂ ਦੇ ਪਾਜ ਖੋਲ੍ਹੇ ਅਤੇ ਬੋਲੇ ਹਾਂ, ਪਰ ਕੂਕੇ ਓਨਾ ਸਾਥ ਨਹੀਂ ਦੇਂਦੇ ਜਾਪਦੇ ਜਿੰਨਾ ਲੋੜੀਦੈ। ਸਤਿਗੁਰੂ ਜੀ ਉਤਰ ਦਿਤਾ, ਮੈਂ ਜੋ ਆਪਣੀ ਧਾਰਮਕ ਰੁਚੀ ਰਖ ਸਤਿਗੁਰੂ ਜੀ ਦਾ ਹੁਕਮ ਮੰਨ ਜੋ ਕਰਦਾ ਹਾਂ, ਠੀਕ ਹੈ। ਤੁਸੀਂ ਜੋ ਕਰਦੇ ਹੋ ਠੀਕ ਹੈ। ਮੈਂ ਉਨ੍ਹਾਂ ਲੋਕਾਂ ਨਾਲ ਰਲ ਕੂਕਿਆਂ ਨੂੰ ਮਰਵਾਣਾ ਨਹੀਂ ਚਾਹੁੰਦਾ, ਜੋ ਤਦੋਂ ਸਾਡੇ ਨਾਲ ਨਾ ਰਲੇ ਸੀ। ਹੁਣ ਅੰਗਰੇਜ਼ ਦੇ ਨਿਕਲਣ ਦੇ ਸਾਮਾਨ ਹੋ ਗਏ ਹਨ। ਮੈਂ ਭੀ ਆਪ ਦੀ ਮਦਦ ਕਰਾਂਗਾ ਕਾਂਗਰਸ ਦੇ ਵਡੇ ਲਾਹੌਰ ਦੇ ਇਕੱਠ ਸਮੇਂ।

ਸਤਿਗੁਰੂ ਜੀ ਨੂੰ ਕੁਝ ਸਿਖ ਆਗੂ ਅਕਾਲੀਆਂ ਦੇ, ਮਾਸਟਰ ਤਾਰਾ ਸਿੰਘ ਜੀ, ਸਰਮੁਖ ਸਿੰਘ ਜੀ ਝਬਾਲ, ਸਰਦੂਲ ਸਿੰਘ ਜੀ ਕਵੀਸ਼ਰ ਤੇ ਬਾਬਾ ਗੁਰਦਿਤ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਨੂੰ ਨਾਲ ਲੈ ਲਾਹੌਰ ਮਿਲੇ ਤੇ ਕਿਹਾ, ਅਸੀਂ ਕਾਂਗਰਸ ਨਾਲ ਮਿਲ ਕੰਮ ਤੇ ਕਰਦੇ ਹਾਂ। ਭਾਵੇਂ ਬਾਬਾ ਖੜਕ ਸਿੰਘ ਜੀ ਸਾਡਾ ਸਾਥ ਨਹੀਂ ਭੀ ਦੇਂਦੇ, ਉਹ ਵਖਰੇ ਆਪਣਾ ਜਲੂਸ ਇਹਨਾਂ ਦਿਨਾਂ ਵਿਚ ਕਾਂਗਰਸ ਦੇ ਮੁਕਾਬਲੇ ਤੇ ਕਢਣਗੇ। ਆਪ ਨੂੰ ਪਤਾ ਹੀ ਹੈ ਕਾਂਗਰਸ ਦਾ ਵਡਾ ਇਕੱਠ ਰਾਵੀ ਕੰਢੇ ਹੋਣਾ ਹੈ ਤੇ ਸਭ ਦੇਸ਼-ਭਗਤਾਂ ਤੇ ਬੇਅੰਤ ਜਨਤਾ ਆਉਣਾ ਹੈ। ਤੁਸੀਂ ਕੂਕੇ ਤੇ ਆਪਣਾ ਲੰਗਰ ਕਰ ਛਕੰਗੇ, ਅਸੀਂ ਆਇਆਂ ਦਾ ਕੀ ਸਾਂਭਾ ਤੇ ਕਿਵੇਂ ਕਰੀਏ। ਸਤਿਗੁਰੂ ਜੀ ਮਹਾਰਾਜ ਨਿਹਾਲ ਸਿੰਘ ਜੀ ਨਾਲ ਤੇ ਮਾਤਾ ਜਿਉਣ ਕੌਰ ਜੀ ਨਾਲ ਸਲਾਹ ਮੇਲ ਕਿਹਾ, ਅਸੀਂ ਲੰਗਰ ਛਕਾਵਾਂਗੇ। ਉਹਨਾਂ ਕਿਹਾ,ਰਸਤ ਵਜੋਂ ਅਸੀਂ ਕੁਝ ਉਗਰਾਹੀ ਕਰ ਦੇਵੀਏ ਤਾਂ ਸਤਿਗੁਰੂ ਜੀ ਕਿਹਾ, "ਲੰਗਰ ਇਕ ਖੁਦਾਏ ਦਾ" ਅਰਥਾਤ ਸਭ ਨੂੰ ਰਾਮ ਦੇ ਲੰਗਰੋਂ ਤਾਮ ਮਿਲੇਗਾ। ਇਹ ਕਾਂਗਰਸ ਦਾ ਇਕੱਠ ਪੋਹ ਦੇ ਚੋੜ੍ਹਾ ੧੯੮੬ ਬਿਕ੍ਰਮੀ ਮੁ: ੧੯੨੯ ਈ: ਦੇ ਦਿਨੀਂ ਦਸੰਬਰ ਦੇ ਅਖੀਰ ਹੋਣਾ ਨੀਯਤ ਹੋਇਆ। ਖੜਕ ਸਿੰਘ ਨੇ ਵਖਰਾ ਜਲੂਸ ਕਢਿਆ ਤੇ ਮਿੰਟੋਪਾਰਕ ਵਿਚ ਕਾਂਗਰਸ ਤੇ ਸਿਖਾਂ ਦੇ ਖਿਲਾਫ ਬੋਲਿਆ। ਜਿਸ ਵਿਚ ਇਹ ਭੇਦ ਸੀ, "ਬਾਬਾ ਜੀ ਆਪਣੀ ਥਾਂ ਡਟੇ ਰਹੇ ਤੇ ਸਰਕਾਰ ਪੂਜਾਂ ਦੀ ਚਾਲ ਵਿਚ ਆ ਕੇ ਕਾਂਗਰਸ ਦੇ ਵਿਰੋਧੀ ਹੋ ਗਏ।" ਪਿਆਰਾ ਸਿੰਘ ਜੀ ਪਦਮ ਸੰਖੇਪ ਸਿਖ ਇਤਿਹਾਸ ਵਿਚ ੩੦੯ ਪੰਨੇ ਤੇ ਇਹ ਅੱਖਰ ਲਿਖੇ ਹਨ। ਇਸ ਤੋਂ ਪਤਾ ਲਗਦੈ ਕਿ ਅੰਗਰੇਜ਼ਾਂ ਦੇ ਖਰੀਦੇ ਬੰਦੇ ਸਿਖਾਂ ਵਿਚ ਰਲ ਚਾਲਾਂ ਤੇ ਲਾ ਲੈਂਦੇ ਸੀ। ਕਾਂਗਰਸ ਨੇ ਝੰਡੇ ਵਿਚ ਸਿਖਾਂ ਦਾ ਰੰਗ ਬਸੰਤੀ ਭੀ ਪਾਣਾ ਮੰਨ ਲਿਆ ਸੀ। ਤੇ ਮਹਾਤਮਾ ਗਾਂਧੀ, ਡਾਕਟਰ ਨਸਾਰੀ, ਮੋਤੀ ਲਾਲ ਨਹਿਰੂ, ਮਾਸਟਰ ਤਾਰਾ ਸਿੰਘ ਜੀ ਨੂੰ ਨਾਲ ਲੈ ਸਿਖਾਂ ਦੇ ਬੇਤਾਜ ਬਾਦਸ਼ਾਹ ਹੋਣ ਕਰ ਖੜਕ ਸਿੰਘ ਜੀ ਨੂੰ ਮਿਲੇ ਭੀ ਸੀ, ਇਸ ਅਵਸਰ ਤੋਂ ਪਹਿਲੇ। ਪਰ ਪ੍ਰਭਤਾ ਪਾ ਕੇ ਮਦ ਵਿਚ ਆਇਆ ਖੜਕ ਸਿੰਘ ਦੱਲ ਨਾ ਹੀ ਰਲਿਆ। ਮਾਸਟਰ ਜੀ ਤੇ ਕਾਂਗਰਸੀ ਦੇਸ਼-ਭਗਤ ਚਾਹੁੰਦੇ ਸੀ ਕਿ ਭਾਰਤ ਦੀ ਜਨਤਾ ਵਿਚ ਵਿਥ ਨਾ ਜਾਪੇ। ਸੋ ਸਤਿਗੁਰੂ ਪਰਤਾਪ ਸਿੰਘ ਜੀ ਨੇ ਲੰਗਰ ਛਕਾ ਤੇ ਜਲੂਸ ਵਾਲੇ ਦਿਨ ਸ੍ਰ: ਆਤਮਾ ਸਿੰਘ ਰਾਵਲਪਿੰਡੀ ਤੇ ਸ੍ਰਦਾਰ ਦਇਆ ਸਿੰਘ ਜੀ ਕੱਕੜ ਜ਼ਿਲਾ ਅੰਮ੍ਰਿਤਸਰ ਦੀ ਅਗਵਾਈ ਵਿਚ ਸੂਬਿਆਂ ਤੇ ਜਥੇਦਾਰਾਂ ਨੂੰ ਅਗੇਤਰਾ ਸੱਦ ਹੁਕਮ ਦੇ ਕਿਹਾ ਕਿ ਜਿਤਨਾ ਹੋ ਸਕੇ, ਸਿਖ ਤੇ ਘੋੜੇ ਲੈ ਜੁਵਾਹਰ ਲਾਲ ਜੀ ਦੇ ਜਲੂਸ ਵਿਚ ਆਪਣੇ ਨਾਮਧਾਰੀ ਬਾਣੇ ਵਿਚ ਤੁਸਾਂ ਰਲਣਾ। ਅਸੀਂ ਦੀਵਾਨ ਵਿਚ ਹੀ ਸਬਦ ਕੀਰਤਨ ਸੁਣਾਂਗੇ ਤੇ ਲੰਗਰ ਛਕਾਵਾਂਗੇ।

ਲੰਗਰ ਲਈ ਆਟਾ ਬਾਬੇ ਧਿਆਨ ਸਿੰਘ ਜੀ ਲਾਹੌਰ ਪੱਥਰਾਂ ਦੇ ਕਾਰਖਾਨੇ ਦੇ ਮਾਲਕ ਹੋਰਾਂ ਦਿਤਾ ਤੇ ਤੰਬੂ ਸ੍ਰ: ਆਤਮਾ ਸਿੰਘ ਜੀ ਦਿਤੇ ਤੇ ਜਲੂਸ ਦੀ ਵਾਗਡੋਰ ਸ੍ਰ: ਆਤਮਾ ਸਿੰਘ ਜੀ ਤੇ ਸ੍ਰ: ਦਇਆ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਦੇ ਪਿਛੇ ਲਗ ਸੰਭਾਲੀ। ਸ੍ਰ: ਆਤਮਾ ਸਿੰਘ ਆਪਣੇ ਕੋਲੋਂ ਖਟੀਆਂ ਪੋਟੀਆਂ ਤੇ ਬਿਲੇ ਸਭ ਸਿਖਾਂ ਨਾਮਧਾਰੀਆਂ ਲਈ ਸਵਾਏ ਸੀ। ਸੌ ਘੋੜਾ ਤੇ ਸੌ ਅਸਵਾਰ ਤੇ ਅਨੇਕ ਪੈਦਲ ਸਿਖ ਲੈ ਜਵਾਹਰ ਲਾਲ ਦੇ ਨਾਲ ਮਹਾਰਾਜ ਨਿਹਾਲ ਸਿੰਘ ਜੀ ਰਲੇ। ਹੰਸਾਂ ਵਰਗੇ ਸਭ ਦੇ ਗੁਰਮੁਖੀ ਬਾਣੇ ਸੀ। ਸਭ ਲੋਕ ਦੇਖ ਅਚਰਜ ਹੋਏ। ਸਭ ਭਾਰਤ ਦੇ ਮਜ਼ਬਾਂ ਜਾਣਿਆ ਕਿ ਸਿਖ ਭੀ ਕਾਂਗਰਸ ਦੇ ਨਾਲ ਹਨ ਤੇ ਉਸ ਸਤਿਗੁਰੂ ਰਾਮ ਸਿੰਘ ਜੀ ਦੀ ਅੰਸ ਵਿਚੋਂ ਅਜੇ ਭੀ ਐਸੇ ਉਪਕਾਰੀ ਤੇ ਉਤਸ਼ਾਹੀ ਹਨ ਜੋ ਸਭ ਨੂੰ ਪ੍ਰਸਾਦ ਛਕਾਂਦੇ ਹਨ ਤੇ ਦੇਸ ਦੀ

ਆਜ਼ਾਦੀ ਹਿਤ ਸਾਥ ਦੇਂਦੇ ਹਨ। ਨਾਮਧਾਰੀਆਂ ਦੀਆਂ ਬਾਹਾਂ ਤੇ ਖਟੇ ਬਿਲੇ ਬਕਸੂਇਆਂ ਨਾਲ ਲਗੇ ਹੋਏ ਸੀ ਜਿਨ੍ਹਾਂ ਤੇ ਮੋਟੇ ਅੱਖਰਾਂ ਵਿਚ ਲਿਖਿਆ ਸੀ। 'ਨਾਮਧਾਰੀ ਦੇਸ ਸੇਵਕ ਜਥਾ' ਤੇ ਜੈਕਾਰੇ ਗਜਾਉਂਦੇ ਪੰਡਾਲ ਤਕ ਜਵਾਹਰ ਲਾਲ ਦੇ ਨਾਲ ਮਹਾਰਾਜ ਜੀ, ਸ੍ਰ: ਤੇ ਸਿਖ ਪੁਜੇ ਸੀ।

ਤਿੰਨ ਚਾਰ ਦਿਨ ਰਾਵੀ ਦੇ ਕੰਢੇ ਇਕੱਠ ਰਿਹਾ। ਜਵਾਹਰ ਲਾਲ ਜੀ ਨਹਿਰੂ ਦੀ ਪ੍ਰਧਾਨਗੀ ਸਭ ਦੇਸ ਭਾਰਤ ਪ੍ਰਵਾਨ ਕੀਤੀ। ਤਿਰੰਗੇ ਝੰਡੇ ਦੀ ਸਲਾਮੀ ਜਵਾਹਰ ਲਾਲ ਲਈ ਤੇ ਸਭ ਨੇ ਜਵਾਹਰ ਲਾਲ ਨੂੰ ਪ੍ਰਧਾਨ ਮੰਨਿਆ। ਸਰਬ ਸੰਮਤੀ ਨਾਲ ਮਤੇ ਪਾਸ ਹੋਏ। ਅੰਗਰੇਜ਼ ਨਾਲ ਪੂਰੀ ਨਾ-ਮਿਲਵਰਤਨ ਕੀਤੀ ਜਾਏ ਤੇ ਦੇਸ ਭਾਰਤ ਅਜ਼ਾਦ ਕਰਾਇਆ ਜਾਵੇ। ਇਸ ਸਮਾਗਮ ਵਿਚ ਸਤਿਗੁਰੂ ਜੀ ਪਾਸ ਮਾਸਟਰ ਤਾਰਾ ਸਿੰਘ, ਬਾਬਾ ਗੁਰਦਿਤ ਸਿੰਘ, ਮਹਾਰਾਜ ਨਿਹਾਲ ਸਿੰਘ ਜੀ ਆਉਂਦੇ ਤੇ ਦੇਸ-ਭਗਤੀ ਦੇ ਤੇ ਦੇਸ-ਆਜ਼ਾਦੀ ਦੇ ਖੁਲ੍ਹ ਕੇ ਬਚਨ ਕਰਦੇ। ਇਹ ਸਮਾਗਮ ੧੯੨੯ ਈ: ੩੧ ਦਸੰਬਰ, ਤੇ ੧ ਜਨਵਰੀ ੧੯੩੦ ਈ: ਨੂੰ ਲਾਹੌਰ ਰਾਵੀ ਕੰਢੇ ਹੋਇਆ ਸੀ।

ਇਸ ਲਾਹੌਰ ਦੇ ਪਹਿਲੇ ਤੇ ਵਡੇ ਇਕੱਠ ਵਿਚ ਨਾਮਧਾਰੀਆਂ ਦਾ ਲੰਗਰ ਚਲਦਾ ਵੇਖ ਤੇ ਕੁਲ ਕੌਮਾਂ ਦਾ ਇਕੱਠ ਵੇਖ ਅਵੱਸ਼ ਹਰ ਦਰਸ਼ਕ ਦੇ ਮੂੰਹੋਂ ਨਿਕਲਦਾ ਸੀ, ਲੰਗਰ ਨਾਮਧਾਰੀਆਂ ਦਾ ਤੇ ਇਕੱਠ ਕੌਮਾਂ ਸਾਰੀਆਂ ਦਾ। ਦੇਸ ਆਜ਼ਾਦੀ ਹਿਤ ਤਿਆਰੀਆਂ ਦਾ ਨੀਂਹ-ਪੱਥਰ ਏ। ਇਸ ਸਮਾਗਮ ਸਮੇਂ ਨਾਮਧਾਰੀਆਂ ਵਲੋਂ ਅਗੇ ਹੋ ਜਿਨ੍ਹਾਂ ਸੇਵਾ ਕੀਤੀ ਤੇ ਹਿੱਸਾ ਲਿਆ—ਸ੍ਰ: ਆਤਮਾ ਸਿੰਘ ਜੀ, ਸ੍ਰ: ਦਇਆ ਸਿੰਘ ਜੀ, ਆਲਿਮ ਜੀ, ਸੰਤ ਮੰਗਲ ਸਿੰਘ ਫਤੂਹੀ ਚਕੀਆ, ਪੰਡਿਤ ਬਸੰਤ ਸਿੰਘ ਜੀ, ਮਾਸਟਰ ਗੁਰਬਖਸ਼ ਸਿੰਘ ਜੀ ਅਕੂਪ, ਮਨਸਾ ਸਿੰਘ ਜੀ, ਕੋਮੀ, ਭਰਥਲਾ, ਮੁਨਸ਼ਾ ਸਿੰਘ ਜੀ ਠਟੇ ਵਾਲੇ, ਜ਼ਿਲਾ ਲਾਹੌਰ ਭੰਬਿਆਂ ਦੇ ਦੋਨੋਂ ਭਾਈ ਨਰੈਣ ਸਿੰਘ ਭਾਨ ਸਿੰਘ, ਊਧਮ ਸਿੰਘ ਜੀ ਮੱਖੀ, ਜੰਗ ਸਿੰਘ ਜੀ ਬਿਲਗਾ, ਅਣਖਾ ਸਿੰਘ ਜੀ ਦਾਤੇ ਵਾਲੀਏ, ਸ੍ਰ: ਲਛਮਣ ਸਿੰਘ ਫਤੇਵਾਲ, ਸੰਤ ਇੰਦਰ ਸਿੰਘ ਜੀ ਚਕਰਵਰਤੀ, ਪੰਡਿਤ ਅਮਰ ਸਿੰਘ ਆਦ ਨੇ ਤੇ ਮਹਾਰਾਜ ਨਿਹਾਲ ਸਿੰਘ ਜੀ ਨੂੰ ਸਭ ਨੇ ਦੇਸ-ਸੇਵਾ ਦਾ ਆਪਣਾ ਆਗੂ ਮੰਨ ਕੇ, ਕਿਸੇ ਬੋਲ ਕੇ ਦੀਵਾਨ ਵਿਚ ਕਿਸੇ ਆਇਆਂ ਦਾ ਆਦਰ ਕਰ, ਕਿਸੇ ਕਾਂਗਰਸ ਦੇ ਨਾਲ ਆਉ-ਭਾਗਤ ਤੇ ਭੱਜ-ਦੌੜ ਕਰ।

ਮੈਂ ਸਾਰਾ ਵਿਸਥਾਰ ਤੇ ਸਤਿਗੁਰੂ ਜੀ ਦੇ ਲੰਗਰ ਦਾ ਤੇ ਜਲੂਸ ਸਮੇਂ ਦਾ ਹਾਲ ਤੇ ਸ਼ਾਨ ਨਹੀਂ ਲਿਖਦਾ। ਪਰ ਜੋ ਪ੍ਰਭਾਵ ਬਿਨਾਂ ਨਾਮਧਾਰੀਆਂ ਤੋਂ ਅਕਾਲੀਆਂ ਦੇ ਮਨਾਂ ਤੇ ਪਿਆ, ਉਹਨਾਂ ਦੀ ਜ਼ਬਾਨ ਦਾ ਲਿਖਿਆ ਦਸਦਾਂ।

ਮਾਸਟਰ ਤਾਰਾ ਸਿੰਘ, ਬਾਬਾ ਗੁਰਦਿਤ ਸਿੰਘ ਤੇ ਤੇਜਾ ਸਿੰਘ ਭੁਚਰ ਨੇ ਜੋ ਭੈਣੀ ਸਾਹਿਬ ਸਰਬ ਸੰਪ੍ਰਦਾਏ ਕਾਨਫਰੰਸ ਤੇ ਜਾ ਬੋਲਿਆ ਸੀ, ਉਹੋ ਹੀ ਲਿਖਦਾ ਹਾਂ। "ਜਦ ਈਸਵੀ ਸੰਨ੧੯੨੯ ਨੂੰ ਆਲ ਇੰਡੀਆ ਕਾਨਫਰੰਸ ਦਾ ਸਮਾਗਮ ਲਾਹੌਰ ਹੋਇਆ। ਤਾਂ ਅਸਾਂ ਦੇਖਿਆ ਕਿ ਅਕਾਲੀ ਸਿਖਾਂ ਦੇ ਬੇਤਾਜ ਬਾਦਸ਼ਾਹ ਦੇ ਹੁਕਮ ਨਾਲ ਲਗ ਪਗ ਪੌਣਾ ਲੱਖ ਅਕਾਲੀ, ਜੋ ਪਿੰਡਾਂ ਵਿਚੋਂ ਆਏ ਸਨ। ਕਿਲੇ ਦੇ ਆਸ ਪਾਸ ਲੁਕ ਛਿਪ ਕੇ ਦਿਨ ਕਟ ਰਹੇ ਸਨ। ਕਿਉਂਕਿ ਉਹਨਾਂ ਦੇ ਬਾਦਸ਼ਾਹ ਸ੍ਰੀ ਮਾਨ ਸ੍ਰ: ਖੜਕ ਸਿੰਘ ਜੀ ਦਾ ਹੁਕਮ ਸੀ, ਜੋ ਕਾਂਗਰਸ ਵਿਚ ਜਾਵੇਗਾ, ਉਹ ਸਿਖ ਨਹੀਂ ਰਹੇਗਾ। ਸੋ ਸਾਨੂੰ ਇਹ ਗੱਲ ਬੁਰੀ ਲਗੀ। ਅਸਾਂ ਅਕਾਲੀ ਜਥਿਆਂ ਵਿਚ ਹੋਕਾ ਦੇਣਾ ਸ਼ੁਰੂ ਕਰ ਦਿਤਾ ਕਿ ਜਿਹੜਾ ਕਾਂਗਰਸ ਵਿਚ ਨਾ ਜਾਊ, ਉਹ ਸਿਖ ਨਹੀਂ। ਇਹ ਹੋਕਾ ਸੁਣ ਕੇ ਹਜ਼ਾਰਾਂ ਅਕਾਲੀ

ਕਾਂਗਰਸ ਦੇ ਪੰਡਾਲ ਵਲ ਟੁਰ ਪਏ। ਸਾਨੂੰ ਫਿਕਰ ਪਿਆ, ਇਹਨਾਂ ਦੀ ਖੁਰਾਕ ਦਾ ਕੀ ਪ੍ਰਬੰਧ ਕਰੀਏ। ਜਦ ਨਾਮਧਾਰੀਆਂ ਦਾ ਅਤੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਹਾਤੇ ਅੰਦਰ ਦੇਖਿਆ। ਤਾਂ ਅਸਾਂ ਕਿਹਾ, ਰਾਸ਼ਨ ਲਿਆ ਦੇਂਦੇ ਹਾਂ, ਉਹ ਸਾਡੇ ਕਈ ਹਜ਼ਾਰ ਅਕਾਲੀਆਂ ਲਈ ਰੋਟੀ ਪਕਾ ਦੇਣ ਦੀ ਕਿਰਪਾਲਤਾ ਕਰਨ। ਤਾਂ ਉਹਨਾਂ ਕਿਹਾ, ਰਾਸ਼ਨ ਦੀ ਲੋੜ ਨਹੀਂ, ਤੁਸੀਂ ਇਕ ਲੱਖ ਅਕਾਲੀ ਲੈ ਆਉ। ਪ੍ਰਸ਼ਾਦ ਤਿਆਰ ਮਿਲ ਜਾਵੇਗਾ। ਸਾਨੂੰ ਉਸ ਸਮੇਂ ਨਾਮਧਾਰੀਆਂ ਦੀ ਉਦਾਰਤਾ ਅਗੇ ਝੁਕਨਾ ਪਿਆ। ਕਿਉਂਕਿ ਜੇਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ, ਜਲੂਸ ਨਾਲ ਮਿਲਣਾ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ ਅਨੁਸਾਰ ਉਥੇ ਕਿਸੇ ਅਕਾਲੀ ਦੀ ਸ਼ਕਲ ਨਹੀਂ ਦਿਸਣੀ ਸੀ ਤੇ ਤਮਾਮ ਹਿੰਦੁਸਤਾਨ ਦੇ ਨੁਮਾਇੰਦੇ ਅਕਾਲੀ ਸਿਖਾਂ ਬਾਰੇ ਇਹ ਖਿਆਲ ਲੈ ਕੇ ਜਾਂਦੇ ਕਿ ਪੰਜਾਬ ਵਿਚ ਅਕਾਲੀ ਸਿਖ ਹੈ ਹੀ ਨਹੀਂ। ਜੇ ਕਿਤੇ ਹੈਨ ਭੀ ਤਾਂ ਉਹ ਰਾਜਨੀਤੀ ਦੇ ਮੈਦਾਨ ਵਿਚ ਸਰਕਾਰ ਤੋਂ ਡਰਦੇ ਆਏ ਹੀ ਨਹੀਂ, ਪਰ ਆਫ਼ਰੀਨ ਹੈ ਨਾਮਧਾਰੀ ਪੰਥ ਦੇ ਆਗੂ ਸ੍ਰੀ ਮਾਨ ਬਾਬਾ ਪਰਤਾਪ ਸਿੰਘ ਜੀ ਮਹਾਰਾਜ ਦੀ ਸੁਚੱਜੀ ਅਗਵਾਈ ਦੇ ਜਿਨ੍ਹਾਂ ਨੇ ਸਿਖਾਂ ਉਤੇ ਲਗਣ ਵਾਲੇ ਕਾਲੇ ਧਬੇ ਤੋਂ ਸਾਨੂੰ ਬਚਾ ਲਿਆ ਸੀ।'' ਅਟੱਲ ਪ੍ਰਤਾਪੀ ਕ੍ਰਿਤ ਸੰਤ ਇੰਦਰ ਸਿੰਘ ਜੀ ਚਕਰਵਰਤੀ ਵਿਚੋਂ। ਧੰਨਵਾਦ ਸਹਿਤ ਤਰਨ ਸਿੰਘ।

ਪੰਜਾਬੀ ਪ੍ਰਚਾਰ ਨੂੰ ਮੁਖ ਰਖ, ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ ਜ਼ਰੂਰੀ ਐਲਾਨ– ਕੋਈ ਸੱਜਣ ਗੁਰਮੁਖੀ ਬਿਨਾਂ ਚਿਠੀ ਭੇਜੀ ਦੇ ਉਤਰ ਦੀ ਆਸ ਨਾ ਕਰੇ। ਨਾਮਧਾਰੀ ਦਰਬਾਰ ਵਲੋਂ ੧੧ ਪੋਹ ੧੯੯੬ ਸਤਿਜੁਗ। ਬਸੰਤ ਨੰਬਰ ੧੯੯੬ ਵਿਚ ਜੋ ਛਪਿਆ ਉਹ ਭੀ ਬੇਮਿਸਾਲ ਤੇ ਪਹਿਲਾ ਇਤਿਹਾਸਕ ਮਸਾਲਾ ਸਤਿਗੁਰੂ ਜੀ ਤੇ ਚਕਰਵਰਤੀ ਜੀ ਪੰਥ ਤੇ ਦੇਸ ਭਾਰਤ ਨੂੰ ਦਿਤਾ। ਕਾਂਗਰਸ ਨਾਲ ਸਾਥ ਦੇ ਕੰਮ ਜੋ ਕੀਤਾ, ਮਹਾਰਾਜ ਨਿਹਾਲ ਸਿੰਘ ਜੀ ਨੇ ਜੋ ਚੜ੍ਹਤ ਦਿਖਾਈ, ਸੋ ਮਹਾਰਾਜ ਗੁਰਦਿਆਲ ਸਿੰਘ ਜੀ ਨਾਲ ਕੀਤਾ ਬਚਨ ਨਿਭਾਇਆ। ੨੫ ਪੋਹ ਸਤਿਜੁਗ ੧੯੯੬

ਤਰਨ ਸਿੰਘ ਸ੍ਰੀ ਰਾਮਪੁਰ

ਸਤਿਗੁਰੂ ਜੀ ਅੰਮ੍ਰਿਤਸਰ, ਰਾਏ ਕੋਟ, ਲੁਧਿਆਣੇ ਤੇ ਮਲੇਰ ਕੋਟਲੇ ਹੋਏ ਨਾਮਧਾਰੀ ਸ਼ਹੀਦਾਂ ਦੇ ਸ਼ਹੀਦੀ ਦਿਨ, ਪਾਠਾਂ ਦੇ ਭੋਗ ਪਾ ਕੜਾਹ ਪ੍ਰਸਾਦ ਕਰ ਮਨਾਂਦੇ ਤੇ ਹਉਕਾ ਭਰ ਕਹਿੰਦੇ, ਉਹ ਭੀ ਦੇਖਾਂਗੇ ਕਦੋ ਜਦ ਰੀਝ ਨਾਲ ਆਜ਼ਾਦ ਹੋ ਸ਼ਹੀਦਾਂ ਦੇ ਪੁਰਬ ਮਨਾਵਾਂਗੇ।

ਸਤਿਗੁਰੂ ਜੀ ਮਾਘੀ ਮੁਕਤਸਰ ਦਰਸਨ ਦਿਤੇ ਤੇ ਬਸੰਤ ਦਾ ਮੇਲਾ ਸਿਆੜ ਹੋਇਆ। ਸਤਿਗੁਰੂ ਜੀ ਭੀ ਕੁਝ ਜਥੇਦਾਰਾਂ ਤੇ ਹਜ਼ੂਰੀ ਜਥੇ ਸਮੇਤ ਦਰਸਨ ਦਿਤੇ। ਦੇਸ-ਭਗਤ ਕਾਂਗਰਸੀ ਭੀ ਆਏ। ਸੰਤ ਮੰਗਲ ਸਿੰਘ ਜੀ, ਪੰਡਿਤ ਬਸੰਤ ਸਿੰਘ ਜੀ, ਆਲਿਮ ਜੀ ਆਏ ਤੇ ਆਏ ਕਾਂਗਰਸੀਆਂ ਗੋਰੇ ਦੀ ਕਾਲੀ ਕਰਤੂਤ ਤੇ ਨਾਮਧਾਰੀ ਸਿਖਾਂ ਦੇ ਕਾਰਨਾਮਿਆਂ ਦਾ ਪ੍ਰਚਾਰ ਕੀਤਾ।

ਭੈਣੀ ਸਾਹਿਬ ਮਹੀਨੇ ਪ੍ਰਤੀ ਹਰ ਜ਼ਿਲੇ ਵਲੋਂ ਸਰਦੀ ਮਾਇਆ ਉਗਰਾਹੀ ਭੀ ਜਾਂਦੀ ਰਹੀ ਤੇ ਪਾਠ ਭੀ ਹੁੰਦੇ ਰਹੇ। ਚੇਤਰ ਵੈਸਾਖ ਲੁਧਿਆਣੇ ਤੇ ਭੈਣੀ ਸਾਹਿਬ ਵਲੋਂ ਪਾਠ ਹੋਏ। ਹਾੜ ਦੇ ਮਹੀਨੇ ਗੁਜਰਾਂਵਾਲੀਏ ਸੇਠ ਦਿਆਲ ਸਿੰਘ ਜੀ ਆਪ ਅਗੇ ਲਗ ਪਾਠਾਂ ਵਿਚ ਲਗੇ। ੨੦ ਪਾਠ ਆਪਣੇ ਵਲੋਂ ਭੀ ਕਰਾਏ ਤੇ ਹੋਰ ਸੰਗਤ ਭੀ ਇਸੇ ਜ਼ਿਲੇ ਦੀ ਪਾਠਾਂ ਵਿਚ ਆਈ। ਸੌਣ ਸ਼ੇਖੂਪੁਰੇ ਦਾ ਜ਼ਿਲਾ ਤੇ ਸੰਤ ਆਲਾ ਸਿੰਘ ਸਮੇਤ ਸਾਰੇ ਜਥੇ ਦੇ ਰਹਿ ਪਾਠ ਕੀਤੇ। ਸੰਤ ਹਰਨਾਮ ਸਿੰਘ ਜੀ

ਰਾਗੀ ਤੇ ਸੰਤ ਜੀ ਦੋ ਵੇਲੇ ਦੀਵਾਨ ਲਾਂਦੇ। ਭਾਦਰੋਂ ਲਾਇਲਪੁਰ, ਅਸੂ ਜਲੰਧਰ, ਕਤਕ ਸਰਗੋਧਾ ਤੇ ਗੁਜਰਾਤ, ਮਘਰ ਅੰਮ੍ਰਿਤਸਰ ਜੀ, ਪੋਹ ਲਾਹੌਰ ਦੇ ਜ਼ਿਲੇ ਦੀ ਸੰਗਤ, ਮਾਘ ਫੀਰੋਜ਼ਪੁਰ, ਫਗਣ ਪਟਿਆਲਾ।

ਸਤਿਗੁਰੂ ਜੀ ਆਦ ਗ੍ਰੰਥ ਸਾਹਿਬ ਦੀ ਸੁਧਾਈ ਹਿਤ ਅਸ਼ੁਧ ਪਾਠ ਤੇ ਨਿਸ਼ਾਨ ਲਾਂਦੇ ਤੇ ਪਾਠੀਆਂ ਤੋਂ ਪਾਠ ਸੁਣਦੇ ਹਰੀਮੰਦਰ ਵਿਚ। ਜਿਸ ਦਾ ਪਾਠ ਅਸ਼ੁਧ ਹੁੰਦਾ ਉਸ ਨੂੰ ਹੁਕਮ ਦੇਂਦੇ ਤੂੰ ਸੁਧ ਕੀਤੇ ਬਿਨਾਂ ਸੰਗਤ ਵਿਚ ਪਾਠ ਨਹੀਂ ਕਰਨੇ। ਕਿਉਂਕਿ ਪੁੰਨ ਦੇ ਥਾਂ ਅਸ਼ੁਧ ਪਾਠ ਕੀਤਿਆਂ ਪਾਪ ਹੁੰਦੈ। ਸੌਣ ਤੋਂ ਦਸਮ ਗ੍ਰੰਥ ਦਾ ਭੀ ਪਾਠ ਸੁਨਣਾ ਤੇ ਦਸਣਾ ਭੀ ਸ਼ੁਰੂ ਕੀਤਾ ਸੀ ਸਦਾ ਦੇ ਨੇਮ ਵਿਚ। ਹੋਲੇ ਤੋਂ ਕੁਝ ਦਿਨ ਪਹਿਲਾਂ ਸਤਿਗੁਰੂ ਜੀ ਸਭ ਜ਼ਿਲਿਆਂ ਦੇ ਸਬਦੀ ਪ੍ਰਚਾਰਕ ਸਤਿਜੁਗ ਤੇ ਲਿਖਾਏ ਸੰਤ ਇੰਦਰ ਸਿੰਘ ਜੀ ਨੂੰ ਕਹਿ ਸਦੇ ਸੀ। ਸੰਤ ਜੀ ਬੜੇ ਉਤਸ਼ਾਹੀ ਲੇਖ ਲਿਖਦੇ ਸੀ ਤੇ ਸਤਿਗੁਰੂ ਜੀ ਨਾਮਧਾਰੀਆਂ ਨੂੰ ਘਿਉ ਕਿਤੇ ਨਾ ਵੇਚਣ ਦਾ ਹੁਕਮ ਭੀ ਲਿਖਾਇਆ ਸੀ ਤੇ ਪੂਰਾ ਮੁਲ ਦੇ ਆਪ ਲੈਂਦੇ ਸੀ।

ਸਾਧ ਸੰਗਤ ਵਲੋਂ ਭੀ ਬਹੁਤ ਭੋਗਾਂ ਜੋਗ ਪਾਠ ਆਏ। ਮਹਾਰਾਜ ਗੁਰਦਿਆਲ ਸਿੰਘ ਜੀ ਨਮਿਤ, ਸਤਿਗੁਰੂ ਰਾਮ ਸਿੰਘ ਜੀ ਨਮਿਤ ਤੇ ਸਤਿਗੁਰੂ ਜੀ ਭੀ ਸਾਲ ਇਹੋ ਆਹਰ ਰਖਿਆ।* ਹੋਲੇ ਤੋਂ ਪਹਿਲਾਂ ਬਖਸ਼ਸ਼ ਦਾ ਐਲਾਨ ਭੀ ਕੀਤਾ ਤੇ ਕੁਝ ਭੋਗ ਭੋਣੀ ਸਾਹਿਬ ਪਾਏ। ਸਾਲ ਦਾ ਨੇਮ ਸਮਾਪਤਿ ਕੀਤਾ। ਬਾਕੀ ਚੁੰਨੀ ਜ਼ਿਲਾ ਅੰਬਾਲਾ ਵਿਚ ੩੦ ਫਗਣ ਤੇ ੧—੨ ਚੇਤਰ ਨੂੰ ਭੋਗ ਪਾਏ, ਕੁਲ ੪੦੦ ਅਖੰਡ ਪਾਠ ਹੋਇਆ। ੧੯੯੬ ਬਿਕ੍ਰਮੀ ਦੇ ਸਾਲ ਵਿਚ ਭੈਣੀ ਸਾਹਿਬ । ਹੋਲਾ ਸਾਰੇ ਨੰਗਰ ਰਲ ਕੀਤਾ ਸੀ ਤੇ ਆਗੂ ਹੀਰਾ ਸਿੰਘ, ਭਗਵਾਨ ਸਿੰਘ ਆਦ ਸੀ। ਸੇਵਾ ਸਾਰੇ ਜ਼ਿਲੇ ਰਲ ਕੀਤੀ ਸੀ। ਅਗੋਂ ਹੋਲਾ ਸੰਧਵਾਂ ਜ਼ਿਲਾ ਜਲੰਧਰ ਵਿਚ ਹੋਣਾ ਭੋਗ ਸਮੇਂ ਸਾਧ ਸੰਗਤ ਨੂੰ ਸੁਣਾਇਆ ਗਿਆ।

ਇਸ ਹੋਲੇ ਤੇ ਘੋੜਿਆਂ ਵਾਲਿਆਂ ਤੇ ਮੁਸਲਮਾਨਾਂ ਦੀ ਲੜਾਈ ਭੀ ਹੋਈ ਸੀ ਤੇ ਮਾਤਾ ਫਤੇ ਕੌਰ ਜੀ ਜਦ ਸੁਣਿਆ, ਸਿਖ ਤੁਰਕਾਂ ਨਾਲ ਲੜਦੇ ਹਨ ਤਾਂ ਸੁਨੇਹਾ ਭੇਜਿਆ ਤਕੜੇ ਹੋਣ, ਖਰਚ ਭੀ ਲਾਵਾਂਗੀ ਤੇ ਘਿਉ ਭੀ ਬਹੁਤ ਖਾਣ ਨੂੰ ਦੇਵਾਂਗੀ, ਜੇ ਸਿਖਾਂ ਤੁਰਕਾਂ ਤੋਂ ਮਾਰ ਨਾ ਖਾਧੀ। ਦੁਵੱਲੀ ਕੁਝ ਸੱਟਾਂ ਲਗੀਆਂ। ਪਿੰਡ ਦੇ ਸਿਆਣਿਆਂ ਵਿਚ ਪੈ ਸਮਾਈ ਸਫਾਈ ਕਰਾ ਦਿਤੀ।

੧੯੯੬ ਸੀਆਂ ਸਾਲ ਸਦਾ ਰਹੇ ਯਾਦ। ਸਤਿਗੁਰੂ ਸਚੇ ਪਾਤਸ਼ਾਹ ਜੋ ਕੀਤੀ ਇਮਦਾਦ।
ਸਿਖਾਂ ਨੂੰ ਜਲੂਸ ਸੰਗ ਜਵਾਹਰ ਲਾਲ ਦੇ ਨਾਲ। ਮੋਢਾ ਮੇਲ ਕੇ ਤੁਰਨ ਦਾ ਦਿਤਾ ਸਬਕ ਸਿਖਾਲ।
ਲੰਗਰ ਲਾ ਪਕਾ ਛਕਾ ਬਿਨਾਂ ਵਿਤਕਰੇ ਵੰਡ। ਆਏ ਅਰਥੀ ਸਭਸ ਦੇ ਪਾਈ ਸਨੇਹੋਂ ਗੰਢ।
ਮੈਂ ਜਾਵਾਂ ਬਲਹਾਰਨੇ ਐਸੇ ਸਤਿਗੁਰ ਦੇਵਾ। ਦੇ ਚਰਨਾਂ ਤੇ ਨਮਸਕਾਰ ਕਰ ਮੰਗਾਂ ਇਹੋ ਸੇਵਾ।
ਜਿਚਰ ਜੀਵਾਂ ਤਰਨ ਸਿੰਘ ਲਿਖਾਂ ਆਪ ਦਾ ਜੱਸ। ਮੰਗਾਂ ਰਾਮ ਦੀਦਾਰ ਹੀ ਬੱਸ ਹੋਰ ਹੁਣ ਬੱਸ।

ਤਰਨ ਸਿੰਘ ਸ੍ਰੀ ਰਾਮਪੁਰ ੨੮ ਵੈਸਾਖ ੨੦੨੨ ਬਿ: ਸੋਮਵਾਰ ੧੦—੫—੧੯੬੫ ਈ:

---

*੬੫ ਭੋਗ ਸਧਾਰਨ ਪਾਏ ਤੇ ਪੰਜਾਂ ਪੀਪਿਆਂ ਘਿਉ ਦਾ ਹਵਨ ਨਾਲ ਨਾਲ ਧਾਰ ਬੰਨ੍ਹ ਹੋਇਆ ਤੇ ਸਾਲ ਦੇ ਪਾਠਾਂ ਦੇ ਨੇਮ ਦਾ ਭੋਗ ਭੈਣੀ ਸਾਹਿਬ ਪਾਇਆ।

## ੧੯੮੭ ਬਿਕ੍ਰਮੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਮ: ੪ ॥ ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ ॥
ਸਤਿ ਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ ॥
ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ ॥
ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ ॥

ਨਟ ਮ: ੪ ॥ ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ ॥ ਤਿਸ ਕਉ ਹਉ ਬਲਿ ਬਲਿ ਬਾਲ ॥
ਸੋ ਹਰਿ ਜਨੁ ਹੈ ਭਲ ਭਾਲ ॥ ਹਰਿ ਹੋ ਹੋ ਹੋ ਮੇਲਿ ਨਿਹਾਲ ॥

ਨਟ ਨਾਰਾਇਨ ਮ: ੪ ॥ ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿ ਗੁਰ ਸੰਗਿ ਸਖੇ ॥
ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ ॥

ਸਤਿਗੁਰੂ ਜੀ ਦੀ ਸਿਫਤ, ਸਹਿਤ ਪ੍ਰੇਮ ਕਰ, ਸਤਿਗੁਰੂ ਜੀ ਨਾਲ ਮਨ ਜੋੜ ਚਿੱਤ ਲਾ ਇਹ ਮੰਗਦਾ ਹਾਂ ਮੈਨੂੰ ਕੋਈ ਮੇਰੇ ਸਤਿਗੁਰੂ ਜੀ ਦੀ ਗਲ ਸੁਣਾਵੇ। ਮੈਂ ਤਿਸ ਤੋਂ ਬਲਿਹਾਰੇ ਜਾਂਦਾ ਹਾਂ। ਕੋਈ ਐਸਾ ਭਲਾ-ਜਨ ਹੋਵੇ ਜਿਸ ਨਾਲ ਮਿਲਕੇ ਨਿਹਾਲ ਪ੍ਰਸੰਨ ਹੋਵਾਂ। ਇਹ ਗੁਰਵਾਕਾਂ ਦਾ ਅਰਥ ਜੋ ਗੁਰੂ ਸਾਹਿਬ ਨੇ ਗੁਰ-ਸਿਖਾਂ ਨੂੰ ਦ੍ਰਿੜ੍ਹਾਇਆ ਹੈ। ਸਾਧ ਸੰਗਤ ਗੁਰੂ ਕੇ ਸਿਖ ਇਹੋ ਭਾਵ ਮਨ ਵਸਾ ਅਗਲੇ ਸਾਲ ਦੀ ਕਥਾ ਗੁਰ ਪ੍ਰਸੰਗ ਸੁਨਣ। ਤੇ ਮੈਂ ਭੀ ਜੋ ਉਚ ਗੁਨ ਸੰਗ ਸਤਿਗੁਰੂ ਜੀ ਦੇ ਲਗ, ਜਿਵੇਂ ਚੰਦਨ ਦੇ ਸੰਗ ਨਿੰਮ ਕੌੜੀ ਲਗ ਭੀ ਚੰਦਨ ਦਾ ਗੁਨ ਸੁਗੰਧ ਪ੍ਰਾਪਤ ਕਰ ਲੈਂਦੀ ਏ, ਤਿਵੇਂ ਗੁਨ ਸਤਿਗੁਰੂ ਜੀ ਦੇ ਪ੍ਰਾਪਤ ਕਰ ਸਕਾਂ ਇਹ ਅਰਦਾਸ ਕਰਦਾ ਹਾਂ।

ਸਤਿਗੁਰੂ ਜੀ ਇਸ ੧੯੮੭ ਬਿਕ੍ਰਮੀ ਸਾਲ ਵਿਚ ਸ਼ੇਖੂਪੁਰੇ, ਸਿਆਲਕੋਟ, ਲਾਇਲਪੁਰ ਦੇ ਜ਼ਿਲੇ ਸਿਖਾਂ ਦੀਆਂ ਅਰਜ਼ਾਂ ਕਾਰਨ ਦਰਸ਼ਨ ਦਿਤੇ।

ਮਹਾਰਾਜ ਨਿਹਾਲ ਸਿੰਘ ਜੀ ਆਪਣੇ ਨਾਮਧਾਰੀ ਸਾਥੀਆਂ ਨਾਲ ਰਲ ਤੇ ਕਾਂਗ੍ਰਸੀ ਦੇਸ਼-ਭਗਤਾਂ ਨਾਲ ਮਿਲ ਅੰਗ੍ਰੇਜ਼ ਦੇ ਖਿਲਾਫ ਤੇਜ਼ੀ ਨਾਲ ਕੰਮ ਕਰਨਾ ਸ਼ੁਰੂ ਕੀਤਾ। ਲਾਹੌਰ ਸ਼ਰਾਬ ਦੇ ਠੇਕੇ ਸਾਹਵੇਂ ਲੋਕਾਂ ਨੂੰ ਸ਼ਰਾਬ ਲੈਣੋਂ, ਪੀਣੋਂ ਬੰਦ ਕਰਦੇ ਉਪਦੇਸ਼ ਦੇਂਦੇ ਆਪ ਛੇ ਮਹੀਨੇ ਕੈਦ ਹੋਏ। ਗੁਜਰਾਤ ਜੇਲ ਵਿਚ ਕੈਦ ਕੱਟੀ। ਸੰਤ ਮੰਗਲ ਸਿੰਘ ਜੀ ਕਾਂਗ੍ਰਸ ਨਾਲ ਮਿਲ ਕੰਮ ਕਰਦੇ, ਅੰਗ੍ਰੇਜ਼ ਦੇ ਖਿਲਾਫ ਬੋਲਦੇ ਸਾਲ ਕੈਦ ਹੋਏ। ਅਟਕ ਜੇਲ ਵਿਚ ਕੈਦ ਕੱਟੀ। ਸੰਤ ਨਰਾਇਣ ਸਿੰਘ ਜੀ ਭੰਬੇ ਖੁਰਦ ਜ਼ਿਲਾ ਲਾਹੌਰ ਮਹਾਤਮਾ ਗਾਂਧੀ ਨਾਲ ਲੂਣ ਦਾ ਕਾਨੂੰਨ ਤੋੜਨ ਕਰ ਦੋ ਮਹੀਨੇ ਕੈਦ ਹੋਏ। ਇਹ ਨਰਾਇਣ ਸਿੰਘ ਜੀ ਆਪਣੇ ਭਰਾ ਭਾਨ ਸਿੰਘ ਜੀ ਸਮੇਤ ਸਤਿਗੁਰੂ ਜੀ ਪਾਸੋਂ ਆਗਿਆ

ਲੇ ੧੯੭੮ ਸੰਮਤ ਬਿ: ੧੯੨੧ ਈ: ਤੋਂ ਕਾਂਗਰਸ ਨਾਲ ਮਿਲ ਪ੍ਰਚਾਰ ਕਰਦੇ—੧੯੨੨ ਈ: 'ਚ ਦੋ ਸਾਲ ਕੈਦ ਹੋਏ ਤੇ ਆਪ ਦਾ ਲਾਹੌਰ ਦਾ ਮਕਾਨ ਰਿਹਾਇਸ਼ੀ ਸਰਕਾਰ ਨੀਲਾਮ ਕਰ ਦਿਤਾ ਸੀ। ੧੯੨੭ ਈ: ਵਿਚ ਲਾਲਾ ਲਾਜਪਤ ਰਾਏ ਨਾਲ ਕੰਮ ਕਰਦੇ ਕੈਦ ਭੀ ਹੋਏ ਤੇ ਜਰਮਾਨਾ ਭੀ ਭਰਿਆ। ੧੯੨੮ ਈ: ੧੯੮੫ ਬਿ: ਨੂੰ ਸਾਈਮਨ ਕਮਿਸ਼ਨ ਨੂੰ ਦਿਲੀ ਕਾਲੀਆਂ ਝੰਡੀਆਂ ਦਿਖਾਣ ਵਿਚ ਭੀ ਆਪ ਨੂੰ ਸੱਟਾਂ ਲਗੀਆਂ। ਇਹ ਸੰਤ ਜੀ ਹੁਣ ਸਮੇਤ ਪ੍ਵਾਰ ਕਾਦਰ ਵਾਲੇ ਜ਼ਿਲਾ ਫੀਰੋਜ਼ਪੁਰ ਵਿਚ ਰਹਿੰਦੇ ਹਨ ਤੇ ਨਾਮਧਾਰੀਆ ਹੀ ਸਭ ਪ੍ਵਾਰੇ ਏ। ਪੰਡਿਤ ਮਨਸਾ ਸਿੰਘ ਜੀ ਜੋ ਭਰਥਲੇ ਜ਼ਿਲਾ ਲੁਧਿਆਣੇ ਦੇ ਹੁਣ ਬਾਜੇ ਸਰਸੇ ਨੇੜੇ ਰਹਿੰਦੇ ਹਨ। ਇਹਨਾਂ ਕਾਂਗਰਸ ਨਾਲ ਕੰਮ ਕਰਦਿਆਂ ਇਕ ਵਾਰ ੩ ਸਾਲ, ਇਕ ਵਾਰ ੪ ਸਾਲ ਕੈਦ ਲਾਹੌਰ ਤੇ ਮੁਲਤਾਨ ਜੇਲ੍ਹ ਵਿਚ ਕੱਟੀ। ਮਹਾਰਾਜ ਨਿਹਾਲ ਸਿੰਘ ਜੀ ਦੇ ਕੈਦ ਹੋਣ ਬਾਦ ਕੂਕਿਆਂ ਵਿਚ ਭੀ ਰੋਹ ਜਾਗ ਪਿਆ ਸੀ। ਮਨਸਾ ਸਿੰਘ ਜੀ ਨੇ ਲਾਹੌਰੋਂ ਰਾਤੋ ਰਾਤ ਜਾ ਗੁਜਰਾਂਵਾਲਿਉਂ ਨੱਥਾ ਸਿੰਘ ਜੀ ਪਤੰਗ ਹੋਰਾਂ ਦਾ ਜਥਾ ਤੇ ਦੋ ਚਾਰ ਮਾਈਆਂ ਤੇ ਹੋਰ ਸਿਖ ਲਿਆਂਦੇ ਤੇ ਬਾਜ਼ਾਰਾਂ ਵਿਚ ਪੜ੍ਹਦੇ ਸੀ, "ਹੁਣ ਚੁਕ ਲੈ ਫਰੰਗੀਆ ਡੇਰਾ। ਤੂੰ ਕਰ ਲਿਆ ਰਾਜ ਬਥੇਰਾ।" ਇਹਨਾਂ ਨੂੰ ਕਾਂਗਰਸ ਨੇ ਬਰੈਡਲਾ ਹਾਲ ਵਿਚ ਖੂਹੀ ਲਾ ਦਿਤੀ ਹੋਈ ਸੀ। ਜਲੂਸ ਮੋਤੀ ਬਾਜ਼ਾਰੋਂ ਕਢ ਡੱਬੀ ਬਾਜ਼ਾਰ ਤੇ ਅਨਾਰਕਲੀ ਬਾਜ਼ਾਰੋਂ ਲੰਘਦੇ ਸਮੇਂ ਫੜੇ ਗਏ ਸੀ।

ਇਹ ਸੰਤ ਮੰਗਲ ਸਿੰਘ ਜੀ ਨਾਲ ਬੁਲਾਰੇ ਬਣ ਕਾਂਗਰਸ ਵਿਚ ਕੰਮ ਕਰ '੩ ਸਾਲ ਕੈਦ ਹੋਏ ਸੀ। ਪਰ ਹੁਣ ਆਪਣਾ ਸੁਦੇਸ਼ੀ ਰਾਜ ਹੋਣ ਸਮੇਂ ੧੦ ਸਾਲ ਕੈਦ ਕੱਟੀ ਦੇ ਇਵਜ਼ ਵਿਚ ਕੁਝ ਨਾ ਮਿਲਿਆਂ ਭੀ ਸੁਖ ਸਹਿਜ ਵਿਚ ਹਨ। ਕਹਿੰਦੇ ਹਨ ਮੈਂ ਜੋ ਕੁਝ ਕੀਤਾ ਦਿਲੀ ਲਗਨ ਤੇ ਗੁਰੂ ਹੁਕਮ ਵਿਚ ਕੀਤਾ ਸੀ। ਤੇ ਨਿਹਕਾਮ ਸੇਵਾ ਦੇ ਸੁਭਾਉ ਧਰਮ ਫਰਜ਼ ਜਾਣ ਕੀਤਾ ਸੀ। ਸਤਿਗੁਰੂ ਜੀ ਜੋ ਏਕ ਸਮੇਂ ਮੈਨੂੰ ਨਹਿਰ ਵਿਚ ਡੁਬਦੇ ਨੂੰ ਰਖਿਆ ਸੀ ਤੇ ਆਪਣਾ ਨੇਮ ਤੋੜ ਰੁੜ੍ਹਦੇ ਹਰਨਾਮ ਸਿੰਘ ਨਥਾਣੀਏ ਨੂੰ ਤੇ ਮੁਨਸਾ ਸਿੰਘ ਜੀ ਨੂੰ ਆਪਣੇ ਮੋਢੇ ਤੇ ਹੱਥ ਧਰਾ ਬਾਹਰ ਨਹਿਰੋਂ ਕੀਤਾ ਸੀ। ਇਹ ਵਾਰਤਾ ਸਭ ਸਤਿਗੁਰੂ ਜੀ ਤੇ ਮਨਸਾ ਸਿੰਘ ਜੀ ਦੀ ਬੀੜ ਹੁੰਦੇ ਪਾਠਾਂ ਦੇ ਸਮੇਂ ਵਿਚ ਮੈਂ ਦੇ ਆਇਆ ਹਾਂ ਜਿਸ ਦੇ ਪੜ੍ਹਿਆਂ ਸਿਖਿਆ ਮਿਲਦੀ ਏ ਕਿ ਸਿਖ ਸਤਿਗੁਰੂ ਜੀ ਦਾ ਇਸ਼ਾਰਾ ਸਮਝੇ ਤੇ ਕਾਰ ਕਰੇ ਜਿਵੇਂ ਮਨਸਾ ਸਿੰਘ ਜੀ ਕੀਤੀ ਹੈ ਤੇ ਸਵਾਏ ਆਤਮਾ ਦੀ ਤਸੱਲੀ ਦੇ ਹੋਰ ਮਾਲ ਮਾਨ ਦੀ ਆਸ਼ਾ ਨਹੀਂ ਕੀਤੀ।

ਹੋਰ ਨਾਮਧਾਰੀਆਂ ਭੀ ਊਧਮ ਸਿੰਘ ਮੱਖੀ, ਸੰਤ ਨਿਧਾਨ ਸਿੰਘ ਜੀ ਲੱਪੋਕੇ, ਸੰਤ ਅਣਖਾ ਸਿੰਘ ਜੀ ਦਾਤੇਵਾਲ, ਝੂਲਾ ਸਿੰਘ ਜੀ ਡਫਰਕੇ, ਲਾਲ ਸਿੰਘ ਜੀ ਭਾਈ ਕੋਟ ਆਦ ਨੇ ਆਪਣੇ ਘਰ ਦੇ ਹਰਜਾਂ ਦੀ ਪ੍ਰਵਾਹ ਨਾ ਕਰਦਿਆਂ ਸਤਿਗੁਰੂ ਰਾਮ ਸਿੰਘ ਜੀ ਦਾ ਕੰਮ ਦੇਸ ਦੀ ਸੁਤੰਤ੍ਰਤਾ ਤੇ ਨਾ-ਮਿਲਵਰਤਨ ਅੰਗਰੇਜ਼ ਨਾਲ ਦਾ ਕੀਤਾ, ਪ੍ਰਚਾਰ ਕਰ ਤੇ ਕਾਂਗਰਸ ਨਾਲ ਮਿਲ।

ਸਤਿਗੁਰੂ ਜੀ ਜ਼ਾਹਰ ਤੇ ਧਾਰਮਕ ਰੁਚੀ ਪਾਠ ਕਰਾਣ, ਲੰਗਰ ਚਲਾਣ ਤੇ ਬੰਦਗੀ ਦ੍ਰਿੜ੍ਹਾਨ ਵਾਲੀ ਹੀ ਰਖਦੇ ਤੇ ਅੰਦਰੋਂ ਹਰ ਦੇਸ-ਭਗਤ ਨੂੰ ਪਿਆਰਦੇ ਤੇ ਆਪਣਾ ਬੀਤਿਆ ਇਤਿਹਾਸ ਸੁਣਾਂਦੇ ਤੇ ਦਿਲ ਖੋਲ੍ਹ ਕੇ ਦਲੀਲ ਦੇਂਦੇ ਤੇ ਕਈ ਸਿਖਾਂ ਨੂੰ ਉੱਕਾ ਵਿਹਲਿਆਂ ਫਿਰਦਿਆਂ ਵੇਖ ਕਹਿੰਦੇ, ਜੇ ਹੋਰ ਕੁਝ ਨਹੀਂ ਕਰ ਸਕਦਾ ਤਾਂ ਕੁਝ ਆਪਣੇ ਪੰਥ ਦਾ ਬੀਤਿਆ ਹਾਲ ਦਸ ਤੇ ਗੋਰਿਆਂ ਦੀ ਕਾਲੀ ਕਰਤੂਤ ਦਸ ਕੈਦ ਹੀ ਜਾ ਹੋ, ਰੋਟੀ ਭੀ ਮਿਲੇ ਤੇ ਤੇਰੀ ਇੱਜ਼ਤ ਭੀ ਬਣੇ ਕਿਸੇ ਲੇਖੇ ਲਗੇਂ।

ਮਾਤਾ ਜਿਊਣ ਕੌਰ ਜੀ ਖੱਦਰ ਸਾਦਾ ਤੇ ਪੂਰਾ ਗੁਰਮੁਖੀ ਬਾਣਾ ਸਦਾ ਰਖਦੇ ਸੀ ਤੇ ਭੈਣੀ ਸਾਹਿਬ ਮਾਤਾ ਜੀ ਦੇ ਨੇੜੇ ਰਹਿਣ ਵਾਲੀਆਂ ਸੰਗਣਾਂ ਤੇੜ ਸੁਥਣਾਂ ਤੇ ਸਾਦੇ ਗੁਰਮੁਖੀ ਬਾਣੇ ਵਿਚ ਰਹਿੰਦੀਆਂ ਸੀ ਤੇ ਹੋਰ ਕਿਤੇ ਕਿਤੇ ਬਿਰਧ ਮਾਈਆਂ ਤੇ ਖਾਲਸ ਕੂਕੇ ਘਰੀਂ ਭੀ ਸੁਥਣਾਂ ਚੂੜੀਦਾਰ ਪਹਿਣਦੀਆਂ ਸੀ। ਹੋਰ ਆਮ ਲੋਕਾਂ ਵਾਂਗੂ ਕੂਕਿਆਂ ਵਿਚ ਭੀ ਫੈਸ਼ਨ ਤੇ ਸਲਵਾਰਾਂ ਆਮ ਘਰੀਂ ਵੜੀਆਂ ਸੀ। ਸਤਿਗੁਰੂ ਜੀ ਦੇਖਦੇ ਤੇ ਸੀ ਸਭ ਕੁਝ, ਪਰ ਸਮਾਂ ਜਾਚਦੇ ਸੀ ਕਿ ਵਜ੍ਹਾ ਬਣੇ ਤਾਂ ਗੁਰਮੁਖੀ ਤੇ ਪੁਰਾਤਨ ਭਾਰਤੀ ਪਹਿਰਾਵੇ ਦੀ ਫੇਰ ਲੀਹ ਟੁਰੇ ਤੇ ਨਿਰੋਲ ਖੱਦਰ ਤੇ ਚੂੜੀਦਾਰ ਸੁਥਣ ਨਾਮਧਾਰਨਾਂ ਪਹਿਰਨ। ਜੋ ਅਨੰਦਾਂ ਸਮੇਂ ਜ਼ਰੂਰ ਪਹਿਰਾਂਦੇ ਸੀ।

ਸਤਿਗੁਰੂ ਜੀ ਦੇ ਸੌਣ ਦੇ ਨੇਮ ਅਰੰਭੇ ਸਮੇਂ ਭੈਣੀ ਸਾਹਿਬ ਦੇ ਦਰਵਾਜ਼ੇ ਨੇੜੇ ਪਿਪਲਾਂ ਬੋਹੜਾਂ ਤਲੇ ਸਵੇਰੇ ਆਸਾ ਦੀ ਵਾਰ ਦਾ ਦੀਵਾਨ ਲਗਾ ਹੋਇਆ ਸੀ ਤੇ ਰਸ ਪੈਣ ਕਰ ਕੁਝ ਸੂਰਜ ਚੜ੍ਹ ਆਇਆ ਸੀ। ਇਕ ਬੀਬੀ ਨਾਮਧਾਰਨ ਖੂਹ ਡਿਊੜੀ ਵਾਲੇ ਤੋਂ ਜਲ ਦਾ ਘੜਾ ਭਰਿਆ ਸਿਰ ਤੇ ਧਰਿਆ ਲਈ ਜਾਂਦੀ ਦੇ ਸਲਵਾਰ ਦੇ ਪੌਂਚੇ ਵਿਚ ਦੂਜਾ ਪੈਰ ਅਜਿਹਾ ਅੜਿਆ ਕਿ ਬੀਬੀ ਡਿਗ ਪਈ ਤੇ ਭਾਂਡਾ ਭੱਜ ਜਲ ਡੁਲ੍ਹ ਗਿਆ। ਧੜੰਮ ਹੋਣ ਨਾਲ ਕਈ ਸਿਖਾਂ ਦਾ ਧਿਆਨ ਉਧਰ ਗਿਆ ਤੇ ਰਾਹੀਆਂ ਹਾਲੀਆਂ ਭੀ ਦੇਖਿਆ। ਬੀਬੀ ਘਰ ਗਈ ਤੇ ਮਾਈ ਬੁਢੀ ਉਸ ਦੀ ਦੇਖ ਪੁਛ, ਬੀਬੀ ਨੂੰ ਕਿਹਾ, ਤੁਹਾਨੂੰ ਕੁੜੀਆਂ ਨੂੰ ਮੋੜੀਏ ਤਾਂ ਲੌੜ੍ਹੇ ਦੀ ਅੱਗ ਲਗ ਜਾਂਦੀ ਏ। ਜੇ ਤੂੰ ਫੂਕਨ ਜੋਗੀ ਸਲਵਾਰ ਨਾ ਸਾੜੀ ਹੁੰਦੀ ਤਾਂ ਤੂੰ ਕਿਉਂ ਭਰੀ ਸਥ ਨੇੜੇ ਮਥੇ ਭਾਰ ਡਿਗਦੀਉਂ ਤੇ ਕਿਉਂ ਠਿਠ ਹੁੰਦੀਉਂ। ਮੈਂ ਤੇ ਉਸ ਅੰਤਰਜਾਮੀ ਸਤਿਗੁਰੂ ਜੀ ਅਗੇ ਅਰਜ ਕਰਦੀ ਹਾਂ ਕਿ ਉਹ ਐਸਾ ਕਰੜਾ ਹੁਕਮ ਲਾਣ ਕਿ ਕੋਈ ਨਾਮਧਾਰਨ ਸਲਵਾਰ ਨਾ ਪਾਵੇ। ਜੇ ਚੂੜੀਦਾਰ ਸੁਥਣ ਹੁੰਦੀ ਤਾਂ ਅਜ ਸ਼ਰਮਸਾਰ ਨਾ ਹੁੰਦੀਉਂ। ਇਹ ਉਸ ਮਾਈ ਦਾ ਰੌਲਾ ਤੇ ਬੀਬੀ ਦਾ ਬੋਲਾ ਜਿਹਾ ਸੁਭਾ ਹੋਇਆ। ਕਈ ਸਾਧਾਂ ਨੇ ਦੀਵਾਨੋਂ ਬਾਦ ਡਿਠਾ ਸੁਣਿਆ।

ਪਿਛਲੇ ਪਹਿਰ ਥੜੇ ਤੇ ਪਿਪਲਾਂ ਤਲੇ ਦੀਵਾਨ ਲਗਾ। ਵੱਟ ਕਾਰਨ ਕਈ ਬੀਬੀਆਂ ਸਲਵਾਰਾਂ ਦੇ ਪੌਂਚੇ ਚੁਕ ਚੁਕ ਲੱਤਾਂ ਨੰਗੀਆਂ ਕਰ ਹਵਾ ਭੱਖਦੀਆਂ ਸੀ। ਥੜੇ ਤੋਂ ਤਲੇ ਲੱਤਾਂ ਲਮਕਾ ਕਈ ਬੀਬੀਆਂ ਬੈਠੀਆਂ ਸੀ ਤੇ ਗਲੀਂ ਕੁੜਤੇ ਭੀ ਅਧੇ ਗਲਾਂ ਵਾਲੇ ਤੇ ਅੱਧੀਆਂ ਬਾਹਵਾਂ ਵਾਲੇ ਸੀ। ਸੰਤ ਆਲਾ ਸਿੰਘ ਜੀ ਸਵੇਰੇ ਦਾ ਰੌਲਾ ਸੁਣਿਆ ਸੀ ਤੇ ਇਹ ਕੁਝ ਭੀ ਡਿਠਾ ਤਾਂ ਜਾਂਦੇ ਹੀ ਸਤਿਗੁਰੂ ਜੀ ਦੇ ਸਾਹਵੇਂ ਆਪਣੇ ਗਲ ਵਿਚ ਕਪੜਾ ਪਾ ਕੇ ਖੜੇ ਗਏ। ਸਤਿਗੁਰੂ ਜੀ ਪੁਛਿਆ, ਕੀ ਗੱਲ ਏ ? ਤਾਂ ਸੰਤਾਂ ਸਵੇਰ ਦੇ ਦੀਵਾਨ ਕੋਲ ਘੜੇ ਭਜੇ ਤੇ ਹੁਣ ਬੀਬੀਆਂ ਨੰਗੀ ਗਲੀਂ ਲੱਤੀਂ ਬੈਠੀਆਂ ਦੀ ਵਿਰਥਾ ਕਰ ਅਰਜ ਕੀਤੀ, ਕਿਰਪਾ ਕਰੋ ਬੀਬੀਆਂ ਨੂੰ ਗੁਰਮੁਖੀ ਬਾਣਾ ਬਖਸ਼ੋ।

ਸਤਿਗੁਰੂ ਜੀ ਸੰਤਾਂ ਦੀ ਅਰਜ ਸੁਣ ਤੁਰਤ ਸਬਦ ਬੰਦ ਕਰਾ ਬਚਨ ਕੀਤਾ। ਜਿਵੇਂ ਅਜ ਸਵੇਰੇ ਡੇਰੇ ਭੈਣੀ ਸਾਹਿਬ ਬੀਬੀ ਦੇ ਸਿਰੋਂ ਭਾਂਡਾ ਜਲ ਦਾ ਭਰਿਆ ਪੌਂਚੇ ਸਲਵਾਰ ਦੇ ਵਿਚ ਪੈਰ ਅੜਨ ਕਰ ਭੱਜਾ ਹੈ ਤੇ ਬੀਬੀ ਠਿਠ ਹੋਈ ਹੈ ਤੇ ਘਰੋਂ ਭੀ ਉਸ ਨੂੰ ਬੁਢੜੀ ਤੋਂ ਝਿੜਕਾਂ ਪਈਆਂ ਹਨ ਤੇ ਹੁਣ ਸੰਤਾਂ ਨੇ ਥੜੇ ਤੇ ਬੀਬੀਆਂ ਲੱਤਾਂ ਤੇ ਗਲ ਬਾਹੀਂ ਨੰਗੀਆਂ ਕਰ ਬੈਠੀਆਂ ਦੇਖੀਆਂ ਤੇ ਅਰਜ ਕੀਤੀ ਹੈ। ਇਵੇਂ ਹੀ ਸਤਿਗੁਰੂ ਰਾਮ ਸਿੰਘ ਜੀ ਸਾਹਵੇਂ ਸੰਤ ਜਵਾਹਰ ਸਿੰਘ ਜੀ ਤੇ ਸੂਬਾ ਸੁਧ ਸਿੰਘ ਜੀ ਬੀਬੀਆਂ ਨੂੰ ਨੰਗੀਆਂ ਨਹਾਉਂਦੀਆਂ ਦੂਰੋਂ ਦੇਖ ਸਿਆਹੜ ਅਰਜ਼ ਕੀਤੀ ਸੀ ਕਿ ਬੀਬੀਆਂ ਨੂੰ

ਭੀ ਪਰਦੇ ਦਾ ਪ੍ਰਹੇਜ਼ ਦਿਉ ਤੇ ਤਾਂ ਹੀ ਸਤਿਗੁਰੂ ਜੀ ਅਗਲੇ ਭਲਕ ਹੀ ਕੋਲੋਂ ਕਛਹਿਰੇ ਸਵਾ ਹੱਕਾ ਦਿਤਾ ਸੀ, ਆਉ ਮਾਈਆਂ ਕਛਹਿਰੇ ਪਾਉ। ਤਾਂ ਮਾਈ ਖੇਮ ਕੌਰ ਸੰਤ ਰਣ ਸਿੰਘ ਜੀ ਦੇ ਘਰੋਂ ਸਭ ਤੋਂ ਪਹਿਲਾਂ ਉਠੀ ਸੀ ਤੇ ਕਛਹਿਰਾ ਪਾਇਆ ਸੀ। ਬਾਅਦ ਬਹੁਤ ਬੀਬੀਆਂ ਕਛਹਿਰੇ ਸਜਾਏ ਸੀ। ਜੇਠ ਦੀ ਪੂਰਨਮਾਸ਼ੀ ੧੯੧੫ ਬਿਕ੍ਰਮੀ ਨੂੰ। ਜੇ ਇਹ ਅਰਜ਼ ਸਾਧ ਨਾ ਕਰਦੇ ਤਾਂ ਹਜ਼ੂਰ ਸਾਹਿਬ ਵਾਂਗ ਹੁਣ ਤਕ ਸਭ ਕੂਕਣਾਂ ਭੀ ਬਿਨਾ ਕਛਹਿਰੇ ਹੀ ਰਹਿਣੀਆਂ ਸੀ। ਜੇ ਸਾਧ ਸੰਗਤ ਮੇਰੇ ਨਾਲ ਹੈ ਤਾਂ ਮੈਂ ਹੰਭਲਾ ਮਾਰਦਾ ਹਾਂ, ਕਿ ਇਹ ਕਸਰ ਕੂਕਿਆਂ ਵਿਚੋਂ ਨਿਕਲ ਜਾਵੇ। ਇਹ ਸੁਣ ਸੰਤ ਮੰਗਲ ਸਿੰਘ ਜੀ ਢੱਟੀਆਂ, ਸੰਤ ਭਗਤ ਸਿੰਘ ਜੀ ਦਾਤੇ ਵਾਲ, ਸੰਤ ਹਾਕਮ ਸਿੰਘ ਜੀ ਕਾਲੇਕੇ, ਸੰਤ ਵਰਿਆਮ ਸਿੰਘ ਜੀ ਸਮਸੇ ਆਦਿ ਕਈ ਸਾਧ ਉਠ ਖੜੇ, ਤੇ ਕਿਹਾ, ਜਿਵੇਂ ਆਪ ਕਹੋਗੇ ਆਪ ਦਾ ਕਿਹਾ ਸਿਰ ਮੱਥੇ ਮੰਨਾਂਗੇ। ਸਤਿਗੁਰੂ ਜੀ ਉਸੇ ਵਕਤ ਦੀਵਾਨ ਵਿਚ ਹੁਕਮ ਦੇ ਦਿਤਾ ਸਵੇਰੇ ਦੀਵਾਨ ਵਿਚ ਸੋ ਬੀਬੀ ਆਵੇ ਜੋ ਮਾਤਾ ਜਿਊਣ ਕੌਰ ਜੀ ਵਾਂਗੂ ਦੀ ਚੂੜੀਦਾਰ ਸੁਥਣ ਪਹਿਰੇ। ਨਹੀਂ ਤੇ ਦੂਰ ਹੀ ਦੀਵਾਨੋਂ ਬੈਠੇ। ਰਾਤੋ ਰਾਤ ਕਈਆਂ ਬੀਬੀਆਂ ਸਲਵਾਰਾਂ ਤੋਂ ਸੁਥਣਾਂ ਚੂੜੀਦਾਰ ਬਣਾ ਲਈਆਂ। ਸਤਿਗੁਰੂ ਜੀ ਇਸ ਮੇਲੇ ਤੇ ਹੁਕਮ ਦਿਤਾ ਕਿ ਸੁਥਣਾਂ ਵਾਲੀਆਂ ਨਾਮਧਾਰਨਾਂ ਤੇ ਸਲਵਾਰਾਂ ਵਾਲੀਆਂ ਖੁਲ੍ਹੀਆਂ ਵਖ ਵਖ ਦੀਵਾਨ ਵਿਚ ਬਹਿਣ, ਤੇ ਸੋਧੀਆਂ ਤੇ ਹੋਰ ਆਏ ਉਮੀਆਂ ਤੇ ਖੁਲ੍ਹੇ ਨਾਮਧਾਰੀਆਂ ਦਾ ਭੀ ਬੈਠਣ ਦਾ ਅਸਥਾਨ ਅੱਡ ਅੱਡ ਕੀਤਾ, ਵੰਜ ਗੱਡ, ਰਸੀਆਂ ਬੰਨ੍ਹ। ਕਾਗਤ ਲਿਖ, ਲਵਾ।

ਇਹ ਨੇਮ ਸਤਿਗੁਰੂ ਜੀ ੨੦ ਸਾਉਣ ਤੋਂ ਅਰੰਭਿਆ ਸੀ, ਤੇ ੨੯-੩੦ ਭਾਦਰੋਂ ਮੇਲਾ ਹੋ ਭੋਗ ਪਿਆ* ਸੀ। ਇਸ ਮੇਲੇ ਵਿਚ ਸੰਤ ਹਰਨਾਮ ਸਿੰਘ ਜੀ ਚਵਿੰਡੇ ਵਾਲੇ, ਵਿਦਿਆਲੇ ਦੇ ਰਾਗੀ ਮੁਖੀ, ਸਮੇਤ ਬਚਿਆਂ ਵਿਦਿਆਲੇ ਦਿਆਂਦੇ ਰਾਗ ਤੇ ਸਬਦ ਕਰਦੇ ਰਹੇ। ਜੈ ਸਿੰਘ ਮੌਲੀ ਧੂਲੇਤੇ ਦਾ ਆਸਾ ਦੀ ਵਾਰ ਲਾਂਦਾ। ਗੁਰਮੁਖ ਸਿੰਘ ਸਰਮੁਖ ਸਿੰਘ ਮਾਹਵੇ ਵਾਲੇ ਹੀਰੇ ਦੇ ਪੁੱਤਰ ਰਾਗ ਸਬਦ ਤੇ ਮਸਤਾਨ ਸਿੰਘ ਰਾਗੀ ਪਟਿਆਲੇ ਵਾਲਾ ਨਾਰਦ, ਬੀਣਾਂ, ਤਊਸ ਆਦ ਸੁਣਾਂਦਾ ਰਿਹਾ। ਕਾਲੂ ਮਤੂ ਰਾਗੀ ਕੋਟਲੀ ਵਾਲੇ ਕੀਰਤਨ ਕਰਦੇ।

ਸੰਤ ਆਲਾ ਸਿੰਘ ਜੀ ਤੇ ਸੰਤ ਆਸਾ ਸਿੰਘ ਜੀ ਵੈਰਾਗੀ ਦੀਵਾਨ ਲਾਂਦੇ ਰਹੇ ਤੇ ਸੰਤ ਕਿਸ਼ਨ ਸਿੰਘ ਜੀ ਦਾ ਪੁੱਤਰ ਜਗਤ ਸਿੰਘ ਵਰਨਾਂ ਦਾ ਤੇ ਪੂਰਨ ਸਿੰਘ ਮੋਰੋਂ ਦਾ ਮਸਤਾਨਾ ਰੰਗ ਬੰਨ੍ਹਦੇ ਰਹੇ। ਸਤਿਗੁਰੂ ਜੀ ਦੀਵਾਨ ਵਿਚ ਭੀ ਸੁਣਾਇਆ ਤੇ ਸਤਿਜੁਗ ਤੇ ਭੀ ਲਿਖਵਾਇਆ ਕਿ ਸਭ ਜਥੇਦਾਰ ਇਹ ਪ੍ਰਚਾਰ ਕਰਨ ਕਿ ਚੂੜੀਦਾਰ ਸੁਥਣ ਵਾਲੀ ਮਾਈ ਬੀਬੀ ਨਾਮਧਾਰਨ ਜਾਣਾਂਗੇ ਤੇ ਸਿੱਧੀ ਦਸਤਾਰ ਵਾਲਾ ਕੂਕਾ ਇਨ੍ਹਾਂ ਦਾ ਸਭ ਤੋਂ ਵੱਖਰਾ ਦੀਵਾਨ ਵਿਚ ਅਸਥਾਨ ਹੋਵੇਗਾ। ਉਪਦੇਸ਼ ਆਪ ਬੜੇ ਪ੍ਰੇਮ ਨਾਲ ਕੀਤਾ ਕਿ ਜੋ ਪੁਰਾਣੇ ਸਿਖ ਪੜ੍ਹਿਆ ਕਰਦੇ ਸੀ :

---

*ਭੋਗ ਵਾਲੇ ਦਿਨ ਜਾਮਨਾਂ ਪਾਸ ਜਿਥੇ ਹੁਣ ਹਵਨਕੁੰਡ ਏ ਕਵੀ ਦਰਬਾਰ ਹੋਇਆ ਸੀ ਚਕਰਵਰਤੀ ਜੀ ਭੀ ਬੋਲੇ ਕਵਿਤਾ, ਤੇ ਰਤਨ ਸਿੰਘ ਕੂਕਾ, ਤਰਨ ਸਿੰਘ ਵਹਿਮੀ, ਸ਼ਿੰਗਾਰਾ ਸਿੰਘ, ਬਖਸ਼ੀਸ਼ ਸਿੰਘ, ਹਰੀ ਸਿੰਘ ਵਰਨਾਂ ਦਾ ਪਾਲਾ ਸਿੰਘ ਵੀਰੋਕੇ, ਸੰਪੂਰਨ ਸਿੰਘ ਬੂੰਨੇ ਦਾ। ਮੇਰੀ ਇਸ ਮੇਲੇ ਤੇ ਵਾਕਫੀ ਹੋਈ ਸੰਤ ਇੰਦਰ ਸਿੰਘ ਜੀ ਨਾਲ।

"ਸਤਿਗੁਰੂ ਰਾਮ ਸਿੰਘ ਜੀ ਤੋਂ ਬਲਿਹਾਰੇ, ਜਿਨ੍ਹਾਂ ਚੌਦਾਂ ਲੋਕ ਤਾਰੇ, ਤੇ ਜਗ 'ਚੋਂ ਕੱਢ ਕੇ ਕਰ ਲਏ ਨਿਆਰੇ।" ਤਾਂ ਹੀ ਜਾਪਦੈ ਜੇ ਨਾਮਧਾਰੀ ਸਿਖ ਦੀ ਸਿੱਧੀ ਦਸਤਾਰ ਤੇ ਬੀਬੀ, ਮਾਈ ਦੀ ਚੂੜੀਦਾਰ ਸੁਥਣ ਹੋਵੇ। ਗੁਰੂ ਗੋਬਿੰਦ ਸਿੰਘ ਜੀ ਭੀ ਸਿੰਘਾਂ ਜੋਗ ਉਚੇਚਾ ਹੁਕਮ ਦਿਤਾ ਸੀ। "ਬਿਨਾਂ ਕੇਸ ਕਛ ਨ ਦੇਹੁ ਮੁਹਿ ਦੀਦਾਰੇ।" ਤੇ ਕਿਹਾ ਸੀ ਮੇਰਾ ਸਿੱਖ ਸੈਂਕੜੇ ਹਜ਼ਾਰਾਂ ਵਿਚ ਨਿਖਰਿਆ ਹੋਇਆ ਜਾਪੇ। ਲੋਕ ਤਦੋਂ ਦੇ ਸਿਖਾਂ ਨੂੰ ਦੇਖ ਪੜ੍ਹਿਆ ਕਰਦੇ ਸੀ: "ਸਿੰਘਾਂ ਦਾ ਪੰਥ ਨਿਰਾਲਾ। ਗੋਡਿਆਂ ਤੀਕਰ ਕੱਛਾ ਪਾਂਦੇ, ਸਿੱਧਾ ਬੰਨ੍ਹ ਦੁਮਾਲਾ। ਸਾਦਾ ਖਾਣਾ ਸਾਦਾ ਬਾਣਾ ਰਹਿਣਾ ਸਦਾ ਸੁਖਾਲਾ। ਬਿਤਦਾ ਪਹਿਨਣ ਹਿਤਦਾ ਵਰਤਨ ਨਾ ਗਰਮੀ ਨਾ ਪਾਲਾ।" ਮੈਂ ਹੁਣ ਇਸੇ ਸਾਲ ਦਾ ਮੋਟਾ ਮੋਟਾ ਹਾਲ ਸਮੇਂ ਚਾਲ ਦਾ ਇਕੱਠਾ ਕੁਝ ਪਿਛਲੇ ਬੀਤੇ ਮਹੀਨਿਆਂ ਦਾ ਮੁਢੋਂ ਲੈ ਇਸ ਮੇਲੇ ਤਕ ਦਾ ਲਿਖਦਾ ਹਾਂ।

[ਤਰਨ ਸਿੰਘ ਸ੍ਰੀ ਰਾਮਪੁਰ

ਸਤਿਗੁਰੂ ਜੀ ਅੰਮ੍ਰਿਤਸਰ ਵੈਸਾਖੀ ਤੇ ਦਰਸਨ ਦਿਤੇ, ਸੰਤ ਬੇਲਾ ਸਿੰਘ ਜੀ ਸੂਜੋ ਵਾਲੀ ਜ਼ਿਲਾ ਸਿਆਲਕੋਟ, ਵਾਲਿਆ ਅਰਜ਼ ਕੀਤੀ, ਬਚੇ ਹੋਏ ਦੀ ਖੁਸ਼ੀ ਦਾ ਮੇਲਾ ਕਰਨਾ ਹੈ ਆਪ ਦਰਸਨ ਦਿਓ। ਸਤਿਗੁਰ ਜੀ ਉੱਤਰ ਦਿਤਾ, ਤੁਸੀਂ ਪਤਾ ਦੇਣਾ ਅਸੀਂ ਤਦੋਂ ਉਧਰ ਦਾ ਹੀ ਦੌਰਾ ਦੜਪ ਦਾ ਮਿਥ ਲਵਾਂਗੇ।

ਨਿਮਾਣੀ ਦਾ ਮੇਲਾ ਜ਼ਿਲਾ ਫਿਰੋਜ਼ਪੁਰ ਮੁਰਾਦ ਵਾਲੇ ਦੇ ਸਿਖ ਕਾਕੂ ਸਿੰਘ ਨੇ ਕਰਨ ਦੀ ਅਰਜ਼ ਕੀਤੀ ਤੇ ਸੂਬਾ ਮੀਹਾਂ ਸਿੰਘ ਗੁਰੂ ਸਰ ਵਾਲੇ ਸਾਥ ਰਲੇ। ਸਟੇਸ਼ਨ ਅਬੋਹਰ ਲਗਦਾ ਸਤਿਜੁਗ ਤੇ ਛਪਵਾਇਆ ੨੩,੨੪,੨੫, ਜੇਠ ਮੇਲਾ ਹੋਇਆ। ਸਤਿਗੁਰੂ ਜੀ ਦਰਸਨ ਦਿਤੇ। ੨੮ ਜੇਠ ਵਰਨੀ ਖੂਹ ਭਿਖੀਆਂ ਵਾਲੇ ਤੇ ਮੇਲਾ ਹੋਇਆ, ੨੯,੩੦ ਮਦਾਰ, ੩੧ ਵਰਨੀ ਖਾਸ। ੧ ਹਾੜ ਮਕੀ, ੨,੩,੪ ਬਲੜਕੀ, ੬,੭,੮ ਹਾੜ ਸਮਸੇ, ੯,੧੦ ਮਲਕੀ, ੧੧ ਸ਼ੇਖੂਪੁਰੇ ਬੇਦਾਦ, ੧੨, ੧੩,੧੪ ਰਾਜੇ, ੧੫,੧੬,੧੭ ਕੋਟਲੀ, ੧੮ ਹਾੜ ਫਿਲੋਕੀ, ੧੯,੨੦,੨੧ ਗੁਜਰਾਂਵਾਲੇ, ਢੀਂਡਸੀ ਭੀ ਸ਼ੇਰ ਸਿੰਘ ਵਲੋਂ ਕੀਤੇ ਮੇਲੇ 'ਚ ਸਤਿਗੁਰੂ ਜੀ ਦਰਸਨ ਦਿਤੇ ਤੇ ਇਸ ਨਗਰ ਦੇ ਬਿਰਧਾਂ ਦਸਿਆ ਇਸ ਨਗਰ ਦੇ ਹੀ ਪੰਡਿਤ ਹਰਿਦਿਆਲ ਜੀ ਹੋਏ ਹਨ। ਜਿਨ੍ਹਾਂ ਸਾਰ ਕੁਤਾਵਲੀ ਤੇ ਵੈਰਾਗ ਸੱਤਕ ਦਾ ਬ੍ਰਿਜ ਭਾਸ਼ਾ ਵਿਚ ਸੰਸਕ੍ਰਿਤੀ ਤੋਂ ਉਲਥਾ ਕੀਤਾ ਹੈ ਤੇ ਭਗਤਾਂ ਦੀਆਂ ਪਰਚੀਆਂ ਲਿਖੀਆਂ ਹਨ। ਰਣਜੀਤ ਸਿੰਘ ਰਾਜੇ ਵਲੋਂ ਇਸ ਨੂੰ ਚੰਗੀ ਜਗੀਰ ਮਿਲੀ ਸੀ, ਜੋ ਅੰਗ੍ਰੇਜ਼ਾਂ ਜ਼ਬਤ ਕਰਕੇ ਇਹ ਵਿਦਿਆ-ਆਸ਼੍ਰਮ ਬੰਦ ਕਰਾ ਦਿਤਾ ਸੀ ਇਹ ਸੁਣ ਸਤਿਗੁਰੂ ਜੀ ਬਚਨ ਕੀਤਾ, ਅੰਗ੍ਰੇਜ਼ ਭਾਰਤ ਦੀ ਮੁਢਲੀ ਵਿਦਿਆ ਦੇ ਗ੍ਰੰਥ ਭੀ ਵਿਗਾੜੇ ਤੇ ਸਨਾਤਨ ਧਰਮ ਦੇ ਵਿਦਿਆਲੇ ਭੀ ਏਸੇ ਤਰ੍ਹਾਂ ਬੰਦ ਕਰ ਦਿਤੇ ਸੀ।

ਸਤਿਗੁਰੂ ਜੀ ਕੋਰੋਟਾਣੇ ਦੇ ਪਾਲਾ ਸਿੰਘ ਤੇ ਇੰਦਰ ਸਿੰਘ ਵਲ ਮੇਲੇ ਤੇ ਦਰਸਨ ਦਿਤੇ। ਸੰਤ ਅਤਰ ਸਿੰਘ ਜੀ ਦਾ ਜੱਥਾ ਸ਼ੇਰਕੋਟੋਂ ਸੱਦ ਇਸ ਦੌਰੇ ਵਿਚ ਰਖਿਆ ਹੋਇਆ ਸੀ। ਦੂਲਾ ਸਿੰਘ ਠਢੇ ਦਾ, ਜੋ ਹੁਣ ਲੁਧਿਆਣੇ ਕੁਟੀਆ ਪਾ ਰਹਿੰਦੇ ਇਹ ਭੀ ਇਸ ਦੌਰੇ ਸਮੇਂ ਸਾਥ ਸੀ।

ਸਤਿਗੁਰੂ ਜੀ ਅਰਦਾਸਾ ਕਰਨ ਦਾ ਇਸ ਨੂੰ ਹੁਕਮ ਕੀਤਾ। ਪਾਤਸ਼ਾਹੀ ਬਾਰ੍ਹਵੀਂ ਵੀ ਕਹਿ ਇਸ ਜਦ ਅਰਦਾਸਾ ਅਰੰਭਿਆ ਤਾਂ ਸੂਬੇ ਹਰੀ ਸਿੰਘ ਜੀ ਇਸ਼ਾਰੇ ਨਾਲ ਇਸ ਨੂੰ ਸਮਝਾਇਆ ਕਿ ਇਹਨਾਂ ਦਾ ਨਾਮ ਤੂੰ ਨਾ ਲਵੀਂ। ਸਤਿਗੁਰੂ ਜੀ ਖੂੰਡਾ ਖੜਕਾਇਆ ਏ। ਦੂਲਾ ਸਿੰਘ ਗੁਰੂ ਹਰੀ ਸਿੰਘ ਤਕ ਉਚੀ ਨਾਮ ਲਿਆ ਤੇ ਸਤਿਗੁਰੂ ਜੀ ਦਾ ਗੁਪਤ ਲਿਆ। ਸਤਿਗੁਰੂ ਜੀ ਬਾਹਰ ਫਿਰਨ ਸਮੇਂ ਥੋੜੇ ਦਿਨ ਰਹਿੰਦੇ ਦੂਲਾ ਸਿੰਘ ਨੂੰ ਕਿਹਾ, ਮਨਮਤਜੀ ਕਰਨੀ ਆਂ ਕਿ ਬਚਨ ਮੰਨਣਾ ਈਂ। ਦੂਲਾ ਸਿੰਘ ਹੱਥ ਜੋੜ ਭੁਲ ਬਖਸ਼ਾਈ। ਇਕ ਸਿਖ ਕੋਲੋਂ ਅਰਜ਼ ਕੀਤੀ ਸਤਿਜੁਗ ਤੇ ਲਿਖੀਦੈ। ਤਾਂ ਸਤਿਗੁਰੂ ਜੀ ਉਤਰ ਦਿਤਾ। ਸਿੰਘ-ਸਭੀਏ ਤੇ ਅਕਾਲੀ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਸਾਨੂੰ ਆਪਣੀ ਹੀ ਅਖਬਾਰ ਸਤਿਜੁਗ ਤੇ ਨਾ ਲਿਖ ਪ੍ਰਚਾਰਨ ਦੇਂਦੇ ਸੀ। ਜਿਸ ਤੋਂ ਚਿੜ ਨਾਮਧਾਰੀਆਂ ਉਚੇਚਾ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਕਹਿਣ ਲਿਖਣ ਦੇ ਥਾਂ ਮੈਨੂੰ ਭੀ ਲਿਖਣਾ ਸ਼ੁਰੂ ਕਰ ਦਿਤਾ। ਨਹੀਂ ਤੇ ਪਹਿਲੋਂ ਮਹਾਰਾਜ ਜੀ ਆਖਦੇ ਤੇ ਲਿਖਦੇ ਸੀ।

ਮਹਾਰਾਜ ਨਿਹਾਲ ਸਿੰਘ ਜੀ ੨੬ ਹਾੜ ੧੯੮੭ ਬਿ: ੯ ਜੁਲਾਈ ੧੯੩੦ ਈ: ਲਾਹੌਰ ਸ਼ਰਾਬ ਦੀ ਪਿਕਟਿੰਗ ਲਾਈ ਕਰ ਪੁਲਸ ਪਕੜੇ ਤੇ ੬ ਮਹੀਨੇ ਗੁਜਰਾਤ ਜੇਲ੍ਹ ਵਿਚ ਕੈਦ ਹੋ ਗਏ। ਸਤਿਗੁਰੂ ਜੀ ਭੀ ਮੁਲਾਕਾਤ ਜਾ ਕੀਤੀ ਗੁਜਰਾਤ ਤੇ ਕਿਹਾ, ਮੈਂ ਕਿਸੇ ਕੂਕੇ ਨੂੰ ਵਰਜਦਾ ਭੀ ਨਹੀਂ ਕਿ ਨਾ ਦੇਸ-ਭਗਤੀ ਦਾ ਕੰਮ ਕਰੋ। ਕਿਉਂਕਿ ਇਹ ਮੁਢ ਸਾਥੋਂ ਬਝਾ ਹੈ ਤੇ ਕੰਮ ਚੰਗਾ ਹੈ ਪਰ ਇਹ ਚਾਹੁੰਦਾ ਭੀ ਨਹੀਂ ਕਿ ਦੋ ਪੀੜ੍ਹੀਆਂ ਤੋਂ ਦੁਖ ਭੋਗਦੇ ਜੋ ਅਸੀਂ ਭੁਗੇ ਹੋ ਗਏ ਹਾਂ ਹੁਣ ਉਹਨਾਂ ਲੋਕਾਂ ਨਾਲ ਰਲ ਮਰੀਏ ਜੋ ਸਮੇਂ ਸਿਰ ਸਾਡੇ ਨਾਲ ਨਾ ਰਲੇ ਸੀ। ਸਤਿਗੁਰੂ ਜੀ ਦੇ ਬਚਨ ਅਨੁਸਾਰ ਹੁਣ ਘਰ ਘਰ ਰਾਮ ਸਿੰਘ ਹੈ ਭਾਰਤ ਅਜ਼ਾਦ ਹੋ ਹੀ ਜਾਣਾ ਹੈ ਤੇ ਜਿਨ੍ਹਾਂ ਤਦੋਂ ਸਾਥ ਨਾ ਦਿਤਾ ਹੁਣ ਦੁਖ ਪਾਣਾ ਹੈ। ਅਸੀਂ ਕਿਉਂ ਪਾਈਏ।

ਇਸ ਸਮੇਂ ਗਾਂਧੀ ਜੀ ਲੂਣ ਬਨਾਣ ਦੀ ਮੁਹਿੰਮ ਜਾਰੀ ਕੀਤੀ ਹੋਈ ਸੀ ਗੋਰੇ ਦਾ ਕਾਨੂੰਨ ਤੋੜ ਤੇ ਸ਼ਰਾਬ ਦੀਆਂ ਦੁਕਾਨਾਂ ਠੇਕਿਆਂ ਅਗੇ ਜ਼ਨਾਨੇ ਸਿਆਪੇ ਹੁੰਦੇ ਸੀ। ਕਪੜੇ ਬਦੇਸ਼ੀ ਦੇ ਵਪਾਰੀਆਂ ਨੂੰ ਇਸ ਵਪਾਰੋਂ ਰੋਕਿਆ ਜਾਂਦਾ ਸੀ। ਵਡੇ ਵਡੇ ਸ਼ਹਿਰਾਂ ਵਿਚ ਸਰਕਾਰ ਦੇ ਪਿਠੂ ਤੇ ਪੁਲਸ ਲੋਕਾਂ ਨੂੰ ਤੰਗ ਕਰਦੀ ਸੀ ਤੇ ਲੋਕ ਭੀ ਮੁਕਾਬਲੇ ਕਰਦੇ ਸੀ।

ਇਸ ਸਮੇਂ ਦੇਸ ਦੇ ਲੀਡਰਾਂ ਬਦੇਸ਼ੀ ਘਿਉ ਤੇ ਭੀ ਪਹਿਰਾ ਲਾਇਆ ਕਿ ਇਹ ਮਾੜੀ ਚੀਜ਼ ਹੈ। ਸਾਡੀ ਸਤਿਆ, ਸ਼ਕਤੀ ਨਾਸ ਕਰਨ ਲਈ ਇਹ ਅੰਗਰੇਜ਼ ਵਲੈਤੋਂ ਭੇਜ ਰਿਹਾ ਹੈ। ਕੋਈ ਨਾ ਲਵੇ ਹਿੰਦੀ।

ਸੰਤ ਭਰੋਸਾ ਸਿੰਘ ਜੀ ਮਾਨਾਂਵਾਲੇ ਦੇ ਗੁਰਦੁਆਰੇ ਰਹਿੰਦੇ ਅੱਖਾਂ ਤੋਂ ਸੂਰਮੇ ਸਿੰਘ ਰਾਗੀ। ਬੜੇ ਬਿਲੇ ਦੇ ਬਰਖਿਲਾਫ ਬੋਲਦੇ ਦੀਵਾਨ ਲਾ। ਮਾਨਾਂਵਾਲੇ ਦੇ ਨੌਨਿਹਾਲ ਸਿੰਘ ਮੈਜਿਸਟਰੇਟ ਸਰਕਾਰ ਦੇ ਬੰਦੇ ਇਸ ਨੂੰ ਸੱਦ ਪਿਆਰ ਕੀਤਾ ਤੇ ਸਮਝਾਇਆ ਫੇਰ ਦਬਾਇਆ, ਪਰ ਇਹ ਨਾ ਮੁੜਿਆ। ਇਸ ਨੂੰ ਪੁਛਿਆ ਹਾਕਮ, ਤੇਰੇ ਪਿਤਾ ਦਾ ਕੀ ਨਾਮ ਹੈ ਤੇ ਪਿੰਡ ਕਿਹੜਾ ਹੈ ? ਇਸ ਉਤਰ ਦਿਤਾ, ਪਿਤਾ ਸਤਿਗੁਰੂ ਰਾਮ ਸਿੰਘ ਜੀ ਹੈ ਤੇ ਸਾਰੀ ਸ੍ਰਿਸ਼ਟੀ ਬ੍ਰਹਿਮੰਡ ਮੇਰਾ ਪਿੰਡ ਏ। ਸਾਲ ਕੈਦ ਹੋਇਆ।

ਸ਼ਹਿਰਾਂ ਵਿਚ ਹੜਤਾਲਾਂ ਹੁੰਦੀਆਂ, ਜਲਸੇ ਹੁੰਦੇ, ਦੇਸ਼-ਭਗਤ ਫੜੀਦੇ, ਕੈਦਾਂ ਹੁੰਦੀਆਂ,

੧੪੪ ਦਫਾ ਸਰਕਾਰ ਵਲੋਂ ਲਗਦੀਆਂ। ਕਿ ਜੋ ਸਰਕਾਰ ਦੇ ਵਿਰੁਧ ਬੋਲੇਗਾ ਸਜ਼ਾ ਹੋਵੇਗੀ। ਸਕੂਲਾਂ, ਦੁਕਾਨਾਂ, ਦਫਤ੍ਰਾਂ 'ਚ ਰੌਲੇ ਰਹਿੰਦੇ। ਕਈ ਅਫਸਰ ਅਸਤੀਫੇ ਦੇਂਦੇ। ਗਾਂਧੀ ਟੋਪੀ ਪਾਣੇ ਅੰਗਰੇਜ਼ੀ ਸਰਕਾਰ ਮਨ੍ਹਾ ਕਰਦੀ। ਸਰਕਾਰ ਕਰੜਾਈ ਕਰਦੀ, ਹਿੰਦੀ ਦਬੇ ਰਹਿਣ, ਰਾਜ ਬਣਿਆ ਰਹੇ। ਲੋਕ ਭੜਕਦੇ, ਕਿਵੇਂ ਗੋਰੇ ਲੰਡਨ ਵਾਪਸ ਜਾਣ। ਨਾਮਧਾਰੀ ਕੰਮ ਭੀ ਕਰਦੇ ਕਾਂਗਰਸ ਨਾਲ ਤੇ ਸਤਿਜੁਗ ਤੇ ਲਿਖਦੇ ਭੀ ਬਹੁਤ ਕਰੜਾ। ਸੰਤ ਇੰਦਰ ਸਿੰਘ ਜੀ ਲਿਖਦੇ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਵਾਕ ਜਿਵੇਂ ਪੁਜਾਰੀਆਂ ਨੂੰ ਤਨਖਾਹ ਲਗੀ ਹੈ ਤੇ ਸਭ ਹਿੰਦੀ ਗੋਰੇ ਦੇ ਉਲਟ ਹੋਏ ਹਨ। ਦੇਸ ਭੀ ਹੁਣ ਅਜ਼ਾਦ ਹੋ ਕੇ ਹੀ ਰਹੇਗਾ।

ਲੋਕਾਂ ਮਰਨਾ ਮੰਡਿਆ ਹੋਇਆ ਸੀ। ਸ਼ੇਖੂਪੁਰੇ ਦੇ ਜ਼ਿਲੇ ਵਿਚ ਇਕ ਪਿੰਡ ਛੇ ਪੁਲਸੀਆਂ ਦੇ ਲੋਕਾਂ ਨੱਕ ਵਢ ਦਿਤੇ। ਥਾਣਿਆਂ ਤੇ ਬੰਬ ਸੁਟਦੇ, ਹਿੰਦੂ ਸਿਖ ਮੁਸਲਮਾਨ ਸਭ ਅੰਗਰੇਜ਼ ਨੂੰ ਬੁਰਾ ਮੰਨਦੇ। ਅੰਮ੍ਰਿਤਸਰ ਦੇ ਬਪਾਰੀਆਂ ਵਲੈਤ ਵਲ ਤਾਰਾਂ ਭੇਜ ਦਿਤੀਆਂ ਸਾਨੂੰ ਕਪੜਾ ਨਾ ਭੇਜੋ। ਸੁਭਾਸ਼ ਚੰਦਰ ਬੋਸ ਤੇ ਭਗਤ ਸਿੰਘ ਜਿਹੇ ਕਈ ਜੇਲ੍ਹਾਂ ਵਿਚ ਹਨ ਤੇ ਭੁਖ ਹੜਤਾਲਾਂ ਕਰ ਜੇਲ੍ਹ ਦੀ ਖੁਰਾਕ ਦਾ ਸੁਧਾਰ ਕਰਾ ਰਹੇ ਹਨ। ਕ੍ਰਿਸਾਨ ਲੋਕ ਭੀ ਕੈਦ ਹੁੰਦੇ ਹਨ, ਮਾਮਲਾ ਦੇਣੋਂ ਆਕੀ ਹੋ। ਇਸਤ੍ਰੀਆਂ ਭੀ ਬੋਲ ਤੇ ਕਈ ਪਿਕਟਿੰਗਾਂ ਕਰ ਕੈਦ ਹੁੰਦੀਆਂ ਰਲ। ਇਕ ਵਾਇਸਰਾਏ ਦੀ ਕੌਂਸਲ ਦਾ ਮੈਂਬਰ ਮਿਸਟਰ ਐਨੇ ਜੰਗਲਾਤ ਦੇ ਮਹਿਕਮੇ ਦਾ ਅਫਸਰ ਸ੍ਰਕਾਰ ਦਾ ਕਾਨੂੰਨ ਤੋੜਨ ਲਈ ਕਈ ਆਦਮੀ ਨਾਲ ਲੈ ਕੇ ਆਪ ਹੀ ਜੰਗਲ ਕੱਟਣ ਜਾ ਲਗਾ ਸੀ। ਅੰਗਰੇਜ਼ ਨੂੰ ਪਿਸੂ ਪਏ ਹੋਏ ਹਨ ਕ੍ਰਿਵੇਂ ਸਾਡਾ ਰਾਜ ਰਹੇ। ਲੰਡਨ ਵਿਚ ਭਾਰਤ ਨਾਲ ਸੁਲ੍ਹਾ ਕਰਨ ਦੀਆਂ ਸਲਾਹਾਂ ਹੁੰਦੀਆਂ ਕਿ ਕਿਵੇਂ ਸਾਡੇ ਕਾਨੂੰਨ ਭੀ ਚਾਲੂ ਰਹਿਣ। ਮਹਾਤਮਾ ਗਾਂਧੀ, ਮੋਤੀ ਲਾਲ ਤੇ ਜਵਾਹਰ ਲਾਲ ਸਭ ਅੱਡ ਅੱਡ ਜੇਲ੍ਹਾਂ ਵਿਚ ਅੰਗਰੇਜ਼ਾਂ ਡਕੇ ਹਨ। ਸੁਲ੍ਹਾ ਲਈ ਦੋ ਸਿਆਣੇ ਵਿਚ ਪਏ ਹਨ। ਸਰ ਸਪਰੂ ਤੇ ਮਿਸਟਰ ਜੈਕਾਰ। ਸਰਹੱਦੀ ਗਾਂਧੀ ਅਬਦੁਲ ਗੁਫਾਰ ਭੀ ਕੈਦ ਹੈ। ਕਾਬਲ, ਪਸ਼ੌਰ ਵਲ ਭੀ ਗੜਬੜੀ ਹੈ। ਹੋਰ ਸਭ ਦੇਸ ਰੂਸ, ਚੀਨ, ਟਰਕੀ, ਫਰਾਂਸ, ਕਾਬਲ ਅਜ਼ਾਦ ਹੋ ਗਏ ਹਨ। ਜਿਵੇਂ ਕਿਵੇਂ ਹੁਣ ਭਾਰਤ ਦੇ ਅਜ਼ਾਦ ਹੋਣ ਦੀ ਆਸ ਲਗੀ ਹੋਈ ਹੈ।

ਸਤਿਗੁਰੂ ਜੀ ਜਦ ਕਿਸੇ ਦੇਸ-ਭਗਤ ਨੂੰ ਮਿਲਦੇ ਹਨ ਤਦ ਹੀ ਕਹਿੰਦੇ ਹਨ, ਹੁਣ "ਉਠੇ ਰਾਮ ਸਿੰਘ ਦੂਲੋ, ਸਭ ਰਾਜਨ ਕੋ ਪੁਟ ਦੇ ਮੂਲੋ।" ਵਾਲਾ ਵਾਕ ਭਾਰਤ ਵਿਚ ਭੀ ਵਰਤ ਕੇ ਹੀ ਰਹੇਗਾ।

ਸੰਤ ਮੰਗਲ ਸਿੰਘ ਜੀ ਭੀ ਤਕਰੀਰਾਂ ਕਰਨ ਦੇ ਦੋਸ ਵਿਚ ਕੈਦ ਹੋਏ, ਦੋ ਸਾਲ।

ਸਤਿਗੁਰੂ ਜੀ ਤਰਨ ਤਾਰਨ ਮਸਿਆ ਦੇ ਮੇਲੇ ਤੇ ਦਰਸਨ ਦਿਤੇ। ਇਕ ਕੋਹੜੇ ਨੂੰ ਪ੍ਰਕਰਮਾ ਵਿਚ ਸਨਬਧੀਆਂ ਲਿਆ ਰਖਿਆ ਤੇ ਝੁਰੇ ਕਦੋਂ ਇਸ ਦੀ ਵਾਰੀ ਆਵੇ ਤੇ ਕੋਹੜ ਹਟੇ। ਸਾਲ ਵਿਚ ਇਕ ਦਾ ਕੋਹੜ ਹਟਦਾ ਹੈ ਤੇ ਬਹੁਤ ਬੈਠੇ ਹਨ। ਇਕ ਸਿਖ ਕਿਹਾ, ਤੂੰ ਸਮੇਂ ਦੇ ਸਤਿਗੁਰੂ ਜੀ ਤੇ ਨਿਸਚਾ ਕਰ ਤੇ ਹਾਜ਼ਰ ਹੋ ਅਰਜ ਕਰ। ਉਹ ਸਤਿਗੁਰੂ ਜੀ ਪਾਸ ਆਏ। ਸਤਿਗੁਰੂ ਜੀ ਆਸਾ ਦੀ ਵਾਰ ਦੇ ਭੋਗ ਬਾਦ ਕੋਹੜੇ ਨੂੰ ਦੇਖ ਹੁਕਮ ਕੀਤਾ, ਕੋਈ ਇਸ ਤੇ ਹਿਤਵਾਨ ਥੁਕੇ ਤਾ ਇਹ ਰਾਜ਼ੀ ਹੋਵੇ। ਕਿਸੇ ਨਾ ਥੁਕਿਆ। ਫੌਜਾ ਸਿੰਘ ਮਸਤਾਨੇ ਮਲੀ ਦੇ ਆ ਕਿਹਾ, ਸਤਿਗੁਰੂ ਜੀ ਕੀ ਆਪ ਦਾ ਹੁਕਮ ਹੈ। ਸਤਿਗੁਰੂ ਜੀ ਕਿਹਾ, ਕੋੜ੍ਹੇ ਤੇ ਥੁਕੀ ਜਾ। ਮਸਤਾਨੇ ਥੁਕ ਥੁਕ ਕੋਹੜ ਦਾ

ਸਰੀਰ ਭਰ ਦਿਤਾ, ਕੋਹੜੇ ਨੂੰ ਆਰਾਮ ਹੋਇਆ। ਦੂਜੇ ਦਿਨ ਫੇਰ ਲਿਆਏ ਮਸਤਾਨੇ ਥੁਕਿਆ, ਤਲਾਉਂ ਇਸ਼ਨਾਨ ਕਰਾ ਰਾਜ਼ੀ ਹੋਇਆ ਜਾਣ ਲੈ ਗਏ। ਸਤਿਗੁਰੂ ਜੀ ਮਸਤਾਨੇ ਨੂੰ ਖੁਸ਼ ਹੋ ਕਿਹਾ, ਤੂੰ ਜਿਸ ਦੇ ਜ਼ਖਮ ਤੇ ਥੁਕ ਲਾਵੇਂਗਾ ਉਹ ਰਾਜ਼ੀ ਹੋਵੇਗਾ, ਕਈ ਸਰੀਰ ਉਸ ਦੀ ਥੁਕ ਤੋਂ ਰਾਜ਼ੀ ਹੋਏ ਅਜੇ ਜੀਉਂਦੇ ਹਨ। ਇਹ ਮਸਤ ਉਚੀਆਂ ਬਾਹਾਂ ਕਰ ਕਿਹਾ ਕਰਦਾ, "ਉਏ ਸਾਡਿਉ ਉਏ ਸਾਡਿਉ", ਭਾਵ ਪ੍ਰੇਮੀਆਂ ਨੂੰ ਸੱਦਾ ਦੇਂਦਾ ਸੀ।

ਸਤਿਗੁਰੂ ਜੀ ਸਿਆਲਕੋਟ ਦੇ ਜ਼ਿਲੇ ਸੂਜੋਵਾਲੀ ਸੰਤ ਬੇਲਾ ਸਿੰਘ ਜੀ ਵਲੋਂ ਮੇਲੇ ਦੀ ਅਰਜ਼ ਕਰ ਦਰਸਨ ਦਿਤੇ ਤੇ ਅਗਲੇ ਰੋਜ਼ ਸੰਤ ਭਗਤ ਸਿੰਘ ਦਾਤੇ ਵਾਲੀਆਂ ਦਾ ਇਕ ਬੱਚਾ ਰਣਜੀਤ ਸਿੰਘ ਕੁਝ ਦਿਨ ਹੋਏ ਚੜ੍ਹ ਗਿਆ ਸੁਣ ਕਿਹਾ, ਸੰਤਾਂ ਪਾਸ ਪ੍ਰਚਾਵਨੀ ਲਈ ਜਾਣਾ ਹੈ ਤੇ ਕਿਹਾ, ਸੁਣਿਆ ਹੈ ਸੰਤ ਜੀ ਸੰਘੜਆਲ ਆਪਣੇ ਸਹੁਰੇ ਜਿਥੇ ਕਾਕਾ ਚੜ੍ਹਿਆ ਹੈ, ਢੋਲਕ ਵਜਾ ਸਬਦ ਪੜ੍ਹਦਿਆਂ ਉਸਦਾ ਦਾਹ-ਸਸਕਾਰ ਕੀਤਾ ਹੈ ਤੇ ਸਭ ਆਏ ਨੂੰ ਧਰਵਾਸ ਹੀ ਦਿਤਾ ਹੈ। ਸੰਤ ਬੇਲਾ ਸਿੰਘ ਜੀ ਦੇ ਘਰੋਂ ਬੀਬੀ ਨੇ ਬਚੇ ਨੂੰ ਸਤਿਗੁਰੂ ਜੀ ਦੇ ਚਰਨਾਂ ਤੇ ਰਖ ਸਰਦੀ ਭੇਟਾ ਧਰੀ ਸਤਿਗੁਰੂ ਜੀ ਬਚਨ ਕੀਤਾ ਬੀਬੀ "ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ॥ ਤਿਸਹਿ ਜਾਨੁ ਮਨ ਸਦਾ ਹਜੂਰੇ॥" ਜੋ ਗੁਰ ਸਿਖ ਇਕ ਗੁਰਵਾਕ ਚੇਤਾ ਰਖੇ ਉਸ ਨੂੰ ਕਦੀ ਗੁਰੂ ਵਿਸਰਦਾ ਨਹੀਂ ਤੇ ਪਾਪ ਕਰਮ ਭੀ ਉਸ ਤੋਂ ਨਹੀਂ ਹੁੰਦਾ, ਕਿਉਂਕਿ ਨਾ ਹਜੂਰ ਜਾਣ ਕਰ ਹੀ ਇਹ ਦੋਵੇਂ ਕੰਮ ਹੁੰਦੇ ਹਨ ਤੂੰ ਸ਼ੁਕਰ ਕਰ ਰੱਬ ਤੈਨੂੰ ਪੁੱਤਰ ਦਿਤੈ।

ਸੰਤ ਭਗਤ ਸਿੰਘ ਜੀ ਦਾਤੇ ਵਾਲੋਂ ਟੁਰੇ, ਸਤਿਗੁਰੂ ਜੀ ਨੂੰ ਨੇੜੇ ਦੇ ਨੱਗਰ ੫,੬ ਕੋਹਾਂ ਤੇ ਆਏ ਜਾਣ, ਸਤਿਗੁਰੂ ਜੀ ਸੂਜੋ ਵਾਲੀਉਂ ਟੁਰੇ। ਸੰਤ ਜੀ ਨੇ ਸਤਿਗੁਰੂ ਜੀ ਦਾ ਦਰਸਨ ਕਰਦਿਆਂ ਉਚੀਆਂ ਬਾਹਾਂ ਕਰ ਰੋਣਾ ਸ਼ੁਰੂ ਕਰ ਦਿਤਾ। ਸਤਿਗੁਰੂ ਜੀ ਘੋੜੇ ਤੋਂ ਉੱਤਰ, ਸੰਤ ਜੀ ਨੂੰ ਜਫੀ ਵਿਚ ਲੈ ਇਕ ਬ੍ਰਿਛ ਹੇਠਾਂ ਜਾ ਖੜੇ, ਤੇ ਕਿਹਾ, ਅਸਾਂ ਤੇ ਸੁਣਿਆ ਸੀ ਤੁਸੀਂ ਬੜੇ ਅਡੋਲ ਰਹੇ ਹੋ। ਇਹ ਡੋਲਣ ਵਾਲਾ ਕਿਉਂ ਭਾਣਾ ਵਰਤਿਆ। ਭਾਈ ਵਜ਼ੀਰ ਸਿੰਘ ਜੀ ਸੁਚੀ ਚਾਦਰ ਤੇ ਹੋਰ ਬਸਤ੍ਰ ਘੋੜਿਆਂ ਤੋਂ ਲਾਹ ਸਤਿਗੁਰੂ ਜੀ ਤੇ ਸੰਤ ਜੀ ਜੋਗਾ ਵਿਛਾ ਦਿਤੇ। ਸੰਤ ਭਗਤ ਸਿੰਘ ਜੀ ਡੁਸਕਦਿਆਂ ਦਸਿਆ, ਤਦੋਂ ਆਪ ਦਾ ਆਸਰਾ ਮੇਰੇ ਅੰਦਰ ਰਿਹਾ ਸੀ ਤੇ ਹੁਣ ਖਾਲੀ ਹੋ ਰੋਂਦਾ ਹਾਂ। ਮੈਥੋਂ ਇਕ ਭੁਲ ਹੋ ਗਈ ਹੈ। ਇਕ ਦਿਨ ਇਕ ਸਾਧ ਦੂਰ ਦੇ ਨਗਰੋਂ ਆ ਬੱਚੇ ਚੜ੍ਹਨ ਦਾ ਅਫਸੋਸ ਕਰਨ ਲਗਾ, ਮੈਂ ਕਿਹਾ ਕੋਈ ਗੁਰੂ ਪ੍ਰਮੇਸ਼ਰ ਦੀ ਸੰਤ ਜੀ ਗੱਲ ਕਰੋ, ਇਹ ਗੱਲਾਂ ਤਾਂ ਸਾਰਾ ਸੰਸਾਰ ਪਿਆ ਕਰਦੈ। ਉਸ ਸਾਧ ਕਿਹਾ ਮੈਂ ਉਚੇਚਾ ਜਿਸ ਆਸ਼ਾ ਲਈ ਆਇਆ ਸਾਂ ਸੋ ਪ੍ਰਤੱਖ ਦੇਖ ਮੇਰੀ ਆਸ਼ਾ ਪੂਰੀ ਹੋ ਗਈ ਏ। ਸਿਖ ਕਹਿੰਦੇ ਸੀ ਸੰਤ ਭਗਤ ਸਿੰਘ ਜੀ ਨੇ ਭਾਈ ਭਿਖਾਰੀ ਵਾਂਗੂ ਭਾਣਾ ਗੁਰੂ ਦਾ ਮੰਨ ਕੇ ਵਿਖਾਇਆ ਏ। ਉਹ ਸਾਧ ਤੇ ਚਲਾ ਗਿਆ ਤੇ ਮੇਰੇ ਮਨ ਵਿਚ ਫੁਰਨਾ ਉਗ ਪਿਆ ਕਿ ਮੇਰੀ ਭੀ ਪੁੱਗੇ ਹੋਏ ਪੁਰਸ਼ਾਂ ਵਿਚ ਗਿਣਤੀ ਹੋ ਗਈ ਏ। ਸੰਤ ਜੀ ਕਿਹਾ, ਅਗਲੇ ਭਲਕ ਹੀ ਸ਼ਰੀਕਾਂ ਨਾਲ ਵਟ ਬੰਨੇ ਤੋਂ ਝੇੜਾ ਹੋ ਪਿਆ ਤੇ ਉਨ੍ਹਾਂ ਕਿਹਾ ਤੂੰ ਲੈ ਆ ਜਿਹੜੇ ਰਣਜੀਤ ਨੂੰ ਲਿਆਉਣਾ ਈਂ। ਮੈਂ ਘਰ ਟੁਰ ਆਇਆ ਤੇ ਰਾਮ ਤੇ ਰੋਸ ਆਇਆ ਤੇ ਮੈਂ ਉਸ ਨੂੰ ਕਿਹਾ, ਜੇ ਤੂੰ ਮੇਰੇ ਨਾਲ ਐਸੀ ਨਾ ਕਰਦੋਂ ਤਾਂ ਮੈਨੂੰ ਸ਼ਰੀਕ ਨਾ ਇਹ ਬੋਲ ਕਹਿੰਦੇ। ਹੁਣ ਮੈਨੂੰ ਰਣਜੀਤ ਯਾਦ ਪੈਂਦੈ ਤੇ ਮਨ ਮੇਰਾ ਹਰ ਵੇਲੇ ਰੋਂਦੈ।

ਸਤਿਗੁਰੂ ਜੀ ਸਹਿਜ ਨਾਲ ਸੰਤ ਜੀ ਨੂੰ ਧੀਰਜ ਦੇ ਕਿਹਾ, ਏਸੇ ਦੁਖੋਂ ਹੀ ਗੁਰੂ ਜੀ ਕਿਹਾ ਹੈ, "ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ॥ ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨਿ ॥" ਸੰਤ ਜੀ ਜਦ ਐਸਾ ਭਾਵ ਅੰਦਰ ਆਵੇ ਸਿਖ ਜ਼ਾਹਰ ਭੀ ਤੇ ਗੁਪਤ ਭੀ ਅਰਜ਼ ਗੁਰੂ ਅਗੇ ਕਰੇ ਤੇ ਬਖਸ਼ਸ਼ ਮੰਗੇ। ਤੇ ਭੁਲ ਕੇ ਆਪ ਨੂੰ ਪੁਗਿਆ ਨ ਮੰਨੇ। "ਹਮ ਪਾਪੀ ਸਦ ਭੂਲਤੇ ਤੁਮ ਬਖਸਨਹਾਰੇ ॥" ਗੁਰਵਾਕ ਨੂੰ ਚੇਤੇ ਰਖੇ। ਰਹਿ ਸੰਤ ਜੀ ਨੂੰ ਸਾਥ ਲੈ ਘੋੜੇ ਤੇ ਚੜ੍ਹਾ ਦਾਤੇਵਾਲ ਆਏ ਤੇ ਸਬਦ ਕੀਰਤਨ ਦੇ ਭੋਗ ਬਾਦ ਸਤਿਗੁਰੂ ਜੀ ਸਭ ਸੰਗਤ ਨੂੰ ਸੁਣਾ ਕਿਹਾ, ਜਿਨ੍ਹਾਂ ਸ਼ਰੀਕਾਂ ਨੇ ਸੰਤ ਜੀ ਨੂੰ ਤੰਗ ਕੀਤੈ ਉਹ ਕੰਨ ਖੋਲ੍ਹ ਕੇ ਸੁਣ ਲੈਣ। ਸਾਬਰਾਂ ਦੀ ਆਹ ਕੋਲ ਦੀ ਨਹੀਂ ਜਾਂਦੀ ਤੇ ਪ੍ਰਮੇਸਰ ਸੱਚੇ ਦਾ ਪੱਖ ਕਰਦੈ। ਸਤਿਗੁਰੂ ਜੀ ਦਸਿਆ, ਸੰਤ ਲਾਲ ਸਿੰਘ ਜੀ ਦੇ ਸ਼ਰੀਕਾਂ ਸੰਤ ਦੇ ਘਰੋਂ ਨਿਕਲਿਆਂ ਪਿਛੋ ਪੁਤਾਂ ਨੂੰ ਤੰਗ ਕੀਤਾ। ਸੰਤ ਜੀ ਵਿਰਕਤ ਹੋਇਆਂ ਆ ਤਰਲਾ ਕੀਤਾ, ਪਰ ਜਟ ਮਾੜੇ ਭਰਾ ਦਾ ਤਰਲਾ ਘਟ ਹੀ ਸੁਣਦੇ ਹਨ। ਸ਼ਰੀਕ ਨਾ ਟਲੇ। ਤਾਂ ਸੰਤ ਜੀ ਦੋ ਵਾਰ ਤਰਲਾ ਕਰ ਤੀਜੀ ਵਾਰ ਜਥਾ ਜੋੜ ਸ਼ਰੀਕਾਂ ਨੂੰ ਆ ਕੁਟਿਆ ਤੇ ਡੇਰੇ ਲਾ ਕੇ ਪਿੰਡ ਬਹਿ ਗਏ। "ਮੂਰਖ ਗੰਢੁ ਪਵੈ ਮੁਹਿ ਮਾਰ ॥" ਗੁਰਵਾਕ ਸਚਾ ਹੋਇਆ। ਉਹੋ ਸ਼ਰੀਕ ਹੱਥ ਜੋੜ ਮਾਫੀ ਮੰਗ ਸੂਤ ਹੋ ਗਏ। ਮੈਂ ਸਭ ਨਗਰ ਨੂੰ ਸੁਣਾ ਕੇ ਆਖਦਾ ਹਾਂ, ਜਿਸ ਸੰਤ ਜੀ ਨੂੰ ਤੰਗ ਕੀਤਾ ਹੈ, ਮਾਫੀ ਮੰਗ ਅਗੋਂ ਸੂਤ ਹੋ ਜਾਏ। ਸੋ ਸ਼ਰੀਕ ਭੁਲ ਮੰਨ ਪੈਰੀਂ ਪੈ ਗਏ ਤੇ ਕਿਹਾ, ਮੁੰਡੇ ਮੂੜ੍ਹਪੁਣਾ ਕੀਤੈ। ਸਤਿਗੁਰੂ ਜੀ ਸੰਤ ਜੀ ਨੂੰ ਸਾਥ ਹੀ ਦੌਰੇ ਤੇ ਘੋੜੇ ਤੇ ਚਾੜ੍ਹ ਲੈ ਤੁਰੇ ਤੇ ਬੁੜ ਤੇ ਡੋਲਨ ਵਲ ਮਨ ਪੈਣ ਹੀ ਨਾ ਦਿਤਾ ਤੇ ਸੰਤ ਜੀ ਮੁੜ ਕਦੇ ਝੂਰ ਬੁੜ ਨਾ ਰੋਏ, ਮਗਨ ਹੋਏ ਹੀ ਲਗਨ ਵਿਚ ਲਗ ਮਾਲਾ ਫੇਰਨ ਲਗੇ।

ਮੈਂ ਪਿਛਲੇ ਟੁਰੇ ਪ੍ਰਸੰਗ ਨੂੰ ਵਿਚੇ ਹੀ ਛਡ ਜੋ ਕੁਝ ਹਾਲ ਵੈਸਾਖੀ ਤੇ ਨਿਮਾਣੀ ਦੇ ਮੇਲੇ ਦਾ ਤੇ ਦੌਰੇ ਦਾ ਦਿਤਾ ਹੈ। ਉਸ ਤੋਂ ਬਾਦ ਸੌਣ ਭਾਦਰੋਂ ਦੇ ਮੇਲੇ ਦਾ ਹਾਲ ਲਿਖਿਆ ਹੈ। ਉਸ ਤੋਂ ਅਗੇ ਲਿਖੇ ਨਾਲ ਜੋੜ ਟੂਰਦਾ ਹਾਂ। ਕਿ ਸਤਿਗੁਰੂ ਜੀ ਸਿਆਲਕੋਟ ਦੇ ਜ਼ਿਲੇ ਵਿਚ ਗਲੋਟੀਂ ਭਾਈ ਮੰਗਲ ਸਿੰਘ ਘੁਕਲ, ਸੰਤ ਹਾਕਮ ਸਿੰਘ ਜੀ ਰਾਮ ਪੁਰ, ਨੱਥਾ ਸਿੰਘ ਵਲੋਂ ਤੇ ਕੋਟਲੀ ਨੁਸ਼ਹਿਰੇ ਕਰਤਾਰ ਸਿੰਘ ਜੀ ਵਲੋਂ ਹੋ ਗੁਜਰਾਂਵਾਲਿਉਂ ਹੋ ਸੰਤ ਭਗਤ ਸਿੰਘ ਜੀ ਤੇ ਸੰਤ ਅਤਰ ਸਿੰਘ ਜੀ ਸਮੇਤ ਭੈਣੀ ਸਾਹਿਬ ਆਏ ਸੀ ਤੇ ਆਪਣਾ ਸਦਾ ਦਾ ਨੇਮ ਤੇ ਮੇਲਾ ਕਰ ਦੋਨਾਂ ਸੰਤਾਂ ਨੂੰ ਸਾਥ ਲੈ ਸ਼ਿਮਲੇ ਦਰਸਨ ਦਿਤੇ।

ਸਤਿਗੁਰੂ ਜੀ ਲਾਹੌਰ, ਬੰਬਈ, ਦਿਲੀ, ਲਖਨਊ, ਰਾਵਲਪਿੰਡੀ, ਸ਼ਿਮਲੇ, ਮੇਰਠ ਆਦ ਸ਼ਹਿਰੀਂ ਆਪਣੇ ਘੋੜੇ ਰਖਦੇ ਸੀ ਤੇ ਰੇਸਾਂ ਵਿਚ ਦੁੜਾਂਦੇ ਸੀ ਤੇ ਆਪ ਭੀ ਬਾਦਸ਼ਾਹੀ ਬਾਣੇ ਠਾਠ ਵਿਚ ਜਾਂਦੇ ਸੀ ਰੇਸਾਂ ਦੇਖਣ। ਮਹਾਰਾਜ ਨਿਹਾਲ ਸਿੰਘ ਜੀ ਘੋੜਿਆਂ ਦਾ ਵਪਾਰ ਕਰ ਨਿਰਬਾਹ ਕਰਦੇ ਸੀ ਸੋ ਭੀ ਦੇਸ-ਸੇਵਾ ਕਾਰਨ ਰੁਕ ਗਿਆ ਜਾਣ ਬਾਬਾ ਧਿਆਨ ਸਿੰਘ ਜੀ ਤੇ ਸਤਿਗੁਰੂ ਜੀ ਸਮਾਂ ਬਤਾਂਦੇ ਉਹਨਾਂ ਦੇ ਗ੍ਰਿਹਸਤੀ ਖਰਚ ਦਾ। ਸਤਿਗੁਰੂ ਜੀ ਮਾਤਾ ਜਿਊਣ ਕੌਰ ਜੀ ਨਾਲ ਕਦੇ ਕਦੇ ਗੱਲ ਕਰਦੇ ਕਿ ਮੈਂ ਬਹੁਤਾ ਬਾਹਰ ਰਹਿੰਦਾ ਹਾਂ ਤੇ ਮਹਾਰਾਜ ਜੀ ਲਾਹੌਰ। ਜਿਸ ਕਰ ਆਪ ਨੂੰ ਭੀ ਕਿਸੇ ਵੇਲੇ ਔਕੜ ਸੋਚ ਵਾਪਰਦੀ ਏ, ਕਿਹਾ ਚੰਗਾ ਹੋਵੇ ਜੇ ਮਹਾਰਾਜ ਜੀ ਭੈਣੀ ਸਾਹਿਬ ਆ ਟਿਕਣ ਤੇ ਆਪ ਨੂੰ ਭੀ ਸੌਖ ਰਵ੍ਹੇ ਤੇ ਡੇਰੇ ਦੀ ਸੰਭਾਲ ਵਿਚ ਭੀ ਫ਼ਰਕ ਨਾ ਪਵੇ।

ਸਭ ਤੋਂ ਬਹੁਤਾ ਲਾਹੌਰ ਦੀ ਰੇਸ ਦੇਖਦੇ। ਕਿਉਂਕਿ ਭਾਵੇਂ ਸਭ ਥਾਂ ਸਿਖ ਰਹਿੰਦੇ ਸੀ

ਘੋੜਿਆਂ ਵਾਲੇ ਤੇ ਲੰਗਰ ਆਪਣਾ ਪਕਾ ਛਕਦੇ ਸੀ, ਪਰ ਲਾਹੌਰ ਬਾਬਾ ਧਿਆਨ ਸਿੰਘ ਜੀ ਦਾ ਘਰ ਤੇ ਸ਼ੇਖੂਪੁਰਾ, ਲਾਇਲਪੁਰ, ਮਿੰਟਗੁਮਰੀ, ਸਰਗੋਧਾ ਤੇ ਰਾਵਲਪਿੰਡੀ ਨੂੰ ਰਸਤਾ ਏਥੋਂ ਹੀ ਚੰਗਾ ਲਗਦਾ ਸੀ ਤੇ ਸਿਖ ਭੀ ਪ੍ਰੇਮੀ ਆਪ ਦੇ ਇਹਨੀਂ ਜ਼ਿਲੀਂ ਹੀ ਬਹੁਤ ਰਹਿੰਦੇ ਸੀ। ਸ਼ਿਮਲੇ, ਮੰਡੀ ਕੂਲੂ ਭੀ ਆਪ ਨੇ ਕੋਠੀਆਂ ਲੈ ਰਖੀਆਂ ਸੀ ਤੇ ਸੇਵਕ ਤੇ ਮੇਲੀ ਅਮੀਰ ਸ੍ਰਦਾਰ ਲੋਕ ਭੀ ਆਪ ਦੇ ਹਰ ਜ਼ਿਲੇ ਵਿਚ ਅਗੇ ਹੀ ਆਦਰ ਨੂੰ ਹਾਜ਼ਰ ਹੁੰਦੇ ਸੀ।

ਸਤਿਗੁਰੂ ਜੀ ੫—੬ ਅਸੂ ਸ਼ਿਮਲੇ ਸਮੇਤ ਹਜ਼ੂਰੀ ਜਥੇ ਤੇ ਸੰਤ ਭਗਤ ਸਿੰਘ ਜੀ, ਸੰਤ ਅਤਰ ਸਿੰਘ ਜੀ,ਸੰਤ ਇੰਦਰ ਸਿੰਘ ਜੀ ਚਕਰਵਰਤੀ ਦੇ ਦਰਸਨ ਦਿਤੇ। ਅਮਰ ਸਿੰਘ ਓਵਰਸੀਅਰ ਦੇ ਘਰ ਉਤਾਰਾ ਤੇ ਮੇਲਾ ਸੀ। ਦੋ ਦਿਨ ਰੌਣਕ ਸਬਦ ਕੀਰਤਨ ਹੋਇਆ। ਕਾਨ੍ਹ ਸਿੰਘ ਜੀ ਨਾਭਾ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਕੁਝ ਇਤਿਹਾਸ ਦੇ ਬਚਨ ਕਰ ਸਤਿਗੁਰੂ ਜੀ ਦੇ ਗੁਣਾਂ ਤੇ ਸੁਭਾ ਦੀ ਬਹੁਤ ਸਿਫਤ ਧੰਨਵਾਦ ਵਜੋਂ ਕੀਤੀ। ਕਿਉਂਕਿ ਇਹ ਅਗੇ ਹੀ ਸ਼ਿਮਲੇ ਪੁਜੇ ਹੋਏ ਸੀ। ਸੰਤ ਇੰਦਰ ਸਿੰਘ ਜੀ ਨੇ ਨਾਮਧਾਰੀ ਇਤਿਹਾਸ ਸੁਣਾਂਦਿਆਂ ਪੁਰਾਣੇ ਸਿਖਾਂ ਦੇ ਜੀਵਨ ਤੇ ਸ਼ਹੀਦਾਂ ਦੀਆਂ ਵਾਰਤਾ ਬਹੁਤ ਕਰੁਣਾ ਰਸ ਵਿਚ ਭਿਜੇ ਸ਼ਬਦਾਂ ਵਿਚ ਸੁਣਾਈਆਂ ਅਮਰ ਸਿੰਘ ਜੀ ਦੇ ਪ੍ਰਵਾਰ ਨੇ ਸਤਿਗੁਰੂ ਜੀ ਨੂੰ ਵੈਰਾਗੀ ਹੋਇਆਂ ਵਿਦਿਆ ਕੀਤਾ ਤੇ ਕਿਹਾ, ਵਿਛੜਨ ਨੂੰ ਜੀ ਨਹੀਂ ਕਰਦਾ।

੧੬—੧੭—੧੮ ਅਸੂ ਦੁਸਹਿਰੇ ਦੇ ਮੇਲੇ ਤੇ ਸਤਿਗੁਰੂ ਜੀ ਗੁਜਰਾਂਵਾਲੇ ਦਰਸਨ ਦਿਤੇ। ਇਹ ਮੇਲਾ ਫਕੀਰ ਸਿੰਘ, ਸੰਤ ਕੇਸਰ ਸਿੰਘ ਜੀ ਚੁਪ ਹੋਰਾਂ ਦੇ ਸੇਵਕ ਨੇ ਦਖਣ ਦੀ ਤਰਫ ਵਾਲੇ ਗੁਰਦੁਆਰੇ ਕੀਤਾ ਸੀ। ਇਸ ਮੇਲੇ ਵਿਚ ਹੀਰੇ ਮਹਾਂਵੀਏ ਦੇ ਪੁਤਰਾਂ ਗੁਰਮੁਖ ਸਿੰਘ ਤੇ ਸਰਮੁਖ ਸਿੰਘ ਨੇ ਸਬਦ ਕੀਰਤਨ ਕੀਤਾ। ਇਹ ਗੁਜਰਾਂਵਾਲੇ ਕਰਾਏ ਤੇ ਦੁਕਾਨ ਲੈ ਰਾਗ ਸੁਨਾਣ ਤੇ ਸਿਖਾਣ ਦਾ ਕੰਮ ਏਨੀਂ ਦਿਨੀਂ ਕਰਦੇ ਸੀ। ਸੰਤ ਆਲਾ ਸਿੰਘ ਜੀ ਭੈਣੀ ਸਾਹਿਬ ਤੋਂ ਨੇਮ ਬਣਾ ਲਿਆ ਹੋਇਆ ਸੀ। ਜਿਸ ਸਿਖ ਵਲ ਜਾਣਾ ਉਸ ਨੂੰ ਸਿਧੀ ਦਸਤਾਰ ਤੇ ਬੀਬੀਆਂ ਨੂੰ ਚੂੜੀਦਾਰ ਸੁਥਣ ਦਾ ਬਚਨ ਪਹਿਲੋਂ ਮਨਾਣਾ। ਸਤਿਗੁਰੂ ਜੀ ਦੇ ਗੁਜਰਾਂਵਾਲੇ ਜਾਣ ਤੋਂ ਪਹਿਲਾਂ ਭੀ ਸੰਤ ਜੀ ਸੁਣਾ ਦਿਤਾ ਸੀ ਤੇ ਰਾਤੋ ਰਾਤ ਬੀਬੀਆਂ ਸਲਵਾਰਾਂ ਤੋਂ ਕੁੰਦੇ ਪਾ ਕਟ ਚੂੜੀਦਾਰ ਸੁਥਣਾਂ ਬਣਾ ਲਈਆਂ ਸੀ ਤੇ ਦੁਆਲੇ ਭੀ ਪਤਾ ਲਗ ਗਿਆ ਤੇ ਸਭ ਸੰਗਤ ਇਸੇ ਮਰਜਾਦਾ ਨਾਲ ਹੀ ਮੇਲੇ ਤੇ ਪੁਜੀ ਸੀ ਤੇ ਬਹੁਤ ਪ੍ਰੇਮ ਤੇ ਪਰਚਾਰ ਨਾਲ ਸਿਧੇ ਦਸਤਾਰੇ ਤੇ ਚੂੜੀਦਾਰ ਸੁਥਣਾਂ ਵਧੀਆ ਸਜੀਆਂ ਸੀ। ਤੀਜੇ ਦਿਨ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੀ ਯਾਦ ਨਮਿਤ ਪਹਾੜ ਤਰਫ ਵਾਲੇ ਗੁਰਦੁਆਰੇ ਮੇਲਾ ਹੋਇਆ ਤੇ ਕੁਝ ਪਾਠਾਂ ਦੇ ਭੋਗ ਪਾਏ। ਫਕੀਰ ਸਿੰਘ ਅਰਜ਼ ਕੀਤੀ, ਮੈਂ ਏਸ ਤਰ੍ਹਾਂ ਸਦਾ ਸੰਤਾਂ ਦਾ ਮੇਲ ਉਸ ਡੇਰੇ ਕਰਨਾ ਚਾਹੁੰਦਾ ਹਾਂ ਪਰ ਕੱਲਾ ਤੇ ਕਮਜ਼ੋਰ ਹਾਂ। ਸਤਿਗੁਰੂ ਜੀ ਉਤਰ ਦਿਤਾ, ਤੂੰ ਚਿਤ ਵਿਚ ਚਾ ਰਖ ਮੈਂ ਤੇਰੇ ਨਾਲ ਹਾਂ।

ਸਤਿਗੁਰੂ ਜੀ ਮੇਰੇ ਤੋਂ ਲੇਖਕ ਸਤਿਜੁਗ ਦੇ ਗਾਹਕ ਵਧਣ ਲਈ ਸੰਗਤ ਵਿਚ ਕਹਾਇਆ। ਸੰਤ ਆਲਾ ਸਿੰਘ ਜੀ ਦਾ ਭੈਣੀ ਸਾਹਿਬ ਦੇ ਮੇਲੇ ਤੋਂ ਕੀਤਾ ਨੇਮ ਦਸ ਸੰਤ ਇੰਦਰ ਸਿੰਘ ਜੀ ਚਕਰਵਰਤੀ ਨੇ ਬੜੇ ਰਸ ਲੋੜ ਵਾਲੇ ਵਖਿਆਨ ਕਰ ਕਿਹਾ, ਹੁਣ ਗੁਰਮੁਖੀ ਬਾਣੇ ਦਾ ਸਮਾਂ ਫੇਰ ਸਤਿਗੁਰੂ ਪਰਤਾਪ ਸਿੰਘ ਜੀ ਦੇ ਪ੍ਰਤਾਪ ਕਰ ਟੁਰਿਆ ਹੈ ਜਦ ਸੰਤ ਆਲਾ ਸਿੰਘ ਜੀ ਜੈਸਿਆਂ ਨੇਮ ਕੀਤਾ ਹੈ ਜੋ ਸਿਖ ਸਿਧੀ ਦਸਤਾਰ ਕਰੇਗਾ ਤੇ ਬੀਬੀ ਚੂੜੀਦਾਰ ਸੁਥਣ ਪਹਿਰੇਗੀ ਉਸ ਦੇ ਘਰ ਲੰਗਰ

ਕਰਾਂਗੇ। ਨਹੀਂ ਤੇ ਘਰ ਇਕ ਵਾਰੀ ਕਰ ਪ੍ਰਸਾਦ ਛਕਾਂਗੇ। ਇਹ ਸੁਣ ਬਹੁਤ ਸਿਖਾਂ ਨੇ ਸਿਧੀ ਦਸਤਾਰ ਤੇ ਬੀਬੀਆਂ ਨੇ ਚੂੜੀਦਾਰ ਸੁਥਣ ਪਹਿਰਣ ਦਾ ਨੇਮ ਕੀਤਾ। ਸੰਤ ਨਥਾ ਸਿੰਘ ਜੀ ਵਲੋਂ ਖੱਖਰਕੀ ਸਤਿਗੁਰੂ ਜੀ ਦਾ ਲੰਗਰ ਹੋਇਆ ਸੰਤ ਅਤਰ ਸਿੰਘ ਜੀ ਦਾ ਦੀਵਾਨ ਲਗਾ।

੧੯ ਅਸੂ ਲਧੇ ਵਾਲਿਉਂ ਸੰਤ ਲਧਾ ਸਿੰਘ ਜੀ ਦੀ ਪੁਤ੍ਰੀ ਨੂੰ ਵਿਆਹੁਣ ਜੰਞ ਆਈ ਤੇ ਨਾਲ ਸੰਤ ਸੋਹਣ ਸਿੰਘ ਜੀ ਜਾਮਕਿਆਂ ਵਾਲੇ ਸੀ ਸਬਦੀ। ਸਭ ਸਾਧਾਂ ਦੇ ਸਿਧੇ ਦਸਤਾਰੇ ਤੇ ਗੁਰਮੁਖੀ ਬਾਣਾ ਸੀ। ਸਵੇਰੇ ਸਤਿਗੁਰੂ ਜੀ ਦੇ ਹਜ਼ੂਰ ਅਨੰਦ ਹਵਨ ਹੋ ਪੂਰਨ ਗੁਰਮਰਜਾਦਾ ਵਿਚ ਸਫੈਦ ਬਸਤ੍ਰਾਂ ਵਿਚ ਚੂੜੀਦਾਰ ਸੁਥਣ ਤੇ ਨੰਗੇ ਮੁਖ ਬੀਬੀ ਨੂੰ ਦੀਵਾਨ ਵਿਚ ਅੰਮ੍ਰਿਤ ਛਕਾ ਹੋਇਆ ਤੇ ਸੰਤ ਇੰਦਰ ਸਿੰਘ ਜੀ ਸੁਣਾਇਆ ਜਿਵੇਂ ਇਸ ਮੇਲੇ ਤੇ ਗੁਰਮੁਖੀ ਬਾਣੇ ਵਾਲੇ ਸਿਖ ਤੇ ਮਾਈਆਂ ਵਖ ਵਖ ਦੀਵਾਨ ਵਿਚ ਬਹਾਈਆਂ ਗਈਆਂ ਹਨ। ਹਰ ਮੇਲੇ ਤੇ ਸਾਧ ਸੰਗਤ ਨੂੰ ਇਸੇ ਜੁਗਤ ਦਾ ਹਿਸਾਬ ਲਾ ਬਾਣਾ ਸਜਾ ਆਉਣਾ ਚਾਹੀਦੈ।

ਸਤਿਗੁਰੂ ਜੀ ਕਤਕ ਦੀ ਪੂਰਨਮਾਸ਼ੀ ਤੇ ਨਨਕਾਣੇ ਆਉਣ ਜੋਗ ਸਤਿਜੁਗ ਤੇ ਸਭ ਸੂਬਿਆਂ ਨੂੰ ਲਿਖਾਇਆ। ਜੋ ਆਪ ਨਾ ਆ ਸਕੇ ਆਪਣਾ ਜ਼ੁਮੇਦਾਰ ਭੇਜੇ। ਸਤਿਜੁਗ ਦੇ ਗਾਹਕ ਬਣੌਣ ਲਈ ਸੂਬਾ ਰਹੀ ਸਿੰਘ ਭੀ ਬਹੁਤ ਜ਼ਿਲੀਂ ਫਿਰ ਉਦਮ ਦਿਤਾ। ਤੇ ਚੰਦੇ ਉਗਰੌਣ ਤੇ ਮਦਦ ਲੈਣ ਦਾ ਕੰਮ ਕੀਤਾ। ਸਤਿਜੁਗ ਚਲੌਣ ਦੀ ਪਕੀ ਸਭ ਸੂਬਿਆਂ ਨੂੰ ਸਤਿਗੁਰੂ ਜੀ ਕੀਤੀ ਇਸ ਮੇਲੇ ਤੇ ਚਰਨ ਸਿੰਘ ਗਿਲਾਂ ਵਾਲੇ ਦਾ ਭਰਾ ਸਵਰਨ ਸਿੰਘ ਲਹਿਲੀਆਂ ਦੇ ਸ਼ਾਮ ਸਿੰਘ ਵਲ ਮੰਗਿਆ ਸੀ।*

ਇਸ ਸਮੇਂ ਜਵਾਹਰ ਲਾਲ ਦੋ ਸਾਲ ਕੈਦ ਸੀ ਤੇ ਉਸ ਦੇ ਥਾਂ ਕਾਂਗਰਸ ਦਾ ਪ੍ਰਧਾਨ ਸ੍ਰੀ ਸੈਨ ਗੁਪਤਾ ਸੀ ਜਿਸ ਦੇ ਘਰ ਮੇਮ ਸੀ ਅੰਮ੍ਰਿਤਸਰੋਂ ਸਰਕਾਰ ਅੰਗਰੇਜ਼ੀ ਫੜਿਆ ਸਮੇਤ ਦੰਪਤੀ ਹੀ ਕੈਦ ਹੋਏ। ਸੋਹਣ ਸਿੰਘ ਭਕਨਾ ਜ਼ਿਲਾ ਅੰਮ੍ਰਿਤਸਰ ਵਾਲੇ ਜੋ ਸੰਤ ਕੇਸਰ ਸਿੰਘ ਜੀ ਮਹਾਵੇ ਵਾਲਿਆਂ ਦੇ ਸੇਵਕ ਸੀ ਅਗੇ ੧੯ ਸਾਲ ਦੇਸ-ਭਗਤਾਂ ਗਦਰੀਆਂ ਵਿਚ ਕੈਦ ਹੋਏ ਸੀ ਹੁਣ ਕਾਂਗਰਸ ਵਿਚ ਦੋ ਮਹੀਨੇ ਕੈਦ ਤੇ ੫੦) ਜੁਰਮਾਨਾ ਹੋਇਆ।

ਸਤਿਗੁਰੂ ਜੀ ਸ਼ੇਖੂਪੁਰੇ ਬੈਂਦਾਦ ਅਤਰ ਸਿੰਘ ਤੇ ਕਰਤਾਰ ਸਿੰਘ ਜੀ ਦੀ ਅਰਜ਼ ਕਰ ਤੇ ਹੋਰ ਸਿਖਾਂ ਦੀ ਅਰਜ਼ ਕਰ ਕਾਮੋਕੀ ਦਰਸਨ ਦਿਤੇ ਲਾਹੋਰੋਂ ਹੋ ਭੈਣੀ ਸਾਹਿਬ ਆਏ। ਬਾੜੀਆਂ ਵਾਲੇ ਮੰਗਲ ਸਿੰਘ ਰਾਮਗੜ੍ਹੀਏ ਦੀ ਅਰਜ਼ ਤੇ ਦਰਸਨ ਦਿਤੇ ਪਾਠ ਦੇ ਭੋਗ ਸਮੇਂ ਗ੍ਰੰਥ ਸਾਹਿਬ ਦੇ ਆਇਆਂ ਸਭ ਸੰਗਤ ਉਠੀ, ਪਰ ਫਤੇ ਸਿੰਘ ਮਾਂਗੇ ਦਾ ਫਲਾਸਫਰ ਨਾ ਉਠਿਆ। ਕਿਸੇ ਸਿਖ ਕਿਹਾ, ਤੂੰ ਕਿਉਂ ਨਹੀਂ ਗ੍ਰੰਥ ਸਾਹਿਬ ਦੇ ਅਦਬ ਵਜੋਂ ਉਠਿਆ ਉਸ ਕਿਹਾ ਕਿਹੜੀ ਲਕੜ ਚੁਕਣੀ ਸੀ ਜੋ

---

*ਗਿਲਾਂ ਤੇ ਉਹਨਾਂ ਪੁਰੇਵਾਲਾਂ ਦੀ ਗੋਤ ਦੀ ਮੂਰੀ ਰਲਦੀ ਸੀ। ਸਤਿਗੁਰੂ ਜੀ ਕਹਿ ਕੇ ਸਾਕ ਹਟਾਇਆ ਕਿ ਆਪਣੀ ਗੋਤ 'ਚ ਵਿਆਹ ਕੀਤਿਆਂ ਕੋੜ ਅਣਖ ਤੇ ਤਰਕ ਮਾਰੀ ਜਾਂਦੀ ਏ। ਚਰਨ ਸਿੰਘ ਹੋਰਾਂ ਸੰਤ ਰਛਪਾਲ ਸਿੰਘ ਜੀ ਦੀ ਧੀ ਸੁਰਜੀਤ ਕੌਰ ਦਾ ਸਾਕ ਗੰਡਾ ਸਿੰਘ ਵਾਲੇ ਤੋਂ ਲਿਆ ਤੇ ਪੂਰੀ ਗੁਰ ਮਰਜਾਦਾ ਅਨੁਸਾਰ ਇਸ ਨਾਨਕਾਣੇ ਦੇ ਮੇਲੇ ਤੇ ਅਨੰਦ ਕੀਤਾ, ਦੀਵਾਨ ਵਿਚ ਅੰਮ੍ਰਿਤ ਛਕਾ ਨੰਗੇ ਮੁਖ ਖਦਰ ਦੇ ਬਸਤ੍ਰਾਂ ਵਿਚ ਸਤਿਗੁਰੂ ਜੀ ਉਚੇਚਾ ਹੁਕਮ ਕਰ। ਖਾਸ ਸਰਧਾਲੂ ਹੀ ਐਸੇ ਮੇਲਿਆਂ ਤੇ ਕਦੇ ਕਦੇ ਵਿਆਹ ਕਰਾਉਂਦੇ ਸੀ। ਖਾਸ ਹੁਕਮ ਹੋਣ ਤੇ ਇਹ ਚਰਨ ਸਿੰਘ ਜੀ ਹੁਣ ਸਰਸੇ ਨੇੜੇ ਰਹਿੰਦੇ ਹਨ।

ਮੇਰੇ ਬਿਨਾਂ ਨਹੀਂ ਚੁਕੀ ਦੀ ਸੀ। ਸਿਖ ਕਿਹਾ ਗੁਰਬਾਣੀ ਦਾ ਅਦਬ ਕਰਨ ਅਰਥ ਜੋ ਮਰਜਾਦਾ ਗੁਰੂ ਅਰਜਨ ਦੇਵ ਜੀ ਬਧੀ ਹੈ ਦੇਖ ਸਾਧ ਨੰਗੀਂ ਪੈਰੀਂ ਸੀਸ ਤੇ ਚੁਕ ਅਗੇ ਜਲ ਛਿੜਕਦੇ ਤੇ ਉਪਰ ਚੌਰ ਕਰਦੇ ਲਿਆਏ ਹਨ। ਤੁਸੀਂ ਤੇ ਪ੍ਰਚਾਰਕ ਹੋ। ਤਾਂ ਫਤੇ ਸਿੰਘ ਨੇ ਕਿਹਾ ਮੈਨੂੰ ਸਭ ਸਮਝ ਏ ਤੂੰ ਏਡਾ ਡੂੰਘਾ ਗਿਆਨ ਤੇ ਸਰਧਾ ਆਪਣੇ ਕੋਲ ਹੀ ਰਖ। ਤੇ ਕਿਹਾ ਮੁਸਲਮਾਨ ਕੁਰਾਨ ਦੇ ਆਇਆਂ ਕਦੋਂ ਉਠਦੇ ਨੇ, ਇਹ ਚਰਚ ਨਾ ਵਧੋਣੈਂ ਸਵੇਰਾ ਜਾਣ ਉਹ ਸਿਖ ਤੇ ਚੁਪ ਕਰ ਰਿਹਾ। ਥੋੜੇ ਚਿਰ ਬਾਦ ਕੜਾਹ ਪ੍ਰਸਾਦ ਆਏ ਤੇ ਸਭ ਸੰਗਤ ਉਠੀ ਪਰ ਫਤੇ ਸਿੰਘ ਫੇਰ ਭੀ ਨਾ ਉਠਿਆ। ਤਾਂ ਸੰਤ ਆਲਾ ਸਿੰਘ ਜੀ ਕਿਹਾ ਸੰਤ ਜੀ ਤੁਸੀਂ ਕਿਉਂ ਨਹੀਂ ਉਠੇ। ਤਾਂ ਫਤੇ ਸਿੰਘ ਕਿਹਾ, ਖਾਣ ਪੀਣ ਵਾਲੀਆਂ ਚੀਜ਼ਾਂ ਦੇ ਆਇਆਂ ਕੀ ਉਠਣਾ ਹੋਇਆ ਤੇ ਕਿਹੋ ਸੂ ਜੇ ਕੜਾਹ ਦੇ ਆਇਆਂ ਉਠਣਾ ਚਾਹੀਦੈ ਤਾਂ ਰੋਟੀ ਜਲ ਦਾਲੇ ਚਟਨੀ ਅਚਾਰ ਭਾਜੀ ਦੇ ਆਇਆਂ ਭੀ ਉਠਣਾ ਚਾਹੀਦੈ।

ਸਤਿਗੁਰੂ ਜੀ, ਅਗੇ ਗ੍ਰੰਥ ਸਾਹਿਬ ਦੇ ਆਇਆਂ ਨਾ ਉਠਣ ਤੇ ਹੁਣ ਕੜਾਹ ਪ੍ਰਸਾਦ ਦੇ ਆਇਆਂ ਨਾ ਉਠਣ ਤੇ ਫਤੇ ਸਿੰਘ ਦੀ ਤੇ ਸਿਖਾਂ ਦੀ ਚਰਚਾ ਹੁੰਦੀ ਦੂਰੋਂ ਤੇ ਸੁਣੀ ਸੀ ਪਰ ਮਨ ਵਿਚ ਠਾਣੀ ਸੀ। ਫਤੇ ਸਿੰਘ ਨੂੰ ਸਹਿਜ ਨਾਲ ਸਮਝਾਂਗੇ। ਪਰ ਹੁਣ ਸਤ ਆਲਾ ਸਿੰਘ ਜੀ ਤੇ ਫਤੇ ਸਿੰਘ ਜੀ ਦੀ ਚਰਚਾ ਸਮੇਂ ਆਪ ਨੇ ਸੋਚਿਆ ਕਿ ਸੰਤ ਜੀ ਦਾ ਸੁਭਾ ਭੀ ਤੇਜ ਹੈ ਮਤ ਬੋਲ ਬਕਾਰਾ ਹੋ ਬੇਰਸੀ ਹੋਵੇ। ਸੰਤ ਆਲਾ ਸਿੰਘ ਜੀ ਨੂੰ ਨੇੜੇ ਸਦ ਕਿਹਾ ਕੀ ਗਲ ਏ। ਤਾਂ ਸੰਤ ਜੀ ਕਿਹਾ ਉਹ ਗ੍ਰੰਥ ਸਾਹਿਬ ਦੇ ਆਇਆਂ ਭੀ ਨਾ ਉਠਿਆ ਸੀ, ਸਿਖਾਂ ਨੂੰ ਸਗੋਂ ਸਕਤਾ ਬੋਲਿਆ ਤਦੋਂ ਭੀ ਮੈਂ ਮਸਾਂ ਜਰਿਆ ਹੁਣ ਫੇਰ ਕੜਾਹ ਪ੍ਰਸਾਦ ਆਇਆਂ ਭੀ ਨਹੀਂ ਉਠਿਆ। ਪਸ਼ੂ ਭੀ ਪਠੇ ਆਇਆਂ ਉਠਦੇ ਹਨ। ਮੈਂ ਕਿਹਾ ਹੈ ਤਾਂ ਉਲਟੀਆਂ ਗਲਾਂ ਕਰਦੈ। ਸਤਿਗੁਰੂ ਜੀ ਸੰਤਾਂ ਨੂੰ ਕਿਹਾ, "ਤੁਸੀਂ ਉਸ ਨੂੰ ਕਾਚੀ ਹੀ ਸਮਝੋ" ਕਈ ਮੁਸਲਮਾਨ ਭੀ ਤੇ ਨਹੀਂ ਹੀ ਉਠਦੇ। ਆਪਣਾ ਸੁਆਦ ਨਾ ਗਵਾਉ।

ਸੰਤ ਜੀ ਸਤਿਗੁਰੂ ਜੀ ਦੇ ਕਹੇ ਚੁਪ ਕਰ ਗਏ ਪਰ ਹੋਰ ਪਛਤਾਵਾ ਲਗੋ ਨੇ ਕਿ ਇਸ ਤੇ ਸੁਭਾਵਕ ਹੀ ਵਾਰ ਸਤਿਗੁਰੂ ਜੀ ਦੇ ਬਚਨ ਦਾ ਹੋ ਗਿਐ ਇਹ ਹੁਣੇ ਬਖਸ਼ਾ ਲਵੇ ਤਾਂ ਚੰਗੈ। ਇਹ ਰੁਕ ਸੰਤ ਜੀ ਦਾ ਜਾਣ ਕੋਲੋਂ ਸਿਖਾਂ ਕਿਹਾ, ਫਤੇ ਸਿੰਘ ਤਾਂ ਆਪਣੇ ਜਿਹਾ ਵਿਦਵਾਨ ਕਿਸੇ ਨੂੰ ਸਮਝਦਾ ਹੀ ਨਹੀਂ। ਤੇ ਕਈਆਂ ਨੂੰ ਆਪਣੀ ਚਾਤ੍ਰੀ ਨਾਲ ਚੁਪ ਭੀ ਕਰਾ ਦੇਂਦੈ। ਜਿਵੇਂ ਕਿ ਇਕ ਵੇਰ ਇਕ ਨਗਰ ਸਵੇਰੇ ਧਰਮਸਾਲੇ ਇਕ ਅਕਾਲੀ ਗ੍ਰੰਥ ਸਾਹਿਬ ਪੜ੍ਹਦੇ ਕੋਲ ਫਤੇ ਸਿੰਘ ਨੰਗਾ ਸਿਰ ਕਰੀ ਬਿਨਾਂ ਮਥਾ ਟੇਕੇ ਜਾ ਬੈਠਾ। ਉਸ ਅਕਾਲੀ ਕਿਹਾ, ਤੂੰ ਗੁਰੂ ਗ੍ਰੰਥ ਸਾਹਿਬ ਨੂੰ ਮਥਾ ਕਿਉਂ ਨਹੀਂ ਟੇਕਿਆ ਤੇ ਕੇਸ ਆਪਣੇ ਕਿਉਂ ਨਹੀਂ ਕੱਜੇ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਹੁੰਦੀ ਏ। ਤਾਂ ਫਤੇ ਸਿੰਘ ਉਸ ਨੂੰ ਕਿਹਾ ਤੂੰ ਪੜ੍ਹ ਰਿਹਾ ਸੈਂ ਮੈਂ ਸੋਚਿਆ ਜਿਸ ਤਰਫ ਮੂੰਹ ਹੋਵੇ ਉਸ ਤਰਫ ਹੀ ਮਥਾ ਟੇਕਣਾ ਬਣਦੈ। ਤੂੰ ਜਦ ਉਠੇਂਗਾ ਮੈਂ ਜਦ ਪੜ੍ਹਨ ਲਗਾਂਗਾ ਮਥਾ ਟੇਕ ਲਵਾਂਗਾ। ਪਿਛੇ ਕਿਸੇ ਦੇ ਵਲ ਮਥਾ ਟੇਕਣਾ ਬੇਅਦਬੀ ਕਰਨੀ ਹੁੰਦੀ ਏ। ਤਾਂ ਉਸ ਅਕਾਲੀ ਕਿਹਾ ਕੇਸ ਹੀ ਕੱਜ ਲੈ ਤਾਂ ਫਤੇ ਸਿੰਘ ਕਿਹਾ ਜੇ ਗ੍ਰੰਥ ਸਾਹਿਬ ਕੇਸਾਂ ਤੋਂ ਹੀ ਡਰਦੈ ਤਾਂ ਮੇਰੇ ਕੇਸਾਂ ਨਾਲੋਂ ਤੇਰੀ ਦਾੜ੍ਹੀ ਦੇ ਵਾਲ ਵਡੇ ਹਨ ਤੂੰ ਉਹ ਕੱਜ ਲੈ ਮੈਂ ਕੇਸ ਕੱਜ ਲੈਂਦਾ ਹਾਂ। ਇਹ ਸੁਣ ਉਹ ਅਕਾਲੀ ਚੁਪ ਕੀਤਾ ਗ੍ਰੰਥ ਸਾਹਿਬ ਤੇ ਰੁਮਾਲ ਪਾ ਚਲਾ ਗਿਆ ਤੇ ਫਤੇ ਸਿੰਘ ਭੀ ਲਾਂਭੇ ਹੋ ਗਿਆ ਧਰਮਸਾਲੋਂ, ਤੇ ਸਿਖਾਂ ਦਸਿਆ ਅਸਾਂ ਫਤੇ ਸਿੰਘ ਨੂੰ ਕਈ ਵਾਰ ਕਹਿੰਦਿਆਂ ਸੁਣਿਆ ਹੈ ਮੇਰੇ ਨਾਲ ਜੇ ਮਹਾਰਾਜ ਪਰਤਾਪ ਸਿੰਘ ਜੀ ਭੀ ਕਿਸੇ ਮਰਜਾਦਾ ਦੇ ਵਿਚ ਚਰਚਾ ਕਰਨ ਤਾਂ ਮੈਂ ਉਹਨਾਂ ਨੂੰ ਭੀ ਨਿਰੁੱਤ੍ਰ ਕਰ ਦੇਵਾਂ। ਇਹ ਗੱਲ ਸੁਣ ਸੰਤ

ਹਾਕਮ ਸਿੰਘ ਜੀ ਕਾਲੋਕਿਆਂ ਵਾਲਿਆਂ ਕਿਹਾ, "ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ ॥" ਤੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ–

ਜੈਸੇ ਚੋਆ ਚੰਦਨ ਓ ਧਾਨ ਪਾਨ ਬੇਚਨ ਕੌ, ਪੂਰਬ ਦਿਸਾ ਲੈ ਜਾਇ ਕੈਸੇ ਬਨ ਆਵੈ ਜੀ।
ਪਛਮ ਦਿਸਾ ਦਾਖ ਦਾਰਨ ਲਿਜਾਇ ਜੈਸੇ, ਮ੍ਰਿਦਮਦ ਕੇਸਰ ਲੈ ਉਤਰ ਜੋ ਧਾਵੈ ਜੀ।
ਦੱਖਨ ਦਿਸਾ ਲੈ ਜਾਇ ਲਾਇਲਚੀਵੰਗਲਾਦ,ਬਾਦ ਆਸਾ ਉਦਮਹੈ ਬਿੜ ਤੌਨਾ ਪਾਵੈ ਜੀ।
ਤੈਸੇ ਗੁਨਿ ਨਿਧਿ ਗੁਰ ਸਾਗਰਕੈ ਵਿਦਮਾਨ, ਗਿਆਨ ਗੁਨ ਪ੍ਰਗਟਕੈ ਬਾਵਰੋ ਕਰਾਵੈ ਜੀ।

ਐਸਾ ਪੁਰਸ਼ ਤਾਂ ਬੌਰਾ ਹੀ ਹੈ। ਤੇ ਕਿਹਾ ਮੇਰੇ ਆਖੇ ਲਗੋ ਤੇ ਹੁਣੇ ਹੁਣੇ ਫਤੇ ਸਿੰਘ ਨੂੰ ਕੁਝ ਨਾ ਕਵੋ। ਉਹ ਭੁਲੇਖੇ ਵਿਚ ਹੈ ਤੇ ਬੌਰਾ ਹੈ ਤੇ ਤੁਹਾਡੀ ਉਸ ਸੁਨਣੀ ਨਹੀਂ ਤੁਸੀਂ ਜੋ ਗੁਰੂ ਨੂੰ ਭਾਵੇ ਹੋਣ ਦਿਉ। ਹੰਕਾਰੀ ਪੁਰਸ ਨੂੰ ਹਲੀਮੀ ਵਾਲੀ ਵਿਚਾਰ ਨਹੀਂ ਸੁਖਾਂਦੀ। ਤੁਸੀਂ ਭਜਨ ਬਾਣੀ ਕਰੋ ਤੇ ਮੇਲੇ ਦੀ ਬੇਰਸੀ ਦਾ ਕਾਰਨ ਨਾ ਬਣੋ।

ਸੰਤ ਫਤੇ ਸਿੰਘ ਜੀ ਮਾਂਗੇ ਵਾਲਿਆਂ ਨੂੰ ਗੁਰੂ ਕਾ ਵਾਕ ਤੇ ਸਾਧ ਸੰਗਤ ਦੀ ਗਿਲਾਨ ਤੇ ਆਪਣਾ ਗੁਮਾਨ ਇਸ ਤਰ੍ਹਾਂ ਭੁਗਤਨਾ ਪਿਆ। ਇਹਨਾਂ ਦੇ ਚਾਚੇ ਮੁਸਲਮਾਨੀ ਕੀਤੀ ਸੀ। ਨਾਮਧਾਰੀਏ ਪਕ੍ਰੇ ਰਖਦੇ ਸੀ। ਅਕਾਲੀ ਨਾਲ ਰਲਾ ਅਕਾਲੀ ਬਨਾਣ ਲਗੇ। ਸੰਤ ਜੀ ਉਸ ਚਾਚੀ ਚਾਚੇ ਦੇ ਹਥੋਂ ਖਾਣ ਲਗੇ ਭਾਵੇਂ ਕੂਕਿਆਂ ਵਲੋਂ ਤਨਖਾਹੀਏ ਭੀ ਹੋਏ,ਪਰ ਖਾਨਦਾਨ ਵਿਚੋਂ ਅਕਾਲੀ ਨਾ ਹੋਣ ਦਿਤਾ। ਕੁਝ ਚਿਰ ਬਾਅਦ ਸੰਤ ਜੀ ਦੇ ਘਰੋਂ ਛੋਟਾ ਜਿਹਾ ਪੁੱਤਰ ਛਡ ਚੜ੍ਹ ਗਈ। ਬਦਮਾਸ਼ਾਂ ਕਿਤੋਂ ਕਿਸੇ ਕਾਜੀ ਦੀ ਧੀ, ਬਹੁਤ ਚਲਾਕ ਕਢ ਲਿਆਂਦੀ ਹੋਈ ਇਹਨਾਂ ਨੂੰ ਕਰਾ ਦਿਤੀ। ਸੰਤਾਂ ਉਸ ਨੂੰ ਗੁਰਮੁਖੀ ਪੜ੍ਹਾਈ ਤੇ ਆਪ ਉਸ ਤੋਂ ਅਰਬੀ ਪੜ੍ਹੇ। ਕੂਕਿਆਂ ਤੇ ਤੁਰਕਾਂ ਤੋਂ ਡਰਦੇ ਅਕਾਲੀਆਂ ਤੋਂ ਤਨਖਾਹ ਲੈ ਬੋਲਣ ਲਗੇ। ਪਰ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਭਰੇ ਦੀਵਾਨ ਵਿਚ ਵਡਿਆਈ ਹੀ ਕਰਦੇ। ਬਿਰਧ ਹੋਏ ਜਾਣ ਉਹ ਤੁਰਕਨੀ ਇਹਨਾਂ ਨੂੰ ਕਾਜੀ ਬਣਾ ਹੋਰ ਸ਼ਰੀਕ ਵਲ ਜਾ ਵੜੀ। ਸੰਤ ਜੀ ਕਿਹਾ, ਸ਼ੁਕਰ ਹੈ ਜੋ ਬਲਾ ਚੰਮੜੀ ਸੀ ਏਸੇ ਜਨਮ ਵਿਚ ਚਿਤੋਂ ਨਿਕਲ ਹੰਕਾਰ ਦੀ ਤੇ ਕਾਜੀ ਬਨਣ ਦੀ ਗਲੋਂ ਲਥੀ ਹੈ। ਹੁਣ ਇਹ ਸੰਤ ਜੀ ਕੱਦੀਂ (ਪੁੱਤਰ ਪਾਸ ਤਰਨ ਤਾਰਨ ਨੇੜੇ) ਰਹਿੰਦੇ ਹਨ ਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਗੁਣ ਗਾਉਂਦੇ ਹਨ ਤੇ ਗੁਰੂ ਜਗਜੀਤ ਸਿੰਘ ਜੀ ਦੇ ਜੀਅ ਭਾਉਂਦੇ ਹਨ। ਇਹਨਾਂ ਦੇ ਹੋਰ ਭੀ ਬਚਨ ਸਮੇਂ ਸਮੇਂ ਆਉਂਦੇ ਹਨ।

ਸਤਿਗੁਰੂ ਜੀ ਮਾਨਾਂਵਾਲੇ ਸ੍ਰ: ਸ਼ਾਮ ਸਿੰਘ ਵਲ ਦਰਸਨ ਦਿਤੇ ਮੇਲੇ ਤੇ। ਇਸ ਸ੍ਰਦਾਰ ਨੇ ਦੋ ਘੋੜੇ ਵਡਮੁਲੇ ਸਤਿਗੁਰੂ ਜੀ ਦੀ ਭੇਟਾ ਕੀਤੇ। ਇਹ ਸ੍ਰ: ਸੰਤਾਂ ਬੂਰੀ ਵਾਲਿਆਂ ਤੇ ਈਸਰ ਸਿੰਘ ਜੀ ਲੰਮੇਆ ਖਾਨਗਾਹ ਵਾਲਿਆਂ ਦੀ ਸੰਗਤ ਤੋਂ ਸੌਰਿਆ ਹੋਇਆ ਹੈ। ਅਗੇ ਭੀ ਇਕ ਸ਼ਾਮਰਾਕ ਨਾਮੀ ਘੋੜਾ ਸਤਿਗੁਰੂ ਜੀ ਨੂੰ ਮੱਥਾ ਇਸ ਨੇ ਟੇਕਿਆ ਸੀ। ਇਹ ਪਿਛੋਂ ਕੂਲੇ ਵਾਲੇ ਜ਼ਿਲੇ ਅੰਮ੍ਰਿਤਸਰ ਦਾ ਏ ਤੇ ਮਾਨਾਂਵਾਲੇ ਸਰਦਾਰਾਂ ਵਲ ਵਿਆਹਿਆ ਏ। ਤੇ ਘੋੜੇ ਰਖਣ ਦੁੜਾਨ ਦਾ ਸ਼ੌਕੀ ਹੈ।

ਬਾਬਾ ਲਾਲ ਸਿੰਘ ਜੀ ਲਤਾਲੀਏ ੨੮ ਕਤਕ ਭੈਣੀ ਸਾਹਿਬ ੧੦੦ ਬਰਸ ਦੀ ਉਮਰ ਭੋਗ ਚੜ੍ਹੇ। ਇਸ ਸੰਤ ਜੀ ਨੇ ਬਦੇਸ ਰੰਗੂਨ ਜਾ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਕੀਤੇ ਸੀ ਤੇ ਬੜੇ ਭਜਨ ਬਾਣੀ ਦੇ ਪ੍ਰੇਮੀ ਨੇਮੀ ਤੇ ਰਸੀਏ ਰਹਿ ਨਿਭੇ ਹਨ।

ਸਤਿਗੁਰੂ ਜੀ ਮਘਰ ਦੇ ਮਹੀਨੇ ਮਾਨਾਂਵਾਲੇ ਜ਼ਿਲੇ ਸ਼ੇਖੂਪੁਰੇ ਦੀ ਬੁਰਜੀ ਵਿਚ ਪਿੰਡ ਸੰਤਾਂ ਵਾਲੀ 'ਚ ਦੋ ਬੀਬੀਆਂ ਭਿੰਡਰਾਂ ਦੀਆਂ ਦੇ ਅਨੰਦ ਆਪਣੇ ਰੂ-ਬਰੂ ਕਰਨ ਹਿਤ ਦਰਸਨ ਦਿਤੇ। ਆਸਾ ਦੀ ਵਾਰ ਦੇ ਦੀਵਾਨ ਵਿਚ ਹਵਨ ਹੋਇਆ। ਵੇਦੀ ਪਾਸ ਦੋ ਸਿਖਾਂ ਦੇ ਲੜਕੇ ਭਗਤ ਸਿੰਘ (ਸੁਦਾਰ) ਗੁਰੂ ਕੇ ਘੋੜਿਆਂ ਦਾ ਸੇਵਕ ਤੇ ਕਰਤਾਰ ਸਿੰਘ ਵਰਨਾਂ ਦਾ, ਸੰਤ ਆਲਾ ਸਿੰਘ ਜੀ ਦਾ ਭਤੀਜਾ ਆਏ ਬੈਠੇ ਅਨੰਦ ਕਰਾਨ ਲਈ। ਸਤਿਗੁਰੂ ਜੀ ਜਲ ਵਰਤਨ ਬਾਹਰ ਗਏ। ਬੀਬੀਆਂ ਦੇ ਪਿਤਾ ਖਜ਼ਾਨ ਸਿੰਘ ਭਿੰਡਰ ਨੇ ਜਿਵੇਂ ਮੰਗੀਆਂ ਸੀ। ਪਿਆਰੋ ਕਰਤਾਰ ਸਿੰਘ ਨਾਲ ਤੇ ਪ੍ਰਸਿੰਨੋ ਭਗਤ ਸਿੰਘ ਨਾਲ ਲਿਆ ਬਠਾਈਆਂ। ਸਾਧਾਂ ਅੰਮ੍ਰਿਤ ਛਕਾਏ। ਸਤਿਗੁਰੂ ਜੀ ਆਏ ਦੇਖ ਕਿਹਾ, ਭਾਈ ਇਹ ਕੀ ਕੀਤਾ ਜੇ ਕਹਿ, ਪਿਆਰੋ ਨੂੰ ਭਗਤ ਸਿੰਘ ਨਾਲ ਤੇ ਪ੍ਰਸਿੰਨੋ ਨੂੰ ਕਰਤਾਰ ਸਿੰਘ ਨਾਲ ਬੈਠਵਾ ਦਿਤਾ। ਸੰਤ ਆਲਾ ਸਿੰਘ ਜੀ ਨੇ ਖਜ਼ਾਨ ਸਿੰਘ ਨੂੰ ਕਿਹਾ, ਤੂੰ ਜਾ ਕੇ ਅਰਜ ਕਰ ਮੈਂ ਜਿਵੇਂ ਮੰਗੀਆਂ ਸੀ ਤਿਵੇਂ ਹੀ ਬਠਾਣ ਤੇ ਰਾਜ਼ੀ ਹਾਂ। ਸਤਿਗੁਰੂ ਜੀ ਤੇਜ਼ ਹੋ ਕਿਹਾ, ਤੂੰ ਕੀ ਕੁੜੀਆਂ ਦਾ ਲਗਨੈ। ਕੁੜੀਆਂ ਮੇਰੀਆਂ ਹਨ। ਖਜ਼ਾਨ ਸਿੰਘ ਸਤਿਬਚਨ ਕਹਿ ਪਰ੍ਹੇ ਹੋ ਬੈਠਾ ਤੇ ਰਿਹਾ ਭੀ ਰਾਜ਼ੀ ਹੀ ਸਨਮੁਖ ਖਿੜੇ ਮਥੇ। ਪਰ ਸੰਤ ਆਲਾ ਸਿੰਘ ਜੀ ਨਰਾਜ਼ ਹੋ ਗਏ ਤੇ ਬਿਨਾਂ ਸਤਿਗੁਰੂ ਜੀ ਦੀ ਆਗਿਆ ਵਰਨਾਂ ਨੂੰ ਚਲੇ ਗਏ।

ਸਤਿਗੁਰੂ ਜੀ ਅਨੰਦ ਕਰਾ ਬੀਬੀਆਂ ਟੋਰ, ਹੋਰ ਸੰਗਤਾਂ ਨੂੰ ਤਾਰਦੇ ਭੈਣੀ ਸਾਹਿਬ ਚਲੇ ਗਏ ਤੇ ਬਾਦ ਸੰਤਾਂ ਦੇ ਦੂਜੇ ਭਤੀਜੇ ਊਧਮ ਸਿੰਘ ਵਲ ਢੱਟੀਆਂ ਤੋਂ ਚੰਗੇ ਘਰ ਦਾ ਸਾਕ ਲੈ, ਦੇ ਸੰਤਾਂ ਨੂੰ ਰਾਜ਼ੀ ਕੀਤਾ। ਸੰਤਾਂ ਦੇ ਭਤੀਜੇ ਤੇ ਸ੍ਰ: ਭਗਤ ਸਿੰਘ ਤੇ ਭਿੰਡਰ ਉਹੋ ਖਜ਼ਾਨ ਸਿੰਘ ਹੁਣ ਸੰਤ ਨਗਰ ਵਸਦੇ ਹਨ। ਇਹ ਭਿੰਡਰ ਪੰਜ ਭਰਾ ਸਿਆਲਕੋਟ ਦੇ ਜ਼ਿਲੇ ਚੋਂ ਦਾਤੇਵਾਲ ਦੇ ਐਸੇ ਸੁਧ ਕਿਰਤੀ ਸੀ ਕਿ ਬਿਨਾਂ ਵੰਡੇ ਆਪਣੀ ਬੀਜੀ ਵਾੜੀ ਤੇ ਫਸਲ ਨੂੰ ਭੀ ਤੋੜ ਘਰ ਨਾ ਲਿਆਉਂਦੇ, ਗੰਨੇ ਛਲੀ ਤਰਬੂਜ ਨੂੰ ਮੂੰਹ ਵਿਚ ਨਾ ਪਾਂਦੇ ਸੀ। ਉਸ ਸਤਿ ਸੁਧ ਕਿਰਤ ਦਾ ਹੁਣ ਭਾਗ ਲਗਾ ਹੋਇਐ, ਮੁਰੱਬਿਆਂ ਦੇ ਮਾਲਕ ਬਣੇ ਹਨ। ਨਗਰੋਂ ਥੋੜੀ ਮਾਲਕੀ ਕਾਰਨ ਨਿਕਲੇ ਸੀ।

ਮੈਂ ਇਹ ਵਾਰਤਾ ਸੰਤ ਜੀ ਤੇ ਭਿੰਡਰਾਂ ਦੇ ਪ੍ਰਵਾਰ ਤੋਂ ਸੁਣ ਸਿਖੀ ਸਿਦਕ ਭਰੋਸੇ ਦੀ ਜਾਣ ਲਿਖੀ ਹੈ। ਹੋਰ ਭੀ ਸਮੇਂ ਸਿਰ ਬਚਨ ਇਹਨਾਂ ਦੇ ਆਉਣਗੇ।

ਸਤਿਗੁਰੂ ਜੀ ਕਾਦੀਆਂ ਜ਼ਿਲਾ ਗੁਰਦਾਸਪੁਰ ਵਿਚ ਸੰਤ ਲਾਭ ਸਿੰਘ ਜੀ ਦੀ ਅਰਜ਼ ਤੇ ਦਰਸਨ ਦਿਤੇ। ਕਾਦੀਆਂ ਦੇ ਵਸਨੀਕ ਅਹਿਮਦੀ (ਮਿਰਜ਼ਈ)ਮੁਸਲਮਾਨ ਭੀ ਦੀਵਾਨ ਵਿਚ ਆਏ। ਸਤਿਗੁਰੂ ਜੀ ਆਦਰ ਦੇ ਬੈਠਾਏ। ਦੀਵਾਨ ਦੇ ਭੋਗ ਬਾਦ ਅਰਦਾਸਾ ਪਾਤਸ਼ਾਹੀ ਬਾਰ੍ਹਵੀਂ ਕਹਿ ਕਰਨ ਤੋਂ ਪ੍ਰਭਾਵਤ ਹੋ ਇਕ ਸਿਆਣੇ ਸਾਊ ਜਹੇ ਮੌਲਵੀ ਨੇ ਸਤਿਗੁਰੂ ਜੀ ਪਾਸ ਆ ਅਰਜ਼ ਕੀਤੀ, ਕਿ ਅਕਾਲੀ ਤੇ ਦਸਵੇਂ ਗੁਰੂ ਤੋਂ ਬਾਦ ਗ੍ਰੰਥ ਸਾਹਿਬ ਨੂੰ ਗੁਰੂ ਕਹਿੰਦੇ ਹਨ। ਤੇ ਕਹਿੰਦੇ ਹਨ ਅਗੋਂ ਭੀ ਦੇਹਧਾਰੀ ਗੁਰੂ ਨਹੀਂ ਹੋਣਾ। ਤਾਂ ਤੁਸੀਂ ਕਿਸ ਆਸਰੇ ਯਾਰ੍ਹਵੇਂ ਬਾਰ੍ਹਵੇਂ ਗੁਰੂ ਜੀ ਨੂੰ ਹੋਇਆ ਮੰਨਦੇ ਹੋ। ਸਤਿਗੁਰੂ ਜੀ ਉਤਰ ਦਿਤਾ, ਗ੍ਰੰਥ ਸਾਹਿਬ ਵਿਚ ਵਾਕ ਹਨ, "ਸਦ ਪੀੜ੍ਹੀ ਗੁਰੂ ਚਲੰਦੀ" ਤੇ "ਗੁਰ ਰਸਨਾ ਅੰਮ੍ਰਿਤ ਬੋਲਦੀ" ਆਦ ਬਹੁਤ ਵਾਕ ਹਨ। ਤੇ ਭਾਈ ਗੁਰਦਾਸ ਭੀ ਲਿਖਦਾ ਹੈ– "ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸ ਮੰਤਰ ਸੁਣਾਇਆ॥" ਤੇ "ਸਹਿਜ ਸਮਾਧ ਸਾਧ ਸੰਗਤ ਮੈ ਸਚਖੰਡ ਸਤਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ॥ ਦਰਸ ਧਿਆਨ ਸਤਗੁਨ ਅਕਾਲ ਮੂਰਤਿ ਪੂਜਾ ਫਲ ਫੂਲ ਚਰਨਾਮ੍ਰਿਤ ਬਿਸਵਾਸ ਹੈ॥" ਅਰਥਾਤ–ਕਿ ਸਦ ਇਹ ਪੀੜ੍ਹੀ ਦੇਹਧਾਰੀ ਗੁਰੂ

ਵਾਲੀ ਗੁਰੂ ਘਰ ਵਿਚ ਪ੍ਰਤੀਤ ਰਖਣ ਵਾਲਿਆਂ ਨੂੰ ਪ੍ਰਵਾਨ ਹੈ। ਸੁਣ ਉਸ ਸਜਨ ਨੇ ਕਿਹਾ ਸਾਡਾ ਤੇ ਅਹਿਲ ਸੁੰਨਤ ਵਾਲੇ ਮੋਮਨਾਂ ਦਾ ਇਹੋ ਫਰਕ ਹੈ। ਉਹ ਮੁਹੰਮਦ ਸਾਹਿਬ ਤਕ ਹੀ ਪੈਗੰਬਰਾਂ ਦਾ ਹੋਣਾ ਮੰਨਦੇ ਹਨ ਤੇ ਅਸੀਂ ਸਦਾ ਹੀ ਆਪ ਦੀ ਤਰ੍ਹਾਂ ਗੁਰੂ ਪੈਗੰਬਰ ਦਾ ਹੋਣਾ ਮੰਨਦੇ ਹਾਂ। ਤਾਂ ਸਤਿਗੁਰੂ ਜੀ ਬਚਨ ਕੀਤਾ। ਕੋਈ ਕੁਰਾਨ ਸ਼ਰੀਫ ਵਿਚੋਂ ਆਇਤ ਜਾਂ ਅੱਖਰ ਆਪਦੇ ਆਸ਼ੇ ਦੀ ਪੁਸ਼ਟੀ ਕਰਦੈ। ਤਾਂ ਉਸ ਦਸਿਆ "ਮਮਬਾਦੀ ਇਸਮਾਂ ਹੂ ਆਰਮਦੂੰ" ਅਰਥਾਤ : ਕਿ ਮੇਰੇ ਬਾਦ ਅਹਿਮਦ ਨਾਮ ਵਾਲਾ ਹੋਵੇਗਾ। ਉਹ ਮਿਰਜ਼ਾ ਸਾਹਿਬ ਗੁਲਾਮ ਅਹਿਮਦ ਜੀ ਹੋਏ ਹਨ, ਤੇ ਅਗੋਂ ਉਹਨਾਂ ਸਾਡੇ ਲਈ ਆਪਣਾ ਜਾ-ਨਸ਼ੀਨ ਮੰਨਣ ਦਾ ਹੁਕਮ ਸਦਾ ਲਈ ਦਿਤੈ। ਅਸੀਂ ਉਹਨਾਂ ਦੇ ਕਹੇ ਦੇ ਸਦਾ ਕਾਇਲ ਹਾਂ।

ਸਤਿਗੁਰੂ ਜੀ ਦੇ ਕੋਲ ਇਹ ਵਾਰਤਾ ਸੁਣਦੇ ਸੰਤ ਭਗਤ ਸਿੰਘ ਜੀ ਨੇ ਕਿਹਾ ਉਹ ਆਖਦੇ ਹਨ ਕਿ ਇਹ ਆਇਤ ਤੇ ਅੱਖਰ ਈਸਾ ਜੀ ਨੇ ਮਹੰਮਦ ਜੀ ਦੇ ਹੋਣ ਬਾਬਤ ਕਹੇ ਸੀ ਸੋ ਕੁਰਾਨ ਸ਼ਰੀਫ ਵਿਚ ਮੁਹੰਮਦ ਜੀ ਦਸੇ ਹਨ। ਸਤਿਗੁਰੂ ਜੀ ਕਿਹਾ ਸੰਤ ਜੀ ਗੁਰਬਾਣੀ ਵਿਚ ਬਹੁਤ ਵਾਕ ਹਨ ਜੋ ਇਹੋ ਹੀ ਆਖਦੇ ਹਨ। " ਦੂਸਰ ਹੋਇ ਤ ਸੋਝੀ ਪਾਇ। ਤੇ " ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥" ਤੇ ਸਾਡਾ ਇਹੀ ਨਿਸਚਾ ਹੈ ਜੋ ਇਹ ਸਜਨ ਰਖਦੇ ਹਨ।

ਸਤਿਗੁਰੂ ਜੀ ੨੩ ਮਘਰ ਤੋਂ ੯੫ ਚੱਕ ਸਾਹੀਵਾਲ ਤੋਂ ੧੨੩ ਚੱਕ ੪੦ ਚੱਕ ੨ ਚੱਕ ਹਵੇਲੀ ੨੯ ਮਘਰ ਭੇਡਵਾਲੀ ਰਿਆਸਤ ਬਹਾਵਲਪੁਰ, ਨੀਲਿਆਂਵਾਲੀ, ਬੋਦਲੇਵਾਲਾ ਘੁਦਾਂ, ਮੰਡੀ ਭੋਲੇਵਾਲੀ, ਆਜਮਵਾਲਾ ਜ਼ਿਲਾ ਫੀਰੋਜ਼ਪੁਰ। ੮ ਪੋਹ ਮੁਰਾਦਵਾਲਾ ਗੁਰੂਸਰ, ਲਾਹੌਰ, ਕਿਸ਼ਨ ਸਿੰਘ ਗੜ੍ਹ ਜ਼ਿਲਾ ਸ਼ੇਖੂਪੁਰੇ। ੧੪ ਪੋਹ ਸੂਜੇ ਵਾਲੀ ਵਲੋਂ ਹੋ ਸ੍ਰੀ ਭੈਣੀ ਸਾਹਿਬ ਆਏ। ਪਹਿਲੀ ਮਾਘ ਮਾਲਵੇ ਦਾ ਦੌਰਾ ਕੀਤਾ। ਮੰਡੀ, ਖਾਨਾ ਅੰਤਾਂਵਾਲੀ, ਧਰਮੂਕੋਟ, ਲਲੂਵਾਲੇ, ਜੋਗੇ, ਪਿੱਥ, ਢਿਲਮ, ਭਦੌੜ, ਸੈਦੋ, ਘੋਟੇ, ਰੋਡੇ, *ਗਾਦੜੀ ਆਦਿ ਤੋਂ ਦੌਰਾ ਕਰ ਦਰਸਨ ਦੇ ੩੦ ਮਾਘ ਤਕ ਭੈਣੀ ਸਾਹਿਬ ਪਰਤੇ।

ਸਤਿਗੁਰੂ ਜੀ ਦੇ ਸਾਥ ਰਾਗੀ ਕਾਲੂ ਜੀ ਸਮੇਤ ਹੋਰ ਸਾਥੀਆਂ ਦੇ ਤੇ ਸੰਤ ਭਗਤ ਸਿੰਘ ਜੀ ਤੇ ਬੇਲਾ ਸਿੰਘ ਜੀ ਸੂਜੋਂਵਾਲੀਏ ਤੇ ਸੋਹਣ ਸਿੰਘ ਜੀ ਜਾਮਸਕੇ ਤੇ ਸੰਤ ਅਤਰ ਸਿੰਘ ਜੀ ਸਮੇਤ ਜਥੇ ਸੀ ਤੇ ਢਾਡੀ ਲਾਭ ਸਿੰਘ ਜੀ ਭੀ ਸੀ। ਆਸਾ ਦੀ ਵਾਰ ਰਾਗੀ ਲਾਂਦੇ ਤੇ ਪਿਛਲੇ ਪਹਿਰ ਢਾਡੀ ਕੋਈ ਵਾਰ ਸੁਣਾਂਦਾ। ਦੁਪਹਿਰੇ ਜਥੇਦਾਰ ਦੀਵਾਨ ਲਾਂਦੇ ਹੱਲੰਦਾ। ਪਰ ਸੰਤ ਅਤਰ ਸਿੰਘ ਜੀ ਢਾਡੀ ਤੇ ਰਾਗੀਆਂ ਦਾ ਵਕਤ ਵੀ ਰਸਵਸ ਲੈ ਜਾਂਦੇ। ਕਈ ਨਗਰੀਂ ਤਾਂ ਘਰ ਵਾਲੇ ਨਗਰਾਂ

---

*ਸਤਿਗੁਰੂ ਜੀ ਅਖੀਰ ਮਾਘ ਦੌਰੇ ਵਿਚ ਹੀ ਸੁਣਿਆ ਕਿ ਮੋਤੀ ਲਾਲ ਨਹਿਰੂ ਚੜ੍ਹ ਗਏ ਹਨ ਤਾਂ ਕਿਹੋ ਨੇ ਜਦ ਲਗਨ ਇਸ ਮਨੁਖ ਨੂੰ ਲਗਦੀਏ ਤਾਂ ਕੋਈ ਹੋਰ ਸੋਚ ਪਹਿਲੀ ਨਹੀਂ ਰਹਿਣ ਦੇਂਦੀ। ਬਸਤ੍ਰ ਇਨ੍ਹਾਂ ਦੇ ਰੋਜ ਪੈਰਿਸ ਚੋਂ ਧੁਪਕੇ ਆਉਂਦੇ ਸੀ। ਜਿਸ ਬਘੀ ਤੇ ਚੜ੍ਹਦੇ ਸੀ ਉਸ ਦੇ ਘੋੜੇ ਸੁੰਬਾਂ ਤਲੇ ਲੋਹੇ ਦੇ ਥਾਂ ਰਬੜ ਦੀਆਂ ਨਾਲਾਂ ਹੁੰਦੀਆਂ ਸੀ ਤੇ ਨੌਕਰ ਅਤਰ ਦੀਆਂ ਬੋਤਲਾਂ ਕੋਲ ਰਖਦੇ ਸੀ ਜਿਥੇ ਜ਼ਰਾ ਬਦਬੂ ਆਵੇ ਅਤਰ ਦਾ ਛਿੜਕਾ ਕਰ ਲੰਘਦੇ ਸੀ। ਅਜ਼ਾਦੀ ਦੀ ਲਗਨ ਲਗੀ ਤਾਂ ਆਪਣਾ ਅਨੰਦ ਭਵਨ ਸੁਰਾਜ ਮੰਦਰ ਬਣਾ ਦਾਨ ਕਰ ਦਿਤਾ ਕਾਂਗ੍ਰਸ ਨੂੰ। ਕੈਦ ਹੋਏ ਮਾਰਾਂ ਖਾਧੀਆਂ ਤੇ ਪੁੱਤਰ ਜਵਾਹਰ ਲਾਲ ਨੂੰ ਭੀ ਉਸੇ ਲਗਨੇ ਲਾਇਆ।

ਵਾਲੇ ਸਤਿਗੁਰੂ ਜੀ ਅਗੇ ਅਰਜ ਕਰਦੇ ਕਿ ਰਾਗੀਆਂ ਨੂੰ ਅਸੀਂ ਮਾਇਆ ਦਾ ਮਥਾ ਪੂਰਾ ਟੇਕ ਦੇਵਾਂਗੇ ਪਰ ਦੀਵਾਨ ਸੰਤ ਅਤਰ ਸਿੰਘ ਜੀ ਦਾ ਹੀ ਲਗੇ। ਇਹਨਾਂ ਦਾ ਨਿਰਤ,ਖੜਤਾਲਾਂ ਤੇ ਵੈਰਾਗ ਭਰੇ ਸ਼ਬਦ ਦਾ ਸੁਆਦ ਮਾਨਣ ਨੂੰ ਸਦਾ ਜੀਅ ਕਰਦੈ। ਸਤਿਗੁਰੂ ਜੀ ਸੰਤ ਅਤਰ ਸਿੰਘ ਜੀ ਦਾ ਸ਼ਬਦ ਸੁਣ ਤੇ ਲੋਕਾਂ ਦੀਆਂ ਅਰਜਾਂ ਮੰਨ ਛੁਟੀ ਦੇ ਦੇਂਦੇ ਤੇ ਕਹਿੰਦੇ, ਸਤਿਗੁਰੂ ਜੀ ਢੋਲਕ ਛੇੜਿਆਂ ਵਿਚ ਸੁਆਦ ਹੀ ਮੋਹਣ ਦੀ ਬੰਸਰੀ ਵਾਂਗੂ ਅਚਰਜ ਹੀ ਭਰਿਆ ਹੈ। ਬੈਂਕੇਚੀਮੇ ਬਾਲ ਸਿੰਘ ਸੇਠੀ ਵਲ ਇਹ ਦੌਰਾ ਸ਼ਬਦ ਸੁਗੰਧ ਦਾ ਕਈ ਦਿਨ ਭੌਰਾ ਹੋ ਟਿਕਿਆ ਰਿਹਾ।

## ਹੋਲਾ ਸੰਧਵਾਂ

ਸਤਿਗੁਰੂ ਜੀ ੧ ਫੱਗਣ ਮਧੇ ਤੋਂ ਦੌਰਾ ਸ਼ੁਰੂ ਕਰ ਧੂੜਕੋਟ, ਤਖਤੂਪੁਰੇ, ਗਹਿਲ, ਰਾਇਸਰ, ਬਰਨਾਲੇ, ਫਰਵਾਹੀ, ਭੱਮਾਬਦੀ, ਖੇਤਲਾ ਦਿੜਵਾ, ਭਾਈਵਾਲ, ਅਲੋਅਰਖੇ ਅਧ ਫੱਗਣ ਨੂੰ ਪੁਜੇ। ਦਿਆਲਗੜ੍ਹ ੧੬ ਫੱਗਣ ੧੭ ਕੱਕੜ, ੧੮ ਚੱਕ, ਦੌਰਾ ਮੁਕਾ ੧੯ ਸੰਧਵੀਂ ਜ਼ਿਲਾ ਜਲੰਧਰ ਵਿਚ ਹੋਲੇ ਦੇ ਮੇਲੇ ਤੇ ਦਰਸ਼ਨ ਦਿੱਤੇ। ਸੰਧਵੀਂ ਹੋਲਾ ੧੯, ੨੦, ੨੧, ੨੨ ਫੱਗਣ ੧੯੮੭ ਬਿ: ਹੋਇਆ।

ਇਸ ਸੰਧਵਾਂ ਨਗਰ ਵਿੱਚ ਅਕਾਲੀਆਂ ਵਿਰੋਧ ਕੀਤਾ ਤੇ ਕਿਹਾ ਅਸਾਂ ਆਪਣੇ ਬਾਰਾਂ ਅਗੇ ਕੂਕੇ ਨਹੀਂ ਨਚਣ ਦੇਣੇ ਤੇ ਨੰਗੀ ਸਿਰੀਂ ਨਹੀਂ ਲੰਘਣ ਦੇਣੇ। ਆਪਣੇ ਘਰਾਂ ਸਾਹਵੇਂ ਧੰਨ ਗੁਰੂ ਰਾਮ ਸਿੰਘ ਨਹੀਂ ਇਨ੍ਹਾਂ ਨੂੰ ਕਹਿਣ ਦੇਣਾ। ਸਤਿਗੁਰੂ ਜੀ ਤੱਕ ਭੀ ਇਹ ਸੋਅ ਅਪੜੀ। ਸੰਤ ਬੰਤਾ ਸਿੰਘ ਜੀ ਬੂੜੇ ਡੱਲੇ ਵਾਲਿਆਂ, ਜਿਨ੍ਹਾਂ ਨੂੰ ਸਾਧ ਅਕਾਲੀ ਫੂਲਾ ਸਿੰਘ ਦਾ ਅਵਤਾਰ ਮੰਨਦੇ ਸੀ। ਕਿਉਂਕਿ ਇਹ ਆਪ ਭੀ ਬੜੇ ਤੇਜ ਤੇ ਜਥੇ ਵਾਲੇ ਸਨ। ਨਾਲ ਭੀ ਸੂਰਮੇ ਸਿੱਖ ਰੱਖਦੇ ਸੀ। ਘੋੜੇ ਚੰਗੇ ਤੇ ਸਵਾਰੀ ਕਰਦੇ ਸੀ ਇਨ੍ਹਾਂ ਧਾਰੀ ਕਿ ਅਸਾਂ ਢੋਲਕ ਵਜਾ ਅਕਾਲੀਆਂ ਦੇ ਦਰਵਾਜ਼ਿਆਂ ਅਗੇ ਖਲੋ ਸ਼ਬਦ ਪੜ੍ਹਨੇ ਹਨ ਤੇ ਧੰਨ ਗੁਰੂ ਰਾਮ ਸਿੰਘ ਬੋਲਣਾ ਹੈ। ਜੋ ਮੋੜੇਗਾ ਪਹਿਲੋਂ ਹੱਥ ਜੋੜਾਂਗੇ। ਜੇ ਨਾ ਹਟੇਗਾ ਤੇ ਡੱਟ ਹੱਡ ਤੋੜਾਂਗੇ। ਸਤਿਗੁਰੂ ਜੀ ਸੰਤ ਬੰਤਾ ਸਿੰਘ ਜੀ ਦਾ ਇਹ ਇਰਾਦਾ ਸੁਣ ਸਾਧ ਨੂੰ ਸਮਝਾ ਭੇਜਿਆ ਕਿ ਉਨ੍ਹਾਂ ਨੂੰ ਆਖੋ ਅਸੀਂ ਨਾਮ ਬਾਣੀ ਦਾ ਪਰਚਾਰ ਕਰ ਪ੍ਰੇਮ ਵਧਾਣ ਆਏ ਹਾਂ। ਵਿਰੋਧ ਵਧਾਉਣ ਨਹੀਂ ਆਏ। ਉਹ ਚੁਪ ਕਰਕੇ ਮਾਲਾ ਫੇਰਦੇ ਭਜਨ ਬਾਣੀ ਕਰਦੇ ਸਹਿਜ ਸੁਭਾ ਲੈ ਕੇ ਦੀਵਾਨ ਵਿਚ ਆਉਣ। ਸੰਤ ਜੀ ਸੁਨੇਹਾ ਸੁਣ ਸਤਿਬਚਨ ਕੀਤਾ। ਅਕਾਲੀਆਂ ਭੀ ਸਤਿਗੁਰੂ ਜੀ ਦਾ ਮਤਾ ਸੁਣਿਆ, ਉਹ ਭੀ ਅਰਾਮ ਵਿਚ ਹੀ ਰਹੇ, ਕਿਸੇ ਨੂੰ ਕੁਝ ਨਾ ਕਹਿ ਸਕੇ।

ਦੋ ਦਿਨ ਬਹੁਤ ਵਰਖਾ ਰਹੀ। ਕੁਝ ਪਕਾਉਣ ਖਾਣ ਨਾ ਬਣੇ ਨਾ ਦੀਵਾਨ ਲੱਗੇ। ਤੀਜੇ ਦਿਨ ਅਕਾਸ਼ ਨਿਰਮਲ ਹੋਇਆ। ਸਾਰੇ ਜਥੇ ਅੱਡੋ ਅੱਡ ਕੀਰਤਨ ਕਰਨ ਲੱਗੇ। ਬਹੁਤ ਰੌਣਕ ਬਣੀ, ਜਿਵੇਂ ਬੇਸਵਾਦੀ ਬਣੀ ਸੀ। ਸੰਤ ਅਤਰ ਸਿੰਘ ਜੀ, ਬੰਤਾ ਸਿੰਘ ਜੀ, ਭਗਤ ਸਿੰਘ ਜੀ, ਬੇਲਾ ਸਿੰਘ ਜੀ, ਸੰਤ ਨਥਾ ਸਿੰਘ ਜੀ ਪਤੰਗ, ਸੰਤ ਮਸਤਾਨ ਸਿੰਘ ਜੀ ਰਾਇਸਰ, ਸੰਤ ਕਾਲਾ ਸਿੰਘ ਜੀ ਮਜ਼ਹਬੀ, ਸੰਤ ਲਾਲ ਸਿੰਘ ਜੀ ਭੂਰੇਗਿਲ ਆਦਿ। ਤੀਜੇ ਦਿਨ ਰਾਤ ਕਵੀ ਦਰਬਾਰ ਹੋਇਆ ਜਿਸ ਵਿਚ ਲੱਖਾ ਸਿੰਘ ਜੀ ਜੋਹਰ ਮਠੱਡੇ ਨੂੰ ਵੀਹ ਰੁਪਏ, ਤਰਨ ਸਿੰਘ ਵਹਿਮੀ ਹਿੰਦੂ ਚੱਕ ਨੂੰ ੨੦)

੮) ਤੇਜਾ ਸਿੰਘ ਨੂੰ, ੮) ਡਾ: ਇੰਦਰ ਸਿੰਘ ਦੀਪਕ ਨੂੰ, ੫) ਗੋਪਾਲ ਸਿੰਘ ਬਿਲਗਾ, ੫) ਮੋਹਣ ਰਾਮ ਧਰਮੂ ਕੋਟ ਦੇ ਨੂੰ ਇਨਾਮ ਸਤਿਗੁਰੂ ਜੀ ਆਪ ਕਿਰਪਾ ਕਰ ਬਖਸ਼ੇ।

ਇਸ ਹੋਲੇ ਤੇ ਰੂਪਾਣੇ ਦੇ ਪਿਤਾ ਪੁਤਰ ਉਤਮ ਸਿੰਘ ਤੇ ਅਰਜਨ ਸਿੰਘ ਹੋਕਾ ਦਿੱਤਾ ਕਿ ਅਸਾਂ ਦਿਨੇ ਸ਼ਰੀਕ ਮਾਰਿਆ ਸੀ ਪਰ ਅਪੀਲੋਂ ਵੀ ਫਾਹੇ ਦੇ ਹੁਕਮ ਹੋਣ ਬਾਦ ਰਹਿਮ ਦੀ ਅਪੀਲ ਕੀਤੀ ਤੇ ਅੰਦਰੋਂ ਹੋਲੇ ਤੇ ਆਉਣ ਦੀ ਲੋੜ ਨੂੰ ਅੱਖਾਂ ਅਗੇ ਲਿਆ ਅਰਜ਼ ਕੀਤੀ ਗੁਰੂ ਅਗੇ। ਹੁਣ ਤੂੰ ਹੀ ਹੈਂ ਜੇ ਸਾਧ ਸੰਗਤ ਦਾ ਦਰਸਨ ਕਰਾਵੇਂ। ਉਤਮ ਸਿੰਘ ਕਵ੍ਹੇ, "ਸੰਗਤੇ ਗੁਰੂ ਕੀਏ, ਮੈਨੂੰ ਅੱਧੀ ਰਾਤੀਂ ਘੋੜੇ ਤੇ ਚੜ੍ਹ ਦਰਸ਼ਨ ਦੇ ਹਾਲ ਪੁਛਿਓ ਨੇ। ਮੈਂ ਕਿਹਾ ਮਰੇ ਪਏ ਹਾਂ, ਫਾਹੇ ਦਾ ਹੁਕਮ ਹੋਇਆ ਹੈ। ਤਾਂ ਕਿਹੋ ਨੇ ਹੋਲੇ ਤੇ ਆਵੀਂ, ਭਜਨ ਕਰੋ, ਬਰੀ ਹੋਵੋਗੇ।" ਮੈਂ ਅਰਜਨ ਸਿੰਘ ਨੂੰ ਦੱਸਿਆ, ਉਸ ਭੀ ਪਰਤੀਤ ਕੀਤੀ। ਅਸੀਂ ਬਰੀ ਹੋਏ ਹਾਂ। ਗੁਰੂ ਕੀਨੀ ਬੰਦ ਖਲਾਸ ਗੁਰਵਾਕ ਤੇ ਸਾਡਾ ਵਿਸ਼ਵਾਸ ਹੈ। ਗੁਰੂ ਕੀਏ ਸੰਗਤੇ, ਜਿਸ ਕਰਤੇ ਦਾ ਰੂਪ ਦੇਖਣਾ ਹੈ, ਉਹ ਗੁਰੂ ਤੇ ਪ੍ਰਤੀਤ ਕਰੇ। ਵੱਖਰਾ ਹੋਰ ਕਿਤੇ ਕਰਤਾ ਨਹੀਂ ਜੇ।

੨੨ ਫੱਗਣ ਭੋਗ ਸਮੇਂ ਹਵਨ ਹੁੰਦੇ ਵਿੱਚ ਸੰਤ ਮੋਹਣ ਸਿੰਘ ਜੀ ਪੈਰੀਂ ਲੱਗਿਆਂ ਪਤਾ ਨਾ ਲੱਗਾ, ਹਵਨ ਕੁੰਡ ਵਿਚ ਜਾ ਪਏ। ਕੁੜਤੇ ਕਛਹਿਰੇ ਜਾਂ ਸਰੀਰ ਨੂੰ ਆਂਚ ਨਾ ਲੱਗੀ। ਸਾਧਾਂ ਧਰੂਹ ਬਾਹਰ ਕੱਢੇ। ਸੰਤ ਜੀ ਹੋਕਾ ਦਿੱਤਾ, ਮੈਨੂੰ ਰੱਬ ਦਾ ਦਰਸਨ ਹੋਇਆ ਹੈ। ਮੈਂ ਓਸ ਤੋਂ ਸੋਧ ਲਈ ਹੈ। ਜਿਨ੍ਹਾਂ ਉਸ ਨੂੰ ਮਿਲਣਾ ਹੈ, ਸੋਧ ਰੱਖੋ। ਕਈਆਂ ਅੰਮ੍ਰਿਤ ਛਕੇ ਸੋਧ ਰੱਖੀ, ਏਦੂੰ ਬਾਦ ਸੰਤ ਜੀ ਸੋਧ ਦਾ ਅੰਮ੍ਰਿਤ ਬਣਾ ਗੜਵੇ ਵਿੱਚ ਸਮੇਤ ਸੰਤ ਉਜਾਗਰ ਸਿੰਘ ਜੀ, ਤੇਜਾ ਸਿੰਘ ਜੀ ਦੇ ਦੌਰੇ ਗੁਰੂ ਕੇ ਸਾਥ ਰਹਿੰਦੇ ਤੇ ਦੂਰ ਨੇੜੇ ਅੰਮ੍ਰਿਤ ਛਕਾ ਸੋਧ ਰਖਾਂਦੇ ਰਹੇ ਕੁਝ ਚਿਰ।

ਹੋਲੇ ਦੇ ਭੋਗ ਸਮੇਂ ਸੰਧਵਾਂ ਦੀ ਸੰਗਤ ਵਲੋਂ ੧੯ ਭੋਗ ਆਦਿ ਗ੍ਰੰਥ ਸਾਹਿਬ ਦੇ ਪਾਏ ਤੇ ਆਗੂਆਂ ਉਧਮ ਸਿੰਘ ਕਾਲੂਵਾਹਰ, ਕਰਤਾਰ ਸਿੰਘ ਘੋੜੇ ਬਾਰ ਵਾਲੇ, ਰਤਨ ਸਿੰਘ ਕੂਕਾ ਸੰਧਵਾਂ, ਖੇਮ ਸਿੰਘ ਸੂਬਾ, ਉਜਾਗਰ ਸਿੰਘ, ਸਈਆ ਸਿੰਘ, ਬਚਨ ਸਿੰਘ, ਜੀਵਨ ਸਿੰਘ, ਜਵਾਲਾ ਸਿੰਘ, ਦਸੌਂਧਾ ਸਿੰਘ ਆਦਿ ਨੇ ਇਕ ਹਜ਼ਾਰ ਸਤਿਗੁਰੂ ਜੀ ਨੂੰ ਥਾਨ ਖੱਦਰ ਦੇ ਤੇ ਧਰ ਮੱਥਾ ਟੇਕਿਆ। ਤੇ ਤਰੁਟੀਆਂ ਦੀ ਖਿਮਾਂ ਮੰਗੀ ੨੫) ਵਿਦਿਆਲੇ, ੨੫) ਸਤਿਜੁਗ ਨੂੰ ਭੇਟਾ ਕੀਤੇ। ੧੫) ਕਵੀ ਦਰਬਾਰ ਜੋਗ ਭੇਟਾ ਕੀਤੇ। ਪਹਿਲੋਂ ਕਵੀ ਦਰਬਾਰ ਟਿਕਟ ਲਾ ਕਰਨ ਦੀ ਸਲਾਹ ਸ੍ਰ: ਲਛਮਣ ਸਿੰਘ ਤੇ ਚੱਕਰਵਰਤੀ ਜੀ ਆਦਿ ਕੀਤੀ ਸੀ। ਫੇਰ ਉਗਰਾਹੀ ਕੀਤੀ ਤੇ ਅੰਤ ਸਤਿਗੁਰੂ ਜੀ ਆਪਣੇ ਵਲੋਂ ਜਦ ਖੁਸ਼ ਹੋ ਕਿਹਾ, ਇਨ੍ਹਾਂ ਗੁਰੂ ਕੇ ਜੱਸ ਕਰਤਿਆਂ ਨੂੰ ਅਸਾਂ ਆਪਣੇ ਖਜ਼ਾਨੇ ਵਿਚੋਂ ਮਾਇਆ ਦੇਣੀ ਹੈ ਤਾਂ ਜੋ ਮਾਇਆ ਇਨ੍ਹਾਂ ਪਾਸ ਕਵੀਆਂ ਜੋਗ ਜੁੜੀ ਸੀ, ਇਨ੍ਹਾਂ ਭੈਣੀ ਸਾਹਿਬ ਦੇ ਲੰਗਰ ਨੂੰ ਭੇਜ ਦਿੱਤੀ। ਭੋਗ ਸਮੇਂ ਕੁਝ ਕੂਕਿਆਂ ਦੇ ਆਪੋ ਵਿਚ ਦੇ ਮੁਕਦਮੇ ਸਤਿਗੁਰੂ ਜੀ ਦੇ ਪੇਸ਼ ਹੋਏ। ਜੋ ਦਵੱਲੀ ਸੁਣ ਉਸੇ ਸਮੇਂ ਫੈਸਲੇ ਸੁਣਾ ਨਿਬੇੜੇ ਗਏ। ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮਨਾਮਾ ਭੋਗ ਸਮੇਂ ਖੜੋ ਸੰਗਤ ਨੂੰ ਸੁਣਾਇਆ। ਜਿਸ ਵਿਚ ਪਾਠ ਕਰਾਉਣ ਦਾ ਹੁਕਮ ਸੀ।

ਸਤਿਗੁਰੂ ਜੀ ਮੁਕਦਮੇ ਸੁਣੇ। ਗਹਿਣੇ ਲੜਕੀ ਨੂੰ ਪਾਉਣ ਵਾਲੇ ਤੇ ਕੁਸੰਗੀ ਨੂੰ ਲੜਕੀ ਦੇਣ ਵਾਲੇ ਤੇ ਦੂਜੇ ਥਾਂ ਲੜਕੀ ਮੰਗਣ ਵਾਲੇ, ਵੱਟਾ ਕਰਨ ਵਾਲੇ, ਕਰਜ਼ਾ ਵਾਪਸ ਨਾ ਕਰਨ ਵਾਲੇ,

ਮਾਸ ਸ਼ਰਾਬ ਵਰਤਣ ਵਾਲੇ, ਵਹਿੜਾ ਖੱਸੀ ਕਰਨ ਵਾਲੇ, ਜਥੇਦਾਰ ਜੋ ਰਹਿਤ ਨਾ ਰੱਖੇ, ਜੋ ਬੁਢਾ ਪਸ਼ੂ ਮਾਰਨ ਵਾਲੇ ਨੂੰ ਵੇਚੇ ਇਨ੍ਹਾਂ ਨੂੰ ਡੰਨ ਲਾਏ। ਤੇ ਅਗੋਂ ਡੰਨ ਜੰਗ ਕਹੇ। ਮੈਂ ਸਤਿਜੁਗ ਦੇ ਪਰਚੇ ਤੋਂ ਪੜ੍ਹ ਇਹ ਡੰਨ ਲਗੇ ਲਿਖੇ ਹਨ। ਸਿੱਖਾਂ ਦੇ ਨਾਮ ਮੈਂ ਨਹੀਂ ਲਿਖੇ ਕਿਉਂਕਿ ਪੜਦਾ ਹੀ ਰਵ੍ਹੇ। ਤੇ ਡੰਨ ਲਗੇ ਇਸ ਲਈ ਲਿਖੇ ਹਨ ਕਿ ਪਤਾ ਲਗੇ ਇਹ ਦੋਸ਼ ਕਰਨ ਵਾਲਿਆਂ ਨੂੰ ਸਤਿਗੁਰੂ ਜੀ ਡੰਨ ਲਾਉਂਦੇ ਸੀ।

ਸਤਿਗੁਰੂ ਜੀ ਪਾਸ ਲਾਇਲਪੁਰ ਤੇ ਅੰਮ੍ਰਿਤਸਰ ਜ਼ਿਲੇ ਦੀ ਸੰਗਤ ਵਲੋਂ ਹੋਲੇ ਦੀਆਂ ਅਰਜ਼ਾਂ ਆਈਆਂ। ਪਰ ਸਤਿਗੁਰੂ ਜੀ ਜਿਨਸ ਸਸਤੀ ਹੋਦੀ ਤੇ ਇਸ ਹੋਲੇ ਤੇ ਬਰਸਾਤ ਕਾਰਨ ਲੰਗਰ ਪਕਾਉਣ, ਛਕਾਉਣ ਦੀ ਤੰਗੀ ਹੋਈ ਕਰ ਤੇ ਅਗੋਂ ਸਾਰਾ ਸਾਲ ਹਰ ਜ਼ਿਲੇ ਵਿਚ ਪਾਠ ਕਰ ਮੇਲਾ ਕਰਨਾ ਸੋਚ, ਹੋਲਾ ਭੈਣੀ ਸਾਹਿਬ ਹੀ ਹੋਣਾ, ਖੜੇ ਸੰਗਤ ਨੂੰ ਸੁਣਾਇਆ ਤੇ ਕਿਹਾ ਸਭ ਜਥੇਦਾਰ ਢੋਲਕ ਛੈਣੇ ਸਾਥ ਲੈ ਦੇਸ ਵਿਚ ਫਿਰਦੇ ਪੈਦਲ ਪਰਚਾਰ ਕਰਦੇ ਭੈਣੀ ਸਾਹਿਬ ਪੁਜਣ ਅਗੋਂ।

ਸਤਿ: ਜੀ ਦਾ ਹੁਕਮ-ਮੰਨਣਾ ਹੀ ਜੀਵਨ ਮੁਕਤ ਪ੍ਰੇਮਾ ਭਗਤੀ ਹੈ

ਭਗਤ ਸਿੰਘ ਸ਼ਹੀਦ

ਸਤਿ: ਹੀ ਅਕਾਲ ਨਿਰੰਕਾਰ ਦਾ ਸਰੂਪ ਦੇਹ ਵਿਚ ਹੈ, ਵਿਚਰਦਾ

ਨਿਰੰਕਾਰ ਤੋਂ ਸਾਕਾਰ

ਰਾਮਕਲੀ ਮ: ੫

ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥
ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥...
ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ ਸਾਰ ਤੱਤ ॥

ਪ੍ਰਤੱਖ ਵਜੂਦ ਦੇਹ ਵਿਚ

ਦਾ ਭਾਵ ਮੈਂ ਅੰਦਰ ਵਸਾ ਸਦਾ ਗੁਰੂ ਕੇ ਬਚਨ ਲਿਖਦਾ ਹਾਂ, ਜੱਸ ਕਰਦਾ ਹਾਂ। ਮੇਰਾ ਇਹੀ ਨੇਮ ਤੇ ਭਜਨ ਬਾਣੀ ਹੈ। ਮੈਂ ਸਾਧ ਸੰਗਤ ਅਗੇ ਭੀ ਇਹੋ ਹੀ ਅਰਜ਼ ਕਰਦਾ ਹਾਂ ਕਿ ਗੁਰੂ ਕੇ ਬਚਨਾਂ ਨੂੰ ਸੁਣ, ਉਨ੍ਹਾਂ ਨੂੰ ਕਮਾਣਾ ਹੀ ਸਾਰ ਤੇ ਤੱਤ ਵਸਤੂ ਹੈ। ਸਤਿਗੁਰੂ ਜੀ ਤੋਂ ਬਿਨਾ ਹੋਰ ਤੇ ਰਾਮ ਰਹੀਮ ਹੈ ਨਹੀਂ। ਨਿਰਮਾਇਆ, ਨਿਰਸਰੀਰ ਤਾਂ ਕੁਦਰਤ ਹੈ। ਇਸ ਲਈ ਸਾਖਿਆਤ ਗੁਰੂ ਸਰੂਪ ਨੂੰ ਮਨ ਵਿਚ ਵਸਾਉਣਾ ਹੀ ਕਰਤੇ ਦਾ ਧਿਆਨ ਧਾਰਨਾ ਹੈ ਤੇ ਉਸ ਨੂੰ ਮਾਨੁਖ ਦਾ ਰੂਪ ਨਾ ਜਾਨਣਾ ਹੀ ਪੂਰਨ ਪ੍ਰਤੀਤ ਏ। ਤਾਂ ਹੀ ਇਸ ਨਿਮਾਣੇ ਗੁਨਾਹਗਾਰ ਨੂੰ ਹਰ ਅਸਥਾਨ ਤੇ ਮਾਣ ਮਿਲ ਸਕਦਾ ਹੈ। ਮੇਰਾ ਇਹ ਅਜ਼ਮਾਇਆ ਹੋਇਆ ਸਾਰ ਤੱਤ ਹੈ। ਗੁਰੂ ਜੀ ਤੇ ਪ੍ਰਤੀਤ ਵਾਲਾ। ਮੈਂ ਤਾਂ ਹੀ ਅਰਜ਼ ਕਰਦਾ ਹਾਂ, ਗੁਰੂ ਹੁਕਮ ਨੂੰ ਪ੍ਰਤੀਤ ਕਰ ਕਮਾਓ ਤਾਂ ਤੇ ਸਾਧੋ ਸਰਬ ਸੁਖ ਪਾਓ। ੧੯੮੭ ਸਾਲ ਸੰਪੂਰਨ। ਬਿ:

ਬਿ: ੧੯੮੮

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਵਾਰ ਗਉੜੀ ਮ: ੪ ॥

ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ ॥

ਸਤਿਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ ॥
ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ ॥
ਨਾਨਕ ਨਾਵੈ ਕੀ ਮਨਿ ਭੁਖਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ ॥

ਸੂਹੀ ਮ: ੩ ॥

ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥
ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥

ਗੁਰਵਾਕਾਂ ਨੂੰ ਮੈਂ ਮੰਗਲ ਰੂਪ ਵਿਚ ਲਿਖਦਾ ਹਾਂ ਤੇ ਇਹਨਾਂ ਗੁਰਵਾਕਾਂ ਦਾ ਭਾਵ ਅੰਦਰ ਵਸਾ ਸਤਿਗੁਰੂ ਜੀ ਪਾਸੋਂ ਮੰਗਦਾ ਹਾਂ, ਹੇ ਸਚੇ ਪਾਤਸ਼ਾਹ। ਹਰਿ ਦੇਹੁ ਮਤੀ ਜਸ ਕਰਾ। ਤੁਮਰੇ ਸੰਗ ਲਗੇ ਸੇ ਉਧਰੇ ਜਿਉ ਸੰਗਿ ਕਾਸਟ ਲੋਹ ਤਰਾ। ਵਾਲਾ ਅਸਥਾਨ ਮੈਨੂੰ ਬਖਸ਼ੋ। ਸਤਿਗੁਰੂ ਜੀ ਪਾਸੋਂ ਮੰਗਦਾ ਹਾਂ ਮੇਰਾ ਜੀਵਨ ਭੀ ਆਪਦਾ ਜੱਸ ਕਰਦਿਆਂ ਹੀ ਬੀਤੇ। ਤੇ ਅੰਤ ਸਮੇਂ ਭੀ ਆਪਦੇ ਜੱਸ ਵਿਚ ਹੀ ਮੇਰੀ ਸੁਰਤ ਜੁੜੀ ਰਹੇ ਤੇ ਮੇਰੇ ਬਾਦ ਜਿਉਂ ਸੰਗਿ ਕਾਸਟ ਲੋਹ ਤਰਾ ਵਾਂਗੂ ਮੇਰੀ ਇਹ ਸੇਵਾ ਪ੍ਰਵਾਨ ਰਵ੍ਹੇ। ਦੇਸ ਭਗਤ ਸਿੰਘ ਸਹੀਦਾਂ ਨੂੰ ਫਾਂਸੀ ਮੌਤ ਸਜਾ

ਮਹਾਰਾਜ ਨਿਹਾਲ ਸਿੰਘ ਜੀ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ, ਪੰਡਿਤ ਮਨਸਾ ਸਿੰਘ ਜੀ ਕੌਮੀ, ਜੰਗ ਸਿੰਘ ਜੀ ਬਿਲਗੇ ਦੇ, ਭਰੋਸਾ ਸਿੰਘ ਜੀ ਸੂਰਮੇ ਮਾਨਾਂ ਵਾਲੀਏ ਕੈਦਾਂ ਭੁਗਤ ਆਏ। ਤੇ ਸਤਿਕਾਰ ਨਾਲ ਲਾਹੌਰ ਬਜ਼ਾਰਾਂ ਵਿਚ ਜਲੂਸ ਇਨ੍ਹਾਂ ਦੇ ਆਦਰ ਵਜੋਂ ਕੱਢਿਆ ਗਿਆ। ਸੰਤ ਇੰਦਰ ਸਿੰਘ ਜੀ ੫ ਚੇਤਰ ਦੇ ਸਤਿਜੁਗ ਤੇ ਛਾਪਿਆ। ੧੦ ਚੇਤਰ ੨੩-੩-੧੯੩੧ ਈਸਵੀ ਨੂੰ ਲਾਹੌਰ ਸੈਂਟ੍ਰਲ ਜੇਲ੍ਹ ਵਿਚ ਸ਼ਾਮ ਦੇ ੭ ਵਜੇ ਤੋਂ ਬਾਦ ਸ੍ਰ: ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਅੰਗਰੇਜ਼ ਸਰਕਾਰ ਨੇ ਫਾਹੇ ਲਾ ਸ਼ਹੀਦ ਕੀਤੇ। ਰਾਤੋ ਰਾਤ ਅੰਗਰੇਜ਼ ਅਫਸਰਾਂ ਇਤਬਾਰੀ ਪੁਲਸ ਦੀ ਸਹਾਇਤਾ ਨਾਲ ੪੨ ਮੀਲ ਲਿਜਾ ਸਤਿਲੁਜ ਦੇ ਕਿਨਾਰੇ ਜੰਗਲ ਵਿਚ ਲਕੜਾਂ ਤੇ ਤੇਲ ਪਾ ਫੂਕੇ। ਦਿਨੇ ਲੋਕ ਏਨਾ ਘੇਰਾ ਜੇਲ੍ਹ ਦਵਾਲੇ ਘੱਤ ਤਕਦੇ ਸੀ, ਜੇ ਪਤਾ ਲਗ ਜਾਂਦਾ ਕੰਧਾਂ ਟੱਪ ਲਾਸ਼ਾਂ ਖੋਹ ਲੈਂਦੇ। ਇਨ੍ਹਾਂ ਤਿੰਨਾਂ ਦਲੇਰਾਂ ਦੇਸ਼-ਭਗਤਾਂ ਘਰਦਿਆਂ ਤੇ ਕਾਂਗਰਸ ਦੇ ਕਹਿਣ ਤੇ ਭੀ ਰਹਿਮ ਦੀ ਅਪੀਲ ਨਾ ਕੀਤੀ ਸੀ। ਸਗੋਂ ਸਰਕਾਰ ਵਲ ਲਿਖਿਆ, ਅਸੀਂ ਜੰਗੀ ਕੈਦੀ ਹਾਂ ਜਾਂ ਸਾਨੂੰ ਜੇਲ੍ਹ ਵਿਚ ਨਿਸ਼ਾਨਚੀ ਸੱਦ ਗੋਲੀ ਨਾਲ ਉਡਾਇਆ ਜਾਵੇ ਜਾਂ ਜੰਗਿ ਅਜ਼ਾਦੀ ਬਾਦ ਬਰੀ ਕੀਤਾ ਜਾਵੇ ਤੇ ਗਾਂਧੀ ਵਲ ਇਨ੍ਹਾਂ ਲਿਖਿਆ ਸੀ, ਜੋ ਇਰਵਨ ਅੰਗਰੇਜ਼ ਨਾਲ ਸਮਝੌਤਾ ਕਰ ਰਹੇ ਸੀ ਕਿ ਤੁਸਾਂ ਸਾਨੂੰ ਕੀ ਛੁਡਾਉਣਾ ਹੈ, ਜੇ ਛੁਡਾ ਸਕਦੇ ਹੋ ਤਾਂ ਉਨ੍ਹਾਂ ਬੀਬੀਆਂ ਨੂੰ ਛੁਡਾਓ ਜਿਨ੍ਹਾਂ ਤੇ ਸਰਕਾਰ ਬੰਬ ਬਾਨਉਣ ਦੇ ਕੇਸ ਚਲਾਏ ਹੋਏ ਹਨ। ਤੇ ਉਹ ਲੁਕਦੀਆਂ, ਰੁਲਦੀਆਂ, ਭਜਦੀਆਂ ਫਿਰਦੀਆਂ ਹਨ। ਕੋਈ ਉਨ੍ਹਾਂ ਦੀ ਮਦਦ ਨਹੀਂ ਕਰਦਾ। ਤੇ ਇਹ ਉਹ ਬੀਬੀਆਂ ਸੀ ਜੋ ਇਨ੍ਹਾਂ ਦੇਸ਼-ਭਗਤਾਂ ਸੂਰਮਿਆਂ ਦਾ ਸਾਥ ਦੇਂਦੀਆਂ ਸੀ। ਭੇਤ ਹੇਤ ਪੜਦੇ ਪੱਜ ਦੀ ਜੋ ਹੋ ਆਉਂਦੀ ਮਦਦ ਕਰਦੀਆਂ ਸੀ, ਬੇ ਡਰ ਹੋ। ਇਨ੍ਹਾਂ ਦੀ ਸ਼ਹੀਦੀ ਸੁਣ ਸਾਰੇ ਭਾਰਤ ਵਿਚ ਹੜਤਾਲਾਂ ਹੋਈਆਂ। ਲਾਹੌਰ ਕਾਲੀਆਂ ਝੰਡੀਆਂ ਦਾ ਜਲੂਸ ਭਾਰੀ ਜਨ-ਗਿਣਤੀ ਵਿਚ ਨਿਕਲਿਆ। ਸਰਕਾਰ ਨੇ ਖਤਰਾ ਜਾਣ ਪੁਲਸ ਦਾ ਬੜਾ ਬੰਦੋਬਸਤ ਹਰ ਸ਼ਹਿਰ ਕੀਤਾ। ਹਵਾਈ ਜਹਾਜ਼ ਭੀ ਸ਼ਹਿਰਾਂ ਉਤੇ ਡਰਾਉਣ

ਲਈ ਉਡਦੇ ਰਹੇ, ਹੜਤਾਲਾਂ, ਜਲੂਸਾਂ ਸਮੇਂ। ਕਾਂਗਰਸ ਦੇ ਸੇਵਾ ਦਲ ਨੇ ਲਾਹੌਰ ਆਪਣੇ ਸੇਵਾ ਦਲ ਭਵਨ ਤੋਂ ਝੰਡਾ ਨੀਵਾਂ ਕੀਤਾ। ਸਾਰਾ ਭਾਰਤ ਰੋਇਆ ਇਕ ਗਾਂਧੀ ਬਿਨਾਂ। ਜਵਾਹਰ ਲਾਲ ਅਤਿ ਦੁਖੀ ਹੋ ਹੌਕਾ ਭਰ ਕਿਹਾ, "ਅਸੀਂ ਕੀ ਹੋਏ, ਭਰਾਵਾਂ ਨੂੰ ਵੀ ਛਡਾ ਨਹੀਂ ਸਕੇ।" ਭਾਵੇਂ ਸਰਕਾਰੀ ਬੰਦਿਆਂ ਸਵਾਹ ਹੱਡੀਆਂ ਉਥੇ ਸਾੜਨ ਵਾਲੇ ਥਾਂ ਨਾ ਛੱਡੀਆਂ ਸੀ, ਸਤਿਲੁਜ ਵਿਚ ਪਰਵਾਹ ਖਲਾਰ ਦਿੱਤੀਆਂ ਸੀ। ਤਾਂ ਭੀ ਭਾਲਣ ਤੇ ਭਗਤ ਸਿੰਘ ਦੀ ਭੈਣ ਰਾਮ ਕੌਰ ਨੂੰ ਭਰਾ ਦੇ ਤਨ ਦੀ ਇਕ ਬੋਟੀ ਲਭ ਪਈ ਸੀ ਜਿਸ ਦਾ ਸਸਕਾਰ ਲਾਲਾ ਲਾਜਪਤ ਦੀ ਮੜ੍ਹੀ ਤੇ ਲਿਆ ਕੀਤਾ ਗਿਆ ਸੀ। ਅਸਲ ਸਸਕਾਰ ਵਾਲੇ ਥਾਂ ਉਸੇ ਦਿਨ ਤੋਂ ਦੀਵਾ ਬਲਦਾ ਥੜਾ ਢੇਰੀ ਜਗ੍ਹਾ ਬਣਾ ਕੀਤਾ ਸੀ। ਇਤਨੀ ਜਨਤਾ ਭੀੜ ਵਿਚ ਉਸ ਥਾਵੇਂ ਪੁਜੀ ਸੀ ਕਿ ਸਤਿਲੁਜ ਕੰਢੇ ਧੂੜ ਹੀ ਧੂੜ ਦੂਰ ਤੱਕ ਦਿਸਦੀ ਸੀ

ਸ੍ਰਦਾਰ ਭਗਤ ਸਿੰਘ ਸ਼ਹੀਦ ਦਾ ਜਨਮ ੧੯੬੪ ਬਿਕ੍ਰਮੀ, ੧੯੦੭ ਈ: ਪਿੰਡ ਬੰਗੇ, ਜ਼ਿਲਾ ਲਾਇਲਪੁਰ, ਵਿਚ ਸ੍ਰ: ਕਿਸ਼ਨ ਸਿੰਘ ਦੇ ਘਰ ਹੋਇਆ। ਚੰਗੇ ਪੁਜਦੇ ਜ਼ਿਮੀਂਦਾਰਾਂ ਦਾ ਘਰਾਣਾ ਸੀ। ਭਗਤ ਸਿੰਘ ਲਾਹੌਰ ਨੈਸ਼ਨਲ ਕਾਲਜ ਵਿਚ ਪੜ੍ਹਿਆ। ਇਸ ਦਾ ਚਾਚਾ ਅਜੀਤ ਸਿੰਘ ਦੇਸ਼ ਭਗਤੀ ਵਿਚ ਜਲਾਵਤਨ ਹੋ ਚੁਕਾ ਸੀ। ਪਿਤਾ ਭੀ ਇਸੇ ਲਗਨ ਵਾਲਾ ਸੀ, ਪਰ ਭਗਤ ਸਿੰਘ ਬਹੁਤ ਗਰਮ ਖਿਆਲੀ ਹੋਇਆ। ਤੇ ਪਾਰਟੀ ਬਣਾ ਦੇਸ਼ ਹਿਤ ਦਾ ਕੰਮ ਕਰਨ ਦੇ ਚਾਓ ਇਨਕਲਾਬ ਜ਼ਿੰਦਾਬਾਦ ਨਾਅਰਾ ਇਸ ਨੇ ਪੈਦਾ ਕੀਤਾ। ਜਿਵੇਂ ਜੈ ਹਿੰਦ ਸੁਭਾਸ਼ ਚੰਦਰ ਤੇ ਅਜ਼ਾਦ ਹਿੰਦ ਫੌਜ ਜਨਰਲ ਮੋਹਨ ਸਿੰਘ ਨੇ ਬਾਦ ਪੈਦਾ ਕੀਤੇ। ਭਗਤ ਸਿੰਘ ਬੀ. ਏ. ਪਾਸ ਕਰ ਘਰੋਂ ਨਿਕਲ ਯੂ-ਪੀ ਵਿਚ ਜਾ ਗਨੇਸ਼ ਸ਼ੰਕਰ ਦੀ ਸੰਗਤ ਕਰ ਉਭਰਿਆ। ਇਹ ਗਨੇਸ਼ ਸ਼ੰਕਰ ੧੯੩੧ ਈ: ਦੇ ਫਿਰਕੂ ਫਸਾਦਾਂ ਵਿਚ ਮੁਸਲਮਾਨਾਂ ਦੀ ਸਹਾਇਤਾ ਕਰਦਾ ਮਾਰਿਆ ਗਿਆ ਸੀ। ਭਗਤ ਸਿੰਘ ਰਾਜਗੁਰੂ, ਸੁਖਦੇਵ, ਬਟ ਕੇਸ਼ਵਰ ਦੱਤ ਆਦਿ ਨਾਲ ਰਲ ਲੋੜ ਨੂੰ ਅਮੀਰਾਂ ਨੂੰ ਡਾਕੇ ਭੀ ਮਾਰਦੇ ਸੀ। ਬੰਬ ਬਣਾਂਦੇ ਸੀ ਬਹੁਤ ਪਾਰਟੀ ਰਲ। ਕਈ ਅੰਗਰੇਜ਼ ਇਨ੍ਹਾਂ ਮਾਰੇ। ਲਾਹੌਰ ਸਕਾਟ ਅੰਗਰੇਜ਼ ਜਿਸ ਨੇ ਲਾਲਾ ਲਾਜਪਤ ਰਾਇ ਨੂੰ ਡਾਂਗਾਂ ਮਾਰੀਆਂ ਸੀ, ਉਸਦੇ ਭੁਲੇਖੇ ਮੋਟਰ ਸਾਈਕਲ ਮਿਲਦੇ ਰੂਪ ਕਰ ਸਾਂਡਰਸ ਅਫਸਰ ਮਾਰਿਆ ਗਿਆ ਲਾਹੌਰ। ਭਗਤ ਸਿੰਘ, ਚੰਦ੍ਰ ਸ਼ੇਖਰ ਅਜ਼ਾਦ, ਭਗੌਤੀ ਚਰਨ, ਰਾਜ ਗੁਰੂ ਆਦਿ ਹੱਥੋਂ। ਭਗਤ ਸਿੰਘ ਕੇਸ ਕਟਾ ਹੁਲੀਆ ਬਦਲਾ ਇਕ ਬੀਬੀ ਦੀ ਸਹਾਇਤਾ ਨਾਲ ਨਿਕਲ ਗਿਆ ਸੀ ਲਾਹੌਰੋਂ। ਬਾਦ ਫੜੇ ਗਏ ਤੇ ਜੇਲ੍ਹਾਂ ਵਿਚ ਭੁਖ ਹੜਤਾਲਾਂ ਕਰ ਕੈਦੀਆਂ ਦੀ ਸੰਭਾਲ ਇਜ਼ਤ ਤੇ ਖੁਰਾਕ ਦਾ ਸੁਧਾਰ ਕੀਤਾ ਇਸ ਪਾਰਟੀ ਨੇ।

ਦਿਲੀ ਪਾਰਲੀਮੈਂਟ ਦੇ ਹਾਲ ਵਿਚ ਭਗਤ ਸਿੰਘ ਤੇ ਬਟ ਕੇਸ਼ਵਰ ਦੱਤ ਨੇ ਇਜਲਾਸ ਹੁੰਦੇ ਵਿਚ ਬੰਬ ਸੁਟਿਆ ਤੇ ਬੋਲਿਆ, "ਅੰਗਰੇਜ਼ਾਂ ਦਾ ਬੇੜਾ ਗਰਕ, ਇਨਕਲਾਬ ਜ਼ਿੰਦਾ ਬਾਦ", ਕਾਨੂੰਨ ਘੜਨ ਵਾਲੇ ਸਭ ਭਜ ਗਏ। ਜਿਨ੍ਹਾਂ ਭਾਰਤ ਵਾਸਤੇ ਗਲਤ ਕਾਨੂੰਨ ਉਸ ਦਿਨ ਘੜਨਾ ਸੀ ਤੇ ਇਹ ਉਥੇ ਹੀ ਖੜੇ ਰਹੇ ਤੇ ਫੜੇ ਗਏ ੮-੪-੧੯੨੯ ਨੂੰ। ਨੌਜਵਾਨ ਭਾਰਤ ਸਭਾ ਦਾ ਆਗੂ ਇਹ ਭਗਤ ਸਿੰਘ ਹੀ ਸੀ, ਜੋ ਮੌਤ ਦੀ ਸਜ਼ਾ ਮਿਲੀ ਸੁਣ ਕੇ ਹੱਸਿਆ ਸੀ। ਹਾਕਮ ਪੁਛਿਆ, "ਕੀ ਕਾਰਨ ਏ।" ਭਗਤ ਸਿੰਘ ਦੱਸਿਆ ਜਦ ਅਸਾਂ ਆਪਣੀ ਮਰਜ਼ੀ ਦੀ ਕਾਰਵਾਈ ਪੂਰੀ ਤਸੱਲੀ ਨਾਲ ਕਰ ਲਈ ਹੈ ਤਾਂ ਮੌਤ ਦਾ ਗ਼ਮ ਕਿਆ। ਤੂੰ ਵੇਖ ਲਈਂ ਫਾਂਸੀ ਵੇਲੇ ਭੀ ਅਸੀਂ ਹੱਸਦੇ ਹੀ ਹੋਵਾਂਗੇ। ਭਗਤ

ਸਿੰਘ ਦੇ ਪਿਤਾ ਕਿਸ਼ਨ ਸਿੰਘ ਨੇ ਮੌਤ ਦੀ ਸਜ਼ਾ ਬਾਦ ਕਾਗਤੀ ਸਬੂਤ ਜਦ ਪੇਸ਼ ਕੀਤਾ ਕਿ ਭਗਤ ਸਿੰਘ ਇਸ ਕਤਲ ਵਿਚ ਨਹੀਂ ਤਾਂ ਪਿਤਾ ਨੂੰ ਕਿਹੋ ਸੂ ਮੈਨੂੰ ਅਸੂਲ ਨਾਲੋਂ ਜਾਨ ਪਿਆਰੀ ਨਹੀਂ। ਤੁਸੀਂ ਕੀ ਕਰਦੇ ਹੋ, ਫੇਰ ਵੀ ਪਿਤਾ ਨੇ ਅਪੀਲ ਕਰ ਦਿੱਤੀ ਤਾਂ ਉਸ ਨੂੰ ਚਿੱਠੀ ਲਿਖੀਓ ਸੂ ਕਿ ਤੁਸਾਂ ਮੇਰੀ ਪਿੱਠ ਵਿਚ ਛੁਰਾ ਮਾਰ ਦਿੱਤਾ ਹੈ। ਇਹ ਪਰਖ ਦਾ ਸਮਾਂ ਸੀ ਤੇ ਤੁਸੀਂ ਫੇਲ੍ਹ ਹੋਏ ਹੋ। ਫਰੰਗੀ ਗਵਰਨਰ ਪੰਜਾਬ ਨੂੰ ਲਿਖਿਓ ਸੂ, ''ਅਸੀਂ ਉਚਰ ਤੀਕ ਲੜੀ ਜਾਵਾਂਗੇ ਜਦ ਤੱਕ ਭਾਰਤ ਅਜ਼ਾਦ ਨਹੀਂ ਹੁੰਦਾ। ਸਾਡੇ ਮਰਨ ਨਾਲ ਇਹ ਲਹਿਰ ਜ਼ੋਰਾਂ ਤੇ ਹੀ ਹੋਵੇਗੀ।*

ਮੈਂ ਜੱਸ ਸਤਿਗੁਰੂ ਜੀ ਤੇ ਉਸ ਦੇ ਸਿੱਖਾਂ ਦਾ ਲਿਖਦਾ ਹਾਂ ਤੇ ਇਤਿਹਾਸ ਸਮੇਂ ਦਾ ਨਾਲੋ ਨਾਲ। ਇਹ ਵਿਚਾਰ ਕਿ ਬਾਦ ਕਈ ਬਚਨ ਯਾਦ ਵਿਚ ਨਹੀਂ ਰਹਿੰਦੇ ਪਰ ਹੋਰ ਭੀ ਜੋ ਦੇਸ਼ ਭਗਤੀ ਦੇ ਕੰਮ ਵਿਚ ਮੈਨੂੰ ਸਿਖਿਆ ਵਾਲੀ ਗਲ ਸਾਖੀ ਜਚੇ, ਉਹ ਭੀ ਇਸੇ ਹੀ ਅਰਥ ਲਿਖਦਾ ਹਾਂ। ਕਿਉਂਕਿ ਅਸੀਂ ਨਾਮਧਾਰੀ ਕੂਕੇ ਜਨਮੇ ਹੀ ਨਾਮ ਦੀ ਲਗਨ ਦੇ ਦੇਸ਼ ਅਜ਼ਾਦੀ ਦੀ ਲਗਨ ਵਿਚੋਂ ਹਾਂ।

ਸਤਿਗੁਰੂ ਜੀ ਭੈਣੀ ਸਾਹਿਬ ਆਪ ਪਹਿਲਾਂ ਉਹ ਨੇਮ ਅਰੰਭਣ ਦੇ ਖਿਆਲੋਂ ਜੋ ਸੰਗਤਾਂ ਨੂੰ ਦੇਣਾ ਚਾਹੁੰਦੇ ਸੀ, ਸ਼ਹੀਦੀ ਬੁੰਗੇ ੨੯ ਚੇਤਰ ਅੰਮ੍ਰਿਤ ਵੇਲੇ ਉਠ ਭਾਈ ਵਜੀਰ ਸਿੰਘ ਜੀ ਨਾਲ ਵਿਚਾਰ ਮੇਲ ਵਰਨੀ ਅਰੰਭੀ। ਕਿਉਂਕਿ ਇਕ ਵੈਸਾਖ ਅੰਮ੍ਰਿਤਸਰ ਦੇ ਜ਼ਿਲੇ ਵਲੋਂ ਕੀਤੇ ਪਾਠਾਂ ਦੇ ਭੋਗ ਜਾ ਮੇਲੇ ਤੇ ਪਾਣੇ ਸੀ। ਤੇ ਸਭ ਕੁਝ ਆਪ ਨੇ ਨਵੇਂ ਸਿਰੇ ਸ਼ੁਰੂ ਕਰਨਾ ਸੀ।

ਸਤਿਗੁਰੂ ਜੀ ਆਸਾ ਦੀ ਵਾਰ ਦੇ ਭੋਗ ਬਾਦ ਕੁੰਭ ਕੋਰਾ ਪਵਿਤਰ ਜਲ ਦਾ ਭਰਾ ਧਰ ਘਿਓ ਦੀ ਜੋਤ ਜਗਾ, ਧੂਫ ਧੁਖਾ, ਸੰਤ ਬਹਾਦਰ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਸਵਾਮੀ ਤਖਤ ਸਿੰਘ ਜੀ, ਬਾਬਾ ਅਰੂੜ ਸਿੰਘ ਜੀ, ਸੇਵਾ ਸਿੰਘ ਜੀ ਮਹੰਤ, ਤੇ ਲਾਂਗਰੀ ਕਿਰਪਾ ਸਿੰਘ ਸਮੇਤ ਕੜਾਹ ਪ੍ਰਸ਼ਾਦਿ ਕਰ ਸਵਾਮੀ ਜੀ ਤੋਂ ਪਾਤਸ਼ਾਹੀ ੧੨ਵੀਂ ਕਹਿ ਗੁਰੂ ਹਰੀ ਸਿੰਘ ਜੀ ਤਕ ਅਰਦਾਸਾ ਕਰਾਇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਵਰਨੀ ਟੇਰੀ ਤੇ ਬਚਨ ਕੀਤਾ ਸਾਡੀ ਸਹੈਤਾ ਰਹੇ ਤੇ ਨੇਮ ਨਿਭੇ। ਇਹ ਵਰਨੀ ਤਦ ਹੀ ਹਟੇ ਜਦ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀ ਅਰਜ਼ ਮਨਜ਼ੂਰ ਹੋਵੇ ਤੇ ਇਥੋਂ ਉਠ ਜਾਂ ਰਵਾਲਸਰ ਜਾਂ ਸੁਹੇਵੇ ਸਾਹਿਬ ਜਾਣਾ ਪਵੇ ਤੇ ਸਤਿਗੁਰੂ ਜੀ ਦੇ ਦਰਸ਼ਨ ਦੀ ਸੋ ਆਵੇਗੀ ਤੇ ਨੇੜੇ ਹੀ ਆਸ ਬੱਝੇਗੀ।

ਇਸ ਸਮੇਂ ਤੋਂ ਪਹਿਲੋਂ ਸ੍ਰੀ ਗੁਰੂ ਹਰੀ ਸਿੰਘ ਜੀ ਦਾ ਤੋਰਿਆ ਅਰਦਾਸਾ ਪਹਿਲੋਂ ਪਾਤਸ਼ਾਹੀ ੧੨ਵੀਂ ਕਹਿ ਪ੍ਰਿਥਮ ਭਗੌਤੀ ਤੋਂ ਲੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ ਸਭ ਥਾਈ ਹੋਏ ਸਹਾਇ ਤੱਕ ਹੀ ਪਉੜੀ ਨਾਲ ਮੇਲ ਪੜ੍ਹ ਫੇਰ ਗੁਰੂ ਬਾਲਕ ਸਿੰਘ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲਿਆ ਜਾਂਦਾ ਸੀ, ਪਰ ਇਸ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਗੁਰੂ

---

*ਸੂ: ਭਗਤ ਜੀ ਦੀ ਮਾਤਾ ਵਿਦਿਆਵੰਤੀ ''ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪ੍ਰਧਾਨੁ ॥'' ''ਧੰਨ ਜਣੇਦੀ ਮਾਉ ਆਏ ਸਫਲ ਸੇ।'' ਸੂ: ਭਗਤ ਸਿੰਘ ਜੀ ਦੀ ਭੈਣ ਰਾਮ ਕੌਰ ਜਿਸ ਨੇ ਭਰਾਵਾਂ ਦੀਆਂ ਬੇਟੀਆਂ 'ਚੋਂ ਇਕ ਲਭ ਕਿਹਾ ਸੀ, ਮੈਨੂੰ ਇਸ ਵਿਚੋਂ ਭਗਤ ਸਿੰਘ ਦੀ ਸੁਗੰਧ ਆਉਂਦੀ ਏ। ਧੰਨ ਧੰਨ ਕਰਦਾ ਲਿਖਦਾ ਹਾਂ।

ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ ਸਭ ਥਾਈ ਹੋਇ ਸਹਾਏ ਨੂੰ ਜਿਉਂ ਕਾ ਤਿਉਂ ਤੁਕ ਰੂਪ ਵਿਚ ਕਾਇਮ ਰਖ ਬਾਦ ਜੋਗ ਹੁਕਮ ਦਿਤਾ ਸਵਾਮੀ ਜੀ ਨੂੰ, ੧੧ਵੀਂ ਪਾਤਸ਼ਾਹੀ ਗੁਰੂ ਬਾਲਕ ਸਿੰਘ ਜੀ ੧੧ਵੀਂ ਪਾਤਸ਼ਾਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਜਿਨ੍ਹਾਂ ਜੰਮ ਤੋਂ ਲੀਆ ਛੁਡਾਇ। ਜੋਤਿ ਕਾ ਜਾਮਾ ਗੁਰੂ ਹਰੀ ਸਿੰਘ ਜੀ ਜਿਨ੍ਹਾਂ ਟੁਟੀ ਲਈ ਮਿਲਾਇ ਕਹਿਣ ਦਾ ਹੁਕਮ ਦਿੱਤਾ ਤੇ ਗੁਰੂ ਕੇ ਚਾਰ ਸਾਹਿਬਜ਼ਾਦੇ ਪੰਜ ਪਿਆਰੇ ਚਾਲੀ ਮੁਕਤੇ ਸਭ ਸ਼ਹੀਦਾਂ ਦੀ ਕਮਾਈ ਵਲ ਧਿਆਨ ਧਰ ਕੇ ਆਪਦਾ ਨਾਮ ਚਿਤ ਆਵੇ ਤੇ ਦਿਹੋ ਦੀਦਾਰ ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ ਆਪਦੇ ਭਾਣੇ ਸਰਬਤ ਦਾ ਭਲਾ ਕਹਿ ਅਰਦਾਸਾ ਕਰਾਇਆ।

ਅਠ ਸਾਧੂ ਵਰਨੀ ਤੇ ਲਾਏ ਦੋ ਘੰਟੇ ਦੀ ਰੌਲ ਰਖੀ। ਸੋਧ ਰੱਖ ਇਸ਼ਨਾਨ ਕਰ ਮਾਲਾ ਹਥ ਵਿਚ ਫੜ ਚੋਕੜਾ ਲਾ ਸਿਖ ਨੇਤ੍ਰ ਉਘੇੜੀ ਭਜਨ ਕਰਦਾ। ਵਰਨੀ ਵਾਲੇ ਸਿਖ ਨੂੰ ਦੋ ਸੇਰ ਘਿਉ, ਡੇਢ ਸੇਰ ਬਦਾਮ, ਤਿੰਨ ਸੇਰ ਖੰਡ, ਚਾਰ ਖੰਪੇ ਗਰੀ ਸਾਬਣ ਸੇਰ ਕੱਚਾ। ਧੂਪ ਜੋਤ ਲਈ ਮਹੀਨੇ ਦਾ ਅਠ ਸੇਰ ਘਿਉ। ਇਹ ਮੈਂ ਸਭ ਬਚਨ ਬਾਬੇ ਰੂੜ ਸਿੰਘ ਜੀ ਧਿੰਗੜ ਜ਼ਿਲਾ ਹੁਸ਼ਿਆਰਪੁਰ ਵਾਲੇ ਬਿਰਧ ਤੋਂ ੧੯੯੪ ਅਸੂ ਦੇ ਮੇਲੇ ਸਮੇਂ ਪੁਛ ਲਿਖੇ ਹਨ। ਇਨ੍ਹਾਂ ਦੀ ਡਿਊਟੀ ਹੁਣ ਘੜਿਆਲ ਹਰ ਘੰਟੇ ਵਜਾਉਣ ਤੇ ਸਾਧਾਂ ਲਈ ਰਸਦ ਭੈਣੀ ਸਾਹਿਬੋਂ ਲਿਆਉਣ ਤੇ ਹੈ ਸੀ। ਇਹ ਬਾਬਾ ਜੀ ਪਹਿਲੋਂ ੧੪ ਨੰਬਰ ਸਿੱਖ ਪਲਟਣ ਵਿਚ ਨੋਕਰ ਸੀ। ਪਿਨਸ਼ਨ ਮਿਲੀ ਬਾਦ ਸੂਬਾ ਬਿਸ਼ਨ ਸਿੰਘ ਜੀ ਭਦੌੜ ਵਾਲਿਆਂ ਤੋਂ ਭਜਨ ਲੈ ਭੈਣੀ ਸਾਹਿਬ ਆਇ ਟਿਕੇ ਤੇ ੬) ਦਾ ਪਿਨਸ਼ਨ ਵਾਲਾ ਕਾਗਤ ਭੀ ਡੇਰੇ ਦੇ ਮੁਖਤਾਰ ਦੇ ਨਾਮ ਕਰਾ ਦਿਤਾ। ਇਹ ਨਾ ਕਿਤੇ ਜਾਂਦੇ। ਬਾਬੇ ਰੂੜ ਸਿੰਘ ਜੀ ਦੇ ਚਾਚਾ ਥਮ੍ਹਣ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਹੋਏ ਹਨ। ਤੇ ਪੰਜਾਹ ਸਾਲ ਸੇਵਾ ਭੈਣੀ ਸਾਹਿਬ ਹੀ ਕੀਤੀ ਤੇ ਇਥੇ ਹੀ ਚੜ੍ਹੇ ਸੀ।

ਸੁਆਮੀ ਤਖਤ ਸਿੰਘ ਜੀ ਪਿੰਡ ਗੁਜਰਵਾਲ, ਜ਼ਿਲਾ ਹੁਸ਼ਿਆਰਪੁਰ ਨੇ ਭਜਨ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਲਿਆ। ਨੰਦ ਗੋਤ ਖਤ੍ਰੀ ਕੁਝ ਚਿਰ ਮਸਤ ਰਹੇ। ਬਦੇਸ਼ ਭੀ ਗਏ ਸਤਿਗੁਰੂ ਜੀ ਦੇ ਦਰਸ਼ਨ ਕਰਨ। ਕੈਦ ਭੀ ਕੱਟੀ। ਹੁਣ ਕੁਝ ਚਿਰ ਦੇ ਭੈਣੀ ਸਾਹਿਬ ਟਿਕੇ ਸੀ।

## ਨੀਂਹ ਚੋੜੀ

ਸਤਿਗੁਰੂ ਜੀ ਅੰਮ੍ਰਿਤਸਰ ਵੈਸਾਖੀ ਤੇ ਦਰਸ਼ਨ ਦਿੱਤੇ। ਪਾਠਾਂ ਦਾ ਕੰਮ ਹਰ ਜ਼ਿਲੇ ਦੇ ਸੂਬੇ ਤੋਂ ਪੁਛਿਆ। ਇਨ੍ਹਾਂ ਪਾਠਾਂ ਦੇ ਕਰਨ ਕਰਾਣ ਲਈ ਇਹ ਹੁਕਮ ਸੀ, ਹਰ ਘਰ ਕਰਾਵੇ ਜੋ ਕਲਾ ਸਿੱਖ ਨਾ ਕਰਾ ਸਕੇ, ਦੋ ਘਰ ਰਲ ਕਰਾਣ। ਜੋ ਸਿੱਖ ਨਗਰ ਵਿਚ ਇਕੱਲਾ ਹੋਵੇ, ਦੂਜੇ ਨਗਰ ਨਾਲ ਰਲ ਕਰਾਵੇ। ਪਾਠ ਹਰ ਸਿੱਖ ਕਰਾਵੇ, ਪੰਜ ਭੇਟਾ ਦੇਵੇ। ਜੇ ਨਾ ਹੋਵੇ ੧।) ਦੇਵੇ। ਜੇ ਨਾ ਤੌਫੀਕ ਹੋਵੇ ਕੜਾਹ ਪ੍ਰਸ਼ਾਦਿ ਦੀ, ਤਾਂ ਗੁਰੂ ਕੇ ਖਜ਼ਾਨੇ ਵਿਚੋਂ ਕੀਤਾ ਜਾਵੇਗਾ। ਪਰ ਪਾਠ ਕਰਨੋ ਕਰਾਣੋ ਕੋਈ ਘਰ ਜਾਂ ਸਿੱਖ ਨਾ ਵਾਂਝਿਆ ਰਵ੍ਹੇ। ਹੁਕਮ ਤਾਂ ੧੦੧ ਪਾਠ ਦਾ ਹਰ ਜ਼ਿਲ੍ਹੇ ਨੂੰ ਸੀ, ਪਰ ਅੰਮ੍ਰਿਤਸਰ ਦੇ ਜ਼ਿਲੇ ਵਲੋਂ ੨੫੦ ਭੋਗ ਪਾਠਾਂ ਆਇਆਂ ਦੇ ਸੰਗਤ ਵਲੋਂ ਪਾਏ ਗਏ।

ਸਤਿਗੁਰੂ ਜੀ ਨੂੰ ੧੦੧) ਮੱਥਾ ਟੇਕਿਆ। ੨੫) ਸਤਿਜੁਗ ਨੂੰ, ੧੦) ਨਾਮਧਾਰੀ ਵਿਦਿਆਲੇ ਨੂੰ, ੫) ਰਾਗੀਆਂ ਨੂੰ, ੫) ਕਵੀ ਦਰਬਾਰ ਜੋਗ ਤੇ ਪਾਠਾਂ ਦਾ ਵੇਰਵਾ ਪਿੰਡ ਘਰ ਪ੍ਰਤੀ ਲਿਖ ਸ੍ਰ: ਲਛਮਣ ਸਿੰਘ ਜੀ ਫਤੇਵਾਲੀਆ ਪ੍ਰਧਾਨ ਨਾਮਧਾਰੀ ਦਰਬਾਰ, ਸੰਤ ਜਿਉਣ ਸਿੰਘ ਜੀ ਸੂਬਾ ਤੇ ਖਜ਼ਾਨ ਸਿੰਘ ਅੰਮ੍ਰਿਤਸਰ ਗੁਰਦੁਆਰੇ ਦੇ ਪ੍ਰਬੰਧਕਾਂ ਨੇ ੨੮੮ ਪਾਠ ਜ਼ਿਲੇ ਅੰਮ੍ਰਿਤਸਰ ਵਲੋਂ ਕਾਗਤ ਤੇ ਫਰਿਸਤ ਬਣਾ ਸਤਿਗੁਰੂ ਜੀ ਦੇ ਅਗੇ ਮੱਥਾ ਟੇਕਿਆ। ਸਤਿਗੁਰੂ ਜੀ ਪਾਠ ਲਿਖੇ ਦੇਖ ਖੁਸ਼ ਹੋਏ। ਬਚਨ ਕੀਤਾ ਜਿਵੇਂ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਬਚਨ ਕੀਤਾ ਕਰਦੇ ਸੀ, ਭਾਈ ਹਰ ਸ਼ੁਭ ਕਾਰਜ ਦੀ ਨੀਂਹ ਚੋੜੀ ਰਖਣੀ ਚਾਹੀਦੀ ਏ। ਤਿਵੇਂ ਸਾਧ ਸੰਗਤ ਨੇ ਮੁਢ ਤੇ ਚੰਗਾ ਹੀ ਬਧਾ ਹੈ, ਅਸੀਂ ੧੦੧ ਤੋਂ ਵਾਧੇ ਪਾਠ ਹੋਰੀਂ ਮੇਲੇ ਤੇ ਭੈਗਾਂ ਜੱਗ ਰਖਦੇ ਹਾਂ। ਤੇ ਕਿਹੇ ਨੇ ਨਾਮਧਾਰੀ ਪੰਥ ਵਿਚ ਕਵੀ ਘੱਟ ਹਨ, ਜੋ ਤੁਸਾਂ ਉਹਨਾਂ ਦੇ ਜੱਗ ਭਾਗ ਧਰਿਆ ਹੈ, ਇਹ ਮਨਸ਼ਾ ਭੀ ਗੁਰੂ ਤੁਹਾਡੀ ਪੂਰੀ ਕਰੇ। ਇਹ ਕਾਗਤ ਸੰਤ ਇੰਦਰ ਸਿੰਘ ਜੀ ਚਕਰਵਰਤੀ ਨੂੰ ਦੇ ਸਤਿਗੁਰੂ ਜੀ ਕਿਹਾ, ਸਤਿਜੁਗ ਤੇ ਛਾਪ ਦੇਣਾ। ਇਹ ਸੰਤ ਜੀ ਹਰ ਦੌਰੇ ਤੇ ਮੇਲੇ ਤੇ ਸਾਥ ਹੀ ਰਹਿੰਦੇ ਸੀ। ਸਤਿਜੁਗ ਦੀ ਫਾਈਲ ਫੋਲਿਆਂ ਪਤਾ ਲਗਦੈ ਕਿ ਸੰਤ ਇੰਦਰ ਸਿੰਘ ਜੀ ਨਾਮਧਾਰੀ ਪੰਥ ਨੂੰ ਉਤਸ਼ਾਹਤ ਕਰਨ ਤੇ ਅਜ਼ਾਦੀ ਦੇ ਬਾਰੇ ਕੈਸੇ ਰਸ ਭਰੇ ਲੇਖ ਲਿਖੇ ਹਨ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਹਾਂਵਾਕਾਂ ਦੇ ਆਸਰੇ ਨਾਮਧਾਰੀ ਪੰਥ ਨੂੰ ਕਿਵੇਂ ਉਜਾਗਰ ਕੀਤਾ।

ਵੈਸਾਖ ਦਾ ਮਹੀਨਾ ਗੁਰਦਾਸਪੁਰ ਜ਼ਿਲੇ ਦੀ ਨਾਮਧਾਰੀ ਸੰਗਤ ਪਾਠ ਕਰੇ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸੁਣਾਇਆ ਗਿਆ ਦੀਵਾਨ ਵਿਚ ਤੇ ਸਤਿਜੁਗ ਤੇ ਭੀ ਛਾਪਿਆ ਜਾਵੇਗਾ, ਕਿਹਾ। ਵੈਸਾਖੀ ਤੇ ਸਭ ਨਾਮਧਾਰੀ ਪੰਥ ਦੇ ਮੁਖੀਆਂ ਵੱਖ ਬੈਠ ਮਤਾ ਮੇਲ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਜੋ ਆਪ ਨੇ ਜਿਨਸਾਂ ਦੇ ਸਸਤਾ ਤੇ ਖੂਹੀਆਂ ਤੇ ਲੰਗਰ ਦੇ ਖਰਚ ਹੋਣ ਦੇ ਬਚਾਅ ਪਾਰੋਂ ਆਪਣੇ ਵਲੋਂ ਹੋਲਾ ਭੈਣੀ ਸਾਹਿਬ ਅਗੇਂ ਕਰਨਾ ਕਿਹਾ ਹੈ, ਸਾਡੀ ਅਰਜ਼ ਹੈ ਇਹ ਸਭ ਨਾਮਧਾਰੀ ਪੰਥ ਤੇ, ਘਰ ਪ੍ਰਤੀ ਇਕ ਰੁਪਿਆ ਲਾ ਸਾਂਝਾ ਹੋਲਾ ਮੇਲਾ ਹੋਵੇ ਤੇ ਦੂਜਾ ਜਿਵੇਂ ਸਰਕਾਰ ਵਲੋਂ ਮਰਦਮ-ਸ਼ੁਮਾਰੀ ਹੋ ਰਹੀ ਹੈ, ਨਾਮਧਾਰੀ ਪੰਥ ਦੀ ਗੇਣਤੀ ਇਸੇ ਵਜ੍ਹਾ ਨਾਲ ਹੋ ਜਾਵੇ। ਸਤਿਗੁਰੂ ਜੀ ਇਹ ਸਾਧ ਸੰਗਤ ਦੀ ਸਲਾਹ ਪ੍ਰਵਾਨ ਕਰ ਕਿਹਾ, ਏਸ ਜੱਗ ਕਾਗਤ ਅਸੀਂ ਰਸੀਦਾਂ ਤੇ ਰਜਿਸਟਰ ਛਾਪ ਭੇਜ ਦੇਵਾਂਗੇ ਤੇ ਕੰਮ ਉਗਰਾਹੀ ਤੇ ਗੇਣਤੀ ਦਾ, ਸੂਬੇ ਕਰਾਉਣ ਅਗੇ ਜੋਗ ਸਰੀਰਾਂ ਤੋਂ ਜਾਂ ਆਪ ਹੀ ਕਰਨ। ਪਾਠ ਜਿਨ੍ਹਾਂ ਨਗਰਾਂ ਵਲੋਂ ਹੋਏ ਜ਼ਿਲੇ ਅੰਮ੍ਰਿਤਸਰ ਵਿਚੋਂ। ੩੪ ਅੰਮ੍ਰਿਤਸਰੋਂ, ਇਥਣ ੩. ਬੰਡਾਲਾ ੩. ਵਡਾਲੀ ਗੁਰੂ ਕੀ ੧, ਬਾਲੇ ਚੱਕ ੧, ਭਕਨਾ ੧, ਭੁਇ ਵਾਲੀ ੧, ਇਸੇ ਤਰ੍ਹਾਂ ਖਾਪੜ ਖੇੜੀ, ਫਤਹਿਗੜ੍ਹ, ਚੁਗਾਵਾਂ, ਝੇਰਾਂ, ਮਹਿਮਾਪੁਰ, ਅਵਦਾਨ, ਗੁਜਰਪੁਰ, ਵਡਾਲਾ ਬੱਲ ਬਾਵੇ ਦੇ, ਸੰਗਤ, ਕਿਆਮਪੁਰ, ਘੁਕੇਵਾਲੀ, ਸਹਿੰਸਰਾ, ਨੰਗਲ, ਖਤਰਾਂ ਤੋਂ ਅੱਠ ਪਾਠ। ਤੇੜਾ ਚੰਦੇਰ ਤੋਂ ਪੰਜੀ। ਕਾਮਲਪੁਰਾ, ਖਾਨੇਵਾਲ, ਗੌਰੇਨੰਗਲ, ਭੂਰੇ ਗਿਲ, ਭਾਗੋਵਾਲ ਚੁਗਾਵਾਂ, ਲੋਪੋਕੀ, ਖਰੜਪੁਰੇ, ਭੂਰੇਵਾਲਾ, ਕੇਲੇਕੇ, ਸਾਰਿਗੜਾ, ਕੱਕੜ, ਈਚੋਗਿਲ, ਭਸੀਣ, ਦੁਗੇਚ, ਵਿਸਮੀ, ਠੱਟੀ ਨਿੱਕੀ, ਵਡੀ ਠੱਟੀ, ਖਿਆਲਾ, ਠੱਟਾ, ਪੁਲ ਖਾਲਸਾ, ਮੁਹਾਵਾ, ਧਨੋਏ, ਅਟਾਰੀ, ਲੇਹੀਆਂ, ਲਾਵੇਂ, ਗੰਡੀਵਿੰਡ, ਝਬਾਲ, ਜੀਉਬਾਲਾ, ਵਾਂ ਬਾਰੇ ਦੀ ਛੇ, ਸਰਹਾਲਾ ੪, ਬੁਰਜ ਰਾਏ ਕਾ, ਵਰ੍ਹਿਆਂ, ਨੌਸ਼ਹਿਰਾ ਪਨੂੰਆਂ, ਬੰਗਾਲੀਪੁਰ, ਸੰਘੇ, ਦੀਨਪੁਰ, ਤਰਨ ਤਾਰਨ, ਮੈਂ ਗੇਣਤੀ ਆਪ ਹੀ ਨਹੀਂ ਇਕ ਇਕ ਨਗਰ ਦੀ ਲਿਖੀ। ਸਤਿਗੁਰੂ ਜੀ ੪ ਵੈਸਾਖ ਮਾਨਾਂਵਾਲ

ਸ੍ਰ: ਸ਼ਾਮ ਸਿੰਘ ਦੇ ਘਰ ਪੁਤਰ ਹੋਏ ਦੀ ਖੁਸ਼ੀ ਦੇ ਮੇਲੇ ਤੇ ਅਖੰਡ ਪਾਠ ਰਖੇ ਤੇ ਦਰਸ਼ਨ ਦਿੱਤੇ। ਮੇਲੇ ਤੇ ਸਾਧ ਸੰਤ ਅਤਰ ਸਿੰਘ ਜੀ, ਭਗਤ ਸਿੰਘ ਜੀ, ਆਲਮ ਜੀ, ਕਾਲਾ ਸਿੰਘ ਜੀ, ਆਸਾ ਸਿੰਘ ਵੈਰਾਗੀ, ਕਾਲੂ ਰਾਗੀ ਆਦਿ ਨੇ ੮ ਵੈਸਾਖ ਤੱਕ ਰੌਣਕ ਲਾਈ ਰਖੀ। ਤਿੰਨ ਅਖੰਡ ਪਾਠਾਂ ਦੇ ਭੋਗ ਪਏ। ੧੦੧) ਤੇ ਤਿੰਨ ਘੋੜੇ ਸਰਦਾਰ ਨੇ ਸਤਿਗੁਰੂ ਜੀ ਨੂੰ ਮੱਥਾ ਟੇਕੇ। ੧੦੦) ਰੁਪਿਆ ਤੇ ੧੦ ਰਜੇ ਪਾਠੀਆਂ ਨੂੰ। ੧੪) ਸਤਿਜੁਗ ਨੂੰ ਹੋਰ ਸਭ ਨੂੰ ਜਥਾਜੋਗ ਭੇਟਾ ਕੀਤੀ ਮਾਇਆ ਬਸਤਰ।

ਸਤਿਗੁਰੂ ਜੀ ੮ ਵੈਸਾਖ ਨੂੰ ਸੰਤਾ ਵਾਲੀ ਮਾਨਾਂ ਵਾਲੇ ਪਾਸ ਮਿਹਰ ਸਿੰਘ, ਖਜ਼ਾਨ ਸਿੰਘ ਭਿੰਡਰਾਂ ਦੇ ਡੇਰੇ ਦਰਸ਼ਨ ਦਿੱਤੇ ਤੇ ਸਭ ਸਬਦੀ ਜਥਿਆਂ ਦੀਵਾਨ ਲਾਏ, ਰੌਣਕ ਬਣਾਈ। ਸਤਿਗੁਰੂ ਜੀ ਵਲੋਂ ਰਸੀਦਾਂ ਤੇ ਗੇਣਤੀ ਨਾਮਧਾਰੀਆਂ ਦੇ ਘਰਾਂ ਤੇ ਜਨਾਂ ਦੀ ਕਰਨ ਵਾਲੇ ਕਾਗਤ ਸਭ ਜ਼ਿਲੀਂ ਸੂਬਿਆਂ ਨੂੰ ਪੁਚਾਏ। ਸਤਿਜੁਗ ਤੇ ਭੀ ਘਰ ਪ੍ਰਤੀ ੧) ਹਰ ਨਾਮਧਾਰੀ ਦੇ ਹੌਲੇ 'ਚ ਹਿੱਸਾ ਪਾਉਣ ਲਈ ਲਿਖਾਇਆ। ਮੈਂ ਭੀ ਗੁਜਰਾਂਵਾਲੇ ਦੇ ਜ਼ਿਲੇ ਦੀ ਚੜ੍ਹਦੀ ਤਰਫ਼ ਦਾ ਇਲਾਕਾ ਇਸ ਹੁਕਮ ਅਨੁਸਾਰ ਗਿਣ ਲਿਖਿਆ ਤੇ ਉਗ੍ਰਾਹੀ ਕੀਤੀ। ਮੈਨੂੰ ਜੋ ਮਲੂਮ ਹੋਇਆ ਕਈ ਸਿੱਖ ਤੇ ਦੂਰੋਂ ਗਿਆਂ ਦਾ ਆਦਰ ਕਰ ਤੇ ਸਤਿਗੁਰੂ ਜੀ ਦਾ ਧੰਨਵਾਦ ਕਰ ਕਿ ੧) ਨਾਲ ਸਾਡਾ ਹੌਲੇ ਵਿੱਚ ਹਿਸਾ ਪਾਇਆ ਹੈ, ਥਕੇਵਾਂ ਹੀ ਲਾਹ ਦਿੰਦੇ। ਤੇ ਕਈ ਕਹਿ ਕਿ ਸਤਿਗੁਰੂ ਜੀ ਨੂੰ ਕਿਹੜੀ ਥੁੜ ਪਈ ਹੋਈ ਸੀ ਤੇ ਸੇਠ ਲੋਕ ਕਿਹੜੇ ਥੋੜ੍ਹੇ ਸਨ ਐਵੇਂ ਇਕ ਇਕ ਰੁਪਿਆ ਉਗ੍ਰਾਹੁਣ ਤੇਰੇ ਜਿਹਾਂ ਨੂੰ ਤੋਰ ਦਿੱਤਾ ਨੇ ਤੇ ਤੇਰੇ ਜਹੇ ਤੁਰਨ ਫਿਰਨ ਵਿਚ ਰਾਜ਼ੀ ਰਹਿੰਦੇ ਹਨ ਇੰਜ ਕਹਿ ਸਗੋਂ ਥਕੇਵਾਂ ਚਾੜ੍ਹ ਦਿੰਦੇ ਸੀ। ਮੈਨੂੰ 'ਸਭ ਤੇ ਸੇਵਕ ਧਰਮ ਕਠੋਰਾ', ਤੁਲਸੀ ਜੀ ਦਾ ਵਾਕ ਵਰਤ ਵੇਖ ਕੇ ਸਚ ਪ੍ਰਤੀਤ ਹੋਇਆ।

ਵੈਸਾਖ ਦੇ ਮਹੀਨੇ ਵਿਚ ਸਰਕਾਰ ਸ੍ਰਦਾਰ ਭਗਤ ਸਿੰਘ ਆਦਿ ਸ਼ਹੀਦਾਂ ਦੇ ਅਸਥਾਨਾਂ ਤੇ ਦਰਸ਼ਨ ਕਰਨ ਜਾਣ ਵਾਲਿਆਂ ਨੂੰ ਪੁਲਸ ਤੋਂ ਮਨ੍ਹਾ ਕਰਾਂਦੀ, ਡਰਾਂਦੀ, ਮਰਵਾਂਦੀ, ਸਸਕਾਰ ਵਾਲੇ ਥਾਂ ਤੇ ਆਮ ਲੋਕ ਦਰਸ਼ਨਾਂ ਨੂੰ ਜਾਂਦੇ, ਸਰਕਾਰ ਉਨ੍ਹਾਂ ਸ਼ਹੀਦਾਂ ਦੀਆਂ ਫੋਟੋਆਂ ਨੂੰ ਭੀ ਲੋਕਾਂ ਤੋਂ ਖੋਹ ਫੂਕਦੀ ਤੇ ਡਰਾਂਦੀ। ਉਨ੍ਹਾਂ ਦੇ ਕਾਰਨਾਮੇ ਦੱਸਣ ਵਾਲਿਆਂ ਨੂੰ ਜਲਸੇ ਕਰਨ ਰੋਕਦੀ, ਫੜਦੀ। ਪਰ ਜਿਤਨਾ ਸਰਕਾਰ ਰੋਕਦੀ, ਲੋਕ ਓਦੂੰ ਬਹੁਤਾ ਉਤਸ਼ਾਹ ਉਨ੍ਹਾਂ ਦੇ ਨਾਮ, ਅਸਥਾਨ ਤੇ ਫੋਟੋਆਂ ਦਾ ਕਰਦੇ। ਛਾਪਣਵਾਲਿਆਂ ਨੂੰ, ਦੁਕਾਨਾਂ ਤੇ ਲਾਣ ਤੇ ਵੇਚਣ ਵਾਲਿਆਂ ਨੂੰ ਹਮਦਰਦੀ ਤੇ ਪਿਆਰ ਪਾਰੋਂ ਕੋਈ ਔਖ ਭਾਰ ਹੀ ਨਾ ਲਗਦਾ। ੧੯ ਵੈਸਾਖ ਨੂੰ ਪਟਨੇ ਵਿਚੋਂ ਸ੍ਰੀ ਮਤੀ ਚੰਦਰਾਵਤੀ ਦੇ ਮਕਾਨ ਤੋਂ ਪੁਲਸ ਛਾਪਾ ਮਾਰ ਸ੍ਰਦਾਰ ਭਗਤ ਸਿੰਘ ਦਾ ਜੀਵਨ ਜੋ ਉਹ ਲਿਖ ਛਪਵਾਣਾ ਚਾਹੁੰਦੀ ਸੀ, ਫੜਿਆ। ਪ੍ਰੈਸ ਵਿਚੋਂ ਭੀ ਕਾਗਤ ਪੁਲਸ ਵਾਲੇ ਭਗਤ ਸਿੰਘ ਦੇ ਜੀਵਨ ਦੇ ਫੜ ਚੁਕ ਕੇ ਲੈ ਗਏ, ਪਰ ਜਿਨਾ ਅੰਗਰੇਜ਼ ਐਸੇ ਸ਼ਹੀਦਾਂ ਨੂੰ ਲੋਕਾਂ ਦੇ ਦਿਲਾਂ ਤੋਂ ਲਾਹੁਣਾ ਚਾਹੁੰਦੇ ਸੀ, ਓਦੂੰ ਵਧ ਇਨ੍ਹਾਂ ਦਾ ਸਤਕਾਰ ਤੇ ਪਿਆਰ ਸਭ ਦੇ ਦਿਲ ਵਿਚ ਵਧਿਆ। ਜਵਾਹਰ ਲਾਲ ਨੇ ਗਾਂਧੀ ਜੀ ਨੂੰ ਪੁਛਿਆ, ਤੁਸੀਂ ਵੀ ਭਗਤ ਸਿੰਘ ਆਦਿ ਸ਼ਹੀਦਾਂ ਦੇ ਹੱਕ ਵਿਚ ਨਾ ਸੀ, ਕਹਿੰਦੇ ਸੋ ਇਨ੍ਹਾਂ ਜੋਸ਼ ਵਿਚ ਅਹਿੰਸਾ ਦਾ ਰਸਤਾ ਲਿਆ ਹੈ ਪਰ ਸਾਰੇ ਦੇਸ਼ ਭਾਰਤ ਤੇ ਹੋਰ ਦੇਸ਼ਾਂ ਨੇ ਇਨ੍ਹਾਂ ਸ੍ਰ: ਭਗਤ ਸਿੰਘ ਜੀ ਦੀ ਪਾਰਟੀ ਨੂੰ ਏਨਾ ਕਿਉਂ ਉਚਾ ਜਾਣਿਆ ਮੰਨਿਆ ਤੇ ਸ਼ੋਹਰਤ ਦਿੱਤੀ ਹੈ। ਤਾਂ ਗਾਂਧੀ ਜੀ ਜਵਾਬ ਦਿੱਤਾ, ਉਨ੍ਹਾਂ ਦੀ ਦਲੇਰੀ ਤੇ ਸੱਚੀ ਨੀਯਤ ਦੀ ਸਪਿਰਟ ਦੀ ਕੀਮਤ ਸ੍ਰਿਸ਼ਟੀ ਦੇ ਦਿਲਾਂ ਨੂੰ ਅਸਰ ਕਰਦੀ ਹੈ। ਮੈਂ ਭੀ ਮਨੁਖ ਹਾਂ, ਤੇ ਗਲਤ ਭੀ ਹੋ ਸਕਦਾ ਹਾਂ। ਕਈ ਤੇ ਇਹ ਭੀ ਆਖਦੇ ਹਨ ਕਿ ਜੇ ਗਾਂਧੀ ਜੀ ਨਾਂਹ ਕਰਦੇ ਤਾਂ ਭਗਤ ਸਿੰਘ ਹੋਰੀਂ ਨਾ ਮਰਦੇ। ਅੰਗਰੇਜ਼ ਏਨਾ ਡਰਦੇ ਸੀ।

ਸ: ਸ਼ਾਮ ਸਿੰਘ ਜੀ ਮਾਨਾਂਵਾਲੀਆ ਨੇ ਆਪਣਿਆਂ ਮੁਰੱਬਿਆਂ ਤੇ ਬੈਠੇ ਮੁਜ਼ਾਰਿਆਂ ਨੂੰ ੫੦੦੦) ਠੇਕਾ ਮਾਫ ਕਰ ਦਿੱਤਾ। ਕਿਉਂਕਿ ਭਾਅ ਸਸਤੇ ਹੋਣ ਕਾਰਨ ਰਕਮ ਬਣਨੀ ਔਖੀ ਜਾਪਦੀ ਸੀ। ਸੰਤ ਇੰਦਰ ਸਿੰਘ ਜੀ ਦੇ ਇਕ ਲੇਖ ਕਿ ਕਿਸਾਨਾਂ ਤੇ ਰਹਿਮ ਕਰੋ, ਤਰਸ ਕਰਨ ਬਾਰੇ ਦਾ ਪੜ੍ਹ*, ਇਹ ਉਦਾਰਤਾ ਦਿਖਾਈ ਤੇ ਕਮਾਈ ਕਰ ਦੇਣ ਵਾਲੇ ਮੁਜ਼ਾਰਿਆਂ ਦੀ ਅਸੀਸ ਪਾਈ। ਸਤਿਗੁਰੂ ਪ੍ਰਤਾਪ ਸਿੰਘ ਇਹ ਸੋਭਾ ਸੁਣ ਬਚਨ ਕੀਤਾ, "ਸਿੱਖ ਐਸਾ ਹੀ ਹੋਣਾ ਚਾਹੀਦਾ ਹੈ।" ਪਰਉਪਕਾਰ ਵਿਚਾਰ ਵਿੱਚ ਜੀਅ ਦਯਾ ਮੋਮ ਵਾਂਗੀ ਢਲਣਾ। ਜੋ ਵਾਕ ਭਾਈ ਜੀ ਲਿਖਿਆ ਹੈ ਇਹ ਵਰਤਣਾ ਬੜਾ ਔਖਾ ਹੈ। ਮਨ ਠੇਕੇ ਕੀਤੇ ਵਿਚੋਂ ਕੌਡੀ ਭੀ ਨਹੀਂ ਛੱਡਦਾ। ਤੇ ਕਠੋਰ ਕਰਨ ਲਈ ਕਹਿੰਦਾ ਹੈ, ਜੇ ਵੱਧ ਆਮਦਨ ਹੋ ਜਾਂਦੀ ਤਾਂ ਕਿਸੇ ਤੈਨੂੰ ਵੱਧ ਤੇ ਕੁਝ ਨਹੀਂ ਸੀ ਦੇਣਾ।

## ਅਕਾਲੀਆਂ ਦੇ ਵਾਧੇ

੨੭ ਵੈਸਾਖ ਲਛਮਣ ਦਾਸ ਜੀ ਮਨੀਰੀ ਵਾਲਿਆਂ ਨੂੰ ਗ੍ਰੰਥ ਸਾਹਿਬ ਦੀ ਤਾਬਿਆ ਬੈਠਿਆਂ ਨੂੰ ਅਕਾਲੀਆਂ ਮਾਰ ਦਿੱਤਾ ਤੇ ਝੂਠਾ ਧੁਮਾ ਦਿੱਤਾ ਕਿ ਇਹ ਗ੍ਰੰਥ ਸਾਹਿਬ ਦੇ ਉਤੇ ਬੈਠਾ ਸੀ। ਲਾਲ ਗਜ਼ਟ ਤੇ ਹੋਰ ਕਈ ਅਕਾਲੀ ਲੀਡਰਾਂ ਅਮਰ ਸਿੰਘ ਧਿੰਗੜਾਂ ਵਾਲੇ ਆਖੇ ਲੱਗ ਝੂਠ ਲਿਖਿਆ ਅਸਲ ਗਲ ਇਹ ਸੀ ਕਿ ਲਛਮਣ ਦਾਸ ਬਾਬੇ ਸੰਗਤੇ ਦਾ ਨਾਮ ਅਰਦਾਸੇ ਵਿਚ ਲੈਂਦਾ ਸੀ ਤੇ ਅਕਾਲੀ ਮੋੜਦੇ ਸੀ। ਅਕਾਲੀ ਕਹਿੰਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਖੜੇ ਹੋ ਹੋਰ ਮਨੁਖ ਦਾ ਨਾਮ ਦਸਮ ਜੀ ਤੋਂ ਅਗੇ ਤੂੰ ਕਿਉਂ ਲੈਂਦਾ ਹੈਂ। ਸੰਤ ਲਛਮਣ ਦਾਸ ਜੀ ਗੁਰੂ ਬਾਲਕ ਸਿੰਘ ਪਾਤਕ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਭੀ ਲੈਂਦੇ ਸੀ। ਤੇ ਬਾਬੇ ਸੰਗਤੇ ਦਾ ਨਾਮ ਭੀ ਲੈਂਦੇ ਸੀ ਤੇ ਕਹਿੰਦੇ ਸੀ ਮੈਂ ਜਿਸ ਦਾ ਦਰਸ਼ਨ ਕੀਤਾ ਹੈ, ਉਸ ਦਾ ਨਾਮ ਕਿਉਂ ਨਾ ਲਵਾਂ। ਇਹ ਅਸਲੀਅਤ ਜਦ ਆਮ ਲੋਕਾਂ ਤੱਕ ਪੁਜੀ ਤਾਂ ਬਹੁਤ ਲੋਕਾਂ ਗ੍ਰੰਥ ਸਾਹਿਬ ਘਰਾਂ ਤੋਂ ਬਾਹਰ ਕੱਢ ਦਿੱਤੇ। ਧਰਮ-ਸਾਲੀਂ ਪੁਚਾਏ ਤੇ ਬਜਾਰੀਂ ਘੁਲ ਵੈਰ ਦਿੱਤੇ। ਸਤਿਜੁਗ ਤੇ ਹੋਰ ਹਿੰਦੂ ਅਖਬਾਰਾਂ ਉਦਾਸੀ ਨਿਰਮਲੇ ਸੰਤਾਂ ਦੀਆਂ ਅਖਬਾਰਾਂ, ਅਕਾਲੀਆਂ ਨੂੰ ਝਾੜਾਂ ਪਾਈਆਂ। ਤੁਸੀਂ ਗ੍ਰੰਥ ਸਾਹਿਬ ਦੀ ਅਦਬ ਦੇ ਥਾਂ ਬੇਅਦਬੀ ਕੀਤੀ ਹੈ। ਮਨੀਰੀ ਵਿਖੇ ਲਛਮਣ ਦਾਸ ਜੀ ਦਾ ਆਪਣਾ ਬਣਾਇਆ ਹੀ ਅਸਥਾਨ ਸੀ, ਜਿਥੇ ਅਕਾਲੀਆਂ ਗੁਰੂ ਗੋਬਿੰਦ ਸਿੰਘ ਜੀ ਦੀ ਜਾਮਨੀ ਦੇ ਦੀਵਾਨ ਲਾਇਆ ਸੀ ਤੇ ਲਛਮਣ ਦਾਸ ਜੀ ਨੂੰ ਮਾਰਿਆ ਸੀ। ਤੇ ਦੋ ਹੋਰ ਸਾਥੀਆਂ ਲਛਮਣ ਦਾਸ ਦਿਆਂ ਨੂੰ ਫਟੜ ਕੀਤਾ ਸੀ। ਲਛਮਣ ਦਾਸ ਜੀ ਆਪਣੇ ਸਾਥੀਆਂ ਨੂੰ ਅਗੋਂ ਉਨ੍ਹਾਂ ਤੇ ਹੱਥ ਉਠਾਉਣੋਂ ਰੋਕਿਆ ਸੀ ਤੇ ਕਿਹਾ ਸੀ. ਜੇ ਇਹ ਅਕਾਲੀ "ਸਿੱਖ ਸਿੱਖ ਪਰ ਸ਼ਸਤਰ ਨਾ ਕਰੇ, ਗੁਰੂ ਰੂਪ ਜਾਣ ਤੇਹ ਡਰੇ।" ਵਾਕ ਉਲੰਘੇ ਹਨ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਦਿੱਤੀ ਜਾਮਨੀ ਭੇਨ ਗਏ ਹਨ ਤਾਂ ਤੁਸੀਂ ਨਾ ਮੰਦੇ ਵਲ ਟੁਰੋ, ਆਪਣਾ ਸਹੀ ਨੇਮ ਨਿਭਾਓ।

ਸੰਤ ਇੰਦਰ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕੀਤੀ ਕਿ ਗੁਰੂ ਗੋਬਿੰਦ ਸਿੰਘ ਜੀ ਤਾਂ ਇਕ ਸਿੰਘਣੀ ਤੇ ਉਸ ਦੇ ਪਤੀ ਨੂੰ ਪਠਾਣ ਵਲੋਂ ਜਾਮਨੀ ਦਿੱਤੀ ਤੇ ਤੁਰਤ ਬਹੁੜੇ ਸਨ।

---

* ੨੧ ਜੇਠ ੧੯੯੮ ਦੇ ਸਤਿਜੁਗ ਤੋਂ ਪੜ੍ਹ ਲਿਖੀ ਸਾਖੀ।

ਜਦ ਉਸ ਸਿੰਘਣੀ ਨੇ ਪਠਾਣ ਦੇ ਪੁਛਣ ਤੇ ਕਿ ਗਹਿਣੇ ਨਹੀਂ ਲਾਹ ਕੇ ਦਿੰਦੀ ਕੀ ਵੇਖਦੀ ਹੈਂ, ਕਿਹਾ ਸੀ, ਮੈਂ ਉਸ ਗੁਰੂ ਗੋਬਿੰਦ ਸਿੰਘ ਜੀ ਜਾਮਨ ਹੋਣ ਵਾਲੇ ਨੂੰ ਵੇਖਦੀ ਹਾਂ ਕਿ ਤੂੰ ਜਾਮਨ ਹੋ ਸਿੰਘ ਹੀ ਮਰਵਾਉਣਾ ਸੀ ਕਿ ਬਹੁੜਦਾ ਭੀ ਹੈਂ, ਤਾਂ ਗੁਰੂ ਜੀ ਤੁਰਤ ਸਿੰਘਾਂ ਸਮੇਤ ਬਹੁੜ ਪਠਾਨ ਨੂੰ ਮਾਰ ਸਿੰਘ ਨੂੰ ਜਵਾਲ ਜਾਮਨੀ ਨਿਭਾਈ ਸੀ। ਹੁਣ ਉਹਨਾਂ ਦੇ ਥਾਪੇ ਅਕਾਲੀਆਂ ਦੇ ਗੁਰੂ ਗ੍ਰੰਥ ਸਾਹਿਬ ਨੇ ਕਿਉਂ ਨਹੀਂ ਜਾਮਨੀ ਨਿਭਾਈ। ਸਤਿਗੁਰੂ ਜੀ ਉਤਰ ਦਿੱਤਾ ਸੰਤ ਜੀ, ਤਦ ਗੁਰੂ ਜੀ ਗੁਪਤ ਰੂਪ ਵਿਚ ਨਾਭੇ ਟਿਕੇ ਹੋਏ ਸੀ। ਤੇ ਉਨ੍ਹਾਂ ਦਾ ਪਹਿਰਾ ਸੀ। ਹੁਣ ਸਮਾਂ ਸਤਿਗੁਰੂ ਰਾਮ ਸਿੰਘ ਜੀ ਦਾ ਏ। ਲਛਮਣ ਦਾਸ ਜੀ ਨੂੰ ਉਨ੍ਹਾਂ ਦੇ ਗ੍ਰੰਥ ਗੁਰੂ ਦੀ ਜਾਮਨੀ ਤੇ ਇਤਬਾਰ ਨਹੀਂ ਸੀ ਕਰਨਾ ਚਾਹੀਦਾਂ। ਜਿਵੇਂ ਅਕਾਲੀਆਂ ਕਿਹਾ ਸੀ ਕਿ ਗੁਰੂ ਗ੍ਰੰਥ ਸਾਹਿਬ ਜੀ ਹੀ ਸਾਡੇ ਵਲੋਂ ਦਸਮ ਜੀ ਦੇ ਥਾਂ ਜਾਮਨ ਹਨ ਕਿਉਂਕਿ ਸਿੱਖ ਜਾਗਤ ਜੋਤ ਸਮੇਂ ਦੇ ਗੁਰੂ ਦਾ ਆਪਣੇ ਗੁਰੂ ਦਾ ਕਾਇਲ ਹੋਣਾ ਚਾਹੀਦਾ ਹੈ। ਜਿਵੇਂ ਉਸ ਪਿਸ਼ੌਰ ਵਾਲੀ ਬੀਬੀ ਪਠਾਣ ਦੀ ਕੁਰਾਨ ਦੀ ਸੌਂਹ ਤੇ ਨਾ ਯਕੀਨ ਕੀਤਾ ਸੀ ਤੇ ਆਪਣੇ ਗੁਰੂ ਦੀ ਜਾਮਨੀ ਤੇ ਸਾਥ ਕਰਨਾ ਸਮੇਤ ਪਤੀ ਦੇ ਮੰਨ ਗਈ ਸੀ। ਤਿਵੇਂ ਲਛਮਣ ਦਾਸ ਜੀ ਨੂੰ ਆਪਣੇ ਸਤਿਗੁਰੂ ਤੇ ਸਿਦਕ ਤੇ ਭਰੋਸਾ ਕਰਨਾ ਚਾਹੀਦਾ ਸੀ। ਭਾਈ ਗੁਰਦਾਸ ਜੀ ਇਸੇ ਵਾਸਤੇ ਹੀ ਲਿਖਿਆ ਹੈ: "ਮਿਰਤਕ ਨਾਲ ਵਿਆਹੀਏ ਸੁਹਾਗ ਨਾ ਥੀਵੇ।" ਅਰਥਾਤ ਅਨਾਤਮ ਤੇ ਇਤਬਾਰ ਕਾਹਦਾ। ਜੋ ਆਪ ਭੀ ਹੈ ਨਹੀਂ, ਪ੍ਰਤੱਖ ਗੁਰੂ ਹੀ ਨਿਸਤਾਰਾ ਕਰਦਾ ਹੈ। "ਸੋ ਸਤਿਗੁਰੁ ਸਾਲਾਹੀਐ ਜਿਦੂ ਏਹ ਸੋਝੀ ਪਾਇ॥" ਇਤਿ ਆਦਿ ਗੁਰਵਾਕ ਦਸਦੇ ਹਨ ਤੇ ਸਤਿਗੁਰੂ ਜੀ ਕਿਹਾ, "ਸੰਤ ਜੀ ਤੁਸੀਂ ਜੋ ਸਤਿਜੁਗ ਤੇ ਲਿਖਿਆ ਹੈ, ਕੋਈ ਸਿੱਖ ਘਰ ਗ੍ਰੰਥ ਸਾਹਿਬ ਨਾ ਰਖੇ ਇਨ੍ਹਾਂ ਅਕਾਲੀਆਂ ਦਾ ਗੁਰੂ, ਇਹ ਤੁਸਾਂ ਭਾਰੀ ਭੁਲ ਕੀਤੀ ਹੈ। ਜਿਵੇਂ ਲਛਮਣ ਦਾਸ ਸਾਥੀਆਂ ਨੂੰ ਵਰਜਿਆ ਸੀ ਤੁਸੀਂ ਨਾ ਭੁਲ ਕਰੋ ਜੋ ਉਨ੍ਹਾਂ ਕੀਤੀ ਹੈ, ਮੈਂ ਤਿਵੇਂ ਤੁਹਾਨੂੰ ਵਰਜਦਾ ਹਾਂ। ਤੁਸੀਂ ਨਾ ਅਕਾਲੀਆਂ ਵਾਲੀ ਮੱਤ ਵਰਤੋ।

ਸਤਿਗੁਰੂ ਜੀ ਹਜ਼ਰੋ ਬਾਬਾ ਵਜ਼ੀਰ ਸਿੰਘ ਜੀ ਤੇ ਭਗਵਾਨ ਦਾਸ ਜੀ ਮਨੀਗੋ ਵਾਲਿਆਂ ਕੋਲ ਜਾ ਸਮਝਾਏ ਗ੍ਰੰਥ ਸਾਹਿਬ ਦੀ ਪੂਜਾ ਤੇ ਪੜ੍ਹਨ ਵਲ ਸਿੱਖ ਲਾਏ ਨਹੀਂ ਤੇ ਚਕਰਵਰਤੀ ਜੀ ਦੇ ਲੇਖ ਪੜ੍ਹ ਬੜੇ ਸਿੱਖ ਪੋਥੀਆਂ ਤੋਂ ਬਾਣੀ ਪੜ੍ਹਨ ਲਗ ਪਏ ਸੀ। ਗ੍ਰੰਥ ਸਾਹਿਬ ਦਾ ਦਰਸ਼ਨ ਹੀ ਤਿਆਗ ਗਏ ਸੀ। ਸੰਤ ਜੀ ਅਕਾਲੀਆਂ ਨੂੰ ਖੂਬ ਕੋਸਿਆ ਸੀ ਕਿ ਤੁਸਾਂ ਦਸਮ ਗੁਰੂ ਜੀ ਦੀ ਸ਼ਾਨ ਵਿਚ ਮੰਦੇ ਬੋਲ ਸੁਣ, ਕੋਲ ਤਲਵਾਰ ਹੁੰਦੀ ਬੀ-ਟੀ ਤੋਂ ਮਾਰ ਖਾਧੀ। ਤੇ ਕੂਕਿਆਂ ਨੂੰ ਤਰਨ ਤਾਰਨ ਮਾਰਿਆ ਤੇ ਹੁਣ ਮਨੀਗੋ ਸਿਖ ਨੂੰ ਗੁਰੂ ਦੀ ਜਾਮਨੀ ਦੇ ਮਾਰ ਦਿੱਤਾ ਏ। ਇਹ ਧਰਮ ਗ੍ਰੰਥ ਤੁਸਾਂ ਗੁਰੂ ਥਾਪ ਪਾਪ ਕੀਤਾ ਹੈ ਤੇ ਸਾਬਤ ਕੀਤਾ ਹੈ, ਸਾਡੇ ਅੰਦਰ ਭੀ ਇਸ ਦੇ ਗੁਰੂ ਹੋਣ ਦਾ ਨਿਹਚਾ ਨਹੀਂ। ਜੇ ਹੁੰਦਾ ਤਾਂ ਤੁਸੀਂ ਉਹਦੇ ਰੂ-ਬਰੂ ਸਿਖ ਨੂੰ ਥਾਂ ਨਾ ਮਾਰਦੇ। ਤੇ ਜੇ ਗੁਰੂ ਜਾਨ-ਜਿੰਦ ਵਾਲਾ ਹੁੰਦਾ ਤਾਂ ਬਿੰਦ ਨਾ ਜਰਦਾ।

ਸਤਿਗੁਰੂ ਜੀ ਤੇ ਬਹੁਤ ਜਥੇਦਾਰਾਂ ਰਾਗੀਆਂ ਦਰਸ਼ਨ ਦਿੱਤੇ। ਗੁਰਦਾਸਪੁਰ ਦੇ ਜ਼ਿਲੇ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਜੇਠ ਦੇ ਮਹੀਨੇ ਵਿਚ ਕੀਤੇ ਪਾਠਾਂ ਦਾ ਮੇਲਾ ਠੇਠਰਕੀ ੩੦-੩੧ ਵੈਸਾਖ ਤੋਂ ੧ ਜੇਠ ਹੋਇਆ। ੧੦੧ ਭੋਗ ਪਾਇਆ, ਹਵਨ ਤੇ ਕੜਾਹ ਪ੍ਰਸਾਦਿ ਭੀ ਖੁਲ੍ਹਾ ਹੋਇਆ।

ਗੁਰਦਾਸਪੁਰ ਦੇ ਜ਼ਿਲੇ ਦੇ ਨਗਰ ਪਾਠ ਕਰਾਣ ਵਾਲੇ ਤਲਵੰਡੀ, ਗੁਰਾਦਿਆ, ਸੈਤਾਂ ਵਾਲੀ, ਘੁਮਾਣ, ਬਿਜਲੀਵਾਲ, ਵਡਾਲਾ, ਜੀਉ ਜੁਲਾਈ, ਸਮਰਾ, ਸਿੰਘਪੁਰਾ, ਭਾਗੋਵਾਲ, ਠੇਠਰਕੇ, ਭਗਠਾਣੇ, ਘਣੀਆਂ, ਘੱਕਾ ਕੋਟਲੀ, ਬਲਾਕੀ ਚੱਕ, ਜੋਨੀਪੁਰ, ਪੰਨਵ, ਝੰਡਾ ਜਰਮੀਆਂ, ਗੁਣੀਏਕੇ, ਮਹਿਰਾ, ਮੁਸਤਰਾਪੁਰ, ਖਾਨੋ, ਮਲ੍ਹੀ, ਲੱਧੋਨੰਗਲ, ਬਟੇਰੀ, ਫਤੂਈ ਚੱਕ, ਬੂੜਾ ਡਲਾ, ਉਦੋਵਾਲੀ, ਮਿਰਜ਼ੇਵਾਲੀ, ਕਥੂਵਾਲੀ, ਜਰਮੀਆਂ ਸਿੰਘਾ, ਛਨੀਆਂ, ਮਲ੍ਹਿਆਂਵਾਲਾ, ਨਵਾਂ ਪਿੰਡ, ਕੰਗ, ਜੌੜੀਆਂ, ਮਦੋ, ਵਸਾਊਕੋਟ, ਹੋਠੀਆਂ, ਸਤਿਜੁਗ ਤੇ ਸਿੰਘਾਂ ਦੇ ਨਾਮ ਤੇ ਪਾਠਾਂ ਦੀ ਗੇਣਤੀ ਵੀ ਲਿਖੀ ਹੈ। ਮੈਂ ਗ੍ਰੰਥ ਵਧਣ ਦੇ ਡਰੋਂ ਨੰਗਰ ਹੀ ਲਿਖੇ ਹਨ। ਜੇ ਸਾਧ ਸੰਗਤ ਚਾਹਿਆ ਤਾਂ ਉਹ ਦੂਜੀ ਵਾਰ ਲਿਖ ਦਿਆਂਗਾ।

ਸਤਿਗੁਰੂ ਜੀ ਦਰਸ਼ਨ ਦਿੱਤੇ ਤੇ ਬਹੁਤ ਜਥੇਦਾਰ ਭੀ ਬਰਨਾਲੇ ੩੧—੩੨ ਜੇਠ ਪੁਜੇ। ਜੇਠ ਦਾ ਮਹੀਨਾ ਪਟਿਆਲੇ, ਨਾਭ ਦੀ ਸਾਧ ਸੰਗਤ ਪਾਠ ਕੀਤੇ ਤੇ ਇਹ ਮੇਲਾ ਕੀਤਾ। ਸੰਤ ਅਤਰ ਸਿੰਘ ਜੀ ਜਥੇ ਸਮੇਤ ਤੇ ਕਾਲੂ ਰਾਗੀ ਕਾ ਜਥਾ ਜ਼ਰੂਰ ਸਤਿਗੁਰੂ ਜੀ ਦੇ ਸਾਥ ਹੀ ਰਹਿੰਦਾ। ੧੦੧ ਭੋਗ ਆਦਿ ਗ੍ਰੰਥ ਸਾਹਿਬ ਦੇ ਪਾਏ। ੧ ਹਾੜ ਨੂੰ ਇਨ੍ਹਾਂ ਮੇਲਿਆਂ ਤੇ ਸੰਧੀਆਂ, ਖੁਲ੍ਹਿਆਂ, ਸਿੱਧੇ ਦਸਤਾਰੇ ਤੇ ਚੂੜੀਦਾਰ ਸੁਥਣਾਂ ਵਾਲੀਆਂ ਬੀਬੀਆਂ ਤੇ ਸਲਵਾਰਾਂ ਵਾਲੀਆਂ ਵੱਖ ਵੱਖ ਬਿਠਾਏ ਜਾਂਦੇ ਸੀ ਤੇ ਪਰਚਾਰ ਵੀ ਖਾਣ ਬਾਣ ਗੁਰਮੁਖੀ ਬਾਬਤ ਬਹੁਤ ਕੀਤਾ ਜਾਂਦਾ ਸੀ।

ਸਤਿਗੁਰੂ ਜੀ ਦੇ ਹਜ਼ੂਰ ਸੁਖਾਲੀ ਸਵਾਸੀਂ, ਨਾਮ ਜਪਦਿਆਂ, ਸਤਿਗੁਰੂ ਜੀ ਦਾ ਦਰਸ਼ਨ ਕਰ ਮਾਤਾ ਰਾਮ ਕੌਰ ਜੀ (ਅੰਬੋ ਜੀ) ਗੁਰੂ ਸਰ ਵਾਲੇ ਮਾਤਾ ਭੂਪਿੰਦਰ ਕੌਰ ਜੀ ਦੀ ਜਠਨੀ ਜੀ, ੧ ਹਾੜ ਨੂੰ ਸ੍ਰੀ ਭੈਣੀ ਸਾਹਿਬ ਚੜ੍ਹੇ। ਇਹ ਰੋਜ਼ ਦੇ ਪੰਜ ਗ੍ਰੰਥੀ ਬਾਣੀ ਦੇ ਨੇਮੀ ਸੀ। ਤੇ ਹਲੇਮੀ ਤੇ ਸੇਵਾ ਦੀ ਮੂਰਤੀ ਸਨ। ਸਤਿਗੁਰੂ ਜੀ ਇਨ੍ਹਾਂ ਦਾ ਧਰਮ-ਮਾਤਾ ਵਾਲਾ ਸਾਕ ਮੰਨ ਭਾਵੇਂ ਬਹੁਤ ਸਤਿਕਾਰ ਕਰਦੇ ਸੀ, ਤਾਂ ਭੀ ਇਹ ਅੰਬੋ ਜੀ, ਸਤਿਗੁਰੂ ਜੀ ਦੇ ਚਰਨਾਂ ਤੇ ਜ਼ਰੂਰ ਸੀਸ ਰੱਖ ਮੱਥਾ ਟੇਕਦੇ ਸੀ। ਇਹੋ ਜਿਹੀਆਂ ਬਾਬਤ ਹੀ ਗ੍ਰੰਥ ਸਾਹਿਬ ਵਿਚ ਵਾਕ ਹਨ : "ਧੰਨ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥" ਜਨਨੀ ਧੰਨੀ ਮਾਇ, ਆਦਿ।

ਸਤਿਗੁਰੂ ਜੀ, ਸੰਤ ਅਤਰ ਸਿੰਘ ਜੀ, ਸੰਤ ਭਗਤ ਸਿੰਘ ਜੀ, ਸੰਤ ਇੰਦਰ ਸਿੰਘ ਜੀ, ਸੰਤ ਨਿਧਾਨ ਸਿੰਘ ਆਲਮ, ਸੰਤ ਮੰਗਲ ਸਿੰਘ ਜੀ ਆਦਿ ਤੇ ਰਾਗੀਆਂ ਜਥੇਦਾਰਾਂ ਨੇ ਲੁਧਿਆਣੇ ਦਰਸ਼ਨ ਦਿੱਤੇ। ੩੦-੩੧ ਹਾੜ ਮੇਲਾ ਪਾਠਾਂ ਕੀਤੀਆਂ ਦਾ ਲੁਧਿਆਣੇ ਤੇ ਅੰਬਾਲੇ ਜ਼ਿਲੇ ਦੀ ਸਾਧ ਸੰਗਤ ਵਲੋਂ ਹੋਇਆ। ੧ ਸਉਣ ਭੋਗ ਪਿਆ। ਬਹੁਤ ਪ੍ਰਚਾਰ ਨਾਮਧਾਰੀ ਪੰਥ ਦੇ ਕਾਰਨਾਮਿਆਂ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਉਪਕਾਰਾਂ ਦਾ ਹੋਇਆ। ਤੇ ਅਕਾਲੀਆਂ, ਸਿੰਘ-ਸਭੀਆਂ ਭਸੌੜੀਆਂ ਵਲੋਂ ਸਿੱਖ ਪੰਥ ਨੂੰ ਸੌੜਿਆਂ ਕਰਨ ਤੇ ਇਸ ਦੇ ਮੱਥੇ ਬਦਨਾਮੀਆਂ ਮੜ੍ਹਨ ਦੀ ਵਿਚਾਰ ਤੇ ਬਹੁਤ ਵਿਸਥਾਰ ਨਾਲ ਵਖਿਆਨ ਹੋਏ। ਦੋ ਸੌ ਭੋਗ ਪਾਏ। ੩੨ ਵਧੇ ਆਉਂਦੀ ਸੰਗਰਾਂਦ ਨੂੰ ਭੋਗ ਪੈਣਗੇ। ਸਾਧ ਸੰਗਤ ਨੂੰ ਅਰਦਾਸੇ ਸਮੇਂ ਸੁਣਾਇਆ ਗਿਆ।

ਸੰਤ ਨਿਧਾਨ ਸਿੰਘ ਜੀ ਆਲਮ ਨੇ ਲਛਮਣ ਦਾਸ ਜੀ ਮਨੀਰੀ ਵਾਲਿਆਂ ਦੇ ਸਾਕੇ ਦਾ ਵਰਣਨ ਕਰਦਿਆਂ ਕਿਹਾ, "ਬਖੁਦ ਸਿੱਖਿਆ ਨਹੀਂ ਦੇਤੇ ਧਰਮ ਪੁਸਤਕ ਹਮਾਹ ਜੋ। ਜ਼ਰੂਰਤ ਸਤਿਗੁਰੂ ਕੀ ਹੈ ਬਤਾ ਦੇ ਭੇਦ ਸਾਰੇ ਜੋ।" ਤੇ ਦੱਸਿਆ "ਬੇਦ ਗ੍ਰੰਥ ਗੁਰ ਹੱਟ ਹੈ ਜਿਤ

ਲਗ ਭਵਜਲ ਪਾਰ ਉਤਾਰਾ। ਪਰ ਸਤਿਗੁਰੂ ਬਾਝ ਨਾ ਬੁਝੀਏ, ਜਿਚਰ ਧਰੇ ਨਾ ਗੁਰ ਅਵਤਾਰਾ ਤੇ ਦੱਸਿਆ ਜੋ ਫਾਰਸੀ ਵਿਚ ਲਿਖਿਆ ਹੈ : ਗੁਫਤਾਏ ਓ ਗੁਫਤਨੇ ਆਲਾ ਬਵੱਦ। ਗਰਦੋਂ ਅਜ਼ ਹਲਕੂਮ ਆਬਦ ਲਾ ਬਵੱਦ। ਅਰਥਾਤ ਭਾਵੇਂ ਮਨੁਖ ਦੇ ਮੂਹੋਂ ਨਿਕਲਦਾ ਹੈ ਵਾਕ ਪਰ ਉਹ ਖੁਦਾ ਦਾ ਵਾਕ ਸਮਝੋ ਜੋ ਉਹਦੇ ਹੁਕਮ ਅਨੁਸਾਰ ਹੋਵੇ। ਜਿਵੇਂ ਵਾਕ ਹੈ, "ਮੈ ਕੁਹਿਆ ਸਭੁ ਹੁਕਮਾਉ ਜੀਉ ॥"

ਸਤਿਗੁਰੂ ਜੀ ਆਪਣਾ ਸਦਾ ਦਾ ਨੇਮ ਭਜਨ ਬਾਣੀ ਦਾ ੨੧ ਸਉਣ ਤੋਂ ਭੈਣੀ ਸਾਹਿਬ ਅਰੰਭਿਆ ਤੇ ਸਤਿਜੁਗ ਤੇ ਛਪਵਾਇਆ ਜੋ ਇਸ ਨੇਮ ਵਿਚ ਰਲਣਾ ਚਾਹੁਣ, ਛੇਤੀ ਆਉਣ, ਤੇ ਨੇਮ ਬਣਾਇਆ ਕਿ ਕੋਈ ਸੰਸਾਰੀ ਝਮੇਲੇ ਦਾ ਬਚਨ ਇਸ ਨੇਮ ਵਿਚ ਨਹੀਂ ਸੁਣਨਾ ਤੇ ਨਾ ਕੋਈ ਮੁਕਦਮਾ ਇਸ ਮੇਲੇ ਦੇ ਭੋਗ ਸਮੇਂ ਸੁਣਨਾ ਹੈ। ਸਭ ਸੇਵਕਾਂ ਨੂੰ ਸਤਿਗੁਰੂ ਜੀ ਕਹਿ ਦਿੱਤਾ, ਤੁਸਾਂ ਮੈਨੂੰ ਕਿਸੇ ਨਿਤ ਨਿਤ ਨਹੀਂ ਆ ਸਲਾਹ ਪੁਛਣੀ। ਗੁਰਮੁਖ ਸਿੰਘ ਜਥੇਦਾਰ ਝਬਰ ਤੋਂ ਹੀ ਸਭ ਵਿਹਾਰ ਬਾਬਤ ਪੁਛ ਕਰਨੀ।

ਸਤਿਗੁਰੂ ਜੀ ਪਿਛਲੀ ਰਾਤੇ ਉਠ ਜੰਗਲ ਹੋ ਦਾਤਣ ਇਸ਼ਨਾਨ ਕਰ, ਸੰਗਮਰਮਰ ਦੀ ਸਿਲਾ ਤੇ ਜਲ ਛਿਣਕਾ ਆਸਣ ਵਿਛਾ ਚੱਕੜਾ ਲਾ ਦੋ ਘੰਟੇ ਪੂਰੀ ਸਾਵਧਾਨੀ ਵਿਚ ਬੈਠ ਤਪ ਭਜਨ ਕਰਦੇ, ਸਵਾਦ ਵਿਚ ਪੈ। ਵਰਨੀ ਵਾਲੇ ਸ਼ਹੀਦੀ ਬੁੰਗੇ ਤੋਂ ਦੱਖਣ, ਕਾਨਿਆਂ ਦੇ ਛਪਰ ਤਲੇ। ਫੇਰ ਆਸਾ ਜੀ ਦੀ ਵਾਰ ਦੇ ਕੀਰਤਨ ਵਿਚ ਆ ਬੈਠ ਨਾਲ ਨਾਲ ਆਪਣਾ ਨੇਮ ਭੀ ਬਾਣੀਆਂ— ਜਪੁਜੀ, ਜਾਪੁ ਸਾਹਿਬ, ਸੁਖਮਨੀ, ਦੋਵੇਂ ਸ਼ਬਦ ਹਜ਼ਾਰੇ ਆਦਿ ਚੋਂ ਜਿੰਨਾ ਹੁੰਦਾ, ਕਰਦੇ। ਚੰਡੀ ਦੀ ਵਾਰ, ਸੂਰਜ ਦੇ ਚੜ੍ਹਾ ਨਾਲ ਪੜ੍ਹ ਅਰਦਾਸਾ ਕਰ ਬਾਦ ਹੀ ਬੋਲਦੇ। ਰਹਿੰਦਾ ਬਾਣੀ ਨੇਮ ਬਾਦ ਕਰਦੇ। ਰੋਜ਼ ਹਰਿਮੰਦਰ ਵਿਚ ਗ੍ਰੰਥ ਸਾਹਿਬ ਆਦਿ ਦੇ ਪਾਠ ਸੁਧ ਕਰਨ ਦਾ ਪਾਠੀ ਸਾਧਾਂ ਨਾਲ ਨੇਮ ਬਣਾਇਆ। ਗੁਰਬਾਣੀ ਸੁਧ ਪੜ੍ਹਨ ਤੇ ਅਰਥਾਂ ਦੇ ਭਾਵ ਤੇ ਭੀ ਵਿਚਾਰ ਕਰਨ ਦਾ ਨੇਮ ਰਖਿਆ। ਸੰਤ ਆਲਾ ਸਿੰਘ ਜੀ ਵਰਨ, ਸੰਤ ਲਾਲ ਸਿੰਘ ਜੀ ਭੂਰੇ ਗਿਲ, ਸੰਤ ਜਗਤ ਸਿੰਘ ਜੀ ਚੀਮਿਆਂ ਵਾਲੇ, ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ, ਸੰਤ ਹਾਕਮ ਸਿੰਘ ਜੀ ਕਾਲੇਕੇ, ਸੰਤ ਵਰਿਆਮ ਸਿੰਘ ਜੀ ਸਮਸਾ, ਸੰਤ ਈਸ਼ਰ ਸਿੰਘ ਜੀ ਹਾਫਜ਼ਾਬਾਦੀ, ਸੰਤ ਮੋਹਨ ਸਿੰਘ ਜੀ ਮਸਤਾਨੇ, ਸੰਤ ਇੰਦਰ ਸਿੰਘ ਜੀ ਫਿਲੋਕੇ, ਪੰਡਿਤ ਮਨਸਾ ਸਿੰਘ ਜੀ ਕੌਮੀ, ਕਾਲੂਕੇ, ਤੇ ਸੰਤ ਹਰਨਾਮ ਸਿੰਘ ਜੀ ਚਵਿੰਡੇ ਵਾਲੇ ਰਾਗੀ ਆਦਿ ਆਏ। ਸਭ ਨੇਮ ਧਰੇ ਵਿਚ ਸਾਥ ਰਲੇ। ਰੋਜ ਕਥਾ ਸੂਰਜ ਪ੍ਰਕਾਸ਼ ਦੀ ਹੁੰਦੀ। ੧੫ ਭੋਗ ਰੋਜ ਪੈਂਦੇ। ਕੁਝ ਪਿਛਲੇ ਵਧੇ ਤੇ ਕੁਝ ਹੁਣ ਹੋਦੇ ਗਿਣਕੇ ਨਾਲੋ ਨਾਲ, ਰੋਜ ਹਵਨ ਹੁੰਦਾ, ਕੜਾਹ ਪ੍ਰਸਾਦਿ ਹੁੰਦਾ, ਭੈਣੀ ਸਾਹਿਬ ਤੇ ਜਲੰਧਰ ਦੇ ਜ਼ਿਲੇ ਦਾ ਵਾਰਾ ਸਉਣ ਭਾਦਰੋਂ ਭੁਗਤਿਆ। ੧੦ ਸਉਣ ਸੰਤ ਭਾਨ ਸਿੰਘ ਜੀ ਕੁਜਰਾਂ, ਜ਼ਿਲਾ ਸ਼ੇਖੂਪੁਰਾ ਵਾਲੇ ਚੜ੍ਹੇ ਸੀ ਤੇ ਉਨ੍ਹਾਂ ਦੇ ਪਰਵਾਰ ੧੬, ੧੭, ੧੮, ੧੯ ਸਉਣ ਉਨ੍ਹਾਂ ਦੇ ਨਮਿਤ ਮੇਲਾ ਕੀਤਾ। ਸਤਿਗੁਰੂ ਜੀ ਹਜ਼ੂਰੀ ਜਥੇ ਸਮੇਤ ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ, ਹਾਕਮ ਸਿੰਘ ਜੀ, ਵਰਿਆਮ ਸਿੰਘ, ਸੁਚਾ ਸਿੰਘ ਜੀ ਆਦਿ ਸਬਦੀਆਂ ਦੇ ਜਥੇ ਆਏ, ਰੌਣਕ ਰਹੀ, ਹੁਣ ਵੀ ਇਨ੍ਹਾਂ ਦਾ ਪਰਵਾਰ ਸੰਤ ਨਗਰ ਤੇ ਫਤਿਆਬਾਦ ਤੇ ਹਿਸਾਰ ਰਹਿੰਦਾ ਹੈ। ਸੋਧ ਤੇ ਬਾਣੇ ਦਸਤਾਰੇ ਤੇ ਚੂੜੀਦਾਰ ਸੁੱਥਣ ਦਾ ਇਸ ਘਰ ਨੇ ਨੇਮ ਰਖਿਆ ਜੋ ਹੁਣ ਤੱਕ ਉਵੇਂ ਹੀ ਹੈ ਗੁਰੂ ਹਰੀ ਸਿੰਘ ਜੀ ਤੋਂ ਲੈ।

## ਕੁਸੰਗਤ

ਸੂ: ਲਛਮਣ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਭੈਣੀ ਸਾਹਿਬ ਦੇ ਮੇਲੇ ਤੋਂ ਪਹਿਲਾਂ ਪੂਜ ਸਾਧ ਸੰਗਤ ਵਿਚ ਖੜੇ ਹਥ ਜੋੜ ਅਰਜ਼ ਕੀਤੀ, ਸਾਧ ਸੰਗਤ ਮੈਨੂੰ ਮਾਫ ਕਰੇ ਤੇ ਤਨਖਾਹ ਡੰਨ ਲਾ ਸਾਫ ਕਰੇ। ਮੈਥੋਂ ਭਾਰੀ ਭੁਲ ਹੋਈ ਹੈ, ਮੈਂ ਅੰਮ੍ਰਿਤਸਰੋਂ ਸਰਦਾਰਾਂ ਨਾਲ ਦਿੱਲੀ ਜੰਞੇ ਗਿਆ, ਵਖਰਾ ਪ੍ਰਸਾਦ ਛਕਣ ਦਾ ਨੇਮ ਉਨ੍ਹਾਂ ਨਾਲ ਕਰ ਲਿਆ ਸੀ। ਪਰ ਪ੍ਰਸਾਦ ਛਕਣ ਸਮੇਂ ਮਾਸ ਦੀ ਡਲੀ ਮੂੰਹ ਵਿਚ ਪਾਈ ਮਾਸ ਮਲੂਮ ਹੋਇਆ ਤਾਂ ਥੁਕੀ। ਪੁਛਿਆ ਇਹ ਕੀ ਕੀਤਾ ਜੇ ਤਾਂ ਇਕ ਨੇ ਹੱਸ ਕੇ ਕਿਹਾ, ਮੈਂ ਜਾਣ ਕੇ ਤੁਹਾਨੂੰ ਚਿੜਾਣ ਲਈ ਸ਼ਤਾਨਬਾਜ਼ੀ ਕੀਤੀ ਹੈ। ਮੈਂ ਭੁਖਾ ਉਠ ਅੰਮ੍ਰਿਤਸਰ ਆਇਆ ਤੇ ਆਰਾਮ ਨਾ ਆਉਂਦਾ ਸੀ। ਹੁਣ ਜਿਵੇਂ ਹੋਵੇ, ਮਿਹਰ ਕਰੋ. ਮੈਨੂੰ ਫੇਰ ਕੂਕਾਂ ਬਣਾਓ, ਸਤਿਗੁਰੂ ਜੀ ਇਕ ਸਾਧਾਰਣ ਪਾਠ ਦੀ ਤਨਖਾਹ ਲਾ ਕਿਹਾ, ਸਾਧਾਂ ਨੂੰ ਐਸੇ ਇਕੱਠਾਂ ਤੇ ਏਸੇ ਲਈ ਨਹੀਂ ਜਾਣਾ ਚਾਹੀਦਾ ਨਹੀਂ ਤੇ "ਬਾਸਨੁਕਾਰੋ ਪਰਸੀਐ ਤਉ ਕਛੂ ਲਾਗੇ ਦਾਗੁ।" ਅਵੱਸ਼ ਜ਼ਰੂਰ ਹੋ ਜਾਂਦਾ ਹੈ। ਸਤਿਗੁਰੂ ਜੀ ਅੰਮ੍ਰਿਤ ਛਕਵਾ ਸ੍ਰਦਾਰ ਜੀ ਨੂੰ ਸੰਗਤ ਵਿਚ ਬੈਠਾ ਪ੍ਰਸਾਦ ਛਕਣ ਦਾ ਹੁਕਮ ਦਿੱਤਾ।

ਤੇਜਾ ਸਿੰਘ ਭਸੌੜੀ ਨੇ ਪਹਿਲੋਂ ਲੇਖ, ਤੇ ਛੋਟੇ ਛੋਟੇ ਪੁਸਤਕ ਛਾਪੇ, ਆਪਣਾ ਅਡਰਾ ਪੰਚ ਖੰਡ ਦੀਵਾਨ ਬਣਾਇਆ। ਲਿਖੇ ਤੇ ਕਵ੍ਹੇ ਕਿ ਗ੍ਰੰਥ ਸਾਹਿਬ ਗੁਰਬਾਣੀ ਵਿਚ ਗੁਰੂਆਂ ਬਿਨਾਂ ਹੋਰ ਬਾਣੀ ਨਹੀਂ ਚਾਹੀਦੀ ਆਦਿ ਗ੍ਰੰਥ ਵਿਚ, ਤੇ ਦਸਮ ਵਿਚ ਇਕ ਛੰਦ ਜੋ ਜਾਪੁ ਸਾਹਿਬ ਦੇ ਅੰਤ ਵਿਚ ਘੱਟ ਏ, ਮੈਨੂੰ ਕਿਤੋਂ ਮਿਲੀ ਹੈ। ਸਿੰਘ ਪੰਥ ਪਾਵੇ ਤੇ ਜਾਪ ਸਾਹਿਬ ਦੀਆਂ ਪੂਰੀਆਂ ਦੋ ਸੌ ਪਉੜੀਆਂ ਕਰੇ। ਜੇ ਕਿਸੇ ਇਸ ਦੀ ਨਾ ਸੁਣੀ ਮੰਨੀ, ਤਾਂ ਕੁਝ ਪੱਖੀ ਜੋੜ ਗ੍ਰੰਥ ਸਾਹਿਬ ਰਾਗ ਮਾਲਾ ਤੋਂ ਬਿਨਾਂ ਛਾਪ ਤੇ ਰਾਗ ਮਾਲਾਂ ਤੋਂ ਉਲਟ ਪੁਸਤਕ ਭੀ ਲਿਖੇ। ਪਰਚਾਰ ਭੀ ਕਰੇ। ਜਦ ਅਸਲ ਗਲ ਦਾ ਅਕਾਲੀਆਂ ਨੂੰ ਪਤਾ ਲੱਗਾ ਕਿ ਇਹ ਅੰਗਰੇਜ਼ਾਂ ਦਾ ਬੰਦਾ ਸਿੱਖ ਪੰਥ ਦੀ ਸੱਤਾ ਹਰਨ ਲਈ ਚਾਲਾਂ ਕਰ ਰਿਹਾ ਹੈ, ਤਾਂ ਸਮੇਤ ਉਸ ਦੇ ਜੋ ਇਸ ਨੇ ਨਿਰੰਜਨ ਕੌਰ ਕੁੜੀ ਪੜ੍ਹਾਈ ਸੀ ਤੇ ਫੇਰ ਘਰ ਪਾਈ ਸੀ, ਉਸ ਦੇ ਖਿਲਾਫ ਹੁਕਮਨਾਮੇ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰੋਂ, ਕੇਸ ਗੜ੍ਹ ਸਾਹਿਬੋਂ, ਹਜ਼ੂਰ ਸਾਹਿਬੋਂ, ਪਟਨੇ ਸਾਹਿਬੋਂ ਜਾਰੀ ਕਰਵਾਏ ਕਿ ਬਾਬੂ ਤੇਜਾ ਸਿੰਘ* ਤੇ ਬੀਬੀ ਨਿਰੰਜਨ ਕੌਰ ਨੂੰ ਸਿੱਖੀਓਂ ਖਾਰਜ ਕੀਤਾ ਜਾਂਦਾ ਹੈ। ਇਨ੍ਹਾਂ ਦੇ ਮੇਲੀ ਤੇ ਮਿਲਵਰਤਣੀਏ ਸਭ ਦਾ ਸਭ ਤਖਤਾਂ ਤੋਂ ਅਰਦਾਸਾ ਹੋਣਾ ਬੰਦ ਕੀਤਾ ਜਾਂਦਾ ਹੈ। ਇਹ ਹੁਕਮਨਾਮੇ ਸਉਣ ਭਾਦਰੋਂ ੧੯੮੫ ਬਿ: ਵਿਚ ਤਖਤਾਂ ਤੋਂ ਜਾਰੀ ਹੋਏ। ਜਦ ਸਭ ਸਿੱਖ ਪੰਥ ਨੇ ਸੁਣਿਆ ਕਿ ਭਸੌੜੀਏ ਗੁਰੂ

---

* ਇਸ ਭਸੌੜੀਏ ਨਾਲ ਸਲਾਹ ਮੇਲ ਹੀ ਸੂਰਤ ਸਿੰਘ ਬੀਬੀ ਨੰਦਾ ਦੇ ਪੁਤਰ ਨੇ ਹੁਕਮਨਾਮਿਆਂ ਵਿਚ ਵਾਧੇ ਪਾਏ ਹੋਏ ਹਨ। ਗੁਰੂ ਹਰੀ ਸਿੰਘ ਜੀ ਦੇ ਖਿਲਾਫ ਕਿ ਤੂੰ ਗੱਦੀ ਲਾ ਕੇ ਨਹੀਂ ਬਹਿਣਾ ਤੇ ਜਨਾਨੇ ਤੋਂ ਲੱਤਾਂ ਨਹੀਂ ਦਬਵਾਉਣੀਆਂ ਜੂਠਾ ਨਹੀਂ ਦੇਣਾ ਆਦਿ। ਜੋ ਹੁਣ ਦੁਚਿਤੀ ਦਾ ਰੁਖ ਬਣੇ ਹੋਏ ਹਨ। ਇਸ ਭਸੌੜੀਏ ਨੇ ਵਾਹਿ ਦੇ ਥਾਂ ਵਾਹ ਤੇ ਵਾਹੁ ਵਾਕ ਵਾਲਾ ਭਜਨ ਟੋਰਿਆ। ਇਸਦੀ ਪਾਰਟੀ ਦਾ ਨਰਾਇਣ ਸਿੰਘ ਬਲਭ ਕਵੀ ਹੁਣ ਬੇਨ ਭੌਰੀ ਗੁਰਦੁਆਰੇ ਜ਼ਿਲਾ ਸੰਗਰੂਰ ਵਿਚ ਏ, ਜਿਸ ਨੇ ਗੁਰਬਾਣੀ ਗੌਰਵਤਾ ਪੁਸਤਕ ਲਿਖੀ ਹੈ। ਤੇ ਕਿਹਾ ਹੈ ਕਿ ਹੋਰ ਬਾਣੀ ਗੁਰੂਆਂ ਵਿਨਾ ਕਢੋ ਤਾਂ ਸੁਧ ਹੋਵੇਗੀ ਬੀੜ।

ਪ੍ਰਮਾਣ
ਅਰਜਨ ਦੇਵ ਜੀ ਦੇ ਗ੍ਰੰਥ ਸਾਹਿਬ ਵਿਚੋਂ ਵੀ ਤੇ ਦਸਮ ਗ੍ਰੰਥ ਜੀ ਵਿਚ ਕੁਝ ਵਾਧ ਘਾਟ ਦੱਸਦਾ ਹੈ ਤਾਂ ਭਾਈ ਮਨੀ ਸਿੰਘ ਵਾਲੀ ਵਾਰਤਾ ਤੇ ਭਾਈ ਮੁਹਿਤਾਬ ਸਿੰਘ ਤੇ ਸੁਖਾ ਸਿੰਘ ਵਾਲੀ ਵਾਰਤਾ ਸਭ ਨੂੰ ਚੇਤੇ ਆਈ। ਕਿ ਮਨੀ ਸਿੰਘ ਜੀ ਨੇ ਤਾਂ ਬੰਦ ਬੰਦ ਕਟਵਾਏ ਤੇ ਦਿਸਨੂੰ ਸੁਧ ਮੰਨਿਆ। ਤੇ ਦਸਮ ਗ੍ਰੰਥ ਨੂੰ ਮਤਾਬ ਸਿੰਘ, ਸੁਖਾ ਸਿੰਘ ਜੀ ਨੇ ਸੀਸ ਦੀ ਬਾਜ਼ੀ ਲਾ ਪ੍ਰੀਕਸ਼ਾ ਪਾ ਸੁਧ ਮੰਨਿਆ। ਚੇਤੇ ਕਰ ਸਭ ਨੇ ਏਸ ਮੰਡਲ ਪੰਚ ਖੰਡੀ ਨੂੰ ਭੰਨਿਆ ਤੇ ਨਾਮਧਾਰੀਆਂ ਭੀ ਮੰਨਿਆ ਕਿ ਹੁਣ ਅਕਾਲੀ ਭੀ ਇਸ ਨੂੰ ਸਰਕਾਰੀ ਬੰਦਾ ਮੰਨ ਗਏ ਹਨ। ਕੂਕੇ ਤਾਂ ਜ਼ਿੰਦਾ ਸ਼ਹੀਦ ਬਾਬੇ ਜਵੰਦ ਸਿੰਘ ਜੀ ਤੋਂ ਲੈ ਮੰਨ ਚੁਕੇ ਸੀ ਕਿ ਇਹ ਭਸੌੜੀਆ ਅੰਗਰੇਜ਼ੀ ਖਾਲਸਾ ਹੈ ਤੇ ਇਸ ਦੇ ਘਰੋਂ ਝੂਠੀਆਂ ਚਿੱਠੀਆਂ ਅਤਰੀ ਖਾਨੇਵਾਲੀ ਵਲ ਤੇ ਝੂਠੇ ਹੁਕਮਨਾਮੇ ਸਤਿਗੁਰੂ ਰਾਮ ਸਿੰਘ ਜੀ ਦੇ ਬਣਾਏ ਸਾਬਤ ਕਰ ਚੁਕੇ ਸੀ। ਇਸੇ ਨੇ ਸੈਂਚੀਆਂ ਦੋ ਚਾਰ ਕਰ, ਪਾਠ ਕਰਨ ਦਾ ਸੂਬਾ ਸਿੱਖਾਂ ਵਿਚ ਟੋਰਿਆ ਸੀ। ਮੈਂ ਇਹ ਵਾਰਤਾ ਸਿੱਖ ਪੰਥ ਦੇ ਹਿਤ ਦੀ ਜਾਣ ਲਿਖੀ ਹੈ। ਕਿ ਐਸਿਆਂ ਤੋਂ ਪੰਥ ਬਚੇ।

ਸਤਿਗੁਰੂ ਜੀ ਜਲੰਧਰ ਦੇ ਜ਼ਿਲੇ ਵਲੋਂ ਭੋਗ ਭੈਣੀ ਸਾਹਿਬ ਸੌਣ ਦੇ ਮਹੀਨੇ ਵਿਚ ਹੋਏ ੧ ਭਾਦਰੋਂ ਤੱਕ ਪਾਏ। ਤੇ ਭੈਣੀ ਸਾਹਿਬ ਦੀ ਸੰਗਤ ਤੇ ਨੇਮ ਦੇ ਹੀ ਸਾਥ ਗਿਣ ੧੦੧ ਪੂਰਾ ਕੀਤਾ। ਭਾਦਰੋਂ ਦਾ ਸਾਰਾ ਮਹੀਨਾ ਇਹ ਨੇਮ ਭਜਨ ਬਾਣੀ ਤੇ ਸਤਿਸੰਗ ਦੇ ਪ੍ਰਵਾਹ ਦਾ ਜਾਰੀ ਰਿਹਾ। ਬਹੁਤ ਸੰਗਤ ਆਈ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਭਗਤ ਸਿੰਘ ਜੀ ਦਾਤੇਵਾਲ, ਨਥਾ ਸਿੰਘ ਜੀ ਪਤੰਗ, ਵਰਿਆਮ ਸਿੰਘ ਜੀ ਪੰਜ ਹਾਤੇ, ਤੇ ਵਰਿਆਮ ਸਿੰਘ ਸ਼ਮਸਾ, ਅਜਾਇਬ ਸਿੰਘ ਵਡਾਲਾ ਆਦਿ ਢੋਲਕ ਛੈਣੇ ਤੇ ਜਥਿਆਂ ਸਮੇਤ ਆਏ। ਸ਼ਬਦ ਕੀਰਤਨ ਦੀਆਂ ਘਨਘੋਰਾਂ ਲਗੀਆਂ। ਰਾਹੀਂ ਭੀ ਰੌਣਕਾਂ ਹੀ ਰਹੀਆਂ ਜਿਨ੍ਹੀ ਦਿਨੀਂ ਪੰਧੀ ਆਏ। ਪਾਠ ਕੁਝ ਦਿਲੀ, ਲਖਨਊ ਦੀ ਸੰਗਤ ਤੇ ਕੁਝ ਭੈਣੀ ਸਾਹਿਬ ਹੋਏ ਗਿਣ ਕੁਲ ੩੬੫ ਭੋਗ ੩੦-੩੧ ਭਾਦਰੋਂ ਤੇ ੧ ਅਸੂ ਤੱਕ ਪਾਏ। ਮਹਾਰਾਜ ਨਿਹਾਲ ਸਿੰਘ ਜੀ ਇਸ ਮੇਲੇ ਤੇ ਆਏ ਤੇ ਆਪਣੇ ਸਾਥੀ ਕਾਂਗਰਸੀ ਤੇ ਕੂਕੇ ਨਾਲ ਮਿਲ ਕੰਮ ਕਰਨ ਵਾਲੇ ਭੀ ਲਿਆਏ ਸਾਥ। ਸਤਿਗੁਰੂ ਜੀ, ਮਹਾਰਾਜ ਜੀ ਤੇ ਉਨ੍ਹਾਂ ਦੇ ਸਤਿਸੰਗੀਆਂ ਨੂੰ ਉਚੇਚਾ ਵਕਤ ਕੱਢ ਨੇੜੇ ਸੱਦ ਇਕ ਦਿਨ ਉਪਦੇਸ਼ ਦਿੱਤਾ ਕਿ ਦੇਖੋ ਹਿੰਦੂ ਤੇ ਅਕਾਲੀ ਆਪੋ ਵਿਚ ਨਿਗੂਣੀ ਜਿਹੀ ਗਲ ਤੋਂ ਡਸਕੇ, ਛੇੜ ਭੇੜ ਕਰ ਰਹੇ ਹਨ। ਤੇ ਇਹ ਅੰਗਰੇਜ਼ ਦੀ ਸ਼ਰਾਰਤ ਹੈ। ਸਾਡੇ ਵਿਚ ਵਿਥ ਵਧਾਂਦਾ ਹੈ। ਆਪਣੇ ਮੁਲ ਖਰੀਦੇ ਬੰਦੇ ਇਨ੍ਹਾਂ ਪਾਰਟੀਆਂ ਵਿਚ ਪਾ ਪਾੜਦਾ ਹੈ। ਉਹ ਡਸਕੇ ਦਾ ਸ਼ਿਵਦੇਵ ਸਿੰਘ ਸਰਕਾਰੀ ਏ ਤੇ ਅਕਾਲੀ ਉਸ ਦੇ ਜਾਲ ਵਿਚ ਆ, ਪਏ ਕੈਦ ਹੁੰਦੇ ਨੇ। ਤੇ ਸਰਕਾਰ ਹਿੰਦੂਆਂ ਵਲੋਂ ਹੋ ਕੇ ਅਕਾਲੀਆਂ ਨੂੰ ਧੁਪੇ ਜੇਲ੍ਹ ਬਣਾ ਕਸ਼ਟ ਦੇ ਰਹੀ ਹੈ। ਤੁਸੀਂ ਬੇਸ਼ਕ ਦੇਸ਼-ਭਗਤੀ ਦਾ ਕੰਮ ਕਰੋ, ਪਰ ਜਦ ਐਸਾ ਸਾਧ ਸੰਗਤ ਦਾ ਸਮਾਗਮ ਬਣੇ, ਚੋਖਾ ਜਾਂ ਥੋੜਾ ਵਕਤ ਏਧਰ ਭੀ ਦਿਆ ਕਰੋ।

ਇਸ ਮੇਲੇ ਸਮੇਂ ਮੋਟਰਾਂ ਵਾਲਿਆਂ ਨਾਲ ਭਾੜੇ ਤੋਂ ਅਜੋੜ ਹੋਈ। ਉਨ੍ਹਾਂ ਨੂੰ ਛੇ ਆਨੇ ਭੈਣੀ ਸਾਹਿਬ ਤੇ ਪੰਜ ਆਨੇ ਲਾਟੋ ਤੱਕ ਲੈਣ ਦਾ ਸਤਿਗੁਰੂ ਜੀ ਦਾ ਹੁਕਮ ਸੀ ਲੁਧਿਆਣਿਉਂ, ਪਰ ਮੋਟਰਾਂ ਵਾਲੇ ਛੇ ਆਨੇ ਲਾਟੋ ਤੇ ਸੱਤ ਆਨੇ ਤੋੜ ਦਾ ਲੈਂਦੇ ਸੀ। ਸਸਤੀ ਜਿਨਸ ਹੋਣ ਕਰ ਸਤਿਗੁਰੂ ਜੀ ਸੰਗਤ ਦਾ ਸੌਖ ਸੋਚ ਹੁਕਮ ਸਤਿਜੁਗ ਤੇ ਛਪਵਾ ਦਿੱਤਾ ਕਿ ਸੰਗਤ ਜਾਂ ਟਾਂਗਿਆਂ ਤੇ ਆਵੇ

ਜਾਂ ਸਾਨ੍ਹੇ ਦੇ ਟੇਸਣੋਂ ਉਤਰ ਪੈਦਲ ਭੈਣੀ ਸਾਹਿਬ ਪੁਜੇ। ਅਸੀਂ ਭੀ ਗੱਡੇ, ਘੋੜੇ, ਊਠ ਸਾਨ੍ਹੇਵਾਲ ਭੇਜਾਂਗੇ। ਇਸ ਹੁਕਮ ਕਾਰਨ ਮੋਟਰਾਂ ਦਾ ਏਸ ਮੇਲੇ ਤੇ ਬਾਈਕਾਟ ਹੀ ਰਿਹਾ ਤੇ ਸਤਿਗੁਰੂ ਜੀ ਨੇ ਸਵਾਰੀ ਦਾ ਪ੍ਰਬੰਧ ਟਾਂਗੇ, ਗੱਡੇ, ਊਠਾਂ, ਘੋੜਿਆਂ ਦਾ ਕੀਤੀ ਰਖਿਆ। ਇਸ ਮੇਲੇ ਤੇ ਪੁਰਾਣੇ ਸਮਿਆਂ ਵਾਲਾ ਰਸ ਬੱਝਾ ਰਿਹਾ ਤੇ ਸਾਧ ਸੰਗਤ ਨੂੰ ਪ੍ਰਤੀਤ ਹੋਇਆ, ਸਾਨੂੰ ਗੂੜ੍ਹ ਰਾਮ ਰਸ ਜੁੜਿਆ ਹੈ। ਸੰਤ ਮੰਗਲ ਸਿੰਘ ਜੀ ਅਥਰੂ ਵਹਿੰਦਿਆਂ ਵੈਰਾਗੀ ਹੋਇਆਂ ਕਿਹਾ ਮੈਂ ਹੁਣ ਕੁਝ ਚਿਰ ਸਤਿਗੁਰੂ ਦੇ ਸੰਗ ਹੀ ਰਹਿ ਰੰਗ ਮਾਣਾਂਗਾ। ਜੋ ਵਿੱਥ ਕਾਂਗਰਸ ਨਾਲ ਕੰਮ ਕਰਦਿਆਂ ਪਈ ਹੈ, ਏਧਰ ਆਉਣੋਂ ਸੋ ਪੂਰੀ ਕਰਾਂਗਾ ਤੇ ਕਿਹਾ, ਕੂਕ-ਪੁਣਾ ਤਾਂ ਏਹੀ ਹੈ ਕਿ ਸਾਧ ਸੰਗਤ ਵਿਚ ਆ ਕੇ ਇਸ ਨੂੰ ਜਾਪੇ ਕਿ ਮੈਨੂੰ ਪਿਛੇ ਕੀ ਕਸਰ ਲਗੀ ਹੈ। ਤੇ ਮੈਂ ਅਗੋਂ ਕੀ ਆਮਦਨ ਕਰਨੀ ਹੈ। ਸੰਤ ਆਲਾ ਸਿੰਘ ਜੀ ਦੇ ਦੀਵਾਨ ਵਿਚ ਇਕ ਦਿਨ ਪਿਛਲੇ ਪਹਿਰ ਸ਼ਬਦ ਦਾ ਰਸ ਪਿਆ "ਤੇਰਾ ਜੋਬਨ ਭਇਆ ਬਤੀਤ ਬੁਢੇਪੇ ਕੀ ਤਿਆਰੀ ਏ।" ਦੀ ਧਾਰਨਾ ਤੇ ਪ੍ਰਮਾਣ ਤੇ ਸਾਰਾ ਦੀਵਾਨ ਲੱਗੇ ਕਰ ਬਾਬਾ ਧਿਆਨ ਸਿੰਘ ਜੀ ਲਾਹੌਰ ਪੱਥਰਾਂ ਵਾਲੇ ਸੁਣ ਨੱਚ ਉਠੇ ਤੇ ਬੜਾ ਵੈਰਾਗ ਕੀਤਾ। ਕੁਝ ਸੰਗਤਾਂ ਤਾਂ ਭਾਵੇਂ ਟੁਰ ਗਈਆਂ ਸੀ, ਪਰ ਬਹੁਤੀਆਂ ਰਸੀਲੀਆਂ ਰੂਹਾਂ ਰੱਬੀ ਧੂਹਾਂ ਦੇ ਵੱਸ ਚਾਰ ਅਸੂ ਤੱਕ ਭੈਣੀ ਸਾਹਿਬ ਹੀ ਸਤਿਗੁਰੂ ਜੀ ਦੇ ਦਰਸ਼ਨ ਤੇ ਸ਼ਬਦ ਕੀਰਤਨ ਦਾ ਰਸ ਮਾਣਦੀਆਂ ਰਹੀਆਂ।

ਇਕ ਦਿਨ ਇਕ ਅਕਾਲੀ ਲੜਕਾ ਕੁਝ ਸੰਗੀਆਂ ਸਮੇਤ ਸਤਿਗੁਰੂ ਜੀ ਦੇ ਹਜ਼ੂਰ ਇਸ ਮੇਲੇ ਵਿਚ ਆਇਆ। ਸਤਿਗੁਰੂ ਜੀ ਦੂਰੋਂ ਹੀ ਦੇਖ ਕਿਹਾ, ਆ ਕਵੀਆ ਕੁਝ ਸੁਣਾ। ਉਸ ਨੇ ਚਾਰ ਪੰਗਤੀਆਂ ਸਤਿਗੁਰੂ ਰਾਮ ਸਿੰਘ ਜੀ ਦੇ ਪਿਆਰ ਵਿਚ ਰਚੀਆਂ, ਰੀਝ ਨਾਲ ਖੜੇ ਸੁਣਾਈਆਂ। ਸੁਣਦਿਆਂ ਸਤਿਗੁਰੂ ਜੀ ਦੇ ਨੇਤ੍ਰਾਂ ਵਿਚ ਜਲ ਭਰ ਗਿਆ ਤੇ ਕੋਲ ਬੈਠੇ ਮਾਸਟਰ ਬਲਵੰਤ ਸਿੰਘ ਜੀ ਐਡੀਟਰ ਸਤਿਜੁਗ ਦੇ ਨੂੰ ਕਿਹੋ ਨੇ ਇਸ ਤੋਂ ਲਿਖ ਲੈ ਤੇ ਉਸ ਅਕਾਲੀ ਲੜਕੇ ਨੂੰ ਕਿਹੋ ਨੇ, ਤੂੰ ਦਾੜ੍ਹੀ ਖੋਲ੍ਹ ਕੇ ਰਖਿਆ ਕਰ। ਉਸ ਸਤਿਬਚਨ ਕਰ ਤੁਰਤ ਖੋਲ੍ਹੀ। ਇਹ ਅਕਾਲੀ ਲੜਕੀ ਜ਼ਿਲਾ ਜਲੰਧਰ ਦਾ ਹਰੀ ਸਿੰਘ ਸਾਰੰਗ ਸੀ। ਜੋ ਹੁਣ ਫਗਵਾੜੇ ਕੌਮੀ-ਸੰਦੇਸ਼ ਰਾਮਗੜ੍ਹੀਆਂ ਵਲੋਂ ਨਿਕਲਦੀ ਸਪਤਾਹਕ ਅਖ਼ਬਾਰ ਦਾ ਐਡੀਟਰ ਏ। ਤੇ ਦਾੜ੍ਹਾ ਖੁਲ੍ਹਾ ਰੱਖਦਾ ਹੈ। ਕਹਿੰਦਾ ਹੈ, ਮੈਂ ਅੰਤਰਜਾਮੀ ਜਾਣ ਉਸ ਦਿਨ ਤੋਂ ਉਨ੍ਹਾਂ ਦਾ ਸ਼ਰਧਾਲੂ ਹੋ ਗਿਆ ਸਾਂ। ਉਹ ਚਾਰੇ ਪੰਗਤੀਆਂ ਇਸ ਦੀਆਂ ਸਤਿਗੁਰੂ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਪਾਲਕੀ ਥੜ੍ਹੇ ਸਾਹਿਬ ਵਾਲੀ ਤੇ ਭੈਣੀ ਸਾਹਿਬ ਸੋਹਣੇ ਅਖਰਾ ਵਿਚ ਲਿਖਵਾਲੀਆਂ ਹੋਈਆਂ ਹਨ। ਜਿਨ੍ਹਾਂ ਦਾ ਭਾਵ ਹੈ : ਮੈਂ ਹੋਰ ਕੁਝ ਨਹੀਂ ਮੰਗਦਾ ਚੀਨੀ ਵਾਲਿਆ, ਇਕੋ ਤੇਰਾ ਦੀਦਾਰ ਮੰਗਦਾ ਹਾਂ।

ਇਸ ਮੇਲੇ ਤੇ ਪਿੰਡ ਸ਼ਾਹਪੁਰ ਦਾ ਜਮਾਂਦਾਰ ਸੋਭਾ ਸਿੰਘ ਆਇਆ। ਉਸ ਸੁਣਾਇਆ, ਮੈਂ ਸੁਪਨੇ ਦੀ ਗਲ ਨਹੀਂ ਕਰਦਾ, ਬਹੁਤ ਬੀਮਾਰ ਪਿਆ ਸਾਂ, ਘਰਦਿਆਂ ਬਚਣ ਦੀ ਹਿਰਸ ਲਾਹ ਕਿਹਾ, ਹੁਣ ਤੂੰ ਸਤਿਗੁਰੂ ਜੀ ਵਲ ਹੀ ਸੁਰਤ ਜੋੜ, ਤੇਰੀ ਲੋੜ ਜਲ ਪਖੇ ਦੀ ਤੇਰੇ ਬਿਨ ਕਹੇ ਅਸੀਂ ਪੂਰੀ ਕਰਾਂਗੇ। ਮੈਂ ਚਿਤ ਵਿਚ ਚਿਤਵਿਆ ਸਤਿਗੁਰੂ ਜੀ ਦਾ ਇਹ ਨੇਮ ਦਾ ਮੇਲਾ ਤੇ ਦੇਖ ਮਰਦਾ ਜ ਸਤਿਗੁਰ ਮਿਹਰ ਕਰਦਾ, ਮੈਂ ਚੁਪ ਕਰ ਭਜਨ ਕਰਨ ਲਗਾ, ਦੋ ਜਮ ਭੀ ਆਏ ਤੇ ਸਤਿਗੁਰੂ ਜੀ ਭੀ ਦਰਸ਼ਨ ਦਿੱਤਾ। ਇਕ ਤੇ ਡਰਦਾ ਭੱਜ ਗਿਆ, ਦੂਜੇ ਨੂੰ ਸਤਿਗੁਰੂ ਜੀ ਉਂਗਲੀ ਤੇ ਚੱਕਰ ਘੁਮਾ ਦਿਖਾ ਕਿਹਾ ਤੂੰ ਏਥੋਂ ਚਲਾ ਜਾ। ਉਹ ਵੀ ਚਲਾ ਗਿਆ। ਮੈਂ ਰਾਜ਼ੀ ਹੋਇਆ ਤੇ ਰੋਇਆ ਕਿ ਮੈਂ

ਪਹਿਲੋਂ ਕਿਉਂ ਨਾ ਚਿਤਵਿਆ। ਜੋ ਔਖੇ ਵੇਲੇ ਬਹੁੜਦਾ ਹੈ ਉਹ ਸੌਖੇ ਵੇਲੇ ਸਿਮਰਿਆਂ ਔਖ ਆਉਣ ਹੀ ਨਹੀਂ ਦਿੰਦਾ।

ਸਤਿਗੁਰੂ ਜੀ ਪਾਸ ਇਕ ਅਸੂ ਸਭ ਮੋਟਰਾਂ ਵਾਲੇ ਮਿਲ ਲੁਧਿਆਣੇ ਤੇ ਖੰਨੇ ਵਲ ਦੇ ਆਏ। ਤੇ ਜਿਨਸਾਂ ਦੇ ਭਾਅ ਡਿੱਗੇ ਕਰ ਕਿਹਾ, ਅਸਾਂ ਛੇ ਆਨੇ ਤੇ ਸੱਤ ਆਨੇ ਮੰਗੇ ਸੀ, ਪਰ ਆਪਦੇ ਨਾਲ ਸਾਡਾ ਸਾਂਵਾ ਕੀਤਾ ਨਹੀਂ ਸਰ ਸਕਦਾ। ਪਿਛਲੀ ਭੁਲ ਦੀ ਹੱਥ ਜੋੜ ਮਾਫੀ ਮੰਗੀ। ਤੇ ਅਗੋਂ ਹੌਲੇ ਤੇ ਪੰਜ ਆਨੇ ਤੇ ਛੇ ਆਨੇ ਲੈਣੇ ਹੀ ਮੰਨੇ। ਸਤਿਗੁਰੂ ਜੀ ਬਚਨ ਕੀਤਾ, ਤੁਸੀਂ ਮਾਲਦਾਰ ਹੋ ਤੇ ਸਾਧ ਸੰਗਤ ਦੂਰੋਂ ਗੁਰ ਅਸਥਾਨ ਤੇ ਸਾਧ ਸੰਗਤ ਦੇ ਰਸ ਸਵਾਦ ਲਈ ਵਿਹਾਰੀ ਆਉਂਦੀ ਏ। ਤੁਸੀਂ ਵੀ ਧਰਮ ਦੇ ਕੰਮ ਵਿਚ ਜ਼ਰਾ ਮੁਨਾਫੇ ਨੂੰ ਥਮ੍ਹ ਕੇ ਕੰਮ ਕਰਿਆ ਕਰੋ।

## ਪੂਰਾ ਸਤਿਗੁਰੂ

ਸਤਿਗੁਰੂ ਜੀ, ਸੰਤ ਅਜਾਇਬ ਸਿੰਘ ਜੀ, ਤੇ ਸੰਤ ਭਗਤ ਸਿੰਘ ਜੀ ਨੂੰ ਕਾਲਕਾ ਰਸਤੇ ਸ਼ਿਮਲੇ ਨੂੰ ਭੇਜਿਆ। ਸੰਤ ਮੰਗਲ ਸਿੰਘ ਜੀ ਤੇ ਸੰਤ ਇੰਦਰ ਸਿੰਘ ਜੀ ਨੂੰ ਆਪਣੇ ਸਾਥ ਕਾਥ ਤੇ ਹੀ ਲੈ ਸ਼ਿਮਲੇ ਨੂੰ ਭੈਣੀ ਸਾਹਿਬੋਂ ਵਿਦਾ ਹੋਏ। ਸਤਿਗੁਰੂ ਜੀ ਨੂੰ ਦੋ ਮੀਲ ਸ਼ਿਮਲੇ ਤੋਂ ਉਰੇ ਹੀ ਸੀ-ਆਈ-ਡੀ ਵਾਲੇ ਪੁਲਸੀ ਮਿਲੇ। ਨਾਮ ਪੁਛੇ ਤੇ ਲਿਖੇ। ਸ਼ਿਮਲੇ ਦੇ ਸੇਵਕ ਸ੍ਰ: ਅਰੂੜ ਸਿੰਘ ਜੀ ਐਸ-ਡੀ-ਓ ਸ੍ਰ: ਅਮਰ ਸਿੰਘ ਓਵਰਸੀਅਰ, ਸ੍ਰ: ਬਲਵੰਤ ਸਿੰਘ, ਮਹਾਂ ਸਿੰਘ, ਸ੍ਰ: ਦਲੀਪ ਸਿੰਘ ਜੀ ਆਦਿ ਜਗਦੀਸ਼ ਟਾਕੀਜ਼ ਕੋਲ ਅਗੋਂ ਸਵਾਗਤ ਲਈ ਆਏ ਹੋਏ ਸੀ। ਸਤਿਗੁਰੂ ਜੀ ਸ੍ਰ: ਅਰੂੜ ਸਿੰਘ ਜੀ ਦੇ ਘਰ ਉਤਾਰਾ ਕੀਤਾ। ਸਭ ਸਰਦਾਰਾਂ ਦੇ ਪਰਿਵਾਰ ਆਏ, ਚਰਨੀਂ ਲੱਗੇ। ਸਤਿਗੁਰੂ ਜੀ ਨੇ ਚੱਕਰਵਰਤੀ ਜੀ ਨੂੰ ਕਿਹਾ, ਪਟਿਆਲੇ ਸੰਤ ਮਸਤਾਨ ਸਿੰਘ ਜੀ ਨੂੰ ਖਤ ਪਾਓ ਕਿ ਏਥੇ ਸਾਜ ਲੈ ਦਰਸ਼ਨ ਦੇਣ। ਸੰਤ ਜੀ ਖਤ ਤੇ ਆਪਣਾ ਪੂਰਾ ਪਤਾ ਲਿਖਣੋਂ ਉਕ ਗਏ। ਸਤਿਗੁਰੂ ਜੀ ਦੇ ਹਜ਼ੂਰ ਦੋਵੇਂ ਵੇਲੇ ਕੀਰਤਨ ਹੁੰਦਾ, ਦੁਪਹਿਰੇ ਗੁਰਬਾਣੀ ਦੇ ਇਕ ਸ਼ਬਦ ਦੀ ਵਿਚਾਰ ਹੁੰਦੀ, ਹੋਰ ਵਿਦਵਾਨ ਭੀ ਆ ਜੁੜਦੇ। ਕਾਨ੍ਹ ਸਿੰਘ ਜੀ ਨਾਭਾ ਭੀ ਰੋਜ਼ ਦੀਵਾਨ ਤੇ ਸ਼ਬਦ ਵਿਚਾਰ ਵਿਚ ਆਉਂਦੇ, ਬਹੁਤ ਸੰਗਤ ਜੁੜਦੀ, ਅਮੀਰ ਤੇ ਸਮਝਵਾਨ ਲੋਕ ਧੀਰਜ ਨਾਲ ਬੈਠ ਸੁਣਦੇ।

ਮਸਤਾਨ ਸਿੰਘ ਜੀ ਖਤ ਦੇਖਦੇ ਤਾਊਸ ਲੈ ਸ਼ਿਮਲੇ ਨੂੰ ਪਟਿਆਲਿਉਂ ਤੁਰ ਪਏ। ਪਰ ਓਥੇ ਜਾ ਦੁਚਿਤੀ ਵਿਚ ਪੈ ਗਏ ਕੁਵੇਲਾ ਹੋ ਗਿਆ, ਭਾਲ ਵਿਚ ਭਉਂਦਿਆਂ, ਅੰਤ ਅਰਦਾਸਾ ਕੀਤਾ, ਹੇ ਸਚੇ ਪਾਤਸ਼ਾਹ ਮੈਨੂੰ ਆਪ ਹੀ ਕਿਰਪਾ ਕਰਕੇ ਆਪਣੇ ਕੋਲ ਲੈ ਚਲੋ ਤੇ ਦਰਸ਼ਨ ਦਿਉ। ਮੈਂ ਥਕਾ ਹਾਂ, ਹੋਰ ਖੁਆਰ ਨਾ ਹੋਵਾਂ। ਸਤਿਗੁਰੂ ਜੀ ਲਾਹੌਰ ਵਾਲੇ ਨਰਾਇਣ ਸਿੰਘ ਪੱਥਰ ਘਾੜੇ ਦੀ ਕੋਠੀ ਵਿਚੋਂ ਉਸ ਵਕਤ ਜਾਖੂ ਪਹਾੜ ਦੀ ਸੈਰ ਨੂੰ ਤਿਆਰ ਹੋਏ ਹੋਏ ਸੀ। ਪਰ ਖਿਚ ਹੋਰ ਪਾਸੇ ਲੱਗੀ ਤੇ ਸੰਤ ਮੁਹਕਮ ਸਿੰਘ ਜੀ ਪਾਸੋਂ ਜਰਾਬਾਂ ਮੰਗ ਪਹਿਨ, ਸੜਕ ਨੂੰ ਚਲ ਪਏ। ਸਰਦਾਰ ਨੇ ਅਰਜ ਕੀਤੀ ਕਿ ਜਾਖੂ ਪਹਾੜ ਨੂੰ ਸੜਕ ਇਸ ਪਾਸੇ ਹੈ। ਪਰ ਸਤਿਗੁਰੂ ਜੀ ਚੁਪ ਕੀਤੇ, ਛੋਟੇ ਸ਼ਿਮਲੇ ਨੂੰ ਤੁਰੀ ਗਏ। ਚੜੌਲ ਬਾਉਲੀ ਪਾਸ ਗਏ ਤਾਂ ਸ੍ਰ: ਅਰੂੜ ਸਿੰਘ ਜੀ ਪੁਛਿਆ, ਏਧਰ ਕਿਸੇ ਸਰਦਾਰ ਵਲ ਆਪ ਜੀ ਨੇ ਜਾਣਾ ਹੈ ਤਾਂ ਕਿਹੋ ਨੇ ਸੁਭਾਵਕ ਹੀ ਟੁਰੀ ਜਾ ਰਿਹਾਂ ਏਧਰ। ਸਤਿਗੁਰੂ ਜੀ ਓਥੇ ਪਹੁੰਚ

ਗਏ ਜਿਥੇ ਮਸਤਾਨ ਸਿੰਘ ਇਕ ਰਈਸ ਨਾਲ ਗੱਲਾਂ ਕਰ ਰਿਹਾ ਸੀ। ਉਸ ਮੂੰਹ ਪਰਤਾਇਆ ਤਾਂ ਪਾਸ ਹੀ ਸਤਿਗੁਰੂ ਜੀ ਨੂੰ ਦੇਖ ਦਰਸ਼ਨ ਕਰਦਾ ਮਸਤ ਹੋ ਚਰਨਾਂ ਤੇ ਲੇਟਣ ਲਗ ਪਿਆ। ਸਾਥ ਹੀ ਤੁਰ ਲਕੜ ਬਜ਼ਾਰ ਆਏ ਤਾਊਸ ਖੋਲ੍ਹ ਵਜਾ ਸੁਣਾਇਆ। ਸੰਤ ਜੀ ਨੇ ਉਹ ਖਤ ਦਿਖਾਇਆ ਤੇ ਸਾਧ ਸੰਗਤ ਨੂੰ ਦੱਸਿਆ, ਸਤਿਗੁਰੂ ਕੱਟ ਪੈਂਡਾ ਆਗੇ ਹੋਇ ਲੇਤ ਹੈ। ਮੈਂ ਅੱਜ ਉਦਾਸ ਹੋਏ ਅਰਦਾਸ ਕਰ ਅਜ਼ਮਾ ਦੇਖ ਲਿਆ ਹੈ।

ਸੰਤ ਭਗਤ ਸਿੰਘ ਜੀ ਦੀਵਾਨ ਵਿਚ ਮਸਤ ਹੋ ਬੇਅੰਤ ਬੇਅੰਤ ਬੋਲਾ ਕਰ ਫੇਰ ਧੰਨ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ, ਧੰਨ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ ਗੱਜ ਕੇ ਬੋਲ ਸਬਦ ਪੜ੍ਹਿਆ। "ਜਾਂਵਾ ਬਲਿਹਾਰ ਜੀ ਮੈਂ ਆਪਣੇ ਗੁਰਾਂ ਤੋਂ", ਤੇ ਗੁਰਬਾਣੀ ਦੇ ਬਹੁਤ ਪ੍ਰਮਾਣ ਦਿੱਤੇ। ਤੇ ਉਰਦੂ ਦਾ ਸ਼ਿਅਰ ਬੋਲਿਆ :

ਖੁਦਾ ਮਿਲਤਾ ਕਿਤਾਬੋਂ ਸੇ ਤੋ ਰਾਹਬਰ ਕਿਉਂ ਰਵਾਂ ਹੋਤਾ।
ਹਮਲ ਹੋਤਾ ਅੰਗੁਸ਼ਤੋਂ ਸੇ ਤੋ ਸ਼ੌਹਰ ਕਿਉਂ ਰਵਾਂ ਹੋਤਾ।

ਇਹ ਸੁਣ ਇਕ ਸਰਦਾਰ ਨੇ ਦੀਵਾਨ ਬਾਅਦ ਸਤਿਗੁਰੂ ਜੀ ਦੇ ਰੂਬਰੂ ਹੱਥ ਜੋੜ ਅਰਜ਼ ਕੀਤੀ ਕਿ ਹੋਰ ਗੁਰਵਾਕ ਤੇ ਦਲੀਲਾਂ ਮੈਨੂੰ ਜੱਚ ਗਈਆਂ ਹਨ ਕਿ ਗੁਰੂ ਦੇਹ ਧਾਰੀ ਹੋਣਾ ਜ਼ਰੂਰੀ ਹੈ, ਪਰ ਜੋ ਸੰਤ ਜੀ ਨੇ ਸਤਿਗੁਰੂ ਨੂੰ ਅਕਾਲ ਪੁਰਖ ਕਿਹਾ ਹੈ, ਇਹ ਨਹੀਂ ਦਲੀਲ ਜਚੀ। ਕਿਉਂਕਿ ਅਕਾਲ ਪੁਰਖ ਉਹ ਹੈ ਜਿਸ ਨੂੰ ਕਾਲ ਨਹੀਂ। ਜਿਸ ਦੇ ਆਦਿ ਤੇ ਅੰਤ ਦੇ ਸਮੇਂ ਦਾ ਕਿਸੇ ਨੂੰ ਪਤਾ ਨਹੀਂ। ਸਤਿਗੁਰੂ ਤੇ ਜਮਦਾ ਤੇ ਮਰਦਾ ਭੀ ਹੈ, ਭਾਵੇਂ ਕੋਈ ਕਿਹੜੇ ਗੁਰੂ ਦਾ ਉਪਾਸ਼ਕ ਹੈ, ਉਸ ਨੂੰ ਇਹ ਮੰਨਣਾ ਪਵੇਗਾ ਤੇ "ਜਾਂਕਰ ਰੂਪ ਰੰਗ ਨਹਿ ਜਨੀਅਤ, ਸੋ ਕਿਮ ਸਿਆਮ ਕਹੈ ਹੈ।" ਵਾਕ ਅਨੁਸਾਰ ਅਕਾਲ ਪੁਰਖ ਰੂਪ ਰੰਗ ਤੋਂ ਨਿਆਰਾ ਹੈ। ਜੇ ਮੇਰੀ, ਆਪ ਇਹ ਸੋਝੀ ਦੇ ਉਲਝਣ ਸੁਲਝਾ ਦਿਓ ਤਾਂ ਮੈਂ ਵੀ ਨਾਮਧਾਰੀ ਬਣਨ ਨੂੰ ਤਿਆਰ ਹਾਂ।

ਸਤਿਗੁਰੂ ਜੀ ਬਚਨ ਕੀਤਾ, ਰਾਮਕਲੀ ਰਾਗ ਵਿਚ ਪੰਜਵੇਂ ਗੁਰੂ ਜੀ ਲਿਖਿਆ ਹੈ,

ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥

ਇਸਦਾ ਇਹ ਭਾਵ ਹੈਕਿ ਜੋ ਨਿਰ ਅੰਜਨ ਮਾਇਆ ਰਹਿਤ ਕੁਦਰਤ ਰੂਪ ਕਰਤਾ ਹੈ,ਜੋ ਸਰੀਰ ਰਹਿਤ ਸਕਤ ਹੈ ਸਤਿ ਰੂਪ ਉਹ ਜਿਸ ਵਿਚ ਵੱਸ ਇਸ ਨੂੰ ਸੋਝੀ ਦੇਵੇ, ਇਹ ਉਸ ਨੂੰ ਮੰਨੇ। ਤੇ ਜੋ ਮਾਰੂ ਰਾਗ ਵਿਚ ਤੀਜੇ ਗੁਰੂ ਜੀ ਦਾ ਵਾਕ ਹੈ : "ਸੋ ਸਤਿਗੁਰੁ ਸਾਲਾਹੀਐ ਜਿਦੂ ਏਹ ਸੋਝੀ ਪਾਇ" ਦਾ ਭੀ ਇਹੋ ਭਾਵ ਹੈ। ਤਾਂ ਸਰਦਾਰ ਕਿਹਾ, ਹੁੰਦਾ ਤਾਂ ਮਨੁਖ ਹੀ ਹੈ, ਅਕਾਲ ਪੁਰਖ ਤੇ ਨਹੀਂ ਹੁੰਦਾ, ਤਾਂ ਸਤਿਗੁਰੂ ਜੀ ਕਿਹਾ, "ਸਤਗੁਰੁ ਨਿਰੰਜਨੁ ਸੋਇ" ਤੋਂ ਅਗਲੀ ਤੁਕ ਹੈ : "ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥" ਤਾਂ ਸਰਦਾਰ ਕਿਹਾ, ਇਸ ਦਾ ਇਹ ਭੀ ਅਰਥ ਹੋ ਸਕਦਾ ਹੈ ਕਿ ਤੂੰ ਅਕਾਲ ਪੁਰਖ ਕੁਦਰਤ ਕਰਤੇ ਨੂੰ ਕਦੇ ਭੀ ਮਨੁਖ ਦਾ ਰੂਪ ਕਰਕੇ ਨਾ ਜਾਣ। ਅਰਥਾਤ ਮਨੁਖ ਉਹ ਨਹੀਂ ਹੋ ਸਕਦਾ, ਤਾਂ ਸਤਿਗੁਰੂ ਜੀ ਕਿਹਾ ਨਾ ਭਾਈ ! ਇਸੇ ਸ਼ਬਦ ਵਿਚ ਪੰਜਵੇਂ ਗੁਰਾਂ ਸਾਰ ਤੱਤ ਦਿੱਤਾ ਹੋਇਆ ਹੈ : "ਗੁਰ ਕਾ ਬਚਨੁ ਜਪਿ ਮੰਤ॥ ਏਹਾ ਭਗਤਿ ਸਾਰ ਤਤੁ ॥" ਜਿਸ ਦਾ ਅਰਥ

ਹੈ ਗੁਰੂ ਦਾ ਬਚਨ ਹੀ ਇਸ ਦੇ ਵਾਸਤੇ ਜਪੁ ਹੈ, ਭਗਤੀ ਤੇ ਸਾਰ ਤੱਤ ਹੈ। ਹੋਰ ਤੇ ਦੇਹ ਬਿਨਾਂ ਬਚਨ ਕਰਨ ਵਾਲਾ ਕਰਤਾ ਹੈ ਨਹੀਂ, ਤੇ ਉਸ ਦੇ ਨਾਮ ਭੀ ਅਨੇਕ ਮਹਾਂ ਪੁਰਖਾਂ ਦੇ ਆਪ ਮੰਨੇ, ਉਪਾਸ਼ਨਾ ਕਰਨ ਵਾਲਿਆਂ ਨੂੰ ਦ੍ਰਿੜ੍ਹਾਏ ਹੋਏ ਹਨ। ਜਗਿਆਸੂ ਉਪਾਸ਼ਕ ਆਪਣੇ ਗੁਰੂ ਦਾ ਦੱਸਿਆ ਨਾਮ ਜਪ ਕੇ ਸਭ ਪਦਾਰਥ ਮਨ-ਇਛੇ ਉਸ ਗੁਰੂ ਦੀ ਮਿਹਰ ਨਾਲ ਪ੍ਰਾਪਤ ਕਰ ਸਕਦਾ ਹੈ। ਜੋ ਉਸ ਦੇ ਨਾਮ ਹਨ, ਗੁਰੂ ਜੀ ਉਨ੍ਹਾਂ ਸਭਨਾਂ ਨੂੰ ਪਰਵਾਨ ਕਰਦੇ ਹਨ। ਤੇ ਕਹਿੰਦੇ ਹਨ, "ਬਲਿਹਾਰ ਜਾਈ ਜੇਤੇ ਤੇਰੇ ਨਾਵ ਹੈ ॥" ਸੋ ਭਾਈ ਦੇਹ ਬਿਨਾ ਬਚਨ ਨਹੀਂ ਪ੍ਰਾਪਤ ਹੋ ਸਕਦਾ। ਜਿਸ ਦੇਹ ਤੋਂ ਉਸ ਕਰਤੇ ਦੇ ਜਪਣ ਜੋਗ ਜੁਗਤ ਨਾਮ ਪ੍ਰਾਪਤ ਹੋਵੇ, ਉਸ ਨੂੰ ਹੀ "ਗੁਰ ਪਾਰਬ੍ਰਹਮ ਸੋਇ" ਤੇ "ਜਿਨਿ ਗਿਆਨੁ ਕੀਆ ਤਿਸ ਹਰਿ ਤੂ ਜਾਣੁ।" ਕਿਹਾ ਹੈ। ਇਹ ਸੁਣ ਉਸ ਕਿਹਾ,ਮੇਰੀ ਤਸੱਲੀ ਹੋ ਗਈ ਹੈ, ਤੇ ਕਿਸਮਤ ਸਵੱਲੀ ਹੋ ਗਈ ਹੈ। ਸੰਗਤ ਭਲੀ ਹੋ ਗਈ ਹੈ। ਆਪ ਕਿਰਪਾ ਕਰੋ ਤੇ ਭਜਨ ਦਿਓ। ਸਤਿਗੁਰੂ ਜੀ ਸੰਤ ਭਗਤ ਸਿੰਘ ਜੀ ਤੋਂ ਹੀ ਉਸ ਨੂੰ ਭਜਨ ਦਿਵਾਏ, ਸਿਖਿਆ ਦਿਵਾਈ। ਕਿ ਮਾਸ ਸ਼ਰਾਬ ਨਹੀਂ ਵਰਤਣਾ, ਕੀਤੇ ਬਚਨ ਤੋਂ ਨਹੀਂ ਪਰਤਣਾ, ਨਾਮ ਜਪਣਾ ਤੇ ਵਾਧੂ ਨਹੀਂ ਖਪਣਾ, ਸੰਤੋਖ ਰਖਣਾ ਤੇ ਸਹਿਜ ਰਸ ਭੀ ਰਖਣਾ। ਉਸ ਸਿੱਖ ਦੀ ਰਸਨਾ ਚਲਣ ਲਗ ਪਈ। ਉਸ ਉਸੇ ਵੇਲੇ ਸਤਿਗੁਰੂ ਜੀ ਦੀ ਚਰਨੀਂ ਸੀਸ ਰੱਖ ਦੋਵੇਂ ਹਥ ਜੋੜ ਕਿਹਾ, ਮੈਂ ਆਪ ਚਿਰ ਦਾ ਇਹੋ ਸੋਚਦਾ ਸੀ ਪਰ ਗੁਰ ਵਾਕ, "ਦੂਸਰ ਹੋਇ ਤ ਸੋਝੀ ਪਾਇ ॥" ਵੀ ਅੱਜ ਸਮਝ ਆਈ ਹੈ।

ਅਖੰਡ ਕੀਰਤਨ ਦੇ ਮਹਾਤਮ ਤੇ ਭਾਈ ਕਾਨ੍ਹ ਸਿੰਘ ਜੀ ਇਕ ਦਿਨ ਦੀਵਾਨ ਵਿਚ ਵਿਆਖਿਆ ਕੀਤੀ, ਸੰਤ ਮੰਗਲ ਸਿੰਘ ਜੀ ਨਾਮਧਾਰੀ ਪੰਥ ਦੀ ਕੁਰਬਾਨੀ ਅੰਗਰੇਜ਼ ਦੀ ਬੇਈਮਾਨੀ ਤੇ ਵਖਿਆਨ ਦਿੱਤੇ। ਸੰਤ ਇੰਦਰ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਉਪਕਾਰ ਗੁਰਮਰਯਾਦਾ ਤੇ ਅਜ਼ਾਦੀ ਦੀ ਲਹਿਰ ਆਦਿ ਤੇ ਪਰਚਾਰ ਕੀਤਾ। ਸਤਿਗੁਰੂ ਜੀ ਸ੍ਰ: ਸ਼ਿੰਗਾਰਾ ਸਿੰਘ ਜੀ ਦੀ ਅਰਜ਼ ਤੇ ਲਖਨਊ ਨੂੰ ਤਿਆਰ ਹੋਏ ਤਾਂ ਸ੍ਰ: ਅਮਰ ਸਿੰਘ, ਅਰੂੜ ਸਿੰਘ, ਬੇਅੰਤ ਸਿੰਘ, ਬਲਵੰਤ ਸਿੰਘ, ਦਲੇਲ ਸਿੰਘ, ਦਲੀਪ ਸਿੰਘ ਜੀ ਵੈਰਾਗੀ ਸੁਭਾ ਵਿਚ ਫੇਰ ਛੇਤੀ ਸ਼ਿਮਲੇ ਆਉਣ ਦੀਆਂ ਅਰਜ਼ਾਂ ਕੀਤੀਆਂ ਤੇ ਵਿਦਾ ਕੀਤਾ। ਸਤਿਗੁਰੂ ਜੀ ਮਾਤਾ ਜੀ ਦੇ ਕੁਝ ਢਿਲੇ ਹੋਣ ਕਰਕੇ ਭੈਣੀ ਸਾਹਿਬੋਂ ਹੀ ਲਖਨਊ ਨੂੰ ਤੁਰੇ। ਸ੍ਰ: ਸ਼ਿੰਗਾਰਾ ਸਿੰਘ ਅਗੋਂ ਸਟੇਸ਼ਨ ਤੇ ਕਈ ਕਾਰਾਂ ਲੈ ਸਵਾਗਤ ਲਈ ਆਏ ਹੋਏ ਸੀ। ਉਨ੍ਹਾਂ ਦੇ ਘਰ ਦਰਸ਼ਨ ਦਿੱਤੇ, ਸਤਿਗੁਰੂ ਜੀ ਅਜੁਧਿਆ, ਕਾਨ੍ਹਪੁਰ, ਮਥਰਾ, ਬਿੰਦਰਾਬਨ ਦੀਆਂ ਸੰਗਤਾਂ ਨੂੰ ਭੀ ਦਰਸ਼ਨ ਦਿੱਤੇ। ਅਜੁਧਿਆ ਜਾਂਦਿਆਂ, ਸਰਜੂ ਨਦੀ ਤੇ ਜਾ ਜੋ ਲਖਨਊ ਤੋਂ ਪਰਸਾਦ ਸੰਤ ਕਿਰਪਾ ਸਿੰਘ ਜੀ ਪਕਾ ਸਾਥ ਲਿਆ ਸੀ, ਸਤਿਗੁਰੂ ਜੀ, ਸ੍ਰ: ਜੀ, ਭਾਈ ਵਜ਼ੀਰ ਸਿੰਘ ਜੀ, ਬਹਾਦਰ ਸਿੰਘ ਜੀ, ਸੰਤ ਮੋਹਕਮ ਸਿੰਘ ਜੀ, ਸੰਤ ਇੰਦਰ ਸਿੰਘ ਜੀ ਆਦਿ ਨੇ ਇਸ਼ਨਾਨ ਕਰ ਛਕਿਆ। ਅਜੁਧਿਆ ਜਾ ਰਾਮ ਜੀ ਦਾ ਜਨਮ ਅਸਥਾਨ ਡਿੱਠਾ। ਮਸੀਤ ਬਣੀ ਸੀ ਤੇ ਉਹ ਜਗ੍ਹਾ ਬੜੀ ਖਸਤਾ ਹਾਲ ਸੀ। ਬ੍ਰਹਮ ਕੁੰਡ ਗੁਰਦੁਆਰੇ ਦੇ ਦਰਸ਼ਨ ਕੀਤੇ, ਨਰਾਇਣ ਸਿੰਘ ਨਿਹੰਗ ਸੇਵਕ ਨੇ ਬੜਾ ਪ੍ਰੇਮ ਆਦਰ ਕੀਤਾ ਤੇ ਦੱਸਿਆ, ਇਥੇ ਗੁਰੂ ਨਾਨਕ ਜੀ ਜਗਨ ਨਾਥ ਨੂੰ ਜਾਂਦੇ ਤੇ ਨੌਵੇਂ ਗੁਰੂ ਜੀ ਅਸਾਮ ਵਲੋਂ ਆਉਂਦੇ ਦਸਵੇਂ ਗੁਰੂ ਜੀ ਪਟਨੇ ਤੋਂ ਅਨੰਦਪੁਰ ਨੂੰ ਆਉਂਦੇ ਆਏ ਸੀ। ਸਤਿਗੁਰੂ ਜੀ ਗੁਰ ਅਸਥਾਨ ਜਾਣ ਮਾਇਆ ਭੇਟ ਕੀਤੀ ਤੇ ਕਿਹਾ, ਹਿੰਦੂ ਕੌਮ ਐਸੀ ਕਮਜ਼ੋਰ ਹੈ ਕਿ ਰਾਮ ਜੀ ਦਾ ਧਾਮ ਭੀ ਨਹੀਂ ਬਣਾ ਸਕੇ, ਹੁਣ ਭੀ।

## ਰੇਸਾਂ

ਸਤਿਗੁਰੂ ਜੀ ੧੦ ਅਸੂ ਤੋਂ ੧੬ ਤੱਕ ਲਖਨਊ ਵਲ ਦੌਰੇ ਤੇ ਰਹੇ ੧੭ ਤੋਂ ੨੦ ਤੱਕ ਦਿਲੀ ਰਹੇ। ਸਾਧ ਸੰਗਤ ਦੇ ਦਰਸ਼ਨ ਮੇਲੇ ਤੇ ਰੇਸਾਂ ਦੇ ਸ਼ੌਕ ਨੂੰ ਭੀ ਪੂਰਾ ਕਰਦੇ। ਤੇ ਰਾਜਿਆਂ ਵਾਲਾ ਠਾਠ ਬਣਾ ਰੇਸਾਂ ਵਿਚ ਜਾਂਦੇ। ਕਈ ਸਿੱਖ ਭੀ ਤੇ ਲੋਕ ਭੀ ਕਹਿੰਦੇ, ਇਹ ਕਿਉਂ ਰੇਸਾਂ ਤੇ ਜਾਂਦੇ ਤੇ ਆਪਣੇ ਘੋੜੇ ਦੁੜਾਂਦੇ ਹਨ। ਜਦ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਗੋਰਿਆਂ ਨਾਲ ਨਾ-ਮਿਲਵਰਤਣ ਰਖੀ ਹੈ। ਪਰ ਉਹ ਇਹ ਨਹੀਂ ਸੋਚਦੇ ਕਿ ਸਤਿਗੁਰੂ ਜੀ ਸੈਂਕੜਿਆਂ ਤੋਂ ਘੋੜੇ ਲੈ ਸਾਂਭ ਸਵਾਰ ਹਜ਼ਾਰਾਂ ਦੀ ਕੀਮਤ ਵਾਲੇ ਅੰਗਰੇਜ਼ਾਂ ਦੇ ਘੋੜਿਆਂ ਨੂੰ ਹਰਾ ਵਖਾਂਦੇ। ਤੇ ਅੰਗਰੇਜ਼ਾਂ ਨੂੰ ਕੀਮਤ ਤੇ ਸਾਂਭ ਕਸਰਤ ਦੱਸ ਹੈਰਾਨ ਕਰਦੇ ਹਨ। ਅੰਗਰੇਜ਼ ਬਾਬਾ ਜੀ ਕਹਿ ਸਲਾਮ ਕਰਦੇ ਤੇ ਰਾਜੇ ਮਹਾਰਾਜੇ ਨਿਊਂ ਕੇ ਗੋਡੀਂ ਚਰਨੀਂ ਹੱਥ ਲਾ ਕੇ ਅਦਬ ਕਰਦੇ ਹਨ। ਗੁਰੂ ਹਰੀ ਸਿੰਘ ਜੀ ਦਾ ਉਹ ਵਾਕ ਪੂਰਾ ਹੁੰਦਾ ਹੈ ਜੋ ਉਨ੍ਹਾਂ ਕਈ ਵਾਰ ਖੁਸ਼ ਹੋ ਕੀਤਾ ਸੀ ਕਿ ਇਸ ਨੂੰ ਰਾਜੇ ਮਹਾਰਾਜੇ ਨਿਉਣ ਗੇ। ਇਹ ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ। ਤੇ ਸਤਿਗੁਰੂ ਰਾਮ ਸਿੰਘ ਜੀ ਦਾ ਉਹ ਵਾਕ ਪੂਰਾ ਹੁੰਦਾ ਏ ਕਿ ਬਿਲਿਓ ਤੁਸੀਂ ਮੇਰਾ ਨਾਮ ਮੇਟ ਨਹੀਂ ਸਕਦੇ, ਇਹ ਪ੍ਰਗਟ ਤੇ ਪ੍ਰਸਿੱਧ ਹੀ ਹੋਵੇਗਾ। ਇਸ ਰੇਸ ਪਾਰੋਂ ਤਸਵੀਰਾਂ ਸਤਿਗੁਰੂ ਜੀ ਤੇ ਸਿੱਖਾਂ ਦੀਆਂ ਤੇ ਘੋੜਿਆਂ ਦੀਆਂ ਭਾਰਤ ਵਿਚ ਵੀ ਤੇ ਲੰਡਨ ਵਿਚ ਭੀ ਛਪ ਜਾਂਦੀਆਂ ਹਨ ਤੇ ਨਾਲ ਘੋੜੇ ਦੇ ਮਾਲਕ ਦਾ ਨਾਮ, ਗਾਂਵ ਤੇ ਵਡਿਤ ਲਿਖੀ ਹੁੰਦੀ ਹੈ। ਹੋਰ ਜੋ ਸਿੱਖ ਘੋੜਿਆਂ ਦੀ ਸੇਵਾ ਕਰਦੇ ਹਨ, ਉਨ੍ਹਾਂ ਦੀ ਸੇਵਾ ਪਾਰੋਂ ਲੰਗਰ ਵਿਚ ਮਾਇਆ ਪੈਂਦੀ ਹੈ। ਇਸ ਲੰਗਰ ਲਈ ਤਾਂ ਗੁਰੂ ਹਰੀ ਸਿੰਘ ਜੀ ਵਿਆਹਾਂ ਤੇ ਮੇਲੇ ਕਰਨ ਵਾਲੇ ਸਿੱਖਾਂ ਤੋਂ ਉਚੇਚਾ ਭੀ ਮਾਇਆ ਦਾ ਗਫਾ ਲੈਂਦੇ ਸੀ। ਸੋ ਸਤਿਗੁਰੂ ਜੀ ਦਾ ਰੇਸਾਂ ਵਿਚ ਜਾਣ ਪਾਰੋਂ ਬਪਾਰ ਮਿਹਨਤ ਵਾਂਗੂੰ ਹੱਕ ਦੀ ਕਮਾਈ ਦਾ ਬਣ ਲੰਗਰ ਨੂੰ ਪੁਜਦਾ ਹੈ ਤੇ ਸ਼ਰਤ ਕਦੀ ਸਤਿਗੁਰੂ ਜੀ ਨਾ ਲਾਉਂਦੇ ਸੀ ਕਿ ਇਹ ਕਾਰ ਮੰਦੀ ਹੈ, ਕਹਿੰਦੇ ਸੀ। ੨੧ ਅਸੂ ਸਤਿਗੁਰੂ ਜੀ ਭੈਣੀ ਸਾਹਿਬ ਆਇ ਦਰਸ਼ਨ ਦਿੱਤੇ। ਪਿਛਲੇ ਪਹਿਰ ਬਾਲਕਾਂ ਲਈ ਬਦਾਮ ਲੈ ਵੰਡਦੇ ਮਾਤਾ ਜੀ ਨੂੰ ਜਾ ਚਰਨੀਂ ਹਥ ਲਾ ਮੱਥਾ ਟੇਕਿਆ। ਪਊਏ ਪਾ ਲੋਹ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਦੇ ਮੰਦਰ ਮੱਥਾ ਟੇਕਿਆ, ਸਭ ਡੇਰੀਂ ਵਰਨੀ ਵਲ ਦਰਸ਼ਨ ਦਿੱਤੇ। ਸਭ ਨੂੰ ਹੱਸ ਹੱਸ ਸੁਖ ਪੁਛੀ, ਖੁਸ਼ੀ ਬਖਸ਼ੀ।

ਏਨ੍ਹੀਂ ਦਿਨੀਂ ਸਿੰਧ ਹੈਦਰਾਬਾਦ ਜ਼ਿਲ੍ਹੇ ਵਿਚ ਪਿੰਡ ਟੰਡਾਜਾਮ ਇਕ ਵਾਰਤਾ ਵਰਤੀ ਜੋ ਅਖਬਾਰਾਂ ਵਿਚ ਛਪੀ। ਓਥੇ ਸੰਤ ਹਿੰਮਤ ਸਿੰਘ ਜੋ ਬੜੀ ਕਰਨੀ ਵਾਲੇ ਸੰਤ ਹੋਏ ਹਨ। ਇਸ ਵੇਲੇ ਉਨ੍ਹਾਂ ਦੇ ਸੇਵਕ ਦਾਸੂ ਸਿੰਘ ਜੀ ਉਨ੍ਹਾਂ ਦੇ ਨਮਿਤ ਮੇਲਾ ਸਦਾ ੩੦ ਹਾੜ੍ਹ ਨੂੰ ਕਰਦੇ ਸੀ। ਬੜੀ ਧੂਮ ਧਾਮ ਤੇ ਸ਼ਬਦ ਕੀਰਤਨ ਹੁੰਦਾ। ਇਸ ਸਾਲ ਅਕਾਲੀਆਂ ਕਿਹਾ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਦਾ ਜਲੂਸ ਕੱਢਣਾ ਹੈ। ਤੂੰ ਸੰਤਾਂ ਦੀ ਤਸਵੀਰ ਦਾ ਜਲੂਸ ਨਾ ਕੱਢ। ਸਾਧੂ ਸ਼ਾਂਤ ਚਿੱਤ ਚੁਪ ਹੋ ਰਿਹਾ। ਅਕਾਲੀਆਂ ਹੈਦਰਾਬਾਦ, ਮੀਰ ਪੁਰ, ਕਰਾਚੀ ਤੋਂ ਆ ਜੁੜ ਪਾਲਕੀ ਤੇ ਗ੍ਰੰਥ ਸਾਹਿਬ ਰੱਖ ਜਲੂਸ ਤੋਰਿਆ ਥੋੜੀ ਦੂਰ ਜਾ ਪਾਲਕੀ ਟੁਟ ਗਈ। ਗ੍ਰੰਥ ਸਾਹਿਬ ਡਿਗ ਪਿਆ, ਬਹੁਤ ਬੇਅਦਬੀ ਹੋਈ। ਲੋਕਾਂ ਕਿਹਾ, ਤੁਸੀਂ ਧੱਕਾ ਕਰਦੇ ਹੋ, ਇਹ ਇਤਿਹਾਸਕ ਗੁਰਦੁਆਰਾ ਨਹੀਂ, ਸੰਤਾਂ ਦਾ ਡੇਰਾ ਤੇ ਮੇਲਾ ਸੀ। ਇਸ ਤਰ੍ਹਾਂ ਇਥੋਂ ਤੁਸਾਂ ਕੀ ਲੈਣਾ ਹੈ, ਅਕਾਲੀ ਸ਼ਰਮਿੰਦੇ ਹੋ ਚਲੇ

ਗਏ। ਸੰਤਾਂ ਦੇ ਮੇਲੇ ਦਾ ਉਸੇ ਤਰ੍ਹਾਂ ਜਲੂਸ ਨਿਕਲਿਆ ਤੇ ਰਸ ਭੀ ਬਣਿਆ। ਲੋਕਾਂ ਕਿਹਾ ਇਸ ਤਰ੍ਹਾਂ ਟੰਡੋ ਅਲਜਾਰ ਦੀ ਮਾਈ ਤੁਸਾਂ ਡੇਰਿਓਂ ਕੱਢੀ, ਉਹ ਡੇਰਾ ਸਾਂਭਣ ਨੂੰ। ਉਸ ਮਾਈ ਕੱਖਾਂ ਵਿਚ ਰੱਖ ਗ੍ਰੰਥ ਸਾਹਿਬ ਨੂੰ ਅੱਗ ਲਾ ਦਿੱਤੀ ਤੇ ਕਿਹਾ, ਮੈਥੋਂ ਤੂੰ ਡੇਰਾ ਖੁਹਾਇਆ। ਲੋਕਾਂ ਅਕਾਲੀਆਂ ਨੂੰ ਉਸ ਡੇਰੇ ਵਿਚੋਂ ਕੱਢ ਦਿੱਤਾ ਤੇ ਮਾਈ ਨੂੰ ਗੁਸੇ ਵਿਚ ਆ ਇਸ ਦੋਸ਼ ਕੀਤੇ ਦੀ ਮਹੀਨਾ ਝਾੜੂ ਕਰਨ ਦੀ ਤਨਖਾਹ ਲਾਈ। ਉਹ ਡੇਰਾ ਫੇਰ ਅਬਾਦ ਹੋ ਗਿਆ। ਲੋਕਾਂ ਕਿਹਾ ਪਰਚਾਰ ਕਰਕੇ ਅਕਾਲੀਏ ਲੱਬ ਵਿਚ ਪੈ ਗ੍ਰੰਥ ਸਾਹਿਬ ਦੀ ਬੇਅਦਬੀ ਕਰਵਾ ਰਹੇ ਹਨ। ਕਈਆਂ ਲੋਕਾਂ ਘਰਾਂ ਵਿਚੋਂ ਤੇ ਧਰਮਸਾਲਾਂ ਵਿਚੋਂ ਗ੍ਰੰਥ ਸਾਹਿਬ ਕੱਢ ਦਿੱਤੇ ਹਨ। ਅਸਲ ਤੇ ਜਾਂ ਮਰ ਗਏ ਜਾਂ ਜੇਲ੍ਹਾਂ ਭਰ ਗਏ ਤੇ ਲਬੀ ਧਰਮੋਂ ਹਰ ਗਏ ਤੇ ਧੱਕਾ ਕਰ ਰਹੇ ਹਨ। ਇਸ ਤਰ੍ਹਾਂ ਦਾ ਚਰਚਾ ਅਖਬਾਰਾਂ ਵਿਚ ਆਮ ਸੀ ਇਸ ਸਮੇਂ। ਮਨੀਰੀ ਤੇ ਹੈਦਰਾਬਾਦ ਦੇ ਜ਼ਿਲੇ ਦੀਆਂ ਅਕਾਲੀਆਂ ਦੀਆਂ ਕਰਤੂਤਾਂ ਦਾ।

ਸਤਿਗੁਰੂ ਜੀ ੨੫੪ ਚੱਕ ਲਾਇਲਪੁਰ ਦੇ ਜ਼ਿਲੇ ਗੰਗਾ ਸਿੰਘ ਵਾਲੇ ਅਮਰ ਸਿੰਘ ਕਿਰਤੀ, ਬਖਸ਼ੀਸ਼ ਸਿੰਘ, ਟਹਿਲ ਸਿੰਘ, ਹਰੀ ਸਿੰਘ ਨੰਬਰਦਾਰ, ਤਾਰਾ ਸਿੰਘ, ਬਲਵੰਤ ਸਿੰਘ ਆਦਿ ਦੀ ਅਰਜ਼ ਤੇ ਮੇਲੇ ਤੇ ੨੪, ੨੫ ਤੇ ੨੬ ਅਸੂ ਦਰਸ਼ਨ ਦਿੱਤੇ। ਸੰਤ ਮੰਗਲ ਸਿੰਘ ਜੀ, ਭਗਤ ਸਿੰਘ ਜੀ, ਆਲਾ ਸਿੰਘ ਜੀ, ਲੱਧਾ ਸਿੰਘ ਜੀ, ਮਹੰਤ ਸੁੰਦਰ ਸਿੰਘ ਜੀ ਪਾਜੀਆਂ, ਕਾਲਾ ਸਿੰਘ ਮਜ਼ਹਬੀ, ਬਾਵਾ ਸਿੰਘ ਚੁਗਾਵੇਂ ਆਦਿ ਸਬਦੀ ਭੀ ਪੁਜੇ। ਰਾਮ ਸਿੰਘ ਵਹੀਲੇ ਦੇ ਦੀਵਾਨ ਦਾ ਪ੍ਰਬੰਧ ਸੰਭਾਲਿਆ ਸੀ। ਸਭ ਨੂੰ ਵੱਖ ਵੱਖ ਬਾਣੇ ਵਾਲੇ ਖਾਨੇ ਵਿਚ ਬਿਠਾਲਿਆ ਸੀ। ਬਹੁਤ ਦੀਵਾਨ ਲਗੇ ਦੋ ਦਿਨ। ਤੀਜੇ ਦਿਨ ਕਵੀ ਦਰਬਾਰ ਹੋਇਆ। ਜਿਸ ਦੇ ਜੱਜ ਸੰਤ ਇੰਦਰ ਸਿੰਘ ਜੀ ਤੇ ਗੁਰਦਿਆਲ ਸਿੰਘ, ਡਾਕਟਰ ਅਮਰ ਸਿੰਘ ਜੀ ਸੀ। ਇਨਾਮ ਇਕ ਨੰਬਰ ਨੱਥਾ ਸਿੰਘ ਭੋਰ ਨੂੰ, ਦੋ ਗੁਰਬਚਨ ਸਿੰਘ ਡਿਚਕੋਟੀ ਨੂੰ, ਤ੍ਰੈ ਹਰਬੰਸ ਸਿੰਘ ਪੀਰ ਤੇ ਜਸਵੰਤ ਸਿੰਘ ਫਾਨੀ ਨੂੰ ਮਿਲਿਆ।

## *ਮਾਈ ਬਾਗੜਨੀ*

ਇਸ ਗੰਗਾ ਸਿੰਘ ਵਾਲੇ ਵਿਚ ਇਕ ਮਾਈ ਪ੍ਰੇਮ ਕੌਰ ਬਾਗੜਨੀ ਸੀ, ਜਿਸਨੂੰ ਸਤਿਗੁਰੂ ਜੀ ਕਈ ਵਾਰ ਉਚੇਚਾ ਦਰਸ਼ਨ ਦੇਣ, ਧਰਮਸਾਲਾ ਵਿਚ ਜਾਂਦੇ ਸੀ। ਇਹ ਸਤਿਗੁਰੂ ਜੀ ਦੇ ਚਰਨ ਚੁੰਮਦੀ ਪੂਜਦੀ ਸੀ। ਸਤਿਗੁਰੂ ਜੀ ਭੀ ਇਸ ਅਗੇ ਜਰਾਬਾਂ ਲਾਹ ਚਰਨ ਧਰਦੇ ਸੀ। ਇਸ ਪ੍ਰੇਮ ਕੌਰ ਦਾ ਪਤੀ ਦੇ ਮਰਨ ਬਾਦ ਜਵਾਨ ਹੋਣ ਕਰ ਸਿੰਘਾਂ ਨੇ ਭਗਤ ਸਿੰਘ ਧਰਤੀ ਧਕੇਲ ਨਾਲ ਬਦੋ ਬਦੀ ਅਨੰਦ ਪੜ੍ਹ ਦਿੱਤਾ। ਇਹ ਰਾਤੋ ਰਾਤ ਪੱਗ ਬੰਨ੍ਹ ਗੱਡਿਆਂ ਵਾਲਿਆਂ ਦੇ ਮਗਰ ਲੱਗੀ। ੨੦-੨੫ ਕੋਹੀਂ ਢੋਟੀਆਂ ਪੁਜ ਗਈ ਤੇ ਸੰਤ ਮੰਗਲ ਸਿੰਘ ਜੀ ਦੇ ਘਰ ਜਾ ਟਿਕੀ। ਸਤਿਗੁਰੂ ਜੀ ਸੰਤ ਜੀ ਦੇ ਘਰ ਬਹੁਤ ਛੇਤੀ ਛੇਤੀ ਢੋਟੀਂ ਜਾਇਆ ਕਰਦੇ ਸੀ। ਜਾਂ ਚਿਰ ਹੋਵੇ ਤਾਂ ਸੰਤ ਜੀ ਉਦਾਸ ਹੋ ਭਾਂਡੇ ਲੁਹਾਂਦੇ ਤੇ ਹੋਰ ਸੋਧ ਦੇ ਲਾਂਦੇ ਕਹਿੰਦੇ, ਕੀ ਵਜ੍ਹਾ ਹੋਈ ਹੈ, ਸਤਿਗੁਰੂ ਜੀ ਛੇਤੀ ਨਹੀਂ ਲੰਗਰ ਛਕਣ ਆਏ। ਸਤਿਗੁਰੂ ਜੀ ਦੇ ਅਗੇ ਇਸ ਪ੍ਰੇਮ ਕੌਰ ਹਥ ਜੋੜ ਬਿਰਥਾ ਦੱਸੀ ਕਿ ਮੈਂ ਭਜਨ ਪੁਛ ਕਰਦੀ ਹਾਂ। ਪਤੀ ਚੜ੍ਹ ਗਿਆ ਤੇ ਧਕੇ ਹੋਏ ਦੀ ਬਿਰਥਾ ਭੀ ਸੁਣਾਈ ਤੇ ਅਰਜ਼ ਕੀਤੀ, ਜੇ ਹੋਰ

ਖਸਮ ਕਰਦੀ ਹਾਂ ਤਾਂ ਫੇਰ ਮਰਦੀ ਹਾਂ ਰਖਯਾ ਕਰੋ। ਸਤਿਗੁਰੂ ਜੀ ਸੰਤ ਮੰਗਲ ਸਿੰਘ ਜੀ ਤੇ ਤਾਰਾ ਸਿੰਘ ਜੀ ਨੂੰ ਕਿਹਾ, ਤੁਸਾਂ ਇਸ ਵਲ ਖਿਆਲ ਰਖਣਾ। ਇਹ ਕਿਸੇ ਵਲ ਹੁਣ ਨਹੀਂ ਬਹੇਗੀ। ਥੋੜੇ ਦਿਨਾਂ ਬਾਦ ਰੱਸਾ ਖਿਚਣ ਵਾਲੇ ਲਾਲ ਸਿੰਘ ਨਾਲ ਇਸ ਪ੍ਰੇਮ ਕੌਰ ਦਾ ਕਈ ਸਿੱਖਾਂ ਨੇ ਅਨੰਦ ਕਰਨਾ ਚਾਹਿਆ। ਸੰਤ ਮੰਗਲ ਸਿੰਘ ਜੀ ਦੇ ਘਰੋਂ ਬੇਬੇ ਹਰਨਾਮ ਕੌਰ ਸੰਤ ਜੀ ਨੂੰ ਦੱਸਿਆ। ਸੰਤ ਜੀ ਨੇ ਇਸ ਨੂੰ ਗੰਗਾ ਸਿੰਘ ਵਾਲੇ ਪੁਚਾਇਆ। ਇਸਨੂੰ ਬਹੁਤ ਮਾਇਆ ਮੱਥਾ ਟਿਕਦੀ, ਇਹ ਸੰਭਾਲ ਰਖਦੀ ਤੇ ਸਤਿਗੁਰੂ ਜੀ ਦੇ ਗਿਆਂ ਭੈਣੀ ਸਾਹਿਬ ਦੇ ਲੰਗਰ ਦੀ ਭੇਟਾ ਕਰ ਚਰਨਾਂ ਤੇ ਧਰਦੀ। ਕੁਝ ਚਿਰ ਏਦਾਂ ਨਿਭਿਆ। ਸਤਿਗੁਰੂ ਜੀ ਇਸ ਨੂੰ ਸਕੇਤ ਲਿਆ ਆਪਣੇ ਸਬਾਬ ਦੀ ਸੰਭਾਲ ਲਈ ਟਿਕਾਇਆ। ਮੰਡੀ ਸਕੇਤ ਇਸ ਮਾਤਾ ਦੀ ਬਹੁਤ ਮਹਾਨਤਾ ਵਧੀ। ਮੈਂ ਭੀ ਸਤਿਗੁਰੂ ਜੀ ਸਾਥ ਏਕ ਸਮੇਂ ਇਸ ਦਾ ਦਰਸ਼ਨ ਕੀਤਾ ਸੀ, ਸੋ ਸਮਾਚਾਰ ਸਮੇਂ ਸਿਰ ਆਵੇਗਾ।

## ਪਾਠ ਪਰਵਾਹ

ਸਤਿਗੁਰੂ ਜੀ ੧-੨-੩ ਕੱਤਕ ਗੁਜਰਾਂਵਾਲੇ* ਦੇ ਜ਼ਿਲੇ ਵਲੋਂ ਹੋਏ ਪਾਠਾਂ ਦੇ ਭੋਗਾਂ ਦੇ ਮੇਲੇ ਤੇ ਦਰਸ਼ਨ ਦਿਤੇ। ਬਹੁਤ ਜਥੇਦਾਰ ਸੰਤ ਮੰਗਲ ਸਿੰਘ ਜੀ, ਭਗਤ ਸਿੰਘ ਜੀ, ਅਤਰ ਸਿੰਘ ਜੀ, ਸੋਹਣ ਸਿੰਘ ਚਕਰੀ, ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਸਮਸਾ ਤੇ ਕਾਲੂ ਕੇ ਰਾਗੀ ਸਮੇਤ ਜਥਿਆਂ ਦੇ ਆਏ ਸੀ। ਸੰਤ ਨਿਧਾਨ ਸਿੰਘ ਜੀ ਆਲਮ ਕਿਸੇ ਕਾਰਨ ਇਸ ਸਮੇਂ ਤਨਖਾਹੀ ਸੀ ਤੇ ਗੁਜਰਾਂਵਾਲੇ ਤੋਂ ਚੜ੍ਹਦੇ ਬੰਨੇ ਕੁਟੀਆ ਪਾ ਬਾਬੇ ਦੀ ਝੁਗੀ ਨਾਮ ਰਖਾ ਰਹਿੰਦੇ ਸਨ। ਕੋਈ ਸਿੱਖ ਉਸ ਦੇ ਮੱਥੇ ਨਾ ਲਗਦਾ। ਸ਼ਹਿਰੋਂ ਪਹਾੜ ਦੀ ਤਰਫ ਗੁਰਦੁਆਰੇ ਸਾਧ ਸੰਗਤ ਦਾ ਮੇਲਾ ਸੀ। ਸੰਤ ਇੰਦਰ ਸਿੰਘ ਜੀ ਤੇ ਤੇਜਾ ਸਿੰਘ ਜੀ ਕੰਵਲ ਧਾਰੇ ਵਾਲੇ ਨੇ ਆਲਮ ਜੀ ਨੂੰ ਮਿਲ, ਢੱਠਾ ਦਿਲ ਜਾਣ ਮੇਲਣ ਦੀ ਸਲਾਹ ਕੀਤੀ ਤੇ ਸਤਿਗੁਰੂ ਜੀ ਪਾਸ ਲੈ ਆਂਦਾ। ਦੋ ਕੱਤਕ ਆਲਮ ਜੀ ਆਏ ਦੀਵਾਨ ਵਿਚ, ਹੱਥ ਜੋੜ ਖੜੇ ਤੇ ਕਿਹਾ ਮੈਂ ਭੁਲਾ ਆਪ ਬਖਸ਼ੋ। ਸਤਿਗੁਰੂ ਜੀ ਕਿਹਾ, ਤੁਸੀਂ ਆਏ ਹੋ ਤੇ ਏਧਰ ਕੀ ਦੇਰ ਹੈ ਤੁਸੀਂ ਬਖਸ਼ੇ ਹੀ ਹੋਏ ਹੋ। ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲੇ ਉਸੇ ਰਾਤ ਸੰਤ ਨਿਧਾਨ ਸਿੰਘ ਜੀ ਦੀ ਝੁਗੀ ਆਏ। ੩ ਕੱਤਕ ਸਵੇਰੇ ਸ੍ਰ: ਆਤਮਾ ਸਿੰਘ ਜੀ ਰਾਵਲਪਿੰਡੀ, ਤੇ ਸ੍ਰ: ਲਛਮਣ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਨੇ ਸੰਤ ਹਰਨਾਮ ਸਿੰਘ ਜੀ† ਨੂੰ ਨਾਲ ਲੈ ਸਤਿਗੁਰੂ ਜੀ ਪਾਸ ਜਾ ਅਰਜ ਕੀਤੀ ਸਚੇ ਪਾਤਸ਼ਾਹ ਬਖਸ਼ੋ। ਸਤਿਗੁਰੂ ਜੀ ਭੀ ਸਜਲ ਨੇਤ੍ਰੀਂ ਤੇ ਸੰਤ ਜੀ ਤੇ ਸਾਧ-ਸੰਗਤ ਭੀ ਸਜਲ ਨੇਤ੍ਰੀਂ ਧੰਨ ਸਤਿਗੁਰੂ ਰਾਮ ਸਿੰਘ ਜੀ, ਅਕਾਲ ਪੁਰਖ ਬਖਸ਼ਿੰਦ ਗੁਰੂ ਕਹਿ ਸਬਦ ਪੜ੍ਹਿਆ। ਸਤਿਗੁਰ ਮੈਂ ਬਲਿਹਾਰੀ ਤੋਰ ॥ ਸਤਿਗੁਰ ਮੈਂ ਬਲਿਹਾਰੀ ਤੇਰ ॥ ਸਤਿਗੁਰੂ

---

* ਸੇਠ ਮਹਿਲ ਸਿੰਘ ਜੀ, ਦਿਆਲ ਸਿੰਘ, ਗੁਰਮੁਖ ਸਿੰਘ ਤੇ ਸੰਤ ਹਾਕਮ ਸਿੰਘ ਜੀ ਘੁਕਲ ਵਾਲੇ, ਜੋ ਇਸ ਸਮੇਂ ਇਸ ਡੇਰੇ ਟਿਕੇ ਸੀ, ਸਾਰਾ ਪ੍ਰਬੰਧ ਮੇਲੇ ਦਾ ਕੀਤਾ ਸੀ। ਸੰਤ ਜੀ ਦਾ ਪਰਿਵਾਰ ਤੇ ਪਤਨੀ ਹੁਣ ਦੁਰਾਹੇ ਰਹਿੰਦੇ ਹਨ।

† ਸੰਤ ਜੀ ਤੇ ਆਲਮ ਜੀ ਮਿਲ ਕਿਲੇ ਹੇਲਾਂ ਦਰਪ ਦੀ ਸੰਗਤ ਤੋਂ ਉਗਰਾਹੀ ਕਰ ਕੀਤਾ ਸੀ। ਕੁਝ ਹੋਰ ਤਨਖਾਹੀ ਸਿੱਖ ਰਲੇ ਸੀ। ਸਤਿਗੁਰੂ ਜੀ ਰੋਕਦੇ ਸੀ।

ਜੀ ਸਭ ਸੰਗਤ ਨੂੰ ਸੁਣਾ ਬਚਨ ਕੀਤਾ ਮੇਲਿਆਂ ਦਾ ਤੇ ਪਾਠਾਂ ਦਾ ਇਹੋ ਲਾਭ ਹੁੰਦਾ ਹੈ ਕਿ ਸੁਕੇ ਹਰੇ ਹੋਣ ਤੇ ਵਿਛੜੇ ਮਿਲਣ। ਤੇ ਕਿਹਾ ਕਿ ਸਭ ਬਖਸ਼ੇ। ਜਿੰਨਾ ਰਸ ਇਸ ਮੇਲੇ ਦਾ ਆਇਆ ਹੈ, ਐਸਾ ਕਦੀ ਕਦੀ ਹੀ ਕਰਤੇ ਵਲੋਂ ਕਿਰਪਾ ਹੋਈ ਤੇ ਪੱਲੇ ਪੈਂਦਾ ਹੈ। ੨੮੧ ਪਾਠਾਂ ਦੇ ਭੋਗ ਹਵਨ ਕਰ ਪਾਏ। ਬਹੁਤ ਪ੍ਰਚਾਰ ਹੋਇਆ, ਦੇਸ਼ ਦੀ ਸੁਤੰਤ੍ਰਤਾ ਤੇ ਸਤਿਗੁਰੂ ਜੀ ਦੇ ਹੁਕਮ ਦੀ ਪਾਲਣਾ ਯੋਗ।

ਇਨ੍ਹੀਂ ਦਿਨੀਂ ਮਹਾਤਮਾ ਗਾਂਧੀ ਜੀ ਲੰਡਨ ਜਾਰਜ ਪੰਜਮ ਨਾਲ ਮੁਲਾਕਾਤ ਕਰਨ ਗਏ ਸੀ। ਤੇ ਸਾਥ ਸਰੋਜਨੀ ਨਾਇਡੋ ਤੇ ਸ੍ਰੀ ਯੁਤ ਮਹਾਂਦੇਵ ਡੀਸਾਈ ਸੀ। ਮਹਾਤਮਾ ਜੀ ਦੇ ਲੱਕ ਲੰਗੋਟੀ, ਸਿਰੋਂ ਨੰਗੇ ਤੇ ਇਕੋ ਚਾਦਰ ਹੀ ਉਪਰ ਸੀ ਜਿਸ ਦਾ ਭਾਵ ਸੀ ਕਿ ਮੇਰਾ ਦੇਸ਼ ਨੰਗ ਭੁਖ ਤੇ ਤੰਗੀ ਵਿਚ ਹੈ ਤੇ ਦੂਜਾ ਜੈਸਾ ਸਾਦਾ ਬਾਣਾ ਹੋਵੇ, ਕਿਸੇ ਨੂੰ ਮਿਲਣ ਜਾਣ ਵਾਸਤੇ ਉਸ ਤੋਂ ਉਚੇਚਾ ਸਚੇ ਤੇ ਸਾਊ ਪੁਰਖਾਂ ਨੂੰ ਪਾਜ ਸਾਜ ਨਹੀਂ ਬਣਾਉਣਾ ਚਾਹੀਦਾ, ਅਗਲੇ ਨੂੰ ਰੀਝਾਣ ਲਈ।

ਸ਼ੇਖੂਪੁਰੇ ਦੇ ਕਿਲ੍ਹੇ ਇਕ ਬੀਬੀ ਸਿੰਘਣੀ ਆਪਣੇ ਨੌਕਰ ਨਾਲ ਸਹੁਰੇ ਘੋੜੀ ਤੇ ਜਾ ਰਹੀ ਸੀ। ਤ੍ਰੈ ਡਾਕੂ ਅਗੋਂ ਪਏ, ਬੀਬੀ ਨੇ ਤਲਵਾਰ ਫੁਰਤੀ ਕਰ ਖਿੱਚ ਲਈ। ਆਪਣੇ ਕੋਲ ਜੋ ਕਾਠੀ ਤੇ ਰਖੀ ਸੀ। ਤੇ ਨੌਕਰ ਭੀ ਹਿੰਮਤ ਕੀਤੀ, ਡਾਕੂ ਮਾਰ ਦਿੱਤੇ। ਇਹ ਵਾਰਤਾ ਅਖਬਾਰਾਂ ਵਿਚ ਛਪੀ। ਮੈਂ ਇਹ ਦੋ ਵਾਰਤਾ ਇਸ ਵਾਸਤੇ ਲਿਖੀਆਂ ਹਨ ਕਿ ਸਾਦਗੀ, ਸੱਚ ਤੇ ਹਿੰਮਤ ਸਦਾ ਸਹੀ, ਸਾਊਪੁਣੇ ਤੇ ਪੱਤ ਦੀ ਰਾਖੀ ਰਖਦੇ ਹਨ। ਸਿੰਘਣੀਆਂ ਨੂੰ ਤੇ ਸਾਊਆਂ ਨੂੰ ਇਹ ਸਦਾ ਲੋੜੀਦੇ ਹਨ।

ਸਤਿਗੁਰੂ ਜੀ ਦੋ ਮੱਘਰ ਜੀਏ ਬੱਗੇ ਮੇਲਾ ਲਾਹੌਰ ਤੇ ਮਿੰਟਗੁਮਰੀ ਦੀ ਸੰਗਤ ਵਲੋਂ ਕੀਤੇ ਪਾਠਾਂ ਦਾ ਕੀਤਾ। ਸਤਿਗੁਰੂ ਜੀ ਦੇ ਹਜ਼ੂਰ ਹਵਨ ਹੋ ੧੨੬ ਪਾਠਾਂ ਦੇ ਭੋਗ ਪਏ। ਸਤਿਗੁਰੂ ਜੀ ਲਾਹੌਰ ਮਾਸਟਰ ਸੁਹਾਵਾ ਸਿੰਘ ਜੀ ਦੀ ਅਰਜ਼ ਕਰ ਦਰਸ਼ਨ ਦਿੱਤੇ। ਪ੍ਰੇਮ ਗਲੀ ਵਿਚ ਖੁਲ੍ਹੀ ਜਗ੍ਹਾ ਉਤਾਰਾ ਕੀਤਾ, ਸਮੇਤ ਊਠਾਂ ਘੋੜਿਆਂ। ਇਥੇ ਰਾਮਗੜ੍ਹੀਆਂ ਵਲੋਂ ਗੁਰਦੁਆਰਾ ਅਰੰਭਿਆ ਸੀ। ਉਸ ਵਿਚ ਉਨ੍ਹਾਂ ਅਰਜ ਕਰ ਸਤਿਗੁਰੂ ਜੀ ਦੇ ਚਰਨ ਪਵਾਏ ਤੇ ਸੰਤ ਕਾਲਾ ਸਿੰਘ ਜੀ ਦਾ ਦੀਵਾਨ ਭੀ ਲੁਆਇਆ। ਸ੍ਰ: ਠਾਕਰ ਸਿੰਘ ਜੀ ਦੇ ਨਵੇਂ ਮਕਾਨ ਬਣਾਏ ਵਿਚ ਲੰਗਰ ਹੋਇਆ। ਹੋਰ ਸੰਗਤ ਲਈ ਤੰਬੂ ਲਾਏ ਹੋਏ ਸੀ। ਲਾਭ ਸਿੰਘ ਬਿਜਲੀਵਾਲ ਦੇ ਤੇ ਹੋਰ ਸਿੱਖਾਂ ਭਜਨ ਭੀ ਪੁਛਿਆ। ਸਤਿਗੁਰੂ ਜੀ ੨੯ ਮੱਘਰ ਲਾਇਲਪੁਰ ਦੇ ਜ਼ਿਲੇ ਵਲੋਂ ਪਾਠਾਂ ਹੋਇਆਂ ਦੇ ਮੇਲੇ ਤੇ ਸਮੇਤ ਹਜ਼ੂਰੀ ਜਥੇ ਦੇ ਸੇਵਕਾਂ ਤੇ ਬਹੁਤ ਜਥੇਦਾਰਾਂ ਦੇ ਦਰਸ਼ਨ ਦਿੱਤੇ। ਹਵਨ ਹੋਇਆ, ਪਾਠਾਂ ਦੇ ਭੋਗ ਪਏ, ਗੋਲ ਬਾਗ ਵਿਚ। ਮਾਘ ਦੀ ਸੰਗਰਾਂਦ, ਮਾਲਵੇ ਦੀ ਸੰਗਤ, ਫੀਰੋਜ਼ਪੁਰ ਜ਼ਿਲਾ ਤੇ ਬੀਕਾਨੇਰ, ਫਰੀਦਕੋਟ, ਬਹਾਵਲਪੁਰ ਦੀ ਸੰਗਤ ਵਲੋਂ ਮਿਲਵਾਂ ਮੇਲਾ ਮੁਕਤਸਰ ਪਾਠਾਂ ਕੀਤਿਆਂ ਦਾ ਹੋਇਆ। ਇਸ ਸਾਲ ਬਸੰਤ ਦਾ ਮੇਲਾ ਗਿਲੀਂ ਸਾਂਗਲੇ ਪਾਸ ਹੋਇਆ। ੨੮–੨੯ ਮਾਘ ਤੇ ੧ ਫਗਣ। ਸਤਿਗੁਰੂ ਜੀ ਤੇ ਹੋਰ ਰਾਗੀਆਂ ਜਥੇਦਾਰਾਂ ਦਰਸ਼ਨ ਦਿੱਤੇ। ੧੧੪ ਚੱਕ ਗਿਲੀਂ ੧੫੦ ਭੋਗ ਪਾਏ। ੨੨੪ ਪਾਠ ਸੀ ਸੰਗਤ ਵਲੋਂ, ਬਾਕੀ ਹੋਲੇ ਤੇ ਭੋਗ ਪਾਉਣ ਲਈ ਰੱਖੇ ਸੁਣਾਏ। ਇਸ ਨਗਰ ਦੇ ਤੇ ਇਨ੍ਹਾਂ ਮੇਲਿਆਂ ਦੇ ਆਗੂ ਸੰਤ ਈਸ਼ਰ ਸਿੰਘ ਜੀ ਤੇ ਦਰਸ਼ਨ ਸਿੰਘ ਜੀ ਸੀ। ਇਹ ਬੜੇ ਸੇਵਕੀ ਸੁਭਾ ਤੇ ਸ਼ਰਧਾ ਨਾਲ ਆਏ ਸਾਧਾਂ ਸਜਣਾਂ ਦੀ ਸੇਵਾ ਕਰਦੇ।

ਮਹਾਰਾਜ ਨਿਹਾਲ ਸਿੰਘ ਜੀ ਤੇ ਲਾਲਾ ਕਿਦਾਰ ਨਾਥ ਜੀ ਤੇ ਸ਼ਾਂਤੀ ਦੇਵੀ ਬਦੇਸ਼ੀ ਕਪੜੇ

ਦੀ ਦੁਕਾਨ ਤੇ ਲੋਕਾਂ ਨੂੰ ਕਹਿੰਦੇ ਨਾ ਲਵੋ, ਅੰਗਰੇਜ਼ ਦੀ ਪੁਲਸ ਨੇ ਫੜੇ। ਕਾਰ ਤੇ ਚੜ੍ਹਾ ਅਨਾਰਕਲੀ ਬਜ਼ਾਰ ਪਾਸ ਜਾਂਦਿਆਂ ਇਕ ਜਵਾਨ ਲੜਕੀ ਵੀ ਧਕੇ ਨਾਲ ਕਾਰ ਵਿਚ ਬੈਠ ਗਈ ਕੈਦ ਹੋਣ ਲਈ। ਸੰਤ ਮੰਗਲ ਸਿੰਘ ਜੀ ਤੇ ਅਣਖਾ ਸਿੰਘ ਜੀ ਭੀ ਸਰਕਾਰ ਨੇ ਫੜੇ, ਬਰਖਿਲਾਫ ਬੋਲਣ ਤੋਂ। ਕਸ਼ਮੀਰ ਵਿਚ ਮੀਰਪੁਰ ਪੁਣਛ ਵਿਚ ਮੁਸਲਮਾਨਾਂ ਬਾਗੀਆਂ ਲੁਟੇਰਿਆਂ ਹਿੰਦੂ ਸਿੱਖਾਂ ਨੂੰ ਲੁਟਿਆ। ਮਕਾਨ ਸਾੜੇ, ਬੜੇ ਕਤਲ ਕੀਤੇ, ਕਈ ਦਿਨ ਹਫੜਾ ਦਫੜੀ ਪਈ, ਜੰਮੂ ਵਲੋਂ ਫੌਜਾਂ, ਜਾ ਭਜਾਇਆ। ਸਤਿਗੁਰੂ ਜੀ ੮ ਮਾਘ ਬੇਡਾਲੇ ਤੋਂ ੩੦ ਚਕ ਸ੍ਰ: ਕੇਸਰ ਸਿੰਘ ਵਲ ਦਰਸ਼ਨ ਦਿੱਤੇ। ਇਸ ਨਗਰ ਦੇ ਬੁਢੇ, ਬਾਲੇ ਮਾਈ ਭਾਈ ਨਗਰ ਤੋਂ ਬਾਹਰ ਆਏ, ਦੂਰ ਮਿਲ ਆਦਰ ਤੇ ਦਰਸ਼ਨ ਕੀਤਾ। ਸੂਬੇਦਾਰ ਜਗਤ ਸਿੰਘ ਦੀ ਅਰਜ਼ ਤੇ ਉਸ ਦੇ ਘਰ ਲੰਗਰ ਕੀਤਾ। ਸਤਿਗੁਰੂ ਜੀ ਦੇ ਸਾਥ ਰਾਗੀ ਗੁਰਮੁਖ ਸਿੰਘ ਤੇ ਸਰਮੁਖ ਸਿੰਘ ਜੀ ਦਾੜੀ ਲਾਭ ਸਿੰਘ ਢੇਬੀਆਂ ਦਾ ਤੇ ਜਥੇਦਾਰ ਬੰਤਾ ਸਿੰਘ ਜੀ ਸਨ। ਛੋਟੇ ਖਿਆਲੇ ਭੀ ਦਰਸ਼ਨ ਦਿੱਤੇ। ਇਕ ਸਿੱਖ ਘੋੜੇ ਦੀ ਵਾਗ ਫੜੀ। ਫੇਰ ਵਡੇ ਖਿਆਲੇ ਦਰਸ਼ਨ ਦਿੱਤੇ। ਸੰਤ ਮੰਗਲ ਸਿੰਘ ਜੀ ਵਲ ਉਤਾਰਾ ਕੀਤਾ। ਸੰਤ ਆਲਾ ਸਿੰਘ ਜੀ ਭੀ ਇਸ ਦੌਰੇ ਵਿਚ ਨਾਲ ਸੀ। ਸਤਿਗੁਰੂ ਜੀ ਰਾਤ ਲਾਹੌਰ ਚਲੇ ਗਏ। ਡਿਚਕੋਟ ਦੀ ਸਾਧ ਸੰਗਤ ਬਸੰਤ ਦਾ ਮੇਲਾ ਕੀਤਾ। ਗੁਰਬਚਨ ਸਿੰਘ ਜੀ ਸ਼ੌਕ ਅਗੇ ਲਗ ਉਤਸ਼ਾਹ ਨਿਭਾਇਆ। ਬਾਵਾ ਸਿੰਘ ਜਗਦੇਆਂ ਦੇ ਦੀਵਾਨ ਲਾ ਨਾਮਧਾਰੀ ਪੰਥ ਦੇ ਇਤਿਹਾਸ ਦਾ ਬਹੁਤ ਪਰਚਾਰ ਕੀਤਾ। ਰਾਤ ਕਵੀ ਦਰਬਾਰ ਹੋਇਆ। ਅੱਵਲ ਇਨਾਮ ਹੰਸਰਾਜ ਵੈਦ ਨੂੰ, ਦੂਜਾ ਨਥਾ ਸਿੰਘ ਭੋਰ ਨੂੰ, ਤੀਜਾ ਜਸਵੰਤ ਸਿੰਘ ਫਾਨੀ ਰੂੜੇਵਾਲੇ ਨੂੰ। ਹੋਰ ਹਰ ਕਵੀ ਨੂੰ ਰੁਮਾਲ ਦਿੱਤਾ ਗਿਆ। ਇਸ ਬਸੰਤ ਨੰਬਰ ਛਪਣ ਸਮੇਂ ਸੰਤ ਮਸਤਾਨ ਸਿੰਘ ਜੀ ਕਿਆਮਪੁਰ ਵਾਲੇ ਸਤਿਜੁਗ ਦੀ ਸੰਪਾਦਕੀ ਤੇ ਲਾਏ ਸੀ। ਸੰਤ ਇੰਦਰ ਸਿੰਘ ਜੀ ਸਤਿਗੁਰੂ ਜੀ ਦੇ ਸਾਥ ਹੀ ਬਹੁਤਾ ਰਹਿੰਦੇ ਸੀ। ਦੌਰੇ ਤੇ ਪਰਚਾਰ ਲਈ। ਸਤਿਗੁਰੂ ਜੀ ਸ਼ੇਖੂਪੁਰੇ ਦੇ ਜ਼ਿਲੇ ਵਿਚ ਬੁਟਰ ਕੂਹੇ ਭਾਤ, ਜਰਮੀਆਂ, ਚੂਹੜਕਾਣੇ, ਚਕ ਕਟਿਆਂ ਵਾਲੇ, ਮਾਨਾਂ ਵਾਲੇ, ਭੀਂਡੇ, ਮੱਕੀ, ਕੁਜਰੀਂ, ਵਰਨੀਂ, ਮਦਾਰ, ਸਮਸਾ ਆਦਿ ਨਗਰਾਂ ਵਿਚ ੪ ਫਗਣ ਤੋਂ ੧੯ ਤੱਕ ਮੇਲਿਆਂ ਤੇ ਹਜ਼ੂਰੀ ਜਥੇ ਸੇਵਕਾਂ ਸਮੇਤ ਦਰਸ਼ਨ ਦਿੱਤੇ।

ਅੰਮ੍ਰਿਤਸਰੋਂ ਬੀਮਾਰ ਹੋ ਇਕ ਮੁੰਡਾ ਲਾਹੌਰ ਹਸਪਤਾਲ ਵਿਚ ਪਿਆ ਪਿਆ, ਕੁੜੀ ਹੋ ਗਿਆ। ਖਾਲਸਾ ਕਾਲਜ ਵਿਖੇ ਇਹ ਮੁੰਡਾ ਪੜ੍ਹਦਾ ਸੀ, ਇਹ ਮਰਜ਼ ਉੱਤਰੀ ਹਿੰਦ ਵਲ ਪਹਿਲੀ ਹੈ, ਅਗੇ ਇਹ ਪੱਛਮੀ ਯੂਰਪ ਤੇ ਅਮਰੀਕਾ ਵਿਚ ਹੀ ਹੁੰਦੀ ਰਹੀ ਹੈ। ਮੈਂ ਇਹ ਵਾਰਤਾ "ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥" ਵਾਕ ਅਨੁਸਾਰ ਕਰਤੇ ਦੀ ਕੁਦਰਤ ਦੇ ਖੇਡ ਪਾਰੋਂ ਲਿਖੀ ਹੈ। ਸਤਿਗੁਰੂ ਜੀ ਦਾ ਫਗਣ ਵਿਚ ਦੌਰਾ ਸ਼ੇਖੂਪੁਰੇ ਤੇ ਗੁਜਰਾਂਵਾਲੇ ਦੇ ਜ਼ਿਲੇ ਵਿਚ ਹੋਇਆ। ਇਸ ਸਮੇਂ ਸਤਿਗੁਰੂ ਜੀ ਦੇ ਤਲੇ ਬਾਜ ਘੋੜਾ ਘਰ ਦਾ ਦੁਧ ਮੱਖਣ ਦਾ ਪਾਲਿਆ ਸੰਭਾਲਿਆ ਹੋਇਆ ਸੀ। ਇਸ ਦੀ ਕੁਦਰਤੀ ਐਸੀ ਟੋਰ ਸੀ, ਇਸ ਤੇ ਬੈਠਿਆਂ ਹੁਜਕਾ ਉਕਾ ਨਾ ਲਗਦਾ। ਜਿਤਨਾ ਕਾਣਾ ਗਰਜਣਾ ਤੇ ਤੇਜ਼ੀ ਵਖਾਣ ਵਾਲਾ ਸੀ ਉਤਨਾ ਹੀ ਇਹ ਅਸੀਲ ਤੇ ਅਸਵਾਰ ਦੀ ਦਲੀਲ ਵਿਚ ਵਰਤਣ ਵਾਲਾ ਸੀ। ਇਸ ਨੇ ਰੇਸਾਂ ਵਿਚ ਵੀ ਬੜੇ ਇਨਾਮ ਜਿੱਤੇ ਸੀ। ਇਸ ਸਮੇਂ ਗੁਰਮੁਖ ਸਿੰਘ ਤੇ ਸਰਮੁਖ ਸਿੰਘ ਰਾਗੀ, ਸੰਤ ਆਲਾ ਸਿੰਘ ਜੀ ਤੇ ਆਸਾ ਸਿੰਘ ਵੈਰਾਗੀ ਦੌਰੇ ਸਾਥ ਸੀ। ਠੱਟੇ ਤੋਂ ਉਗੰਦ ਕੇਸਰ ਸਿੰਘ ਵਲ ਚਰਨ ਪਾਏ, ਧਾਰੋ ਕੀ ਆਏ, ਸੰਤ ਮੰਗਲ ਸਿੰਘ ਜੀ ਵਲ ਪ੍ਰਸ਼ਾਦਿ ਛਕਿਆ। ਜਲੂਣ ਦਰਸ਼ਨ ਦਿੱਤੇ, ਲੌਂਦੇ ਵੇਲੇ ਦੇ ਦੀਵਾਨ ਵਿਚ ਡੇਢ

ਦਸਮ ਦੁਆਰ - ਗੁਰੂ ਦੁਆਰੇ ਜਾਏ ਭਾਵਨੀ

ਸੋ ਸਰੀਰਾਂ ਭਜਨ ਪੁਛਿਆ, ਝੱਟਾਂ ਵਾਲੀ ਖਜ਼ਾਨ ਸਿੰਘ ਦੇ ਘਰ ਚਰਨ ਪਾ ਕੇ ਮਾਂਗਟੀਂ ਆਏ। ਸੰਤ ਆਲਾ ਸਿੰਘ ਜੀ ਦੀਵਾਨ ਲਾਇਆ। ਇਕ ਸਿੱਖ ਘੜਤਲ ਦਾ ਇਥੇ ਆਇਆ ਸੀ। ਉਸ ਸਤਿਗੁਰੂ ਜੀ ਦੇ ਹਜ਼ੂਰ ਆ ਖੜ ਅਰਜ਼ ਕੀਤੀ, ਗੁਰਬਾਣੀ ਦਾ ਕਈ ਵਾਰ ਪਾਠ ਕੀਤਾ ਹੈ, ਪਰ ਨਾ ਰਸਨਾ ਵਿਚ ਰਸ ਪਿਆ ਹੈ, ਨਾ ਦਸਵਾਂ ਦੁਆਰ ਦੇਖਿਆ ਹੈ। ਮੈਂ ਆਪਜੀ ਦੀ ਬੜੀ ਸੋਭਾ ਸੁਣੀ ਹੈ, ਮੈਨੂੰ ਇਹ ਦੋਵੇਂ ਅਵਸਥਾ ਕਿਵੇਂ ਪ੍ਰਾਪਤ ਹੋਣ ਸਤਿਗੁਰੂ ਜੀ ਉਤਰ ਦਿੱਤਾ, ਮੈਂ ਦਸਵਾਂ ਦੁਆਰ ਤੇ ਆਪ ਭੀ ਨਹੀਂ ਵੇਖਿਆ, ਉਸ ਕਿਹਾ, ਮੈਂ ਇਸੇ ਅਰਥ ਭੈਣੀ ਸਾਹਿਬ ਜਾਣਾ ਸੀ, ਸਾਹਿਬ ਵਲੋਂ ਏਥੇ ਆਪ ਦੇ ਦਰਸ਼ਨ ਹੋਣ ਦਾ ਸਬੱਬ ਲੱਗਾ ਹੈ, ਦਯਾ ਕਰੋ, ਸਤਿਗੁਰੂ ਜੀ ਬਚਨ ਕੀਤਾ, ਅੰਮ੍ਰਿਤ ਵੇਲੇ ਇਸ਼ਨਾਨ ਸਕੇਸ ਕਰ ਆਸਾ ਦੀ ਵਾਰ ਦਾ ਦੀਵਾਨ ਸੁਣ ਕੇ ਬਾਦ ਮਿਲੋਂ। ਉਹ ਅੰਮ੍ਰਿਤ ਵੇਲੇ ਤੋਂ ਇਸ਼ਨਾਨ ਕਰ ਆਸਾ ਦੀ ਵਾਰ ਵਿਚ ਆਇ ਬੈਠਾ। ਤੇ ਭੋਗ ਬਾਦ ਸਤਿਗੁਰੂ ਜੀ ਦੇ ਸਾਹਮਣੇ ਆ ਖੜਾ। ਸਤਿਗੁਰੂ ਜੀ ਪੁਛਿਆ ਤੇਰਾ ਨਾਮ ਕੀ ਹੈ। ਉਸ ਦਸਿਆ ਫਤ੍ਹਿ ਸਿੰਘ। ਸਤਿਗੁਰੂ ਜੀ ਸੰਤ ਬਹਾਦਰ ਸਿੰਘ ਜੀ ਨੂੰ ਬਚਨ ਕੀਤਾ, ਸੰਤ ਜੀ, ਤੁਸੀਂ ਤੁਰਤ ਮੋਰਚਾ ਇਸ ਦਾ ਫਤਹਿ ਕਰ ਦਿਉ। ਸੰਤਾਂ ਭਜਨ ਦੱਸਿਆ, ਉਸ ਦੀ ਬਿਰਤ ਤੁਰਤ ਦਸਵੇਂ ਦੁਆਰ ਜਾ ਜੁੜੀ ਤੇ ਰਸਨਾ ਬਿਨ ਜਤਨ ਚੁਲਣ ਲਗ ਪਈ। ਮਸਤ ਹੋ ਗਿਆ ਬਲਦੀ ਲਾਟ ਵਾਂਗੂ ਨੇਤਰ ਜਗਨ ਲਗੇ, ਚਰਨੀਂ ਲਗਾ ਤੇ ਨਿਹਾਲ ਹੋ ਚਲਾ ਗਿਆ।

ਮਾਂਗਟੀਂ ਅਕਾਲੀ ਇਕ ਨੇ ਵਕਤ ਮੰਗ ਪਰਚਾਰ ਕੀਤਾ। ਕਿਉਂਕਿ ਇਥੇ ਬਹੁਤ ਸਰੀਰਾਂ ਭਜਨ ਪੁਛ ਮਾਸ ਸ਼ਰਾਬ ਛੱਡਿਆ ਸੀ। ਉਸ ਕਿਹਾ ਅਗੇ ਸਾਡਾ ਪਿੰਡ ਭੂਤਾਂ ਦਾ ਸੀ ਹੁਣ ਦੇਵਤਿਆਂ ਦਾ ਬਣ ਗਿਆ ਹੈ। ਇਹ ਕੁਝ ਹਕੀਮੀ ਵੀ ਕਰਦਾ ਸੀ, ਕਿਹੋ ਸੂ, ਦਵਾਈ ਭੀ ਤਾਂ ਹੀ ਕਾਟ ਕਰਦੀ ਏ ਜੇ ਨਾਲ ਸੰਜਮ ਭੀ ਹੋਵੇ। ਉਹ ਸੰਜਮ ਸਾਧ ਸੰਗਤ ਬਿਨਾ ਪ੍ਰਾਪਤ ਨਹੀਂ ਹੁੰਦਾ। ਤੇ ਨਾਮ ਦਵਾਈ ਭੀ ਕਾਟ ਨਹੀਂ ਕਰਦੀ। ਵਰਨਾ ਤੋਂ ਜੰਡਿਆਲੇ, ਕੜਿਆਲ, ਗਰਮੂਲੇ, ਮਦਾਰ, ਸਮਸੇ ਤੋਂ ਠਟੇ ਅਰੂੜ ਸਿੰਘ ਵਲ ਸਤਿਗੁਰੂ ਜੀ ਆਏ ਤੇ ਕਿਰਪਾ ਸਿੰਘ ਲਾਂਗਰੀ ਨੇ ਮਦਾਰ ਤੋਂ ਉਰੇ ਸੂਏ ਤੇ ਲੰਗਰ ਕਰ ਪ੍ਰਸ਼ਾਦਿ ਛਕਾਇਆ। ਸਤਿਗੁਰੂ ਜੀ ੩੦ ਫਗਣ ਸਿਆਲਕੋਟ ਦੇ ਜ਼ਿਲੇ ਦੇ ਪਾਠਾਂ ਦਾ ਭੋਗ ਖੰਡੂਵਾਲੀ ੧੦੧ ਆਦਿ ਗ੍ਰੰਥ ਸਾਹਿਬ ਦਾ ਪਾਇਆ ਤੇ ਹੋਲੇ ਤੇ ਆਉਣ ਬਾਬਤ ਪਰਚਾਰ ਕਰਾਇਆ। ਸਭ ਮਾਈਆਂ ਸਫੈਦ ਬਸਤਰ ਚੂੜੀਦਾਰ ਸੁਥਣਾਂ ਤੇ ਅਰੇਬ ਕੁੜਤੇ ਪਹਿਰ ਕੇ ਹੋਲੇ ਤੇ ਆਉਣ। ਸਿੱਖ ਸਾਧ ਭੀ ਸਿੱਧੇ ਦਸਤਾਰੇ ਤੇ ਸਫੈਦ ਬਸਤਰ ਹੀ ਪਹਿਨ ਕੇ ਸਜ ਕੇ ਆਉਣ। ਜਥੇਦਾਰ ਸਭ ਢੋਲਕ ਛੈਣੇ ਆਦਿ ਸਾਜ ਲੈ ਕੇ ਸਬਦ ਪੜ੍ਹਦੇ ਆਉਣ। ਜਿਸ ਪਾਸ ਸਾਜ਼ ਨਾ ਹੋਣ, ਉਹ ਜੋਟੀਆਂ ਦੇ ਸਬਦ ਹੀ ਪੜ੍ਹਦੇ ਆਉਣ। ਸਤਿਗੁਰੂ ਜੀ ਸਤਿਜੁਗ ਤੇ ਭੀ ਛਪਵਾਇਆ ਕਿ ਹੋਲੇ ਨੂੰ ਟਿਕਟ ਵਾਪਸੀ ਮਿਲ ਸਕੇਗੀ, ਸੰਗਤਾਂ ਉਸ ਤੋਂ ਭੀ ਫਾਇਦਾ ਉਠਾਉਣ। ਹੋਲਾ ੯,੧੦,੧੧ ਚੇਤਰ ਭੈਣੀ ਸਾਹਿਬ ਹੋਣਾ ਹੈ।

ਹੋਲੇ ਤੇ ਭੈਣੀ ਸਾਹਿਬ ਰੋਜ਼ ਸੇ ਭੋਗ ਪਾਇਆ ਜਾਂਦਾ ਤੇ ਕੜਾਹ ਪ੍ਰਸਾਦਿ ਸਾਧ ਸੰਗਤ ਨੂੰ ਵਰਤਾਇਆ ਜਾਂਦਾ। ਰਾਗੀ ਸੰਤ ਲਾਲ ਸਿੰਘ ਜੀ ਤੇ ਕਾਲੂ ਹੋਰੀਂ ਸਮੇਤ ਸਾਰੇ ਜਥੇ, ਪਰਤਾਪ ਸਿੰਘ ਸੰਤ ਲਾਲ ਸਿੰਘ ਜੀ ਦਾ ਪੁਤਰ, ਗੁਰਮੁਖ ਸਿੰਘ ਤੇ ਸਰਮੁਖ ਸਿੰਘ ਹੀਰੇ ਮਹਾਵੇ ਵਾਲੇ ਦੇ ਪੁਤਰ, ਸੋਹਣ ਸਿੰਘ ਪੰਨਵ, ਸੰਤ ਹਰਨਾਮ ਸਿੰਘ ਜੀ ਚਵਿੰਡੇ ਵਾਲੇ ਤੇ ਮੌਲੀ ਜੈ ਸਿੰਘ ਆਦਿ

ਆਸਾ ਦੀ ਵਾਰ ਵਾਰੀ ਵਾਰੀ ਪ੍ਰੇਮ ਲਾਲ ਲਾ ਸੁਣਾਉਂਦੇ। ਹਵਨ ਹੁੰਦਾ, ਅੰਮ੍ਰਿਤ ਵੇਲੇ ਤੋਂ ਲੈ ਪੰਜ ਵਜੇ ਤੱਕ ਦਰਵਾਜ਼ੇ ਦੀਵਾਨ ਦੇ ਖੁਲ੍ਹੇ ਰਹਿੰਦੇ, ਫੇਰ ਬੰਦ ਕਰਦੇ। ਵਾਰ ਦੇ ਬਾਦ ਅਨੰਦ ਪੜ੍ਹ ਅਰਦਾਸਾ ਕਰ ੭ ਵਜੇ ਦਰਵਾਜ਼ੇ ਖੁਲ੍ਹਦੇ। ਕੜਾਹ ਪ੍ਰਸ਼ਾਦਿ ਦਰਵਾਜ਼ੇ ਪਾਸ ਵਰਤਦਾ ਰਾਮਸਰੋਂ ਚੜ੍ਹਦੇ ਗੋਲ ਵਲਗਣ ਦੀਵਾਨ ਜੋਗ ਬਣਿਆ ਸੀ।

ਸਤਿਗੁਰੂ ਜੀ ਦੇ ਹਜ਼ੂਰ ੧੦ ਚੇਤ੍ਰ ਨੂੰ ਕਵੀ ਦਰਬਾਰ ਹੋਇਆ। ਇਕ ਦਰਜੇ ਦਾ ਇਨਾਮੀ ਤਮਗਾ ਸੋਨੇ ਦਾ ਗੁਰਬਚਨ ਸਿੰਘ ਸ਼ੋਕ ਡਿਚਕੱਟੀਏ ਨੂੰ, ਦੋ ਜਸਵੰਤ ਸਿੰਘ ਫਾਨੀ ਨੂੰ, ਤਿੰਨ ਤਰਨ ਸਿੰਘ ਵਹਿਮੀ ਨੂੰ ਸੋਨੇ ਦਾ ਤਮਗਾ ਮਿਲਿਆ। ਪ੍ਰਦੇਸੀ, ਨੂਰ ਤੇ ਕੂਕਾ ਨੇ ਭੀ ਕਵਿਤਾ ਪੜ੍ਹੀਆਂ, ਪੰਜ ਪੰਜ ਰੁਪਏ ਇਨ੍ਹਾਂ ਨੂੰ ਭੀ ਸਤਿਗੁਰੂ ਜੀ ਬਖਸ਼ੇ। ਇਹ ਸਭ ਕਵੀਆਂ ਦੇ ਉਭਾਰਨ ਯੋਗ ਉਤਸ਼ਾਹ ਸੰਤ ਚਕਰਵਰਤੀ ਜੀ ਦੇ ਸਹਿਯੋਗ ਪਾਰੋਂ ਹੁੰਦਾ ਸੀ। ਕਵੀ ਦਰਬਾਰ ੮ ਵਜੇ ਤੋਂ ੧੧ ਵਜੇ ਤੱਕ ਹੋਇਆ। ਭੋਗ ਸਮੇਂ ਸੰਤ ਮੋਹਨ ਸਿੰਘ ਜੀ ਹਵਨ ਵਿਚ ਜਾ ਪਏ। ਸੇਵਕਾਂ ਮਸਾਂ ਧਰੂਹ ਕੱਢੇ। ਕਿਸੇ ਨੂੰ ਕਿਣਕਾ ਭਰ ਸੇਕ ਨਾ ਲਗਾ। ਸਾਹਨੇਵਾਲ ਥਾਣੇ ਤੋਂ ਸਿੱਖ ਥਾਣੇਦਾਰ ਸਾਧਾਂ ਤੋਂ ਪੁਛਿਆ ਅੱਗ ਕਿਉਂ ਨਹੀਂ ਕੁਝ ਕਿਸੇ ਦਾ ਲੂਹਿਆ। ਸਾਧਾਂ ਦੱਸਿਆ, ਸਤਿਗੁਰੂ ਰਾਮ ਸਿੰਘ ਜੀ ਮੌਜ ਨਾਲ ਭੀ ਅਗਨ ਦਾ ਭਾਂਬੜ ਲਾ ਉਪਰ ਕੇਸ ਕਰਦੇ ਸੀ। ਤੇ ਕਹਿੰਦੇ ਸੀ ਇਹ ਮੇਰੇ ਹੁਕਮ ਵਿਚ ਏ। ਤੇ ਸਾਹਬੋ ਪੱਧਰੀ ਵਾਲੀ ਨੂੰ ਸਮੇਤ ਉਸ ਦੇ ਪੁਤਰ ਢਾਈ ਸਾਲ ਦੇ ਗੋਗਾ ਤੇ ਲਕੜਾਂ ਤੇ ਬਹਾ ਉਤੇ ਘਾਹ ਫੂਸ ਪਾ ਤੇ ਉਪਰ ਆਪਣੀ ਕੰਬਲੀ ਪਾ ਅੱਗ ਲਾ ਕਿਹਾ, ਇਹ ਮੇਰੇ ਹੁਕਮ ਵਿਚ ਹੈ, ਇਸ ਦਾ ਕੁਝ ਨਹੀਂ ਸਾੜ ਸਕਦੀ। ਮਾਈ ਸਾਹਬੋ ਭਾਂਬੜ ਵਿਚੋਂ ਉਂਗਲ ਬਾਹਰ ਨੂੰ ਕਰ ਕੇ ਸਤਿਗੁਰੂ ਜੀ ਦੇ ਕੰਬਲ ਪਾਏ ਤੋਂ ਵੇਖਦੀ ਸੀ ਤੇ ਸੇਕ ਆਉਂਦਾ ਸੀ, ਪਰ ਉਨ੍ਹਾਂ ਮਾਂ ਪੁਤਰਾਂ ਨੂੰ ਉਕਾ ਆਂਚ ਨਾ ਲਗੀ ਸੀ ਸੋ ਰਾਮ ਦੀ ਕਾਰ ਸਤਿਗੁਰੂ ਰਾਮ ਸਿੰਘ ਵਾਲੀ ਸੱਤਾ ਜਦ ਸਾਧੂ ਸੱਚੇ ਮਸਤ ਵਿਚ ਆਉਂਦੀ ਏ ਤਾਂ ਅੱਗ ਉਸ ਨੂੰ ਕੁਝ ਨਹੀਂ ਕਹਿ ਸਕਦੀ ਕਿਉਂਕਿ ਉਸ ਦੇ ਹੁਕਮ ਵਿਚ ਵਰਤਦੀ ਏ। ਇਹ ਸੁਣ ਤੇ ਵੇਖ ਉਸ ਭਜਨ ਪੁਛਿਆ ਤੇ ਉਚੇ ਥਾਂ ਖੜੋ ਕੇ ਕਿਹਾ, ਪਿਛੇ ਜੋ ਹੋਇਆ ਸੋ ਹੋਇਆ, ਮੈਂ ਅਗੋਂ ਕਦੀ ਅਨਿਆਂ ਨਾ ਕਰਾਂਗਾ ਤੇ ਵਢੀ ਨਹੀਂ ਲਵਾਂਗਾ। ੧੯੮੮ ਦੇ ਇਸ ਹੋਲੇ ਤੇ ਕੋਈ ਹੀ ਜਥੇਦਾਰ ਹੋਵੇਗਾ ਜੋ ਨਾ ਆਇਆ ਹੋਵੇਗਾ ਨਹੀਂ ਤੇ ਸਭ ਹੀ ਆਏ ਜਾਪਦੇ ਸੀ। ਸਭ ਨੂੰ ਵਕਤ ਦੇ ਦੀਵਾਨ ਲਾਉਣ ਦਾ ਹੁਕਮ ਸਤਿਗੁਰੂ ਜੀ ਦਿੱਤਾ ਸੀ। ਅਗੋਂ ਭੀ ਹੋਲਾ ਭੈਣੀ ਸਾਹਿਬ ਹੀ ਹੋਵੇਗਾ, ਸੁਣਾਇਆ ਗਿਆ ਕਿਉਂਕਿ ਜਿੰਨੀ ਔਖ ਸੰਧਵੀਂ ਲੰਗਰ ਦੇ ਨਾ ਪਕ ਸਕਣ ਦੀ ਬਰਸਾਤ ਕਰ ਹੋਈ ਸੀ, ਓਦੋਂ ਵੱਧ ਸੌਖ ਰਿਹਾ ਸੀ, ਐਤਕੀਂ ਏਥੇ। ਸਭ ਸਾਮਾਨ ਅਸਥਾਨ ਭਰਪੂਰ ਬਣੇ ਹੋਏ ਸੀ। ਚੂੜੀਦਾਰ ਸੁਥਣਾਂ ਵਾਲੀਆਂ ਤੇ ਸੋਧਣਾਂ ਅੱਡ, ਖੁਲ੍ਹੀਆਂ ਤੇ ਸਲਵਾਰਾਂ ਵਾਲੀਆਂ ਬੀਬੀਆਂ ਅੱਡ, ਸੋਧੀ ਤੇ ਖੁਲ੍ਹੇ ਭੀ ਅੱਡ। ਸਿੱਖ ਤੇ ਸਿੱਧੇ ਦਸਤਾਰੇ ਵਾਲੇ ਤੇ ਟੇਢੇ ਵਾਲੇ ਅੱਡ ਬਹਾਏ ਜਾਂਦੇ ਰਹੇ ਸੀ। ਕੁਲ ਭੋਗ ਸਾਲ ਭਰ ਵਿਚ ੨੬੦੦ ਨਾਮਧਾਰੀ ਸਾਧ ਸੰਗਤ ਵਲੋਂ ਪੰਜਾਬ ਤੇ ਹੋਰ ਦੂਰ ਦੁਰਾਡੇ ਦੇ ਸ਼ਹਿਰਾਂ, ਦਿੱਲੀ, ਲਖਨਊ, ਕਲਕੱਤਾ, ਸ਼ਿਮਲਾ, ਬੈਂਕੋਕ, ਸਿਆਮ, ਗਵਾਲੀਅਰ, ਨੈਰੋਬੀ ਆਦਿ ਪਾਏ ਗਏ ਤੇ ਜ਼ਿਲੋ ਜ਼ਿਲਾ ਵਰਨੀਆਂ ਕਰ ਮੇਲਾ ਕਿਸੇ ਇਕ ਜਗ੍ਹਾ ਕੀਤਾ ਜਾਵੇ ਦਾ ਨੇਮ ਸਤਿਗੁਰੂ ਜੀ ਅਗਲੇ ਸਾਲ ਲਈ ਸਾਧ ਸੰਗਤ ਨੂੰ ਦਿੱਤਾ। ਸਤਿਜੁਗ ਦੇ ਪਾਠ, ਅੰਕ ੨੧੦ ਬਿ: ਦੇ ਤੇ ੧੬੭ ਪੰਨੇ ਤੇ ੬੦੦ ਹੀ ਲਿਖਿਆ ਹੈ। ਜਾਪਦਾ ਹੈ ਦੂਆ ਛਪਣ ਵੇਲੇ ਕੰਪੋਜ਼ ਕਰਨ ਵਾਲੇ ਤੋਂ ਰਹਿ ਗਿਆ ਹੈ। ਮੈਂ

ਸਤਿਜੁਗ ਤੌਂ, ਬਿਰਧਾਂ ਤੌਂ ਤੇ ਸਤਿਗੁਰੂ ਜੀ ਤੌਂ ਤੇ ਕੁਝ ਅਭਿਆਸੌਂ ਲਿਖਦਾ ਹਾਂ। ਸਭ ਪ੍ਰਬੰਧ ਅਸੂ ਦੇ ਮੇਲ੍ਹੇ ਤੇ ਹੋਲੇ ਦਾ ਕਰਨ ਵਾਲੇ ਸੇਵਕ, ਗੁਰਮੁਖ ਸਿੰਘ ਝੱਬਰ ਦੇਖ ਭਾਲ ਸਭ ਤੇ ਨਿਗਰਾਨੀ, ਲੰਗਰ ਦਾ ਪ੍ਰਬੰਧ ਮਹੰਤ ਸੇਵਾ ਸਿੰਘ ਤੇ ਜਗਤ ਸਿੰਘ, ਦੀਵਾਨ ਦਾ ਬੂਟਾ ਸਿੰਘ ਤੇ ਪੰਡਿਤ ਮੇਵਾ ਸਿੰਘ, ਸਫਰ ਮੈਨ ਲਾਭ ਸਿੰਘ ਤੇ ਭਗਤ ਸਿੰਘ, ਜੈ ਸਿੰਘ, ਦੂਜਾ ਗੁਰਮੁਖ ਸਿੰਘ, ਸਟੋਰ ਹਜ਼ਾਰਾ ਸਿੰਘ ਮਾਫੀ, ਰੋਸ਼ਨੀ ਮਿਸਤਰੀ ਗੰਡਾ ਸਿੰਘ ਤੇ ਸੰਡਾ ਸਿੰਘ। ਆਓ ਭਾਗਤ ਚਕਰਵਰਤੀ ਤੇ ਪੰਡਿਤ ਮਨਸਾ ਸਿੰਘ ਜੀ, ਹਟੀ ਸੇਠ ਪ੍ਰੀਤਮ ਸਿੰਘ, ਜਲ ਸਰਦਾਈ ਗੁੰਨੇ ਵਾਲੇ ਸੰਤ ਮੋਹਨ ਸਿੰਘ ਤੇ ਗੁਰਬਖਸ਼ ਸਿੰਘ ਜੀ ਕੋਟਲੀ।

ਸ੍ਰੀ ਸਤਿਗੁਰੂ ਪ੍ਰਕਾਸ਼ ਤੇ ਸੰਮਤ ੮੮ ਤੀਕ,
ਲਿਖਿਆ ਹੈ ਕੁਛ ਤਰਨ ਸਿੰਘ ਜੈਸੀ ਬਣੀ ਤੌਫੀਕ।
ਆਗੇ ਜੋ ਗੁਰ ਭਾਵ ਹੈ ਜਿਲਦ ਦੂਸਰੀ ਬੀਚ,
ਲਿਖ ਦਿਖਰਾਵੇ ਦਾਸ ਇਹ ਜੇ ਕਰ ਭਈ ਨਾ ਮੀਚ।
ਜੀਵਤ ਜਗ ਬਿਵਹਾਰ ਸਭ ਮੈਂ ਮਨ ਇਹ ਦੋਇ ਆਸ।
ਸ੍ਰੀ ਸਤਿਗੁਰ ਜੀ ਕਾ ਦਰਸ ਰਸ ਗੁਰ ਜਸ ਇਤਿਹਾਸ।

ਮੇਰੀ ਪਹਿਲੀ ਲਿਖਤ ਦਾ ਇਕ ਹਿੱਸਾ ਇਥੇ ਮੁਕਦਾ ਹੈ ਤੇ ਤਦੋਂ ਮੇਰੀ ਦੇਹ ਬੜੀ ਢਿਲੀ ਰਹਿੰਦੀ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀ ਆਸ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਜੀਵਨ ਇਤਿਹਾਸ ਲਿਖਣ ਦੀਆਂ ਦੋ ਮੰਗਾਂ ਹੀ ਮੇਰੀਆਂ ਹਨ, ਹੋਰ ਕਰਤੇ ਸਭ ਪੂਰੀਆਂ ਕਰ ਦਿੱਤੀਆਂ ਹਨ।

੧੪ ਜੇਠ ੨੦੨੨ ਬਿ: ਤਰਨ ਸਿੰਘ ਸ੍ਰੀ ਰਾਮਪੁਰ।

ਬਿ: ੧੯੮੯-੫੭=੧੯੩੨-ਈ-

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਮਾਰੂ ਮਹਲਾ ੫ ॥

ਭਾਉ ਲਾਗਾ ਗੋਬਿਦ ਸਿਉ ਘਾਲ ਪਾਈ ਥਾਇ ॥
ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ ॥...

ਸਾਧ ਸੰਗਤਿ ਗੁਣ ਉਚਾਰਣ ਹਰਿਨਾਮ ਅੰਮ੍ਰਿਤ ਪਾਥ ॥
ਕਰਹੁ ਕ੍ਰਿਪਾ ਮੁਰਾਰਿ ਮਾਧਉ ਸੁਣਿ ਨਾਨਕ ਜੀਵੈ ਗਾਥ ॥

ਤੁਖਾਰੀ ਮ: ੪

ਜਬ ਦੇਖਾਂ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ ॥
ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚ ਨਿਤ ਚਵਾ ਰਾਮ ॥

ਅਗਲੇ ਸਾਲ ੧੯੧੯ ਦਾ ਮੰਗਲ ਇਹ ਗੁਰ ਵਾਕ ਹੀ ਲਿਖ ਕਰਦਾ ਹਾਂ ਤੇ ਇਨ੍ਹਾਂ ਗੁਰਵਾਕਾਂ ਦੀ ਮਤ ਆਸਰੇ ਮੈਂ ਸਤਿਗੁਰੂ ਜੀ ਅਗੇ ਅਰਜ਼ ਕਰਦਾ ਹਾਂ। ਮੇਰੇ ਅੰਦਰ ਐਸਾ ਰਸ ਵਿਗਾਸ ਚਾਨਣਾ ਤੇ ਖੇੜਾ ਹੋਵੇ ਜਿਸ ਦੇ ਸਵਾਦ ਵਿਚ ਮੈਂ ਰਚ, ਗੁਰੂ ਜੱਸ ਕਰਦਾ ਰਹਾਂ ਤੇ ਅਰਜ਼ ਕਰਦਾ ਹਾਂ, ਹੇ ਸੱਚੇ ਪਾਤਿਸ਼ਾਹ ਐਸੀ ਕਿਰਪਾ ਕਰੋ, ਮੈਂ ਆਪ ਦੀਆਂ ਕਥਾਵਾਂ ਸੁਣ ਸੁਣ ਜੀਉਂਦਾ ਰਹਾਂ ਤੇ ਲਿਖਦਾ ਹੀ ਰਹਾਂ, ਜਿਵੇਂ ਮੇਰਾ ਆਪ ਦੀ ਕਿਰਪਾ ਨਾਲ ਨਿਤ ਦਾ ਆਹਰ ਬਣਿਆ ਹੋਇਆ ਹੈ। ਸਾਧ ਸੰਗਤ ਪਾਸੋਂ ਆਪ ਦੇ ਬਚਨ ਸੁਣਨੇ ਤੇ ਲਿਖਣੇ।

## ਵਰਨੀ ਦੀ ਮਰਜਾਦਾ

ਸਤਿਗੁਰੂ ਜੀ ੧੬ ਚੇਤਰ ਤੋਂ ੨੮ ਤੱਕ ਸਿਆਲਕੋਟ ਜ਼ਿਲੇ ਦੇ ਨਗਰਾਂ, ਰੋਹੀਓਂ ਅਰੰਭ ਰਤੀਆਂ, ਟਪਿਆਲਾ, ਮਹੀਓਦਾਤਾ, ਘਣੀਏ ਕੇ, ਭਰੋਵਾਲ, ਸੈਦੂਕੇ, ਖਾਨੋਵਾਲ, ਪਖੋਕੇ, ਖਾਰਾ, ਮੋਘਾ, ਬੱਦੋਮੱਲੀ, ਸ਼ੇਰਕੋਟ ਆਦਿ ਦਾ ਦੌਰਾ ਕੀਤਾ। ਸਾਧ ਸੰਗਤ ਦੇ ਪੁਛਣ ਤੇ ਵਰਨੀ ਕਰਨ ਦੀ ਮਰਯਾਦਾ ਸਤਿਗੁਰੂ ਜੀ ਦੱਸੀ ਬੱਦੋਮੱਲੀ। ਇਸ ਸਾਲ ਸਤਿਗੁਰੂ ਰਾਮ ਸਿੰਘ ਜੀ ਦੇ ਦਰਸਨ ਨਮਿਤ ਵਰਨੀਆਂ ਹੀ ਸੰਗਤ ਨੇ ਕਰਨੀਆਂ ਸੀ। ਵਰਨੀ ਜੋਗ ਬਸਤ੍ਰ ਉਚੇਚੇ ਧੋਤੇ ਹੋਣ ਤੇ ਸਫੈਦ ਹੋਣ। ਅੰਮ੍ਰਿਤ ਵੇਲੇ ੧ ਦੋ ਵਜੇ ਤੋਂ ਜਾਗ, ਸਣਕੇਸ ਇਸ਼ਨਾਨ ਕਰ ਭਜਨ ਕਰਨ ਬੈਠਣਾ ੬-੭ ਵਜੇ ਤੱਕ। ਅਸਥਾਨ ਇਕਾਂਤ ਤੇ ਪਵਿਤਰ ਹੋਵੇ। ਜਿਤਨਾ ਚਿਰ ਵਰਨੀ ਕਰਨੀ ਹੋਵੇ, ਬ੍ਰਹਮਚਰਜ ਰਖਿਆ ਜਾਵੇ। ਨੀਲੇ ਕਾਲੇ ਰੰਗ ਦੀ ਬਸਤਰ ਵਿਚ ਤੰਦ ਭੀ ਨਾ ਹੋਵੇ। ੨੫ ਮਾਲਾ ਪੱਕੀਆਂ ਹੋਣੀਆਂ ਚਾਹੀਦੀਆਂ ਹਨ। ਸਿੱਖਾਂ ਦੀ ਗੇਣਤੀ ਕਰ ਲੈਣੀ। ਭਜਨ ਦੋ ਲਖ ਇਕਾਨਵੇਂ ਹਜ਼ਾਰ ੬ ਸੌ ਵਾਰੀ ਹੋ ਜਾਂਦਾ ਹੈ। ਇਸ ਤੋਂ ਘੱਟ ਗੇਣਤੀ ਨਾ ਹੋਵੇ। ਅਰੰਭ ਤੋਂ ਪਹਿਲਾਂ ਕਣਕ ਦੇ ਦਾਣੇ ਸੇਰ ਵੱਧ ਰੱਖ, ਉਪਰ ਕੋਰਾ ਸੁਚਾ ਜਲ ਦਾ ਭਾਂਡਾ ਭਰ ਧਰਨਾ। ਘਿਓ ਦੀ ਜੋਤ ਮੋਟੀ ਵਟੀ ਵਟ ਕੌਲੀ ਵਿਚ ਜਗਾਉਣੀ। ਕੋਲਿਆਂ ਤੇ ਧੂਪ ਧੁਖਦਾ ਰਹੇ। ਧੂਪ ਦੀ ਸਮੱਗਰੀ ਦੀਆਂ ਵਸਤਾਂ ੧-ਚੰਦਨ ਸੁਰਖ, ੨-ਚੰਦਨ ਸਫੈਦ, ੩-ਛੜ, ੪-ਮੋਥਰਾ, ੫-ਇੰਦਰ ਜੌਂ, ੬-ਭੋਜ ਪੱਤਰ, ੭-ਸੁਪਾਰੀ, ੮-ਦਾਖ ਮੇਵਾ, ੯-ਛੁਹਾਰੇ, ੧੦ ਗਰੀ ਖੋਪਾ, ੧੧-ਬਦਾਮ, ੧੨-ਗੁਗਲ, ੧੩-ਕੇਸਰ, ੧੪-ਮੁਸ਼ਕ ਕਾਫੂਰ, ੧੫-ਲੌਂਗ, ੧੬-ਤਿਲ, ੧੭-ਜੌਂ ਦੇਸੀ, ੧੮-ਕਸਤੂਰੀ, ੧੯-ਸੰਧੂਰ, ੨੦-ਲਾਚੀ ਨਿੱਕੀ, ੨੧-ਘਿਓ, ੨੨-ਖੰਡ ਲੈ ਕੂਟ ਬਨਾਉਣੀ। ਹੱਟੀਆਂ ਵਾਲੇ ਘੱਟ ਵਸਤਾਂ ਪਾਉਂਦੇ ਹਨ। ਸ਼ਰਲਾ ਜਾਂ ਜੰਗਲ ਜੇ ਜਾਣ ਦੀ ਲੋੜ ਹੋਵੇ, ਤਾਂ ਪਹਿਰੂ ਉਸ ਥਾਂ ਬੈਠ ਮਾਲਾ ਫੇਰੇ, ਬਾਹਰ ਗਿਆ ਕਿਸੇ ਨਾਲ ਬੋਲੇ ਨਾ ਤੇ ਛੇਤੀ ਪਰਤੇ। ਕਿਸੇ ਕਾਮਨਾ ਦੀ ਵਰਨੀ ਹੋਵੇ ਤਾਂ ਸਵਾ, ਹਰ ਵਰਨੀ ਸਮੇਂ ਜਲ ਕੋਲ ਧਰਿਆ ਜਾਵੇ ਗੁਰੂ ਕੀ ਗੋਲਕ ਦਾ, ਤੇ ਇਹ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸੰਗਤ ਵਰਨੀਆਂ ਕਰਨੀਆਂ ਹਨ, ਇਨ੍ਹਾਂ ਵਿਚ ਸਵਾ ਰੁਪਿਆ ਇਕੋ ਵਾਰ ਦਾ

ਪਹਿਲਾਂ ਹੀ ਪ੍ਰਵਾਨ ਹੈ। ਕੜਾਹ ਪ੍ਰਸ਼ਾਦਿ ਹਰ ਵਰਨੀ ਸਮੇਂ ਹੋਵੇ, ਤੇ ਸੀਤ ਗਰਮ ਹੀ ਹੋਵੇ ਤਾਂ ਅਰਦਾਸਾ ਵਰਨੀ ਦੇ ਆਦਿ ਅੰਤ ਕਰਨਾ। ਪਹਿਲਾ ਗੁਰ ਦਰਿਆ ਦਾ, ਫੇਰ ਪੰਜ ਪਿਆਰੇ ਵਰਤਣ ਬਾਦ ਸੰਗਤ ਨੂੰ ਪ੍ਰਸਾਦ ਵਰਤੇ। ਲਾਂਗਰੀ ਵਰਤਾਵਾ ਭਜਨ ਕਰੇ ਸੁਚ ਦਾ ਖਿਆਲ ਰਖਣਾ ਬਹੁਤ। ਲਾਂਗਰੀ ਪਹਿਰੂ ਗੇਣਤੀ ਵਿਚ ਨਹੀਂ ਗਿਣਨੇ। ਜਲ ਵਾਲੇ ਭਾਂਡੇ ਤੇ ਨਾਰੀਅਲ ਧਰਨਾ, ਮਾਲਾ ਸਹਿਜ ਨਾਲ ਫੇਰਨੀ, ਹਰ ਮਣਕੇ ਤੇ ਭਜਨ ਹੋਵੇ, ਸਤਿਗੁਰੂ ਜੀ ਦੇ ਦਰਸ਼ਨ ਨਮਿਤ ਵਰਨੀਆਂ ਦੀ ਗੇਣਤੀ ਰਖੀ ਜਾਵੇ। ਸਮੱਗਰੀ ਤੇ ਕੜਾਹ ਪ੍ਰਸ਼ਾਦਿ ਤੌਫੀਕ ਅਨੁਸਾਰ ਹੋਵੇ। ਸਤਿਗੁਰੂ ਜੀ ਜਿਵੇਂ ਭੈਣੀ ਸਾਹਿਬ ਸ਼ਹੀਦੀ ਬੁੰਗੇ ਵਰਨੀ ਅਰੰਭਣ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਅਕਾਲ ਪੁਰਖ ਜੀ ਸਭ ਥਾਈਂ ਹੋਇ ਸਹਾਇ ਕਹਿਣ ਦੇ ਬਾਦ ੧੧ਵੀਂ ਪਾਤਸ਼ਾਹੀ ਗੁਰੂ ਬਾਲਕ ਸਿੰਘ ਜੀ, ੧੨ਵੀਂ ਪਾਤਸ਼ਾਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਜਿੰਨ੍ਹਾਂ ਜੰਮ ਤੋਂ ਲਿਆ ਛੁਡਾਇ। ਜੋਤਿ ਕਾ ਜਾਮਾ ਗੁਰੂ ਹਰੀ ਸਿੰਘ ਜੀ ਜਿੰਨ੍ਹਾ ਤੁਟੀ ਲਈ ਮਿਲਾਇ। ਕਹਿ ਦੇਹੁ ਦੀਦਾਰ ਸਤਿਗੁਰੂ ਰਾਮ ਸਿੰਘ. ਨਾਮ ਚੜ੍ਹਦੀ ਕਲਾ ਆਪਦੇ ਭਾਣੇ ਸਰਬੱਤ ਦਾ ਭਲਾ ਕਹਿਣ ਦਾ ਹੁਕਮ ਦਿੱਤਾ ਸੀ। ਤਿਵੇਂ ਹੀ ਅਰਦਾਸੇ ਦਾ ਹੁਕਮ ਦਿੱਤਾ।

ਸ਼ੇਰਕੋਟ ਦੇ ਇਕ ਸਿੱਖ ਇਸ ਤਰ੍ਹਾਂ ਅਰਦਾਸਾ ਕਰਨ ਦਾ ਹੁਕਮ ਸੁਣ ਅਰਜ਼ ਕੀਤੀ, ਦਸਮ ਜੀ ਦੇ ਲਿਖੇ ਅਰਦਾਸੇ ਬਾਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ ਸਭ ਥਾਈਂ ਹੋਈ ਸਹਾਇ ਤਾਂ ਸਤਿਗੁਰੂ ਰਾਮ ਸਿੰਘ ਜੀ ਦੀ ਤੁਕ ਹੁਕਮਨਾਮੇ ਵਿਚ ਲਿਖੀ ਹੈ, ਤੇ ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ ਸਤਿਗੁਰੂ ਰਾਮ ਸਿੰਘ ਜੀ ਦਾ ਮੁਖ ਵਾਕ ਹੈ। ਅਗੇ ਸੰਗਤ ਪਾਸੋਂ ਇਹ ਸੁਣਿਆ ਹੈ, ਪਰ ਜੋ ਹੋਰ ਵਾਧਾ ਅੱਖਰ ਤੇ ਕੁਝ ਫਰਕ ਹੈ, ਇਸ ਬਾਬਤ ਮੇਰੇ ਮਨ ਵਿਚ ਸ਼ੰਕਾ ਉਪਜਿਆ ਹੈ। ਆਪ ਇਸ ਦੀ ਨਵਿਰਤੀ ਕਰੋ ਤਾਂ ਸਤਿਗੁਰੂ ਜੀ ਉਤਰ ਦਿਤਾ, ਉਪਰ ਲਿਖੀ ਤੁਕ ਦਸਮ ਜੀ ਤੇ ੧੧ਵੇਂ ਗੁਰੂ ਬਾਲਕ ਸਿੰਘ ਜੀ ਨੂੰ ਅਕਾਲ ਪੁਰਖ, ਸਤਿਗੁਰੂ ਰਾਮ ਸਿੰਘ ਜੀ ਦੇ ਲਿਖੇ ਅਨੁਸਾਰ ਜੋ ਉਨ੍ਹਾਂ ਅਕਾਲ ਮੂਰਤ ਗੁਰਦੇਵ ਦੇ ਭਾਵ ਨੂੰ ਲੈ ਗੁਰੂ ਬਾਲਕ ਸਿੰਘ ਜੀ ਜੋਗ ਲਿਖਿਆ ਹੈ, ਹੋਈ। ਤੇ ਆਪ ੧੨ਵੇਂ ਥਾਂ ਲਿਖਣ ਵਾਲੇ ਜਾਣੀਦੇ ਹਨ। ਜਿਵੇਂ ਦਸਮ ਜੀ ਇਸ ਅਰਦਾਸੇ ਦੇ ਲਿਖਣ ਵਾਲੇ ਹਨ।

ਗੁਰੂ ਹਰੀ ਸਿੰਘ ਜੀ ਨੇ ਜਿਵੇਂ ਸਿੱਖ ਸੰਗਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਆਪਣੇ ਸਤਿਗੁਰੂ ਤੇ ਲਿਖਣ ਵਾਲੇ ਮੰਨ ਲੈਂਦੀਆਂ ਹਨ, ਤਿਵੇਂ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲਿਆ ਹੈ। ਇਸ ਦੇ ਲਿਖਣ ਵਾਲੇ ਤੇ ਆਪਣੇ ਸਤਿਗੁਰੂ ਮੰਨ। ਤੇ ਮੈਂ ਗੁਰੂ ਹਰੀ ਸਿੰਘ ਜੀ ਦਾ ਆਪਣੀ ਸ਼ਰਧਾ ਨਾਲ ਨਾਮ ਲੈਂਦਾ ਹਾਂ। ਜਿਵੇਂ ਹੋਰ ਮਨੋਭਾਵ ਵਜੋਂ ਸਭ ਸਿੱਖ ਸੰਗਤਾਂ ਆਪਣੀ ਸ਼ਰਧਾ ਵਜੋਂ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਸਾਹਿਬਜ਼ਾਦਿਆਂ ਤੇ ਪੰਜਾਂ ਪਿਆਰਿਆਂ ਦਾ ਨਾਮ ਲੈਂਦੇ ਹਨ, ਤੇ ਜੋ ਫਰਕ ਨਾਨਕ ਨਾਮ ਤੇ ਦੇਹੁ ਦੀਦਾਰ ਸਤਿਗੁਰੂ ਰਾਮ ਸਿੰਘ ਨਾਮ ਚੜ੍ਹਦੀ ਕਲਾ ਦਾ ਏ ਇਹ ਸ਼ਰਧਾ ਪ੍ਰੇਮ ਦੇ ਭਾਵ ਨੂੰ ਲੈ ਪਿਆਰ ਨਾਲ ਹੀ ਕਹਿ ਦਿਤਾ ਜਾਂਦਾ ਹੈ ਤੇ ਪਰਵਾਨ ਹੀ ਏ। ਜਿਵੇਂ ਇਕ ਸਿੱਖ ਗੁਰੂ ਹਰੀ ਸਿੰਘ ਜੀ ਦੇ ਸਮੇਂ ਅਖੰਡ ਪਾਠ ਵਿਚ ਧੰਨ ਸਤਿਗੁਰੂ ਰਾਮ ਸਿੰਘ ਬਹੁਤ ਵਾਰੀ ਹਉਕਾ ਲੈ ਬੋਲਦਾ ਸੀ, ਤੇ ਗੁਰੂ ਹਰੀ ਸਿੰਘ ਜੀ ਇਕ ਹੋਰ ਸਿੱਖ ਦੇ ਕਹਿਣ ਤੇ ਕਿਹਾ ਸੀ, ਅਸੀਂ ਚਾਹੁੰਦੇ ਹਾਂ ਉਹ ਤੁਕ ਤੁਕ ਤੇ ਕਹੇ,ਧੰਨ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ ਤਿਵੇਂ ਭਾਈ ਜਿਸ

ਨੂੰ ਮੇਰੇ ਤੇ ਪ੍ਰਤੀਤ ਏ, ਉਹ ਕੂਕਾ ਇਸ ਤਰ੍ਹਾਂ ਕਹੇ, ਨਹੀਂ ਤੇ ਗੁਰੂ ਹਰੀ ਸਿੰਘ ਜੀ ਦੇ ਲਿਖੇ ਅਨੁਸਾਰ ਪਾਤਸ਼ਾਹੀ ੧੨ਵੀਂ ਕਹ. ਸ੍ਰੀ ਗੁਰੂ ਗੋਬਿੰਦ ਸਿੰਘ, ਸ੍ਰੀ ਅਕਾਲ ਪੁਰਖ ਜੀ ਸਭ ਥਾਈਂ ਹੋਈਂ ਸਹਾਇ ਕਹੇ, ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈ। ਪਰ ਉਹ ਤੁਕ ਜੋ ਸਤਿਗੁਰੂ ਰਾਮ ਸਿੰਘ ਜੀ ਦੀ ਏ. ਉਹ ਨਾਲ ਰਲਾ ਪੜ੍ਹਨੀ ਜ਼ਰੂਰੀ ਹੈ। ਜਿਸ ਦੇ ਅਧਾਰ ਤੇ ਪਾਤਸ਼ਾਹੀ ੧੨ਵੀਂ ਕਹਿਣਾ, ਗੁਰਬਾਣੀ ਦੇ ਆਸ਼ੇ ਅਨੁਸਾਰ ਬਣਦਾ ਹੈ। ਉਸ ਸਿੱਖ ਕਿਹਾ, ਗੁਰਬਾਣੀ ਦਾ ਕੀ ਆਸ਼ਾ ਏ, ਸਤਿਗੁਰੂ ਜੀ ਉਤਰ ਦਿੱਤਾ, ਜਿਸ ਨੂੰ ਸੰਸਾ ਹੋਵੇ ਵੇਖ ਸਕਦਾ ਹੈ। ਜਪੁਜੀ ਦੇ ਅੰਤ ਦਾ ਸਲੋਕ ਪਵਣੁ ਗੁਰੂ ਵਾਲਾ ਤੇ ਰਾਗ ਮਾਝ ਵਿਚ ਕੁਝ ਅੱਖਰਾਂ ਦੇ ਫਰਕ ਵਾਲਾ ਸਲੋਕ ਦੂਸਰੇ ਮਹਲੇ ਦਾ। ਗਉੜੀ ਰਾਗੁ ਦੀ ਵਾਰ ਵਿਚ ਚੌਥੇ ਮਹਲੇ ਦੀ ਪਉੜੀ ਜੋ ੩੦੬ ਪੰਨੇ ਤੇ ਹੈ, ਤੇ ੩੧੬ ਤੇ ਜਾ ਕੇ ਉਹ ਪਉੜੀ ਪੰਜਵੇਂ ਮਹਲੇ ਦੀ ਕੁਝ ਅੱਖਰਾਂ ਦਾ ਫਰਕ ਪਾ ਹੋ ਗਈ ਹੈ। ਜਿਵੇਂ ਸੰਤ ਜਨ ਜਾਂ ਸੰਤ ਮੁਨ ਜਨਾ ਆਦਿ। ਤੇ ਆਦਿ ਸੱਚ ਮਹਲੇ ੧ ਦਾ ਵਾਕ ਸੁਖਮਨੀ ਵਿਚ ਲਿਖਣ ਕਰ ਮਹਲੇ ੫ ਦਾ ਜਿਵੇਂ ਹੋ ਗਿਆ ਹੈ। ਤਿਵੇਂ ਹੀ ਗੁਰੂ ਗੋਬਿੰਦ ਸਿੰਘ ਜੀ ਦਾ ਤੇ ਸ੍ਰੀ ਅਕਾਲ ਪੁਰਖ ਜੀ ਸਹਾਇ ਗੁਰੂ ਬਾਲਕ ਸਿੰਘ ਜੀ ਦਾ ਨਾਮ ਲਿਖਣ ਕਰ ਸਭ ਥਾਈਂ ਹੋਈ ਸਹਾਇ ਨਾਲ ਰਲਾ, ਬਾਰ੍ਹਵੇਂ ਪਾਤਸ਼ਾਹੀ ਦਾ ਉਚਾਰ ਹੋ ਗਿਆ। ਇਹ ਸੁਣ ਉਸ ਸਿੱਖ ਕਿਹਾ, ਮੇਰੇ ਸਭ ਸ਼ੰਕੇ ਨਿਕਲ ਗਏ ਹਨ, ਅਰਦਾਸੇ ਬਾਬਤ। ਬੇ-ਸਰਧਾ ਵਾਲਾ ਆਪਣੀ ਜਾਣੇ।

ਸੰਤ ਕ੍ਰਿਪਾਲ ਸਿੰਘ ਜੀ ਭਦੌੜ ਵਾਲੇ ਰਵਿਦਾਸੀ ਜੋ ਸਤਿਗੁਰੂ ਰਾਮ ਸਿੰਘ ਜੀ ਅਗੇ ਕੀਰਤਨ ਕਰਦੇ ਸੀ ਤੇ ਬਦੇਸ਼ ਜਾ ਭੀ ਜਿਨ੍ਹਾਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਸੀ, ਨਾਮ ਜਪਦੇ ਚੜ੍ਹੇ ਤੇ ਉਨ੍ਹਾਂ ਦੇ ਸਪੁਤਰ ਹਜ਼ੂਰਾ ਸਿੰਘ ਰਾਗੀ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰ ਭੋਗ ਪਾ ਭੇਣੀ ਸਾਹਿਬ ਪੁਸ਼ਾਕਾ ਤੇ ਮਾਇਆ ਭੇਜੇ। ਇਨੀਂ ਦਿਨੀਂ ਹੀ। ਸਤਿਗੁਰੂ ਜੀ ਦੋ ਵੈਸਾਖ ਕੰਗ ਕਲਾਂ ਜ਼ਿਲਾ ਅੰਮ੍ਰਿਤਸਰ ਨਰਾਇਣ ਸਿੰਘ ਵਲ ਅਖੰਡ ਪਾਠ ਹੁੰਦੇ ਸਮੇਂ ਦਰਸ਼ਨ ਦਿੱਤੇ। ਫੇਰ ੩-੪ ਵੈਸਾਖ ਜ਼ਿਲਾ ਸ਼ੇਖੂਪੁਰਾ ਵਿਚ ਮੇਲੇ ਤੇ ਦਰਸ਼ਨ ਦਿੱਤੇ ਤੇ ਇਹ ਮੇਲਾ ਤਾਰਾ ਸਿੰਘ, ਵਰਿਆਮ ਸਿੰਘ, ਜੈਮਲ ਸਿੰਘ, ਹਰਨਾਮ ਸਿੰਘ, ਭਗਵਾਨ ਸਿੰਘ ਦੀ ਮਾਤਾ ਵਲੋਂ ਕੀਤਾ ਗਿਆ ਸੀ। ਇਸ ਮੇਲੇ ਤੇ ਰਾਗੀ ਗੁਰਮੁਖ ਸਿੰਘ, ਸੰਤ ਨਿਧਾਨ ਸਿੰਘ ਆਲਮ, ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ, ਕਾਲਾ ਸਿੰਘ ਜੀ ਮਜ਼ਹਬੀ, ਸੰਤ ਇੰਦਰ ਸਿੰਘ ਜੀ ਚਕਰਵਰਤੀ ਆਦਿ ਨੇ ਬਹੁਤ ਦੀਵਾਨ ਲਾਏ। ਤੇ ਨਾਮਧਾਰੀਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਹਰ ਜ਼ਿਲੇ ਨਗਰ ਵਿਚ ਵਰਨੀਆਂ ਭਜਨ ਦੀਆਂ ਕਰਨ ਦਾ ਉਪਦੇਸ਼ ਕੀਤਾ। ਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਬਚਨ ਬਿਰਧਾਂ ਤੋਂ ਪੁਛ ਦੱਸਣੇ ਤੇ ਲਿਖ ਲਿਖਾ ਸਤਿਜੁਗ ਵਲ ਭੈਣੀ ਸਾਹਿਬ ਭੇਜਣ ਦਾ ਪਰਚਾਰ ਕੀਤਾ। ਉਨ੍ਹੀਂ ਦਿਨੀਂ ਸਤਿਗੁਰੂ ਜੀ ਸੰਤ ਸੰਤੋਖ ਸਿੰਘ ਜੀ ਦਾ ਲਿਖਿਆ ਗ੍ਰੰਥ ਮਾਸਟਰ ਬਲਵੰਤ ਸਿੰਘ ਜੀ ਤੋਂ ਸੋਹਣਾ ਲਿਖਵਾ ਰਹੇ ਸੀ। ਤੇ ਹੋਰ ਮਿਲੀਆਂ ਸਾਖੀਆਂ ਵਿਚ ਲਿਖਵਾਂਦੇ ਸੀ। ਤੇ ਹੁਕਮਨਾਮੇ ਭੀ ਪ੍ਰਾਪਤ ਕਰਦੇ ਤੇ ਸੁਧ ਲਿਖਵਾਉਂਦੇ ਸੀ। ਬਲਵੰਤ ਸਿੰਘ ਦਾ ਨਾਮ ਮਾਸਟਰ, ਬਾਬਾ ਜਗਜੀਤ ਸਿੰਘ ਜੀ "ਬੇਅੰਤ" ਨੂੰ ਪਹਿਲੀ ਸਿੱਖਿਆ ਦੇਣ ਕਾਰਨ ਪੈ ਗਿਆ ਸੀ। ਜੋ ਭੇਟਾ ਧਰਾ ਸਤਿਗੁਰੂ ਜੀ ਇਨ੍ਹਾਂ ਤੋਂ ਗੁਰਮੁਖੀ ਅੱਖਰਾਂ ਦੀ ਦਵਾਈ ਸੀ। ਛੋਟਿਆਂ ਬੀਰ ਸਿੰਘ ਜੀ ਨੂੰ ਇਨ੍ਹਾਂ ਹੀ ਅੱਖਰ ਦੱਸੇ ਸੀ। ਸਤਿਗੁਰੂ ਜੀ ਨੇ ਵਰਨੀ ਤੇ ਆਪ ਭੈਣੀ ਸਾਹਿਬ ਅਰੰਭੀ ਹੀ ਹੋਈ ਸੀ, ਪਾਠ ਭੀ ਤੋਰੀ ਹੀ ਰਖਦੇ ਤੇ ਰੋਜ਼ ਇਕ ਪਾਠ ਦਾ ਭੋਗ ਪਾਉਂਦੇ। ਨਾਮਧਾਰੀ ਪੰਥ

ਵਿਚੋਂ ਭੀ ਪਾਠ ਕੀਤੇ ਲਿਖ ਭੇਣੀ ਸਾਹਿਬ ਭੇਜਣ ਦਾ ਹੁਕਮ ਸਤਿਜੁਗ ਤੇ ਇਨ੍ਹੀਂ ਦਿਨੀਂ ਲਿਖਵਾਇਆ ਹੋਇਆ ਸੀ। ਇਨੀ ਦਿਨੀਂ ਬੰਬਈ ਹਿੰਦੂ ਮੁਸਲਮਾਨਾਂ ਦਾ ਫਸਾਦ ਹੋਇਆ। ਬਹੁਤ ਮਰੇ ਤੇ ਜ਼ਖਮੀ ਹੋਏ। ਸਵਾ ਸੇਰ ਘਿਓ ਦਾ ਕੜਾਹ ਪ੍ਰਸਾਦਿ ਨਿਤ ਕਰ ਭੋਗ ਪਾਠ ਦਾ ਪਾਉਂਦੇ ਸੀ। ਸਤਿਗੁਰੂ ਜੀ ਤਨਖਾਹੀ ਹੋਏ ਸਿੱਖ ਬਾਬਤ ਅਖਬਾਰ ਤੇ ਨਹੀਂ ਲਿਖਾਂਦੇ ਸੀ। ਤੇ ਬਚਨ ਭੀ ਕਰਦੇ ਸੀ ਲਾਹੌਰ ਕੂਕਾ ਅਖਬਾਰ ਨਿਕਲਣ ਦੇ ਸਮੇਂ ਅਸਾਂ ਇਕ ਸਿੱਖ ਤਨਖਾਹੀ ਹੋਏ ਦਾ ਨਾਮ ਲਿਖਵਾ ਦਿੱਤਾ ਸੀ। ਜਦ ਉਸ ਬਖਸ਼ਾ ਲਿਆ ਸੀ ਤਦ ਉਸ ਅਰਜ਼ ਕੀਤੀ ਸੀ ਕਿ ਤੁਸੀਂ ਕਿਸੇ ਸਿੱਖ ਦਾ ਨਾਮ ਸਤਿਜੁਗ ਤੇ ਨਾ ਲਿਖਵਾਇਆ ਕਰੋ। ਕਿਉਂਕਿ ਦਮਾਂ ਦਾ ਕੀ ਭਰੋਸਾ ਹੈ। ਤੇ ਕਾਲਖ ਲਗੀ ਲਹਿੰਦੀ ਨਹੀਂ। ਤਦ ਤੋਂ ਕਦੇ ਕਿਸੇ ਸਿੱਖ ਦਾ ਤਨਖਾਹੀ ਹੋਣ ਬਾਰੇ ਨਾਮ ਨਾ ਲਿਖਣ ਦਾ ਨੇਮ ਬਣਾ ਲਿਆ ਹੋਇਆ ਹੈ। ਜੇ ਲਿਖ ਦੇਈਏ ਤਾਂ ਦਿਲ ਤੇ ਭਾਰ ਰਹਿੰਦਾ ਹੈ।

ਸਤਿਗੁਰੂ ਜੀ ਜੇਠ ਵਿਚ ਅੰਮ੍ਰਿਤਸਰ ਦੇ ਜ਼ਿਲੇ ਝੰਡੇਰੀਂ ਖਾਸ ਲਾਹੌਰ ਤੇ ਸਿਆਲਕੋਟ ਦੇ ਜ਼ਿਲੇ ਵਿਚ ਕਿਆਮਪੁਰ, ਮਲ੍ਹਵਾਲੀ, ਮਝੂ ਚੱਕ, ਸਰਗੋਧੇ, ਤੇ ਨਬੇ ਚੱਕ ਸਰਗੋਧੇ ਦੇ ਜ਼ਿਲੇ ਵਿਚ ਦਰਸ਼ਨ ਦਿੱਤੇ। ੩-੪ ਹਾੜ੍ਹ ਕੁਜਰੀਂ ਜ਼ਿਲਾ ਸ਼ੇਖੂਪੁਰੇ ਵਿਚ ਸੰਤ ਭਾਨ ਸਿੰਘ ਜੀ ਦੇ ਸਾਲਾਨਾ ਮੇਲੇ ਤੇ ਦਰਸ਼ਨ ਦਿੱਤੇ। ਬਹੁਤ ਜਥੇ ਸਬਦੀਆਂ ਦੇ ਆਏ। ਵਰਿਆਮ ਸਿੰਘ ਸੈਣੀ ਜਥੇਦਾਰ ਅਰਜ ਕੀਤੀ, ਬਹੁਤ ਲੋਕ ਭਜਨ ਲੈਣ ਦੀ ਅਰਜ ਕਰਦੇ ਹੈਨ। ਆਪ ਕੋਈ ਮਹਾਤਮਾ ਸੰਤ ਸਾਨੂੰ ਬਖਸ਼ੋ। ਜੋ ਭਜਨ ਦੱਸ ਦਿਆ ਕਰੇ। ਸਤਿਗੁਰੂ ਜੀ ਬਚਨ ਕੀਤਾ ਤੂੰ ਆਪ ਹੀ ਦੱਸ ਦਿਆ ਕਰ। ਪਰ ਜਿੰਨਾ ਗੁੜ ਪਾਈਏ ਓਨਾ ਮਿੱਠਾ ਹੁੰਦਾ ਹੈ ਦੇ ਬਚਨ ਨੂੰ ਵਿਚਾਰ ਪਹਿਲਾਂ ਆਪ ਕਮਾਈ ਕਰੋ ਤੇ ਫੇਰ ਕਿਸੇ ਨੂੰ ਭਜਨ ਦੱਸੋ। ਪਹਿਲੇ ਮਨ ਪ੍ਰਬੋਧਹੁ ਆਪਨਾ, ਪਾਛੇ ਅਵਰ ਰੀਝਾਵਹੁ ਦੀ ਵਰਤੋਂ ਕਰ ਵਰਿਆਮ ਸਿੰਘ ਜੀ ਸਤਿ ਬਚਨ ਕੀਤਾ ਤੇ ਅਰਜ਼ ਕੀਤੀ, ਇਹ ਕੁਝ ਤਾਂ ਹੋ ਆਵੇਗਾ ਜੇ ਆਪ ਸਿਰ ਤੇ ਹੱਥ ਰਖੋਂਗੇ।

## ਕੁਜਰਾਂ ਵਾਲੇ

ਸੰਤ ਭਾਨ ਸਿੰਘ ਜੀ ਕੁਜਰਾਂ ਵਾਲਿਆਂ ਵਿਚ ਬੜੇ ਗੁਣ ਸੀ। ਜੋ ਵਰਣੇ ਨਹੀਂ ਜਾ ਸਕਦੇ। ਇਨ੍ਹਾਂ ਦੇ ਪੰਜ ਪੁਤਰ ਸੀ। ਉਹ ਗੁਣ ਇਨ੍ਹਾਂ ਪੰਜਾਂ ਵਿਚ ਹੀ ਵੰਡੇ ਹੋਏ ਸੀ। ਵਡੇ ਸੰਤਾ ਸਿੰਘ ਵਿਚ ਸੰਤ ਮਾਰਗ ਦੀ ਸ਼ਰਧਾ ਸੀ, ਹਰ ਘਰ ਆਏ ਦੀ ਸੇਵਾ ਭੀ ਪੁਜ ਕੇ ਕਰਨੀ ਤੇ ਮੁਠੀਆਂ ਭੀ ਭਰਨੀਆਂ। ਭਗਤ ਸਿੰਘ ਵਿਚ ਭਗਤੀ, ਜਤਿ ਸਤਿ ਤੇ ਬਲ ਬਹੁਤ ਸੀ। ਵੀਰ ਸਿੰਘ ਸੂਰਮੇ ਸੁਭਾ ਵਾਲਾ ਸੀ, ਜੋ ਦਿਲ ਧਾਰਦਾ ਜਾਂ ਜ਼ਬਾਨੋਂ ਕਹਿੰਦਾ ਕਰ ਵਖਾਂਦਾ ਸੀ। ਗੁਰਬਖਸ਼ ਸਿੰਘ ਢੋਲਕੀ ਵਜਾ ਸ਼ਬਦ ਪੜ੍ਹਦਾ ਤੇ ਗੁਰੂ ਕੀਆਂ ਖੁਸ਼ੀਆਂ ਲੈਂਦਾ। ਗੁਰਦਿਆਲ ਸਿੰਘ ਜੀ ਤੇ ਐਸੀ ਗੁਰੂ ਕੀ ਦਿਆਲਤਾ ਮੈਂ ਦੇਖੀ ਹੈ, ਮੇਲਿਆਂ ਤੇ ਲੰਗਰ ਵਿਚ ਲਗਣਾ ਤੇ ਪਰਾਏ ਦੁਖ ਦਰਦ ਦਾ ਵੰਡਣਾ ਤੇ ਸਿੱਖੀ ਹਿਤ ਐਸਾ ਵਿਰਲੇ ਵਿਚ ਹੈ ਐਸ ਸਮੇਂ। ਸਤਿਗੁਰੂ ਪ੍ਰਤਾਪ ਸਿੰਘ ਜੀ ਇਨ੍ਹਾਂ ਨੂੰ ਧੁਰੋਂ ਸਉਰੇ ਹੋਏ ਸਾਧੂ ਆਏ ਮੰਨਦੇ ਸੀ। ਇਹ ਹੁਣ ਸੰਤ ਨਗਰ ਰਹਿੰਦੇ ਹਨ। ਸਤਿਗੁਰੂ ਜੀ ਪੰਜ ਹਾੜ ਖੂਹ ਭਿਖੀਆਂ ਵਾਲੇ ਤੇ ਸੰਤ ਆਲਾ ਸਿੰਘ ਜੀ ਦੇ ਡੇਰੇ ਦਰਸ਼ਨ ਦਿੱਤੇ। ੬-੭ ਠੱਟੇ ਮਾਣਿਕ, ੮-੯ ਨੁਸ਼ਹਿਰੇ ਮਘਰ ਸਿੰਘ, ਵਿਰਸਾ ਸਿੰਘ, ਅਰੂੜ ਸਿੰਘ ਵਲ ਦਰਸ਼ਨ ਦਿੱਤੇ। ਮਘਰ ਸਿੰਘ ਖੜੋ

ਅਰਜ਼ ਕੀਤੀ, ਮੇਰੀ ਦੇਹ ਰੋਗੀ ਰਹਿੰਦੀ ਏ, ਤੇ ਗਰੀਬ ਹੋ ਗਿਆ ਹਾਂ। ਸਤਿਗੁਰੂ ਜੀ ਕਿਹਾ, ਤੂੰ ਕੋਈ ਮੰਦਾ ਕੀਤਾ ਏ, ਮਘਰ ਸਿੰਘ ਮੰਨਿਆ, ਮੈਂ ਇਕ ਘੁਮਿਆਰ ਸੀਰੀਂ ਕੋਲੋਂ ਇਕ ਘੋੜੇ ਘੇਰ ਆਂਦੇ ਦਾ ਅੱਧ ਲਿਆ ਹੈ ਰਕਮ 'ਚੋਂ', ਸਤਿਗੁਰੂ ਜੀ ਹੁਕਮ ਕੀਤਾ, ਤੂੰ ਘੋੜੇ ਦੇ ਮਾਲਕ ਨੂੰ ਮੁਲ ਦੇ ਮਾਫੀ ਮੰਗ, ਫੇਰ ਅੰਮ੍ਰਿਤ ਛਕ, ਮਘਰ ਸਿੰਘ ਸਤਿਬਚਨ ਕੀਤਾ। ਹੁਕਮ ਵਰਤਿਆ ਤੇ ਸਮਾਂ ਭੀ ਪਰਤਿਆ। ਦੇਹ ਅਰੋਗ ਹੋਈ, ਤਾਪ ਲੱਥਾ, ਜੋੜਾਂ ਦੀਆਂ ਪੀੜਾਂ ਹਟੀਆਂ, ਹੁਣ ਇਹ ਮਘਰ ਸਿੰਘ ਸੰਤ ਨਗਰੋਂ ਭੁਇੰ ਵੇਚ ਸੁਹੇਵੇ ਸਾਹਿਬ ਜ਼ਮੀਨ ਖਰੀਦ ਰਹਿੰਦਾ ਹੈ। ਵਿਰਸਾ ਸਿੰਘ ਤੇ ਅਰੂੜ ਸਿੰਘ ਸ਼ਰਾਬੀ ਜ਼ਿਮੀਂਦਾਰ ਇਸ ਦੀ ਸੰਗਤ ਪਾਰੋਂ ਕੂਕੇ ਸਜੇ ਸੀ। ਜੋ ਹੁਣ ਸੰਤ ਨਗਰ ਸਰਧਾਵਾਨ ਸਿੱਖਾਂ ਵਿਚੋਂ ਹਨ। ਵਿਰਸਾ ਸਿੰਘ ਜੀ ਤੇ ਮੱਘਰ ਸਿੰਘ ਜੀ ਦੇ ਹੋਰ ਵਚਨ ਭੀ ਸਮੇਂ ਸਮੇਂ ਸਿਰ ਆਉਣਗੇ।

ਸਤਿਗੁਰੂ ਜੀ ੨੩ ਹਾੜ੍ਹ ਕਕਰਾਲੇ ਭਾਈ ਖੇਮ ਸਿੰਘ ਦੇ ਮੇਲੇ ਤੇ ਦਰਸ਼ਨ ਦਿੱਤੇ। ਰਾਗੀ ਗੁਰਬਖਸ਼ ਸਿੰਘ ਤੇ ਸੰਤ ਬੰਤਾ ਸਿੰਘ ਜੀ ਨੇ ਦੀਵਾਨ ਲਾਏ। ੨੮ ਹਾੜ ਦਿੱਲੀ ਦਰਸ਼ਨ ਦਿੱਤੇ। ਸਰਮੁਖ ਸਿੰਘ ਚੁਗਾਵੇਂ ਵਾਲਿਆਂ ਨੂੰ ਦਿੱਲੀ ਦਾ ਸੂਬਾ ਥਾਪਿਆ। ੩੧ ਹਾੜ ੧ ਸਾਉਣ ਲੁਧਿਆਣੇ ਮੇਲੇ ਤੇ ਦਰਸ਼ਨ ਦਿੱਤੇ। ਸੰਤ ਬੰਤਾ ਸਿੰਘ, ਕਰਮ ਸਿੰਘ ਜੀ, ਮਸਤਾਨ ਸਿੰਘ ਜੀ, ਸੇਵਾ ਸਿੰਘ ਜੀ, ਦਸੌਂਧਾ ਸਿੰਘ ਜੀ, ਮਹਣ ਸਿੰਘ ਜੀ, ਜੰਗ ਸਿੰਘ ਜੀ, ਸੂਬਾ ਖੇਮ ਸਿੰਘ ਜੀ, ਰਤਨ ਸਿੰਘ ਕੂਕਾ, ਮਿਹਰ ਸਿੰਘ ਸਿਆੜ, ਆਲਮ ਜੀ, ਚੱਕਰਵਰਤੀ ਜੀ ਆਦਿ ਨੇ ਬਹੁਤ ਪ੍ਰਚਾਰ ਕੀਤਾ। ਗੁਰਮੁਖ ਸਿੰਘ ਰਾਗੀ ਨੇ ਬਹੁਤ ਰੰਗੀਲੀਆਂ ਰੀਤਾਂ ਤੇ ਰਾਗਾਂ ਵਿਚ ਸ਼ਬਦ ਕੀਰਤਨ ਕੀਤਾ। ਇਸ ਮੇਲੇ ਦੀ ਸੇਵਾ ਸੰਭਾਲ ਕਰਮ ਸਿੰਘ ਠੇਕੇਦਾਰ, ਬਾਬੂ ਰਾਮ ਸਿੰਘ, ਕਰਮ ਸਿੰਘ ਮਹੰਤ ਆਦਿ ਸੰਗਤ ਮਿਲਰ ਗੰਜ ਤੇ ਡੀਲਫ ਗੰਜ ਨੇ ਕੀਤੀ। ਪਰਚਾਰ ਨਾਮਧਾਰੀ ਬਾਣੇ ਸਿੱਧੀਆਂ ਦਸਤਾਰਾਂ ਤੇ ਬੀਜਾਂ ਵਾਲੇ ਕੁੜਤੇ, ਸੁਫੈਦ ਬਸਤਰਾਂ ਤੇ ਚੂੜੀਦਾਰ ਸੁਥਣਾਂ ਸੁਚ ਸੋਧ ਤੇ ਵਰਨੀਆਂ ਬਾਬਤ ਹੋਏ। ਸਤਿਗੁਰੂ ਜੀ ੧੩, ੧੪, ੧੫ ਸਾਉਣ ਗਲੋਟੀਂ ਜ਼ਿਲਾ ਸਿਆਲਕੋਟ ਦਰਸ਼ਨ ਦਿੱਤੇ ਜਿਥੇ ਸਤਿਗੁਰੂ ਰਾਮ ਸਿੰਘ ਜੀ ਗੁਰਦਿਤੇ ਨੂੰ ਗਾਧੀ ਤੇ ਬੈਠੇ ਨੂੰ ਆ ਦਰਸ਼ਨ ਦੇ ਮਸਤ ਕੀਤਾ ਸੀ। ਬਾਬੇ ਧਿਆਨ ਸਿੰਘ ਜੀ ਲਾਹੌਰ ਵਾਲਿਆਂ ਦਮਦਮਾ ਉਸ ਜਗ੍ਹਾ ਬਣਾਇਆ ਹੋਇਆ ਸੀ। ਸੰਤ ਭਗਤ ਸਿੰਘ ਜੀ, ਆਲਮ ਜੀ ਪੰਡਿਤ ਜਗਤ ਸਿੰਘ ਜੀ, ਤੇ ਭੂਰੀ ਵਾਲੇ ਸੰਤਾਂ ਦਰਸ਼ਨ ਦਿੱਤੇ। ਸਤਿਗੁਰੂ ਜੀ ਨਾਮ ਬਾਣੀ ਤੇ ਗੁਰਮੁਖੀ ਬਾਣੇ ਬੀਬੀਆਂ ਤੇ ਸਿੱਖਾਂ ਜੋਗ ਰਖਣ ਦਾ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਵਰਨੀਆਂ ਕਰਨ ਦਾ ਉਪਦੇਸ਼ ਪਰਚਾਰ ਕਰਾਇਆ। ਇਸ ਸਮੇਂ ਸੂ: ਬੂਟਾ ਸਿੰਘ, ਰਾਇਪੁਰ ਵਾਲੇ ਸਤਿਜੁਗ ਦੇ ਚਲਾਣ ਤੇ ਲਗੇ ਸੀ। ਸੰਤ ਇੰਦਰ ਸਿੰਘ ਜੀ ਸਤਿਗੁਰੂ ਜੀ ਦੇ ਸਾਥ ਹੀ ਪ੍ਰਚਾਰ ਹਿਤ ਰਹਿੰਦੇ ਸੀ। ਵਿਦਿਆਲੇ ਦੇ ਲੜਕੇ ਸਮੇਤ ਦੋਨਾਂ ਬਾਬਿਆਂ, ਰਾਤ ਕੀਰਤਨ ਕਰਦੇ, ਸਵੇਰੇ ਆਸਾ ਦੀ ਵਾਰ ਲਾਉਂਦੇ ਸੀ ਤੇ ਪ੍ਰੈਸ ਵਿਚ ਭੀ ਕੰਮ ਕਰਦੇ ਸੀ। ਵਰਕਸ਼ਾਪ ਵਿਚ ਤੇ ਲੰਗਰ ਤੇ ਹੋਰ ਝਾੜੂ ਆਦਿ ਸੇਵਾ ਕਰਨ ਦੀ ਜਾਚ ਸਭ ਨੂੰ ਸਿਖਾਈ ਜਾਂਦੀ ਸੀ।

## ਬੇਬੇ ਕਰਤਾਰ ਕੌਰ ਜੀ ਦੀ ਚੜ੍ਹਾਈ

ਮਹਾਰਾਜ ਗੁਰਦਿਆਲ ਸਿੰਘ ਜੀ ਦੇ ਮਹਿਲ, ਬੇਬੇ ਕਰਤਾਰ ਕੌਰ ਜੀ ਬੀਮਾਰ ਹੈਜ਼ੇ ਤੇ ਤਾਪ ਨਾਲ ਹੋਏ। ਲਾਹੌਰ ਸਾਰੇ ਪੇਕੇ ਪਰਿਵਾਰ ਵਲ ਤਾਰ ਪਾਈ ਤੇ ਸਤਿਗੁਰੂ ਜੀ ਵਲ ਸਿੱਖ

ਭੇਜਿਆ। ਸਤਿਗੁਰੂ ਜੀ ਸਿਆਲਕੋਟ ਦੇ ਜ਼ਿਲੇ ਵਿਚ ਵੀਰੋਕੀ ਮੇਲੇ ਤੇ ਦਰਸ਼ਨ ਦਿੱਤੇ, ਸੋਹਣ ਸਿੰਘ ਜੀ ਰਾਗੀ ਕੋਟ ਪਨੂੰਆਂ ਵਾਲਿਆਂ ਕੀਰਤਨ ਕੀਤਾ। ਸੰਤ ਭਗਤ ਸਿੰਘ ਤੇ ਸੰਤ ਟਹਿਲ ਸਿੰਘ ਜੀ ਦੀਵਾਨ ਲਾਏ। ਸਤਿਗੁਰੂ ਜੀ ਗੁਰਮੁਖੀ ਬਾਣੇ ਸਿੱਖਾਂ ਤੇ ਬੀਬੀਆਂ ਲਈ ਰਖਣ ਦਾ ਪਰਚਾਰ ਕਰਾਇਆ। ਤੇ ਵਰਨੀਆਂ ਕਰਨ ਦਾ ਉਪਦੇਸ਼ ਦਿੱਤਾ। ਸਤਿਗੁਰੂ ਜੀ ਭੈਣੀ ਸਾਹਿਬ ਆਏ ਰਾਮਸਰ ਰਾਤ। ਸਵੇਰੇ ਹੀ ਕਰਤਾਰ ਕੌਰ ਦੇ ਪਰਿਵਾਰ ਪੇਕੇ ਵਿਚੋਂ ਭੀ ਬਾਬਾ ਧਿਆਨ ਸਿੰਘ ਜੀ ਸਮੇਤ ਵਡੀ ਭੈਣ ਈਸ਼ਰ ਕੌਰ ਦੇ ਭੈਣੀ ਸਾਹਿਬ ਪੁਜੇ। ਸਤਿਗੁਰੂ ਜੀ ਘਰ ਮੰਦਰਾਂ ਵਿਚ ਆਏ ਬੀਬੀ ਕਹਿ ਕਰਤਾਰ ਕੌਰ ਨੂੰ ਕੋਲ ਜਾ ਬੁਲਾਇਓ ਨੇ। ਉਸ ਅਰਜ਼ ਕੀਤੀ, ਮੇਰੇ ਮਥੇ ਚਰਨ ਲਾਓ ਤੇ ਮੈਨੂੰ ਬਖਸ਼ੋ। ਸਤਿਗੁਰੂ ਜੀ ਕਰਤਾਰ ਕੌਰ ਜੀ ਦੇ ਸਿਰ ਤੇ ਹਥ ਰਖਿਆ ਤੇ ਕਿਹਾ, ਤੂੰ ਬਖਸ਼ੀ ਹੋਈ ਹੈਂ। ਕੋਲ ਬੈਠਿਆਂ ਨੂੰ ਜਾਪਿਆ ਜਿਵੇਂ ਚੜ੍ਹ ਗਈ ਮੁੜ ਜੀਵੀ ਹੈ। ਕੁਝ ਦਿਨ ਬੇਬੇ ਜੀ ਰਾਜ਼ੀ ਰਹੇ ਤੇ ਅਚਾਨਕ ਰਾਤ ੧੦ ਵਜੇ ਦੇ ਕਰੀਬ ਤਕਲੀਫ ਹੋਈ। ਸਤਿਗੁਰੂ ਜੀ ਆਏ ਤੇ ਸੰਤ ਮੋਹਣ ਸਿੰਘ ਜੀ ਤੋਂ ਅਰਦਾਸਾ ਕਰਾਇਆ ਕਿ ਦੁਖ ਨਵਿਰਤੀ ਹੋਵੇ। ਨਾਨਕ ਨਾਮ ਚੜ੍ਹਦੀ ਕਲਾ ਕਹਿਣ ਨਾਲ ਹੀ ਚੜ੍ਹ ਗਏ। ਸਭ ਪਰਿਵਾਰ ਤੇ ਸਿੱਖ ਬਾਣੀਆਂ ਜੋ ਅਗੇ ਹੀ ਪਾਸ ਬੈਠੇ ਪੜ੍ਹਦੇ ਸੀ, ਰਾਤ ਸਭ ਮਾਲਾ ਫੇਰਦੇ ਪਾਸ ਬੈਠੇ ਰਹੇ। ੩੧ ਸਉਣ ੧੯੯੯ ਬਿ:

ਸਵੇਰੇ ਆਸਾ ਦੀ ਵਾਰ ਦੇ ਭੋਗ ਬਾਦ ਢੋਲਕ ਛੈਣਿਆਂ ਸਾਥ ਸ਼ਬਦ ਪੜ੍ਹਦੇ ਇਕ ਪਾਸੇ ਸਤਿਗੁਰੂ ਜੀ ਤੇ ਦੂਜੇ ਪਾਸੇ ਸੰਤ ਹਰਨਾਮ ਸਿੰਘ ਜੀ ਰਾਗੀ ਮਸਾਣ ਭੂਮਿਕਾ ਤੱਕ ਗਏ। ਸੁਗੰਧੀ ਤੇ ਘਿਓ ਲਕੜਾਂ ਦੇਹ ਤੇ ਪਾ ਅਗਨ ਭੇਟ ਕੀਤਾ। ਕਿਸੇ ਰੋਣ ਧੋਣ ਨਾ ਕੀਤਾ, ਸਗੋਂ ਸਭ ਸੋਭਾ ਹੀ ਕਰਦੇ ਕਿ ਇਨ੍ਹਾਂ ਬੇਬੇ ਹੋਰਾਂ ਮਹਾਰਾਜ ਜੀ ਦੀ ਸੇਵਾ ਭੀ ਬੜੀ ਸਰਧਾ ਸਾਂਤਕੀ ਸੁਭਾ ਨਾਲ ਕੀਤੀ। ਪਾਸ ਜਾ, ਬਿਨ ਕਹੇ ਪ੍ਰਸਾਦਿ ਜਲ, ਦੁਧ ਲੈ ਖੜੇ ਰਹਿੰਦੇ ਹਾਜ਼ਰ ਕਰ। ਭਾਵੇਂ ਮਹਾਰਾਜ ਜੀ ਲਿਖਣ ਦੇ ਧਿਆਨ ਲਗੇ ਬਹੁਤ ਚਿਰ ਸਿਰ ਨਾ ਚੁਕਦੇ, ਪਰ ਬੇਬੇ ਜੀ ਮੁਖੋਂ ਨਾ ਬੋਲਦੇ। ਸਾਂਤਿ ਰਹਿ ਖੜੇ ਹੀ ਰਹਿੰਦੇ। ਮਹਾਰਾਜ ਜੀ ਦੇ ਬਾਦ ਵੀ ਬੇਬੇ ਜੀ ਸਾਦੇ ਬਾਣੇ ਤੇ ਗੁਰੂ ਭਾਣੇ ਵਿਚ ਨੀਵੇਂ ਧਿਆਨ ਮਾਲਾ ਦੇ ਮਣਕਿਆਂ ਵਿਚ ਮਨ ਲਾ ਦਿਨ ਨਿਭਾਏ। ਤਿੰਨ ਸਾਲ ਕੁਝ ਦਿਨ ਘੱਟ। ਨਾ ਰੱਜ ਛਕਿਆ ਨਾ ਛੰਡ ਪਹਿਨਿਆ। ਵੈਰਾਗੀ ਸੁਭਾ ਰਖਿਆ। ਮਹਾਰਾਜ ਜੀ ਤੋਂ ਪਿਛੋਂ।

ਸਤਿਗੁਰੂ ਜੀ ੨੦ ਸਉਣ ਤੋਂ ਆਪਣਾ ਸਦਾ ਵਾਲਾ ੪੦ ਦਿਨਾਂ ਨੇਮ ਅਰੰਭਿਆ। ਭੈਣੀ ਸਾਹਿਬ ਸਾਧ ਸੰਗਤ ਦਾ ਜੋੜ ਮੇਲ ਭੀ ਹੋਇਆ। ਸੰਤ ਬੰਤਾ ਸਿੰਘ, ਸੇਵਾ ਸਿੰਘ, ਫੌਜਾ ਸਿੰਘ, ਆਲਾ ਸਿੰਘ ਜੀ ਜਥਿਆਂ ਸਮੇਤ ਸਾਥ ਆਦਿ ਰਲੇ। ਸਤਿਗੁਰੂ ਜੀ ਇਕ ਡੇਢ ਵਜੇ ਪਿਛਲੀ ਰਾਤ ਇਸ਼ਨਾਨ ਕਰ ਸਿਲ ਤੇ ਚੌਕੜਾ ਲਾ ਭਜਨ ਕਰਦੇ। ਜੋਤ ਜਗਾ ਧੂਪ ਧੁਖਾ। ਚਾਰ ਵਜੇ ਆਸਾ ਦੀ ਵਾਰ ਦੇ ਦੀਵਾਨ ਵਿਚ ਦਰਸ਼ਨ ਦਿੰਦੇ। ਰਾਗੀ ਭਾਈ ਹਰਨਾਮ ਸਿੰਘ, ਜੈ ਸਿੰਘ, ਗੁਰਬਖਸ਼ ਸਿੰਘ, ਨਿਰਮਲ ਸਿੰਘ, ਬਹਾਦਰ ਸਿੰਘ, ਰਾਗ ਕੀਰਤਨ ਕਰਦੇ। ਚੱਕਰਵਰਤੀ ਜੀ ਪਰਚਾਰ ਕਰਦੇ। ਸਬਦੀ ਹਲੇ ਦੇ ਸ਼ਬਦ ਪੜ੍ਹਦੇ। ਇਹ ਚਾਲੀ ਦਿਨ ਕੋਈ ਸੰਸਾਰਕ ਧੰਦੇ ਦੀ ਗਲ ਨਾ ਕਿਸੇ ਕੀਤੀ ਸੁਣੀ ਸਮੇਤ ਸਤਿਗੁਰੂ ਜੀ ਸਭ ਨੇਮ ਵਿਚ ਲਗਿਆਂ ਨੇ। ਸਿਰਫ ਕਰਤਾਰ ਕੌਰ ਦੇ ਚੜ੍ਹਨ ਸਮੇਂ ਤੇ ਸਸਕਾਰ ਸਮੇਂ ਦੂਰ ਮਸਾਣਾਂ ਤਕ ਤੇ ਡੇਰੇ ਭੈਣੀ ਸਾਹਿਬ ਸਤਿਗੁਰੂ ਜੀ ਤੇ ਸਾਧ ਨੇਮ ਵਿਚ ਲਗੇ ਗਏ ਸੀ। ਨਹੀਂ ਤੇ ਮਾਤਾ ਜੀ, ਹੋਰ ਸਾਧ, ਤੇ ਲਾਹੌਰੋਂ ਆਏ ਸਰੀਰ ਹੀ ਕਰਤਾਰ ਕੌਰ ਕੋਲ ਰਹਿੰਦੇ

ਰਹੇ। ਸਤਿਗੁਰੂ ਜੀ ਕਰਤਾਰ ਕੌਰ ਦੀ ਅਰਜ਼ ਕਾਰਨ ਨੇਮ ਵਿਚੋਂ ਉਸ ਪਾਸ ਦਰਸ਼ਨ ਦੇਣ ਗਏ ਸੀ। ੨ ਅਸੂ ਨੂੰ ਪਾਠ ਬੇਬੇ ਕਰਤਾਰ ਕੌਰ ਜੀ ਨਮਿਤ ਕੀਤਿਆਂ ਦੇ ਭੋਗ ਪਾਏ। ਪੰਜਾਂ ਸਾਧੂਆਂ ਨੂੰ ਸਫੈਦ ਬਸਤਰ, ਲਿਸ਼ਕਵੇਂ ਗੜਵੇ, ਡੋਰੀਆਂ, ਪਊਏ, ਕੰਘੇ ਆਦਿ ਮਾਤਾ ਜੀਉਣ ਕੌਰ ਜੀ ਗ੍ਰੰਥ ਸਾਹਿਬ ਦੇ ਹਜ਼ੂਰ ਰਖ ਭੇਟਾ ਕੀਤੇ। ਬੇਬੇ ਕਰਤਾਰ ਕੌਰ ਜੀ ਦੇ ਨਮਿਤ ਹਵਨ ਹੋਇਆ, ਹੋਰ ਭੀ ਬਹੁਤ ਪਾਠਾਂ ਦੇ ਭੋਗ ਪਾਏ। ਪਰਚਾਰ ਹੋਏ ਤੇ ਮੇਲੇ ਦਾ ਭੋਗ ਪਿਆ।

ਸਤੀ ਬੀਬੀ ਕਰਤਾਰ ਕੌਰ, ਗੁਰ ਭਾਣੇ ਅਨੁਸਾਰ।
ਬਸੀ ਬੈਕੁੰਠ, ਨਾ ਰੋਈਏ, ਖੁਸ਼ੀ ਕਰੋ ਪਰਿਵਾਰ।
ਗੁਰਬਾਣੇ ਭਾਣੇ ਗੁਰੂ, ਦਾ ਭੀ ਬਹੁਤ ਪਰਚਾਰ।
ਹੋਇਆ ਦੱਸਣ ਦਿਵਿਸ ਇਸ, ਕੀਤਾ ਜਿਨ੍ਹਾਂ ਦੀਦਾਰ।

ਸਾਧੂ ਦਸਦੇ ਹਨ, ਜੋ ਬੇਬੇ ਕਰਤਾਰ ਕੌਰ ਦੇ ਬੀਮਾਰ ਹੋਣ ਤੇ ਸਤਿਗੁਰੂ ਜੀ ਦੇ ਉਨ੍ਹਾਂ ਨੂੰ ਦਰਸ਼ਨ ਦੇਣ ਸਮੇਂ ਸਾਥ ਸੀ, ਸਤਿਗੁਰੂ ਜੀ ਕਰਤਾਰ ਕੌਰ ਨੂੰ ਕਿਹਾ ਸੀ, ਜੇ ਬੀਬੀ ਤੂੰ ਮੰਨੇ ਤੇ ਕਹਵੇਂ ਤਾਂ ਅਸੀਂ ਸਾਧ ਸੰਗਤ ਪਾਸੋਂ ਤੇਰੀ ਅਰੋਗਤਾ ਲਈ ਅਰਦਾਸ ਕਰਾਈਏ। ਤਾਂ ਕਰਤਾਰ ਕੌਰ ਜੀ ਕਿਹਾ, ਨਾ ਸੱਚੇ ਪਾਤਸ਼ਾਹੋ, ਹੁਣ ਮੈਨੂੰ ਉਨ੍ਹਾਂ ਪਤੀ ਦੇਵ ਜੀ ਮਹਾਰਾਜ ਪਾਸ ਹੀ ਜਾਣ ਦਿਓ। ਮੈਂ ਉਨ੍ਹਾਂ ਬਿਨਾਂ ਹਉਕੇ ਲੈ ਲੈ ਭੁਖ ਸਹਿ ਕੇ ਮਸਾਂ ਤਿੰਨ ਸਾਲ ਗੁਜ਼ਾਰੇ ਹਨ। ਇਸ ਵਕਤ ਆਪ ਦਾ ਦਰਸ਼ਨ ਸਾਹਵੇਂ ਤੇ ਉਨ੍ਹਾਂ ਦੀ ਸਿਮ੍ਰਤੀ ਮੇਰੇ ਅੰਦਰ ਹੈ। ਮੱਤ ਕੀ ਜਾਪੇ ਫੇਰ, "ਕਿਆ ਜਾਣਾ ਕਿਵ ਮਰੇਂਗੇ ਕੈਸਾ ਮਰਨਾ ਹੋਇ॥" ਕਹਿ ਨੇਤ੍ਰ ਮੁੰਦ ਲਏ ਸਨ ਤੇ ਭਜਨ ਕਰਦੇ ਸਮਾ ਗਏ ਸਨ। ਸਾਧ-ਦਸਦੇ ਹਨ ਕਿ ਕਰਤਾਰ ਕੌਰ ਜੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਚੁਬਾਰੇ ਵਿਚ ਤੇ ਲਾਹੌਰ, ਜਿੱਥੇ ਬੈਠ ਮਹਾਰਾਜ ਗੁਰਦਿਆਲ ਸਿੰਘ ਜੀ ਲਿਖਿਆ ਕਰਦੇ ਸੀ, ਦੋਨਾਂ ਥਾਵੀਂ ਦੀਵਾ ਜਗਾਂਦੇ ਤੇ ਧੂੜ ਮੱਥੇ ਤੇ ਲਾਂਦੇ ਸੀ। ਮਹਾਰਾਜ ਜੀ ਦੀਆਂ ਲਿਖਤਾਂ ਨੂੰ ਨਿਤ ਚੁੰਮ ਨਮਸਕਾਰ ਕਰਦੇ ਸੀ। ਸਤਿਗੁਰੂ ਜੀ ਉਨ੍ਹਾਂ ਦਾ ਇਹ ਸੁਭਾ ਦੇਖ ਕਿਹਾ ਕਰਦੇ ਸੀ, "ਜੀਵਤ ਸਾਹਿਬੁ ਸੇਵਿਓ ਅਪਨਾ, ਚਲਤੇ ਰਾਖਿਓ ਚੀਤਿ॥" ਵਾਲੀਆਂ ਵਿਰਲੀਆਂ ਹੀ ਸਿਦਕਵਾਨ ਸਤੀਆਂ ਇਸ ਕਰਤਾਰ ਕੌਰ ਵਰਗੀਆਂ ਹੁੰਦੀਆਂ ਸਨ। ਜੋ ਮਹਿਰਮ ਜਾਨੀ ਬਿਨਾਂ ਜੀਣਾ ਨਹੀਂ ਲੋੜਦੀਆਂ*।

## *ਮਿੱਤਾ ? ਕੁਮਿੱਤਾ*

ਸਤਿਗੁਰੂ ਪ੍ਰਤਾਪ ਸਿੰਘ ਜੀ ਭੈਣੀ ਸਾਹਿਬੋਂ ਦੋ ਵਾਰੀ ਚੱਕ ਕੂਕਿਆਂ ਦੇ ਮਲੇਰ ਕੋਟਲੇ ਨੇੜੇ ਨਰਾਇਣ ਸਿੰਘ, ਸੂਬਾ ਗੁਰਬਖਸ਼ ਸਿੰਘ ਦੇ ਪੁਤ੍ਰ ਨੂੰ ਦਰਸ਼ਨ ਦੇਣ ਗਏ। ਭਾਵੇਂ ਸੂਬਾ

---

* ਬੇਬੇ ਕਰਤਾਰ ਕੌਰ ਜੀ ਨੇ ਮਹਾਰਾਜ ਜੀ ਦੀ ਤਪਦਿਕ ਦੀ ਬੀਮਾਰੀ ਵਿਚ ਭੀ ਉਨ੍ਹਾਂ ਦੀ ਬਿਨਾ ਪ੍ਰਹੇਜ਼ ਜਾਗੇ ਭਾਕ, ਫਾਕੇ ਰਹਿ ਦਿਨ ਰਾਤ ਹਰ ਸੇਵਾ ਬਸਤਰਾਂ, ਛੇਪਣ, ਦਵਾਈ ਜਲ ਦੀ ਕੀਤੀ। ਤੇ ਕਹਿੰਦੇ ਭੀ ਸੀ ਕਿਵੇਂ ਹੋਵੇ ਮੈਂ ਇਨ੍ਹਾਂ ਤੋਂ ਪਹਿਲਾਂ ਚੜ੍ਹ ਜਾਵਾਂ।

ਗੁਰਬਖਸ਼ ਸਿੰਘ ਜੀ ਭੀ ਚੰਗੇ ਬਲ ਵਾਲੇ ਤੇ ਸਤਿਗੁਰੂ ਜੀ ਨੂੰ ਜ਼ੋਰ ਕਰਾਣ ਵਾਲੇ ਸੂਰਮੇ ਸੀ, ਪਰ ਨਰਾਇਣ ਸਿੰਘ ੭ ਫੁਟ ਲੰਮਾ ਗੋਰਾ ਸਰੂਪ ਮੱਸ ਫੁਟਦੀ ੨੦ ਸਾਲ ਉਮਰ ਦਾ ੩ ਮਣ ਵਜ਼ਨ ਵਾਲਾ ਜਿਸ ਦੇ ਵਿਆਹ ਨੂੰ ਦੋ ਸਾਲ ਹੀ ਹੋਏ ਸੀ, ਚੰਗਾ ਘੁਲਣ ਵਾਲਾ ਪਿੜ ਮੱਲ ਸੀ। ਇਸ ਨੇ ਪਟਿਆਲੇ ਅਫਸਰਾਂ ਸਾਹਵੇਂ ਮਿੱਠੇ ਭਲਵਾਨ ਨੂੰ ਦੋ ਵਾਰੀ ਢਾਇਆ ਸੀ। ਮਿੱਠੇ ਨੇ ਮਿਤ੍ਰ ਬਣ ਧੋਖੇ ਨਾਲ ਸਰਦਾਈ ਵਿਚ ਕੋਈ ਐਸੀ ਵਸਤ ਪਾ ਨਰਾਇਣ ਸਿੰਘ ਨੂੰ ਪਿਆਈ ਕਿ ਨਰਾਇਣ ਸਿੰਘ ਦੇ ਅੰਦਰੋਂ ਰੱਤ ਆ ਉਹ ਨੁਚੜ ਕੇ ੧੨ ਅੱਸੂ ਨੂੰ ਚੜ੍ਹ ਗਿਆ। ਸਤਿਗੁਰੂ ਜੀ ਪ੍ਰਚਾਵਣੀ ਵਜੋਂ ਬਾਦ ਜਾ ਬਚਨ ਕੀਤਾ ਜੇ ਸੋਧ ਉਸ ਰੱਖੀ ਹੁੰਦੀ ਜਾਂ ਇਤਨਾ ਹੀ ਸੰਜਮ ਹੁੰਦਾ ਨਾਮਧਾਰੀ ਦੇ ਹੱਥ ਬਿਨਾ ਨਾ ਛਕਦਾ, ਤਾਂ ਇਹ ਧੋਖਾ ਨਾ ਹੁੰਦਾ। ਇਸ ਲਈ ਸਾਧੂ ਆਖਦੇ ਹਨ "ਸੋਧ ਮਾਹਿ ਹਨ ਚਾਰ ਗੁਣਾ ਉਦਮਇਕ ਹਮੇਸ਼। ਉਜਲ ਵਸਤਰ, ਭੈ ਗੁਰੂ, ਲਗੇ ਨਾ ਕੋਈ ਲੇਸ।" ਤੇ ਹਉਕਾ ਭਰ ਕਿਹ ਸੀ, ਐਸੇ ਸੋਹਣੇ ਤੇ ਬਲਵਾਨ ਬਲ ਵਾਲੇ ਹੋਣੇ ਦੁਰਲੱਭ ਹਨ।

ਮਹਾਤਮਾ ਗਾਂਧੀ ਜੀ ਇਨ੍ਹੀਂ ਦਿਨੀਂ ਪੂਨੇ ਵਿਚ ਕੈਦ ਹੋਇਆਂ, ਮਰਨ ਵਰਤ ਰਖ ਕੇ ਹਿੰਦੂਆਂ ਨੂੰ ਅਛੂਤਾਂ ਹਰੀਜਨਾਂ ਨਾਲ ਖਾਣਾ ਮਨਾਇਆ ਸੀ ਤੇ ਨੰਦ ਕਿਸ਼ੋਰ ਬਿਰਲੇ ਨੇ ਜਦ ਉਨ੍ਹਾਂ ਨੂੰ ਇਹ ਸੁਨੇਹਾ ਸੁਣਾਇਆ ਕਿ ਮੰਦਰਾਂ ਤੇ ਲੰਗਰਾਂ ਵਿਚ ਹਰੀਜਨ ਜਾਣੇ ਮੰਨੇ ਗਏ ਹਨ ਤਾਂ ਉਨ੍ਹਾਂ ਹੁਲਾਸ ਨਾਲ ਬਿਰਲੇ ਦੀ ਗਲ੍ਹ ਤੇ ਚਪੇੜ ਲਾਈ ਤੇ ਖੁਸ਼ੀ ਜਣਾਈ ਸੀ।

## ਪੁਤ ਦੀ ਲੋੜ

ਸਤਿਗੁਰੂ ਜੀ ਅੱਧ ਅਸੂ ਸ਼ੇਖੂਪੁਰੇ ਦੇ ਜ਼ਿਲੇ ਵਿਚ ਮਲਕੀਂ ਸੰਤ ਸਿੰਘ, ਸੰਪੂਰਨ ਸਿੰਘ ਹੋਰਾਂ ਦੀ ਅਰਜ਼ ਤੇ ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ ਵਰਨ, ਤੇਜਾ ਸਿੰਘ, ਵਰਿਆਮ ਸਿੰਘ ਜੀ ਸੰਮਸਾ ਨੇ ਦੀਵਾਨ ਲਾਏ। ਤੇ ਕਾਲੂ ਰਾਗੀ ਜਥੇ ਆਪਣੇ ਸਮੇਤ ਰਾਗ ਕੀਰਤਨ ਦੋ ਵੇਲੇ ਕੀਤਾ। ਹਰਖੋ ਕੀ ਪ੍ਰਤਾਪ ਸਿੰਘ, ਜਵਾਹਰ ਸਿੰਘ ਵਲ ਭੀ ਦਰਸ਼ਨ ਦਿੱਤੇ, ਜਲ ਦੁਧ ਸਾਧਾਂ ਛਕਿਆ। ਲੰਜੀਂ ਕਿਰਪਾਲ ਸਿੰਘ, ਕਰਤਾਰ ਸਿੰਘ ਵਲ ਰਾਤ ਮੇਲਾ ਹੋਇਆ। ਸਤਿਗੁਰੂ ਜੀ ਰਹੇ। ਸਤਿਗੁਰੂ ਜੀ ਨਨਕਾਣਾ ਸਾਹਿਬ ਦੇ ਮੇਲੇ ਤੋਂ ਝਬਰਾਂ, ਸੱਦੋ ਵਾਲ, ਮਾਲ੍ਹ ਵਾਲੋਂ ਹੋ ਰੱਤੇ ਚੋਏ ਸ੍ਰ: ਸਉਣ ਸਿੰਘ ਵਲ ਦਰਸ਼ਨ ਦਿੱਤੇ। ਸਰਦਾਰਨੀ ਛੋਟੀ, 'ਬੂਈ' ਜੋ ਕੋਟ ਗੁਰਾਇਆ, ਜ਼ਿਲਾ ਗੁਰਦਾਸਪੁਰ ਵਿਚੋਂ, ਸ੍ਰ: ਬਿਰਧ ਹੋਏ, ਪੁਤਰਾਂ ਦੀ ਥੁੜ ਨੂੰ ਵਿਆਹੀ ਸੀ, 'ਬੂਈ' ਮਾਸੀ ਸ਼ਰਾਬੀ ਮਾਪਿਆਂ ਦੀ ਧੀ ਹੋਣ ਕਰ ਸਾਧ ਸੰਗਤ ਵਾਲਾ ਖਾਣਾ ਬਾਣਾ ਘਟ ਹੀ ਮੰਨਦੀ ਸੀ। ਬੂਈ ਦੇ ਮਨ ਆਈ, ਮੇਰੇ ਵਿਚੋਂ ਭੀ ਧੀ ਹੀ ਹੋਈ ਹੈ, ਸਤਿਗੁਰੂ ਜੀ ਅਗੇ ਅਰਜ਼ ਕਰਾਂ, ਜੇ ਪੁਤਰ ਹੋਵੇ। ਸੰਸਾਰ ਪਰਿਵਾਰ ਨਾਲ ਗੰਢ ਪਵੇ.ਸਤਿਗੁਰੂ ਜੀ ਵਲ ਲੰਗਰ ਦੀ ਅਰਜ਼ ਕਰਨ ਤੁਰੀ,ਕਿਉਂਕਿ ਸਤਿਗੁਰੂ ਜੀ ਦਾ ਡੇਰਾ ਰਾਜ ਕੌਰ, ਵਡੀ ਸਰਦਾਰਨੀ ਵਲ ਸੀ। ਜਿਸ ਵਿਚੋਂ ਭੀ ਅਗੇ ਚਾਰ ਧੀਆਂ, ਪ੍ਰਤਾਪ ਕੌਰ, ਗੁਲਾਬ ਕੌਰ, ਸੰਤ ਕੌਰ ਤੇ ਨਿਹਾਲ ਕੌਰ ਸਨ। ਗੁਰੂ ਕੇ ਘੋੜੇ ਸਾਂਭਣ ਵਾਲਿਆਂ ਸਾਧਾਂ, ਨਰਾਇਣ ਸਿੰਘ ਟੋਢੇਵਾਲ ਦੇ ਤੇ ਉਜਾਗਰ ਸਿੰਘ ਅਮਲੀ ਗੁਲਾਲੀਪੁਰ ਦੇ ਕਿਹਾ ਸਰਦਾਰਨੀ ਜੀ, ਸੱਚ ਦੱਸਣਾ ਕਿਸ ਆਸ ਨਾਲ ਲੰਗਰ ਦੀ ਅਰਜ਼ ਕਰਨ ਚੱਲੀ ਹੈਂ। ਤੂੰ ਅਗੇ ਕਦੇ ਨਹੀਂ ਅਰਜ਼ ਕੀਤੀ। ਉਸ ਦੱਸਿਆ, ਪੁਤਾਂ ਦੀ ਮੰਗ ਨੂੰ ਅੱਜ ਸੰਗ ਲਾਹ ਟੁਰੀ ਹਾਂ, ਸਤਿਗੁਰੂ ਜੀ ਵਲ। ਸਾਧਾਂ ਕਿਹਾ ਅਰਜ਼ ਭੀ ਮੰਨੀ

ਜਾਵੇਗੀ ਤੇ ਪੁਤ ਵੀ ਮਿਲ ਜਾਣਗੇ ਜੇ ਸਕੇਸ਼ ਇਸ਼ਨਾਨ ਕਰ ਗੁਰਮੁਖੀ ਬਾਣਾ ਪਹਿਨ ਅਰਜ਼ ਕਰਨ ਜਾਵੇਂ। ਬੂਈ ਨੇ ਸੰਤ ਕੌਰ, ਪ੍ਰਤਾਪ ਕੌਰ, ਨਿਹਾਲ ਕੌਰ ਜੋ ਰਾਜ ਕੌਰ ਦੀਆਂ ਧੀਆਂ ਸੀ, ਉਨ੍ਹਾਂ ਤੋਂ ਸਭ ਦਿਲ ਦੀ ਮੰਗ ਤੇ ਸਾਧਾਂ ਦੀ ਸਲਾਹ ਦੱਸ, ਗੁਰਮੁਖੀ ਬਾਣੇ ਵਾਲੇ ਬਸਤਰ ਮੰਗੇ। ਤਾਂ ਤਿੰਨਾਂ ਨੇ ਤੁਰਤ ਇਹ ਕਹਿ ਕਿ ਜੇ ਤੂੰ ਸਤਿਗੁਰਾਂ ਪਾਸੋਂ ਸਾਡੇ ਵੀਰਾਂ ਜੋਗ ਵਰ ਮੰਗਣ ਚਲੀ ਹੈਂ ਤਾਂ ਅਸੀਂ ਹੁਣੇ ਹੀ ਅੰਗਣ ਨਹੀਂ ਸਮਾਉਂਦੀਆਂ। ਭੈਣਾਂ ਨੂੰ ਭਰਾ ਕਿਥੋਂ। ਮਾਏ ਤੂੰ ਕਪੜੇ ਮੰਗਦੀ ਏਂ ਅਸੀਂ ਤੇ ਚਮੜੇ ਭੀ ਉਤਾਰ ਕੇ ਦੇਣ ਨੂੰ ਤਿਆਰ ਹਾਂ। ਲੈ ਬਾਣਾ ਭੀ ਤਿਆਰ ਹੈ ਤੇ ਮਨ ਸਾਡੇ ਦਾ ਪਿਆਰ ਭੀ ਤੇਰੇ ਨਾਲ ਹੈ। ਜਿਵੇਂ ਸਾਧਾਂ ਕਿਹਾ ਸੀ, ਬੂਈ ਸਕੇਸ਼ ਨਹਾ, ਬਾਣਾ ਪਹਿਨ, ਸਤਿਗੁਰੂ ਜੀ ਦੇ ਹਜ਼ੂਰ ਦੀਵਾਨ ਵਿਚ ਜਾ ਹੱਥ ਜੋੜ ਖੜੀ ਤੇ ਅਰਜ਼ ਕੀਤੀ, ਆਪ ਵਡੇ ਪ੍ਰਤਾਪ ਵਾਲੇ ਹੋ, ਕਿਰਪਾ ਕਰੋ। ਆਪਦੇ ਦਰ ਆਈ ਹਾਂ। ਇਸ ਘਰ ਦਾ ਭੀ ਕੁਝ ਬਣੇ, ਪ੍ਰਤਾਪ ਵਧੇ ਤੇ ਲੰਗਰ ਮੇਰੇ ਘਰ ਹੋਵੇ। ਸਤਿਗੁਰੂ ਬਚਨ ਕੀਤਾ, ਜੇ ਇਵੇਂ ਹੀ ਰਹਵੇਂਗੀ ਤਾਂ ਇਵੇਂ ਦੇ, ਜੇ ਮੁਢਲੀ ਮੱਤ ਕੀਤੀ ਉਈ ਤਾਂ ਮੁੰਡੇ ਭੀ ਉਵੇਂ ਦੇ ਹੀ ਹੋਣਗੇ। ਕਿਉਂਕਿ ਸੰਤਾਨ ਵਿਚ ਮਾਂ ਦਾ ਹਿੱਸਾ ਤੇ ਮੱਤ ਬਹੁਤੀ ਹੁੰਦੀ ਹੈ। ਦੂਏ ਰੋਜ਼ ਬੂਈ ਵਲ ਹੀ ਲੰਗਰ ਹੋਇਆ। ਸਾਲ ਦੇ ਅੰਦਰ ਪਹਿਲਾ ਪੁਤਰ ਮਿਲਖਾ ਸਿੰਘ ਹੋਇਆ। ਫੇਰ ਦੋ ਸਾਲ ਬਾਦ ਦੇਸਾ ਸਿੰਘ ਹੋਇਆ, ਜ਼ੈਲਦਾਰ ਸਉਣ ਸਿੰਘ, ੭੦–੭੫ ਸਾਲ ਦੀ ਉਮਰੇ ਸੀ, ਸੋ ਚੜ੍ਹ ਗਿਆ। ਇਹ ਬੂਈ ਜਵਾਨ ਸੀ, ਸਾਧ ਸੰਗਤ ਵਲੋਂ ਮੁਨਕਰ ਹੀ ਰਹੀ, ਇਸ ਦੇ ਦੋਵੇਂ ਪੁਤਰ ਤੇ ਆਪ ਉਹ ਹੁਣ ਜਲੰਧਰ ਦੇ ਜ਼ਿਲੇ ਵਿਚ ਅੰਬੀਆਂ ਨੰਗਲ ਰਹਿੰਦੇ ਹਨ। ਇਹ ਭੁਲ ਭੁਲੇਖੇ ਹੀ ਸਤਿਗੁਰੂ ਜੀ ਤੇ ਸਾਧਾਂ ਨੂੰ ਮਿਲਦੇ ਤੇ ਮੱਥਾ ਟੇਕਦੇ ਹਨ। ਸਰਦਾਰ ਸ਼ਾਦੀ ਨਾ ਕਰਦਾ ਸੀ, ਪਰ ਸੰਗੀਆਂ ਸਬੰਧੀਆਂ ਕਹੇ ਕਰਨ ਤੇ, ਕੁਲ ਦੀ ਜਾਇਦਾਦ ਤੇ ਕੁਲ ਵਿਚ ਰਹਿ ਗਈ ਪਰ ਸਿੱਖੀ ਨਿਕਲ ਗਈ। ਇਸ ਵਾਸਤੇ ਜੋ ਗੁਰਵਾਕ ਹੈ, "ਦੀਨੁ ਛਡਾਇ ਦੁਨੀ ਜੋ ਲਾਏ॥ ਦੁਹੀ ਸਰਾਈ ਖੁਨਾਮੀ ਕਹਾਏ॥" ਉਹ ਐਸੇ ਸਜਣਾਂ ਤੇ ਘਟਦਾ ਹੈ ਜੋ ਕਵੇਲੇ ਕੁਰਾਹੇ ਧਕੇਲਦੇ ਹਨ। ਸਤਿਗੁਰੂ ਜੀ ਲਾਹੌਰ ਦੇ ਜ਼ਿਲੇ ਤਲਵੰਡੀ ਮੰਡੀ, ਪਢਿਆਲ, ਦਾਓਕੇ, ਕਬੀਰ ਕੇ, ਕੰਗਣਪੁਰ, ਜਮਸ਼ੇਰ, ਗੇਲਣ, ਹੁਜਰੇ ਰਨਿਆਲ ਮੱਘਰ ਦੇ ਮਹੀਨੇ ਵਿਚ ਦਰਸ਼ਨ ਦਿੱਤੇ। ਪੋਹ 'ਚ ਬੈਂਕੇ ਚੀਮੇ, ਜ਼ਿਲਾ ਗੁਜਰਾਂਵਾਲੇ ਵਿਚ ਸਤਿਗੁਰੂ ਜੀ, ਆਲਮ ਜੀ ਤੇ ਸੰਤ ਆਲਾ ਸਿੰਘ ਜੀ ਸੰਗਤ ਵਲੋਂ ਮਿਥੇ ਮੇਲੇ ਤੇ ਦਰਸ਼ਨ ਦਿੱਤੇ। ਬਸੰਤ ਪੰਚਮੀ ਦਾ ਮੇਲਾ ਗਿਲੀਂ ਸਾਂਗਲੇ ਪਾਸ ਸੰਤ ਮਤਾਬ ਸਿੰਘ ਜੀ ਦੀ ਅਰਜ਼ ਕਰ ਕੀਤਾ ਤੇ ਦਰਸ਼ਨ ਦਿੱਤੇ। ਮਤਾਬ ਸਿੰਘ ਜੀ ਬੜੇ ਵੈਰਾਗੀ ਤਿਆਗੀ ਪੁਰਸ਼ ਸੀ, ਇਨ੍ਹਾਂ ਦੇ ਬਾਦ ਵੀ ਸਤਿਗੁਰੂ ਜੀ ਗਿਲੀਂ ਮੇਲੇ ਬਸੰਤ ਦੇ ਤੇ ਇਨ੍ਹਾਂ ਸੰਤਾਂ ਦੀ ਯਾਦ ਵਜੋਂ ਬਹੁਤੀ ਵਾਰੀ ਜਾਂਦੇ ਰਹੇ। ਇਸ ਸਾਲ ਅੱਗੇ ਹੋ ਸੇਵਾ ਵਿਚ ਹਿੱਸਾ ਗਿਲੀਂ ਨੰਬਰਦਾਰ ਹਰਬੰਸ ਸਿੰਘ ਤੇ ਬਲਦੇਵ ਸਿੰਘ ਨੇ ਲਿਆ। ਕਵੀ ਗੁਰਬਚਨ ਸਿੰਘ ਸ਼ੌਕ ਤੇ ਫਾਨੀ ਨੂੰ ਇਨਾਮ ਭੀ ਦਿੱਤਾ, ਸਤਿਗੁਰੂ ਜੀ। ਸੰਤ ਮਤਾਬ ਸਿੰਘ ਅਰਜ਼ ਕੀਤੀ ਹੋਈ ਸੀ ਮੇਰੇ ਬਾਦ ਭੀ ਇਹ ਮੇਲਾ ਹੋਵੇ ਤੇ ਆਪ ਭੀ ਦਰਸ਼ਨ ਦੇਣਾ। ਉਸ ਯਾਦ ਵਜੋਂ ਇਹ ਮੇਲਾ ਹੋਇਆ ਸੀ ੧੭ ਮਾਘ।

ਇਸੇ ਸਾਲ ਜਿਵੇਂ ਵਰਨੀਆਂ ਸਭ ਨਾਮਧਾਰੀ ਸੰਗਤ ਵਿਚ ਹਰ ਜ਼ਿਲੇ ਨਗਰ,ਇਕੱਲੇ ਜਾਂ ਚੌਖੇ ਘਰਾਂ ਮਿਲ ਅਰੰਭੀਆਂ ਹੋਈਆਂ ਸੀ,ਤਿਵੇਂ ਬਸੰਤ ਦੇ ਮੇਲੇ ਦੀਆਂ ਭੀ ਅਰਜ਼ਾਂਆਪ ਥਾਵਾਂ ਤੋਂ ਹੋਈਆਂ ਸਤਿਗੁਰੂ ਜੀ ਬਸੰਤ ਨਮਿਤ ਹੀ ਮੇਲਾ ਮਨਜ਼ੂਰ ਕਰਦੇ ਤੇ ਸਤਿਜੁਗ ਤੇ ਲਿਖਵਾ ਆਮ ਜਥੇਦਾਰਾਂ

ਤੇ ਦੁਆਲੇ ਦੀ ਸੰਗਤ ਨੂੰ ਭੀ ਸੱਦਾ ਦੇਂਦੇ। ਨਾਮਧਾਰੀ ਮਰਯਾਦਾ ਬਾਣੇ ਤੇ ਭਜਨ ਬੰਦਗੀ ਦਾ ਬਹੁਤ ਪਰਚਾਰ ਕਰਾਂਦੇ। ਆਲਮ ਜੀ ਤੇ ਚਕਰਵਰਤੀ ਜੀ ਲਿਖਤੀ ਵੀ ਤੇ ਬੋਲ ਕੇ ਭੀ ਬਹੁਤ ਨਾਮਧਾਰੀ ਇਤਿਹਾਸ ਦਾ ਪਰਗਾਸ ਵਿਸ਼ਵਾਸ ਸੰਗਤਾਂ ਨੂੰ ਦੇਂਦੇ।

ਸਤਿਗੁਰੂ ਜੀ ਆਲਮ ਜੀ ਤੇ ਚਕਰਵਰਤੀ ਜੀ ਦੀ ਬੁਧ ਨੂੰ ਭੀ ਪਰਗਾਸ ਬਹੁਤ ਬਖਸ਼ਿਆ ਹੋਇਆ ਸੀ। ਤੇ ਉਂਜ ਉਪਰੋਂ ਭੀ ਹਰ ਲੇਖ ਇਨ੍ਹਾਂ ਦਾ ਪਹਿਲਾਂ ਸੁਣਦੇ ਸੀ ਤੇ ਫੇਰ ਪ੍ਰਕਾਸ਼ਤ ਹੋਣ ਦੇਂਦੇ ਸੀ। ਆਲਮ ਜੀ ਤੇ ਚਕਰਵਰਤੀ ਜੀ ਦੀਆਂ ਲਿਖਤਾਂ ਨੇ ਨਾਮਧਾਰੀ ਇਤਿਹਾਸ ਦੀ ਬਹੁਤ ਸਮੱਗ੍ਰੀ ਪਰਗਟ ਕੀਤੀ। ਬੀਤੇ ਕਾਲ ਦੇ ਹਾਲ ਲਿਖੇ। ਸਤਿਗੁਰੂ ਜੀ ਭੀ ਬਿਰਧਾਂ ਸਾਧਾਂ ਪਾਸੋਂ ਤੇ ਮਾਤਾ ਜੀਉਣ ਕੌਰ ਜੀ ਤੇ ਗੁਰੂ ਹਰੀ ਸਿੰਘ ਜੀ ਪਾਸੋਂ ਸੁਣੇ ਬਚਨ ਤੇ ਸੰਤ ਸੰਤੋਖ ਸਿੰਘ ਜੀ ਦੇ ਲਿਖੇ ਹੱਥ ਲਿਖਤ ਗ੍ਰੰਥ ਦੇ ਆਧਾਰ ਤੇ ਆਪਣੇ ਪੜ੍ਹੇ ਗ੍ਰੰਥਾਂ ਤੇ ਅਨੁਭਵ ਤੋਂ ਇਨ੍ਹਾਂ ਨੂੰ ਸੋਝੀ ਦੇ ਸੁਘੜਤਾ ਬਖਸ਼ਦੇ। ਜਿਵੇਂ ਹਰ ਮਰਯਾਦਾ ਨਾਮਧਾਰੀ ਪੰਥ ਦੀ ਮਲਨ ਹੋਈ ਨੂੰ ਸਵਾਰ ਮਾਂਜ ਕੇ ਉਜਲ ਉਜਾਗਰ ਜਗਤ ਤੇ ਕਰਨ ਦਾ ਆਪ ਨੇ ਮਨ ਬਣਾਇਆ ਹੋਇਆ ਸੀ, ਤਿਵੇਂ ਨਾਮਧਾਰੀ ਇਤਿਹਾਸ ਗੁੰਮ ਪਏ ਨੂੰ ਭੀ ਉਜਾਗਰ ਕਰਨਾ ਅਰੰਭਿਆ ਸੀ। ਅੰਗਰੇਜ਼, ਸਿੰਘ ਸਭੀਏ ਤੇ ਅਕਾਲੀਏ ਭਾਵੇਂ ਲਾਹੌਰ ਤੋਂ ਸਤਿਜੁਗ ਦੇ ਲੇਖਾਂ ਤੇ ਲੇਖਕਾਂ ਦੇ ਵਿਰੋਧੀ ਸੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲੈਣ ਤੋਂ ਚਿੜਦੇ ਸੀ, ਕੂਕਿਆਂ ਤੇ, ਤਾਂ ਭੀ ਸੰਤ ਮੰਗਲ ਸਿੰਘ ਜੀ ਮਹਾਰਾਜ ਗੁਰਦਿਆਲ ਸਿੰਘ ਜੀ, ਆਲਮ ਜੀ ਤੇ ਚੱਕ੍ਰਵਰਤੀ ਜੀ ਆਦਿ ਨੇ ਔਖ ਸਹਿ ਬੇਖੌਫ ਹੋ ਸ਼ਾਂਤ ਰਹਿ ਸਤਿਗੁਰੂ ਜੀ ਦੇ ਉਦਮ ਆਸਰੇ ਨਾਲ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਤੇ ਨਾਮਧਾਰੀ ਸ਼ਹੀਦਾਂ ਤੇ ਸਾਧੂਆਂ ਦੇ ਕਾਰਨਾਮੇ ਲੰਮੇ ਤੇ ਭਾਵ ਭਰਪੂਰ ਲੇਖ ਲਿਖ ਬਸੰਤ ਨੰਬਰਾਂ ਵਿਚ ਪ੍ਰਗਟ ਪ੍ਰਸਿੱਧ ਕਰ ਹੀ ਦਿੱਤੇ। ਹਰ ਮਜ਼ਹਬ ਦਾ ਵਿਦਵਾਨ, ਇਨ੍ਹਾਂ ਦੇ ਲਿਖੇ ਨੂੰ ਹੁਣ ਗੌਰ ਨਾਲ ਪੜ੍ਹਦਾ ਸੀ। ਕਦੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੋਂ ਜੋ ਚਿੜਦੇ ਸੀ, ਹੁਣ ਉਹ ਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਨੂੰ ਆਪ ਗੌਰ ਨਾਲ ਪੜ੍ਹਦੇ ਸੀ। ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਗੁਰੂ ਬਾਲਕ ਸਿੰਘ ਜੀ ਦਾ ਜੀਵਨ ਚੱਕਰਵਰਤੀ ਜੀ ਪਹਿਲੇ ਬਸੰਤ ਨੰਬਰ ੧੯੯੬ ਦੇ ਵਾਂਗੂ ਬੜੀ ਖੋਜ ਭਰਪੂਰ ਸਵਾਦ ਭਰਿਆ ਲਿਖਿਆ ਸੀ।

ਆਲਮ ਜੀ ੧੯੯੮ ਦੇ ਬਸੰਤ ਨੰਬਰ ਤੇ (ਅਤਿਅੰਤ ਲੋੜੀਂਦਾ ਨਿਰਨਾ) ਨਾਮੀ ਲੇਖ, ਲਿਖ ਸਿੱਧ ਕੀਤਾ ਸੀ ਕਿ ਦਸਮ ਜੀ ਨਾਭੇ ਤੋਂ ਆ ਗੁਰੂ ਬਾਲਕ ਸਿੰਘ ਜੀ ਨੂੰ ਹਰੋ ਨਦੀ ਦੇ ਕੰਢੇ ਤੇ ਦਰਸ਼ਨ ਦੇ ਗੁਰਤਾ ਦਿੱਤੀ ਸੀ। ਅਗੋਂ ਸਤਿਗੁਰੂ ਰਾਮ ਸਿੰਘ ਜੀ ਜੋਗ ਦੇਣ ਦੀ ਪੱਕੀ ਕੀਤੀ ਸੀ। ਇਸ ਲੇਖ ਤੋਂ ਚਿੜ ਕੇ ਉਤਰ ਵਜੋਂ ਸਮਾਚਾਰ ਵਾਲੇ ਸਿੰਘ ਸਭੀਆਂ ੧੯੯੯ ਅਸੂ ੨੧ ਤੋਂ ਲੈ ੨੬ ਮੱਘਰ ਤੱਕ ਲੰਮੇ ਲੇਖ ਸਮਾਚਾਰ ਵਿਚ ਲਿਖੇ। ਜਿਨ੍ਹਾਂ ਦਾ ਨਾਮ ਬਾਅਦ ਗੁਰਪਦ ਨਿਰਣੈ ਰਖਿਆ। ਆਲਮ ਜੀ ਇਸ ਦੇ ਉਤਰ ਵਿਚ ਗੁਰੂ ਪਦ ਪ੍ਰਕਾਸ਼ ਹਿੱਸਾ ਪਹਿਲਾ ਲਿਖਿਆ ਤੇ ਸਾਬਤ ਕੀਤਾ ਕਿ ਜੋ ਗੁਰੂ ਗੋਬਿੰਦ ਸਿੰਘ ਜੀ ਦਾ ਅਜਾਪਾਲ ਸਿੰਘ ਨਾਮ ਕਾਨ੍ਹ ਸਿੰਘ ਜੀ ਨਾਭੇ ਵਾਲਿਆਂ ਲਿਖਿਆ ਹੈ, ਉਹ ਨਾਭਾ ਜੀ ਨੇ ਹੀ ਆਪਣੇ ਵਲੋਂ ਲਿਖਿਆ ਹੈ। ਗੁਰੂ ਜੀ ਤੇ ਨਿਜ ਦਾ ਨਾਮ ਗੁਰੂ ਸਿੰਘ ਹੀ ਦਸਦੇ ਸੀ। ਇਹ ਸਭ ਨਿਰਣਾ ਪੜ੍ਹਨ ਲਈ ਮੇਰਾ ਲਿਖਿਆ ਪੁਸਤਕ 'ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਦ ਦਾ ਜੀਵਨਪੜ੍ਹੋ। ਭਾਵੇਂ ਸਮਾਚਾਰੀਆਂ ਭਾਈ ਵੀਰ ਸਿੰਘ ਤੇ ਸੇਵਾ ਸਿੰਘ ਜੀ ਨੇ ਬਹੁਤ ਕੁਝ ਆਪਣੇ ਸ਼ਰਧਾਲੂਆਂ ਨੂੰ ਲਿਖ ਦਸਿਆ ਪਰ ਉਹ ਇਹ ਉਕਾ ਨਾ ਦੱਸ

ਸਕੇ ਕਿ ਉਹ ਗ੍ਰੰਥ ਸਾਹਿਬ ਆਹ ਹੈ ਜਾਂ ਕਿਹੜਾ ਹੈ, ਜਿਸ ਨੂੰ ਦਸਮ ਜੀ ਗੁਰ ਥਾਪਿਆ ਸੀ। ਨਾਭੇ ਰਹਿ ਜੇ ਗੁਰੂ ਦਸਮ ਜੀ ਉਹ ਅਜਾਪਾਲ ਸਿੰਘ ਨਾਮੀ ਨਾਂ ਸੀ, ਤਾਂ ਹੋਰ ਉਹ ਕੌਣ ਸੀ ਤੇ ਕਿਥੋਂ ਦਾ ਜੰਮ, ਕਿਦ੍ਹਾ ਪੁਤਰ, ਕਿਸ ਉਮਰ ਦਾ ਸੀ। ਇਸੇ ਚਰਚਾ ਵਿਚ ਦੋ ਹਿੱਸੇ ਗੁਰੂ ਪਦ ਨਿਰਣੈ ਸਮਾਚਾਰੀਆਂ ਵਲੋਂ ਤੇ ਤਿੰਨ ਹਿੱਸੇ ਗੁਰੂ ਪਦ ਪ੍ਰਕਾਸ਼ ਆਲਮ ਜੀ ਵਲੋਂ ਛਪੇ। ਪਰ ਹੁਣ ਆਲਮ ਜੀ ਦੇ ਆਸ਼ੇ ਦੀ ਦਿਨੋਂ ਦਿਨ ਉਜਾਗਰਤਾ ਹੀ ਹੋ ਰਹੀ ਹੈ ਤੇ ਗੁਰੂ ਪਦ ਨਿਰਣੈ ਕਰਨ ਵਾਲੇ ਹੁਣ ਤੱਕ ਇਹ ਨਿਰਨਾ ਨਹੀਂ ਕਰ ਤੇ ਦੱਸ ਸਕੇ ਕਿ ਉਹ ਗ੍ਰੰਥ ਸਾਹਿਬ ਆਹ ਹੈ। ਤੇ ਉਹ ਨਾਭੇ ਰਹਿਣ ਵਾਲੇ ਦਸਮ ਜੀ ਨਾ ਸੀ। ਇਹ ਵਾਰਤਾ ਤਾਂ ਲਿਖੀ ਹੈ ਕਿ ਮੈਂ ਵਹਿਮੀ ਜੁ ਹੋਇਆ। ਸਤਿਗੁਰੂ ਜੀ ਤੇ ਉਸ ਦੇ ਸੇਵਕਾਂ ਦਾ ਜੱਸ ਕਰਨਾ ਮੇਰਾ ਕੰਮ ਦਾਇਮੀ ਜੁ ਹੋਇਆ।

ਪ੍ਰੇਮ ਖਿਚ ਦੌਰਾ ਕੈਮਲਪੁਰ ਹਜਰੋ·

ਸਤਿਗੁਰੂ ਜੀ ਹਜ਼ਰੋ ਕੈਮਲਪੁਰ ਵਲ ਦੀ ਸਾਧ ਸੰਗਤ ਦੀ ਬਸੰਤ ਦੇ ਮੇਲੇ ਦੀ ਅਰਜ਼ ਤੇ ਦਰਸ਼ਨ ਦੇਣ ਟੁਰੇ। ਗੁਜਰਾਂਵਾਲੇ ਤੇ ਸਿਆਲਕੋਟ ਦੇ ਜ਼ਿਲੇ ਵਿਚੋਂ ਤੇ ਭੈਣੀ ਸਾਹਿਬ ਵਲੋਂ ਭੀ ਨਾਲ ਸਬਦੀ ਲਏ। ਭੈਣੀ ਸਾਹਿਬੋਂ ਸੰਤ ਹਰਨਾਮ ਸਿੰਘ ਜੀ ਰਾਗੀ, ਸੰਤ ਇੰਦਰ ਸਿੰਘ ਜੀ ਚਕ੍ਰਵਰਤੀ, ਮਨਸਾ ਸਿੰਘ ਜੀ ਕੌਮੀ, ਫੌਜਾ ਸਿੰਘ ਜੀ ਜਥੇਦਾਰ ਤੇ ਇੰਦਰ ਸਿੰਘ ਜੀ ਮਹੰਤ ਢੂਲਕਈ ਰਾਵਲਪਿੰਡੀ ਪੁਜੇ। ਉਥੋਂ ਸ੍ਰ: ਆਤਮਾ ਸਿੰਘ ਜੀ ਸਮੇਤ ਆਪਣੀ ਮਾਤਾ ਕਰਮ ਕੌਰ ਸੁਪੱਤਨੀ ਲੀਲ੍ਹਾ ਵੰਤੀ ਜਥੇਦਾਰ ਹਰਨਾਮ ਸਿੰਘ ਦਲੇਰ ਤੇ ਨਰਾਇਣ ਸਿੰਘ ਨੂੰ ਸਾਥ ਲੈ ਸਤਿਗੁਰੂ ਜੀ ਦੇ ਇਸ਼ਨਾਨ ਤੇ ਆਰਾਮ ਕਰਨ ਬਾਦ ਨਾਲ ਟੁਰੇ ਕਾਰਾਂ ਤੇ। ਰਾਵਲਪਿੰਡੀ ਹੀ ਅਗੋਂ ਠਾਕਰ ਤੋਲਾ ਰਾਮ ਜੀ ਦੇ ਸਪੁਤ੍ਰ ਠਾਕਰ ਕਰਤਾਰ ਸਿੰਘ ਜੀ ਕਾਰ ਲੈ ਆਏ ਹੋਏ ਸੀ। ਕੁਝ ਕਾਰਾਂ ਸਰਦਾਰ ਜੀ ਲਈਆਂ। ਸਭ ਸਵਾਰ ਹੋ ਕੈਂਮਲਪੁਰ ਪੁਜੇ, ਅਗੋਂ ਬਾਬਾ ਸੰਗਤਾ ਜੀ ਦੇ ਜਾ-ਨਸ਼ੀਨ ਬਾਬਾ ਭਗਵਾਨ ਦਾਸ ਜੀ ਬਹੁਤ ਸਾਰੀ ਸੰਗਤ ਸਹਿਤ ਸ਼ਹਿਰੋਂ ਬਾਹਰ ਸਵਾਗਤ ਲਈ ਆਏ ਹੋਏ ਸੀ। ਠਾਕਰ ਹਰਬੰਸ ਸਿੰਘ, ਜਸਵੰਤ ਸਿੰਘ, ਸ੍ਰ: ਜਵਾਲਾ ਸਿੰਘ ਜੀ, ਸੰਤ ਆਵਣ ਚੰਦ ਜੀ, ਠਾਕਰ ਤੋਲਾ ਰਾਮ ਜੀ, ਸੁਰੈਣ ਸਿੰਘ ਜੀ ਸਮੇਤ ਬਜ਼ਾਰਾਂ ਵਿਚ ਦੀ ਦਰਸ਼ਨ ਦੇ ਨਾਮਧਾਰੀ ਧਰਮਸਾਲਾ ਵਿਚ ਦਰਸ਼ਨ ਦਿੱਤੇ। ਸੇਵਾ ਰਾਮ ਨਾਰੰਗ ਜੀ ਨੇ ਜੀਉ ਆਇਆਂ ਆਖਣ ਵਜੋਂ ਇਕ ਕਵਿਤਾ ਖਲੋ ਕੇ ਪੜ੍ਹੀ ਤੇ ਬਾਦ ਭਗਵਾਨ ਦਾਸ ਜੀ ਦੇ ਘਰ ਉਤਾਰਾ ਕੀਤਾ। ਸੰਤ ਹਰਨਾਮ ਸਿੰਘ ਜੀ ਨੇ ਰਾਗ ਕੀਰਤਨ ਕੀਤਾ, ਸਵੇਰੇ ਸ੍ਰ: ਆਤਮਾ ਸਿੰਘ ਆਪਣੇ ਜਥੇ ਸਮੇਤ ਆਸਾ ਦੀ ਵਾਰ ਦਾ ਕੀਰਤਨ ਕੀਤਾ। ਹਰਨਾਮ ਸਿੰਘ ਜੀ ਦਲੇਰ ਨੇ ਹਲੇ ਦਾ ਦੀਵਾਨ ਲਾਇਆ। ਚੱਕਰਵਰਤੀ ਜੀ ਲੈਕਚਰ ਕੀਤਾ। ਫੌਜਾ ਸਿੰਘ ਜੀ ਹੱਲੇ ਦਾ ਦੀਵਾਨ ਲਾਇਆ। ਮਨਸਾ ਸਿੰਘ ਜੀ ਲੈਕਚਰ ਕੀਤਾ। ਆਵਨ ਚੰਦ ਜੀ ਕਵਿਤਾ ਬਸੰਤ ਬਾਰੇ ਪੜ੍ਹੀ। ਦੂਜੀ ਸਵੇਰੇ ਕਾਲੂ ਰਾਗੀ, ਸੰਦਲ, ਸੁੰਦਰ ਦਰਬਾਰੀ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਦੋ ਦਿਨ ਦਰਸ਼ਨ ਦੇ ਰੌਣਕ ਕਰ ਗੁਰਮਾਰਗ ਦਾ ਪਰਚਾਰ ਕਰ ਹਜ਼ਰੋ ਨੂੰ ਵਿਦਾ ਹੋਏ।

ਸਤਿਗੁਰੂ ਜੀ ਸਵੇਰੇ ਹੀ ਸੁਨੇਹਾ ਹਜ਼ਰੋ ਸਾਹਿਬ ਭੇਜ ਦਿੱਤਾ ਸੀ ਕਿ ਅਸਾਂ ਗੁਰਦੁਆਰੇ ਦਾ ਦਰਸ਼ਨ ਮੇਲਾ ਕਰ ਸਾਢੇ ਯਾਰਾਂ ਵਜੇ ਦੀ ਗੱਡੀ ਵਾਪਸ ਰਾਵਲਪਿੰਡੀ ਨੂੰ ਚਲੇ ਜਾਣਾ ਹੈ।

ਹਜ਼ਰੋ ਦੀ ਸੰਗਤ ਤੇ ਬਾਬਾ ਵਜ਼ੀਰ ਸਿੰਘ ਜੀ ਨੂੰ ਚਾਅ ਭੀ ਚੜ੍ਹਿਆ ਤੇ ਚਿੰਤਾ ਵੀ ਵਿਆਪੀ। ਚਾਅ ਤੇ ਦਰਸ਼ਨ ਕਰਨ ਦਾ ਤੇ ਚਿੰਤਾ ਇਸ ਵਜ੍ਹਾ ਵਜੋਂ ਕਿ ਗੱਡੀ ਦਾ ਵੇਲਾ ਤੇ ਛੇਤੀ ਹੀ ਹੋ ਜਾਣਾ ਹੈ ਤੇ ਰੱਜ ਕੇ ਦਰਸ਼ਨ ਕਿਵੇਂ ਪਾਣਾ ਹੈ। ਗੁਰੂ ਕੀ ਨੈਤ, ਕਾਰ ਕੈਮਲਪੁਰ ਹੀ ਵਿਗੜ ਗਈ। ਸਤਿਗੁਰੂ ਜੀ ਗਡੀ ਦੇ ਲੰਘ ਜਾਣ ਤੱਕ ਭੀ ਹਜ਼ਰੋ ਨਾ ਪੁਜੇ। ਬਾਬਾ ਵਜ਼ੀਰ ਸਿੰਘ ਜੀ ਤੇ ਸੰਗਤ ਚਿੰਤਾ ਕਰੇ ਮਤੇ ਸਤਿਗੁਰੂ ਜੀ ਬਿਨਾ ਸਾਨੂੰ ਦਰਸ਼ਨ ਦਿੱਤੇ ਹੀ ਰਾਵਲਪਿੰਡੀ ਚਲੇ ਗਏ ਹੋਣ। ਸਾਰਾ ਪ੍ਰੋਗਰਾਮ ਬਦਲ ਗਿਆ ਹੋਵੇ। ਸਤਿਗੁਰੂ ਜੀ ਨਿਰਾਸ ਆਸ ਪੂਰਨ ਵਾਕ ਸਫਲ ਕੀਤਾ। ਦਰਸ਼ਨ ਦਿੱਤੇ, ਗੁਰਦੁਆਰੇ ਦੇ ਦਰਸ਼ਨ ਕੀਤੇ ਜਿਥੇ ਗੁਰੂ ਬਾਲਕ ਸਿੰਘ ਜੀ ਕਥਾ ਕੀਤਾ ਕਰਦੇ ਸੀ। ਚਕ੍ਰਵਰਤੀ ਜੀ ਲੈਕਚਰ ਕੀਤਾ, ਉਹ ਦਿਨ ਕਿਡਾ ਸੁਭਾਗਾ ਹੋਵੇਗਾ ਜਿਸ ਦਿਨ ਇਸੇ ਹੀ ਜਗ੍ਹਾ ਤੇ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਮਿਲਾਪ ਤੇ ਵਾਰਤਾਲਾਪ ਹੋਏ ਹੋਣਗੇ ਤੇ ਕਿਹਾ, ਹੁਣ ਤੁਸਾਂ ਹੋਰ ਬਾਣੇ ਲਾਏ ਹੋਏ ਹਨ, ਇਹ ਨਹੀਂ ਚਾਹੀਦੇ ਕਿਉਂਕਿ ਇਥੋਂ ਹੀ ਸੁਦੇਸ਼ੀ ਬਾਣੇ ਦੀ ਸਿਥਾ ਗੁਰੂ ਬਾਲਕ ਸਿੰਘ ਜੀ ਤੋਰੀ ਹੈ ਜਿਸ ਕਰਕੇ ਸਾਧ ਆਖਦੇ ਹਨ, ਗੁਰੂ ਬਾਲਕ ਸਿੰਘ ਜੀ ਸਿਮਰੀਏ ਜਿਨ੍ਹਾਂ ਧਰਮ ਦਾ ਮਾਰਗ ਦੀਆ ਬਤਾਏ। ਬਾਬਾ ਵਜ਼ੀਰ ਚੰਦ ਜੀ ਕਿਹਾ,ਤੁਸੀਂ ਤੇ ਸਾਡੇ ਕੋਲ ਦੀ ਹੀ ਲੰਘ ਜਾਣਾ ਸੀ, ਜੇ ਕੁਦਰਤ ਕੁੰਜੀ ਨਾ ਫੇਰਦੀ। ਸਤਿਗੁਰੂ ਜੀ ਉਤਰ ਦਿੱਤਾ, ਇਹ ਕਦੀ ਨਹੀਂ ਸੀ ਹੁੰਦਾ, ਕਿਉਂਕਿ ਸਾਡਾ ਮੁਢਲਾ ਮੰਨਣ ਯੋਗ ਗੁਰਦੁਆਰਾ ਇਹੀ ਹੈ।* ਜਿਥੇ ਦੋ ਗੁਰਮੂਰਤਾਂ ਦਾ ਆਪੋ ਵਿਚ ਮਿਲਾਪ ਤੇ ਵਾਰਤਾਲਾਪ ਹੋਇਆ ਹੈ ਕਦੀ। ਗੁਰਦੁਆਰੇ ਦੀ ਹਾਲਤ ਖਰਾਬ ਸੀ। ਸਤਿਗੁਰੂ ਜੀ ਹੁਕਮ ਕੀਤਾ, ਚੰਗੀ ਸਵਾਰੋ ਬਣਾਓ।

ਸਤਿਗੁਰੂ ਜੀ ਨੇ ਬਾਬਾ ਵਜ਼ੀਰ ਸਿੰਘ ਜੀ ਨਾਲ ਬਹੁਤ ਹਿਤ ਪਿਆਰ ਤੇ ਵਿਚਾਰ ਦੇ ਬਚਨ ਕੀਤੇ। ਛੁਟੀ ਮੰਗੀ, ਸਾਧ ਸੰਗਤ ਵੈਰਾਗ ਕਰੇ ਤੇ ਅਰਜ਼ ਕਰੇ, ਅੱਜ ਏਥੇ ਹੀ ਦਰਸ਼ਨ ਦਿਓ। ਤਿੰਨ ਵਾਰ ਸਤਿਗੁਰੂ ਜੀ ਛੁਟੀ ਮੰਗੀ ਤੇ ਸੰਗਤ ਰੋ ਰੋ ਰਹਿਣ ਦੀ ਅਰਜ਼ ਕੀਤੀ। ਤਾਂ ਸਤਿਗੁਰੂ ਜੀ ਬਚਨ ਕੀਤਾ ਇਥੋਂ ਦੀ ਸਾਧ ਸੰਗਤ ਦਾ ਪ੍ਰੇਮ ਅਸਾਂ ਅਗੇ ਸੁਣਿਆ ਹੋਇਆ ਸੀ, ਅੱਜ ਦੇਖ ਲਿਆ ਹੈ। ਸਾਡੀ ਕਾਰ ਵਿਗਾੜ ਗੱਡੀ ਲੰਘਾ ਦਿੱਤੀ ਹੈ ਤੇ ਇਥੇ ਚੋਖਾ ਚਿਰ ਰਖ ਲਿਆ ਹੈ। ਹੁਣ ਤੁਰਨ ਨਹੀਂ ਪਏ ਦੇਂਦੇ, ਪਰ ਮੇਰੀ ਭੀ ਸੰਗਤ ਅਰਜ਼ ਮੰਨੇ, ਮੈਂ ਹੋਰ ਬੰਨੇ ਭੀ ਬੱਝਾ ਹੁੰਦਾ ਹਾਂ। ਆਪ ਨੇ ਐਤਕੀਂ ਹੋਲੇ ਤੇ ਕਿਸੇ ਸਰੀਰ ਨੇ ਦਰਸ਼ਨ ਦੇਣਾ ਅਸੀਂ ਦਿਨ ਮਿਥ ਦੱਸਾਂਗੇ ਤੇ ਮੇਲਾ ਇਥੇ ਫੇਰ ਕਰਾਂਗੇ। ਬਾਬਾ ਵਜ਼ੀਰ ਸਿੰਘ ਜੀ ੧੧) ਭੇਟ ਕੀਤੇ ਸਤਿਗੁਰੂ ਜੀ ਵਿਦਾ ਹੋਏ। ਰਾਵਲਪਿੰਡੀ ਆਇ ਇਸ਼ਨਾਨ ਕੀਤਾ, ਪਰਸ਼ਾਦ ਛਕਿਆ, ਦੀਵਾਨ ਲੱਗਾ, ਬਾਦ ਸਤਿਗੁਰੂ ਜੀ ੨੧ ਮਾਘ ਰਾਤ ਗੱਡੀ ਤੇ ਸਵਾਰ ਹੋ ੧੨ ਵਜੇ ਗੁਜਰਾਂ ਵਾਲੇ ਆਏ। ਸਤਿਗੁਰੂ ਜੀ ਹੋਲੇ ਤਕ ਪੰਥਕ ਪਰਚਾਰ ਹਿਤ ਕੈਮਲਪੁਰ ਸੰਤ ਫੌਜਾ ਸਿੰਘ ਜੀ ਜਥੇਦਾਰ ਤੇ ਚਕ੍ਰਵਰਤੀ ਜੀ ਨੂੰ ਰਹਿਣ ਦਾ ਹੁਕਮ ਦਿਤਾ। ਕਾਲਾ ਸਿੰਘ ਜੀ ਮਜ਼ਹਬੀ ਤੇ ਹਜ਼ੂਰਾ ਸਿੰਘ ਜੀ ਭੂਰੀ ਵਾਲਿਆਂ ਨੂੰ ਪੰਥਕ ਪ੍ਰਚਾਰ ਲਈ ਲਖਨਊ ਭੇਜਿਆ। ਪੰਡਿਤ ਮਨਸਾ ਸਿੰਘ ਜੀ ਨੂੰ ਰਾਵਲਪਿੰਡੀ ਤੇ ਐਬਟਾਬਾਦ ਭੇਜਿਆ। ਨਾਮਧਾਰੀ ਮਰਯਾਦਾ ਖਾਣੇ ਬਾਣੇ,ਭਜਨ ਬਾਣੀ ਦੇ ਪਰਚਾਰ ਤੇ ਪਿਆਰ ਦੀ ਸਿਖਿਆ ਹਿਤ ਦੇਸਭ ਧਰਮ ਸੇਵਾ

---

*੧੯੯੯ ਸੰਮਤ ਬਿਕ੍ਰਮਜੀਤ ਅੱਸੂ ਦੀ ਸੰਗ੍ਰਾਂਦ।

੫੭
੪੪੧

ਤੇ ਲਾਏ। ਇਸ ਸਮੇਂ ਸਭ ਪ੍ਰਚਾਰਕ ਪੰਥਕ ਪਿਆਰ ਨੂੰ ਮੁਖ ਰਖ ਘਰੋਂ ਨਿਕਲਦੇ ਤੇ ਪ੍ਰਚਾਰ ਕਰਦੇ ਸੀ, ਵਸਤ੍ਰ ਭਾੜਾ ਵੀ ਕਿਸੇ ਤੋਂ ਨਾ ਲੈਂਦੇ ਸੀ। ਲੰਗੁਰ ਭੀ ਉਸ ਵਲ ਹੀ ਕਰਦੇ ਜੋ ਭਜਨ ਪੁਛ ਕੁਝ ਮਰਯਾਦਾ ਰਖਣੀ ਮੰਨਦਾ ਸੀ। ਨਹੀਂ ਤੇ ਮੁਲ ਪਲਿਉਂ ਰਸਦ ਲੈ ਲੰਗਰ ਕਰ ਛਕਦੇ ਸੀ। ਸਤਿਗੁਰੂ ਜੀ ਆਪੇ ਇਨ੍ਹਾਂ ਦੇ ਸਭ ਫਿਕਰ ਕਰ ਸੁਖ ਸਹਿਜ ਸਾਧਾਂ ਦਾ ਨਿਭਾਂਦੇ ਸੀ। ਹੁਣ ਅਫਸੋਸ ਲਗਦਾ ਹੈ ਜਦ ਸੁਣਦੇ ਹਾਂ ਕਿ ਪ੍ਰਚਾਰਕ ਜੀ ਜਾਂ ਸੰਤ ਜੀ ਲੈਣ-ਦੇਣ ਤੋਂ ਰਿੰਜ ਹੋ ਗਏ ਹਨ। ਸਤਿਜੁਗ ਵਲੋਂ ਬਸੰਤ ਨੰਬਰਾਂ ਤੇ ਜੋ ਲੇਖ ਆਲਮ ਜੀ ਚਕ੍ਰਵਰਤੀ ਜੀ ਜਾਂ ਹੋਰ ਸਾਧਾਂ ਵਿਦਵਾਨਾਂ ਵਲੋਂ ਇਤਿਹਾਸਕ ਕਥਾ ਬਚਨ ਵਾਰਤਾ ਛਪਦੇ, ਸੋ ਸਬਦੀ ਪਰਚਾਰ ਪ੍ਰਚਾਰਦੇ ਫਿਰਕੇ। ਜੇ ਕੋਈ ਸਤਿਜੁਗ ਤੇ ਗਲਤ ਗਲ ਵਾਰਤਾ ਛਪਦੀ, ਤਾਂ ਸਤਿਗੁਰੂ ਜੀ ਪੜ੍ਹ ਵੇਖ ਉਸਦੀ ਸੁਧੀ ਛਪਵਾਉਂਦੇ। ਹਰ ਹੁਕਮ ਸਤਿਗੁਰੂ ਜੀ ਵਲੋਂ ਸਤਿਜੁਗ ਤੇ ਛਪਦਾ। ਨਾਮਧਾਰੀ ਨਿਤਨੇਮ ਗੁਟਕੇ ਦੇ ਮੁਢ ਭੂਮਿਕਾ ਸਤਿਗੁਰੂ ਜੀ ਉਚੇਚੀ ਚੱਕ੍ਰਵਰਤੀ ਜੀ ਤੋਂ ਲਿਖਵਾ ਛਪਵਾਈ। ਹਰ ਨਗਰ ਸਤਿਗੁਰੂ ਜੀ ਨਾਮਧਾਰੀ ਮਰਯਾਦਾ ਦਾ ਪ੍ਰਚਾਰ ਆਪ ਆਖ ਕਰਾਂਦੇ। ਮਾਲਵੇ ਦੇ ਦੌਰੇ ਵਿਚ ਸਬਦੀ ਕਰਤਾਰ ਸਿੰਘ ਜਲੂਣ ਤੇ ਰਾਗੀ ਜੈ ਸਿੰਘ ਰੱਖੇ। ੫ ਫੱਗਣ ਤੋਂ ੧੫ ਤਕ, ਤਖਤੂਪੁਰ, ਗਹਿਲ, ਆਲਮ, ਰਾਇਸਰ ਬਰਨਾਲੇ, ਕਾਂਜਲੇ, ਕੱਕੜਵਾਲ, ਬਰੜਵਾਲ, ਚੱਕ ਕੂਕਿਆਂ, ਮਹੌਲੀ, ਲੱਟਬੱਧੀ ਆਦਿ ਨਗਰਾਂ ਵਿਚ ਦੌਰਾ ਤੇ ਪ੍ਰਚਾਰ ਸਤਿਗੁਰੂ ਜੀ ਕੀਤਾ।

## *ਹੋਲੇ ਕਿਵੇਂ ਆਓ*

ਹੋਲੇ ਆਉਣ ਵਾਲੀਆਂ ਸੰਗਤਾਂ ਤੇ ਜਥੇਦਾਰਾਂ ਜੋਗ ਸਤਿਜੁਗ ਤੇ ਹੁਕਮ ਛਪਵਾਇਆ। ਹਰ ਸਬਦੀ ਪੈਦਲ ਆਵੇ, ਢੋਲਕ ਛੈਣੇ ਤੇ ਜਥਾ ਲੈ ਪਿੰਡਾਂ ਵਿਚ ਪ੍ਰਚਾਰ ਕਰਦਾ ਆਵੇ ਭੈਣੀ ਸਾਹਿਬ। ਮਗਰੋਂ ਕੁਝ ਦਿਨ ਲੈ ਟੁਰੋ ਹੋਲੇ ਨੂੰ। ਨਾਲੇ ਅੰਗਰੇਜ਼ਾਂ ਨੂੰ ਮਾਇਆ ਨਾ ਦੇਣੀ ਪਵੇ ਨਾਲੇ ਪੰਥ ਦਾ ਪ੍ਰਚਾਰ ਹੋਵੇ। ਅੰਮ੍ਰਿਤ ਵੇਲੇ ਉਠ ਇਸ਼ਨਾਨ ਕਰ ੧ ਸਰੀਰ ਦੀ ਰਾਹ ਪੁਛਣ ਦੀ ਡਿਊਟੀ ਲਾਓ, ਹੱਛੀ ਜਗ੍ਹਾ ਵੇਖ, ਸੂਰਜ ਦੇ ਚੜ੍ਹਾ ਨਾਲ ਬੈਠ ਪੋਥੀਆਂ ਤੋਂ ਚੰਡੀ ਦੀ ਵਾਰ ਦਾ ਪਾਠ ਕਰੋ। ਹਰ ਨਗਰ ਪਾਸੋਂ ਢੋਲਕ ਵਜਾ ਸਬਦ ਪੜ੍ਹਦੇ ਲੰਘੋ। ਜੋ ਭਜਨ ਪੁਛੇ ਉਸ ਦੀ ਰਸਦ ਲੈ ਪ੍ਰਸ਼ਾਦ ਪਕਾ ਛਕੋ। ਨਹੀਂ ਤੇ ਪਲਿਉਂ ਰਸਦ ਲੈ ਛਕੋ। ੧੦-੧੨ ਕੋਹ ਪੰਧ ਰੋਜ਼ ਕਰੋ। ਰਾਤ ਦੀਵਾਨ ਲਾਓ, ਕਿਸੇ ਪੰਥ ਭੇਖ ਦੀ ਨਿੰਦਾ ਨਾ ਕਰੋ। ਆਪਣੇ ਧਰਮ ਦੀ ਤੇ ਨਾਮ ਦੀ ਮਹਿਮਾ ਦੱਸੋ। ਕਿਸੇ ਦਾ ਦਿਲ ਕਦੇ ਨਾ ਦੁਖਾਓ, ਬੋਲ ਕੇ ਜਾਂ ਮੰਦਾ ਵਰਤ ਕੇ। ਦੇਹ-ਧਾਰੀ ਗੁਰੂ ਦਾ ਲਾਭ ਤੇ ਮਾਣਸ ਜਨਮ ਦਾ ਲਾਭ ਦੱਸੋ ਜੇ ਇਕ ਸਿੱਖ ਭੀ ਨਵਾਂ ਸੱਜ ਜਾਏ, ਪੈਦਲ ਯਾਤਰਾ ਕੀਤੀ ਸਫਲ ਸਮਝੋ। ਜਿਸ ਨੂੰ ਭਜਨ ਦੱਸੋ, ਉਸ ਨੂੰ ਭੈਣੀ ਸਾਹਿਬ ਆਉਣ, ਸਾਧ ਸੰਗਤ ਦੇ ਦਰਸ਼ਨ ਕਰਨ ਦੀ ਪ੍ਰੇਰਨਾ ਕਰੋ।

"ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥"

ਗੁਰਵਾਕ ਦੀ ਵਰਤੋਂ ਕਰੋ। ਗੜਵੇ ਲੋਹੇ ਦੇ ਰਖੋ ਮਾਂਜ ਲਿਸ਼ਕਾ ਕੇ। ਮਾਂਜਣ ਦੇ ਆਲਸ ਤੋਂ ਪਿੱਤਲ ਦੇ ਲੈਣੇ ਠੀਕ ਨਹੀਂ। ਲੋਹੇ ਦੇ ਵਿਚ ਪਈ ਵਸਤ ਲਾਭਕਾਰੀ ਹੁੰਦੀ ਹੈ ਤੇ ਪਿੱਤਲ ਦੇ ਵਿਚ ਵਿਘਨਕਾਰੀ। ਪੈਦਲ ਪੁਜ ਸਹਿਜ ਤੇ ਚੁਪ ਦਾ ਸਵਾਦ ਲਵੋ। ਗੱਡੀ ਦੀਆਂ ਸਿਗ੍ਰਟਾਂ ਦੇ ਧੂਏਂ ਮੁਸ਼ਕ ਤੋਂ ਬਚੋ। ਮੇਲੇ ਵਿਚ ਜੋ ਸੱਜਣ ਆਵੇ ਉਸ ਨੂੰ ਮਿੱਠੇ ਸਹਿਜ ਪਿਆਰ ਨਾਲ ਮਿਲੋ ਤੇ ਉਸ

ਦੀ ਸੇਵਾ ਕਰੋ। ਸੂਟ ਬੂਟ ਨਾ ਪਹਿਰੋ। ਚਰਨੀਂ ਹੱਥ ਨਹੀਂ ਲਾਣ ਲਵਾਣ ਦੇਂਦੇ। ਖੱਦਰ ਪਹਿਰੋ, ਸਫੇਦ ਬਾਣੇ ਸਾਦੇ ਹੋਣ, ਸਿੱਧੇ ਦਸਤਾਰੇ, ਸਿੱਖ, ਤੇ ਚੂੜੀ ਦਾਰ ਸੁਥਣਾਂ ਸਿਖਣੀਆਂ ਪਹਿਰ ਕੇ ਆਓ ਹੋਲੇ ਤੇ। ਹੋਲੇ ਤੇ ਅਡੋ ਅਡ ਬੈਠਣ ਵੇਲੇ ਐਸੇ ਸਜ ਕੇ ਆਓ ਕਿ ਚੰਗੀ ਜਗ੍ਹਾ ਬੈਠਣ ਨੂੰ ਮਿਲੇ। ਗੁਰਮੁਖਾਂ ਤੇ ਸਨਮੁਖ ਰੂਹਾਂ ਵਾਂਗੂੰ ਸਗੋਂ ਆਦਰ ਮਿਲੇ, ਸੱਚੀ ਦਰਗਾਹੇ, ਐਸਾ ਸਫੇਦ ਗੁਰਮੁਖੀ ਬਾਣਾ ਸਜਾ ਆਓ। ਘਰ ਪ੍ਰਤੀ ੧) ਉਗ੍ਰਾਹੀ ਜੇ ਤੁਸਾਂ ਤੋਂ ਕਿਸੇ ਸੇਵਕ ਪਹੁੰਚ ਨਹੀਂ ਭੀ ਲਈ ਤਾਂ ਆਪ ਆ ਕੇ ਹੋਲੇ ਤੇ ਹਿੱਸਾ ਪਾਓ। ਸਤਿਗੁਰੂ ਜੀ ਇਹ ਸਿੱਖਿਆ ਸਤਿਜੁਗ ਤੇ ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ ਜੀ ਤੋਂ ਹੋਲੇ ਤੇ ਆਉਣ ਵਾਲੀਆਂ ਸੰਗਤਾਂ ਜੋਗ ਲਿਖਵਾਈ। ਤੇ ਹਰ ਸਿੱਖ ਨੂੰ ਦੌਰੇ ਵਿਚ ਵੀ ਇਹੋ ਉਪਦੇਸ਼ ਦਿੰਦੇ ਕਿ ਕਰਮ ਧਰਮ ਤੇ ਸੱਚੀ ਸਿੱਖੀ ਸਹੀ ਵਿਚਾਰ ਨਾਲ ਵਿਹਾਰ ਸੁਧ ਰਖਣ ਵਿਚ ਹੀ ਏ।

ਸਤਿਜੁਗ ਦੀ ਟਾਈਪ ਤੇ ਮਸ਼ੀਨ ਜੋਗ ਮਾਇਆ ਮਾਸਟਰ ਬਲਵੰਤ ਸਿੰਘ ਜੀ ਤੇ ਚੱਕ੍ਰਵਰਤੀ ਜੀ ਪੰਥ ਵਿਚੋਂ ਇਕੱਠੀ ਭੀ ਕੀਤੀ ਤੇ ਅਰੂੜ ਸਿੰਘ ਜੀ, ਸ਼ਿਮਲੇ ਵਾਲਿਆਂ ਜੋ ਲਖਪੁਰ ਜ਼ਿਲਾ ਜਲੰਧਰ ਦੇ ਹਨ, ਉਨ੍ਹਾਂ ਰਾਈਟਰ ਮਸ਼ੀਨ ਟਾਈਪ ਕਰਨ ਵਾਲੀ ਦਿੱਤੀ। ਅਗੇ ਅਮਰ ਸਿੰਘ ਜੀ ਸ਼ਿਮਲੇ ਵਾਲਿਆਂ ਸਾਈਕਲੋ ਸਟਾਈਲ ਮਸ਼ੀਨ ਸਤਿਜੁਗ ਦੀ ਸੇਵਾ ਲਈ ਭੇਟ ਕੀਤੀ ਸੀ। ਬਾਲ ਉਪਦੇਸ਼, ਗੁਟਕੇ, ਨਾਮਧਾਰੀ ਇਤਿਹਾਸ, ਬਸੰਤ ਨੰਬਰ ਆਦਿ ਛਾਪ ਨਾਮਧਾਰੀ ਪੰਥ ਨੂੰ ਸੰਸਾਰ ਤੇ ਪ੍ਰਗਟ ਪ੍ਰਸਿੱਧ ਕਰਨ ਦਾ ਉਪਰਾਲਾ ਕੀਤਾ ਸਤਿਗੁਰੂ ਜੀ ਚੱਕ੍ਰਵਰਤੀ ਜੀ ਤੇ ਮਾਸਟਰ ਜੀ। ਸਤਿਗੁਰੂ ਜੀ ਆਪ ਪਹਿਲਾਂ ਭੈਣੀ ਸਾਹਿਬ ਵਰਨੀ ਅਰੰਭ ਪਿਛੋਂ ਸਾਧ ਸੰਗਤ ਨੂੰ ਵਰਨੀਆਂ ਕਰਨ ਦਾ ਹੁਕਮ ਦਿੱਤਾ ਸੀ। ਹਰ ਰੋਜ਼ ਸ਼ਹੀਦੀ ਬੁੰਗੇ ਵਾਲੀ ਵਰਨੀ ਤੋਂ ਵੱਖ ਭੀ ਭੈਣੀ ਸਾਹਿਬ ਇਕ ਵਰਨੀ ਸੰਗਤ ਕਰਦੀ, ਜੋਤ ਜਗਾ, ਧੂਪ ਧੁਖਾ ਤੇ ਇਕ ਪਾਠ ਗ੍ਰੰਥ ਸਾਹਿਬ ਆਦਿ ਦਾ ਭੋਗ ਭੀ ਰੋਜ਼ ਪੈਂਦਾ। ਭੈਣੀ ਸਾਹਿਬ ਦੇ ਸਾਧੂਆਂ ਵਲੋਂ ਤੇ ਸਾਧ ਸੰਗਤ ਵਿਚੋਂ ਆਏ ਪਾਠਾਂ ਦੀ ਗੇਣਤੀ ਕਰ, ਇਹ ਸਭ ਕੁਝ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਹੀ ਹੁੰਦਾ।

"ਹਉ ਸਭਿ ਵੇਸ ਕਰੀ ਪਿਰ ਕਾਰਣਿ" ਗੁਰ ਵਾਕ ਅਨੁਸਾਰ

ਸਤਿਗੁਰੂ ਜੀ ਪਿੰਡ ਬੁਰਜ ਵਿਚ ਸਮੇਤ ਜਥੇਦਾਰ ਸੇਵਾ ਸਿੰਘ ਜੀ ਭਗਤਾ, ਟਹਿਲ ਸਿੰਘ ਜੀ ਛੱਜਾਵਾਲ, ਗੁਰਦਿਆਲ ਸਿੰਘ ਜੀ ਬੌਪਾਰਾਏ ਦੇ ਦਰਸ਼ਨ ਦਿੱਤੇ। ਕਿਹਰ ਸਿੰਘ ਦੀ ਲੜਕੀ ਦਾ ਆਨੰਦ ਸਤਿਗੁਰੂ ਜੀ ਦੇ ਹਜ਼ੂਰ ਨੰਗੇ ਮੂੰਹ, ਸਾਦੇ ਬਸਤਰਾਂ ਵਿਚ ਹਵਨ ਹੋ ਵੇਦੀ ਵਿਚਾਲੇ ਪਾਜ ਦਾਜ ਵਖਾਲੇ ਤੋਂ ਬਿਨਾ ਹੋਇਆ। ਗੁਰਮੁਖ ਸਿੰਘ ਵਲੋਂ ਅਖੰਡ ਪਾਠ ਸੀ, ਉਸ ਵਲ ਭੀ ਸਮੇਤ ਸੰਗਤ ਸਤਿਗੁਰੂ ਜੀ ਦਰਸ਼ਨ ਦਿੱਤੇ।

## ਹੋਲਾ ਸ੍ਰੀ ਭੈਣੀ ਸਾਹਿਬ

ਭੈਣੀ ਸਾਹਿਬ ਹੋਲਾ ੨੮, ੨੯, ੩੦ ਫੱਗਣ ਤੇ ੧ ਚੇਤ੍ਰ ਤੋਂ ਹੋਣਾ ਸੀ। ਪਰ ਸੰਗਤਾਂ ੨੦ ਤੋਂ ਹੀ ਆਉਣੀਆਂ ਸ਼ੁਰੂ ਹੋ ਗਈਆਂ ਤੇ ੨੫ ਫੱਗਣ ਨੂੰ ਮੇਲਾ ਭਰ ਗਿਆ। ਸੂਰਤ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਦੋਹਿਤੇ ਇਸ ਹੋਲੇ ਤੇ ਮੁਫਤ ਦਵਾਈ ਹਰ ਲੋੜਵੰਦ ਨੂੰ ਦੇਣ ਦਾ ਨੇਮ ਕੀਤਾ ਹੋਇਆ ਸੀ। ਸੋ ਸੁਖ ਸਹਿਜ ਨਾਲ ਨਿਭਾਂਦਾ ਰਿਹਾ ਇਕੋ ਰਸ। ਸੰਗਤ ਨੂੰ ਹੋਲੇ ਤੋਂ ਕੁਝ ਦਿਨ

ਪਹਿਲਾਂ ਆਉਣ ਦਾ ਸੱਦਾ ਸਤਿਜੁਗ ਤੇ ਦਿੱਤਾ ਹੋਇਆ ਸੀ। ਇਸ ਲਈ ਲਾਂਗਰੀ ਵੀ ਤੇ ਹੋਰ ਸੇਵਕ ਪੰਜਾਬੋਂ ਬਾਹਰ ਦੀਆਂ ਕਲਕੱਤੇ, ਬੰਬਈ, ਪਿਸ਼ਾਵਰ ਤੱਕ ਦੀਆਂ ਸੰਗਤਾਂ ਆਈਆਂ। ਸਭ ਉਘੇ ਉਘੇ ਪ੍ਰਚਾਰਕ ਆਏ। ਸੰਤ ਭਗਤ ਸਿੰਘ ਜੀ, ਮੋਹਨ ਸਿੰਘ ਜੀ, ਲਾਲ ਸਿੰਘ ਜੀ, ਬੰਤਾ ਸਿੰਘ ਜੀ, ਸੇਵਾ ਸਿੰਘ ਜੀ, ਹਜੂਰਾ ਸਿੰਘ ਜੀ, ਜਗਤ ਸਿੰਘ ਜੀ ਚੋਮਿਆਂ ਵਾਲੇ, ਪੰਡਿਤ ਜਗਤ ਸਿੰਘ ਜੀ ਸੋਹਣ ਸਿੰਘ ਜੀ ਜਾਮਕੇ, ਸੁੰਦਰ ਸਿੰਘ ਜੀ ਭੂਰੀਵਾਲੇ ਮਾਂਨਾਵਾਲੀਏ, ਕਾਲਾ ਸਿੰਘ ਜੀ ਮਜ਼ਹਬੀ ਆਦਿ। ਸਭ ਦੇ ਵਾਰੀ ਵਾਰੀ ਦੀਵਾਨ ਲਗਦੇ। ਸ੍ਰ: ਲਛਮਣ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ ਦੇ ਸ੍ਰ: ਸ਼ਿੰਗਾਰਾ ਸਿੰਘ ਮਿਉਂਨਿਸਪਲ ਕਮਿਸ਼ਨਰ ਲਖਨਊ, ਸ੍ਰ: ਦਯਾ ਸਿੰਘ ਕੱਕੜ ਲਾਹੌਰ, ਸ੍ਰ: ਗੁਰਦਿਆਲ ਸਿੰਘ ਦਿੱਲੀ, ਸ੍ਰ: ਸਾਧੂ ਸਿੰਘ ਕੱਕੜ, ਸ੍ਰ: ਆਤਮਾ ਸਿੰਘ ਰਾਵਲਪਿੰਡੀ, ਸ੍ਰ: ਅਰੂੜ ਸਿੰਘ ਐਸ. ਡੀ. ਓ. ਸ਼ਿਮਲਾ, ਸ੍ਰ: ਲਾਭ ਸਿੰਘ ਜੀ ਬੀ. ਏ., ਸ੍ਰ: ਨੰਦ ਸਿੰਘ ਜੀ ਐਚ.ਡੀ. ਸ੍ਰ: ਕਿਹਰ ਸਿੰਘ ਬੀ. ਏ. ਸ੍ਰ: ਅਨੂਪ ਸਿੰਘ ਇਨਸਪੈਕਟਰ, ਸ੍ਰੀ ਠਾਕਰ ਤੋਲਾ ਰਾਮ ਜੀ ਆਦਿ ਭੀ ਆਏ। ਗੁਰੂ ਬਾਲਕ ਸਿੰਘ ਜੀ ਜਿਨ੍ਹਾਂ ਨੂੰ ਮੰਜੀਆਂ ਦਿਤੀਆਂ ਸੀ, ਬਾਬਾ ਸੰਗਤਾ ਜੀ, ਬਾਬਾ ਧਨੀ ਰਾਮ ਜੀ, ਬਾਬਾ ਰਾਮ ਜੀ ਸਾਹਿਬ ਆਦਿ ਬਾਬਾ ਜਮੀਅਤ ਸਿੰਘ ਜੀ, ਤੇ ਜੋਤਾ ਸਿੰਘ ਜੀ ਆਦਿ। ਜਿਨ੍ਹਾਂ ਗੁਰੂ ਬਾਲਕ ਸਿੰਘ ਜੀ ਤੋਂ ਭਜਨ ਲਿਆ ਸੀ, ਉਨ੍ਹਾਂ ਦੇ ਅੰਸੀ ਤੇ ਸੇਵਕ ਭੀ ਆਏ।

ਬਾਬਾ ਸੰਗਤਾ ਜੀ ਦੇ ਸਪੁਤ੍ਰ ਜੋ ਬੜੌਦੇ ਵਿਚ ਨਿਵਾਸ ਰਖਦੇ ਸੀ, ਉਨ੍ਹਾਂ ਦੇ ਸਪੁਤ੍ਰ ਨਰਾਇਣ ਸਿੰਘ ਜੀ ਹੋਏ। ਉਨ੍ਹਾਂ ਦੇ ਮਗਰੋਂ ਸਾਧੂ ਰਾਮ ਜੀ ਕਾਰ ਸੰਭਾਲੀ। ਉਨ੍ਹਾਂ ਦੇ ਥਾਂ ਹੁਣ ਬਾਬਾ ਭਗਵਾਨ ਦਾਸ ਜੀ ਹਨ ਜਿਨ੍ਹਾਂ ਦੇ ਸਾਂਤਕ ਪ੍ਰਚਾਰ ਕਰ ਬਹੁਤ ਪ੍ਰਚਾਰ ਵਧਿਆ ਹੈ ਨਹੀਂ ਤੇ ਮਨੀਰੀ ਵਾਲੇ ਭਾਈ ਲਛਮਣ ਦਾਸ ਦੇ ਮੂਰਖ ਅਕਾਲੀਆਂ ਹਥੋਂ ਮਰਨ ਤੋਂ ਬਾਦ ਬਹੁਤ ਫ਼ਸਾਦ ਹੋਣੇ ਸੀ। ਤੇ ਗ੍ਰੰਥ ਸਾਹਿਬ ਲੋਕਾਂ ਘਰਾਂ ਵਿਚੋਂ ਕੱਢ ਦੇਣੇ ਸੀ। ਭਗਵਾਨ ਦਾਸ ਜੀ ਸੰਗਤ ਨੂੰ ਸਮਝਾਇਆ (ਮੂਰਖਾਂ ਦਾ ਪਾੜਾ, ਸਿਆਣਿਆਂ ਨੂੰ ਮਾੜਾ) ਓ ਭਾਈ ਓਹੀ ਸਿਆਣੇ ਜੋ ਰਹਿਣ ਗੁਰੂ ਮਤ ਭਾਣੇ) ਭਗਵਾਨ ਦਾਸ ਜੀ ਸਤਿਗੁਰੂ ਜੀ ਦੇ ਬਸੰਤ ਦੇ ਮੇਲੇ ਤੇ ਕਹੇ ਆਉਣ ਕਾਰਨ ਕਿ ਤੁਸੀਂ ਭੈਣੀ ਸਾਹਿਬ ਹੋਲੇ ਤੇ ਆਓ, ਬਹੁਤ ਸੰਗੀਆਂ ਸੇਵਕਾਂ ਸਮੇਤ ਹੋਲੇ ਤੇ ਆਏ। ਸਤਿਗੁਰੂ ਜੀ ਨੇ ਭਗਵਾਨ ਦਾਸ ਜੀ ਨੂੰ ਇਕ ਪਸ਼ਮੀਨੇ ਦੀ ਚਾਦਰ ਤੇ ੧੦੧) ਰੁਪਿਆ ਭੇਟਾ ਕੀਤਾ। ਮਾਣ ਦਿਤਾ ਕਿ ਆਪ ਗੁਰੂ ਬਾਲਕ ਸਿੰਘ ਜੀ ਦੇ ਤੋਰੇ ਮੰਜੀ ਮਾਰਗ ਦੇ ਮਾਣ ਯੋਗ ਪੁਰਸ਼ ਹੋ। ਭਗਵਾਨ ਦਾਸ ਜੀ ਸਭ ਭੇਟਾ ਸੀਸ ਨਿਵਾ ਸਤਿਗੁਰੂ ਜੀ ਨੂੰ ਮੱਥਾ ਟੇਕ ਕਿਹਾ ਆਪ ਪਹਿਰੇ ਤੇ ਸਮੇਂ ਦੇ ਮਾਲਕ ਹੋ। ਬਹੁਤ ਪਿਆਰ ਤੇ ਸਤਿਕਾਰ ਦੇ ਪ੍ਰਸਪਰ ਬਚਨ ਹੋਏ। ਭਗਵਾਨ ਦਾਸ ਜੀ ਕਿਰਤ ਹਥੀਂ ਕਰ ਪ੍ਰਸਾਦ ਛਕਦੇ ਹਨ। ਕਿਸੇ ਸੇਵਕ ਦੀ ਮਾਇਆ ਭੇਟਾ ਨਹੀਂ ਲੈਂਦੇ। ਜੋ ਬਹੁਤ ਸਰਧਾ ਜਨਾਵੇ ਤਾਂ ਉਸਦੀ ਮਾਇਆ ਕਿਸੇ ਬੁੜ੍ਹੇ ਜਾਂ ਗਰੀਬ ਦੀ ਮਦਦ ਲੇਖੇ ਉਸੇ ਤੋਂ ਹੀ ਲਵਾ ਦੇਂਦੇ ਹਨ। ਸਤਿਗੁਰੂ ਜੀ ਉਚੇਚਾ ਕਹਿ ਕੇ ਭੈਣੀ ਸਾਹਿਬ ਦੇ ਲੰਗਰੋਂ ਪ੍ਰਸਾਦਿ ਛਕਣਾ ਇਨ੍ਹਾਂ ਨੂੰ ਮਨਾਇਆ, ਨਹੀਂ ਤੇ ਇਹ ਆਪਣਾ ਆਟਾ ਰਸਦ ਨਾਲ ਲੈ ਆਏ ਸੀ। ਇਨ੍ਹਾਂ ਦੀ ਮਰਯਾਦਾ ਦੇਖ ਗੁਰੂ ਬਾਲਕ ਸਿੰਘ ਜੀ ਦੀ ਮਰਯਾਦਾ ਦਾ ਝਲਕਾਰਾ ਸੁਧ ਕਿਰਤ ਤੇ ਸਾਦੀ ਬਿਰਤ ਦਾ ਸਾਹਵੇਂ ਸਰੂਪ ਧਾਰ ਆ ਖੜਾ ਹੋਇਆ ਦਿਸਦਾ ਹੈ। ਇਹੋ ਇਨ੍ਹਾਂ ਦਾ ਪਰਮ ਧਰਮ ਹੈ।

ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ, ਜੋ ਥੋੜੇ ਚਿਰ ਦੇ ਜੇਲ ਚੋਂ ਰਿਹਾ ਹੋ ਆਏ ਹਨ ਤੇ

ਮੰਹਾਰਾਜ ਨਿਹਾਲ ਸਿੰਘ ਜੀ ਭੀ ਜੇਲ ਭੋਗ ਕੁਝ ਸਾਥੀ ਦੇਸ਼ ਭਗਤਾਂ ਕਾਂਗਰਸੀਆਂ ਤੇ ਨਾਮਧਾਰੀਆਂ ਸਮੇਤ ਆਏ ਸੀ ਲਾਹੌਰੋਂ। ਸੰਤ ਮੰਗਲ ਸਿੰਘ ਜੀ ਬਹੁਤ ਪਰਚਾਰ ਕੀਤਾ ਕਿ ਲੰਡਨ ਜਾਣ ਵਾਲੇ ਸਵਾਏ ਆਪਣੇ ਮੂੰਹ ਵਿਚੋਂ ਕੁਤੀ ਨੂੰ ਬਿਸਕੁਟ ਖਵਾਉਣ ਦੇ ਕੁਝ ਸਿਖਦੇ ਨਹੀਂ ਤੇ ਕਹਿੰਦੇ, ਕੂਕਿਓ ਤੁਸੀਂ ਜਿਸ ਸਮੇਂ ਨੂੰ ਚਿਰ ਤੋਂ ਉਡੀਕਦੇ ਸਉ, ਸੋ ਅੰਗਰੇਜ਼ ਦੇ ਜਾਣ ਵਾਲਾ ਸਮਾਂ ਨੇੜੇ ਆ ਗਿਆ ਹੈ। ਤਕੜੇ ਹੋ ਕੇ ਭਜਨ ਕਰੋ ਤੇ ਅਰਦਾਸ ਕਰੋ, ਛੇਤੀ ਜਾਵੇ ਤੇ ਨਾ-ਮਿਲਵਰਤਣ ਗੋਰੇ ਨਾਲ ਕੀਤੀ ਤੁਸਾਂ ਨਹੀਂ ਭੁਲਾਣੀ। ਹੋਲੇ ਤੇ ਹਰ ਰੋਜ਼ ਹਰਿਮੰਦਰ ਵਿਚ ਪੰਥ ਦੇ ਮੁਖੀਆਂ ਦਾ ਇਕੱਠ ਹੁੰਦਾ। ਪੰਥਕ ਲਾਭਾਂ ਜੋਗ ਨਾਮਧਾਰੀ ਦਰਬਾਰ ਵਿਚਾਰ ਕਰਦਾ। ਸਤਿਗੁਰੂ ਜੀ ਪੂਰਾ ਸਹਿਯੋਗ ਦੇਂਦੇ। ਵਿਦਿਆਲੇ ਦੇ ਵਿਦਿਆਰਥੀ ਸੰਤ ਹਰਨਾਮ ਸਿੰਘ ਜੀ ਸਮੇਤ ਸੋਹਣੇ ਸਫੇਦ ਬਸਤਰਾਂ, ਗੋਲ ਹੰਸ ਜਹੀ ਚੋਟੀ ਜਹੇ ਦਸਤਾਰੇ, ਗਲੀਂ ਦੁਧ ਚਿੱਟੀਆਂ ਉਨ ਦੀਆਂ ਮਾਲਾ ਪਹਿਰ ਸਬਦ ਪੜ੍ਹਦੇ, ਰਾਗ ਕਰਦੇ ਤੇ ਦਰਸ਼ਕਾਂ ਦਾ ਚਿੱਤ ਹਰਦੇ। ਨਾਮਧਾਰੀ ਦਰਬਾਰ ਦੀ ਚੋਣ ਦੁਬਾਰਾ ਹੋਈ। ਪਰਧਾਨ ਸ੍ਰ: ਲਛਮਨ ਸਿੰਘ ਜੀ ਹੀ ਰਹੇ। ਮੀਤ ਪ੍ਰਧਾਨ ਸ੍ਰ: ਦਯਾ ਸਿੰਘ ਜੀ ਕੱਕੜ ਤੇ ਸਕੱਤਰ ਸੰਤ ਇੰਦਰ ਜੀ ਚੱਕ੍ਰਵਰਤੀ ਸਰਬ ਸੰਮਤੀ ਨਾਲ ਚੁਣੇ ਗਏ। ਕਵੀ ਦਰਬਾਰ ਭੀ ੧ ਚੇਤ੍ਰ ਨੂੰ ਹੋਇਆ। ਤੇ ਪਹਿਲੇ ਦਰਜੇ ਦਾ ਇਨਾਮ ਲਾਲ ਸਿੰਘ ਕੰਵਰ ਪੀਰੋ ਚੱਕ, ਦੂਜਾ ਗੁਰਬਖ਼ਸ਼ ਸਿੰਘ ਜੀ ਜੱਟ ਜੀਏ ਬੱਗੇ ਦਾ, ਤੀਜਾ ਸੰਪੂਰਨ ਸਿੰਘ ਜੀ ਨਿਮਾਣਾ ਗਿੱਲਾਂ ਦੇ ਨੂੰ ਮਿਲਿਆ। ਅਗੋਂ ਕਵੀਆਂ ਦੇ ਪ੍ਰਧਾਨ ਇੰਦਰ ਸਿੰਘ ਜੀ ਦਮਕ, ਜੋ ਸ੍ਰ: ਲਛਮਣ ਸਿੰਘ ਜੀ ਦੇ ਭਾਈ ਸੀ, ਜਿਨ੍ਹਾਂ ਨੇ ਜਗਦਾ ਦੀਵਾ ਪੁਸਤਕ ਸਤਿਗੁਰੂ ਰਾਮ ਸਿੰਘ ਜੀ ਦੀ ਲਿਖ ਛਪਾਈ ਸੀ, ਚੁਣੇ ਗਏ। ਤੇ ਸਕੱਤਰ ਤਰਨ ਸਿੰਘ ਵਹਿਮੀ ਕੌਮੀ-ਕਵੀ, ਥਾਪੇ ਗਏ। ਇਹ ਸਭ ਉਦਮ ਲੇਖਕਾਂ ਤੇ ਕਵੀਆਂ ਨੂੰ ਉਤਸ਼ਾਹ ਦੇਣ ਲਈ ਸ੍ਰ: ਲਛਮਣ ਸਿੰਘ ਜੀ ਤੇ ਚੱਕ੍ਰਵਰਤੀ ਜੀ ਕਰਦੇ। ਕੁਝ ਚਿਰ ਤੋਂ ਜਿਸ ਪਾਰੋਂ ਹੁਣ ਕਵੀਆਂ ਦੀ ਕਤਾਰ ਦੀਵਾਨ ਵਿੱਚ ਸਫ ਤੇ ਲਗਦੀ ਸੀ। ਨਹੀਂ ਤੇ ਪਹਿਲੋਂ ਦੋ ਚਾਰ ਹੀ ਹਮਾਤੜ ਹੁੰਦੇ ਸੀ। ਮੈਂ ਵੇਖਦਾ ਸਾਂ, ਸੰਤ ਇੰਦਰ ਸਿੰਘ ਜੀ, ਸੁਹੇਲ ਸਿੰਘ ਜੀ ਧੀਰ ਤੇ ਗੁਰਬਖਸ਼ ਸਿੰਘ ਜੀ ਪ੍ਰੀਤਮ ਸ਼ੇਖੂ ਪੂਰੇ ਬੇਦਾਦ ਵਾਲਿਆਂ ਨੂੰ ਆਪ ਕਵਿਤਾ ਲਿਖ ਦੀਵਾਨ ਵਿਚ ਬੋਲਣ ਲਈ ਦੇਂਦੇ ਸੀ। ਤੇ ਮੇਲਿਆਂ ਤੇ ਕਹਿੰਦੇ ਵੀ ਸੀ, ਕਵੀ ਤੇ ਲੇਖਕ ਨਾਮਧਾਰੀਆਂ ਵਿਚੋਂ ਆਪਣੇ ਪੈਦਾ ਹੋਣੇ ਚਾਹੀਦੇ ਹਨ। ਸਾਡਾ ਇਤਿਹਾਸ ਗੈਰਾਂ ਬਹੁਤ ਗਲਤ ਲਿਖਿਆ ਹੈ। ਜੋ ਸੁਧ ਇਤਿਹਾਸ ਸੰਗਤਾਂ ਨੂੰ ਸੁਨਾਉਣ ਤੇ ਲਿਖਣ।

੧ ਚੇਤ੍ਰ ੪੦ ਭੋਗ ਆਦਿ ਗ੍ਰੰਥ ਸਾਹਿਬ ਦੇ ਹਵਨ ਕਰ ਪਾਏ। ਬਾਦ ਸੇਵਕਾਂ ਸਤਿਗੁਰੂ ਜੀ ਨੂੰ ਦੱਸਿਆ, ਹੋਰ ਸੰਗਤ ਵਿਚੋਂ ੩੦-੪੦ ਪਾਠ ਆਏ ਹਨ ਤਾਂ ਸਤਿਗੁਰੂ ਜੀ ਹੁਕਮ ਕੀਤਾ, ਜਿਵੇਂ ਅਗੇ ਰੋਜ਼ ੧ ਪਾਠ ਦਾ ਭੋਗ ਪੈਂਦਾ ਹੈ, ਤਿਵੇਂ ਪਾਈ ਜਾਵਾਂਗੇ। ਤੇ ਹੁਕਮ ਕੀਤਾ, ਬਿਹੰਗਮ ਸਾਧ ਪਾਠ ਕਰਨ ਤੇ ਗੇਣਤੀ ਭੇਟੀ ਸਾਹਿਬ ਭੇਜੀ ਜਾਣ। ਜੋ ਲੋੜ ਹੋਵੇ, ਦੱਸ ਭੇਜਣ। ਸੋ ਵਸਤ ਮਿਲੇਗੀ ਤੇ ਬਚਨ ਕੀਤਾ ਅਗੋਂ ਹੋਲਾ ਹੋਰ ਜਗ੍ਹਾ ਹੋਵੇ ਕਿਉਂਕਿ ਪਰਚਾਰ, ਫਿਰ ਕੇ ਹੋਲਾ ਹੋਣ ਨਾਲ ਹੀ ਵਧਦਾ ਹੈ। ਤੇ ਉਗ੍ਰਾਹੀ ਇਵੇਂ ਹੀ ੧) ਘਰ ਪ੍ਰਤੀ ਨਾਮਧਾਰੀ ਪੰਥ ਵਿਚੋਂ ਹੋਵੇ। ਜੋ ਜ਼ਿਲਾ ਜਾਂ ਨਗਰ ਹੋਲਾ ਕਰਨਾ ਲੋੜੇ, ਅਰਜ਼ ਲਿਖ ਦੇਵੇ। ਵਿਚਾਰ ਕਰਕੇ ਦੱਸ ਦਿੱਤਾ ਜਾਵੇਗਾ। ਤੇ ਵਧਿਆ ਖਰਚ ਉਹ ਹੋਲੇ ਵਾਲੇ ਕਰਨ, ਸਾਰਾ ਜ਼ਿਲਾ ਰਲ। ਤੇ ਇਹ ਵੀ ਬਚਨ ਕੀਤਾ, ਜੇ ਹੋਰ ਥਾਂ ਨਾ

ਜਚਿਆ ਤਾਂ ਭੈਣੀ ਸਾਹਿਬ ਤਾਂ ਤੁਹਾਡਾ ਬਣਿਆ ਬਣਾਇਆ ਘਰ ਹਾਜ਼ਰ ਹੀ ਹੈ। ਅਰਦਾਸਾ ਕਰ ਕੜਾਹ ਪ੍ਰਸ਼ਾਦਿ ਵਰਤਿਆ ਤੇ ਸਭ ਆਦਿਆ ਹੋਲੇ ਤੇ ਘਰ ਨੂੰ ਪਰਤਿਆ।

## ੧੯੯੦ ਬਿਕ੍ਰਮੀ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਰਾਮਕਲੀ ਮਹਲਾ ੫ ਛੰਤੁ ॥

ਪ੍ਰਭ ਬਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ ॥
ਸਦਾ ਸਦਾ ਹਰਿ ਸਿਮਰੀਐ ਜਲਿ ਥਲਿ ਮਹੀਅਲਿ ਸੋਇ ਜੀਉ ॥
ਜਲਿ ਥਲਿ ਮਹੀਅਲਿ ਪੂਰਿ ਰਹਿਆ ਇਕ ਨਿਮਖ ਮਨਹੁ ਨ ਵੀਸਰੈ ॥
ਗੁਰ ਚਰਨ ਲਾਗੇ ਦਿਨ ਸਭਾਗੇ ਸਰਬ ਗੁਣ ਜਗਦੀਸਰੈ ॥
ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ ॥
ਬਲਿ ਜਾਇ ਨਾਨਕ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ ॥

ਮਾਰੂ ਸੋਹਲੇ ਮਹਲਾ ੫ ॥

ਨਿਰਗੁਣ ਕਉ ਸੰਗਿ ਲੇਹੁ ਰਲਾਇ ॥ ਕਰ ਕਿਰਪਾ ਮੋਹਿ ਟਹਲੈ ਲਾਇ ॥

ਇਹ ਗੁਰਵਾਕ ਨਵੇਂ ਸਾਲ ੧੯੯੦ ਦਾ ਮੰਗਲ ਲਿਖ ਤੇ ਇਨ੍ਹਾਂ ਗੁਰਵਾਕਾਂ ਦਾ ਭਾਵ ਅੰਦਰ ਵਸਾ, 'ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ ॥' ਅਰਜ਼ ਕਰਦਾ ਹਾਂ ਕਿ 'ਪ੍ਰਗਾਸੁ ਮਨਿ ਤਨਿ ਹੋਇ ਜੀਉ ॥' ਹੇ ਸਚੇ ਪਾਤਿਸ਼ਾਹੋ ਮੇਰੇ ਮਨ ਤਨ ਵਿਚ ਪ੍ਰਗਾਸ ਹੀ ਹੋਵੇ ਤੇ ਮੇਰਾ ਇਹ ਕਾਰਜ ਅਰੰਭਿਆ ਸਿਰੇ ਚੜ੍ਹੇ। ਤੇ ਜਿਵੇਂ ਆਪ ਨੇ ਕਿਰਪਾ ਕਰਕੇ ਇਸ ਟਹਿਲੇ ਲਾਇਆ ਹੈ, ਮੈਨੂੰ ਨਿਰਗੁਣੇ ਨੂੰ ਸੰਗ ਭੀ ਰਲਾ ਲੈਣਾ। ਅਰਥਾਤ ਇਹ ਮੇਰੀ ਮਿਹਨਤ ਪ੍ਰਵਾਨ ਹੋਵੇ ਆਪਦੇ ਦਰ।

ਸਤਿਗੁਰੂ ਜੀ ਦਾ ਦੌਰਾ ਚੇਤਰ ਦੇ ਮਹੀਨੇ 'ਚ ਸਿੱਖਾਂ ਦੀ ਅਰਜ਼ ਤੇ ਬੰਡਾਲੇ ਤੇ ਸਰਾਲੀ ਸੀ ਜ਼ਿਲੇ ਅੰਮ੍ਰਿਤਸਰ ਵਿੱਚ। ਸਮੇਤ ਹਜ਼ੂਰੀ ਜਥੇ ਤੇ ਹੋਰ ਸਥਦੀ ਜਥੇਦਾਰਾਂ ਦੇ ਸਤਿਗੁਰੂ ਜੀ ਦਰਸਨ ਦਿੱਤੇ। ਬੰਡਾਲੇ ਕਰਤਾਰ ਸਿੰਘ, ਫੌਜਾ ਸਿੰਘ ਹੁਰਾਂ ਦੀਆਂ ਲੜਕੀਆਂ ਦੇ ਅਨੰਦ ਸਤਿਗੁਰੂ ਜੀ ਦੇ ਸਾਹਵੇਂ ਹਵਨ ਹੋ ਪੂਰੀ ਗੁਰ ਮਰਯਾਦਾ ਵਿਚ ਹੋਏ। ਅਕਾਲੀਆਂ ਨੂੰ ਔਖ ਤੇ ਹੋਇਆ ਪਰ ਪੇਸ਼ ਕੁਝ ਨਾ ਗਈ। ਕੁੜਦੇ ਕੁੜਾਂਦੇ ਤਾਂ ਰਹੇ, ਪਰ ਕਹਿ ਕੁਝ ਨਾ ਸਕੇ। ਸਰਲੀ ਭੀ ਭੰਗਾਲੀ ਦੇ ਅਕਾਲੀ ਆਏ। ਐਵੇਂ ਹੀ ਅਗੇ ਹੋ ਹੋ ਰੌਲਾ ਪਾਣ ਜਿਵੇਂ ਆਖਦੇ ਹਨ, 'ਜੰਵ ਪਰਾਈ ਅਹਿਮਕ ਨੱਚੇ।' ਨਾਮਧਾਰੀਆਂ ਕਿਹਾ, ਕਦੀ ਚੂਹਿਆਂ ਤੋਂ ਡਰਦਿਆਂ ਕਿਸੇ ਘਰ ਨਹੀਂ ਛੱਡ ਦਿੱਤੇ। ਤੇ ਜੂਆਂ ਤੋਂ ਡਰ ਕਪੜੇ ਨਹੀਂ ਪਾੜ ਕੇ ਸੁਟ ਦਿੱਤੇ। ਤੁਹਾਡਾ ਸਾਡੇ ਤੇ ਕੀ ਰੋਅਬ ਹੈ। ਜੇ ਤੁਸੀਂ ਜਾਦੇ ਜੋਰਾਵਰ ਹੋ ਤਾਂ ਆਪਣੇ ਘਰ ਹੋ। ਅਕਾਲੀਆਂ ਕਿਹਾ ਕਿਸੇ ਵਿਚਾਰ ਤੇ ਹੀ ਜ਼ੋਰ ਅਜ਼ਮਾਈ ਕਰੋ ਜੇ ਲੜਦੇ ਨਹੀਂ ਤਾਂ। ਨਾਮਧਾਰੀਆਂ ਕਿਹਾ, ਸਦ ਪੀੜ੍ਹੀ ਗੁਰੂ ਚਲਦੀ ਤੇ ਗੁਰ ਰਸਨਾ ਅੰਮ੍ਰਿਤ ਬੋਲਦੀ

ਦਾ ਉਤਰ ਦਿਓ। ਤੁਹਾਡਾ ਗੁਰੂ ਕਿਸੇ ਦੇ ਪੜ੍ਹਿਆਂ ਬੋਲਦਾ ਹੈ ਤੇ ਪੀੜ੍ਹੀ ਜਿਵੇਂ ਦੁਨੀਆਂ-ਦਾਰਾਂ ਦੀ ਚਲਦੀ ਹੈ, ਇਕ ਤੋਂ ਪਿਛੋਂ ਦੂਜਾ, ਤਿਵੇਂ ਤੁਸੀਂ ਨਹੀਂ ਇਸ ਨੂੰ ਬਦਲਦੇ। ਇਕੋ ਹੀ ਕਾਇਆਂ ਇਸਦੀ ਹੈ ਤੇ ਵਿਚਲੀ ਬਾਣੀ ਲਈ ਜਾਂਦੇ ਹੋ। ਚਾਹੀਦਾ ਹੈ ਕੁਝ ਸਾਲਾਂ ਬਾਦ ਬਦਲੋ। ਅਕਾਲੀਆਂ ਨੂੰ ਕੁਝ ਨਾ ਉਤਰ ਆਇਆ। ਚੁਪ ਕਰਕੇ ਚਲੇ ਗਏ। ਅਸਲ ਗਲ ਇਸ ਰੌਲੇ ਵਿਚ ਇਹ ਸੀ ਕਿ ਕੂਕਿਆਂ ਦਾ ਗੁਰੂ ਸਭ ਗੁਰ ਮਰਯਾਦਾ ਗੁਰੂ ਨਾਨਕ ਵਾਲੀ ਗੁਰੂ ਦੀ ਸੰਗਤ ਦੀ ਦੀਵਾਨ ਵਿਚ ਚੌਰ ਕਰਾਉਣ ਦੀ ਤੇ ਹਜੂਰ ਕੀਰਤਨ ਹੋਣ ਦੀ ਆਪਣੇ ਪੰਥ ਵਿਚ ਵਰਤਦੀ ਵਿਖਾ ਦਸਦਾ ਹੈ ਕਿ ਬੀਤੇ ਸਮੇਂ ਵਾਲੇ ਸਤਿਗੁਰੂ ਜੀ ਇਸ ਤਰ੍ਹਾਂ ਸੰਗਤਾਂ ਵਿਚ ਸੋਭਦੇ ਸੀ ਸੋ ਸਾਨੂੰ ਨਹੀਂ ਭਾਉਂਦੀ। ਉਨ੍ਹਾਂ ਦੇ ਅੰਦਰ ਸੀ, ਇਹ ਹਟਾ ਦੇਈਏ ਤੇ ਅਨੰਦ ਰੀਤੀ ਭੀ ਆਪਣੇ ਮਤੇ ਅਨੁਸਾਰ ਸੰਸਾਰ ਤੇ ਪਰਸਿੱਧ ਕਰਦਾ ਹੈ। ਜਿਵੇਂ ਹੋਵੇ ਰੋਕੀਏ।

ਸਤਿਗੁਰੂ ਜੀ ਰੁੜਕੀ ਮਿਹਰ ਸਿੰਘ ਵਲ ਦਰਸ਼ਨ ਦਿੱਤੇ। ਲੜਕੇ ਜਨਮੇ ਦੀ ਖ਼ੁਸ਼ੀ ਵਿਚ ਮੇਲਾ ਤੇ ਅਖੰਡ ਪਾਠ ਉਸ ਨੇ ਕਰਾਇਆ ਸੀ। ਸਰਹਾਲੀ ਮੇਲੇ ਤੇ ਦਰਸ਼ਨ ਦਿੱਤੇ। ਸਾਥ ਅਰੂੜ ਸਿੰਘ ਜੀ ਖਿਆਲੇ ਵਾਲੇ, ਕਾਲਾ ਸਿੰਘ ਮਜ਼ਹਬੀ, ਕਰਤਾਰ ਸਿੰਘ ਜਲੂਣ, ਲੱਧਾ ਸਿੰਘ ਮਹੰਤ ਸਬਦੀ ਤੇ ਜੋ ਸਿੰਘ ਰਾਗੀ ਸੀ। ਹੌਲੇ ਜਿਹਾ ਮੇਲਾ ਹੋਇਆ। ਬਹੁਤ ਮਾਈ ਭਾਈ ਭਜਨ ਪੁਛਿਆ। ਲੰਗਰ ਦੀ ਸੇਵਾ ਦਲੀਪ ਸਿੰਘ ਜੀ ਕੀਤੀ।

ਸਤਿਗੁਰੂ ਜੀ ੧੩-੧੪ ਵੈਸਾਖ ਹਾਫਜ਼ਾਬਾਦ ਮੇਲੇ ਤੇ ਦਰਸਨ ਦਿੱਤੇ। ਸੰਤ ਈਸ਼ਰ ਸਿੰਘ ਜੀ ਲੰਮੇ, ਜਗਤ ਸਿੰਘ ਜੀ, ਮਿਹਰ ਸਿੰਘ, ਨਿਹਾਲ ਸਿੰਘ ਜੀ, ਲਾਲਾ ਅਨੰਦ ਰਾਮ ਜੀ, ਸੰਤ ਰਾਮ ਜੀ, ਦੇਵੀ ਦਿਆਲ ਜੀ ਨੇ ਇਹ ਮੇਲਾ ਕੀਤਾ ਸੀ। ਆਲਮ ਜੀ, ਚੱਕ੍ਰਵਰਤੀ ਜੀ, ਅਰਸ਼ੀ ਫ਼ਰਿਸ਼ਤਾ ਜੀ, ਸੰਤ ਭਗਤ ਸਿੰਘ ਜੀ, ਵਰਿਆਮ ਸਿੰਘ ਜੀ ਸੰਮਸਾ, ਸੰਤ ਹਾਕਮ ਸਿੰਘ ਜੀ ਕਾਲੇਕੇ, ਸੰਤ ਇੰਦਰ ਸਿੰਘ ਜੀ ਫਿਲੌਕੇ, ਸੰਤ ਭੂਰੀ ਵਾਲੇ ਮਾਨਾਂਵਾਲੀਏ। ਆਸਾ ਸਿੰਘ ਜੀ ਵੈਰਾਗੀ ਤੇ ਰਾਗੀ ਕਾਲੂ ਜੀ, ਸੁੰਦਰ, ਸੰਦਲ, ਸੋਹਣ ਕੀਰਤਨ ਕਰਨ ਵਾਲਿਆਂ ਰੰਗ ਬੱਧਾ। ਸਤਿਗੁਰੂ ਜੀ ਉਚੇਚਾ ਕਹਿ ਦੀਵਾਨ ਬਾਦ ਬੈਠ ਸਬਦ ਵਿਚਾਰ ਤੇ ਗੋਸ਼ਟ ਕਰਨ ਦਾ ਹੁਕਮ ਕੀਤਾ। ਕਿਹਾ, ਇਹ ਬੀਤ ਰਾਗ ਸਾਧੂਆਂ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ, ਮਿਤ ਸਿੰਘ ਜੀ ਜਿਊਣ ਭਿੰਡਰ ਜੋਤਾ ਸਿੰਘ ਜੀ ਢਪਈ, ਜੀਊਣ ਸਿੰਘ ਜੀ ਸਰਹਾਲੀ ਤੇ ਜਵਾਹਰ ਸਿੰਘ ਜੀ ਮਿਰਜ਼ੇ ਵਾਲੀਏ ਆਦਿ ਦੀ ਮੰਡਲੀ ਸਤਿਸੰਗ ਦੀ ਗੋਸਟਿ ਜੋ ਕਰਦੀ ਸੀ,ਮੇਰਾ ਜੀਅ ਕਰਦਾ ਏ ਉਹ ਪਰਪਾਟੀ ਪਵੇ। ਕਿਉਂਕਿ ਇਹ ਵੀ ਸੰਤ ਮੰਡਲੀ ਦੀ ਮਰਯਾਦਾ ਉਨ੍ਹਾਂ ਦੇ ਬਾਦ ਘੱਟ ਗਈ ਹੈ ਤੇ ਫੇਰ ਟੁਰਨੀ ਚਾਹੀਦੀ ਹੈ। ਗੁਰਵਾਕ ਹੈ:—

"ਸੰਤ ਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲ ਵਿਖ ਖੋਇ ॥"

ਸੰਤ ਮੰਡਲੀ ਦੀ ਗੋਸਟੋਂ ਹੀ ਕਮਾਈ ਕਰਨ ਦਾ ਸਬਕ ਤੇ ਕੀਤੀ ਕਮਾਈ ਦਾ ਸਾਰ ਮਿਲਦਾ ਹੈ। ਇਸੇ ਲਈ ਵਾਕ ਹੈ

"ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥" ਤੇ "ਸੰਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥"

ਜਿਵੇਂ ਮੁਖੀ ਗੁਰਬਾਣੀ ਦੀ ਵੰਡ ਤੇ ਵਲਗਣ ਤਾਂ ਨਿੱਖਰ ਗਈ ਹੈ ਤਿਵੇਂ ਸੰਤ ਮੰਡਲੀ ਦੀ ਗੋਸਟ

ਵੀ ਪ੍ਰਚੱਲਤ ਹੋਵੇ। ਇਹ ਸੁਣ ਸੰਤ ਹਾਕਮ ਸਿੰਘ ਜੀ ਕਿਹਾ, "ਮੈਂ ਜੋ ਪਾਠ ਕਿਸੇ ਬਾਣੀ ਜਾਂ ਪੁਸਤਕ ਦਾ ਕਰਦਾ ਹਾਂ, ਜਿਸ ਦੀ ਸਮਝ ਨਾ ਆਵੇ ਉਸ ਤੇ ਖੜ੍ਹੇ ਵਿਚਾਰ ਕਰਦਾ ਹਾਂ। ਤੇ ਹੋਰ ਮਹਾਂ ਪੁਰਖ ਨੂੰ ਮਿਲ ਪੁਛਦਾ ਹਾਂ ਤੇ ਤਾਂ ਅਗੇ ਟੁਰਦਾ ਹਾਂ। ਇਹ ਸੁਣ ਸਤਿਗੁਰੂ ਜੀ ਬਚਨ ਕੀਤਾ। ਅੱਜ ਇਹ ਚੰਗੀ ਚੀਜ਼ ਸਾਨੂੰ ਪਹਿਲੀ ਗੋਜ਼ਟਿ ਵਿਚੋਂ ਮਿਲੀ ਹੈ। ਅਸੀਂ ਭੀ ਅਗੋਂ ਇਸ ਤਰ੍ਹਾਂ ਹੀ ਕਰਾਂਗੇ। ਸਤਿਗੁਰੂ ਜੀ ਹਜ਼ੂਰ, ਸ੍ਰ: ਬਿਸ਼ਨ ਸਿੰਘ ਜੀ ਲੁਧਿਆਣੇ ਜ਼ਿਲੇ ਦੇ ਭੈਣੀ ਸਾਹਿਬ ਲਿਆ ਇਕ ਸੁੰਦਰ ਘੋੜਾ ਭੇਟਾ ਕੀਤਾ, ੨੯ ਵੈਸਾਖ। ਸਤਿਗੁਰੂ ਜੀ ਕਿਹਾ ਭਜਨ ਪੁਛੋ, ਸਿੱਖ ਸਜੋ ਸਣੇ ਪਰਵਾਰ। ਤਦ ਪ੍ਰਵਾਨ ਕਰਾਂਗੇ। ਉਸ ਭਜਨ ਪੁਛਿਆ,ਅੰਮ੍ਰਿਤ ਛਕ ਸਿੱਖ ਸਜਿਆ ਤੇ ਪਰਿਵਾਰ ਦੇ ਸਿੱਖ ਸਜਾਉਣ ਦਾ ਇਕਰਾਰ ਕੀਤਾ।

ਸ੍ਰ: ਸ਼ਾਮ ਸਿੰਘ ਜੀ ਨੇ ਮਾਨਾਂਵਾਲੇ ਤ੍ਰੈ ਅਖੰਡ ਪਾਠ ਕਰਵਾਏ ਤੇ ਮੇਲਾ ਕੀਤਾ। ਸਤਿਗੁਰੂ ਜੀ ਮਹਾਰਾਜ ਨਿਹਾਲ ਸਿੰਘ ਜੀ ਤੇ ਹੋਰ ਸਬਦੀ ਸੰਤ ਭਗਤ ਸਿੰਘ ਜੀ, ਹਾਕਮ ਜੀ, ਮੰਗਲ ਸਿੰਘ ਜੀ, ਆਸਾ ਸਿੰਘ ਜੀ, ਭਰੋਸਾ ਸਿੰਘ ਜੀ, ਕਿਸ਼ਨ ਸਿੰਘ ਜੀ ਸੱਦੇ। ਦੋਵੇਂ ਵੇਲੇ ਦੀਵਾਨ ਲਗਦਾ। ਦੋ ਦਿਨ ਬਹੁਤ ਰਸ ਬੱਝਾ ਰਿਹਾ। ਸ੍ਰ: ਜੀ ਨੇ ਮੇਲੇ ਦੇ ਭੋਗ ਸਮੇਂ ੨੧) ਰੁਪਏ ਤੇ ਇਕ ਸੁਚੀ ਚਾਦਰ ਮਹਾਰਾਜ ਨਿਹਾਲ ਸਿੰਘ ਜੀ ਨੂੰ ਭੇਟਾ ਕੀਤੇ। ਮਹਾਰਾਜ ਜੀ ਨੇ ਸੋ ਸਤਿਗੁਰੂ ਜੀ ਵਲ ਹੀ ਭੇਜ ਦਿੱਤੇ ਤੇ ਕਿਹਾ, ਇਹ ਉਨ੍ਹਾਂ ਦੇ ਜੋਗ ਹੈ ਭੇਟਾ। ਜੋ ਗੁਰੂ ਕੇ ਲੰਗਰ ਦੀ ਸੇਵਾ ਕਰਦੇ ਹਨ। ਸਰਦਾਰ ਜੀ ਨੇ ਸਭ ਰਾਗੀ ਤੇ ਹੋਰ ਸਬਦੀਆਂ ਨੂੰ ੧੧, ੧੧) ਰੁਪਏ ਤੇ ਚਾਦਰ ਭੇਟ ਕੀਤੇ। ਸੂਬਾ ਹਰੀ ਸਿੰਘ ਜੀ ਇਸ ਮੇਲੇ ਦੀ ਸੰਭਾਲ ਭੁਗਤਾਈ।

ਇਹ ਸਰਦਾਰ ਜੀ, ਮਾਨਾਂਵਾਲੀਏ ਸ੍ਰ: ਰਣਜੋਧ ਸਿੰਘ ਜੀ ਦੇ ਵਲ ਬੀਬੀ ਪ੍ਰਸਿੰਨ ਕੌਰ ਜੀ ਨਾਲ ਵਿਆਹੇ ਹਨ। ਜੋ ਸਰਦਾਰਨੀ ਕੇਸਰ ਕੌਰ ਦੀ ਧੀ ਹੈ। ਸ੍ਰ: ਰਣਜੋਧ ਸਿੰਘ ਦੇ ੩੦ ਮੁਰੱਬੇ ਸੀ। ਤੇ ਇਕੋ ਧੀ ਸੀ। ਸ੍ਰ: ਸ਼ਾਮ ਸਿੰਘ ਜੀ ਕੁਲੇਵਾਲੇ, ਜ਼ਿਲਾ ਅੰਮ੍ਰਿਤਸਰ ਦੇ ਹਨ। ਘੋੜੇ ਰਖਣ ਤੇ ਦੁੜਾਨ ਦਾ ਇਨ੍ਹਾਂ ਨੂੰ ਸ਼ੌਕ ਹੈ ਤੇ ਘੋੜੇ ਹੀ ਮੱਥਾ ਟੇਕਦੇ ਹਨ। ਸਤਿਗੁਰੂ ਜੀ ਜੇਠ ਸੁਦੀ ਚੌਥ, ੧੫ ਜੇਠ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਵਸ ਤੇ ਲਾਹੌਰ ਸਮੇਤ ਜਥੇਦਾਰਾਂ ਤੇ ਹਜ਼ੂਰੀ ਜਥੇ ਦੇ ਅਤਿ ਗਰਮੀ ਤੇ ਧੂੜ ਧੱਕਾ ਸਹਿ ਦਰਸ਼ਨ ਸੰਗਤਾਂ ਦੇ ਲਾਭ ਲਈ ਦਿੱਤੇ। ਲਾਹੌਰ ਦੀ ਸੰਗਤ ਵਲੋਂ ਵਸਤੀ ਰਾਮ ਦੀ ਧਰਮਸਾਲਾ ਵਿੱਚ ਲੰਗਰ ਦਾ ਪ੍ਰਬੰਧ ਹੋਇਆ। ਸ੍ਰ: ਦਯਾ ਸਿੰਘ ਜੀ ਕੱਕੜਾਂ ਦੀ ਸਪੁਰਦਦਾਰੀ ਸੀ। ਵੇਂਜਾ ਸਿੰਘ ਜੀ, ਕਾਲਾ ਸਿੰਘ ਜੀ ਹੱਲੇ ਦੇ ਦੀਵਾਨ ਲਾਏ। ਚਕ੍ਰਵਰਤੀ ਜੀ ਲੈਕਚਰ ਕੀਤਾ, ਆਲਮ ਜੀ ਰਾਗੀ ਜਥਾ ਜੋ ਸਾਥ ਇਸ ਸਮੇਂ ਰਖਦੇ ਸੀ, ਉਸ ਨਾਲ ਮਿਲ ਰਾਗ ਕੀਰਤਨ ਕੀਤਾ।

ਇਨ੍ਹੀਂ ਦਿਨੀਂ ਹੀ ਲਾਹੌਰ ਗੁਆਲ ਮੰਡੀ ਇਕ ਮਕਾਨ ਤੇ ਪੰਡਿਤਾਂ ਅਤੇ ਭੰਗੀਆਂ ਅਛੂਤਾਂ ਨੇ ਇਸ਼ਨਾਨ ਕਰ ਬਸਤ੍ਰ ਬਦਲ ਇਕ ਜਗ੍ਹਾ ਬੈਠ ਖਾਣਾ ਖਾਧਾ। ਇਹ ਮਹਾਤਮਾ ਗਾਂਧੀ ਜੀ ਦੀ ਪ੍ਰੇਰਨਾ ਦਾ ਫਲ ਹੋਇਆ। ਸ੍ਰਿਸ਼ਟ ਸਭ ਇਕ ਵਰਨ ਹੋਈ। ਹਰੀਜਨਾਂ ਹਿੱਤ ਗਾਂਧੀ ਜੀ ਦਾ ਇਹ ਕੰਮ ਹੋ ਚੁਕੇ ਅਵਤਾਰਾਂ ਵਾਂਗੂ ਦਾ ਹੈ। ਪਰ ਹੁਣ ਅਵਤਾਰ ਮੰਨਣਾ ਮੁਕ ਚੁਕਾ ਹੈ। ਸਤਿਗੁਰੂ ਜੀ ਲਖਨਊ ਸ੍ਰ: ਸ਼ਿੰਗਾਰਾ ਸਿੰਘ ਜੀ ਦੀ ਅਰਜ਼ ਤੇ ਦਰਸ਼ਨ ਦਿੱਤੇ। ਸਾਥ ਸੰਤ ਹਜ਼ੂਰਾ ਸਿੰਘ ਜੀ

ਭੂਰੀਵਾਲੇ ਤੇ ਬੂਆ ਸਿੰਘ ਝੰਢੇਰਾਂ, ਚੱਕ੍ਰਵਰਤੀ ਜੀ ਤੇ ਹਜ਼ੂਰੀ ਜਥਾ ਲਿਆ। ਦੋ ਦਿਨ ਦੀਵਾਨ ਵਖਿਆਨ ਹੋਏ ਤੇ ਵਾਪਸ ਭੈਣੀ ਸਾਹਿਬ ਆਏ ਜੇਠ ਵਿੱਚ ਹੀ। ਗੁਰਮੁਖ ਸਿੰਘ ਰਾਗੀ ਭੀ ਇਸ ਫੇਰੇ ਸਾਥ ਸੀ। ਅਕਾਲੀਆਂ ਭੀ ਸ਼ਰਧਾ ਕੀਤੀ ਸਵਾਗਤ ਤੇ ਸੇਵਾ ਵਿਚ ਸਾਥ ਦਿਤਾ। ਦੋ ਦਿਨ ਰਸ ਰਿਹਾ ਤੇ ਅਗੋਂ ਲਈ ਸਨੇਹ ਬਣਿਆ।

## ਘੁੰਡ

ਸਤਿਗੁਰੂ ਜੀ ਦੁੜਿਆਲ ਜ਼ਿਲਾ ਗੁਰਦਾਸਪੁਰ ਸੰਤ ਠਾਕਰ ਸਿੰਘ ਜੀ ਵਲੋਂ ਮੇਲੇ ਅਰੰਭੇ ਤੇ ਸੰਤ ਇੰਦਰ ਸਿੰਘ ਜੀ, ਮਹੰਤ ਲੱਧਾ ਸਿੰਘ ਜੀ, ਮਹੰਤ ਫੌਜਾ ਸਿੰਘ ਜੀ, ਕਾਲਾ ਸਿੰਘ, ਖਜ਼ਾਨ ਸਿੰਘ ਮਜ਼ਹਬੀ, ਕਾਲੂ ਸੁੰਦਰ ਰਾਗੀਆਂ ਸਮੇਤ ਦਰਸਨ ਦਿਤੇ, ੨੨, ੨੩, ੨੪, ਚੇਤ੍ਰ ਤਿੰਨ ਦਿਨ ਦੀਵਾਨ ਵਖਿਆਨ ਹੋਏ। ਸਤਿਜੁਗੀ ਮੇਲਾ ਅਖੰਡ ਕੀਰਤਨ ਤੇ ਪੰਥਕ ਪਰਚਾਰ ਹੋਇਆ। ਸੰਤ ਮੇਲਾ ਸਿੰਘ ਜੀ ਵਲ ਚੰਢੇਰੀਂ ਜ਼ਿਲਾ ਅੰਮ੍ਰਿਤਸਰ ਸਭ ਹਜ਼ੂਰੀ ਜਥੇ ਤੇ ਜਥੇਦਾਰਾਂ ਰਾਗੀਆਂ ਦੇ ਸਤਿਗੁਰੂ ਜੀ ਦਰਸਨ ਦਿੱਤੇ। ਸੰਤਾਂ ਭੂਰੀ ਵਾਲਿਆਂ ਤੋਂ ਬਹੁਤ ਲੋਕਾਂ ਭਜਨ ਪੁਛਿਆ। ਸਤਿਗੁਰੂ ਜੀ ੨੯-੩੦ ਜੇਠ ਗੁਜਰਾਂਵਾਲੇ, ਸੰਤ ਨਿਧਾਨ ਸਿੰਘ ਜੀ ਆਲਮ ਹੋਰਾਂ ਦੀ ਪੁਤਰੀ ਤੇਜ ਕੌਰ ਦੇ ਅਨੰਦ ਤੇ ਦਰਸਨ ਦਿੱਤੇ। ਮਾੜੀ ਠਾਕਰਾਂ ਤੋਂ ਜੰਞ ਆਈ। ਤੇ ਆਲਮ ਜੀ ਪਹਿਲਾਂ ਸਤਿਜੁਗ ਤੇ ਇਹ ਅਨੰਦ ਮੇਲਾ ਛਪਵਾ ਦਿੱਤਾ ਹੋਇਆ ਸੀ। ਇਸ ਲਈ ਗੁਜਰਾਂਵਾਲੇ ਦੇ ਦਵਾਲੇ ਦੇ ਨਗਰਾਂ ਦੇ ਬਹੁਤ ਸਿੱਖ ਆਏ ਸੀ। ਤੇ ਪੰਥ ਦੇ ਪਰਸਿੱਧ ਪੁਰਸ਼ ਚੱਕ੍ਰਵਰਤੀ ਜੀ, ਸ੍ਰ: ਲਛਮਣ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸੂਬਾ ਹਰੀ ਸਿੰਘ ਜੀ, ਸੰਤ ਹਰਨਾਮ ਸਿੰਘ ਜੀ ਰਾਗੀ, ਸ੍ਰ: ਆਤਮਾ ਸਿੰਘ ਜੀ ਆਪਣੇ ਰਾਗੀ ਜਥੇ ਸਮੇਤ, ਸੰਤ ਸੋਹਣ ਸਿੰਘ ਜੀ ਜਾਮਕੇ, ਸੇਠ ਮਹਿਲ ਸਿੰਘ ਜੀ ਸੂਬੇ, ਸੇਠ ਗੁਰਮੁਖ ਸਿੰਘ ਜੀ, ਸੇਠ ਦਿਆਲ ਸਿੰਘ ਜੀ, ਸੂਬਾ ਬਦਨ ਸਿੰਘ ਜੀ ਕਰਤਾਰ ਪੁਰ ਦੁਆਬਾ, ਸੰਤ ਭਗਤ ਸਿੰਘ ਜੀ ਦਾਤੇਵਾਲ, ਬੀਮਾਰ ਹੋਣ ਕਾਰਨ ਨਾ ਆਏ ਸੀ। ਤੇ ਮਹਾਰਾਜ ਨਿਹਾਲ ਸਿੰਘ ਜੀ ਵੀ ਢਿਲੇ ਹੋਣ ਕਾਰਨ ਨਾ ਆਏ ਸੁਨੇਹਾ ਆਇਆ। ਤਿੰਨ ਦਿਨ ਬਹੁਤ ਕੀਰਤਨ ਹੋਇਆ, ਲੰਗਰ ਵਰਤਿਆ,ਕੇਸਰ ਸਿੰਘ ਜੀ ਰਾਗੀ ਠੱਟਾ,ਜ਼ਿਲਾ ਅੰਮ੍ਰਿਤਸਰ, ਭਾਈ ਮੰਗਲ ਸਿੰਘ ਕਠਾਣੀਆਂ, ਭਾਈ ਪ੍ਰੇਮ ਸਿੰਘ ਜੀ ਸੂਰਮੇ ਸਮੇਤ ਕੀਰਤਨ ਕੀਤਾ ਸ਼ਹਿਰ ਦੀਆਂ ਮਾਈਆਂ ਬੀਬੀਆਂ ਬੀਬੀ ਲਈ ਬਹੁਤ ਬਸਤ੍ਰ ਦਿੱਤੇ। ਪੂਰਨ ਗੁਰ ਮਰਯਾਦਾ ਅਨੁਸਾਰ ਹਵਨ ਹੋ ਵੇਦੀ ਵਿੱਚ ਨੰਗੇ ਮੂੰਹ ਲਾਵਾਂ ਪੜ੍ਹ ਅਨੰਦ ਹੋਇਆ। ਆਲਮ ਜੀ ਅਨੰਦ ਬਾਦ ਖੜੇ ਹੋ ਕਿਹਾ ਮੈਂ ਇਸ ਸਮੇਂ ਕੋਈ ਸਿੱਖਿਆ ਬੀਬੀ ਨੂੰ ਇਸ ਵਾਸਤੇ ਨਹੀਂ ਦਿੱਤੀ ਕਿ ਜੋ ਸਿਖਿਆ ਦੇਣੀ ਸੀ,ਇਸ ਸਮੇਂ ਤੋਂ ਪਹਿਲਾਂ ਜਨਮ ਤੋਂ ਅੱਜ ਤੱਕ ਬੀਬੀ ਨੂੰ ਦੇ ਦਿੱਤੀ ਹੋਈ ਹੈ। ਆਲਮ ਜੀ ਬੀਬੀ ਨੂੰ ਮਾਲਾ ਗੜਵਾ, ਪਊਏ, ਪੋਥੀ,ਡੋਰੀ,ਆਸਣ ਆਦਿ ਹੀ ਦਾਤ ਦਿੱਤੀ ਬੀਬੀ ਸਹੁਰੇ ਗਈ,ਬੀਬੀਆਂ ਕਿਹਾ ਘੁੰਡ ਕੱਢ। ਤੇਜ ਕੌਰ ਕਿਹਾ ਪਿਤਾ ਜੀ ਤੇ ਸਤਿਗੁਰੂ ਜੀ ਦਾ ਹੁਕਮ ਨਹੀਂ। ਆਲਮ ਜੀ ਕੁੜਮਾਂ ਨੂੰ ਭੀ ਕਹਿ ਦਿੱਤਾ ਸੀ, ਤੁਸਾਂ ਕੋਈ ਜਗਤ ਰੀਤ ਦਾ ਬਲ ਨਾ ਬੀਬੀ ਤੇ ਪਾਣਾ। ਉਨ੍ਹਾਂ ਭੀ ਜ਼ੋਰ ਨਾ ਦਿੱਤਾ। ਜੋ ਬਸਤ੍ਰ ਬੀਬੀ ਜੋਗ ਆਏ ਸੀ, ਬਾਦ ਸਹਿਜ ਨਾਲ ਸਮੇਂ ਸਮੇਂ ਆਲਮ ਜੀ ਮੋੜੇ ਸੀ। ਮੈਂ ਭੀ ਹਿੰਦੂ ਚਕੋਂ ਦੋਵੇਂ ਦਿਨ ਮੇਲੇ ਤੇ ਗਿਆ ਰਿਹਾ

ਸਾਂ ਤੇ ਅਨੰਦ ਬਾਦ ਖੜੋ ਕਵਿਤਾ ਪੜ੍ਹੀ ਸੀ। ਜੋ ਇਸ ਭਾਵ ਦੀ ਸੀ। ਕਿ-

'ਮੰਨਿਆ ਨਹੀਂ ਮਨ ਮੇਰਾ, ਮਨ੍ਹਾਂ ਕਰ ਥਕਿਆ ਮੈਂ।
ਪੁਛੇ ਨਿਤ ਮੈਨੂੰ, ਦਸ ਮਹਿਨਾ ਕੀ ਏ ਘੁੰਡ ਦਾ।
ਕਿਸੇ ਗੁਰਪੀਰ ਤੋਂ ਇਹ ਸ਼ੁਰੂ ਹੋਇਆ ਕੱਢਣਾ ਹੈ,
ਜਾਂ ਕਿ ਜਾਰੀ ਕੀਤਾ ਹੈ ਰਵਾਜ ਕਿਸੇ ਘੁੰਡ ਦਾ।

ਇਸ ਅਨੰਦ ਮੇਲੇ ਪਾਰੋਂ ਗੁਰ ਮਰਯਾਦਾ ਨਾਮਧਾਰੀ ਪੰਥ ਦੇ ਪਰਚਾਰ ਦਾ ਬਹੁਤ ਅਸਰ ਪਿਆ ਸੀ।

ਭੈਣੀ ਸਾਹਿਬ ਇਸ ਸਾਲ ਵਰਨੀਆਂ ਹੋਣ ਦਾ ਜ਼ਿਲੇਵਾਰ ਹੁਕਮ ਸੀ। ਚੇਤ੍ਰ ਦਾ ਮਹੀਨਾ ਸਮੇਤ ਜਥੇ ਸੰਤ ਆਲਾ ਸਿੰਘ ਜੀ ਵਰਨੀ ਕੀਤੀ। ਵੈਸਾਖ ਦੁਆਬੇ ਦੀ ਸੰਗਤ ਵਰਨੀ ਕੀਤੀ। ਵਿਹਲੇ ਵੇਲੇ ਹੋਰ ਸੇਵਾ ਭੀ ਕਰਦੇ। ਸੈਨਪੁਰ ਵਾਲੇ ਸੰਤ ਹਰਨਾਮ ਸਿੰਘ ਜੀ ਅਲਮਾਰੀ ਪ੍ਰੈਸ ਵਾਸਤੇ ਤਿਆਰ ਕਰ ਦਿੱਤੀ। ਜੇਠ ਵਿਚ ਨਾਭੇ ਦੀ ਸੰਗਤ ਵਰਨੀਆਂ ਵਿਚ ਲਗੀ ਤੇ ਆਪਣਾ ਲੰਗਰ ਪਲਿਓਂ ਕਰਦੇ। ਸਤਿਗੁਰੂ ਜੀ ਸੰਗਤਾਂ ਨੂੰ ਦਰਸਨ ਦੇਂਦੇ ਆਏ ਤਾਂ ਇਨ੍ਹਾਂ ਨੂੰ ਕਿਹਾ ਇਹ ਕੀ ਵਜ੍ਹਾ ਹੈ, ਸਿੱਖਾਂ ਅਰਜ਼ ਕੀਤੀ ਸਿਰਫ਼ ੪ ਘੰਟੇ ਰੋਜ਼ ਰੇਲ ਆਉਂਦੀ ਹੈ। ਘਰ ਨਾਲੋਂ ਕਾਰ ਘਟ ਏ। ਘਰ ਭੀ ਤੇ ਛਕਦੇ ਹੀ ਹਾਂ। ਸਤਿਗੁਰੂ ਜੀ ਕਿਹਾ ਘਿਓ ਤੇ ਬਦਾਮ ਭਾਵੇਂ ਨਾ ਲਓ ਪਰ ਮਿੱਠਾ ਤੇ ਆਟਾ ਦਾਲਾ ਜ਼ਰੂਰ ਲਵੋ, ਇਨ੍ਹਾਂ ਸਤਿਬਚਨ ਕੀਤਾ। ਵਿਹਲੇ ਵੇਲੇ ਡੇਰੇ ਦੀ ਸੇਵਾ ਭਾਲ ਕੇ ਕਰਦੇ ਕੰਮ ਲਭ। ਵਿਹਲੇ ਨਾ ਬੈਠਦੇ। ਜੇ ਕੰਮ ਨਾ ਹੋਵੇ, ਪਾਠ ਹੀ ਕਰਦੇ। ਘੜੀ ਭੀ ਵਿਅਰਥ ਨਾ ਗਵਾਉਂਦੇ। ੧ ਹਾੜ੍ਹ ਨੂੰ ੧੫ ਪਾਠ ਕੀਤੇ ਤੇ ੨੫) ਭੇਟਾ ਕੀਤੇ ਸਤਿਗੁਰੂ ਜੀ ਦੀ। ੧।) ੧।) ਸਤਿਜੁਗ ਤੇ ਵਿਦਿਆਲੇ ਨੂੰ ਭੇਟਾ ਕੀਤੇ, ਅਰਦਾਸਾ ਕਰ ਵਿਦਾ ਹੋ ਟੁਰੇ, ਭੁਲਾਂ ਦੀ ਖਿਮਾਂ ਮੰਗ। ਸਭ ਸਾਧੂ ਵੈਰਾਗੀ ਹੋਏ ਹੋਏ ਸੀ ਤੇ ਸਤਿਗੁਰਾਂ ਦੇ ਨੇਤ੍ਰ ਇਨ੍ਹਾਂ ਦੇ ਹਿਤ ਪਾਰੋਂ ਸਜਲ ਸਨ ਇਨ੍ਹਾਂ ਨੂੰ ਦੇਖ। ਪੁਰਾਣੇ ਸਾਧੂਆਂ ਵਾਲਾ ਮਿਲਣ ਤੇ ਵਿਛੜਨ ਵਾਲਾ ਸਵਾਦ ਤੇ ਨਜ਼ਾਰਾ ਸਾਰਾ ਸਾਮਰਤੱਖ ਅੱਖਾਂ ਦੇ ਸਾਹਵੇਂ ਆਇਆ ਸੀ। ਸਤਿਗੁਰੂ ਜੀ, ਸਮੇਤ ਸੰਤ ਨਿਧਾਨ ਸਿੰਘ ਜੀ ਆਲਮ, ਸੰਤ ਭਗਤ ਸਿੰਘ ਜੀ, ਸੋਹਣ ਸਿੰਘ ਜੀ, ਜਲਾਲ ਪੁਰ ਜੱਟਾਂ, ਜ਼ਿਲਾ ਗੁਜਰਾਤ ਤੋਂ ਸਬਾਜਪੁਰ ਸੰਤ ਹਰੀ ਸਿੰਘ ਜੀ ਦੀ ਅਰਜ਼ ਤੇ ਦਰਸਨ ਦਿੱਤੇ। ਜਲਾਲ ਪੁਰ ਕਾਂਸ਼ੀਰਾਮ ਦੀ ਧਰਮਸਾਲੇ ਉਤਾਰਾ ਕੀਤਾ। ਦੀਵਾਨ ਲਗਾ, ਭਗਤ ਸਿੰਘ ਨੁਸ਼ਹਿਰੇ ਵਾਲੇ ਸਤ ਟਾਂਗੇ ਕਰਾਏ ਤੇ ਕੀਤੇ। ਨਿਮ੍ਹੀ ਨਿਮ੍ਹੀ ਫੁਹਾਰ ਪੈਂਦੀ ਸੀ, ਨੁਸ਼ਹਿਰੇ ਪੁਜੇ, ਧਰਮਸਾਲਾ ਦੀਵਾਨ ਲੱਗਾ, ਨਾਨੋਵਾਲ ਤੇ ਨੁਸ਼ਹਿਰੇ ਦੀ ਬਹੁਤ ਸੰਗਤ ਜੁੜੀ। ਰਾਤ ਰਹੇ, ਸਵੇਰੇ ਆਲਮ ਜੀ ਆਸਾ ਜੀ ਦੀ ਵਾਰ ਲਾਈ। ਭਗਤ ਸਿੰਘ ਜੀ ਨੇ ੧੦੦) ਰੁਪਿਆ ਸਤਿਗੁਰੂ ਜੀ ਨੂੰ ਤੇ ੫, ੫) ਹੋਰ ਸਾਧਾਂ ਨੂੰ ਭੇਟਾ ਕੀਤੇ। ਸੰਤ ਭਗਤ ਸਿੰਘ ਜੀ ਤੇ ਸੋਹਣ ਸਿੰਘ ਜੀ ਰਲ ਕੇ ਹਲੇ ਦਾ ਦੀਵਾਨ ਲਾਉਂਦੇ ਸੀ।

ਸਤਿਗੁਰੂ ਜੀ ਝਨਾਂ ਦਰਿਆ ਦੇ ਕੰਢੇ ਬਿਰਛਾਂ ਤਲੇ ਆਰਾਮ ਕਰ ਘੋੜੇ ਤੇ ਸਵਾਰ ਹੋ ਸਬਾਜਪੁਰ ਪੁਜੇ, ਕਰਮਸਿੰਘ ਜੀ ਦੇ ਘਰ ਡੇਰਾ ਕੀਤਾ, ਇਸ਼ਨਾਨ ਕਰ ਪ੍ਰਸ਼ਾਦਿ ਛਕ, ਦਰਿਆ ਕਿਨਾਰੇ ਬ੍ਰਿਛਾਂ ਥਲੇ ਹੀ ਦੀਵਾਨ ਵਿਚ ਗਏ। ਸੰਤ ਨਿਧਾਨ ਸਿੰਘ ਜੀ ਦੇ ਦੀਵਾਨ ਵਿੱਚ ਨੁਸ਼ਹਿਰੇ ਪਿਆਨੇ

ਅਧੀਰਾਂ, ਕੁਲੂ ਦੀ ਬਹੁਤ ਸੰਗਤ, ਹਿੰਦੂ ਮੁਸਲਮਾਨ ਬੇੜੀਆਂ ਤੇ ਲੰਘ ਆਈ। ਪ੍ਰੇਮ ਨਾਲ ਬੈਠ ਸਭ ਨੇ ਸਬਦ ਸੁਣਿਆ। ਇਹ ਮੇਲਾ ਸੰਤ ਹਰੀ ਸਿੰਘ ਜੀ ਵਲੋਂ ਆਪਣੇ ਪੁਤਰ ਸੇਵਾ ਜੀ ਦੇ ਅਨੰਦ ਦੀ ਖੁਸ਼ੀ ਵਜੋਂ ਕੀਤਾ ਸੀ। ਬਾਰਸ਼ ਹੁੰਦੀ ਵਿਚ ਹੀ ਤੰਬੂ ਤਲੇ ਪਾਠ ਦਾ ਭੋਗ ਪਿਆ ਤੇ ਕੜਾਹ ਪ੍ਰਸ਼ਾਦਿ ਵਰਤਿਆ। ਸਤਿਗੁਰੂ ਜੀ ਨੂੰ ੮੦੦) ਭੈਣੀ ਸਾਹਿਬ ਦੇ ਲੰਗਰ ਦੀ ਸੇਵਾ ਵਜੋਂ ਭੇਟਾ ਕੀਤੇ। ਹੋਰ ਸਭ ਨੂੰ ਦਰਜਾ ਬਦਰਜਾ ਮਾਇਆ ਭੇਟਾ ਕੀਤੀ। ਟਾਂਗਿਆਂ ਤੇ ਵਾਪਸ ਜਲਾਲਪੁਰ ਪੁਜੇ ਤੇ ਸੁਨਿਆਰਿਆਂ ਵਾਲੀ ਧਰਮਸਾਲੇ ਆਲਮ ਜੀ ਦਾ ਦੀਵਾਨ ਲੱਗਾ ੩ ਘੰਟੇ। ੯ ਹਾੜ੍ਹ ਤੋਂ ਗਏ ੧੩ ਹਾੜ੍ਹ ਵਾਪਸ ਰਾਤ ਗੁਜਰਾਂਵਾਲੇ ਆਏ। ਲਾਹੌਰ ਦੇ ਜ਼ਿਲੇ ਪਿੰਡ ਚਿਗ ਮੋਟਰਾਂ ਤੇ ਪੁਜੇ ਸਾਰੇ। ਸੰਤ ਭਗਤ ਸਿੰਘ ਜੀ ਢੁਕਾ ਸਮੇਂ "ਬਨ ਬਨ ਤੂੰ ਵਜਾਈ ਕਾਨ੍ਹਾ ਬੰਸਰੀ" ਸਬਦ ਪੜ੍ਹਿਆ ਰਾਤ, ਤੇ ਸਵੇਰੇ ਭੀ ਸਬਦ ਕੀਰਤਨ ਹੋਇਆ। ਮਿਲਖਾ ਸਿੰਘ ਜੀ ਦੀ ਲੜਕੀ ਦਾ ਅਨੰਦ ਨੰਗੇ ਮੂੰਹ ਸਾਦੇ ਬਸਤਰਾਂ ਵਿੱਚ ਹਵਨ ਹੋ ਵੇਦੀ ਵਿੱਚ ਹੋਇਆ। ਮਿਲਖਾ ਸਿੰਘ ਜੀ ੧੦੦) ਸਤਿਗੁਰੂ ਜੀ ਤੇ ਹੋਰ ਸਭ ਨੂੰ ਜਥਾਜੋਗ ਹੋ ਆਈ ਮਾਇਆ ਭੇਟ ਕੀਤੀ। ਸਤਿਗੁਰੂ ਜੀ ਵਿਦਾ ਹੋਏ, ਭੈਣੀ ਸਾਹਿਬ ਆਏ। ਚਹਿਤ ਤਰਨ ਸਿੰਘ ਅੱਖਰ ਇਹ ਪਾਏ।

## ਕਦਰ ਦਾਨ

ਸਤਿਗੁਰੂ ਜੀ ਸ਼ਿਮਲੇ ਦੀ ਸੰਗਤ ਨੂੰ ਦਰਸਨ ਦਿੱਤੇ। ਪਹਿਲਾਂ ਫਾਗਲੀ ਸ੍ਰ: ਅਰੂੜ ਸਿੰਘ ਜੀ ਐਸ. ਡੀ. ਓ. ਦੀ ਕੋਠੀ ਉਤਾਰਾ ਕੀਤਾ, ਸਾਥ ਸੰਤ ਹਜੂਰਾ ਸਿੰਘ ਜੀ ਭੂਰੀ ਵਾਲੇ, ਫੌਜਾ ਸਿੰਘ ਜੀ, ਚੱਕਰਵਰਤੀ ਜੀ ਤੇ ਗੁਰਮੁਖ ਸਿੰਘ ਰਾਗੀ ਤੇ ਹਜੂਰੀ ਜੱਥਾ ਸੀ। ਕੀਰਤਨ ਹੁੰਦਾ ਹੱਲੇ ਦਾ ਦੀਵਾਨ ਲਗਦਾ ਤੇ ਲੈਕਚਰ ਭੀ ਹੁੰਦਾ। ਇਕ ਰਾਤ ਦੇ ਸਿੰਘ-ਸਭੀਏ ਹਜੂਰਾ ਸਿੰਘ ਜੀ ਨਾਲ ਚਰਚਾ ਕਰ ਨਿਰੁਤਰ ਹੋਏ ਤੇ ਭਜਨ ਪੁਛ ਕੂਕੇ ਸਿੱਖ ਸਜੇ। ਹੋਰ ਪੰਜਾਹ ਸਰੀਰਾਂ ਭਜਨ ਪੁਛਿਆ। ਚੱਕ੍ਰਵਰਤੀ ਜੀ ਆਪਸ ਵਿਚ ਸਿੱਖ ਪੰਥ ਨੂੰ ਇਤਫਾਕ ਰਖਣ ਲਈ ਗੁਰੂ ਨਾਨਕ ਜੀ ਦੇ ਆਦਰਸ਼ ਦਾ ਉਪਦੇਸ਼ ਦੇਂਦੇ। ਇਕ ਦਿਨ ਮਾਸਟਰ ਮੋਹਨ ਤੇ ਸੋਹਨ ਨੇ ਸਤਿਗੁਰੂ ਜੀ ਨੂੰ ਰਾਗ ਸੁਣਾਇਆ। ੧੧) ਸਤਿਗੁਰੂ ਜੀ ਨੇ ਰਾਗ ਦੀ ਭੇਟਾ ਕੀਤੇ ਖੁਸ਼ ਹੋ। ਯੂ. ਪੀ. ਦੇ ਪੰਡਿਤ ਭੀ ਇਕ ਦਿਨ ਰਾਗ ਸੁਣਾਇਆ। ਉਸ ਨੂੰ ਭੀ ੫) ਇਨਾਮ ਵਜੋਂ ਦਿੱਤੇ। ਇਕ ਗੰਗਾ ਸਿੰਘ ਉਸਤਾਦ ਨੇ ਗਤਕੇ ਦੀ ਖੇਡ ਸਤਿਗੁਰੂ ਜੀ ਨੂੰ ਅਰਜ਼ ਕਰ ਵਿਖਾਈ। ਸਤਿਗੁਰੂ ਜੀ ਨੇ ਖੁਸ਼ ਹੋ ਸਿਰੋਪਾ ਆਪਣੇ ਹਥੀਂ ਬਖਸ਼ਿਆ। ਕਾਨ੍ਹ ਸਿੰਘ ਜੀ ਨਾਭਾ ਤੇ ਮੁਕੰਦ ਸਿੰਘ ਜੀ ਰਈਸ, ਚੱਕਰਵਰਤੀ ਜੀ ਦਾ ਲੈਕਚਰ ਰੀਝ ਨਾਲ ਸੁਣਦੇ ਤੇ ਸੋਭਾ ਭੀ ਕਰਦੇ। ਸਤਿਗੁਰੂ ਜੀ ਨੂੰ ਸਭ ਭਾਂਤ ਦੇ ਗੁਣੀ ਪਾਰਖੂ ਜਾਣਦੇ ਸੀ। ਤ ਸਤਿਗੁਰੂ ਜੀ ਸਭ ਨਾਲ ਪਿਆਰ ਕਰ ਗੁਣ ਸੁਣ ਵੇਖ ਪੱਥਰ ਦੀ ਰੇਖ ਤਰ੍ਹਾਂ ਆਪਣੇ ਅੰਦਰ ਵਸਾ ਲੈਂਦੇ। ਤੇ ਗੁਣੀਆਂ ਦਾ ਆਦਰ ਰਖਦੇ ਆਪਣੇ ਅੰਦਰ।

ਸਤਿਗੁਰੂ ਜੀ ਨੂੰ ਸ਼ਿਮਲੇ ਤੋਂ ਵਿਦਾ ਕਰਨ ਵੇਲੇ ਸੰਗਤ ਧਾਹਾਂ ਮਾਰ ਮਾਰ ਵੈਰਾਗੀ ਹੋ ਰੋਂਦੀ ਸੀ। ਸਤਿਜੁਗ ਦੇ ਪੰਨੇ ਪੜ੍ਹਿਆਂ ਪਤਾ ਲਗਦਾ ਹੈ ਕਿ ਤਦੋਂ ਸੰਗਤ ਦਾ ਸਤਿਗੁਰੂ ਜੀ ਤੇ ਕੀਰਤਨ ਦੇ ਰਸ ਦਾ ਕੀ ਸਵਾਦ ਹੁੰਦਾ ਸੀ। ਸਤਿਗੁਰੂ ਜੀ ੧੯ ਹਾੜ੍ਹ ਤੋਂ ੨੬ ਤੱਕ ਸ਼ਿਮਲੇ ਰਹੇ।

ਭੈਣੀ ਸਾਹਿਬ ਰਾਤ ਰਹਿ ਕਰਨਾਲ ਬਚਨ ਸਿੰਘ ਜੀ ਓਵਰਸੀਅਰ ਨੂੰ ਦਰਸ਼ਨ ਦੇ ਕਾਰ ਤੇ ਦਿਲੀ ਪੁਜੇ। ਰਾਗੀ ਤੇ ਸਬਦੀ ਸਿਧੇ ਅਗਦੀਂ ਭੇਜੇ ਸੀ। ੨੯ ਹਾੜ੍ਹ ਬਹੁਤ ਸਰੀਰਾਂ ਸੰਤ ਫ਼ੌਜਾ ਸਿੰਘ ਜੀ ਦੇ ਦੀਵਾਨ ਸਮੇਂ ਭਜਨ ਪੁਛਿਆ। ਕਰਤਾਰ ਸਿੰਘ ਬੀ. ਏ. ਕਲਰਕ ਖੱਤ੍ਰੀ ਦੇ ਮਸਤ ਹੋ ਭਜਨ ਪੁਛਣ ਤੇ ਬਹੁਤਿਆਂ ਨੂੰ ਅਸਰ ਹੋਇਆ ਤੇ ਜਾਪਿਆ, ਰਾਮ ਦੀ ਕਾਰ ਕੂਕਿਆਂ ਵਿਚ ਵਰਤਦੀ ਏ। ਦਿੱਲੀ ਵਿੱਚ ਸ੍ਰ: ਗੁਰਦਿਆਲ ਸਿੰਘ ਜੀ ਤੇ ਬਸੰਤ ਸਿੰਘ ਜੀ ਵਿਰਦੀ ਬੜੇ ਸਿਦਕੀ ਮਿਥੇ ਹਨ। ਪਿਛਲੇ ਸਾਲ ਸਤਿਗੁਰੂ ਜੀ ਦੇ ਦਿਲੀ ਦੇ ਦੌਰੇ ਆਇਆਂ ਸਮੇਂ ਵਿਰਦੀ ਜੀ ਦਾ ਪੁਤਰ ਅਚਾਨਕ ਚੜ੍ਹਾਈ ਕਰ ਗਿਆ। ਜਦ ਸਤਿਗੁਰੂ ਜੀ ਚੱਕ੍ਰਵਰਤੀ ਜੀ ਸਮੇਤ ਵਿਦਾ ਹੋਣ ਲਗੇ ਤਾਂ ਪਤਾ ਲਗਣ ਤੇ ਚੱਕ੍ਰਵਰਤੀ ਜੀ ਕਿਹਾ, ਇਹ ਕੀ ਖੇਡ ਵਰਤੀ। ਤਾਂ ਵਿਰਦੀ ਜੀ ਕਿਹਾ ਕਰਤੇ ਦੀ ਰਜ਼ਾ ਮੇਰੀ ਪਰਖ ਲਈ ਵਰਤੀ ਸੀ ਕਿ ਵੇਖੀਏ ਬੱਚੇ ਦਾ ਪ੍ਰੇਮ ਕਰ ਗੁਰ ਸੇਵਾ ਵਲੋਂ ਖੁਝਦਾ ਹੈ? ਪਰ ਸਤਿਗੁਰੂ ਜੀ ਤੇ ਸਾਧ ਸੰਗਤ ਦੀ ਦਯਾ ਨਾਲ ਮੈਨੂੰ ਬੱਚੇ ਦੇ ਚੜ੍ਹ ਜਾਣ ਦੀ ਚਿੰਤਾ ਨਹੀਂ ਚੰਬੜੀ। ਤੇ ਇਹ ਦੁਰਲਭ ਸਮਾਂ ਰਸ ਨਾਲ ਭਰਿਆ ਰਿਹਾ ਹੈ ਸਤਿਗੁਰੂ ਜੀ ਇਹ ਵਾਰਤਾ ਸੁਣ ਬਚਨ ਕੀਤਾ ਧੰਨ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਜੋ ਸਾਧ ਸੰਗਤ ਦੇ ਪਿਆਰ ਨੂੰ ਹੋਰ ਮੋਹ ਵਿਹਾਰ ਤੋਂ ਉਚਾ ਸਮਝਦੇ ਹਨ।

ਸਤਿਗੁਰੂ ਜੀ ਗਵਾਲੀਅਰ ਦਰਸ਼ਨ ਦਿੱਤੇ। ਫੂਲ ਬਾਗ ਜੋ ਸਟੇਟ ਵਲੋਂ ਪਹਾੜੀ ਤੇ ਇਤਿਹਾਸਕ ਜਗ੍ਹਾ ਹੈ ਤੇ ਮੁਸਲਮਾਨ ਪੁਜਾਰੀ ਹੈ ਤੇ ਜ਼ਾਹਰ ਪੀਰ ਬੰਦੀਛੋੜ ਦੀ ਜਗ੍ਹਾ ਦੱਸਦਾ ਏ। ਜਿਸ ਜਗ੍ਹਾ ਸਤਿਗੁਰੂ ਜੀ ਉਤਾਰਾ ਕੀਤਾ ਧਰਮਸਾਲੇ ਬਹੁਤ ਭਲਾ ਪੁਰਸ਼ ਸੀ। ਉਸ ਬਹੁਤ ਆਦਰ ਮਾਨ ਤੇ ਸੇਵਾ ਕੀਤੀ ਸਤਿਗੁਰੂ ਜੀ ਇਤਿਹਾਸਕ ਸਥਾਨ ਤੇ ਗਏ। ਚੱਕ੍ਰਵਰਤੀ ਜੀ ਇਤਫਾਕ ਰਖਣ ਤੇ ਵਿਆਖਿਆ ਕੀਤੀ। ੫) ਸਤਿਗੁਰੂ ਜੀ ਗੁਰਦੁਆਰੇ ਭੇਟਾ ਕੀਤੇ। ਸਤਿਗੁਰੂ ਜੀ ਉਸ ਮੁਸਲਮਾਨ ਨੂੰ ਕਿਹਾ, ਰੱਬੀ ਲੋਕਾ, ਕੁਝ ਆਏ ਦਰਸ਼ਕਾਂ ਨੂੰ ਭੀ ਵਰਤਾ ਦਿਆ ਕਰ। ੩੧ ਹਾੜ੍ਹ ਝਾਂਸੀ ਕਿਸ਼ਨ ਸਿੰਘ ਜੀ ਸੂਬਾ ਤੇ ਕਿਸ਼ਨ ਸਿੰਘ ਜੀ ਕਲਸੀ ਠੇਕੇਦਾਰ, ਸ੍ਰ: ਲਛਮਣ ਸਿੰਘ, ਗੁਰਬਖਸ਼ ਸਿੰਘ ਨੂੰ ਦਰਸ਼ਨ ਦਿਤੇ ਇਹ ਸਭ ਅਗੋਂ ਸਵਾਗਤ ਲਈ ਹਾਰ ਲੈ ਖੜੇ ਸੀ। ਰਾਤ ਸਿੰਘ-ਸਭਾ ਦੇ ਗੁਰਦੁਆਰੇ ਦੀਵਾਨ ਲਗਾ। ਸੰਤ ਫ਼ੌਜਾ ਸਿੰਘ ਜੀ ਹੱਲੇ ਦਾ ਦੀਵਾਨ ਲਾਇਆ ਤੇ ਚੱਕ੍ਰਵਰਤੀ ਜੀ ਪ੍ਰੇਮ ਰਖਣ ਤੇ ਇਤਫਾਕ ਵਧਾਉਣ ਤੇ ਲੈਕਚਰ ਕੀਤਾ। ੩੨ ਹਾੜ੍ਹ ਲਖਨਊ ਦੀ ਸੰਗਤ ਨੂੰ ਦਰਸ਼ਨ ਦੇਣ ਤੁਰੇ।

## ਨਦੇੜ

ਸਤਿਗੁਰੂ ਜੀ ਸਮੇਤ ਰਾਗੀ ਗੁਰਮੁਖ ਸਿੰਘ ਸੰਤ ਫੌਜਾ ਸਿੰਘ ਜੀ ਤੇ ਚੱਕ੍ਰਵਰਤੀ ਜੀ ਦੇ ਦੋ ਦਿਨ ਲਖਨਊ ਸ੍ਰ: ਸ਼ਿੰਗਾਰਾ ਸਿੰਘ ਵਲ ਰਹੇ। ਕੀਰਤਨ ਦੀਵਾਨ ਲੈਕਚਰ ਹੋਏ। ਟੇਸ਼ਨ ਤੋਂ ਹੀ ਹਾਰ ਪਹਿਨਾ ਅਕਾਲੀਆਂ ਨੇ ਅਗੇ ਹੋ ਬਹੁਤ ਸਵਾਗਤ ਸੇਵਾ ਕੀਤੀ ਤੇ ਵਿਦਾ ਕਰਨ ਭੀ ਆਏ, ਬਹੁਤ ਪ੍ਰੇਮ ਵਧਿਆ। ਝਾਂਸੀ ਆਏ, ਰਾਤ ਸਿੰਘ-ਸਭਾ ਦੇ ਗੁਰਦੁਆਰੇ ਦੀਵਾਨ ਲੱਗਾ ਕਈਆਂ ਭਜਨ ਪੁਛਿਆ, ਸ੍ਰ: ਕਿਸ਼ਨ ਸਿੰਘ ਜੀ ਦੇ ਪੁਤਰਾਂ ਰਾਗ ਸੁਣਾਇਆ। ੬ ਵਜੇ ਦੀ ਗੱਡੀ ਮਨਮਾੜ

ਆਏ। ਇਹ ਉਹ ਅਸਥਾਨ ਹੈ ਜਿਥੇ ਦਸਮ ਜੀ ਰੁਸਤਮ ਰਾਏ ਤੇ ਬਾਲਾ ਰਾਇ ਨੂੰ ਪੂਨੇ ਸਿਤਾਰੇ ਦੇ ਕਿਲ੍ਹੇ ਵਿਚੋਂ ਕੱਢ ਕੇ ਛੱਡਿਆ ਸੀ ਤੇ ਕਿਹਾ ਸੀ ਠਦੇੜ ਜਾ ਕੇ ਦੱਸੋ, ਮੈਂ ਖਾਲਸੇ ਦੇ ਸੰਗ ਸਾਥ ਹੀ ਹਾਂ। ਇਥੋਂ ਹਜ਼ੂਰ ਸਾਹਿਬ ਨੂੰ ਗੱਡੀ ਬਦਲਦੀ ਹੈ। ਗੁਰਦੁਆਰੇ ਗਏ ਬਾਬਾ ਨਿਧਾਨ ਸਿੰਘ ਜੀ ਵਲੋਂ ਅਜਮੇਰ ਸਿੰਘ ਸੇਵਕ ਇਥੇ ਰਹਿੰਦਾ ਹੈ। ੫) ਸਤਿਗੁਰੂ ਜੀ ਗੁਰ ਅਸਥਾਨ ਦੀ ਭੇਟਾ ਕੀਤੇ। ਅਜਮੇਰ ਸਿੰਘ ਨੇ ੫) ਤੇ ਕਪੜਾ ਸਤਿਗੁਰੂ ਜੀ ਦੀ ਭੇਟਾ ਕੀਤੇ। ਸਤਿਗੁਰੂ ਜੀ ੧) ਹੀ ਰਖਿਆ ਤੇ ਵਿਦਾ ਹੋਏ। ਇਹ ਅਸਥਾਨ ਬਾਬੇ ਨਿਧਾਨ ਸਿੰਘ ਜੀ ਨੇ ਹੀ ਪੁਛ ਭਾਲ ਬਣਾਇਆ ਹੈ ਥੋੜੇ ਚਿਰ ਦਾ। ਸਤਿਗੁਰੂ ਜੀ ਨਾਲ ਰਾਗੀ ਤੇ ਕੁਝ ਸਾਧੂ ਹਜ਼ੂਰ ਸਾਹਿਬ ਨਦੇੜ ਨੂੰ ਤੁਰੇ ਤੇ ਫ਼ੌਜਾ ਸਿੰਘ, ਹਜ਼ੂਰਾ ਸਿੰਘ, ਸੂਬਾ ਹਰੀ ਸਿੰਘ ਬੰਬਈ ਨੂੰ ਸਿੱਧੇ ਪੁਜੇ। ੫ ਸਉਣ ੨ ਵਜੇ ਦਿਨ ਨਦੇੜ ਪੁਜੇ ਸਤਿਗੁਰੂ ਜੀ। ਟੇਸ਼ਨ ਤੇ ਬਾਬੇ ਨਿਧਾਨ ਸਿੰਘ ਵਲੋਂ ਉਨ੍ਹਾਂ ਦੇ ਸੇਵਕ ਸੰਤ ਹਰਨਾਮ ਸਿੰਘ ਜੀ ਲਾਰੀ ਟਾਂਗੇ ਲੈ ਆਏ ਹੋਏ ਸੀ। ਸਰਬਰਾਹ ਧਰਮ ਸਿੰਘ ਗੁਰਦੁਆਰੇ ਦੇ ਵਲੋਂ ਭੀ ਸੰਗਤਾਂ ਦੇ ਆਓ-ਭਗਤ ਦੀ ਜੁਗਤ ਬਣੀ ਹੋਈ ਸੀ। ਸਭ ਨੇ ਸਵਾਗਤ ਕੀਤਾ ਹਾਰ ਪਹਿਰਾਏ, ਗੁਰਦੁਆਰੇ ਵਲੋਂ ਚੰਗੇ ਸਥਾਨ ਡੇਰਾ ਕਰਾਇਆ ਗਿਆ। ਸਾਧਾਂ ਇਸ਼ਨਾਨ ਕਰ ਸਤਿਗੁਰੂ ਜੀ ਦੇ ਇਸ਼ਨਾਨ ਜੋਗ ਗੁਦਾਵਰੀ ਤੋਂ ਹੀ ਜਲ ਭਰ ਆਂਦਾ। ਲੰਗਰ ਕੀਤਾ, ਤੇ ਛਕਿਆ, ੧।) ਦੇ ਪਤਾਸੇ ਲੈ ਗੁਰਦੁਆਰੇ ਗਏ। ਚੌਹਾਂ ਕੁਰਹਿਤਾਂ ਬਾਰੇ ਪੁਛ, ਅਰਦਾਸ ਹੋਈ।

ਰਾਤ ਬਾਬੇ ਨਿਧਾਨ ਸਿੰਘ ਜੀ ਦੇ ਡੇਰੇ ਆਏ। ੨੦੦) ਦਾ ਕੜਾਹ ਪ੍ਰਸ਼ਾਦਿ ਕਰਾਇਆ। ੭।।) ਪੰਜਾਂ ਪਿਆਰਿਆਂ ਦੇ ਭੋਗ ਜੋਗ ਅਰਦਾਸ ਕਰਾਏ ਨਿਹੰਗਾਂ ਦੀ ਸਥਾਨੀਂ। ਸਵੇਰੇ ਰਾਗੀਆਂ ਨੂੰ ਮਾਇਆ ਭੇਟਾ ਕੀਤੀ। ਤਖਤ ਸਾਹਿਬ ਵਲੋਂ ਸਤਿਗੁਰੂ ਜੀ ਨੂੰ ਸਿਰੋਪਾਓ ਭੇਟ ਕੀਤਾ ਗਿਆ ਜੋ ਸਤਿਗੁਰੂ ਜੀ ਨੇ ਗੁਰਮੁਖ ਸਿੰਘ ਰਾਗੀ ਤੇ ਚੱਕ੍ਰਵਰਤੀ ਜੀ ਨੂੰ ਦੇ ਦਿੱਤਾ। ਧਰਮ ਸਿੰਘ ਨੇ ਸਤਿਗੁਰੂ ਜੀ ਦੇ ਧਨਵਾਦ ਵਜੋਂ ਤਕਰੀਰ ਕੀਤੀ ਤੇ ਫੇਰ ਦਰਸ਼ਨ ਦੇਣ ਦੀ ਮੰਗ ਭੀ ਕੀਤੀ। ਸਤਿਗੁਰੂ ਜੀ ਦੇ ਹੁਕਮ ਨਾਲ ਚੱਕ੍ਰਵਰਤੀ ਜੀ ਹਜ਼ੂਰ ਸਾਹਿਬ ਦੀ ਸੰਗਤ ਦਾ ਧੰਨਵਾਦ ਕੀਤਾ। ਤੇ ਕਿਹਾ ਸਭ ਸਿੱਖ ਮਾਤਰ ਦਾ ਧਰਮ ਹੈ ਇਸ ਗੁਰਦੁਆਰੇ ਦਾ ਦਰਸ਼ਨ ਕਰੇ ਤੇ ਇਥੋਂ ਵਾਲੀ ਰਹਿਤ ਰਖੇ। ਸਤਿਗੁਰੂ ਰਾਮ ਸਿੰਘ ਜੀ ਇਥੋਂ ਹੀ ਗੁਰਮਾਰਗ ਦੀ ਮਰਯਾਦਾ ਮੰਗਾ ਤੋਰੀ ਸੀ। ਜੋ ਕੁਛਹਿਰਾ ਇਸਤ੍ਰੀ ਜਾਤੀ ਨੂੰ ਅਜੇ ਤੱਕ ਏਥੇ ਨਹੀਂ ਪਵਾਇਆ ਜਾਂਦਾ ਸੋ ਘਾਟ ਭੀ ਬਾਰ੍ਹਵੇਂ ਸਤਿਗੁਰੂ ਨੇ ਪੂਰੀ ਕੀਤੀ ਹੈ। ਕਲਗੀਧਰ ਜੀ ਦੇ ਸ਼ਸਤਰ ਧਾਰੀ ਜਥੇ ਨੇ ਗਤਕਾ ਖੇਡ ਸ਼ਸਤਰਾਂ ਦੇ ਜੌਹਰ ਦਿਖਾਏ ੨) ਸਤਿਗੁਰੂ ਜੀ ਨੇ ਉਨ੍ਹਾਂ ਨੂੰ ਮਠਿਆਈ ਵਜੋਂ ਬਖਸ਼ੇ। ਗੁਰੂ ਕੇ ਕੰਤਲ ਦੇਖੇ, ਲਿਸੇ ਸੀ। ਸਤਿਗੁਰੂ ਜੀ ਧਰਮ ਸਿੰਘ ਨੂੰ ਕਿਹਾ ਚੰਗੀ ਨਸਲ ਦੇ ਰਖੋ ਤੇ ਚੰਗੀ ਸੰਭਾਲ ਕਰੋ। ਬਾਬਾ ਨਿਧਾਨ ਸਿੰਘ ਜੀ ਦਵਾਬੇ ਦੇ ਜੰਮ ਹਨ। ਥੋੜੀ ਜਹੀ ਥਾਂ ਗੁਦਾਵਰੀ ਕੰਢੇ ਮੁਲ ਲੈ ਟੀਨ ਪਾ ਲੰਗਰ ਜਾਰੀ ਕੀਤਾ ਸੀ। ਹੁਣ ਬਹੁਤ ਜਗ੍ਹਾ ਹੈ ਤੇ ਲੰਗਰ ਚਲਦਾ ਹੈ। ਹਰ ਯਾਤਰੂ ਨੂੰ ਆਰਾਮ ਮਿਲਦਾ ਹੈ। ਬਾਬਾ ਜੀ ਪੰਜਾਬ ਨੂੰ ਗਏ ਹੋਏ ਹਨ ਇਨ੍ਹਾਂ ਬਹੁਤ ਤਪ ਕੀਤਾ ਹੈ ਤੇ ਦਸਮ ਜੀ ਦਰਸ਼ਨ ਦੇ ਇਨ੍ਹਾਂ ਨੂੰ ਕਿਹਾ ਹੈ ਮਨਮਾਢ ਦਾ ਅਸਥਾਨ ਆਬਾਦ ਕਰੋ ਤੇ ਇਥੇ ਲੰਗਰ ਲਾਵੋ, ਕਮੀ ਨਹੀਂ ਰਹੇਗੀ। ੬ ਸਾਉਣ ਵਾਪਸ ਤੁਰੇ। ਸਭ ਹਜ਼ੂਰ ਸਾਹਿਬ ਦੇ ਸੇਵਕ ਟੇਸ਼ਨ ਤੱਕ ਵਿਦਿਆ ਕਰਨ ਆਏ।

ਸ੍ਰੀ ਸਤਿਗੁਰੂ ਜੀ ਬੰਬਈ ਆਏ। ਸ੍ਰ: ਤੇਜਾ ਸਿੰਘ ਜੀ, ਮੁਬਾਰਕ ਸਿੰਘ ਜੀ, ਸਾਧੂ ਸਿੰਘ, ਕਰਤਾਰ ਸਿੰਘ, ਗਰਜਾ ਸਿੰਘ ਜੀ ਨੇ ਸਵਾਗਤ ਕੀਤਾ, ਜੈਕਾਰੇ ਗਜਾਏ, ਹਾਰ ਪਹਿਣਾਏ ਤੇ

ਸ੍ਰ: ਤੇਜਾ ਸਿੰਘ ਜੀ ਦੇ ਡੇਰੇ ਨਿਊ ਕਸਟਮ ਹਾਊਸ ਵਿਚ ਉਤਾਰਾ ਹੋਇਆ। ਲੰਗਰ ਹੋਇਆ। ਸਭ ਨੇ ਇਸ਼ਨਾਨ ਕਰ ਪ੍ਰਸ਼ਾਦਿ ਛਕਿਆ ਸ੍ਰ: ਮੁਬਾਰਕ ਸਿੰਘ ਦੇ ਘਰ। ਸੰਗਤ ਦੀ ਅਰਜ਼ ਤੇ ਸਿੰਘ-ਸਭਾ ਦੇ ਗੁਰਦੁਆਰੇ ਦੀਵਾਨ ਲਗਾ, ਸਤਿਗੁਰੂ ਜੀ ਕਿਹਾ ਅੱਜ ਮੈਨੂੰ ਚੌਰ ਨਾ ਕਰੋ ਕਿਉਂਕਿ ਕਈਆਂ ਦਾ ਦਿਲ ਔਖ ਮੰਨਦਾ ਹੈ। ਰਾਗ ਕੀਰਤਨ ਹੋਇਆ। ਹੱਲੇ ਦਾ ਦੀਵਾਨ ਲੱਗਾ, ਚੱਕ੍ਰਵਰਤੀ ਜੀ ਤੇ ਹਜ਼ੂਰਾ ਸਿੰਘ ਜੀ ਲੈਕਚਰ ਕੀਤਾ। ਪਰ ਸਭ ਨੇ ਪ੍ਰੇਮ ਪਿਆਰ ਤੇ ਇਤਫਾਕ ਦੇ ਵਾਕਾਂ ਦੀ ਹੀ ਵਿਆਖਿਆ ਕੀਤੀ। ਬਹੁਤ ਸਰੀਰਾਂ ਭਜਨ ਪੁਛ ਮਾਸ ਸ਼ਰਾਬ ਛੱਡਿਆ। ਸਿੰਘ-ਸਭਾ ਦੇ ਸਕੱਤਰ ਨੇ ਕਿਹਾ,ਹੋ ਸਕਦਾ ਹੈ ਕਿ ਥੋੜੇ ਚਿਰ ਨੂੰ ਅਸੀਂ ਤੁਸੀਂ ਮਿਲ ਹੀ ਜਾਈਏ ਅਰਥਾਤ ਉਸ ਦੇ ਆਤਮੇ ਤੇ, ਦੁਬਿਧਾ ਨਾਸ ਹੋ, ਇਤਨਾ ਪ੍ਰੇਮ ਦਾ ਪ੍ਰਭਾਵ ਪਿਆ ਸੀ।

ਸ੍ਰ: ਤੇਜਾ ਸਿੰਘ ਜੀ ਦੇ ਘਰ ਲਛਮੀ ਤੇ ਬਸੰਤ ਕੌਰ ਦੋ ਸੁਪਤਨੀਆਂ ਹਨ। ਇਕ ਬੱਚਾ ਹੈ। ਬੜਾ ਘਰ ਵਾਲੀਆਂ ਦਾ ਆਪੋ ਵਿਚ ਪਿਆਰ ਹੈ। ਲੋਕ ਸ੍ਰ: ਤੇਜਾ ਸਿੰਘ ਜੀ ਨੂੰ ਸੁਲ੍ਹਾ ਦਾ ਸਾਂਝਾ ਸੱਚਾ ਪੈਗੰਬਰ ਮੰਨਦੇ। ਹਿੰਦੂ, ਸਿੱਖ ਮੁਸਲਮਾਨ। ਸਭ ਸਰਦਾਰਾਂ ਭੇਟਾ ਧਰੀ ਬਸਤ੍ਰ ਨਕਦੀ। ਸਤਿਗੁਰੂ ਜੀ ੧੮ ਸਊਣ ਅਜਮੇਰ ਨੂੰ ਵਿਦਾ ਹੋਏ। ਸੇਠ ਨੇਮੀ ਚੰਦ ਦੀ ਧਰਮਸਾਲੇ ਡੇਰਾ ਕੀਤਾ। ਸ੍ਰ: ਬਰ੍ਹਮਾ ਸਿੰਘ ਨੇ ਦਰਸ਼ਨ ਦੇਣ ਦੀ ਅਰਜ਼ ਕੀਤੀ ਹੋਈ ਸੀ। ਸਵਾਗਤ ਹਿੱਤ ਸ੍ਰ: ਭਗਵਾਨ ਸਿੰਘ ਰਈਸ ਤੇ ਬਰ੍ਹਮਾ ਸਿੰਘ ਜੀ ਸ੍ਰ: ਅਜਮੇਰ ਸਿੰਘ, ਸ੍ਰ: ਠਾਕਰ ਸਿੰਘ ਬੈਰਿਸਟਰ ਤੇ ਕਿਸ਼ਨ ਸਿੰਘ ਪੁਲਸ ਇੰਨਸਪੈਕਟਰ ਸ੍ਰ: ਇੰਦਰ ਸਿੰਘ ਜੀ ਆਪ ਤੇ ਸੇਠ ਨੇਮੀ ਚੰਦ ਦੀਆਂ ਕਾਰਾਂ ਆਈਆਂ ਹੋਈਆਂ ਸਨ। ਸੰਗਤ ਇਸ਼ਨਾਨ ਕੀਤਾ ਸਮੇਤ ਸਤਿਗੁਰੂ ਜੀ ਦੇ, ਤੇ ਪ੍ਰਸਾਦਿ ਬਰ੍ਹਮਾ ਸਿੰਘ ਜੀ ਵਲੋਂ ਛਕਿਆ। ਪੁਸ਼ਕਰ ਰਾਜ ਤੀਰਥ ਦੇ ਦਰਸ਼ਨ ਲਈ ਟੁਰੇ। ਗੁਰਦੁਆਰੇ ਨਿਰਮਲੇ ਸਾਧੂ ਹਨ ਇਥੇ। ਫਲਵਾਰਾਂ ਸਸਤੀਆਂ ਤੇ ਸੁਥਰੀਆਂ ਮਿਲਦੀਆਂ ਹਨ, ਸ੍ਰ: ਭਗਵਾਨ ਸਿੰਘ ਜੀ ਦੀ ਅਰਜ਼ ਤੇ ਉਸਦੀ ਕੋਠੀ ਚਰਨ ਪਾਏ। ਸੇਠ ਨੇਮੀ ਚੰਦ ਦੀ ਕਾਰ ਹਾਜ਼ਰ ਰਹੀ। ੧੯ ਸਊਣ ਰਾਜਪੂਤਾਨਾ, ਰਿਆਸਤ ਜੈ ਪੁਰ ਪੁਜੇ। ਇਥੇ ਪ੍ਰੀਤਮ ਸਿੰਘ ਜੀ ਸਾਧੂ ਪੁਰਸ਼ ਸੀ। ਤੇ ਨੱਥਾ ਸਿੰਘ ਜੀ ਇੰਜੀਨੀਅਰ, ਪਿਆਰਾ ਸਿੰਘ ਜੀ ਕੈਪਟਨ ਇਨ੍ਹਾਂ ਦੀ ਸੰਗਤ ਪਾਰੋਂ ਸਤਿਗੁਰੂ ਜੀ ਤੇ ਸ਼ਰਧਾ ਰਖਦੇ ਸੀ। ਪ੍ਰੀਤਮ ਸਿੰਘ ਜੀ ਭੀ ਪਹਿਲੋਂ ਸਿੰਘ-ਸਭੀਏ ਸੀ ਦਿਲੀ ਕਰੋਲਬਾਗ ਇਕ ਸਮੇਂ ਇਨ੍ਹਾਂ ਸੰਤ ਇੰਦਰ ਸਿੰਘ ਜੀ ਨਾਲ ਕਾਲੀ ਪੱਗ ਬੱਧੀ ਸਮੇਂ ਚਰਚਾ ਕੀਤੀ ਸੀ। ਤੇ ਨਿਰੁਤਰ ਹੋ ਭਜਨ ਪੁਛ ਕੂਕੇ ਸਜੇ ਸੀ। ਸਭ ਟੇਸ਼ਨ ਤੇ ਸਵਾਗਤ ਲਈ ਆਏ ਹੋਏ ਸੀ। ਪ੍ਰੀਤਮ ਸਿੰਘ ਜੀ ਦੇ ਘਰ ਉਤਾਰਾ ਸੀ। ਤੇ ਦੀਵਾਨ ਹੋਰ ਥਾਂ ਲੱਗੇ ਤੇ ਲੈਕਚਰ ਹੋਏ ਸੀ ਹਿੰਦੂ ਸਿੱਖ ਦੇ ਇਕੋ ਮੂਲ ਸ਼ਾਖਾ ਹੋਣ ਤੇ। ਸਭ ਨੂੰ ਆਪੋ ਵਿੱਚ ਇਤਫਾਕ ਨਾਲ ਰਹਿਣ ਤੇ। ਕਈ ਸਰਦਾਰਾਂ ਕੋਠੀਆਂ ਵਿਚ ਅਰਜ਼ਾਂ ਕਰ ਚਰਨ ਪਵਾਏ ਤੇ ਹਿੰਦੂ ਲੋਕ ਵੈਰਾਗੀ ਹੋਏ ਮਸਤ ਸਾਥ ਪਏ ਫਿਰਦੇ। ਇਕ ਰੋਹੂ ਰਾਮ ਸੇਠ ਦੇ ਘਰ ਦੀਵਾਨ ਲੱਗਾ ਤੇ ਇਕ ਜੱਜ ਗੋਟਾਇਰ ਨੇ ਨਾਮਧਾਰੀ ਸੰਗਤ ਦਾ ਧੰਨਵਾਦ ਕੀਤਾ ਤੇ ਕਿਹਾ, ਸਾਨੂੰ ਦਸਿਆ ਗਿਆ ਹੈ ਕਿ ਕੂਕੇ ਨਾਮਧਾਰੀ ਗ੍ਰੰਥ ਸਾਹਿਬ ਨੂੰ ਨਹੀਂ ਮੰਨਦੇ। ਸਾਨੂੰ ਤੇ ਸਮਝ ਆਈ ਹੈ ਗ੍ਰੰਥ ਸਾਹਿਬ ਨੂੰ ਸਹੀ ਤਰ੍ਹਾਂ ਮੰਨਦੇ ਹੀ ਨਾਮਧਾਰੀ ਹਨ। ਜੋ ਮਾਸ ਸ਼ਰਾਬ ਨਹੀਂ ਵਰਤਦੇ ਤੇ ਹਿੰਦੂ ਧਰਮ ਨੂੰ ਆਪਣਾ ਮੂਲ ਸਮਝਦੇ ਹਨ। ਬਹੁਤ ਸਰੀਰਾਂ ਨੇ ਅਰਜ਼ ਕਰ ਭਜਨ ਪੁਛਿਆ ਤੇ ਮਾਸ ਸ਼ਰਾਬ ਦਾ ਤਿਆਗ ਕੀਤਾ। ਨੱਥਾ ਸਿੰਘ, ਪਿਆਰਾ ਸਿੰਘ ਤੇ ਪ੍ਰੀਤਮ

ਸਿੰਘ ਜੀ ਕਾਰ ਤੇ ਚੜ੍ਹਾ ਦੂਰ ਤਕ ਵਿਦਾ ਕਰਨ ਆਏ। ਗੱਡੀ ਤੇ ਚੜ੍ਹਾ ਮੁੜੇ। ਜਿਸ ਡੱਬੇ ਸੈਕੰਡ ਕਲਾਸ ਦੇ ਵਿੱਚ ਸਤਿਗੁਰੂ ਜੀ ਚੜ੍ਹੇ ਸੀ, ਸੀਟਾਂ ਰੁਕੀਆਂ ਹੋਈਆਂ ਸੀ। ਇਕ ਸਰਦਾਰ ਜੋ ਅਜਮੇਰ ਪੁਲਸ ਇੰਨਸਪੈਕਟਰ ਰੇਲਵੇ ਦਾ ਸੀ, ਤੇ ਪਿਛੋਂ ਪੁਲ ਕੰਜਰੀ ਦਾ ਸੀ, ਉਸਨੇ ਆਪਣੀ ਸੀਟ ਸਤਿਗੁਰੂ ਜੀ ਨੂੰ ਸੀਸ ਝੁਕਾ ਅਰਜ਼ ਕਰ ਦਿੱਤੀ। ਤੇ ਆਪ ਹੋਰ ਡੱਬੇ ਵਿਚ ਜਾ ਬੈਠਾ। ੨੧ ਸਉਣ ਦਿਲੀ ਪੁਜੇ। ਬਹੁਤ ਦੀਵਾਨ ਲਗੇ। ਸਤਿਗੁਰੂ ਜੀ ਮੇਰਠ ਘੋੜਿਆਂ ਆਪਣਿਆਂ ਦੀ ਦੇਖ-ਭਾਲ ਕਰਨ ਚਲੇ ਗਏ। ਵਾਪਸ ਆਉਂਦਿਆਂ ਕਰਨਾਲ ਬਚਨ ਸਿੰਘ ਜੀ ਓਵਰਸੀਅਰ ਦੇ ਘਰ ਦਰਸ਼ਨ ਦਿੱਤੇ। ੨੩ ਸਉਣ ਭੈਣੀ ਸਾਹਿਬ ਆ ਦਰਸ਼ਨ ਦਿੱਤੇ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚਾਰ ਸਉਣ ਭੈਣੀ ਸਾਹਿਬ ਗੁਰਵਾਰ, ਪੁਰਾਣੇ ਵਿਦਿਆਲੇ ਪਾਸ ਨਵੀਂ ਇਮਾਰਤ ਵਿਚ ਲੰਗਰ ਹੋਇਆ। ਮਾਲ੍ਹ ਪੂੜੇ, ਖ਼ੀਰ ਤੇ ਹੋਰ ਕਈ ਤਰ੍ਹਾਂ ਦੇ ਪਦਾਰਥ ਵਰਤੇ। ਸਭ ਸੰਗਤ ਤੇ ਰਾਹੀਆਂ, ਮਾਈਆਂ ਭਾਈਆਂ ਸੇਵਕਾਂ ਨੂੰ ਪ੍ਰਸੰਨ ਕੀਤਾ ਪਦਾਰਥ ਛਕਾ। ਆਦਿ ਗ੍ਰੰਥ ਸਾਹਿਬ ਦਾ ਭੋਗ ਪਾਇਆ। ਸਭ ਡੇਰੇ ਦੇ ਪਸ਼ੂਆਂ ਸੇਵਕਾਂ ਨੂੰ ਕੰਮ ਵਲੋਂ ਛੁਟੀ ਕੀਤੀ। ਗੁਰੂ ਕੇ ਹੁਕਮ ਨਾਲ ਦੋਨਾਂ ਬਾਬਿਆਂ ਹੱਥੀਂ ਸਭ ਨੂੰ ਪਦਾਰਥ ਵਰਤਾਏ। ਰਾਗ ਸਬਦ ਕੀਰਤਨ ਹੋਇਆ। ਗੁਰਵਾਰ ਦੀ ਮਹਿਮਾ ਸਥਾਪਨ ਕੀਤੀ, ਇਨ੍ਹੀਂ ਦਿਨੀਂ ਮੱਤੇ ਨੰਗਲ ਦੇ ਇਕ ਬੇਲਾ ਸਿੰਘ' ਨਾਮੀ ਨਿਹੰਗ ਨੇ, ਦਸਵੇਂ ਪਾਤਿਸ਼ਾਹ ਦਾ ਗੁਪਤ 'ਹੁਕਮਨਾਮਾ', ਸੰਤ ਖਾਲਸਾ, ਕਲਗੀਧਰ ਦਾ ਜ਼ਹੂਰ, ਛੋਟੀਆਂ ੨ ਪੁਸਤਕਾਂ ਛਪਵਾਈਆਂ, ਜਿਨ੍ਹਾਂ ਵਿਚ ਸਭ ਮਜ਼ੁਬਾਂ ਦੇ ਵਿਰੁਧ ਬਹੁਤ ਊਲ-ਜਲੂਲ ਲਿਖਿਆ ਸੀ। ਗੰਗਾ ਸਿੰਘ ਛੱਜਲਵਢੀ ਦਾ ਇਹ ਪੁਸਤਕ ਵੰਡਦਾ ਸੀ। ਚੌਥੀ ਪੁਸਤਕ ਨਿਹਕਲੰਕ ਕਲਗੀ ਅਵਤਾਰ, ਅਜੇ ਛਪਿਆ ਨਾ ਸੀ ਕਿ ਪਤਾ ਲਗ ਗਿਆ ਇਹ ਰਵਾਲ ਸਰੋਂ ਲਿਖੀ ਦੀਆਂ ਹਨ। ਹਰਬੰਸ ਸਿੰਘ ਚੱਕ ਜਟਾਨਾਂ ਜ਼ਿਲਾ ਲੁਧਿਆਣਾ ਦੇ ਸਤਿਜੁਗ ਤੇ ਛਪਵਾਇਆ। ਉਸਨੇ ਖਾਸ ਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਹੁਤ ਵਿਰੁਧ ਲਿਖਿਆ ਹੋਇਆ ਸੀ।

## ਗੁਰਮਤਿ ਸੰਗੀਤ ਸੰਮੇਲਨ

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੨੮ ਸਉਣ ੧੯੯੦ ਨੂੰ ਭੈਣੀ ਸਾਹਿਬ ਆਪਣਾ ਸਦਾ ਵਾਲਾ ਨੇਮ ਚਾਲੀਆ ਅਰੰਭਿਆ। ੮-੯ ਅਸੂ ਨੂੰ ਗੁਰਮਤਿ ਸੰਗੀਤ ਸੰਮੇਲਨ ਹੋਵੇਗਾ, ਸਤਿਜੁਗ ਤੇ ਛਪਵਾਇਆ ਤੇ ਰਾਗੀਆਂ ਨੂੰ ਸੱਦੇ ਪੱਤਰ ਭੀ ਭੇਜੇ। ਇਹ ਸੰਗੀਤ ਸੰਮੇਲਨ ਸਤਿਗੁਰੂ ਜੀ ਸਤਾਰ, ਰਬਾਬ, ਸਾਰੰਦਾ, ਤਾਊਸ, ਵੀਣਾ ਸਰੋਦ ਆਦਿ ਪੁਰਾਤਨ ਸਾਜ ਰਾਗ ਜੋਗ ਗੁੰਮ ਹੁੰਦੇ ਜਾਣ, ਸੁਰਜੀਤ ਰਖਣ ਲਈ ਕਰਨਾ ਚਾਹਿਆ। ਤੇ ਇਸ ਦੇ ਨੇਮ ਰਾਗੀਆਂ ਜੋਗ ਇਹ ਰਖੇ। ੧. ਜੋ ਸ਼ਬਦ ਜਿਸ ਰਾਗ ਵਿਚ ਗ੍ਰੰਥ ਸਾਹਿਬ ਵਿੱਚ ਹੈ, ਉਸੇ ਵਿਚ ਗਾਂਵਿਆ ਜਾਵੇ। ੨. ਵਾਜਾ ਸਾਰੰਗੀ ਨਹੀਂ ਵਜੇਗਾ। ਉਪਰ ਲਿਖੇ ਤੰਤੀਆ ਸਾਜ ਵਿਚੋਂ ਕੋਈ ਹੋਵੇ ਤੇ ਗੁਰਬਾਣੀ ਸੁਧ ਪੜ੍ਹੀ ਜਾਵੇ। ੩. ਤਿੰਨ ਇਨਾਮ ਹੋਣਗੇ ਘੋੜਾ, ਮੱਝ ਤੇ ਗਊ। ੪. ਰਾਗੀ ਸੱਦੇ ਦਿੱਤੇ ਵਾਲੇ ਹੀ ਆਉਣ। ਕਰਾਇਆ ਦਿੱਤਾ ਜਾਵੇਗਾ, ਜੋੜੀ ਨਾਲ ਦੋ ਤੋਂ ਵੱਧ ਨਾ ਹੋਣ। ੫. ਸੱਦਾ-ਪੱਤਰ ਸਾਥ ਲਈ ਔਣ ਤੇ ਕਰਾਇਆ ਮਿਲੇਗਾ। ੬ ਜੋ ਜੋ ਰਾਗੀ ਇਸ ਸੰਮੇਲਨ ਤੇ ਪੁਜਣਾ ਚਾਹੁਣ ੨੦ ਭਾਦਰੋਂ ਤੱਕ

ਆਪਣਾ ਪਤਾ ਭੈਣੀ ਸਾਹਿਬ ਐਡੀਟਰ ਸਤਿਜੁਗ ਨੂੰ ਦੇਣ। ੭. ਇਨਾਮਾਂ ਦਾ ਫੈਸਲਾ ਜੱਜਾਂ ਰਾਹੀਂ ਹੋਵੇਗਾ ਜੋ ਸੰਗੀਤ ਦੇ ਮਾਹਿਰ ਤੇ ਨਿਰਪੱਖ ਹੋਣਗੇ। ਭੈਣੀ ਸਾਹਿਬ ਪੁਜਣ ਦਾ ਪਤਾ ਸਤਿਜੁਗ ਤੇ ਛਪਵਾਇਆ। ਸਭ ਅਖਬਾਰਾਂ ਤੇ ਸੱਦਾ-ਪੱਤਰ ਛਪਵਾਇਆ। ਇਸ਼ਤਿਹਾਰ ਛਪਵਾ ਦੂਰ-ਨੇੜੇ ਭੇਜੇ। ਇਸ ਕਾਰਜ ਦੇ ਮੁਖ ਕਾਰਜੀ ਮੰਤਰੀ ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ ਬਣਾਏ ਗਏ।

ਸਤਿਗੁਰੂ ਜੀ ਸਦਾ ਦੀ ਬਣਾਈ ਧਾਰਨਾ ਅਨੁਸਾਰ ਰਾਤ ਦੇ ਇਕ ਡੇਢ ਵਜੇ ਜਾਗਦੇ। ਭਾਈ ਵਜ਼ੀਰ ਸਿੰਘ ਜੀ ਜਲ ਦਾ ਗੜਵਾ ਭਰਿਆ ਸਾਥ ਲੈ ਤੁਰਦੇ। ਦੂਰ ਜਾ ਟੋਆ ਪੁਟ ਜੰਗਲ ਹੋ ਹੱਥ ਚਰਨ ਪੰਜ ਸੱਤ ਵਾਰੀ ਮਾਂਜ ਦਾਤਣ ਇਸ਼ਨਾਨ ਕਰ, ਸੰਗ-ਮਰਮਰ ਦੀ ਸਫੈਦ ਪਟੜੀ ਤੇ ਝਾੜੂ ਕਰ ਜਲ ਨਾਲ ਧੋ ਦਵਾਲੇ ਦੀ ਖਾਈ ਜਲ ਨਾਲ ਭਰ ਘਿਓ ਦੀ ਜੋਤ ਜਗਾ ਕੋਲਿਆਂ ਤੇ ਧੂਫ ਧੁਖਾ ਮਾਲਾ ਹੱਥ ਵਿਚ ਲੈ ਚੌਕੜਾ ਲਾ ਦੋ ਘੰਟੇ ਨਾਮ ਸਿਮਰਨ ਕਰਦੇ। ਸ਼ੁਰੂ ਕਰਨ ਤੇ ਉਠਣ ਸਮੇਂ ਅਰਦਾਸਾ ੧ਓ ਤੋਂ ਅਰੰਭ ਪਾਤਸ਼ਾਹੀ ੧੨ਵੀਂ ਕਹਿ ਗੁਰੂ ਹਰੀ ਸਿੰਘ ਜੀ ਤੱਕ ਹੱਥ ਜੋੜ ਗਲ ਰੁਮਾਲੀ ਪਾ ਨਿਮ੍ਰਤਾ ਨਾਲ ਕਰਦੇ। ਫੇਰ ਆਸਾ ਦੀ ਵਾਰ ਦੇ ਕੀਰਤਨ ਵਿਚ ਆ ਬੈਠਦੇ। ਚੰਡੀ ਦੀ ਵਾਰ ਦਾ ਪਾਠ ਕਰ ਬੋਲਦੇ। ਸਾਧ ਸੰਗਤ ਨਾਲ ਸ਼ਬਦ ਵਿਚਾਰ ਕਥਾ ਕੀਰਤਨ ਰਲ ਕਰਦੇ। ਫਿਰਦੇ ਤੁਰਦੇ ਹਥ ਮਾਲਾ ਹੀ ਫੜੀ ਰਖਦੇ। ਬਹੁਤ ਸਾਧੂ ਸਤਿਸੰਗੀ ਸੰਤ ਆਲਾ ਸਿੰਘ ਜੀ ਹਾਕਮ ਸਿੰਘ ਜੀ, ਭੂਰੀ ਵਾਲੇ ਦੋਵੇਂ ਆਦਿ ਭੀ ਸਤਿਜੁਗ ਤੇ ਸੱਦਾ ਦੇ ਸੱਦੇ, ਆਏ ਸਾਥ ਇਸ ਨੇਮ ਵਿਚ ਸ਼ਾਮਲ ਹੋਏ ਸੀ।

ਪਿਸ਼ੌਰ ਦੀ ਸੰਗਤ ਵਲੋਂ ਬਾਬਾ ਸ੍ਰੀ ਚੰਦ ਜੀ ਦੇ ਜਨਮ ਦਿਵਸ ਭਾਦਰੋਂ ਸੁਦੀ ੯ ਤੇ ਸਤਿਗੁਰੂ ਜੀ ਨੇ ਆਲਮ ਜੀ ਤੇ ਚੱਕ੍ਰਵਰਤੀ ਜੀ ਨੂੰ ਭੇਜਿਆ, ਬਾਬਾ ਸ੍ਰੀ ਚੰਦ ਜੀ ਦਾ ਜਨਮ ੧੫੫੧ ਭਾਦਰੋਂ ਸੁਦੀ ੯ ਸੁਕਲਾ ਪੱਖ ੧੩ ਘੜੀਆਂ ਹੋਣ ਤੇ ੫ ਘੜੀ ਸੂਰਜ ਚੜ੍ਹੇ ਸ਼ੁਕਰਵਾਰ ਨੂੰ ਮਾਤਾ ਸੁਲੱਖਣੀ ਜੀ ਦੀ ਕੁਖੋਂ ਨਗਰ ਸੁਲਤਾਨਪੁਰ ਵਿਖੇ ਗੁਰੂ ਨਾਨਕ ਦੇਵ ਜੀ ਦੇ ਗ੍ਰਿਹਿ ਹੋਇਆ ਸੀ। ਆਲਮ ਜੀ ਹੋਕਾ ਦਵਾਇਆ ਕਿ ਜਿਸ ਨੂੰ ਕੋਈ ਸ਼ੰਕਾ ਨਾਮਧਾਰੀ ਪੰਥ ਬਾਬਤ ਹੋਵੇ ਕਿ ਗੁਰੂ ਨਾਨਕ ਜੀ ਦਾ ਮਾਰਗ ਤੇ ਪੰਥ ਨਹੀਂ, ਤੇ ਪਰੰਪਰਾ ਨਹੀਂ, ਉਹ ਨਵਿਰਤ ਕਰ ਸਕਦਾ ਹੈ। ਜਿਸ ਤੋਂ ਚਿੜ ਅਕਾਲੀਆਂ ਨੇ ਆਲਮ ਜੀ ਨੂੰ ਸਵਾਗਤ ਵਜੋਂ ਦੀਵਾਨ ਅਸਥਾਨ ਤੇ ਜਾਣ ਵੇਲੇ ਪੱਥਰ ਮਾਰੇ। ਤੇ ਹਿੰਦੂਆਂ ਤੇ ਉਦਾਸੀਆਂ ਫੁਲਾਂ ਦੀ ਵਰਖਾ ਕੀਤੀ। ਚੱਕਰਵਰਤੀ ਜੀ ਸਦਾ ਪਿਆਰ ਤੇ ਹੀ ਬੋਲਦੇ। ਪਰਮੇਸ਼ਰੀ ਪਿਆਰ, ਪੰਥਕ ਪਿਆਰ ਤੇ ਮਨੁਖੀ ਪਿਆਰ ਦੀ ਹੀ ਧਾਰਨਾ ਰਖਦੇ। ਆਲਮ ਜੀ ਦਾ ਬੋਲਣਾ ਸਿੰਘ-ਸਭੀਆਂ ਅਤੇ ਅਕਾਲੀਆਂ ਦਾ ਪਾਜ ਖੋਲ੍ਹਨਾ ਹੀ ਹੁੰਦਾ ਸੀ। ਜਿਵੇਂ ਚੱਕਰਵਰਤੀ ਜੀ ਦੇ ਬਚਨ ਵਾਰਤਕ ਦਾ ਕਵਿਤਾ ਨਾਲੋਂ ਭੀ ਵੱਧ ਸਵਾਦ ਵਿਦਵਾਨ ਮੰਨਦੇ ਸੀ, ਤਿਵੇਂ ਆਲਮ ਜੀ ਦਾ ਲੈਕਚਰ ਅਕਾਲੀ ਮੰਨਦੇ ਸੀ। ਕਿ ਸਾਡੇ ਪੱਖੀਆਂ ਨੂੰ ਨਾਮਧਾਰੀਆਂ ਦੇ ਸ਼ਰਧਾਲੂ ਬਣਾ ਦਿੰਦਾ ਹੈ। ਹਿੰਦੂ ਤੇ ਸਿੱਖਾਂ, ਉਦਾਸੀਆਂ ਆਦਿ ਨੂੰ ਇਕ ਮਤੇ ਵਾਲੇ ਤੇ ਗੁਰੂ ਨਾਨਕ ਦੇ ਮੰਨਣ ਵਾਲੇ ਸਾਬਤ ਕਰਦਾ ਹੈ। ਏਦੂੰ ਕਿਆ ਚੰਗਾ ਹੋਵੇ ਜੇ ਆਲਮ ਜੀ ਦਾ ਦੀਵਾਨ ਹੀ ਨਾ ਸਾਡੇ ਮੰਨੇ ਇਲਾਕਿਆਂ ਵਿਚ ਲਗੇ। ਆਲਮ ਜੀ ਇਕ ਦਿਨ ਮਸਤੀ ਤੇ ਬੋਲਦਿਆਂ ਇਹ ਕਵਿਤਾ ਰਾਗ ਰੰਗ ਵਿਚ ਆਪ ਮਸਤ ਹੋ ਪੜ੍ਹੀ। ਤੇ ਸਭ ਵਾਰਤਾ ਦੀ ਵਿਆਖਿਆ ਕੀਤੀ। ਜੋ—

ਇਸ਼ਕ ਸ਼ਮ੍ਹਾ ਦੇ ਪਤੰਗੇ ਜਿੰਦੜੀ ਸਦਕੇ ਕਰਦੇ ਨੇ।
ਰਖ ਸੀਸ ਤਲੀ ਦੇ ਉਤੇ ਇਸ਼ਕ ਦਾ ਹਾਲਾ ਭਰਦੇ ਨੇ।

ਉਨ੍ਹਾਂ ਪੁਠੀ ਖੱਲ ਲੁਹਾਈ, ਸੂਲੀ ਚੜ੍ਹ ਕੇ ਅਲਖ ਜਗਾਈ।
ਪਰ ਨਾ ਝਾਤ ਪਿਛੇਰੇ ਪਾਈ ਐਨਲ-ਹਕ ਉਚਰਦੇ ਨੇ।
ਆਰੇ ਨਾਲ ਕਈ ਚਿਰਵਾਏ, ਦੇਗਾਂ ਵਿਚ ਕਈ ਉਬਲਾਏ।
ਨੀਹਾਂ ਵਿਚ ਕਈ ਚਿਣਵਾਏ, ਗੁਰਾਂ ਦਾ ਦਰਸਨ ਕਰਦੇ ਨੇ।

ਆਲਮ ਜੀ ਨੇ ਫਾਰਸੀ ਤੇ ਉਰਦੂ ਵਿੱਚ ਲੈਕਚਰ ਕਰਕੇ ਧਾਂਕ ਪਾ ਤਸੱਲਕ ਬੈਠਾਈ। ਤੇ ਅਕਾਲੀਆਂ ਵਾਲੀ ਕਾਲਖ ਲੋਕਾਂ ਤੋਂ ਲਾਹੀ, ਚੱਕਰਵਰਤੀ ਜੀ ਪੰਜਾਬੀ ਦੀ ਮਿਠਾਸ ਦਿਖਾਈ ਕਿ ਕਵੀ ਲੋਕ ਦੰਗ ਰਹਿ ਗਏ। ਸਤਿਗੁਰੂ ਜੀ ਆਪਣੇ ਇਸ ਨੇਮ ਵਿੱਚ ਸਬਦਾਂ, ਤੁਕਾਂ, ਅੱਖਰਾਂ ਗੁਰਬਾਣੀ ਦਿਆਂ ਤੇ ਵਿਚਾਰ ਬਹੁਤ ਕੀਤੀ। ਪਾਠੀਆਂ ਤੇ ਵਿਦਵਾਨਾਂ ਤੇ ਸਾਧੂਆਂ ਨਾਲ ਮਿਲ। ਜੋ ਅੱਖਰ ਮਾਤਰਾ ਛਾਪੇ ਵਾਲਿਆਂ ਤੋਂ ਗਲਤ ਸਾਬਤ ਹੋਈਆਂ ਹੋਰ ਬਹੁਤ ਲਿਖਤੀ ਗ੍ਰੰਥ ਸਾਹਿਬ ਤੇ ਉਹ ਗ੍ਰੰਥ ਸਾਹਿਬ ਜਿਸ ਤੋਂ ਸਤਿਗੁਰੂ ਰਾਮ ਸਿੰਘ ਜੀ ਪਾਠ ਕੀਤਾ ਕਰਦੇ ਸੀ, ਤੇ ਨਿਸ਼ਾਨ ਲਗੇ ਹੋਏ ਸੀ। ਉਸ ਅਨੁਸਾਰ ਸੁਧ ਕਰਦੇ, ਨਿਸ਼ਾਨ ਲਾਂਦੇ ਤੇ ਸੰਤ ਮੰਡਲੀ ਸੰਤ ਗੋਸਟ ਵਿੱਚ ਬਹੁਤ ਸਮਾਂ ਰਸ ਵਸ ਬਿਤਾਂਦੇ ਰਹੇ। ਜੇ ਕਿਤੇ ਦਿਨੇ ਜਾਂਦੇ ਭੀ ਤਾਂ ਥੋੜਾ ਚਿਰ ਹੀ, ਰਾਤ ਦੇ ਦੀਵਾਨ ਤੋਂ ਪਹਿਲਾਂ ਭੈਣੀ ਸਾਹਿਬ ਪਰਤ ਆਉਂਦੇ ਜ਼ਰੂਰ। ਸਤਿਗੁਰੂ ਜੀ ਆਏ ਨੂੰ ਆਦਰ ਵਜੋਂ ਅਗੋਂ ਉਠ ਮਿਲਦੇ, ਜੋ ਓਮੀ ਭੈਣੀ ਸਾਹਿਬ ਬੜਾ ਪੁਰਸ਼ ਆਉਂਦਾ।

ਇਕ ਦਿਨ ਭੈਣੀ ਸਾਹਿਬ ਸਰ ਜੁਗਿੰਦਰ ਸਿੰਘ ਵਜ਼ੀਰ ਖੇਤੀਬਾੜੀ, ਡਾਕਟਰ ਗੋਕਲ ਚੰਦ ਨਾਰੰਗ ਵਜ਼ੀਰ, ਸਤਿਗੁਰੂ ਜੀ ਦਾ ਦਰਸਨ ਕਰਨ ਆਏ। ਸਤਿਗੁਰੂ ਜੀ ਉਠ ਅਗੋਂ ਹੋ ਮਿਲੇ। ਤੇ ਆਪਣੀ ਹੱਥੀਂ ਉਨ੍ਹਾਂ ਦੀ ਗਲੀਂ ਉਨ ਦੀਆਂ ਮਾਲਾਂ ਪਹਿਰਾਈਆਂ। ਇਨ੍ਹਾਂ ਦੇ ਨਾਲ ਚੌਧਰੀ ਫਤਹਿ ਦੀਨ ਡਿਪਟੀ ਡਾਇਰੈਕਟਰ ਖੇਤੀ-ਬਾੜੀ ਤੇ ਮੁਹੰਮਦ ਅਬਦੁਲਾ ਡਿਪਟੀ ਸੁਪ੍ਰਿੰਟੰਡੈਂਟ ਸਨ। ਉਨ੍ਹਾਂ ਸਭ ਨੇ ਘੁੜਸਾਲ,ਬੈਲ,ਗਊਆਂ, ਮੱਝਾਂ ਤੇ ਵਿਦਿਆਲਾ,ਪ੍ਰੈਸ ਵੇਖੇ। ਚਿਤ੍ਰਸ਼ਾਲਾ ਸਤਿਗੁਰੂ ਰਾਮ ਸਿੰਘ ਜੀ ਦੀ ਵੇਖੀ। ਵਿਦਿਆਰਥੀਆਂ ਰਾਗ ਤੇ ਤਾਊਸ ਆਦਿ ਸਾਜ਼ ਤੇ ਸਬਦ ਇਕ ਦੋ ਸੁਣਾਏ। ਗੋਕਲ ਚੰਦ ਜੀ ਕਿਹਾ, ਸਾਡੀ ਦਾਦੀ ਦੇ ਭਰਾ ਨੇ ਸਾਡਾ ਪਿਆਰ ਸੰਗੀਤ ਨਾਲ ਪਾਇਆ ਸੀ ਉਹ ਇਸੇ ਘਰ ਦੇ ਸੇਵਕ ਸਨ। ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਭਜਨ ਪੁਛਿਆ ਹੋਇਆ ਸੀ। ਜੁਗਿੰਦਰ ਸਿੰਘ ਜੀ ਕਿਹਾ,ਪਿਤਾ ਜਵਾਲਾ ਸਿੰਘ ਜੀ ਨੇ ਭੀ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਭਜਨ ਪੁਛਿਆ ਸੀ। ਸਾਡੀ ਨਾਮਧਾਰੀ ਪੰਥ ਨਾਲ ਪੁਰਾਣੀ ਸਾਂਝ ਤੇ ਗੰਢ ਹੈ। ਦੋਹਾਂ ਕ੍ਰਿਹਾ,ਸਾਡੀ ਚਿਰਾਂ ਦੀ ਭੈਣੀ ਸਾਹਿਬ ਦੇਖਣ ਦੀ ਸੱਧਰ ਸੀ, ਸੋ ਅੱਜ ਪੂਰੀ ਹੋਈ ਹੈ। ਵਿਦਿਆਲੇ ਵਿਚ ਹੀ ਫਲ, ਜਲ, ਦੁਧ ਇਨ੍ਹਾਂ ਨੂੰ ਛਕਾਇਆ। ਸਤਿਗੁਰੂ ਜੀ ਬਸੰਤ ਨੰਬਰ ਤੇ ਨਿਤਨੇਮ ਵਾਲੇ ਗੁਟਕੇ ਆਪ ਹੱਥੀਂ ਦਿੱਤੇ। ਤੇ ਦੱਸਿਆ ਅਸੀਂ ਨਿਰਾ ਰਾਗ ਜਾਂ ਅੱਖਰ ਹੀ ਨਹੀਂ ਬੱਚਿਆਂ ਨੂੰ ਸਿਖਾਂਦੇ ਸਗੋਂ ਸੇਵਾ ਝਾੜੂ ਬਸਤਰਾਂ, ਲੰਗਰ, ਦਾਲੇ ਭਾਜੇ, ਕੜਾਹ ਪ੍ਰਸ਼ਾਦਿ ਸਜਾਨ ਆਦਿ ਤੇ ਕਹੀ ਖੁਰਪੇ ਦਾਤਰੀ ਦੇ ਵਰਤਣ ਦੀ ਭੀ ਸਾਰ ਦਸਦੇ ਹਾਂ, ਤੇ ਹੋਰ ਦੱਸਿਆ ਕਿ ਗੁਰਮੱਤ ਸੰਗੀਤ ਸੰਮੇਲਨ ੮-੯ ਅਸੂ ਨੂੰ ਹੈ। ਇਨ੍ਹਾਂ ਜ਼ਰੂਰ ਆਉਣ ਦਾ ਇਕਰਾਰ ਕੀਤਾ। ਸਤਿਗੁਰੂ ਜੀ ਦੇ ਮਿਲਣਸਾਰੀ ਸੁਭਾਵ, ਸਾਦਗੀ, ਨਿਮ੍ਰਤਾ ਤੇ ਵਾਕਫੀਅਤ ਤੋਂ ਇਹ ਬਹੁਤ ਪ੍ਰਭਾਵਤ ਹੋਏ। ਡੇਢ੍ਹ ਘੰਟਾ ਭੈਣੀ ਸਾਹਿਬ ਰਹੇ ਤੇ ਧੰਨ ਧੰਨ ਇਹ ਅਸਥਾਨ ਹੈ ਕਰਦੇ ਵਿਦਾ ਹੋਏ।

ਸਤਿਗੁਰੂ ਜੀ ਦੋ ਭਾਦਰੋਂ ਫਲੌਰ ਡਾਕਟਰ ਨੰਦ ਸਿੰਘ ਦੇ ਕਾਰਖਾਨੇ ਵਿੱਚ ਦਰਸਨ ਦਿੱਤੇ। ਸਰਦਾਰ ਨੇ ਖੰਡ ਬਨਾਉਣ ਵਾਲੀ ਮਸ਼ੀਨ ਹੱਥ ਨਾਲ ਇੰਜਨ ਨਾਲ ਚਲਣ ਵਾਲੀ ਬਣਾਈ ਹੈ। ੪੦੦) ਕੀਮਤ ਹੈ। ੧੦ ਘੰਟਿਆਂ ਵਿੱਚ ੧੨ ਮਣ ਖੰਡ ਤਿਆਰ ਹੋ ਸਕਦੀ ਹੈ। ੨੦-੨੫ ਕਿਰਤੀ ਕੰਮ ਕਰਦੇ ਹਨ। ਹੋਰ ਟੋਕਾ ਵੇਲਣਾ ਆਦਿ ਭੀ ਇਸ ਨੇ ਬਣਾਏ ਹਨ। ਸਤਿਗੁਰੂ ਜੀ ਉਚੇਚੇ ਵੇਖਣ ਗਏ ਸੀ। ਇਸ ਸਰਦਾਰ ਨ ਅਗੋਂ ਹੋ ਉਠ ਮਿਲ ਆਦਰ ਕੀਤਾ ਸੀ। ਸਤਿਗੁਰੂ ਜੀ ਵਾਪਸ ਭੈਣੀ ਸਾਹਿਬ ਦਿਨ ਹੁੰਦੇ ਹੀ ਪਰਤ ਆਏ। ਸਤਿਗੁਰੂ ਜੀ ਆਪਣੇ ਨਿਤ ਨੇਮ ਦਾ ਭੋਗ ਪਹਿਲਾਂ ਹੀ ਪਾਇਆ ਹਵਨ ਕਰ ਤੇ ਕੁਝ ਪਾਠਾਂ ਦੇ ਭੋਗ ਪਾ, ਗੁਰਮਤ ਸੰਗੀਤ ਦੇ ਦਿਨ ਆਏ ੮-੯ ਅਸੂ।

ਸ੍ਰ: ਕਾਹਨ ਸਿੰਘ ਜੀ ਨਾਂਭਾ, ਸ੍ਰ: ਮੁਕੰਦ ਸਿੰਘ ਜੀ ਰਈਸ ਸ਼ਿਮਲਾ, ਭਾਈ ਅਰਜਨ ਸਿੰਘ ਜੀ ਬਾਗੜੀਆਂ, ਮਾਸਟਰ ਤਾਰਾ ਸਿੰਘ ਜੀ ਬੀ. ਏ., ਗਿਆਨੀ ਸ਼ੇਰ ਸਿੰਘ ਐਡੀਟਰ ਸੇਵਕ, ਪ੍ਰੋਫੈਸਰ ਗੰਗਾ ਸਿੰਘ ਐਡੀਟਰ ਅੰਮ੍ਰਿਤ ਰਸਾਲਾ, ਗਿਆਨੀ ਗੁਰਬਖਸ਼ ਸਿੰਘ ਬਾਰ ਐਟ-ਲਾਅ ਅੰਮ੍ਰਿਤਸਰ, ਹੀਰਾ ਸਿੰਘ ਜੀ ਦਰਦ ਐਡੀਟਰ ਫੁਲਵਾੜੀ, ਸ੍ਰ: ਅਵਤਾਰ ਸਿੰਘ ਅਜ਼ਾਦ ਐਡੀਟਰ ਪ੍ਰੀਤਮ ਤੇ ਫਤਹ। ਸ. ਸ. ਚਰਨ ਸਿੰਘ ਜੀ ਸ਼ਹੀਦ ਐਡੀਟਰ ਮੌਜੀ, ਸ੍ਰ: ਗੁਪਾਲ ਸਿੰਘ ਜੀ ਬੀ. ਏ. ਕੌਮੀ, ਸ੍ਰ: ਨਰੈਣ ਸਿੰਘ ਜੀ ਨਵੀਂ ਦਿੱਲੀ, ਸ੍ਰ: ਸ਼ਿੰਗਾਰਾ ਸਿੰਘ ਜੀ ਮਿਉਂਨਿਸਪਲ ਕਮਿਸ਼ਨਰ ਲਖਨਊ, ਸ੍ਰ: ਅਮਰ ਸਿੰਘ ਓਵਰਸੀਅਰ ਸ਼ਿਮਲਾ, ਸ੍ਰ: ਅਰੂੜ ਸਿੰਘ ਜੀ ਐਸ. ਡੀ. ਓ. ਸ਼ਿਮਲਾ, ਭਾਈ ਧਨੀ ਰਾਮ ਜੀ ਚਾਤ੍ਰਿਕ, ਸ੍ਰ: ਵਿਧਾਤਾ ਸਿੰਘ ਜੀ ਤੀਰ, ਗਿਆਨੀ ਹਰਿੰਦਰ ਸਿੰਘ ਜੀ ਅੰਮ੍ਰਿਤਸਰ, ਸ੍ਰ: ਗੁਰਬਖਸ਼ ਸਿੰਘ ਜੀ ਸ਼ਮਸ਼ੇਰ, ਸਰਦਾਰ ਜੁਗਿੰਦਰ ਸਿੰਘ ਜੀ, ਡਾਕਟਰ ਗੋਕਲ ਚੰਦ ਜੀ, ਸ੍ਰੀ ਮਾਨ ਦੇਵ ਜੀ, ਸ੍ਰੀ ਮਾਨ ਇੰਦਰ ਜੀ, ਸ੍ਰੀ ਵਚਿਤਰ ਜੀ, ਸ੍ਰੀ ਸਾਹਿਬ ਮਹਾਰਾਜ ਜੀ, ਦਿਆਲ ਬਾਗ ਆਗਰਾ, ਬਾਬਾ ਸਾਵਣ ਸਿੰਘ ਜੀ ਡੇਰਾ ਬਾਬਾ ਜੈਮਲ ਸਿੰਘ ਜੀ ਬਿਆਸ ਵਾਲੇ, ਸੁਆਮੀ ਸੁਤੰਤਰਾ ਨੰਦ ਜੀ, ਗੁਰੂ ਦੱਤ ਭਵਨ ਲਾਹੌਰ, ਆਦਿ ਸਰੋਤੇ ਤੇ ਰਾਗ ਪ੍ਰੇਮੀ ਪਾਰਖੂ ਆਏ। ਰਾਗੀ ਭਾਈ ਸੁਧ ਸਿੰਘ ਜੀ, ਪ੍ਰਧਾਨ ਸਿੰਘ ਜੀ ਸਰਗੋਧਾ ਪਰੋਫੈਸਰ ਸੁੰਦਰ ਸਿੰਘ ਜੀ, ਸਮੁੰਦ ਸਿੰਘ ਜੀ ਨਨਕਾਣੇ ਵਾਲੇ, ਪ੍ਰੋਫੈਸਰ ਗੁਰਮੁਖ ਸਿੰਘ ਜੀ ਮਹਾਵੇ ਵਾਲੇ, ਪੰਡਿਤ ਨਥੂ ਰਾਮ ਜੀ ਤਰਨ ਤਾਰਨ, ਅੰਮ੍ਰਿਤਸਰ ਦੇ ਪ੍ਰਸਿੱਧ ਰਾਗੀ ਭਾਈ ਲਾਲ ਤੇ ਸੁੰਦਰ ਜੀ ਆਦਿ ਬਹੁਤ ਆਏ। ਜੱਜ ਸਰਦਾਰ ਕਾਨ੍ਹ ਸਿੰਘ ਜੀ ਨਾਭਾ, ਸਰਦਾਰ ਮੁਕੰਦ ਸਿੰਘ ਜੀ ਰਈਸ ਸ਼ਿਮਲਾ, ਸੰਤ ਹੀਰਾ ਸਿੰਘ ਜੀ ਲਲਿਆਣੀ, ਤੇ ਬਾਬਾ ਦਿਆਲ ਸਿੰਘ ਜੀ ਪਟਿਆਲਾ ਥਾਪੇ। ਦੋ ਦਿਨ ਰਾਗ ਸਬਦ ਹੋਇਆ।

ਅਵਲ ਨੰਬਰ ਭਾਈ ਹਰਨਾਮ ਸਿੰਘ ਜੀ ਠੱਟਾ ਰਿਆਸਤ ਕਪੂਰਥਲਾ ਨੂੰ ਘੋੜੀ, ਦੂਸਰਾ ਇਨਾਮ ਭਾਈ ਲਾਲ ਅੰਮ੍ਰਿਤਸਰੀ ਨੂੰ ਮੱਝ, ਤੀਸਰਾ ਇਨਾਮ ਭਾਈ ਸੁੰਦਰ ਸਿੰਘ ਜੀ ਅੰਮ੍ਰਿਤਸਰੀ ਨੂੰ ਗਊ। ਇਸ ਤੋਂ ਬਿਨਾ ਸਭ ਆਏ ਰਾਗੀਆਂ ਨੂੰ ਸਤਿਗੁਰੂ ਜੀ ਕਰਾਏ ਆਉਣ ਜਾਣ ਤੋਂ ਉਪਰ ਇਕ ਇਕ ਗਊ ਦਿੱਤੀ। ਰਾਗੀਆਂ ਰਬਾਬੀਆਂ ਨੂੰ ਸਭ ਦੇ ਪ੍ਰਚਾਣ ਦਾ ਬੰਦੋਬਸਤ ਕਰ ਕੇ ਦਿੱਤਾ ਤੇ ਆਦਰ ਨਾਲ ਵਿਦਾ ਕੀਤਾ। ਸਭ ਰਾਗੀਆਂ ਧੰਨਵਾਦ ਕੀਤਾ ਤੇ ਕਿਹਾ, ਜਿਵੇਂ ਗੁਰੂ ਅਰਜਨ ਦੇਵ ਜੀ ਨੇ ਰਾਗਾਂ ਦੇ ਨਾਮ ਤੇ ਵੰਡ ਪਛਾਣ ਕਾਇਮ ਕੀਤੀ ਹੈ, ਤਿਵੇਂ ਆਪ ਨੇ ਰਾਗ ਮਰਦੇ ਜਾਣ ਮੁੜ ਅਰੋਗਤਾ ਤੇ ਦਰੁਸਤੀ ਦਿੱਤੀ ਹੈ। ਮੋਟਰਾਂ ਦਾ ਕਰਾਇਆ, ਲਾਟੋ ਤੱਕ ਚਾਰ ਆਨੇ, ਤੋੜ ਭੈਣੀ

ਸਾਹਿਬ ਤੱਕ ਦਾ ਪੰਜ ਆਨੇ, ਗੁਰਮਤ ਸੰਗੀਤ ਸੰਮੇਲਨ ਦੇ ਮੇਲੇ ਤੇ ਰਿਹਾ ਜਿਨਸਾਂ ਦੇ ਸਸਤੇ ਭਾਅ ਕਾਰਨ। ਰੇਲ ਦਾ ਕਰਾਇਆ ਭੀ ਸਰਕਾਰ ਨੇ ਕੁਝ ਘਟਾਇਆ।

ਲਾਲ ਅੰਮ੍ਰਿਤਸਰੀ ਨੇ ਸਲਾਹ ਦੇ, ਅੰਮ੍ਰਿਤਸਰੋਂ ਜੋੜੀ ਵਾਲੇ ਭਾਈ ਤਾਬਾ, ਮਲ੍ਹ. (ਮੀਆਂ ਮਲੰਗ) ਸਦਾਏ ਸੀ। ਸਤਿਗੁਰੂ ਜੀ ਨੇ ਸਭ ਨੂੰ ਇਨਾਮੋਂ ਉਪਰ ਸਿਰੋਪਾ ਦੁਸ਼ਾਲੇ, ਚਾਦਰਾਂ, ਸੂਚੇ ਤੇ ਦੇਸੀ ਥਾਨ ਦਿਲ ਖੋਲ੍ਹ ਹੱਸ ਹੱਸ ਬਖਸ਼ੇ ਤੇ ਬਚਨ ਕਰਦੇ ਚਿਤ ਕਰਦਾ ਏ ਗੁਣੀਆਂ ਨੂੰ ਆਪਣਾ ਸਭ ਕੁਝ ਵੰਡ ਦੇਈਏ ਤੇ ਕਹਿੰਦੇ ਜਿੰਨਾ ਖੁਲ੍ਹਾ ਗੱਫਾ ਦੇਂਦੇ ਹਾਂ, ਉਤਨੀਂ ਬਹੁਤੀ ਖੁਸ਼ੀ ਪ੍ਰਾਪਤ ਹੁੰਦੀ ਏ ਮੈਨੂੰ। ਅਗਲੇ ਦਾ ਮੰਦਰ ਉਹ ਜਾਣੇ। ਲੈਣ ਵਾਲੇ ਕਹਿੰਦੇ,ਜਿੰਨਾ ਵਰਤਣ ਛਕਾਣ ਵਾਲੇ ਦਾ ਮਨ ਉਤਸ਼ਾਹੀ ਹੋਵੇ, ਉਤਨੀ ਛਕਣ,ਲੈਣ ਵਾਲੇ ਨੂੰ ਪ੍ਰਸੰਨਤਾ ਹੁੰਦੀ ਏ। ਸਭ ਨੂੰ ਜੋ ਵਸਤਰ ਗਊ, ਘੋੜਾ ਜੋੜਾ, ਆਦਿ ਦਿੱਤਾ, ਵਧੀਆ ਤੇ ਮਨ ਭਾਉਂਦਾ ਦਿੱਤਾ,ਲਵੇਰੀ ਜਾਂ ਸੂਣ ਵਾਲੀ ਗਊ ਆਦਿ। ਲੈਣ ਵਾਲਿਆਂ ਰੀਝ ਰੀਝ ਲਈਆਂ। ਸਤਿਗੁਰੂ ਜੀ ਭੈਣੀ ਸਾਹਿਬ ਦੇ ਦੁਆਲੇ ਦੇ ਨੱਗਰਾਂ ਕੋਟ ਰਾਈਆਂ, ਲਾਟੋਂ, ਰਾਮਪੁਰ ਦੇ ਸਰੀਰਾਂ ਨੂੰ ਪਹਿਲੋਂ ਸੱਦ ਮਦਦ ਲਈ ਕਿਹਾ ਤੇ ਪਿਛੋਂ ਸਭ ਦਾ ਧੰਨਵਾਦ ਕੀਤਾ ਮਦਦ ਸਾਥ ਦੇਣ ਦਾ ਮਗਰੋਂ ਸਭ ਨੂੰ ਆਦਰ ਨਾਲ ਬਹਾ ਹਰਿਮੰਦਰ ਵਿਚ। ਗੁਰਦਿਤ ਸਿੰਘ ਅਮਰ ਕੋਟ, ਮੇਵਾ ਸਿੰਘ ਰਾਈਆਂ, ਮੰਗਲ ਸਿੰਘ ਲਾਟੋਂ, ਕਿਹਰ ਸਿੰਘ ਰਾਮਪੁਰ ਆਦਿ ਦੇ ਆਏ ਹੋਏ ਸੀ। ਇਸ ਗੁਰਮਤ ਸੰਗੀਤ ਸੰਮੇਲਨ ਮੇਲੇ ਦਾ ਇੰਤਜ਼ਾਮ ਗੁਰਮੁਖ ਸਿੰਘ ਝੱਬਰ ਜਥੇਦਾਰ ਦੇ ਅਧੀਨ ਚਲਦਾ ਰਿਹਾ ਸੀ। ਤੰਬੂ ਤੇ ਡੇਰੇ ਸਰਦਾਰ ਕਿਹਰ ਸਿੰਘ ਇਰਾਕ ਦੇ ਜ਼ੁਮੇਂ ਸੀ। ਚੱਕ ਦੇ ਸਿੱਖਾਂ, ਹੱਥੀਂ ਸੇਵਾ ਜੋ ਵੇਖੀ ਕੀਤੀ। ਪ੍ਰਸ਼ਾਦ ਛਕਾਉਣ ਦੀ ਸੇਵਾ ਸਰਦਾਰ ਬਿਅੰਤ ਸਿੰਘ, ਅਮਰ ਸਿੰਘ ਸ਼ਿਮਲੇ ਵਾਲਿਆਂ ਕੀਤੀ। ਹਰ ਵਸਤ ਜਮ੍ਹਾ ਰਖਣੀ ਤੇ ਦੇਣੀ, ਹਜ਼ਾਰਾ ਸਿੰਘ ਮਾਫੀ ਨੇ। ਬਿਸਤਰੇ ਰਖਣ ਤੇ ਦੇਣ ਦੇ ਪ੍ਰਬੰਧ ਦੀ ਸੇਵਾ ਸੂਬਾ ਕਿਸ਼ਨ ਸਿੰਘ ਜੀ ਝਾਂਸੀ, ਸੁਰੈਣ ਸਿੰਘ ਰਾਇ ਕੇ ਬੁਰਜ ਨੇ ਕੀਤੀ। ਰੌਸ਼ਨੀ ਰਾਜਾ ਸਿੰਘ ਜੀ ਗੈਸ ਲਿਆ ਦਿਲੀਓਂ ਤੇ ਪ੍ਰੀਤਮ ਸਿੰਘ ਜੀ ਦਿਲੀਓਂ ਤੇ ਪ੍ਰੀਤਮ ਸਿੰਘ ਜੀ ਜੈ ਪੁਰ ਨੇ ਕੀਤੀ। ਹੱਟੀ ਦਾ ਕੰਮ ਸੇਠ ਪ੍ਰੀਤਮ ਸਿੰਘ ਜੀ ਨੇ ਤੇ ਗੁਰਬਖਸ਼ ਸਿੰਘ ਤੇ ਭਗਤ ਸਿੰਘ ਕੋਟਲੀ ਵਾਲਿਆਂ ਕੀਤਾ। ਲੰਗਰ ਦਾ ਪ੍ਰਬੰਧ ਮਹੰਤ ਸੇਵਾ ਸਿੰਘ ਸੁਧਾਰੀ ਮਾਜਰਾ ਨੇ ਜਗਤ ਸਿੰਘ ਜੀ ਲਾਵੇਂ ਜ਼ਿਲਾ ਅੰਮ੍ਰਿਤਸਰ ਨੇ ਕੀਤਾ। ਲੰਗਰ ਵਰਤਾਉਣ ਦਾ ਸਭ ਖਿਆਲ ਰਖਣਾ, ਸੂਬਾ ਇੰਦਰ ਸਿੰਘ ਜੀ ਰੋੜੇ, ਸੂਬਾ ਬਿਸ਼ਨ ਸਿੰਘ ਜੀ, ਸੂਬਾ ਮਸਤਾਨ ਸਿੰਘ ਜੀ, ਸੂਬਾ ਬਦਨ ਸਿੰਘ ਜੀ,ਸੂਬਾ ਗੁਰਬਖਸ਼ ਸਿੰਘ ਜੀ ਦੇ ਜ਼ੁਮੇਂ ਸੀ। ਜੋੜਿਆਂ ਦੀ ਸੇਵਾ ਗੁਜਰਾਂਵਾਲੇ ਦੇ ਜ਼ਿਲੇ ਵਲੋਂ ਸੇਠ ਪਰਿਵਾਰ ਨਰੈਣ ਸਿੰਘ ਜੀ ਬੀਰ, ਕਪੂਰ ਸਿੰਘ ਜੀ, ਮਹੰਤ ਗੁਰਬਖਸ਼ ਸਿੰਘ ਜੀ, ਕਾਕਾ ਅਜੀਤ ਸਿੰਘ ਜੀ, ਭਾਈ ਪਿਆਰਾ ਸਿੰਘ ਜੀ ਤੇ ਜੋਗਿੰਦਰ ਸਿੰਘ ਜੀ ਆਦਿ ਨੇ ਕੀਤੀ। ਸਵਾਗਤ ਸਰਦਾਰ ਲਛਮਣ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਅਰੂੜ ਸਿੰਘ ਜੀ ਐਸ. ਡੀ. ਓ. ਸ਼ਿਮਲਾ, ਸੇਠ ਗੁਰਮੁਖ ਸਿੰਘ ਜੀ ਗੁਜਰਾਂਵਾਲੀਆ ਤੇ ਸਰਦਾਰ ਆਤਮਾ ਸਿੰਘ ਜੀ ਰਈਸ ਰਾਵਲ ਪਿੰਡੀ ਤੇ ਸ੍ਰ: ਅਰਬੇਲ ਸਿੰਘ ਜੀ ੧੦੯ ਚੱਕ,ਸੰਤ ਇੰਦਰ ਸਿੰਘ ਜੀ ਫਿਲੋਕੇ ਨੇ ਕੀਤਾ। ਦੀਵਾਨ ਦੇ ਪ੍ਰਬੰਧ ਦੀ ਸੇਵਾ ਸਰਦਾਰ ਦਯਾ ਸਿੰਘ ਜੀ ਕੱਕੜ ਤੇ ਸਰਦਾਰ ਭਗਤ ਸਿੰਘ ਜੀ ਘੋੜਿਆਂ ਵਾਲੇ ਕੀਤੀ। ਲੁਧਿਆਣੇ ਦਾ ਡਿਪਟੀ ਤੇ ਹੋਰ ਸਰਕਾਰੀ ਲੋਕ ਭੀ ਆਉਂਦੇ। ਤੇ ਨਮਸਕਾਰ ਕਰ ਬੈਠਦੇ। ਸੁਣਦੇ ਰਾਗ ਕੀਰਤਨ। ਇਸ ਮੇਲੇ ਵਿੱਚ ਹਰ ਆਏ ਦੀ ਉਸ ਦੇ ਸੁਭਾ ਅਨੁਸਾਰ ਸੇਵਾ ਕੀਤੀ ਗਈ। ਸੰਤ

ਇੰਦਰ ਸਿੰਘ ਜੀ ਚਕਰਵਰਤੀ ਵਖਿਆਨ ਵਿਚ ਕਿਹਾ ਸੀ, ਘਰ ਨੂੰ ਤ੍ਰੰਗਲੀ ਡਾਹੀ ਹੋਈ ਜਾਪਦੀ ਏ ਸਤਿਗੁਰੂ ਜੀ ਨੇ। ਮੇਰੇ ਜਹੇ ਆਖਦੇ ਸਨ, ਘਰ ਨੂੰ ਜਲਾਬ ਪਏ ਦੇਂਦੇ ਨੇ। ਸ਼ਰਧਾਲੂ ਆਖਦੇ ਸਨ, ਦੇਂਦਾ ਦਾਤ ਸੰਬਾਹੇ। ਭਾਵ ਸਭ ਦਾ ਦਾਤਾ ਸਭ ਦਾਤਾਂ ਵੰਡਦਾ ਹੈ। ਦੇਵਤਿਆਂ ਨੂੰ ਕੁਬੇਰ ਭਾਸਦੇ ਸੀ। ਧਨੀ ਰਾਮ ਚਾਤ੍ਰਿਕ ਜੀ ਨੇ ਇਕ ਕਵਿਤਾ ਚੁਪ ਕਰਕੇ ਨਾ ਬੈਠਾਂ ਜੀ, ਪੜ੍ਹੀ ਸੀ। ਚਰਨ ਸਿੰਘ ਜੀ ਸ਼ਹੀਦ ਹੋਰਾਂ ਦਰੋਪਦੀ ਤੇ ਕ੍ਰਿਸ਼ਨ ਜੀ ਦੇ ਪਿਆਰ ਦੀ ਤੇ ਆਪੋ ਵਿਚ ਦੀ ਹੋਈ ਗਲ ਦੀ ਕਵਿਤਾ ਪੜ੍ਹੀ। ਤਰਨ ਸਿੰਘ ਵਹਿਮੀ ਕੌਮੀ ਕਵੀ ਨੇ ਸਮਾਲੋਚਨਾ ਵਾਲੀ, ਭਾਵ ਕਿ ਜੋ ਹੋਇਆ ਸੀ, ਗੁਰੂ ਅਰਜਨ ਜੀ ਹਜ਼ੂਰ ਵਾਂਗ ਰਾਗਾਂ ਸਬੰਧੀ, ਸੋ ਕਵਿਤਾ ਪੜ੍ਹੀ। ਜਿਸ ਤੇ ਸਤਿਗੁਰੂ ਜੀ ਕਿਹਾ, ਸਮੇਂ ਅਨੁਸਾਰ ਤਾਂ ਇਹੀ ਹੈ। ਬਾਕੀ ਕਵੀਆਂ ਦੇ ਪੁਰਾਣੇ ਲਿਖੇ ਭਾਵ ਹੀ ਹਨ।

## *ਨਿੰਦਕਾਂ ਦਾ ਅੰਤ*

ਮੈਂ ਇਹ ਉਪਰ ਨਾਮ ਜੋ ਲਿਖੇ ਹਨ ਗੁਰੂ ਕੇ ਸੇਵਕਾਂ ਦੀ ਯਾਦ ਹਿਤ ਲਿਖੇ ਹਨ। ਹੁਣ ਇਕ ਵਾਰਤਾ ਜੋ ਸਭ ਮੇਲੇ ਦੀ ਸਮਾਪਤੀ ਬਾਦ ਮੌਜ ਮੇਲੇ ਦੇ ਦੀਵਾਨ ਵਿਚ ਹੋਈ ਸੀ ਤੇ ਜੋ ਉਸਦਾ ਨਤੀਜਾ ਹੋਇਆ ਸੀ, ਉਹ ਲਿਖਦਾ ਹਾਂ। ਆਸਾ ਦੀ ਵਾਰ ਦੇ ਭੋਗ ਬਾਦ ਚਕਰਵਰਤੀ ਜੀ ਦੀਵਾਨ ਵਿਚ ਖੜੋ ਪਰਚਾਰ ਕੀਤਾ, ਅੱਜ ਕੋਈ ਸਿੰਘ ਸੂਰਮਾ ਨਹੀਂ ਰਿਹਾ ਜੋ ਆਪਣੇ ਇਸ਼ਟ ਦੇਵ ਸਤਿਗੁਰਾਂ ਦੇ ਨਾਮ ਦੀ ਬੇਅਦਬੀ ਕਰਨ ਤੋਂ ਇਕ ਅਹਿਮਕ ਨੂੰ ਰੋਕੇ। ਇਕ ਬੇਲਾ ਸਿੰਘ ਮੱਤੇ ਨੰਗਲ ਦਾ ਤੇ ਗੰਗਾ ਸਿੰਘ ਛੱਜਲ ਵੱਢੀ ਦਾ ਛੋਟੇ ਛੋਟੇ ਪੁਸਤਕ ਛਾਪ, ਕਲਗੀਧਰ ਦਾ ਜ਼ਹੂਰ, ਸੰਤ ਖਾਲਸਾ, ਨਿਹਕਲੰਕ ਕਲਕੀ ਅਵਤਾਰ, ਤੇ ਟੀਰੀ ਰਿਆਸਤ, ਆਦਿ ਲਿਖੇ ਤੇ ਹੋਰ ਪੁਸਤਕ ਛਾਪ ਵੰਡਣ ਦਾ ਕੰਮ ਕੀਤਾ ਹੈ। ਤੀਜਾ ਇਕ ਹੋਰ ਰਵਾਲਸਰ ਇਨ੍ਹਾਂ ਦਾ ਉਸਤਾਦ ਸਭ ਗੁਰੂਆਂ ਦੀ ਹੱਤਕ ਕਰ ਰਿਹਾ ਹੈ। ਜੋ ਹਰਬੰਸ ਸਿੰਘ ਨਾਮਧਾਰੀ ਚੱਕ ਜਟਾਣੇ ਜ਼ਿਲਾ ਲੁਧਿਆਣੇ ਦੇ ਜਾ ਮੰਡੀ ਦੀ ਸੰਗਤ ਦੀ ਮਦਦ ਨਾਲ ਰਵਾਲਸਰ ਲੱਭਾ ਹੈ। ਤੇ ਉਸ ਤੋਂ ਕਾਗਤ ਤੇ ਹੋਰ ਚਿੱਠੀਆਂ ਫੜ ਲਈਆਂ ਹਨ, ਉਹ ਇਨ੍ਹਾਂ ਦਾ ਗੁਰੂ ਹੈ। ਇਹ ਦੋਵੇਂ ਉਸ ਦਾ ਪਰਚਾਰ ਕਰਦੇ ਹਨ। ਮੈਂ ਸਤਿਜੁਗ ਤੇ ਛਾਪ ਚੁਕਾ ਹਾਂ, ਸ਼ਰੋਮਣੀ ਕਮੇਟੀ, ਨਿਰਮਲ ਮਹਾਂ ਮੰਡਲ, ਉਦਾਸੀ ਮੰਡਲ, ਨਾਮਧਾਰੀ ਦਰਬਾਰ ਆਦਿ ਨੂੰ ਲਿਖਿਆ ਹੈ ਕਿ ਵੇਖੋ ਸਭ ਗੁਰੂਆਂ ਦੇ ਖਿਲਾਫ ਲਿਖਦਾ ਹੈ, ਹੱਤਕ ਕਰਦਾ ਹੈ ਪਰ ਕੋਈ ਕੁਸਕਿਆ ਨਹੀਂ। ਅੱਜ ਕਿਸ਼ਨ ਸਿੰਘ ਵਰਨ, ਸੰਤ ਜਵੰਦ ਸਿੰਘ ਜੀ ਖਿਆਲਾ ਤੇ ਭਗਵਾਨ ਸਿੰਘ ਅੜਬੰਗੀ ਮਰਹਾਣਾ ਤੇ ਅਰੂੜ ਸਿੰਘ ਬਲੂਆਣੀਆਂ ਹੁੰਦੇ, ਜੋ ਉਸ ਨੂੰ ਜਾ ਇਹ ਬਕਵਾਸ ਕਰਨ ਦਾ ਸਵਾਦ ਦਸਦੇ। ਇਹ ਸੁਣ ਸੰਤ ਜੀਉਣ ਸਿੰਘ ਅੰਮ੍ਰਿਤਸਰ ਵਾਲਿਆਂ ਜਾ ਚਕਰਵਰਤੀ ਜੀ ਨੂੰ ਕੰਨ ਵਿਚ ਕਿਹਾ ਕਿਸੇ ਨੂੰ ਕੀ ਕਹਿਣਾ ਹੈ, ਚਲ ਤੂੰ ਤੇ ਮੈਂ ਹੀ ਚਲੀਏ, ਚੱਕਰਵਰਤੀ ਜੀ ਚੁਪ ਕਰ ਰਹੇ ਸਤਿਗੁਰੂ ਜੀ ਪੁਛਿਆ, ਤੈਨੂੰ ਜੀਉਣ ਸਿੰਘ ਜੀ ਕੰਨ ਵਿਚ ਕੀ ਕਿਹਾ ਹੈ। ਤਾਂ ਚੱਕਰਵਰਤੀ ਜੀ ਸੰਤ ਜੀ ਦਾ ਕਹਿਣਾ ਦੱਸਿਆ। ਤਾਂ ਸਤਿਗੁਰੂ ਜੀ ਸੰਤ ਜੀ ਨੂੰ ਨੇੜੇ ਸੱਦ ਕਿਹਾ, ਸੰਤ ਜੀ, ਇਹਦੇ ਵਲੋਂ ਤਾਂ ਬੱਸ ਬੋਲਣਾ ਹੀ ਸੀ। ਇਹੋ ਜਿਹੀਆਂ ਸੂਰਮੇ ਹੀ ਗਲਾਂ ਸਿਰੇ ਚਾੜ੍ਹਦੇ ਨੇ। ਇਹ ਗਲ ਸਾਰੇ ਦੀਵਾਨ ਵਿੱਚ ਸਰਨਾਟੇ ਵਾਂਗੂ ਫਿਰ ਗਈ।

ਪਰਤਾਪ ਸਿੰਘ ਸੈਂਦੋ ਦੇ ਤੇ ਆਤਮਾ ਸਿੰਘ ਵਲਟੋਹੇ ਦੇ ਦੋਵੇਂ ਨਾਮਧਾਰੀ ਸਿੰਘਾਂ ਸਲਾਹ ਕਰ ਘਰੋਂ ਕੁਝ ਖਰਚ ਲੈ ਨਿਹੰਗੀ ਬਾਣੇ ਕਰ ਮੰਡੀਓਂ ਹੋ ਰਵਾਲਸਰ ਪੁਜੇ। ਕਈ ਦਿਨ ਉਸ ਕੋਲ ਰਹੇ, ਸਭ ਭੇਤ ਲੈ ਉਸ ਨੂੰ ਕਿਹਾ ਸੰਧਿਆ ਵੇਲੇ, ਤੂੰ ਜੋ ਸਾਂਬਾ ਕਰਨਾ ਹੈ, ਕਰ ਲੈ ਅਸੀਂ ਪੁਜ ਪਏ ਹਾਂ। ਉਹ ਉਠ ਨੱਠਾ, ਇਨ੍ਹਾਂ ਫੜ ਤਲਵਾਰਾਂ ਮਾਰ ਟੋਟੇ ਕਰ ਪਹਾੜ ਦੀ ਖੱਡ ਵਿਚ ਸੁਟ ਦਿੱਤਾ। ਗੰਗਾ ਸਿੰਘ ਉਸੇ ਵੇਲੇ ਨਿਕਲ ਪੰਜਾਬ ਆ ਬੇਲਾ ਸਿੰਘ ਨੂੰ ਕਿਹਾ, ਉਹ ਤੇ ਮਾਰਿਆ ਗਿਆ ਹੈ, ਤੂੰ ਆਪਣਾ ਫਿਕਰ ਰੱਖ। ਪ੍ਰਤਾਪ ਸਿੰਘ ਤੇ ਆਤਮਾ ਸਿੰਘ ਲੁਕਦੇ ਪੰਜਾਬ ਆਏ। ਪੁਲਸ ਕੁਝ ਚਿਰ ਪੁਛ ਪੜਤਾਲ ਕਰ ਪਿਛਾ ਛੱਡਿਆ। ਬੇਲਾ ਸਿੰਘ ਥਾਂ ਥਾਂ ਸਿੰਘਾਂ ਦੇ ਦੀਵਾਨਾਂ ਵਿੱਚ ਜਾ ਹੱਥ ਜੋੜ ਦੱਸਿਆ, ਮੇਰਾ ਨਾਂ ਤੇ ਉਹ ਰਵਾਲਸਰ ਵਾਲਾ ਐਵੇਂ ਹੀ ਲਿਖਦਾ ਸੀ; ਗੰਗਾ ਸਿੰਘ ਹੁਣ ਕਿਤੇ ਛੁਪ ਹੀ ਉਮਰ ਗੁਜ਼ਾਰੇਗਾ, ਏਨਾ ਡਰ ਗਿਆ ਹੈ। ਮੈਨੂੰ ਸਾਧ ਸੰਗਤ ਬਖਸ਼ੇ। ਅੰਤ ਭੈਣੀ ਸਾਹਿਬ ਪੁਜਾ, ਸਤਿਗੁਰੂ ਜੀ ਤੋਂ ਆਗਿਆ ਲੈ ਸਾਧ ਸੰਗਤ ਬਖਸ਼ਿਆ। ਮੈਂ ਇਹ ਵਾਰਤਾ ਇਸ ਲਈ ਲਿਖੀ ਹੈ ਕਿ ਇਹੋ ਜਹੇ ਬਲੀ ਸੂਰਮੇ ਹੀ ਪੰਥਾਂ ਦੀ ਪਤ ਹੁੰਦੇ ਹਨ ਜਿਵੇਂ ਭਾਈ ਗੁਰਦਾਸ ਜੀ ਲਿਖਿਆ ਹੈ:—

ਖੇਤੀ ਵਾੜਿ ਸੁ ਢਿੰਗਰੀ ਕਿਕਰ ਆਸ ਪਾਸ ਜਿਉ ਬਾਗੈ।
ਸਪ ਪਲੇਟੇ ਚੰਨਣੈ ਬੂਹੇ ਜੰਦਾ ਕੁਤਾ ਜਾਗੈ।

ਜੋ ਗੁਰ ਨਿੰਦਾ ਨਹੀਂ ਸਹਾਰਦੇ।

## ਕੌਮੀ ਅਣਖ

ਖਾਸ ਗੁਰੂ ਕੀ ਨਿੰਦਾ ਦਾ ਫਲ

ਇਸੇ ਤਰ੍ਹਾਂ ਦਾ ਬਲੀ ਸੂਰਮਾ ਸਰਾਫ ਸਿੰਘ ਲਾਹੌਰ ਦਾ ਬਿਸ਼ਨ ਸਿੰਘ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਭਜਨ ਲੈ ਕੂਕਾ ਹੋ ਗਿਆ ਸੀ। ਇਹ ਖਾਨਦਾਨ ਮਹਾਰਾਜਾ ਰਣਜੀਤ ਸਿੰਘ ਜੀ ਦੇ ਗਹਿਣੇ ਤੇ ਤਾਜ ਬਨਾਉਣ ਪਹਿਨਾਉਣ ਵਾਲਾ ਸੀ। ਅੰਗਰੇਜ਼ਾਂ ਦੇ ਸਮੇਂ ਇਸ ਨੂੰ ਕਿਹਾ ਗਿਆ ਤੂੰ ਅੰਗ੍ਰੇਜ਼ਾਂ ਦੇ ਤਾਜ ਦੀ ਜੜਤ ਕਰ। ਇਸ ਇਨਕਾਰ ਕੀਤਾ। ਹਾਕਮਾਂ ਇਸ ਤੇ ਝੂਠਾ ਸਿੱਕੇ ਬਨਾਉਣ ਦਾ ਮੁਕੱਦਮਾ ਚਲਾਇਆ ਲਾਹੌਰ ਦੇ ਜੋਸ਼ੀ, ਮੈਜਿਸਟ੍ਰੇਟ ਦੇ ਪੇਸ਼ ਹੋਇਆ। ਉਸ ਕਿਹਾ, ਤੂੰ ਅੰਗਰੇਜ਼ ਦੇ ਅਨੁਸਾਰ ਹੋ ਤੁਰ। ਬਿਸ਼ਨ ਸਿੰਘ ਨੇ ਕਿਹਾ ਮੈਂ ਅੰਗਰੇਜ਼ ਨੂੰ ਨਹੀਂ ਮੰਨਦਾ। ਜੋਸ਼ੀ ਕਿਹਾ, ਤੇਰਾ ਗੁਰੂ ਕੌਣ ਹੈ। ਬਿਸ਼ਨ ਸਿੰਘ ਕਿਹਾ, ਸਤਿਗੁਰੂ ਰਾਮ ਸਿੰਘ ਜੀ। ਜੋਸ਼ੀ ਸਤਿਗੁਰਾਂ ਦੀ ਸ਼ਾਨ ਵਿਚ ਭੀ ਬੇਅਦਬੀ ਦੇ ਲਫਜ਼ ਬੋਲੇ। ਬਿਸ਼ਨ ਸਿੰਘ ਜ਼ਮਾਨਤ ਤੇ ਰਿਹਾ ਹੋ ਘਰੋਂ ਮੁਤਹਿਰ ਲੈ ਤਰੀਕ ਤੇ ਹਾਜ਼ਰ ਹੋਇਆ। ਜੋਸ਼ੀ ਕਿਹਾ, ਤੂੰ ਆਪਣੇ ਆਕੜਵੇਂ ਸੁਭਾਉ ਟਲ ਜਾ। ਨਹੀਂ ਤੇ ਆਪਣੇ ਗੁਰੂ ਵਾਂਗੂ ਜੇਲੇ ਪਿਆ ਹੀ ਮਰ ਜਾਏਂਗਾ। ਬਿਸ਼ਨ ਸਿੰਘ ਨੇ ਮੁਤਹਿਰ ਮਾਰ ਥਾਂ ਮਾਰ ਦਿੱਤਾ ਜੋਸ਼ੀ ਨੂੰ ਤੇ ਉਥੇ ਹੀ ਖੜਾ ਰਿਹਾ। ਕਵ੍ਹੇ, ਮੈਂ ਅੱਜ ਇਕ ਸੂਰ ਮਾਰਿਆ ਹੈ, ਹੱਸਦਾ ਹੱਸਦਾ ਫਾਂਸੀ ਚੜ੍ਹ ਗਿਆ। ਇਸ ਦੀ ਮਾਤਾ ਇਸ ਦੇ ਘਰ ਦੀ ਜਗ੍ਹਾ ਮੋਤੀ ਬਜ਼ਾਰ ਨਾਮਧਾਰੀ ਧਰਮਸਾਲਾ ਲਈ ਦੇ ਕਿਹਾ, ਮੇਰੇ ਪੁਤਰ ਦੀ ਯਾਦ ਰਹੇਗੀ। ਮੈਂ ਇਹ ਵਾਰਤਾ ਸੰਤ ਕਾਲਾ ਸਿੰਘ ਜੀ ਦੇ ਹੱਥ ਲਿਖੇ ਨਾਮਧਾਰੀ ਪ੍ਰਕਾਸ਼ ਵਿਚੋਂ ਲਈ ਹੈ। ਤੇ ਸੰਗਤ ਦੇ ਲਾਭ ਲਈ ਇਥੇ ਲਿਖ ਦਿਤੀ ਹੈ।

ਸਤਿਗੁਰੂ ਜੀ ਸਮੇਤ ਹਜ਼ੂਰੀ ਜਥੇ ਤੇ ਸੇਵਕਾਂ ੧੨-੧੩ ਅੱਸੂ ਨੂੰ ਗੁਜਰਾਂਵਾਲੇ ਦੁਸਹਿਰੇ ਦੇ ਮੇਲੇ ਤੇ ਦਰਸ਼ਨ ਦਿੱਤੇ। ਬੜਾ ਰਸ ਭਰਿਆ ਮੇਲਾ ਹੋਇਆ। ਨਰੈਣ ਸਿੰਘ ਬੀਰ ਦੇ ਟੇਸ਼ਣ ਨੇੜੇ ਬਣਾਏ ਮਕਾਨ ਵਿਚ ਚਰਨ ਪਾਏ। ਬੀਰ ਜੀ ਨੇ ੫੧) ਤੇ ਸਿਲਕ ਦਾ ਥਾਨ ਗਲੀਚਾ, ਰੁਮਾਲ, ਚਾਂਦੀ ਦਾ ਕੌਲ ਗੜਵਾ ਆਦਿ ਤੇ ਅੰਗੂਰ ਬਦਾਮ ਆਦਿ ਫਲ ਭੇਟ ਕੀਤੇ। ਇਸ ਸਮੇਂ ਸੰਤ ਸੋਹਣ ਸਿੰਘ ਜੀ ਜਾਮਕੇ ਚੀਮੇ ਜ਼ਿਲਾ ਜਿਆਲਕੋਟ ਵਾਲੇ ਬੜੇ ਪ੍ਰੇਮ ਨਾਲ ਨਾਮਧਾਰੀ ਪੰਥ ਦਾ ਪ੍ਰਚਾਰ ਐਸੇ ਮੇਲਿਆਂ ਤੇ ਪੁਜ ਕਰਦੇ ਸੀ। ਜੋ ਹੁਣ ਬੂਸੋਵਾਲ ਕਪੂਰਥਲੇ ਜ਼ਿਲੇ ਵਿਚ ਰਹਿੰਦੇ ਹਨ। ਅਜੀਤ ਸਿੰਘ ਜੀ ਕਵੀ ਦੇ ਪਿਤਾ ਜੀ। ਸੰਤ ਚੰਦਾ ਸਿੰਘ ਜੀ ਵਲਟੋਹੇ ਦੇ ਜੋ ਪੰਜਾਹ ਸਾਲਾਂ ਤੋਂ ਭੈਣੀ ਸਾਹਿਬ ਟਿਕੇ ਹੋਏ ਇਕ ਰਸ ਬਾਣੀ, ਸਿਦਕ ਭਰੋਸੇ ਸੇਵਾ ਦੇ ਨੇਮ ਵਿਚ ਨਿਭੇ, ਚੜ੍ਹੇ ਸੀ, ਸਾਧ ਸੰਗਤ, ਮਾਤਾਵਾਂ ਤੇ ਸੰਤ ਹਰਨਾਮ ਸਿੰਘ ਜੀ ਰਾਗੀ ਹੋਰਾਂ ਰਲ ਸੰਤ ਜੀ ਦੇ ਨਰੜਏ ਨਾਲ ਸ਼ਬਦ ਕੀਰਤਨ ਤੇ ਪੰਧ ਕੀਤਾ। ਸਸਕਾਰ ਕਰ ਪਰਤਣ ਤੱਕ ਹਰਿਮੰਦਰ ਵਿਚ ਕੜਾਹ ਪ੍ਰਸ਼ਾਦਿ ਤਿਆਰ ਸੀ। ਸਭ ਨੇ ਸਣ ਵਸਤਰਾਂ ਇਸ਼ਨਾਨ ਕਰ ਹੁੰਦੇ ਪਾਠਾਂ ਵਿਚੋਂ ਮਾਤਾ ਜੀ ਦੇ ਹੁਕਮ ਨਾਲ ਇਕ ਪਾਠ ਦੇ ਸਲੋਕ ਪੜ੍ਹ ਰਾਗ ਮਾਲਾ ਤੇ ਸੱਦ ਪੜ੍ਹ ਭੋਗ ਪਾਇਆ। ਮਾਤਾ ਜੀਉਣ ਕੋਰ ਜੀ ਉਸੇ ਸਮੇਂ ਪੰਜਾਂ ਸਾਧੂਆਂ ਨੂੰ ਸੰਤ ਜੀ ਦੇ ਨਮਿਤ ਵਜੋਂ ਸੁੰਦਰ ਗੜਵੇ, ਡੋਰੀਆਂ, ਪਊਏ ਕੰਘੇ, ਕਛਹਿਰੇ, ਬਸਤਰ, ਮਾਲਾ ਦਿੱਤੀਆਂ ਤੇ ਕਿਹਾ, ਅਜਿਹੇ—"ਜਬਕੋ ਉਪਜੋ ਤਬ ਕੀ ਤੋਂਸੋ ਰੰਗਾਫ ਭਣੋ ਮਨਿ ਭਾਈ॥" ਵਾਲੇ ਵਿਰਲੇ ਸਾਧੂ ਹੁੰਦੇ ਹਨ। ਅਰਦਾਸਾ ਸੰਤ ਜੀ ਦੇ ਨਮਿਤ ਕਰਾ ਕੜਾਹ ਪ੍ਰਸ਼ਾਦਿ ਸੰਗਤ ਨੂੰ ਵਰਤਾਇਆ। ਸਤਿਗੁਰੂ ਜੀ ਵਰਨੀਂ ਕੁਝ ਦਿਨ ਰਹੇ। ਗੁਜਰਾਂਵਾਲੇ ਦੇ ਮੇਲੇ ਤੋਂ ਮੀਆਂਵਾਲੀ, ਹਜਰੋ, ਪਿਸ਼ਾਵਰ, ਮਨੇਰੀ ਰਾਵਲਪਿੰਡੀ,ਦੇਵਲ, ਲਾਲਾ ਮੂਸਾ ਵਲੋਂ ਸੰਗਤ ਨੂੰ ਦਰਸ਼ਨ ਦਿੰਦੇ, ਚੜ੍ਹੇ ਕੱਤਕ ਭੈਣੀ ਸਾਹਿਬ ਆਏ। ਤੇ ਸੰਤ ਚੰਦਾ ਸਿੰਘ ਜੀ ਦਾ ਚੜ੍ਹਨਾ ਸੁਣ ਹਉਕਾ ਭਰ ਕਿਹਾ, ਇਹੋ ਜਿਹੇ ਸਿਦਕ ਤੇ ਕਮਾਈ ਵਾਲੇ ਵਿਰਲੇ ਸਾਧੂ ਹੁੰਦੇ ਹਨ ਜਿਨ੍ਹਾਂ ਦੀ ਅਵਸਥਾ:–

"ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ॥"

ਗੁਰਵਾਕ ਵਾਲੀ ਹੁੰਦੀ ਹੈ ਤੇ ਨਿਭਦੀ ਹੈ। ਨਹੀਂ ਤੇ ਕਾਲ੍ਹੇ ਉਬਾਲੇ ਵਾਲੇ ਤਾਂ ਬਾਹਲੇ ਹੁੰਦੇ ਹਨ।

## ਗੁਰਮਤ ਵਿਆਹ ਬਾਰੇ

ਅਸੂ ਦੇ ਮੇਲੇ ਤੇ ਹੀ ਸੂਬਾ ਖੇਮ ਸਿੰਘ ਜੀ ਮਹੂਵਾਲ ਜ਼ਿਲਾ ਜਲੰਧਰ ਨੇ ਅਰਜ਼ ਕੀਤੀ ਕਿ ਦੁਆਬੇ ਵਿਚ ਦੋ ਜੋੜਿਆਂ ਦੇ ਅਨੰਦ ਹੋਣੇ ਹਨ। ਹੋ ਸਕੇ ਤਾਂ ਆਪ ਉਸ ਸਮੇਂ ਦਰਸ਼ਨ ਦੇਵੋ। ਸਲਾਹ ਮੇਲ ਸਤਿਗੁਰੂ ਜੀ ੪, ੫, ੬, ਕੱਤਕ ਦਰਸ਼ਨ ਦੇਣ ਦਾ ਕਰਾਰ ਕੀਤਾ। ਸੰਤ ਜਵਾਲਾ ਸਿੰਘ ਜੀ ਮਲੋਮਾਜਰੇ ਵਾਲਿਆਂ ਦੀ ਅਰਜ਼ ਮਾਜਰੇ ਦਰਸ਼ਨ ਦੇਣ ਦੀ ਸੀ। ਤੇ ਹਰੀਪੁਰ ਜਨੇਤ ਜਾਣੀ ਸੀ। ਸਤਿਗੁਰੂ ਜੀ ਲਾਹੌਰੋਂ, ਜਲੰਧਰੋਂ, ਫਲੌਰੋਂ, ਅੰਮ੍ਰਿਤਸਰ ਦੀਪਮਾਲਾ ਤੋਂ ਹੁੰਦੇ ਕਵੇਲਾ ਕਰ ਸਿੱਧੇ ਹਰੀਪੁਰ ਨੂੰ ਗਡੀਓਂ ਉਤਰ ਕਾਰ ਤੇ ਚਲੇ। ਜੇਵ ਨੂੰ, ਜਾਣਾ ਤੇ ਫਲੌਰੋਂ ਗੱਡੀ ਚੜ੍ਹ ਸਧਵਾਂ ਦੇ ਟੇਸ਼ਨ ਤੋਂ ਉਤਰ ਹਰੀਪੁਰ ਸੌਖਾ ਸੀ। ਤੇ ਜਾ ਸਕਦੀ ਸੀ। ਪਰ ਸਮਾਜ ਦੇ ਭੈੜੇ ਰਵਾਜ

ਨੇ ਦੁਖੀ ਕੀਤਾ ਮੋਟਰ ਤੇ, ਬਾਰਸ਼ ਕਰ ਰਸਤੇ ਖਰਾਬ ਹੋਏ ਕਰ ੪ ਮੀਲ ਮੋਟਰ ਨੂੰ ਧਕਦੇ ਦੁਖੀ ਹੋਏ ਜਾਂਵੀ ਕਵੇਲੇ ਪਹੁੰਚੇ। ਨਕੋਦਰ ਨੇੜੇ ਇਹ ਹਾਲਤ ਸਾਰੀ ਸਤਿਗੁਰੂ ਜੀ ਭੀ ਉਨ੍ਹਾਂ ਦੀ ਦੇਖੀ। ਜੈ ਸਿੰਘ ਰਾਗੀ ਸਵੇਰੇ ਵਾਰ ਲਾਈ। ਸੰਤ ਦਸੌਂਧਾ ਸਿੰਘ ਜੀ ਹਵਨ ਕਰ ਵੇਦੀ ਗੱਡੀ। ਅੰਮ੍ਰਿਤ ਤਿਆਰ ਕੀਤਾ। ਬੀਬੀ ਤੁਰ ਕੇ ਨੰਗੇ ਮੂੰਹ ਦੀਵਾਨ ਵਿਚ ਆਈ। ਇਕ ਬੁਢੀ ਮਾਈ ਕੋਲ ਆ ਬੈਠੀ। ਮੂੰਹ ਨੰਗਾ ਨਾ ਕਰਨ ਦੇਵੇ। ਬੀਬੀ ਨੰਗੇ ਮੂੰਹ ਅੰਮ੍ਰਿਤ ਛਕਿਆ ਪਰ ਮਾਈ ਕਹੇ ਫੇਰ ਬਹੁਤ ਝਕੀ। ਉਸ ਦੇ ਭਰਾ ਸਵਰਨ ਸਿੰਘ ਘੂਰਿਆ ਤਾਂ ਨੰਗੇ ਮੂੰਹ ਤੁਰ ਫੇਰੇ ਲਏ। ਸਤਿਗੁਰੂ ਜੀ, ਸਾਧਾਂ ਤੇ ਜਵਾਲਾ ਸਿੰਘ ਜੀ ਦੇ ਪੁਤਰ ਮਿਲਖਾ ਸਿੰਘ ਨੂੰ ਕੁਝ ਜਿਚੀ ਹੋਈ। ਇਹ ਅਨੰਦ ੫ ਕੱਤਕ ਹੋਇਆ। ਸਵਰਨ ਸਿੰਘ ਤੇ ਉਸ ਦੇ ਭਰਾਵਾਂ ਸੰਤ ਜਵਾਲਾ ਸਿੰਘ ਤੇ ਰਾਗੀਆਂ ਅਤੇ ਸਤਿਗੁਰੂ ਜੀ ਨੂੰ ਸਰਧਾ ਵਜੋਂ ਸਰਦੀ ਭੇਟਾ ਧਰੀ।

ਸਤਿਗੁਰੂ ਜੀ ਰਾਤ ਮਹੂਵਾਲ ਦਰਸ਼ਨ ਦਿੱਤੇ। ਸੰਤ ਦਸੌਂਧਾ ਸਿੰਘ ਜੀ ਨਗਰ ਵਾਲੇ ਜਥੇ ਸਮੇਤ ਤੇ ਜੈ ਸਿੰਘ ਜੀ ਰਾਗੀ ਭੀ ਸਾਥ ਹੀ ਪੁਜੇ, ਦੀਵਾਨ ਲੱਗਾ। ਸਵੇਰੇ ਆਸਾ ਜੀ ਦੀ ਵਾਰ:ਤੋਂ ਬਾਦ ਹਵਨ ਹੋਏ, ਵੇਦੀ ਗੱਡੀ, ਜਵਾਲਾ ਸਿੰਘ ਜੀ ਮੱਲੋਵਾਲ ਦਾ ਲੜਕਾ ਸਵਰਨ ਸਿੰਘ ਆ ਬੈਠਾ ਤੇ ਸੂਬਾ ਕਿਸ਼ਨ ਸਿੰਘ ਜੀ ਝਾਂਸੀ ਵਾਲਿਆਂ ਦੇ ਭਰਾ ਪੂਰਨ ਸਿੰਘ ਦੀ ਲੜਕੀ ਨੰਗੇ ਮੂੰਹ ਆ ਸਤਿਗੁਰੂ ਜੀ ਤੇ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਪਤੀ ਦੇਵ ਜੀ ਨੂੰ ਮੱਥਾ ਟੇਕ ਪਾਸ ਬੈਠ ਗਈ। ਅੰਮ੍ਰਿਤ ਭੀ ਖੁਲ੍ਹੇ ਮੂੰਹ ਛਕਿਆ ਤੇ ਲਾਵਾਂ ਭੀ ਖੁਲ੍ਹੇ ਮੂੰਹ ਲਈਆਂ। ਜੋ ਹਰੀਪੁਰ ਦਿਕਤ ਹੋਈ ਸੀ, ਅਜ ਇਥੇ ਨਾ ਹੋਈ। ਇਹ ਮੇਲਾ ਹੀ ਜਾਪੇ। ਬੜੇ ਰਸ ਵਿਚ ਹਰ ਸਮੇਂ ਸਵਾਦ ਹੀ ਰਿਹਾ, ਵਿਆਹ ਨਾ ਜਾਪਿਆ। ਧੀ ਵਾਲੇ ਨੇ ਪੁਤਰ ਵਾਲੇ ਤੇ ਸਤਿਗੁਰੂ ਜੀ ਤੇ ਸੰਗਤ ਦੀ ਸੇਵਾ ਸਾਧ ਸੰਗਤ ਦੇ ਮੇਲੇ ਵਾਂਗੂ ਹੀ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਮੋਟਰ ਦਾ ਖਰਚ, ਇਸ ਸਸਤੇ ਸਮੇਂ,ਮੀਂਹ ਤੇ ਰਸਤੇ ਦੀ ਤੰਗੀ ਤੇ ਕਵੇਲੇ ਦਾ ਪੁਜਣਾ ਸਵੇਰੇ ਫੇਰਿਆਂ ਸਮੇਂ ਹਰੀਪੁਰ ਬੇਰਸੀ ਮੂੰਹ ਕੱਜਣ ਤੇ ਘੂਰਨ ਦੀ ਤੋਂ ਜੋ ਵਾਪਰੀ ਸੀ, ਤੇ ਸੁਖ ਏਥੇ ੬ ਕੱਤਕ ਕੀਤੇ ਅਨੰਦ ਤੇ ਜੋ ,ਰਿਹਾ ਸੀ, ਦੇਖ ਕਿਹਾ ਅਸੀਂ ਚਾਹੁੰਦੇ ਹਾਂ ਕਿਸੇ ਨੱਗਰ ਸਾਧ ਸੰਗਤ ਦਾ ਮੇਲਾ ਮਿਥ ਓਥੇ ਅਨੰਦ ਕੀਤੇ ਜਾਣ, ਵਾਧੂ ਜਗਤ ਰਵਾਜ ਤੇ ਜੰਵ ਦੀ ਰਸਮ ਨਾ ਹੋਵੇ। ਸਾਧ ਸੰਗਤ ਦਾ ਮੇਲਾ ਹੀ ਹੋਵੇ ਤੇ ਜੋ ਪਦਾਰਥ ਲਗੇ ਉਹ ਸਾਧ ਸੰਗਤ ਦੇ ਲੇਖੇ ਹੀ ਲਗੇ। ਤੇ ਜੋ ਜਾਲ ਸਮੇਂ ਦੀ ਹੇਰਾ ਫੇਰੀ ਕਰ ਲੋਕਾ-ਚਾਲ ਦਾ ਕੂਕਿਆਂ ਤੇ ਪੈ ਗਿਆ ਹੈ, ਉਹ ਲਹਿ ਜਾਵੇ। ਹੁਣ ਸਾਧ ਸੰਗਤ ਇਸ ਬਿਪਤਾ ਵਿਚੋਂ ਨਿਕਲ ਹੀ ਜਾਵੇ। ਸਤਿਗੁਰੂ ਜੀ ਸੂਬਾ ਖੇਮ ਸਿੰਘ ਜੀ ਨੂੰ ਸਾਧਾਰਨ ਪਾਠ ਦੀ ਤਨਖਾਹ ਲਾਈ ਤੇ ਕਿਹਾ, ਤੁਸਾਂ ਪੂਰੀ ਪੜਤਾਲ ਕੀਤੀ ਬਿਨਾ ਲੜਕੇ ਲੜਕੀ ਵਾਲਿਆਂ ਦੇ ਕਹੇ, ਅਰਦਾਸਾ ਕਿਉਂ ਕੀਤਾ। ਜੋ ਪੂਰੀ ਗੁਰਮਰਯਾਦਾ ਨਾ ਮਨਾ ਲਈ ਸੀ। ਸੂਬਾ ਜੀ ਦੇ ਭਰਾ ਜੈਮਲ ਸਿੰਘ ਭੇਟਾ ਧਰੀ। ਸਤਿਗੁਰੂ ਜੀ ਕਿਹਾ ਤੂੰ ਸੂਬਾ ਜੀ ਦੇ ਮੋੜਦਿਆਂ ਨਲਕਾ ਲਾਇਆ ਜਦ ਘਰ ਖੂਹੀ ਸੀ। ਉਸ ਭੁਲ ਮੰਨੀ ਤੇ ਨਕਲਾ ਪੁਟ ਦਿੱਤਾ ਤਾਂ ਭੇਟਾ ਲਈ ਤੇ ਸੂਬਾ ਜੀ ਨੂੰ ਕਿਹਾ, ਬਿਨਾ ਪੂਰੀ ਪੜਚੋਲ ਕੀਤੇ ਕਿਸੇ ਦਾ ਇਤਬਾਰ ਕਰਨਾ, ਪਛਤਾਵਾ ਲਾਂਦਾ ਹੈ।

## ਸਿੱਖੀ ਪਿਆਰ

ਸਤਿਗੁਰੂ ਜੀ ਇਕ ਦਿਨ ਏਕ ਸਮੇਂ ਸਾਧਾਂ ਨਾਲ ਬਚਨ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀਵਾਲੀ ਗੁਰਮਰਯਾਦਾ ਤੋਂ ਉਲਟ ਨਾਮਧਾਰੀਆਂ ਨੂੰ ਲੋਕਾਂ ਦੀ ਰੀਸੇ ਕਾਰਜ ਕਰਨੇ ਪੈਂਦੇ ਹਨ। ਸੁਣਦੇ ਹਾਂ ਤਾਂ ਬਹੁਤ ਔਖ ਹੁੰਦਾ ਹੈ। ਨਥੋਹ ਜ਼ਿਲਾ ਲਾਹੌਰ ਦੇ ਸੁੰਦਰ ਸਿੰਘ ਮਸਤਾਨੇ ਕੋਲ ਇਕ ਮੇਲੀ ਨੱਕੇ ਦੇ ਇਲਾਕੇ ਦਾ ਮੁਸ਼ੈਲ ਆਇਆ ਜਿਸ ਦੀਆਂ ਦੋ ਧੀਆਂ ਵਿਆਹੁਣ ਜੋਗ ਹੋਈਆਂ ਸਨ ਪਰ ਪੱਲੇ ਪੈਸਾ ਨਾ ਸੀ ਤੇ ਨੱਕੇ ਦਾ ਰਵਾਜ ਚੰਗੀ ਰੋਟੀ ਜੰਞ ਲਈ ਕਰਨੀ ਤੇ ਇਕ ਦੋ ਮੱਝਾਂ ਜ਼ਰੂਰ ਧੀ ਨੂੰ ਦੇਣੀਆਂ। ਜੋ ਨਾ ਦੇਵੇ, ਉਸ ਨੂੰ ਬਰਾਦਰੀ ਮਿਹਣਾ ਦਿੰਦੀ ਸੀ ਤੇ ਧੀ ਨੂੰ ਸਹੁਰੇ ਤੰਗ ਕਰਦੇ ਸੀ। ਸਿੱਖ ਨੂੰ ਸੁੰਦਰ ਸਿੰਘ ਜਲ ਮਿੱਠਾ ਪਾ ਛਕਣ ਲਈ ਕਿਹਾ। ਸਿੱਖ ਰੋ ਪਿਆ ਤੇ ਸੁੰਦਰ ਸਿੰਘ ਦੇ ਪੁਛਣ ਤੇ ਲਾਜ ਰਵਾਜ ਦੀ ਔਕੜ ਦੱਸੀ। ਸੁੰਦਰ ਸਿੰਘ ਨੇ ਜਲ ਪ੍ਰਸਾਦਿ ਧਰਵਾਸ ਦੇ ਛਕਾਇਆ ਤੇ ਸ਼ਰੀਕ ਕੋਲ ਜ਼ਮੀਨ ਗਹਿਣੇ ਪਾ ੫੦੦) ਲੈ ਕੋਲੋਂ ਦੋ ਸਜਰਾਂ ਮੱਝਾਂ ਦੇ ਤੇ ਦੋ ਦੋ ਉਨ੍ਹਾਂ ਦੀਆਂ ਝੋਟੀਆਂ ਦੇ ਵਿਦਾ ਕੀਤਾ। ਜਦ ਆਪਸ ਵਿਚ ਗਲ ਮਿਲ ਸੁੰਦਰ ਸਿੰਘ ਤੇ ਉਹ ਸਿੱਖ ਵਾਪਸ ਹੋਣ ਲੱਗੇ ਉਸ ਸਿੱਖ ਨੂੰ ਸਭ ਕੁਝ ਦਿੱਤਾ ਤਾਂ ਦੋਵੇਂ ਬਹੁਤ ਰੋਏ। ਉਹ ਸਿੱਖ ਏਸ ਲਈ ਰੋਵੇ ਕਿ ਮੈਂ ਗੁਰੂ ਤੇ ਗੁਰ ਸਿੱਖਾਂ ਤੇ ਭਰੋਸਾ ਨਾ ਰਖ ਹੁਣ ਤੱਕ ਦੁਖੀ ਹੁੰਦਾ ਰਿਹਾ ਹਾਂ। ਸੁੰਦਰ ਸਿੰਘ ਇਸ ਲਈ ਰੋਇਆ ਕਿ ਮੈਂ ਆਪੇ ਕੁਝ ਗੁਰਸਿੱਖ ਮਿਤਰ ਦਾ ਕੁਝ ਹਿੱਤ ਨਹੀਂ ਕੀਤਾ। ਕਿਤਨੀਆਂ ਗਿਣਤੀਆਂ ਬਾਦ ਮੇਰੇ ਗੁਰਭਾਈ ਨੂੰ ਮੇਰੇ ਪਾਸ ਆ ਬਿਰਥਾ ਸੁਨਾਉਣੀ ਪਈ। ਮੈਂ ਕੈਸਾ ਸਹੀ ਸਨੇਹੀ ਹਾਂ, ਸਿੱਖ ਸਾਧ ਕਹਿੰਦੇ ਹਨ ਇਸ ਸੁੰਦਰ ਸਿੰਘ ਨੇ ਹਉਕਾ ਭਰ ਸਤਿਗੁਰੂ ਰਾਮ ਸਿੰਘ ਜੀ ਅਗੇ ਕਈ ਵਾਰ ਗੁਪਤ ਅਰਜ਼ ਕੀਤੀ ਹੇ ਸੱਚੇ ਪਾਤਿਸ਼ਾਹ, ਕੂਕਿਆਂ ਦਾ ਇਹ ਕਸ਼ਟ ਕੱਟੋ। ਸਤਿਗੁਰੂ ਜੀ ਇਹ ਭੀ ਬਚਨ ਕੀਤਾ ਸੀ ਜੇ ਉਹ ਅਨੰਦ ਮਰਯਾਦਾ ਫਿਰ ਪ੍ਰਚੱਲਤ ਹੋ ਜਾਵੇ, ਤਾਂ ਕੂਕੇ ਇਸ ਜਗਤ ਰਵਾਜ ਦੀ ਦਲਦਲ ਤੋਂ ਨਿਕਲ ਜਾਣਗੇ।

ਇਹ ਵਾਰਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਉਣ ਨਗਰ ਉਚੇਚੀ ਇਕ ਸਿੱਖ ਨਥੋਹ ਦੇ ਗੁਰਦਿਤ ਸਿੰਘ ਤੋਂ ਸੁਣਨ ਦਾ ਮੈਨੂੰ ਹੁਕਮ ਦਿੱਤਾ ਸੀ ਤੇ ਉਸ ਦੱਸਿਆ ਸੀ। ਸੁੰਦਰ ਸਿੰਘ ਜੀ ਸਾਡੀ ਬ੍ਰਾਦਰੀ ਦੇ ਗਿਲ ਗੋਤ ਦੇ ਜ਼ਿਮੀਂਦਾਰ ਸਨ ਤੇ ਸਦਾ ਅਨੰਦ ਰਹਿਣ ਤੇ ਚੈਨ 'ਚ ਪਿਆ ਦੇਖ ਉਨ੍ਹਾਂ ਨੂੰ ਲੋਕ ਮਸਤਾਨਾ ਚੈਨਾ ਕਿਹਾ ਕਰਦੇ ਸੀ। ਸੰਤ ਜੀ ਨਿੱਤ ਕੜਾਹ ਪ੍ਰਸ਼ਾਦਿ ਅਰਦਾਸਾ ਕਰ ਬਾਲਾਂ ਨੂੰ ਵਰਤਾਂਦੇ ਸੀ। ਤੇ ਰਾਤ ਰੁਖਾਂ ਤੇ ਚੜ੍ਹ ਜਾਗ ਬੰਦਗੀ ਕਰਦੇ ਸੀ। ਕਿਸੇ ਦਾ ਕਦੀ ਭੀ ਸਵਾਲ ਨਾ ਮੋੜਦੇ ਸੀ ਸਗੋਂ ਮਸਤ ਹਾਲ ਵਿਚ ਉਸ ਦੇ ਖੁਸ਼ੇ ਹੀ ਲੋੜਦੇ ਸੀ। ਕਈਆਂ ਨੇ ਲੋੜ ਨੂੰ ਭੀ ਤੇ ਸਹਿਜ ਸੁਭਾਇ ਭੀ ਉਨ੍ਹਾਂ ਨੂੰ ਅਜ਼ਮਾਇਆ ਸੀ। ਜਿਸ ਕੋਲੋਂ ਕਾਹਲ ਨਾਲ ਉਸ ਨੇ ਸਿੱਖ ਨੂੰ ਕੁੜੀਆਂ ਦੇ ਵਿਆਹ ਲਈ ੫੦੦) ਲੈ ਦਿੱਤਾ ਸੀ, ਉਸ ਨੂੰ ਤਸੀਲੇ ਜਾ ਜ਼ਮੀਨ ਲਿਖ ਦੇਣ ਲਗੇ ਨੂੰ ਨਜੀਕੀਆਂ ਰੋਕਿਆ ਸੀ। ਤੂੰ ਅਵਲ ਤੇ ਜ਼ਮੀਨ ਗਹਿਣੇ ਦੇ ਹੀ ਨਾ, ਜੇ ਦੇਣੀ ਹੀ ਹੈ ਤਾਂ ਮਿਆਦ ਨਾ ਲਿਖ ਕੇ ਦੇ ਤਾ ਕਿ ਅਸੀਂ ਛੇਤੀ ਛੁਡਾ ਸਕੀਏ, ਤਾਂ ਚੈਨੇ ਕਿਹਾ ਸੀ ਕਿ ਇਸ ਮੇਰੀ ਤੇ ਮੇਰੇ ਗੁਰਭਾਈ ਗੁਰਸਿੱਖ ਦੀ ਖੁਸ਼ੀ ਲਈ ਹੋਈ ਹੈ। ਮੈਂ ਹੁਣ ਇਸ ਨਾਲ ਕੀਤੀ ਗਲ ਤੋਂ ਕਦੇ ਨਹੀਂ ਟਲਦਾ। ਕੁਝ ਸਮੇਂ ਬਾਦ

ਕਿਸੇ ਕਿਹਾ, ਤੇਰੇ ਤੋਂ ਦਾਅ ਨਾਲ ਚੰਗੀ ਨਿਆਈਂ ਜ਼ਮੀਨ ਉਹ ਸਸਤੀ ਲੈ ਗਿਆ ਹੈ। ਤਾਂ ਸੁੰਦਰ ਸਿੰਘ ਜੀ ਕਿਹਾ, ਜੋ ਧੋਖਾ ਕਰਦਾ ਹੈ, ਉਹ ਹਰਦਾ ਹੈ। ਗੁਰਦਿਤ ਸਿੰਘ ਜੀ ਮੈਨੂੰ ਦੱਸਿਆ, ਪਾਕਿਸਤਾਨ ਬਣਨ ਵੇਲੇ ਸੁਲੱਖਣ ਸਿੰਘ ਜਿਸ ਨੇ ਸੁੰਦਰ ਸਿੰਘ ਮਸਤਾਨੇ ਤੋਂ ਚੰਗੀ ਜ਼ਮੀਨ ਸਸਤੀ ਲਈ ਸੀ, ਉਸ ਦਾ ਬੜਾ ਖਸਤਾ ਹਾਲ ਹੋਇਆ ਸੀ। ਨੱਸਣ ਵੇਲੇ ਨਾਲ ਕੁਝ ਨਾ ਲਿਆ ਸਕਿਆ ਸੀ। ਭਰਿਆ ਘਰ ਭਰਿਆ ਹੀ ਰਹਿ ਗਿਆ ਸੀ। ਮੈਂ ਸੁੰਦਰ ਸਿੰਘ ਚੈਨੇ ਦੀ ਇਹ ਵਾਰਤਾ ਸਤਿਜੁਗ ਤੇ ਭੀ ਛਪਾਈ ਸੀ। ਤੇ ਇਤਿਹਾਸਕ ਕਾਵਿ ਸੰਗ੍ਰਹਿ ਵਿਚ ਭੀ ਆਪਣੀ ਮਤ ਅਨੁਸਾਰ ਲਿਖੀ ਹੈ।

ਸਤਿਗੁਰੂ ਜੀ ਭੈਣੀ ਸਾਹਿਬ ਆਇਆਂ ਸੁਣਿਆ ਤੇ ਵਹੀਲਾ ਜ਼ਿਲਾ ਲਾਇਲਪੁਰ ਦੇ ਸ੍ਰ: ਰਾਮ ਸਿੰਘ ਜੀ, ਜੋ ਪੁਲਸ ਦੇ ਵੱਡੇ ਅਹੁਦੇ ਵਾਲੇ ਸਨ, ਚੜ੍ਹਾਈ ਕਰ ਗਏ ਹਨ। ਉਨ੍ਹਾਂ ਦੇ ਪਰਵਾਰ ਵਲੋਂ ਸਤਿਜੁਗ ਤੇ ਲਿਖਣ ਲਈ ਉਨ੍ਹਾਂ ਦੇ ਭੋਗ ਮੇਲੇ ਲਈ ਪੱਤਰ ਆਇਆ ਹੈ। ਹਉਕਾ ਭਰ ਕਿਹੋ ਨੇ ਇਹੋ ਜਹੇ ਪੁਲਸ ਦੇ ਮਹਿਕਮੇ ਵਿਚ ਸੁਚਾ ਰਹਿਣ ਵਾਲਾ ਵਿਰਲਾ ਹੀ ਕੋਈ ਹੋਵੇਗਾ। ਇਹ ਸਰਦਾਰ ਝੂਠਾ ਮੁਕੱਦਮਾ ਕਦੇ ਨਾ ਲੈਂਦਾ, ਸਗੋਂ ਸੱਚ ਬੋਲਣ ਵਾਲੇ ਤੇ ਅਗੋਂ ਬਦੀਓਂ ਮੁੜ ਜਾਣ ਵਾਲੇ ਦੀ ਉਪਰਲੇ ਹਾਕਮਾਂ ਪਾਸ ਸੱਚ ਕਹਿ ਮਦਦ ਕਰਦਾ ਤੇ ਆਪਣੇ ਘਰ ਦਾ ਅੰਨ ਛਕਦਾ ਸੀ। ਸਤਿਗੁਰੂ ਜੀ ਵਲੋਂ ਹੋਲੇ ਦੀ ਉਗ੍ਰਾਹੀ ਵਜੋਂ ਘਰ ਪ੍ਰਤੀ ੧) ਰੁਪਿਆ ਉਗ੍ਰਾਹੇ ਨੂੰ ਲੈਣ ਦਾ ਹੁਕਮ ਸੀ। ਸ਼ਰਧਾ ਨਾਲ ਭਾਵੇਂ ਕੋਈ ਵੱਧ ਦੇਵੇ, ਕਹਿਣਾ ਵੱਧ ਮਨ੍ਹਾ ਸੀ। ਹਰ ਜ਼ਿਲੇ ਵਿਚ ਕਾਪੀਆਂ ਰਸੀਦਾਂ ਜੋਗ ਛਾਪ ਸੂਬਿਆਂ ਨੂੰ ਭੇਜ ਦਿੰਦੇ ਸੀ। ਜਿਨ੍ਹਾਂ ਪਾਸ ਕੋਈ ਸਿੱਖ ਨਾ ਪੁਜਦਾ ਸੀ, ਉਹ ਹੋਲੇ ਤੇ ਆ ਉਗ੍ਰਾਹੀ ਦੇ ਉਲਾਂਭਾ ਦਿੰਦਾ ਸੀ ਕਿ ਮੈਨੂੰ ਕਿਸੇ ਕਿਉਂ ਯਾਦ ਨਹੀਂ ਕੀਤਾ। ਜਿਨਸਾਂ ਦੇ ਭਾਅ ਭਾਵੇਂ ਸਸਤੇ ਸੀ, ਪਰ ਸਿੱਖੀ ਵਿਚ ਚਾਅ, ਗੁਰੂ ਹੁਕਮ, ਸੰਗਤ ਦੀ ਸੇਵਾ ਤੇ ਭਜਨ ਬਾਣੀ ਦਾ ਬਹੁਤ ਸੀ। ਸਤਿਗੁਰੂ ਜੀ ਦੀਪਮਾਲਾ ਤੇ ਅੰਮ੍ਰਿਤਸਰ ਸਿਆਲਕੋਟ ਦੇ ਜ਼ਿਲੇ ਤੋਂ ਆਏ ਸੰਤ ਬੁਢਾ ਸਿੰਘ ਜੀ ਖਾਣਪੁਰ, ਸੁੰਦਰ ਸਿੰਘ ਜੀ ਪੂੰਗਾਵਾਲੇ, ਜਗਤ ਸਿੰਘ ਜੀ ਰੱਤੀਆਂ, ਉਜਾਗਰ ਸਿੰਘ ਜੀ ਭਿੱਖੀਕੇ, ਸੰਤ ਸ਼ੇਰ ਸਿੰਘ ਜੀ ਲੋਭਣ, ਗਿਆਨ ਸਿੰਘ ਜੀ ਸੈਦੂਕੇ ਆਦਿ ਨੂੰ ਅੰਮ੍ਰਿਤਸਰੋਂ ਹੀ ਭੈਣੀ ਸਾਹਿਬ ਨੂੰ ਵਰਨੀਆਂ ਵਿੱਚ ਲਗਣ ਲਈ ਕਿਹਾ ਤੇ ਇਹ ਟੁਰ ਪਏ। ਜਵੰਦ ਸਿੰਘ ਜੀ ਸੂਬਾ, ਕਿਆਮਪੁਰ ਸਰਦੀ ਉਗ੍ਰਾਹੀ ਕਰ ਜ਼ਿਲੇ ਵਿਚੋਂ ਤੇ ਘਿਓ ਲੈ ਵਰਨੀਆਂ ਵਿਚ ਆ ਲਗੇ। ਸਤਿਗੁਰੂ ਜੀ ਦਾ ਹੁਕਮ ਸੁਣ ਤੇ ਸਾਧਾਂ ਦਾ ਲਗਣਾ ਵਰਨੀਆਂ ਵਿਚ ਸੁਣ, ਸਿਆਲਕੋਟ ਦੇ ਜ਼ਿਲੇ ਜੋਗ ਤੇ ਵਜੋਂ। ਸਤਿਜੁਗ ਤੇ ਤਾਂ ਹਰ ਨੱਗਰ ਦੇ ਸਿੱਖ ਦਾਨਾਂ ਨੱਗਰ, ਤੇ ਉਗ੍ਰਾਹੀ ਦਿੱਤੀ ਲਿਖੀ ਹੈ। ਪਰ ਮੈਂ ਵਿਸਥਾਰ ਦੇ ਭੈ ਤੋਂ ਸਿਰਫ ਸਾਰ ਹੀ ਲਿਖਿਆ ਹੈ।

## ਪਹਿਲੀ ਸਿਆਮ ਫੇਰੀ

ਸੰਤ ਕੇਸਰ ਸਿੰਘ ਜੀ ਚੁਪ ਸੇਖਵਾਂ ਵਾਲਿਆਂ ਤੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਭਜਨ ਤਪ ਦੇ ਪ੍ਰਭਾਵੇਂ ਗੁਜਰਾਂਵਾਲੇ ਵਿੱਚ ਸਾਧ ਸੰਗਤ ਕੀਰਤਨ ਦਾ ਰੋਜ਼ ਪ੍ਰਵਾਹ ਸੀ। ਸਤਿਗੁਰੂ ਜੀ ਦੇ ਦਰਸ਼ਨ ਦੇਣ ਦਾ ਬਹੁਤ ਲਾਭ ਸੀ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਤਿਜੁਗ ਤੇ ਲੰਗਰ ਜੋਗ ਮਾਇਆ ਵਿਚ ਭੀ ਬਹੁਤ ਹਿੱਸਾ ਇਸ ਜ਼ਿਲੇ ਪਾਇਆ। ਵਰਨੀਆਂ ਦਾ ਮੁਢ ਭੀ ਇਸੇ ਜ਼ਿਲੇ ਤੋਂ ਬੱਝਾ

ਦਸੰਬਰ 1933 ਤੋਂ ਜਨਵਰੀ-1934

ਸੀ। ਸਤਿਜੁਗ ਤੇ ਚੱਕਰਵਰਤੀ ਜੀ ਲਿਖਦੇ ਕਿ ਹੋਰ ਜ਼ਿਲਿਆਂ ਨੂੰ ਭੀ ਇਸ ਜ਼ਿਲੇ ਦੀ ਰੀਸ ਕਰਨੀ ਚਾਹੀਦੀ ਹੈ। ਸਿਆਮ ਪਹਲੀ ਫੇਰੀ ਭਿਆਣੀ ਆਦਿਕ

ਸੇਠ ਲੱਧਾ ਸਿੰਘ ਜੀ ਫਿਲੌਕਿਆਂ ਜ਼ਿਲਾ ਗੁਜਰਾਂਵਾਲੇ ਦੇ ਜਦ ਦੇ ਸਿਆਮ ਗਏ ਤੇ ਕਪੜੇ ਦੇ ਵਪਾਰ ਵਿਚੋਂ ਨਫਾ ਖੱਟਿਆ ਤੇ ਹੋਰ ਸਬੰਧੀਆਂ ਨੂੰ ਭੀ ਕੋਲ ਸੱਦ ਭੇਜਿਆ। ਤਦ ਤੋਂ ਹੀ ਸਿਆਮ ਵਲ ਨਾਮਧਾਰੀ ਪੰਥ ਦਾ ਪਰਚਾਰ ਬਹੁਤ ਹੋਇਆ. ਪਰ ਸੰਤ ਧਿਆਨ ਸਿੰਘ ਜੀ ਵਰਨਾਂ ਵਾਲਿਆਂ ਦੇ ਸਿਆਮ ਵਲ ਜਾਣ ਨਾਲ ਸੋਨੇ 'ਚ ਸੁਗੰਧੀ ਵਾਲੀ ਗਲ ਹੋਈ। ਹੋਰ ਪਰਚਾਰ ਤੇ ਸੰਗਤ ਦਾ ਪਰਵਾਹ ਵਧਿਆ। ਕਥਾ ਕੀਰਤਨ ਦਾ ਪ੍ਰਵਾਹ ਹੋਰ ਵਧਿਆ। ਸੇਠ ਜੀ ਸਦਾ ਮੁਢ ਤੋਂ ਬਸੰਤ ਦੇ ਦਿਨ ਤੇ ਹੋਲੇ ਦੇ ਦਿਨ ਤੇ ਅਖੰਡਪਾਠ ਕਰਾ ਸਾਧ ਸੰਗਤ ਦਾ ਜੋੜ-ਮੇਲ ਕਰਦੇ। ਪਰ ਜਦ ਤੋਂ ਭੈਣੀ ਸਾਹਿਬ ਵਰਨੀਆਂ ਤੁਰੀਆਂ, ਸਤਿਗੁਰੂ ਜੀ ਦਾ ਹੁਕਮ ਸੁਣ ਸਿਆਮ ਦੀ ਸੰਗਤ ਨੇ ਸਤਿਜੁਗ ਤੋਂ ਪੜ੍ਹ ਤਦੋਂ ਤੋਂ ਰੋਜ਼ ਵਰਨੀ ਦਾ ਨੇਮ ਧਾਰਿਆ। ਤੇ ਨਾਲ ਭਗੌਤੀਆਂ ਦੀ ਵਰਨੀ ਅਰੰਭੀ ਤੇ ਇਹ ਅਰਦਾਸ ਭੀ ਸਤਿਗੁਰੂ ਜੀ ਵਲ ਲਿਖ ਭੇਜੀ ਕਿ ਆਪ ਸਾਨੂੰ ਸਿਆਮ ਆ ਕੇ ਦਰਸ਼ਨ ਦਿਓ ਤੇ ਸਾਡੇ ਮੇਲੇ ਨੂੰ ਸਫਲਾ ਬਣਾਓ। ਸਤਿਗੁਰੂ ਜੀ ਨੇ ਮਨਜ਼ੂਰੀ ਲਿਖ ਭੇਜੀ ਕਿ ਅਸੀਂ ੧੧ ਮੱਘਰ ਨੂੰ ਭੈਣੀ ਸਾਹਿਬੋਂ ਤੁਸਾਂ ਵਲ ਚਾਲੇ ਪਾਵਾਂਗੇ।

ਸ੍ਰੀ ਆਲਮ ਜੀ ਇਸ ਸਾਲ ਪੰਜੇ ਸਾਹਿਬ ਪਿਸ਼ਾਵਰ, ਕੁਹਾਟ ਰਾਵਲਪਿੰਡੀ ਵਲ ਪ੍ਰਚਾਰ ਲਈ ਗਏ। ਸੋਧ ਰੱਖੀ ਕਾਰਨ ਅੱਠੀਂ ਪਹਿਰੀਂ ਪ੍ਰਸ਼ਾਦਿ ਛਕਦੇ ਖਿਚੜੀ ਬਣਾ। ਕਈ ਥਾਈਂ ਥਾਣੀਂ ਰੀਪੋਰਟਾਂ ਭੀ ਤੇ ਕਤਲ ਕਰ ਦੇਣ ਦੀਆਂ ਧਮਕੀਆਂ ਭੀ ਦਿੱਤੀਆਂ ਗਈਆਂ, ਪਰ ਆਲਮ ਜੀ ਦੇ ਪਰਚਾਰ ਦਾ ਇਹ ਅਸਰ ਹੁੰਦਾ ਕਿ ਮੁਖਾਲਫ ਸੁਣ ਕੇ ਸ਼ਰਧਾਵਾਨ ਹੋ ਜਾਂਦੇ। ਜੋ ਢੰਡੋਰੇ ਰੋਕ ਲਈ ਹੁੰਦੇ, ਉਹ ਸੁਣ ਲੋਕ ਸਗੋਂ ਸੱਦਾ ਹੀ ਸਮਝਦੇ। ਫ਼ੌਜੀ ਲੋਕ ਭੀ ਸੁਣ ਭਜਨ ਪੁਛਦੇ ਤੇ ਮਾਸ ਸ਼ਰਾਬ ਛਡਦੇ, ਆਲਮ ਜੀ ਦੀ ਭੁਗੀ, ਦੇਸਾਂ 'ਚ ਹੋਈ ਉਘੀ,ਜੋ ਗੁਜਰਾਂਵਾਲ ਸੀ। ਸਤਿਗੁਰੂ ਜੀ ੭-੮ ਮੱਘਰ ਗੁਜਰਾਂਵਾਲੇ ਦਰਸ਼ਨ ਦਿੱਤੇ। ਦਵਾਲੇ ਦੇ ਨਗਰਾਂ, ਹਿੰਦੂ ਚੱਕ,ਸਹਿਸਰਾ, ਖੋਖਰਕੇ. ਮਸਾਇਕੇ ਵਾਲੀ, ਲੱਧਾ ਤਰਗਾ, ਲਾਲੇਪੁਰ, ਬੌਰੇ, ਵਰਪਾਲਾਂ ਆਦਿ ਦੀ ਸੰਗਤ ਭੀ ਬਹੁਤ ਆਈ। ਬਹੁਤ ਪ੍ਰੇਮ ਭਰੇ ਹਿਰਦੇ ਸੀ। ਕਿਉਂਕਿ ਸਤਿਗੁਰੂ ਜੀ ਕਹਿੰਦੇ, ਅਸਾਂ ਸਿਆਮ ਵਲ ਜਾਣਾ ਹੈ ਤੇ ਪਤਾ ਨਹੀਂ ਕਦੋਂ ਮੁੜੀਏ। ਕਿਉਂਕਿ ਜਾਣਾ ਆਪਣੀ ਸਲਾਹੇ, ਤੇ ਆਉਣਾ ਅਗਲੇ ਦੀ ਸਲਾਹੇ ਹੁੰਦਾ ਹੈ। ਜਿਵੇਂ ਆਖਦੇ ਨੇ, ਆਮਦ ਬਾ-ਇਰਾਦਤ ਰਫਤਨ ਬਾ-ਇਜਾਜ਼ਤ। ਅਰਥਾਤ ਆਉਣਾ ਇਰਾਦੇ ਨਾਲ ਹੁੰਦਾ ਹੈ ਤੇ ਜਾਣਾ ਛੁਟੀ ਨਾਲ ਹੁੰਦਾ ਹੈ। ੧੦ ਮੱਘਰ ਲਾਹੌਰ ਰਹੇ, ੧੧ ਭੈਣੀ ਸਾਹਿਬ ਦਰਸ਼ਨ ਦਿੱਤੇ, ਬਹੁਤ ਸਾਧ ਸੰਗਤ ਜੁੜੀ ਸੀ, ਸੂਬਾ ਮਸਤਾਨ ਸਿੰਘ ਜੀ ਰਾਇਸਰ, ਸੂਬਾ ਇੰਦਰ ਸਿੰਘ ਜੀ ਰੋਡੇ, ਸ਼ਹਿਰ ਦੀ ਸੰਗਤ, ਰਤਨ ਸਿੰਘ ਜੀ ਕੂਕਾ ਸੰਧਵਾਂ, ਦਸੌਂਧਾ ਸਿੰਘ ਜੀ ਨੰਗਰ, ਸੰਤ ਲਾਲ ਸਿੰਘ ਜੀ ਭੂਰੇ ਗਿਲ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਆਦਿ ਸਾਧ ਸੰਗਤ ਵਿਚ ਦੋ ਦਿਨ ਸਤਿ ਸੰਗਤ ਦਾ ਰੰਗ ਬੱਝਾ ਰਿਹਾ।

ਸਤਿਗੁਰੂ ਜੀ ਸੰਤ ਲਾਲ ਜੀ ਨੂੰ ਸਿਆਮੋਂ ਆਉਣ ਤੱਕ ਸਾਧ ਸੰਗਤ ਦੀ ਰੌਣਕ ਤੇ ਪਰਚੇ ਲਈ ਭੈਣੀ ਸਾਹਿਬ ਰਹਿਣ ਲਈ ਕਿਹਾ। ੧੧ ਮੱਘਰ ਆਸਾ ਦੀ ਵਾਰ ਦੇ ਭੋਗ ਬਾਦ ਸਤਿਗੁਰੂ ਜੀ ਸਭ ਸੰਗਤ ਨੂੰ ਉਪਦੇਸ਼ ਦਿੱਤਾ। ਸਭ ਨੇ ਭਜਨ ਬਾਣੀ ਤਕੜੇ ਹੋ ਕੇ ਕਰਨਾ ਤੇ ਆਪਸ ਵਿਚ ਪ੍ਰੇਮ

ਨਾਲ ਰਹਿਣਾ। ਆਏ ਦਾ ਭਾਵਨੀ ਨਾਲ ਸੇਵਾ ਤੇ ਆਦਰ ਕਰਨਾ। ਲੁਧਿਆਣੇ ਮਾਤਾ ਜੀਉਣ ਕੌਰ ਜੀ ਸਮੇਤ ਭੈਣੀ ਸਾਹਿਬੋਂ ਅਰਦਾਸਾ ਕਰ ਕਾਰ ਤੇ ਅਸਵਾਰ ਹੋ ਪੁਜੇ। ਬਹੁਤ ਸੰਗਤ ਲੁਧਿਆਣੇ ਭੀ ਆਈ ਹੋਈ ਸੀ। ਸਤਿਜੁਗ ਤੇ, ਸਤਿਗੁਰੂ ਜੀ ਦੇ ਜਾਣ ਤੇ ਪੁਜਣ ਦੇ ਦਿਨ ਛਾਪੇ ਹੋਏ ਸੀ। ਤੇ ਚਿੱਠੀਆਂ ਭੀ ਹਰ ਲੋੜਵੰਦੇ ਸ਼ਹਿਰ ਵਲ ਪਾਈਆਂ ਹੋਈਆਂ ਸੀ। ਲੁਧਿਆਣੇ ਸਟੇਸ਼ਨ ਤੇ ਮਹਾਰਾਜ ਨਿਹਾਲ ਸਿੰਘ ਜੀ ਦੇ ਵਡੇ ਸਾਹਿਬਜ਼ਾਦੇ ਸ਼ਮਸ਼ੇਰ ਸਿੰਘ ਜੀ ਲਾਹੌਰੋਂ ਹੀ ਫੁਲਾਂ ਦਾ ਹਾਰ ਲੈ ਆਏ ਸੀ। ਚਰਨੀਂ ਲਗ ਪਹਿਰਾਇਆ। ਸੰਤ ਕਰਮ ਸਿੰਘ ਜੀ ਹਿੰਮਤ ਪੁਰੀਏ ਜਥੇ ਸਮੇਤ ਸੂਬਾ ਗੁਰਬਖਸ਼ ਸਿੰਘ ਜੀ ਚੱਕ ਕੂਕਿਆਂ, ਸੂਬਾ ਹਰੀ ਸਿੰਘ ਜੀ ਮਲ੍ਹੋ ਕੇ, ਬਿਸ਼ਨ ਸਿੰਘ ਜੀ ਨਵਾਂ ਪਿੰਡ ਆਦਿ ਬਹੁਤ ਸੰਗਤ ਆਈ ਹੋਈ ਸੀ ਲੁਧਿਆਣੇ। ਸੇਠ ਗੁਜਰਾਂਵਾਲੀਏ ਦਿਆਲ ਸਿੰਘ ਜੀ, ਗੁਰਮੁਖ ਸਿੰਘ ਜੀ, ਸਮੇਤ ਪਰਿਵਾਰਾਂ ਆਏ ਹਏ ਸੀ। ਰਾਤ ਕਾਲਕਾਮੇਲ ਵਿੱਚ ਅਰਦਾਸਾ ਕਰ ਸਵਾਰ ਹੋਏ। ਭੈਣੀ ਸਾਹਿਬ ਤੇ ਹੋਰ ਸਾਧ ਸੰਗਤ ਨੇ ਵਰਨੀਆਂ ਤੋਂ ਵਧ ਭਗੌਤੀਆਂ ਦੀ ਮਾਲਾ ਅਰੇ ਭੀ ਕਿ ਸਤਿਗੁਰੂ ਜੀ ਸਾਨੂੰ ਛੇਤੀ ਦਰਸ਼ਨ ਦੇਣ।

ਸ੍ਰੀ ਸਤਿਗੁਰੂ ਜੀ ਦੇ ਸਾਥ ਇਸ ਪਹਿਲੀ ਫੇਰੀ ਸਿਆਮ ਦੀ ਸਮੇਂ ਮਾਤਾ ਜੀਉਣ ਕੌਰ ਜੀ ਆਲਮ ਜੀ, ਚੱਕਰਵਰਤੀ ਜੀ, ਭਾਈ ਵਜ਼ੀਰ ਸਿੰਘ ਜੀ ਗੜ੍ਹਵਈ, ਸੰਤ ਕਿਰਪਾ ਸਿੰਘ ਜੀ ਲਾਂਗਰੀ, ਸੰਤ ਫੌਜਾ ਸਿੰਘ ਜੀ ਬੰਡਾਲਾ, ਸੰਤ ਪ੍ਰੀਤਮ ਸਿੰਘ ਜੀ ਚੇਲੇ ਕੇ, ਦਰਸ਼ਨ ਸਿੰਘ, ਖਜ਼ਾਨ ਸਿੰਘ ਜੀ ਰਾਗੀ, ਸੰਤ ਬਹਾਦਰ ਸਿੰਘ ਜੀ, ਸੰਤ ਸਰਦਾਰਾ ਸਿੰਘ ਜੀ ਹਕੀਮ ਇਬਣਵਾਲੀਏ, ਸੰਤ ਮੁਹਕਮ ਸਿੰਘ ਜੀ, ਸੇਠ ਦਿਆਲ ਸਿੰਘ ਜੀ, ਗੁਰਮੁਖ ਸਿੰਘ ਜੀ, ਨਰੈਣ ਸਿੰਘ ਜੀ ਬੀੜ, ਪਿਆਰਾ ਸਿੰਘ ਜੀ ਨਿੱਦੋਕੇ, ਗਿਆਨ ਸਿੰਘ ਸੇਵਕ ਰਲਾ ਸਿੰਘ ਸਿਆੜ੍ਹ ਲਾਂਗਰੀ ਸੇਠਾਂ ਦੇ, ਸੇਠ ਅਜੀਤ ਸਿੰਘ, ਮਹੰਤ ਇੰਦਰ ਸਿੰਘ ਢੁਲਕਈ ਤੇ ਸੰਤ ਭੂਰੀ ਵਾਲੇ ਹਜ਼ੂਰਾ ਸਿੰਘ ਜੀ, ਸਤਿਗੁਰੂ ਜੀ ਸਮੇਤ ੨੨ ਸਰੀਰ ੧੨ ਮੱਘਰ ਦਿਨ ਦੇ ਅੱਠ ਵਜੇ ਬਰੇਲੀ ਟੇਸ਼ਨ ਤੇ ਪੁਜੇ, ਇਥੇ ਮਾਸਟਰ ਗੁਰਬਖਸ਼ ਸਿੰਘ ਜੀ ਦੇ ਕਾਰਪੇਂਟਰ ਸਕੂਲ ਦੇ ਮਾਸਟਰ ਹੋਣ ਕਰ ਬਹੁਤ ਸਰੀਰਾਂ ਦੀ ਇਸ ਤੇ ਸਰਧਾ ਸੀ ਤੇ ਬਹੁਤ ਭਜਨ ਪੁਛ ਚੁਕੇ ਸੀ। ਸਕੂਲ ਦੇ ਵਿਦਿਆਰਥੀ ਤੇ ਹੋਰ ਸ੍ਰ: ਰਾਮ ਸਿੰਘ ਜੀ ਨੈਨੀਤਾਲ ਵਾਲੇ ਤੇ ਮੋਹਣ ਸਿੰਘ ਜੀ ਹਰੀ ਸਿੰਘ ਜੀ ਇੰਜੀਨੀਅਰ, ਸ੍ਰ: ਅਰਜਨ ਸਿੰਘ ਜੀ ਆਦਿ ਤੇ ਪ੍ਰੈਜ਼ੀਡੈਂਟ ਸ੍ਰੀ ਗੁਰੂ ਸਿੰਘ ਸਭਾ ਸ੍ਰ: ਨਿਹਾਲ ਸਿੰਘ ਜੀ ਆਦਿ ਸਵਾਗਤ ਵਜੋਂ ਖੜੇ ਸੀ। ਦਰਸ਼ਨ ਕਰਦਿਆਂ ਜੈਕਾਰੇ ਗਜਾਏ ਤੇ ਚਰਨੀਂ ਲੱਗ ਫੂਲਾਂ ਦੇ ਹਾਰ ਗਲੀਂ ਪਹਿਰਾਏ। ਸ੍ਰੀ ਗੁਰੂ ਸਿੰਘ ਸਭਾ ਦੇ ਗੁਰਦੁਆਰੇ ਲਿਆਏ। ਜੋ ਟੇਸ਼ਨ ਦੇ ਨੇੜੇ ਹੀ ਹੈ। ਸਤਿਗੁਰੂ ਜੀ ਤੇ ਸੰਗਤ ਨੇ ਇਸ਼ਨਾਨ ਕੀਤਾ, ਪ੍ਰਸ਼ਾਦਿ ਛਕਿਆ, ਸਾਧ ਸੰਗਤ ਨੇ ਅਰਜ਼ ਕੀਤੀ ਰਹਿਣ ਦੀ ਪਰ ਕਾਹਲੀ ਨਾਲ ਤਿਆਰ ਹੋਏ। ਕੁਝ ਸਰਦਾਰਾਂ ਨੇ ਅਰਜ਼ ਕਰ ਫੋਟੋ ਲਈਆਂ। ਲਖਨਊ ਨੂੰ ਚਲੇ, ਸਰਦਾਰ ਸ਼ਿੰਗਾਰਾ ਸਿੰਘ ਜੀ ਘੁਕੇਵਾਲੀਆ ਜੋ ਲਖਨਊ ਮਿਉਂਸਿਪਲ ਕਮਿਸ਼ਨਰ ਹਨ, ਉਨ੍ਹਾਂ ਦੇ ਘਰ ਪੁਜਣ ਤੋਂ ਪਹਿਲਾਂ ਟੇਸ਼ਨ ਤੇ ਸੂਬਾ ਹਰਨਾਮ ਸਿੰਘ ਜੀ ਬਾਬੂ ਨਰਾਇਣ ਸਿੰਘ ਜੀ, ਸ੍ਰ: ਅਰਜਨ ਸਿੰਘ, ਅਮਰ ਸਿੰਘ ਜੀ ਆਦਿ ਸਵਾਗਤ ਲਈ ਪੁਜੇ ਹੋਏ ਸੀ। ਇਹ ਸਭ ਸੰਤ ਹਜ਼ੂਰਾ ਸਿੰਘ ਸੀ ਦੀ ਮੂਰਤੀ ਦੇ ਸ਼ਰਧਾਲੂ ਸੀ ਤੇ ਸਤਿਗੁਰੂ ਜੀ ਦੀ ਸੋ ਦੇ ਹੀ ਮੋਹੇ ਹੋਏ ਸੀ। ਕਾਰਾਂ ਲੈ ਸਭ ਖੜਿਆਂ ਬੜੀ ਸ਼ਰਧਾ ਨਾਲ ਦਰਸ਼ਨ ਕਰਦਿਆਂ ਚਰਨ ਪਰਸੇ, ਜੈਕਾਰੇ ਗਜਾਏ ਤੇ ਕਾਰਾਂ ਤੇ ਸ੍ਰ: ਸ਼ਿੰਗਾਰਾ ਸਿੰਘ ਜੀ ਦੇ ਘਰ ਲਿਆਏ। ਸਭ ਨੇ ਇਸ਼ਨਾਨ ਕੀਤਾ,

ਪ੍ਰਸ਼ਾਦਿ ਛਕਿਆ ਫੇਰ ਆਲਮ ਜੀ ਦਾ ਢਾਈ ਘੰਟੇ ਵਖਿਆਨ ਹੋਇਆ। ਸਾਧ ਸੰਗਤ ਅਰਜ਼ ਕੀਤੀ, ਇਕ ਦਿਨ ਹੋਰ ਦਰਸ਼ਨ ਹੋਵੇ, ਪਰ ਸਤਿਗੁਰੂ ਜੀ ਬਚਨ ਕੀਤਾ, ਜਿਨ੍ਹਾਂ ਨੇ ਚਾਰ ਮਹੀਨੇ ਦਾ ਤੱਪ ਅਰੰਭਿਆ ਹੋਇਆ ਹੈ, ਸਾਨੂੰ ਉਨ੍ਹਾਂ ਖਿੱਚ ਲਾਈ ਹੋਈ ਹੈ। ਜੇ ਹੋ ਸਕਿਆ ਤਾਂ ਵਾਪਸ ਆਉਂਦੇ ਨਹੀਂ ਤਾਂ ਨਾ ਸਹੀ।

ਅਗਲੇ ਸਵੇਰੇ ਪੰਜ ਵਜੇ ਤੜਕੇ ਇਸ਼ਨਾਨ ਕਰ ਗੱਡੀ ਵਿਚ ਹੀ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ। ੧੦ ਵਜੇ ਗੱਡੀ ਪ੍ਰਾਗ ਪੁਜੀ। ੧੩ ਮੱਘਰ ਧਰਮਸਾਲਾ ਵਿਚ ਲੰਗਰ ਹੋਇਆ। ਇਥੇ ਰਹਿੰਦੇ ਸੰਤ ਬਲਵੰਤ ਸਿੰਘ ਜੀ ਦੇ ਸੰਗੀ ਤਾਰਾ ਜੀ ਬੀ.ਏ. ਸਤਿਗੁਰੂ ਜੀ ਤੇ ਸਾਧਾਂ ਦਾ ਦਰਸਨ ਕਰ ਅਰਜ਼ ਕਰ ਭਜਨ ਲਿਆ। ਸਤਿਗੁਰੂ ਜੀ ਸੰਤ ਬਹਾਦਰ ਸਿੰਘ ਜੀ ਤੋਂ ਭਜਨ ਦਿਵਾਇਆ। ਸੰਤ ਬਲਵੰਤ ਸਿੰਘ ਜੀ ਨੇ ਇਕ ਕੁਰਸੀ ਨਵੇਂ ਨਮੂਨੇ ਦੀ ਬਣਾਈ ਭੇਟਾ ਕੀਤੀ। ਜਿਸ ਤੇ ਬੈਠ ਕੇ ਸਤਿਗੁਰੂ ਜੀ ਬਚਨ ਕੀਤਾ, ਆਪ ਨੇ ਬਹੁਤ ਅਛਾ ਕੰਮ ਕੀਤਾ ਹੈ। ਹਰ ਆਦਮੀ ਨੂੰ ਚਾਹੀਦਾ ਹੈ, ਜਿਸ ਕੰਮ ਵਲ ਉਸ ਦੇ ਦਿਮਾਗ ਦਾ ਰੌਂ ਹੋਵੇ, ਕੋਈ ਕੰਮ ਨਵਾਂ ਤੇ ਵਧੀਆ ਐਸਾ ਕਰੇ ਕਿ ਉਸ ਦੀ ਯਾਦ ਹਰ ਵੇਖਣ ਵਾਲੇ ਨੂੰ ਵੱਖਰੀ ਜਾਪੇ। ਕਦੀ ਕੋਈ ਗੁਣੀ ਕਦਰਵੰਦ ਉਸ ਨੂੰ ਅਮਰ ਕਰ ਦਿੰਦਾ ਹੈ।

ਖਾਸ- ਕਮਾਲ ਪਰਾਗ ਰਾਜ ਤੀਰਥ ਦੀ ਮਹਾਨਤਾ ਸ਼ੁਕਰ

ਪ੍ਰਾਗ ਰਾਜ ਹਿੰਦੂਆਂ ਦਾ ਪ੍ਰਸਿੱਧ ਤੀਰਥ ਹੈ। ਇਥੇ ੩ ਨਦੀਆਂ ਗੰਗਾ, ਜਮਨਾ, ਸੁਰੱਸਤੀ, ਮਿਲਦੀਆਂ ਹਨ। ਤ੍ਰਬੇਣੀ ਸੰਗਮ ਭੀ ਇਸੇ ਨੂੰ ਆਖਦੇ ਹਨ। ਜੈਸੇ ਇੜਾ ਪਿੰਗਲਾ ਸੁਖਮਨਾ ਤੀਨ ਬਸੇ ਇਕ ਥਾਈਂ। ਬੇਣੀ ਸੰਗਮ ਤਹਾ ਪ੍ਰਾਗ ਮਨ ਮਜਨ ਕਰੇ ਤਿਥਾਈਂ। ਸਤਿਗੁਰੂ ਜੀ ਬੇੜੀ ਵਿਚ ਬੈਠ, ਚਿੱਟਾ ਕਾਲਾ ਜਲ ਵੇਖਿਆ। ਕਿਲ੍ਹਾ ਵੇਖਿਆ ਤੇ ਹਾਵੜਾ ਐਕਸ ਪ੍ਰੈਸ ਤੇ ਬਨਾਰਸ ਨੂੰ ਵਿਦਾ ਹੋਏ। ਬਨਾਰਸ ਗੰਗਾ ਦੇ ਕੰਢੇ ਤੇ ੧੦ ਮੀਲ ਲੰਮਾ ਸ਼ਹਿਰ ਹੈ। ਕਦੀ ਇਥੇ ਹੀ ਕਲਵੱਤ ਲੈਂਦੇ ਸੀ। ਇਥੇ ਹੀ ਵਿਸ਼ਵ ਨਾਥ ਭੈਰੂੰ ਦੀ ਲੱਠ ਹੈ ਜੋ ਔਰੰਗਜ਼ੇਬ ਤੋਂ ਨਾ ਢੱਠੀ ਸੀ। ਇਥੇ ਹੀ ਬੋਧੀਆਂ ਦਾ ਸ਼ਹਿਰੋਂ ਬਾਹਰ ਮੰਦਰ ਏ ਜਿਥੇ ਮਹਾਤਮਾ ਬੁੱਧ ਨੇ ਤੱਪ ਕੀਤਾ ਸੀ। ਬਨਾਰਸ ਉਤਰ ਮੌਜ ਨਾਲ ਮੰਦਰ ਤੇ ਤੀਰਥ ਦੇਖੇ। ਸਾਰਨਾਥ ਮੰਦਰ ਵਿੱਚ ਮਦਨ ਮੋਹਨ ਮਾਲਵੀ ਜੀ ਵਲੋਂ ਯੂਨੀਵਰਸਿਟੀ ਹੈ। ਅਰਥਾਤ ਵਡੀ ਵਿਦਿਆ ਲੈਣ ਜੋਗ ਪ੍ਰਬੰਧ ਹੈ। ਅਜਾਇਬ ਘਰ ਵਿੱਚ ਬਹੁਤ ਵਸਤਾਂ ਪੁਰਾਣੀਆਂ ਤੇ ਸਵਾਰ ਕੇ ਰਖੀਆਂ ਹਨ। ਚੇਤਨ ਮੱਟ ਇਥੇ ਭਾਈ ਗੁਰਦਾਸ ਜੀ ਆ ਰਹੇ। ਜਪੁਜੀ ਦੀ ਕਥਾ ਕਰਦੇ ਸੀ। ਇਥੇ ਹੀ ਇਸ ਕਾਂਸ਼ੀ ਦਾ ਰਾਜਾ ਸਿੱਖ ਹੋਣ ਆਇਆ ਸੀ। ਗੁਰੂ ਗੋਬਿੰਦ ਸਿੰਘ ਜੀ ਭੀ ਸਿੱਖਾਂ ਨੂੰ ਏਥੇ ਹੀ ਸੰਸਕ੍ਰਿਤ ਪੜ੍ਹਨ ਘੱਲਿਆ ਸੀ। ਏਥੇ ਹੀ ਕਬੀਰ ਚੌਰ ਭਾਅ ਕਬੀਰ ਦਾ ਘਰ ਹੈ। ਰਾਮਾਨੰਦ ਦੇ ਥਾਂ ਦਾ ਕੋਈ ਪਤਾ ਨਹੀਂ।

ਬਨਾਰਸ ਪ੍ਰਾਗੋਂ ਆਉਣ ਦੇ ਸਮੇਂ ਨਿਰਮਲੇ ਸੰਤ ਲਾਹੌਰੀ ਟੋਲੇ ਵਾਲਿਆਂ ਅੱਗੋਂ ਹੋ ਮੋਟਰ ਭੇਜ ਸਵਾਗਤ ਕੀਤਾ ਤੇ ਆਪਣੇ ਡੇਰੇ ਉਤਾਰਾ ਕਰਵਾਇਆ। ਲਾਹੌਰ ਵਾਲੇ ਸੰਤ ਦਿਆਲ ਸਿੰਘ ਜੀ ਨਿਰਮਲੇ ਏਥੇ ਹੀ ਮਿਲੇ। ਡੇਰੇ ਦੇ ਮੁਖ ਸੇਵਕ ਸੰਤ ਗੁਪਾਲ ਸਿੰਘ ਜੀ ਬੜੇ ਮਿਲਾਪੜੇ ਹਨ। ਸਾਧ ਸੰਗਤ ਨੇ ਇਸ਼ਨਾਨ ਕਰ ਇਥੇ ਡੇਰੇ ਲੰਗਰ ਕਰ ਛਕਿਆ। ਸਵੇਰੇ ਤੇ ਪਿਛਲੇ ਪਹਿਰ ਇਥੇ ਹੀ ਦੀਵਾਨ ਲੱਗੇ। ਪੰਡਿਤ ਸੰਤ ਸਿੰਘ ਜੀ ਸਾਂਤ ਮੂਰਤੀ ਭੀ ਗੁਰਚਰਨਾਂ ਵਿਚ ਹਾਜ਼ਰ ਹੋਏ। ਤੇ ਅਰਜ਼

ਕਰ ਆਪਣੀ ਪਾਠਸ਼ਾਲਾ ਵਿੱਚ ਸਤਿਗੁਰੂ ਜੀ ਤੇ ਸਾਧ ਸੰਗਤ ਦੇ ਚਰਨ ਪਵਾਏ। ੧੫ ਮੱਘਰ ੧੯੯੦ ਬਿਕ੍ਰਮ। ਸੰਤ ਜੀ ਜੀਅ ਆਇਆਂ ਕਹਿ ਸਭ ਵਿਦਿਆਰਥੀਆਂ ਵਲੋਂ ਫੁੱਲਾਂ ਦੇ ਹਾਰ ਫੂਲ ਮਾਲਾ ਪਹਿਰਾਈਆਂ। ਸੰਤ ਇੰਦਰ ਸਿੰਘ ਜੀ ਸਤਿਗੁਰੂ ਜੀ ਦੇ ਹੁਕਮ ਨਾਲ ਨਿਰਮਲ ਮੰਡਲ ਤੇ ਨਾਮਧਾਰੀ ਮਿਲਾਪ ਤੇ ਥੋੜਾ ਤੇ ਮਿੱਠਾ ਜਿਹਾ ਬੋਲੇ। ਸਤਿਗੁਰੂ ਜੀ ੨੫) ਵਿਦਿਆਰਥੀਆਂ ਜੋਗ ਕੜਾਹ ਪ੍ਰਸ਼ਾਦਿ ਲਈ ਬਖਸ਼ੇ। ਰਾਤ ਗੱਡੀ ਚੜ੍ਹ ਪਟਨੇ ਪੁਜੇ। ਸਤਿਗੁਰੂ ਜੀ ਤੇ ਸੇਠ ਜੀ ਸੈਕੰਡ ਕਲਾਸ ਵਾਲੇ ਡੱਬੇ ਵਿੱਚ ਸਫਰ ਕਰਦੇ, ਪਰ ਸ਼ਬਦ ਕੀਰਤਨ ਵੇਲੇ ਸਾਧ ਸੰਗਤ ਵਾਲੇ ਡੱਬੇ ਵਿਚ ਆ ਜਾਂਦੇ। ਪਟਨਾ ਭੀ ਗੰਗਾ ਦੇ ਕਿਨਾਰੇ ਤੇ ਕਈ ਮੀਲ ਲੰਮਾ ਸ਼ਹਿਰ ਹੈ। ਪਟਨੇ ਹੀ ਸਾਲਸਰਾਇ ਨੂੰ ਗੁਰੂ ਨਾਨਕ ਜੀ ਦਰਸ਼ਨ ਦੇ ਤਾਰਿਆ ਸੀ। ਇਥੇ ਹੀ ਗੁਰੂ ਤੇਗ ਬਹਾਦਰ ਜੀ ਮਾਤਾ ਗੁਜਰੀ ਜੀ ਨੂੰ ਆਸਾਮ ਜਾਣ ਸਮੇਂ ਛਡ ਗਏ ਸੀ ਕਿਉਂਕਿ ਆਸਾਮ ਵਲ ਮੁਹਿੰਮ ਸੀ। ਰਾਜੇ ਬਿਸ਼ਨ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਭੀ ਇਥੇ ਹੀ ਪ੍ਰਕਾਸ਼ ਹੋਇਆ ਸੀ। ਜਿਵੇਂ ਦਸਮ ਜੀ ਲਿਖਿਆ ਹੈ:–

ਮੁਰਪਿਤ ਪੂਰਬ ਕੀਅਸ ਪਿਆਨਾ ਭਾਂਤ ਭਾਂਤ ਕੇ ਤੀਰਥ ਨਾਨ੍ਹਾ।
ਤਹੀ ਪ੍ਰਕਾਸ਼ ਹਮਾਰਾ ਭਇਓ। ਪਟਨਾ ਸ਼ਹਿਰ ਵਿਖੇ ਭਵ ਲਇਉ।

੧੦ ਵਜੇ ਰਾਤ ਤਖਤ ਸਾਹਿਬ ਦੇ ਪ੍ਰਬੰਧਕ ਨੂੰ ਪਤਾ ਕੀਤਾ। ਉਹ ਪੰਜਾਬੀ ਸਿੱਖ ਸੀ, ਕੋਈ ਪ੍ਰਵਾਹ ਨਾ ਕੀਤੀ। ਬਰਾਂਡੇ ਦੀ ਕੋਠੜੀ ਵਿੱਚ ਬੋਰੀਆਂ ਦੇ ਟਾਟ ਸੰਨ, ਉਹ ਝਾੜ ਵਿਛਾ ਰਾਤ ਗੁਰੂ ਤਖਤ ਦੀ ਧਰਤੀ ਤੇ ਬਿਰਧ ਮਾਤਾ ਜੀ ਸਮੇਤ ਸਤਿਗੁਰੂ ਜੀ ਧਰਤੀ ਤੇ ਹੀ ਬਿਰਾਜ ਕੱਟੀ। ਅੰਮ੍ਰਿਤ ਵੇਲੇ ਸਭ ਨੇ ਗੰਗਾ 'ਚ ਇਸ਼ਨਾਨ ਕੀਤਾ। ਤਖਤ ਦੇ ਰਾਗੀਆਂ ਆਸਾ ਦੀ ਵਾਰ ਲਾਈ। ਸਤਿਗੁਰੂ ਜੀ ਤੇ ਸਭ ਸੰਗਤ ਨੇ ਮੱਥਾ ਟੇਕ ਵਿਚ ਜਾ ਬੈਠ ਸੁਣੀ।

ਦਿਨ ਚੜ੍ਹੇ ਪ੍ਰਬੰਧਕ ਆਇਆ। ਪਰ ਆਦਰ ਭਾਵ ਕੋਈ ਨਾ ਕੀਤਾ। ਸਤਿਗੁਰੂ ਜੀ ਗੁਰਅਸਥਾਨ ਜਾਣ ਭੇਟਾ ਧਰੀ। ਇਕ ਕੋਠੜੀ ਵਿੱਚ ਲੰਗਰ ਕਰ ਛਕਿਆ ਫੇਰ ਮੈਣੀ ਸੰਗਤ ਦੇ ਦਰਸ਼ਨ ਕੀਤੇ। ਇਹ ਜਗ੍ਹਾ ਰਾਜੇ ਫਤਹਿ ਚੰਦ ਦੀ ਰਾਣੀ ਦੀ ਏ। ਇਥੇ ਦਸਮ ਜੀ ਢਾਈ ਸਾਲ ਤੋਂ ਸੱਤ ਸਾਲ ਤੱਕ ਖੇਡਦੇ ਰਹੇ ਹਨ। ਏਥੇ ਛੋਲਿਆਂ ਦੀਆਂ ਘੁੰਙਣੀਆਂ ਦਾ ਭੋਗ ਲਗਦਾ ਹੈ। ਟੱਲੀ ਵਜਿਆਂ ਬਾਲਕਾਂ ਬਿਨਾ ਹੋਰ ਕੋਈ ਨਹੀਂ ਆਉਂਦਾ। ਇਸ ਗੁਰਦੁਆਰੇ ਨਿਰਮਲੇ ਬਿਰਧ ਸਾਧੂ ਸੀ. ਉਨ੍ਹਾਂ ਬੜਾ ਆਦਰ ਕੀਤਾ, ਨਾਲ ਹੋ ਦਰਸ਼ਨ ਕਰਾਇਆ ਤੇ ਇਤਿਹਾਸ ਸੁਣਾਇਆ। ਇਥੇ ਇਕ ਬੰਨ੍ਹੇ ਵਾਲੀ ਬੀੜ ਏ ਜਿਸ ਤੇ ਦਸਮ ਜੀ ਵਲੋਂ ਮੂਲ ਮੰਤ੍ਰ ਲਿਖਿਆ ਹੋਇਆ ਹੈ। ਇਕ ਢਾਈ ਸਾਲ ਦੀ ਉਮਰ ਦਾ ਦਸਮ ਜੀ ਦਾ ਜੋੜਾ ਹੈ। ਜੋ ਰਾਜੇ ਬਿਸ਼ਨ ਸਿੰਘ ਆਂਦਾ ਸੀ। ਤੇ ਗੁਰੂ ਜੀ ਦੀ ਬਾਲ ਬਿਵਸਥਾ ਦੀ ਕਟਾਰ ਭੀ ਏ ਤੇ ਸੱਤਾਂ ਸਾਲਾਂ ਦੀ ਉਮਰ ਦਾ ਇਕ ਚਿਤ੍ਰ ਵੀ ਏ। ਤੇ ਇਕ ਬਿਰਖ ਉਹ ਹੈ ਜੋ ਦਸਮ ਜੀ ਦਾਤਣ ਕਰ ਟੁੰਗੀ ਸੀ। ਉਸਦੇ ਫਲ ਖੱਟੇ ਤੇ ਮਿੱਠੇ ਹਨ। ਗੁਰਦੁਆਰੇ ਵਿਚਲੇ ਬਿਰਧ ਸੰਤ ਸਾਧੂ ਸਿੰਘ ਜੀ ਤੋੜ ਸਤਿਗੁਰੂ ਜੀ ਦੀ ਭੇਟਾ ਕੀਤੇ। ਪਰਸਾਦਿ ਛਕ ਗਊ ਘਾਟ ਗਏ। ਮਹੰਤ ਮੰਗਲ ਸਿੰਘ ਜੀ ਬੜੇ ਚਾਅ ਨਾਲ ਅਗੋਂ ਹੋ ਮਿਲ ਆਦਰ ਕੀਤਾ। ਨਾਲ ਹੋ

ਗੁਰਦੁਆਰੇ ਦਾ ਦਰਸ਼ਨ ਕਰਵਾਇਆ ਤੇ ਦੱਸਿਆ ਇਥੇ ਗੁਰੂ ਨਾਨਕ ਜੀ ਤੇ ਨੌਵੇਂ ਗੁਰੂ ਜੀ ਆਏ ਸੀ। ਤੇ ਦੱਸਿਆ, ਗੁਰੂ ਤੇਗ ਬਹਾਦਰ ਜੀ ਸਮੇਤ ਘੋੜੇ ਸਵਾਰ ਹੋਏ ਦੋ ਫੁਟ ਮੁਰੱਬਾ ਬਾਰੀ 'ਚੋਂ ਲੰਘੇ ਸੀ। ਗੱਡੀ ਤੇ ਚੜ੍ਹ ਗਯਾ ਗਏ। ਸਤਿਗੁਰੂ ਜੀ ਸੇਠ ਤੇ ਸੰਤ ਇੰਦਰ ਸਿੰਘ ਜੀ ਸਿਰੀਆਮ ਗਏ, ਬਾਕੀ ਸਾਧਾਂ ਨੇ ਪੋਹ ਸੁਦੀ ਸਤਮੀ ਦਾ ਗੁਰਪੁਰਬ ਪਟਨੇ ਹੀ ਮਨਾਇਆ। ਬਾਬਾ ਗੁਰਦਿਤ ਸਿੰਘ ਜੀ ਮਿਲੇ*। ਸਤਿਗੁਰੂ ਜੀ ਉਨ੍ਹਾਂ ਨੂੰ ਵੇਖ ਅਗੇ ਵਧੇ। ਬਾਬਾ ਜੀ ਸਤਿਗੁਰੂ ਜੀ ਦੇ ਚਰਨਾਂ ਵਲ ਝੁਕੇ। ਸਤਿਗੁਰੂ ਜੀ ਗੁਟਾਂ ਤੋਂ ਫੜ ਜੱਫੀ ਵਿਚ ਲੈ ਲਿਆ ਤੇ ਕਿਹਾ, ਤੁਸੀਂ ਦੇਸ਼-ਭਗਤ ਤੇ ਬਜ਼ੁਰਗ ਹੋ। ਬਾਬਾ ਜੀ ਕਿਹਾ, ਆਪ ਬਜ਼ੁਰਗਾਂ ਨੂੰ ਬਨਾਣ ਵਾਲਿਆਂ ਦੀ ਲੋਹ ਦੇ ਸੇਵਕ ਤੇ ਅੰਸ ਹੋ। ਇਸ ਸਮੇਂ ਸ੍ਰ: ਬੇਲਾ ਸਿੰਘ ਜੀ ਮਹਿਣੇਵਾਲਿਆਂ ਵਿਚੋਂ ਵੀ ਬਾਬਾ ਜੀ ਦੇ ਨਾਲ ਸੀ। ਬਾਬਾ ਜੀ ਸਤਿਗੁਰੂ ਜੀ ਨਾਲ ਬਹੁਤ ਦੇਸ਼-ਭਗਤੀ ਤੇ ਗੁਰਮਾਰਗ ਦੇ ਬਚਨ ਬਿਲਾਸ ਕੀਤੇ। ਨਾਲ ਹੀ ਕਲਕੱਤੇ ਪੁਜਣ ਦਾ ਬਚਨ ਕੀਤਾ।

ਸਤਿਗੁਰੂ ਜੀ ਸਮੇਤ ਸੰਗਤ ਖੜਗਪੁਰ ਪੁਜੇ। ਪੰਚਾਇਤੀ ਗੁਰਦੁਆਰੇ ਉਤਾਰਾ ਕੀਤਾ। ਫੇਰ ਨਾਮਧਾਰੀ ਗੁਰਦੁਆਰੇ ਗਏ। ਇਸ਼ਨਾਨ ਕਰ ਲੰਗਰ ਕੀਤਾ। ਆਲਮ ਜੀ, ਸੰਤ ਫੌਜਾ ਸਿੰਘ ਜੀ ਦੇ ਲੈਕਚਰ ਤੇ ਦੀਵਾਨ ਦੇ ਅਸਰ ਨਾਲ ਬਹੁਤ ਸਰੀਰਾਂ ਮਾਸ ਸ਼ਰਾਬ ਛੱਡ ਭਜਨ ਪੁਛਿਆ। ਭਜਨ ਆਲਮ ਜੀ ਸੰਤ ਫੌਜਾ ਸਿੰਘ ਜੀ ਤੇ ਸੰਤ ਬਹਾਦਰ ਸਿੰਘ ਜੀ ਤੋਂ ਦਿਵਾਉਂਦੇ ਸੀ। ਜਗਨ ਨਾਥ ਪੁਰੀ ਪੁਜੇ, ਇਥੇ ਗੁਰੂ ਨਾਨਕ ਜੀ ਗਗਨ ਮੈਂ ਥਾਲ ਸ਼ਬਦ ਉਚਾਰਿਆ ਸੀ। ਉਸ ਜਗ੍ਹਾ ਬਾਬੇ ਦੀ ਬਾਉਲੀ ਗੁਰੂ ਕਾ ਅਸਥਾਨ ਹੈ ਤੇ ਮਾਧੋ ਦਾਸ ਉਦਾਸੀ ਸੰਤ ਹੈ। ਬਉਲੀ ਦਾ ਜਲ ਠੰਢਾ ਤੇ ਮਿੱਠਾ ਹੈ। ਸੰਤ ਕਿਰਪਾ ਸਿੰਘ ਜੀ ਗੁਰੂ ਕੇ ਲਾਂਗਰੀ ਲੰਗਰ ਕੀਤਾ ਤੇ ਸਭ ਨੇ ਛਕਿਆ। ਜਗਨ ਨਾਥ ਮੰਗਤੇ ਬਹੁਤ ਹਨ ਕ੍ਰਿਸ਼ਨ ਜੀ ਦੀ ਮਨੁਖ ਕੱਦ ਦੀ ਮੂਰਤੀ ਏ ਤੇ ਹੱਥ ਕੱਟੇ ਹੋਏ ਹਨ। ਆਲਮ ਜੀ ਦੇ ਪੁਛਣ ਤੇ ਸਤਿਗੁਰੂ ਜੀ ਦੱਸਿਆ, ਕਿ ਅੰਤ ਸਮੇਂ ਕ੍ਰਿਸ਼ਨ ਜੀ ਨੇ ਕਿਸੇ ਸੇਵਕ ਨੂੰ ਸਿਖਿਆ ਦੇਣ ਲਈ ਇਹ ਚਿਤ੍ਰ ਕਹਿ ਕੇ ਬਣਵਾਇਆ ਹੈ। ਕਿ ਰਾਸ ਮੰਡਲ ਸਮੇਂ ਜੋ ਵਿਭਚਾਰ ਹੋਏ ਹਨ, ਉਨ੍ਹਾਂ ਦੀ ਸਜ਼ਾ ਭੁਗਤੀ ਹੈ ਤੇ ਅਗੋਂ ਸਿਖਿਆ ਦਿੱਤੀ ਹੈ।

ਮੰਦਰ ਦਾ ਪੁਜਾਰੀ ਭੀ ਮੰਨ ਗਿਆ ਇਹ ਗਲ, ਪਰ ਹੱਥ ਜੋੜ ਅਰਜ਼ ਕੀਤਿਓ ਸੁ ਕਿ ਇਸ ਗਲ ਦਾ ਆਪ ਨੇ ਪਰਚਾਰ ਨਾ ਕਰਨਾ। ਬਲਦੇਵ ਤੇ ਸੁਭੱਦਰਾਂ ਦੇ ਭੀ ਬੁੱਤ ਹਨ। ਪਰ ਪ੍ਰੂ ਨਾਲ

---

*ਇਹ ਬਾਬਾ ਗੁਰਦਿਤ ਸਿੰਘ ਜੀ ਅੰਮ੍ਰਿਤਸਰ ਜ਼ਿਲੇ ਦੇ ਸਰਹਾਲੀ ਪਿੰਡ ਦੇ ਦੇਸ਼-ਭਗਤ ਸਨ। ਇਨ੍ਹਾਂ ਨੇ ਜਾਪਾਨੀਆਂ ਤੋਂ ਕਾਮਾਗਾਟਾ ਮਾਰੂ ਜਹਾਜ਼ ਕਰਾਏ ਤੇ ਲਿਆ ਤੇ ਉਸ ਦਾ ਨਾਮ ਗੁਰੂ ਨਾਨਕ ਜਹਾਜ਼ ਰਖਿਆ। ਬਜ ਬਜ ਘਾਟ ਤੇ ਅੰਗ੍ਰੇਜ਼ਾਂ ਵਲੋਂ ਇਨ੍ਹਾਂ ਤੇ ਗੋਲੀ ਚੱਲੀ। ਬਹੁਤ ਸਿੰਘ ਤੇ ਹੋਰ ਮੁਸਾਫਰ ਮਰੇ। ਇਹ ੭ ਸਾਲ ਗੁਪਤ ਰਹੇ। ਫੇਰ ਲੈਕਚਰ ਦੇ ਕੇ ਨਨਕਾਣੇ ੧੯੨੧ ਈ: ਨੂੰ ਫੜੇ ਗਏ। ਗਾਂਧੀ ਜੀ ਦੇ ਕਹਿਣ ਤੇ ਗੋਲੀ ਚੱਲੀ ਸੀ। ੧੯ ਸਤੰਬਰ ੧੯੧੪ ਈ: ਨੂੰ। ਜਹਾਜ਼ ਵਿਚ ੩੭੬ ਮੁਸਾਫਰ ਸੀ। ਜਿਨ੍ਹਾਂ ਵਿਚ ਗੋਰੇ ਵਿਰੁਧ ਜਾਗ੍ਰਤ ਵਾਲੇ ਇਨ੍ਹਾਂ ਜਿਹੇ ਬਹੁਤ ਸਿੰਘ ਸੀ। ਅੰਗ੍ਰੇਜ਼ਾਂ ਦੇ ਵਿਰੋਧੀ ਸਤਿਗੁਰੂ ਜੀ ਦੇ ਬਹੁਤ ਹੀ ਮੇਲੀ ਸੀ। ਜੋ ਗੁਪਤ ਭੈਣੀ ਸਾਹਿਬੋਂ ਪ੍ਰਸ਼ਾਦਿ ਛਕਦੇ ਸੀ। ਇਹ ਭੀ ਉਨ੍ਹਾਂ ਵਿਚੋਂ ਹੀ ਸੀ ਬਾਬਾ ਜੀ।

ਕਾਲੇ ਹੋਏ ਲੋਹੇ ਦੇ ਜਾਪਦੇ ਹਨ। ਦੇਵਦਾਸੀਆਂ ਦਾ ਬਹੁਤ ਬੁਰਾ ਹਾਲ ਹੈ, ਸ਼ਹਿਰੋਂ ਬਾਹਰ ਵਸਤੀ ਹੈ, ਨੱਚਣ ਦਾ ਕੰਮ ਕਰਦੀਆਂ ਹਨ। ਮਾਰਕੰਡੇ ਤੇ ਇੰਦਰ ਦਮਨ ਨੂੰ ਦੇਖਿਆ। ਬਾਬੇ ਦੀ ਬਾਉਲੀ ਆਏ। ਇਥੇ ਗ੍ਰੰਥ ਸਾਹਿਬ ਦੇਖਿਆ, ਉਸਤੇ ਪ੍ਰਿਥੀ ਹੀ ਲਿਖਿਆ ਹੈ। ਕਲਿਜੁਗੀ ਪੰਡਿਤ ਨੂੰ ਮਿਲੇ। ਉਸ ਗੁਰੂ ਨਾਨਕ ਜੀ ਦਾ ਹੁਕਮਨਾਮਾ ਦਿਖਾਇ ਕੁਝ ਮੰਗਿਆ ਪਰ ਉਹ ਝੂਠਾ ਸੀ। ਉਸ ਨੂੰ ਕੁਝ ਨਾ ਦਿੱਤਾ। ਸਤਿਗੁਰੂ ਜੀ ਬਚਨ ਕੀਤਾ, ਜੋ ਚਲਾਕੀ ਕਰ ਕਿਸੇ ਨੂੰ ਠੱਗਦਾ ਹੈ ਉਹ ਦੂਜੇ ਨੂੰ ਬੁਧੂ ਬਣਾਉਂਦਾ ਹੈ ਤੇ ਆਪਣੀ ਬੁਰੀ ਆਦਤ ਵਧਾਉਂਦਾ ਹੈ। ਸਿਆਣੇ ਆਪਣੇ ਆਪ ਨੂੰ ਤੇ ਉਹਨੂੰ ਦੋਸ਼ਾਂ ਤੋਂ ਬਚਾਂਦੇ ਹਨ। ਇਥੇ ਲੋਕ ਕੱਛੂਆਂ ਨੂੰ ਸੱਦ ਆਟਾ ਪਾਉਂਦੇ ਹਨ ਕੰਢੇ ਤੇ ਖੜੇ। ਸਤਿਗੁਰੂ ਜੀ ਸਮੇਤ ਮਾਤਾ ਜੀ ਤੇ ਸਾਧਾਂ ਦੇ ਕਲਕੱਤੇ ਟੇਸ਼ਨ ਤੇ ਪੁਜੇ, ਬਾਬਾ ਗੁਰਦਿਤ ਸਿੰਘ ਜੀ ਖੜਗਪੁਰੋਂ ਪਹਿਲੇ ਇਥੇ ਆਏ ਸੀ। ਸਵਾਗਤ ਹਿੱਤ ਬਹੁਤ ਸੱਜਣ ਬਾਬਾ ਜੀ ਦੇ ਸਾਥ ਹੋਏ ਖਾਸ ਕਰ ੧੦੦ ਘਰ ਮਾਂਗਟ ਗੋਤ ਦੇ ਸਿੰਘਾਂ ਨੇ ਚੱਕਰਵਰਤੀ ਜੀ ਦੀ ਭੈਣੀ ਸਾਹਿਬ ਦੇ ਨੇੜੇ ਹੋਣ ਕਰ ਗੋਤੋਂ ਹਿਤ ਕੀਤਾ। ਕਾਰਾਂ ਲੈ ਹਾਜ਼ਰ ਹੋਏ ਮਾਤਾ ਜੀ ਦੇ ਦਰਸ਼ਨ ਕਰਨ ਬਹੁਤ ਮਾਈਆਂ ਭੀ ਆਈਆਂ। ਸਰਦਾਰ ਨਿਰੰਜਨ ਸਿੰਘ ਜੀ ਤਾਲਬ ਐਡੀਟਰ ਦੇਸ਼ ਦਰਪਨ, ਸਰਦਾਰ ਸਿੰਘ ਜੀ ਸਕੱਤਰ ਸ੍ਰੀ ਗੁਰੂ ਸਿੰਘ ਸਭਾ ਕਲਕੱਤਾ, ਸਰਦਾਰ ਨਰੈਣ ਸਿੰਘ ਜੀ ਪੰਚ, ਡਾਕਟਰ ਕਿਸ਼ਨ ਸਿੰਘ ਜੀ, ਸਰਦਾਰ ਹਜ਼ਾਰਾ ਜੀ ਅਕਾਲੀ ਪੁਰਾਣੇ ਸਕੱਤਰ ਸਿੰਘ ਸਭਾ। ਸਰਦਾਰ ਗੁਪਾਲ ਸਿੰਘ ਖਾਲਸਾ, ਆਦਿ ਬਹੁਤ ਸੰਗਤਾਂ ਦਰਸ਼ਨ ਕਰਦਿਆਂ ਜੈਕਾਰੇ ਗਜਾਏ ਤੇ ਚਰਨੀਂ ਲੱਗ ਸਤਿਗੁਰੂ ਜੀ ਤੇ ਮਾਤਾ ਜੀਊਣ ਕੌਰ ਜੀ ਦੀ ਗਲੀਂ ਹਾਰ ਪਹਿਨਾਏ ਤੇ ਕਾਰਾਂ ਤੇ ਬੈਠਾ ਜਗਤ ਸੁਧਾਰ ਗੁਰਦੁਆਰੇ ਡੇਰੇ ਲਗਾਏ। ਜਲ ਛਕ ਇਸ਼ਨਾਨ ਕੀਤੇ। ਸਤਿਗੁਰੂ ਜੀ ਖੜਗਪੁਰੋਂ ਹੀ ਪ੍ਰਸ਼ਾਦਿ ਛਕ ਆਏ ਸੀ। ਸਟੇਜ ਸਕੱਤਰ ਸ੍ਰ: ਅਜੀਤ ਸਿੰਘ ਜੀ (ਟੂਟੀ) ਸਤਿਗੁਰਾਂ ਦੇ ਗਲੇ ਹਾਰ ਪਾਇਆ।

ਸੰਤ ਫੌਜਾ ਸਿੰਘ ਜੀ ਹੱਲੇ ਦਾ ਦੀਵਾਨ ਲਾਇਆ, ਆਲਮ ਜੀ ਤੇ ਜੀ ਤਕਰੀਰਾਂ ਚਕ੍ਰਵਰਤੀ ਕੀਤੀਆਂ। ਖੜਗਪੁਰ ਦੀ ਸੰਗਤ ਦਰਸ਼ਨ ਦੇਣ ਦੀ ਅਰਜ਼ ਕੀਤੀ। ਬਹੁਤ ਸਰੀਰਾਂ ਮਾਸ ਸ਼ਰਾਬ ਛੱਡ ਭਜਨ ਪੁਛਿਆ। ਖੜਗਪੁਰ ਭੀ ਬਹੁਤ ਸਰੀਰਾਂ ਮਾਸ ਸ਼ਰਾਬ ਛੱਡ ਭਜਨ ਪੁਛਿਆ, ਅੰਮ੍ਰਿਤ ਛਕਿਆ। ਕਲਕੱਤੇ ਸਭ ਮਾਂਗਟ ਸਿੰਘਾਂ ਆਪ ਅਰਜ਼ ਕਰ ਅਡਰਾ ਦੀਵਾਨ ਲਵਾਇਆ ਤੇ ਭਜਨ ਪੁਛਿਆ। ਉਚੇਚੀ ਅਰਜ਼ ਕਰ ਸਤਿਗੁਰੂ ਜੀ ਨੂੰ ਖੜੇ ਕੇ ਦਰਸ਼ਨ ਦੇਣਾ ਮਨਾਇਆ। ਸਤਿਗੁਰੂ ਜੀ ਹੱਥ ਜੋੜ ਮੁਸਕ੍ਰਾਂਦਿਆਂ ਸੋਹਣਾ ·ਸੋਹਣਾ ਸਭ ਨੂੰ ਦਰਸ਼ਨ ਦਿੱਤਾ। ਸਭ ਦੂਰ ਨੇੜੇ ਦੇ ਦਰਸ਼ਕਾਂ ਦਰਸ਼ਨ ਕਰ ਸੀਸ ਝੁਕਾ ਨਮਸਕਾਰ ਕੀਤੀ। ਕਈ ਸ਼ੰਕੇ ਸੰਸੇਵਾਨ ਲਿਖ ਦੇਂਦੇ। ਆਲਮ ਜੀ ਉਨ੍ਹਾਂ ਦੇ ਉਤਰ ਭਰੇ ਦੀਵਾਨ ਗੁਰਬਾਣੀ, ਇਤਿਹਾਸ ਤੇ ਉਕਤ ਵਿਚਾਰ ਨਾਲ ਪਿਆਰ ਭਰੇ ਸ਼ਬਦਾਂ ਵਿਚ ਸਤਿਗੁਰੂ ਜੀ ਦੀ ਆਗਿਆ ਤੇ ਸਲਾਹ ਲੈ ਦੇਂਦੇ।

ਲੱਧਾ ਸਿੰਘ ਜੀ ਬੇਦੀ ਕਲਕੱਤੇ ਵਿਚ ਧਨਾਢ ਸਨ। ਇਹ ਗੁਜਰਾਂਵਾਲੇ ਦੇ ਜੰਮ ਤੇ ਸਤਿਗੁਰੂ ਜੀ ਦੇ ਸ਼ਰਧਾਲੂ ਸਿਆਣੂ ਸੀ। ਇਨ੍ਹਾਂ ਦਾ ਪੁਤਰ ਬਹੁਤ ਚਿਰ ਤੋਂ ਬੀਮਾਰ ਸੀ। ਇਨ੍ਹਾਂ ਅਰਜ਼ ਕਰ ਉਸ ਦੇ ਸਰੀਰ ਤੇ ਸਤਿਗੁਰੂ ਜੀ ਦਾ ਹੱਥ ਫਿਰਾਇਆ। ਸਤਿਗੁਰੂ ਜੀ ਹਥ ਭੀ ਬੱਚੇ ਤੇ ਫੇਰ ਦਿੱਤਾ ਪਿਆਰ ਨਾਲ ਤੇ ਬਚਨ ਕੀਤਾ, ਤੇਰੀ ਭਾਵਨੀ ਤੇ ਮੇਰੀ ਆਤਮਾ ਦਾ ਅਸਰ ਹੀ ਹੋਣਾ ਹੈ, ਹੋਰ ਏਦੂੰ ਵਖਰੀ ਕੋਈ ਕਰਾਮਾਤੀ ਸ਼ਕਤੀ ਹੈ ਨਹੀਂ। ਉਹ ਬੱਚਾ ਅਗਲੇ ਰੋਜ਼ ਰਾਜ਼ੀ ਹੋ ਦੀਵਾਨ

ਵਿਚ ਚਲਾ ਗਿਆ। ਕਲਕੱਤੇ ਦੇ ਸਿੰਘ, ਸਿੰਘ-ਸਭਾ ਦੇ ਦੋ ਧੜੇ ਬਣੇ ਬੜੇ ਆਪੋ ਵਿਚ ਅੜੇ ਬੋਲਦੇ ਵਰਤਦੇ ਸੀ। ਸਤਿਗੁਰੂ ਜੀ ਇਸ ਸਿੰਘ ਸਭਾ ਵਾਲਿਆਂ ਦੀ ਅਰਜ਼ ਤੇ ਸੰਤ ਫੌਜਾ ਸਿੰਘ ਜੀ, ਆਲਮ ਜੀ ਤੇ ਚੱਕਰਵਰਤੀ ਜੀ ਦੇ ਦੀਵਾਨ ਲਵਾਏ ਪਰ ਦੁਬਿਧਾ ਦੁਖ ਸੁਣ ਸਤਿਗੁਰੂ ਜੀ ਆਪ ਸੰਤ ਹਜ਼ੂਰਾ ਸਿੰਘ ਜੀ ਨੂੰ ਸਾਥ ਲੈ ਦੋਹਾਂ ਧੜਿਆਂ ਦਾ ਆਲਮ ਜੀ ਦੇ ਲੈਕਚਰ ਬਾਦ ਇਕੱਠ ਕੀਤਾ,ਇਕ ਧੜਾ ਕੁਝ ਅੰਗਰੇਜ਼ੀ ਮਤ ਆਮ ਵਰਤਦਾ ਸੀ। ਦੂਜੀ ਸਭਾ ਵਾਲੇ ਅਕਾਲੀ, ਸਿੰਘੀ ਮੱਤ ਰਖਦੇ ਸੀ। ਸਤਿਗੁਰੂ ਜੀ ਦੇਖਿਆ, ਕਿ ਉਹ ਆਪੋ ਵਿਚ ਕੁਰਸੀਆਂ ਚੁਕ ਇਕ ਦੂਜੇ ਨੂੰ ਮਾਰਨ ਪੈਣ। ਸਤਿਗੁਰੂ ਜੀ ਸਹਿਜ ਨਾਲ ਸਮਝਾ ਸੁਲ੍ਹਾ ਕਰਾਈ। ਦੋਹਾਂ ਧਿਰਾਂ ਦੀ ਸ਼ਰਧਾ ਵਧੀ। ਸੀਸ ਨਿਵਾਇਆ ਸਮਰੱਥ ਮੰਨ।

ਮਾਈ ਹਾਕਮ ਦੇਵੀ ਅਕਾਲਗੜ੍ਹ ਜ਼ਿਲਾ ਗੁਜਰਾਂਵਾਲੇ ਦੀ ਆਪਣੀ ਭੈਣ ਨੂੰ ਮਿਲਣ ਕਲਕੱਤੇ ਗਈ ਹੋਈ ਸੀ। ਉਸ ਦੀ ਅਰਜ਼ ਤੇ ਉਸਦਾ ਲੰਗਰ ਕਰ ਛਕਿਆ ਸਮੇਤ ਸੰਗਤ। ੨੯ ਮੱਘਰ ਸਵੇਰੇ ੭ ਵਜੇ ਐਲਿੰਗ ਜਹਾਜ਼ ਤੇ ਸਵਾਰ ਕਰਾਣ ਫਖਰੇ-ਕੌਮ ਬਾਬਾ ਗੁਰਦਿਤ ਸਿੰਘ, ਪੰਚ ਨਰਾਇਣ ਸਿੰਘ, ਹਜ਼ਾਰਾ ਸਿੰਘ ਅਕਾਲੀ, ਸ੍ਰ: ਨਿਰੰਜਨ ਸਿੰਘ ਤਾਲਬ, ਸੁਦਾਰਾ ਸਿੰਘ ਜੀ ਸਕੱਤਰ ਸ੍ਰੀ ਗੁਰੂ ਸਿੰਘ ਸਭਾ, ਸਟੇਜ ਸਕੱਤਰ ਸ੍ਰ: ਅਜੀਤ ਸਿੰਘ ਜੀ ਆਦਿ ਤੇ ਬੇਅੰਤ ਮਾਈਆਂ ਬੀਬੀਆਂ ਹੋਰ ਗੁਰਮੁਖ ਭਾਈਆਂ ਨੇ ਸਤਿਗੁਰੂ ਜੀ ਨੂੰ ਰੰਗੂਨ ਵਲ ਜਾਣ ਵਾਲੇ ਜਹਾਜ਼ ਤੇ ਅਰਦਾਸਾ ਹੋਣ ਬਾਦ ਸੀਸ ਨਿਵਾ ਹਾਰ ਪਹਿਰਾ ਵਿਦਾ ਕੀਤਾ।

ਦੀਵਾਨ ੯੫ ਹਜ਼ਾਰ ਰੋਡ ਤੇ ਸ੍ਰੀ ਗੁਰੂ ਸਿੰਘ-ਸਭਾ ਦੇ ਗੁਰਦੁਆਰੇ ਲਗਦੇ ਰਹੇ। ਜਿਸ ਜਿਸ ਨੇ ਸੁਣੇ, ਸਭ ਦੇ ਸਮੇਤ ਬਾਬਾ ਗੁਰਦਿਤ ਸਿੰਘ ਜੀ ਦੇ ਨੇਤ੍ਰ ਪਿਆਰ ਅਥਰੂਆਂ ਨਾਲ ਭਰੇ ਹੋਏ ਸੀ, ਵਿਦਾਇਗੀ ਸਮੇਂ। ਬਾਬਾ ਗੁਰਦਿਤ ਸਿੰਘ ਜੀ ਹਰ ਇਕ ਨੂੰ ਸਤਿਗੁਰੂ ਜੀ ਦੀ ਸਖਸ਼ੀਅਤ ਘਰਾਣੇ ਬਾਬਤ ਦਸ ਦਸ ਵਾਕਫੀ ਕਰਾਂਦੇ ਤੇ ਚਰਨੀਂ ਲਾਉਂਦੇ ਸੀ। ਕਲਕੱਤੇ ਵਿਚ ਖੂਹ ਨਾ ਮਿਲਣ ਕਰ ਬਾਹਰੋਂ ਇਕ ਝੀਲ ਤੋਂ ਜਲ ਮੋਟਰ ਤੇ ਭਾਂਡੇ ਪੀਪੇ ਭਰ ਲੈ ਆਉਂਦੇ ਸੀ ਤੇ ਇਸ਼ਨਾਨ ਭੀ ਉਥੋਂ ਹੀ ਕਰ ਆਉਂਦੇ ਸੀ। ਜਹਾਜ਼ ਵਿਚ ਭੀ ਜਲ ਪੀਪੇ ਭਾਂਡੇ ਭਰ ਓਥੋਂ ਹੀ ਕਰ ਆਉਂਦੇ ਸੀ। ਜਹਾਜ਼ ਵਿਚ ਭੀ ਜਲ ਪੀਪੇ ਭਾਂਡੇ ਭਰ ਓਥੋਂ ਹੀ ਧਰ ਲਿਆ ਸੀ, ਕਿਉਂਕਿ ਸਮੁੰਦਰ ਦਾ ਜਲ ਖਾਰਾ ਖੁਸ਼ਕ ਤੇ ਕੌੜਾ ਹੁੰਦਾ ਹੈ ਜੋ ਇਸ਼ਨਾਨ ਤੇ ਲੰਗਰ ਦੇ ਜੋਗ ਸੁਖਦਾਇਕ ਨਹੀਂ ਹੁੰਦਾ।

ਕਲਕੱਤੇ ਗੰਗਾ ਤੇ ਹੋਰ ਨਦੀਆਂ ਸਮੁੰਦਰ ਵਿਚ ਪੈ ਮੁਕ ਜਾਂਦੀਆਂ ਨੇ। ਸਮੁੰਦਰ ਦੇ ਕੰਢਿਆਂ ਨੂੰ ਕਿਤੇ ਗੰਗਾ ਸਾਗਰ, ਹੁਗਲੀ, ਮਹਾਂ ਨਦੀ ਤੇ ਕਲਕੱਤੇ ਵਾਲੀ ਖਾੜੀ ਭੀ ਆਖਦੇ ਹਨ। ਅੰਗਰੇਜ਼ ਅਫਸਰ ਜਹਾਜ਼ ਤੁਰਨ ਤੇ ਸਤਿਗੁਰੂ ਜੀ ਦਾ ਸੰਗਤ ਸਮੇਤ ਨਿਰਾਲਾ ਬਾਣਾ ਤੇ ਸ਼ਬਾਬ ਦੇਖ ਕੁਝ ਟੋਹ ਕਰ ਛੱਡ ਦਿੱਤਾ ਤੇ ਹੈਰਾਨ ਹੋਇਆ ਕਿ ਇਹ ਵੱਖਰੇ ਜਹੇ ਵਰਤਾਰੇ ਵਾਲੇ ਮੁਸਾਫਰ ਕਿਥੋਂ ਆਏ ਨੇ ਤੇ ਕਿਧਰ ਜਾਣਗੇ। ਅਜੇ ਚਾਰ ਕੁ ਮੀਲ ਹੀ ਜਹਾਜ਼ ਵਿਚ ਗਏ ਸੀ ਸਮੁੰਦਰ ਵਲ ਵੇਖ ਸਤਿਗੁਰੂ ਜੀ ਦਾ ਵੈਰਾਗ ਨਾ ਠਲ੍ਹਿਆਂ ਰਿਹਾ ਤੇ ਸੰਤ ਹਜ਼ੂਰਾ ਸਿੰਘ ਜੀ ਦੇ ਪੁਛਣ ਤੇ ਕਿਹੋ ਨੇ, ਅੱਜ ਅਸੀਂ ਸਾਧ ਸੰਗਤ ਸਣੇ ਸਾਧ ਸੰਗਤ ਦੇ ਦਰਸ਼ਨ ਕਰਨ ਜਾ ਰਹੇ ਹਾਂ ਪਰ ਉਸ ਚੀਨੀ ਵਾਲੇ ਪਾਤਸ਼ਾਹ ਦੇ ਮਨ ਵਿੱਚ ਤਦੋਂ ਇਥੋਂ ਜਾਣ ਸਮੇਂ ਕੀ ਹੁੰਦਾ ਹੋਵੇਗਾ ਜਦੋਂ ਉਹ ਇਥੋਂ ਦੀ ਗਏ ਸੀ। ਜਹਾਜ਼ ਜਾਣੋਂ ਪਿੰਡ ਹੀ ਅਬਾਦ ਸੀ ਇਕ। ਦੋ ਲੰਗਰ ਖਾਨੇ ਸੀ। ਇਕ ਤੇ ਕਬਜ਼ਾ ਕੀਤਾ,

ਇਕ ਥਾਂ ਅੰਗਰੇਜ਼ ਬਦਲਿਆ, ਦੂਜਾ ਉਥੋਂ ਰਲਿਆ ਮਹਾਂਸਾਗਰ ਅਗੋਂ ਆਇਆ ੨੯ ਮੱਘਰ ਸਮੁੰਦਰ ਦੇ ਜਲ ਨਾਲ ਹੀ ਇਸ਼ਨਾਨ ਕੀਤਾ ਸਾਧਾਂ। ਲੋਕ ਕਹਿਣ ਪਿੰਡੇ ਫੁਟ ਜਾਣਗੇ ਪਰ ਕੁਝ ਨਾ ਹੋਇਆ। ਜਲ ਕੌੜਾ ਸੀ ਤੇ ਕਬਜ਼ ਖੋਲ੍ਹਦਾ ਸੀ। ਆਸਾ ਦੀ ਵਾਰ ਵੇਲੇ ਸਾਹਿਬ ਕਿਹਾ, ਸ਼ੋਰ ਮੱਤ ਪਾਓ। ਸਮਝਾਣ ਤੇ ਕਹਿ ਗਿਆ, ਜ਼ਰਾ ਸਹਿਜ ਤੇ ਹੌਲੀ ਹੌਲੀ ਸ਼ਬਦ ਪੜ੍ਹੋ। ਚਿੱਟਾ ਪਾਣੀ ਮੁਕਾ, ਕਾਲੇ ਵਿਚੋਂ ਸੂਰਜ ਨਿਕਲਦਾ ਜਾਪਿਆ। ੩੦ ਮੱਘਰ ਸਮੁੰਦਰ 'ਚੋਂ ਨਹਾਉਣ ਸਮੇਂ ਜਲ ਚੋਂ ਚੰਗਿਆੜੇ ਨਿਕਲਣ। ਪਰ ਕਹਿਣ ਕੁਝ ਨਾ। ਇਸੇ ਪਾਣੀ ਵਿਚ ਅੰਡੇਮਾਨ ਦੀਪ ਹੈ। ਜਿਸ ਨੂੰ ਕਾਲੇ ਪਾਣੀ ਆਖਦੇ ਹਨ ਫਲਾਣਾ ਗੁਨਾਹੀ ਗਿਆ ਹੈ।

ਹਵਾ ਦੇ ਨਾ ਤੇਜ਼ ਹੋਣ ਕਰ ਜਹਾਜ਼ ਸਹਿਜੇ ਤੇ ਸੌਖਾ ਜਾਂਦਾ ਹੈ ਤੇ ਝਖੜ ਸਮੇਂ ਕਮਜ਼ੋਰ-ਦਿਲੇ ਮੁਸਾਫਰਾਂ ਦਾ ਦਿਲ ਉਛਲਦਾ ਤੇ ਔਖਾ ਹੁੰਦਾ ਹੈ। ਵਪਾਰੀਆਂ ਰੰਗੂਨ ਵੇਚਣ ਲਈ ਨੌਂ ਲਵੇਰੀਆਂ ਮੱਝਾਂ ਜਹਾਜ਼ ਤੇ ਚੜ੍ਹਾਈਆਂ ਹੋਈਆਂ ਸੀ। ੮ ਆਨੇ ਸੇਰ ਦੇ ਭਾਅ ਆਪ ਦੁਧ ਚੋ ਲੈ ਦੁਧ ਦਹੀਂ ਸੰਗਤ ਵਰਤਦੀ ਰਹੀ ਸੀ। ੧ ਪੋਹ ਰੰਗੂਨ ਦੀ ਖਾੜੀ ਵਿੱਚ ਜਹਾਜ਼ ਪੁਜਾ। ਤਿੰਨ ਦਿਨ ਰਾਤਾਂ ਚਲ। ਸਮੁੰਦਰ ਵਿਚ ਮੱਛੀਆਂ ਬੰਦੇ ਦੇ ਕੱਦ ਦੀਆਂ ਉਛਲਦੀਆਂ ਸੀ। ਹਰੇ ਰੰਗ ਦੇ ਸਪ ਪੈਲਾਂ ਪਾਂਦੇ ਸੀ, ਫਨ ਖੜੇ ਕਰ। ਜਹਾਜ਼ ਅਡੋਲ ਤੁਰਦਾ ਜਾਪਦਾ ਸ਼ੀ।

**ਬੈਂਕਾਕ ਟੈਰਾ ਪਹਲੀ ਡੇਰੀ**

ਰੰਗੂਨ ਦੀ ਖਾੜੀ ਇਹ ਸ਼ਹਿਰ ਬਰ੍ਹਮਾ ਮੁਲਕ ਦੀ ਰਾਜਧਾਨੀ ਹੈ ਤੇ ਸਮੁੰਦਰ ਦੇ ਕੰਢੇ ਭਾਰੀ ਬੰਦਰਗਾਹ ਏ। ਇਥੋਂ ਸਿੰਘਾਪੁਰ ਪੀਨਾਂਗ ਨੂੰ ਰਾਹ ਹਨ। ਇਥੇ ਅਗਨ-ਬੋਟਾਂ ਵਿੱਚ ਪੁਲਸੀਏ ਉਤਰੇ, ਤਲਾਸ਼ੀ ਲੈਂਦੇ ਪੁਛਦੇ, ਸਭ ਨੂੰ। ਪਰ ਉਨ੍ਹਾਂ ਭੀ ਸਾਧ ਸੰਗਤ ਨੂੰ ਕੁਝ ਨਾ ਪੁਛਿਆਂ ਕਿਹਾ। ਸਤਿਗੁਰੂ ਜੀ ਪਿਛੇ ਸਭ ਛੁਟੀ। ਵਾਕ ਪੂਰਾ ਹੋਇਆ। ਸੰਤ ਖੜਗ ਸਿੰਘ ਜੀ ਸੇਖਵਾਂ ਵਾਲੇ ਏਥੇ ਆਏ ਹੋਏ ਸੀ। ਕਈ ਹੋਰ ਭੀ ਸੱਜਣ ਸਾਥੀ ਸਨ। ਦਰਸ਼ਨ ਕਰ ਚਰਨੀਂ ਸੀਸ ਨਿਵਾ ਗਲੀਂ ਹਾਰ ਪਹਿਰਾਏ ਤੇ ਕਾਰਾਂ ਤੇ ਬੈਠਾ ਗੁਰਦੁਆਰੇ ਲਿਆਏ।

ਕਮਾਲ ਰੰਗੂਨ ਕਲਕੱਤੇ ਤੋਂ ੭੦੦ ਮੀਲ ਸਮੁੰਦਰ ਰਸਤੇ ਹੈ। ਰੰਗੂਨ ਹੀ ਉਹ ਬੰਗਲਾ ਹੈ। ਜਿਥੇ ਦਿਲੀ ਦਾ ਬਾਦਸ਼ਾਹ ਅੰਗਰੇਜ਼ਾਂ ਕੈਦ ਕਰ ਰਖਿਆ ਸੀ, ਉਸ ਦੀ ਕ਼ਬਰ ਭੀ ਹੈ। ਸਤਿਗੁਰੂ ਰਾਮ ਸਿੰਘ ਜੀ ਭੀ ਉਸੇ ਹੀ ਬੰਗਲੇ ਵਿਚ ਰਹੇ ਸੀ ਕੁਝ ਚਿਰ। ਇਥੇ ਬਰ੍ਹਮੀਂ ਲੋਕਾਂ ਦੀ ਬਹੁਤ ਵਸੋਂ ਹੈ। ਕੁਝ ਸਰੀਰਾਂ ਦੇ ਪਾਸਪੋਰਟ ਨਾ ਬਣੇ ਹੋਏ ਸੀ। ਸੇਠ ਦਿਆਲ ਸਿੰਘ ਜੀ ਸੂਬਾ ਤੇ ਸੇਠ ਨਰੈਣ ਸਿੰਘ ਜੀ ਬੀਰ ਨੇ ਉਹ ਬਣਵਾਉਣੇ ਅਰੰਭੇ। ਸਤਿਗੁਰੂ ਜੀ ਪੁਛ-ਗਿਛ, ਭੱਜ-ਦੋੜ ਕਰ ਦੋ ਤਿੰਨ ਦਿਨਾਂ ਵਿਚ ਉਹ ਬੰਗਲਾ ਸਤਿਗੁਰੂ ਜੀ ਵਾਲਾ ਲੱਭਾ। ਸਭ ਨੇ ਵੈਰਾਗੀ ਹੋਇਆਂ, ਉਸ ਅਸਥਾਨ ਦੀ ਧੂੜ ਮੱਥੇ ਤੇ ਲਾਈ। ਖੂਹੀ ਚੋਂ ਜਲ ਕੱਢ ਛਕਿਆ। ਬੜਾ ਠੰਡਾ ਤੇ ਮਿੱਠਾ ਸੀ। ਇਹ ਖੂਹੀ ਅੰਗ੍ਰੇਜ਼ਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਆਇਆਂ ਲਵਾ ਦਿੱਤੀ ਸੀ। ਸਤਿਗੁਰੂ ਜੀ ਨੂੰ ਅੰਗਰੇਜ਼ ਵਡੇ ਬਾਦਸ਼ਾਹਾਂ ਵਰਗਾ ਪ੍ਰਤਾਪੀ ਤੇ ਸ਼ਕਤੀਵਾਨ ਮਹਾਨ ਧਾਰਮਕ ਆਗੂ ਸੁਧਾਰਕ ਤੇ ਗੁਰੂ ਪੈਗੰਬਰ ਮਨੋ ਸਮਝ ਹੀ ਇਸ ਬੰਗਲੇ ਵਿਚ ਖੂਹੀ ਲਵਾ ਤੇ ਹੋਰ ਖਾਤਰਦਾਰੀ ਸਾਰੀ ਤੇ ਪਹਿਰਾ ਰਖਦੇ ਸੀ। ਇਕ ਪਿਪਲ ਵੀ ਏਥੇ ਹੈ। ਜੋ ਦੇਖ ਬਰ੍ਹਮਾ ਲੋਕ ਸੀਸ ਨਿਵਾ ਉਸ ਤਲੇ ਥੜ੍ਹੇ ਬਣੇ ਨੂੰ ਹੱਥ ਲਾ ਪਾਸੇਂ ਲੰਘਦੇ ਹਨ ਤੇ ਆਖਦੇ ਹਨ ਇਹ ਪੰਜਾਬ ਦੇ ਰਾਜਾ ਰਾਮ ਸਿੰਘ ਜੀ ਦਾ ਥੜ੍ਹਾ ਹੈ। ਉਹ ਇਸ ਤੇ ਬੈਠ ਬੰਦਗੀ ਕਰਦੇ ਸੀ। ਕਦੀ ਕਦੀ ਸੈਰ ਕਰਦੇ ਆ ਬੈਠਦੇ ਸੀ।

ਰਾਜਨ ਰਾਜਾ - ਬਾਟਨ ਬੁਧਾ ਨਾਮ ਨਾਲ ਸਤਕਾਰਦੇ

ਆਲਮ ਜੀ ਉਸ ਬੰਗਲੇ ਦਾ ਦਰਸ਼ਨ ਕਰਦਿਆਂ ਉਸ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਦਾ ਸ਼ੇਅਰ ਪੜ੍ਹਿਆ:—

ਲਗਤਾ ਨਹੀਂ ਹੈ ਜੀਅ ਮੇਰਾ ਉਜੜੇ ਦਿਆਰ ਮੇਂ।
ਕਿਤਨਾ ਹੈ ਬਦਨਸੀਬ ਜ਼ਫਰ ਦਫਨ ਕੇ ਲੀਏ,
ਦੋ ਗਜ਼ ਜ਼ਮੀਨ ਭੀ ਨਾ ਮਿਲੀ ਕੂਚਾਏ ਯਾਰ ਮੇਂ।

ਇਹ ਸੁਣ ਸਤਿਗੁਰੂ ਜੀ ਹਉਕਾ ਭਰ ਬਚਨ ਕੀਤਾ, ਜ਼ਫਰ ਠੀਕ ਹੀ ਕਿਹਾ ਹੈ। ਜਿਥੇ ਯਾਰ ਨਾ ਹੋਵੇ, ਉਹ ਦੇਸ਼ ਉਜਾੜ ਹੀ ਲਗਦਾ ਹੈ। ਆਪਣਾ ਦੇਸ਼ ਹੀ ਤੇ ਯਾਰ ਦਾ ਦੇਸ਼ ਹੀ ਯਾਰ ਦਾ ਕੂਚਾ ਹੁੰਦਾ ਏ। ਸਾਨੂੰ ਇਹ ਬੰਗਲਾ ਸਤਿਗੁਰੂ ਜੀ ਦੇ ਵੱਸਣ ਤੇ ਨਾਮ ਨਾਲ ਪਿਆਰਾ ਭੀ ਲਗਦਾ ਹੈ ਤੇ ਉਨ੍ਹਾਂ ਤੋਂ ਬਿਨਾ ਇਹ ਬੰਗਲਾ ਇਹ ਦੇਸ਼ ਇਹ ਹੀ ਕੀ ਪੰਜਾਬ ਭੀ ਉਜੜਿਆ ਹੀ ਜਾਪਦਾ ਹੈ। ਇਹ ਸੁਣ ਸਭ ਦੇ ਪ੍ਰੇਮ ਅਥਰੂ ਕੁਝ ਚਿਰ ਕਿਰਦੇ ਰਹੇ। ਮਾਤਾ ਜੀਉਣ ਕੌਰ ਜੀ ਨੇ ਹਉਕਾ ਭਰ ਬਹਿ ਕੇ ਬਚਨ ਕੀਤਾ, ਹੇ ਸੱਚੇ ਪਾਤਿਸ਼ਾਹ, ਓਹ ਭੀ ਕਦੇ ਦਿਨ ਆਵੇਗਾ ਜਦੋਂ ਕੂਕਾ ਪੰਥ ਤੇ ਪੰਜਾਬੀ ਆਪਦਾ ਦਰਸ਼ਨ ਇਨ੍ਹਾਂ ਅੱਖਾਂ ਨਾਲ ਕਰਨਗੇ। ਕਿ ਤਰਸਦੇ ਹੀ ਮਰਨਗੇ, ਕਹਿੰਦਿਆਂ ਹੀ ਹੰਝੂ ਭੁੱਜੇ ਜਾ ਪਈਆਂ।

ਰੰਗੂਨ ਦੋ ਵੇਲੇ ਦੀਵਾਨ ਗੁਰਦੁਆਰੇ ਦੇ ਹੇਠਲੇ ਵਿਹੜੇ ਵਿਚ ਲਗਦਾ, ਗੁਰਦੁਆਰੇ ਤੋਂ ਸਵਾ ਮੀਲ ਹਨੂੰਮਾਨ ਗੜ੍ਹੀ ਹੈ, ਲੰਗਰ ਓਥੇ ਹੀ ਹੁੰਦਾ। ਜੇਗੋਂ ਜੋ ਰੰਗੂਨ ਤੋਂ ੧੦-੧੧ ਮੀਲ ਹੈ, ਉਥੋਂ ਦੇ ਮਨਾ ਸਿੰਘ ਜੀ, ਅਕਾਲੀ ਰਾਮ ਸਿੰਘ ਬਾਬਾ ਅਰੂੜ ਸਿੰਘ, ਰੁਲੀਆ ਸਿੰਘ, ਲਾਲ ਸਿੰਘ ਵਕੀਲ, ਸ੍ਰ: ਨਰੈਣ ਸਿੰਘ ਜੀ ਅਰਜ਼ ਕਰ ਭਜਨ ਪੁਛ ਘਰੀਂ ਚਰਨ ਪੁਆਏ ਤੇ ਦੀਵਾਨ ਭੀ ਲਵਾਏ। ਟਾਂਗੋ ਤੋਂ ਬਿਸ਼ਨ ਸਿੰਘ ਜੀ ਐਸ. ਡੀ. ਓ., ਪੀ. ਡਬਲਿਊ. ਡੀ., ਬਰ੍ਹਮਾ ਤੋਂ ਸ੍ਰ: ਕਿਸ਼ਨ ਸਿੰਘ ਜੀ ਆਏ। ਸ਼ਬਦ ਕੀਰਤਨ ਸੁਣ ਭਜਨ ਪੁਛਿਆ ਹਨੂੰਮਾਨ ਗੜ੍ਹੀ ਵਿੱਚ ਖੂਹੀ ਹੋਣ ਕਰ ਲੰਗਰ ਓਥੇ ਹੀ ਰਿਹਾ। ਗੜ੍ਹੀ ਵਲੋਂ ਤਿੰਨ ਦਿਨ ਹਰ ਆਏ ਨੂੰ ਲੰਗਰ ਦੇਣ ਦਾ ਪ੍ਰਬੰਧ ਏ ਹਿੰਦੂਆਂ ਵਲੋਂ। ਉਨ੍ਹਾਂ ਬਹੁਤ ਅਰਜ਼ ਕੀਤੀ, ਪਰ ਸਤਿਗੁਰੂ ਜੀ ਪ੍ਰਸ਼ਾਦਿ ਆਪਣਾ ਹੀ ਛਕਿਆ। ਗੁਰਦੁਆਰੇ ਵਲੋਂ ਪਟਨੇ ਵਾਂਗੂ ਰੁਖਾ ਵਰਤਾਓ ਹੀ ਰਿਹਾ। ਡੇਰੇ ਦਾ ਕਰਤਾਰ ਸਿੰਘ ਸੇਵਕ ਪ੍ਰਬੰਧਕਾਂ ਤੋਂ ਡਰਦਾ ਭੀ ਹਰ ਹਾਜ਼ਰੀ ਸੇਵਾ-ਵਸਤ ਦੀ ਭਰਦਾ ਹੀ ਰਿਹਾ।

ਗੁਰਦੁਆਰੇ ਦੇ ਨੇੜੇ ਦੇ ਸਕੂਲ ਵਿਚ ਰਹਿੰਦੇ ਇਕ ਅਕਾਲੀ ਨੇ ਦੀਵਾਨ ਲਵਾਉਣ ਦੀ ਅਰਜ਼ ਤਾਂ ਕੀਤੀ ਪਰ ਦੂਜਿਆਂ ਉਸ ਨੂੰ ਰੋਕ ਦਿੱਤਾ। ਮੁਸਲਮਾਨ ਤੇ ਕਦੀ ਕਦੀ ਨਮਾਜ਼ ਪੜ੍ਹ ਜਾਂਦੇ ਹਨ, ਪਰ ਕੂਕਿਆਂ ਦੇ ਅਰਦਾਸੇ ਤੋਂ ਤਅਸਬੀ ਅਕਾਲੀਆਂ ਨੂੰ ਬਹੁਤਾ ਡਰ ਲਗਦਾ ਹੈ। ਮੱਤ ਇਨ੍ਹਾਂ ਦਾ ਅਰਦਾਸਾ ਸਾਡਿਆਂ ਤੇ ਅਸਰ ਕਰੇ। ਸ੍ਰੀਅਮ ਜੋ ਇਕ ਖਾੜੀ ਹੈ, ਓਥੋਂ ਦੇ ਬਾਬਾ ਗੁਰਦਿਤ ਸਿੰਘ ਜੀ ਤੇ ਸ੍ਰ: ਮੇਲਾ ਸਿੰਘ ਜੀ ਅਰਜ਼ ਕਰ ਭਜਨ ਭੀ ਪੁਛਿਆ ਆਪਣੇ ਘਰੀਂ ਦੀਵਾਨ ਭੀ ਲਵਾਏ ਤੇ ਅਰਜ਼ ਕਰ ਫ਼ੋਟੋ ਭੀ ਲਈਆਂ। ਰੰਗੂਨੋਂ ੪੦੦ ਮੀਲ ਤੇ ਮਾਂਡਲੇ ਸਤਿਗੁਰੂ ਜੀ ਸੇਠ ਜੀ, ਚੱਕ੍ਰਵਰਤੀ ਜੀ, ਭਾਈ ਵਜ਼ੀਰ ਸਿੰਘ ਜੀ, ਕਿਰਪਾ ਸਿੰਘ ਜੀ ਤੇ ਰਲਾ ਸਿੰਘ ਜੀ ਲਾਂਗਰੀ ਗਏ। ਅਗੋਂ ਮੋਟਰ ਰੇਲ ਤੇ ਮੇਮੀਓ ਗਏ। ਜੋ ਰੰਗੂਨ ਦਾ ਸ਼ਿਮਲਾ ਹੀ ਏ। ਸੈਰ ਕੀਤਾ ਬਾਕੀ ਸੰਗਤ ਰੰਗੂਨ ਹੀ ਸੰਤ

ਖੜਕ ਸਿੰਘ ਜੀ ਸਮੇਤ ਰਹੀ। ਤੇ ਪੋਹ ਸੁਦੀ ਦਾ ਪੁਰਬ ਮਨਾਇਆ। ਰੰਗੂਨੋਂ ਮਾਂਡਲੇ ਮੇਲ ਤੇ ਸਵੇਰੇ ਥਾਜੀ ਪੁਜੇ। ਗੁਰਦੁਆਰੇ ਖੂਹੀ ਤੋਂ ਇਸ਼ਨਾਨ ਕੀਤਾ, ਲੰਗਰ ਕਰ ਛਕਿਆ। ਥਾਜੀ ਤੋਂ ਘੋੜਿਆਂ ਦੇ ਸਲੋਤਰੀ ਸ੍ਰ: ਫੁਮਣ ਸਿੰਘ ਜੀ ਦੀ ਸੋਭਾ ਸੁਣ ਸਤਿਗੁਰੂ ਜੀ ਸਮੇਤ ਆਲਮ ਜੀ ਤੇ ਸੇਠਾਂ ਦੇ ਪਿਆਥੋਈ ਗੱਡੀ ਤੇ ਗਏ। ਸ੍ਰ: ਦੂਰੋਂ ਦੇਖ ਬੜੇ ਚਾਅ ਨਾਲ ਪ੍ਰਸੰਨ ਹੋ ਉਠ ਆਦਰ ਕੀਤਾ, ਮਿਲਿਆ। ਇਸ ਦੇ ਘਰ ਵਾਲੀ ਭੈਣੀ ਸਾਹਿਬ ਦੇ ਨੇੜੇ ਦੀ ਨੇ ਭਜਨ ਪੁਛਿਆ ਹੋਇਆ ਸੀ। ਇਹ ਦੰਪਤੀ ਫੂਲੇ ਨਾ ਸਮਾਉਣ ਆਦਰ ਵਜੋਂ ਛਕਣ ਵਾਲੀਆਂ ਵਸਤਾਂ ਦੀਆਂ ਅਰਜ਼ਾਂ ਕਰਨ। ਇਨ੍ਹਾਂ ਫਲਾਂ ਦੇ ਟੋਕਰੇ ਭੇਟ ਕੀਤੇ। ਸਤਿਗੁਰੂ ਜੀ ਆਪ ਭੀ ਮੁਖ ਪਾਇ ਤੇ ਸੰਗਤ ਵਿਚ ਵਰਤਾਏ। ਘੋੜਿਆਂ ਦੀ ਪਛਾਣ ਤੇ ਦਵਾਈਆਂ ਦੇ ਪੁਛਣ ਦੱਸਣ ਬਅਦ ਸਰਦਾਰ ਜੀ ਹੋਰਾਂ ਤੇ ਦੰਪਤੀ ਨੇ ਬਸਤਰਾਂ ਜੋਗ ਥਾਨ ਤੇ ੨੫) ਭੇਟਾ ਕੀਤੇ। ਸਤਿਗੁਰੂ ਜੀ ਵਾਪਸ ਥਾਜੀ ਹੀ ਆਏ ਦੀਵਾਨ ਵਿਚ। ਸਵੇਰੇ ਭੀ ਆਸਾ ਦੀ ਵਾਰ ਥਾਜੀ ਹੀ ਲਗੀ। ਮੋਟਰਾਂ ਤੇ ਟੌਂਜੀ ਪੁਜੇ ੧੨ ਪੋਹ। ਏਥੇ ਸ੍ਰ: ਈਸ਼ਰ ਸਿੰਘ ਨਾਮਾ ਬੰਸੀ ਸੋਅ ਸੁਣ ਅਗੋਂ ਸਵਾਗਤ ਲਈ ਸੜਕ ਤੇ ਖੜਾ ਸੀ। ਉਸ ਦੇ ਬੰਗਲੇ ਉਤਾਰਾ ਕੀਤਾ, ਦੀਵਾਨ ਲੱਗਾ, ਸਤਿਗੁਰੂ ਜੀ ਏਥੇ ਗੁਰਦੁਆਰੇ ਬੱਚੇ ਗੁਰਮੁਖੀ ਪੜ੍ਹਦੇ ਸੁਣ ਦੇਖਣ ਗਏ। ਬੱਚਿਆਂ ਉਠ ਸਤਿਕਾਰ ਤੇ ਹੱਥ ਜੋੜ ਨਮਸਕਾਰ ਕੀਤੀ। ਬੱਚਿਆਂ ਇਥੇ ਸ਼ਬਦ ਸੁਣਾਇਆ,ਸਤਿਗੁਰੂ ਜੀ ੭) ਮਠਿਆਈ ਲਈ ਬੱਚਿਆਂ ਨੂੰ ਬਖਸ਼ੇ। ਇਕ ਕੰਨਿਆ ਪਾਠਸ਼ਾਲਾ ਪਹਾੜਾਂ ਵਿੱਚ ਗੁਰਮੁਖੀ ਦਾ ਇਨ੍ਹਾਂ ਈਸ਼ਰ ਸਿੰਘ ਹੋਰਾਂ ਦੇ ਉਦਮ ਨਾਲ ਚਲਦਾ ਏ। ਪ੍ਰਸ਼ਾਦਿ ਛਕ ਚੁਫੇਰੇ ਦੇ ਪਹਾੜਾਂ ਦੀ ਸੈਰ ਨੂੰ ਨਿਕਲੇ। ਸੈਰ ਕਰਦੇ ਟੌਂਜੀ ਦੇ ਉਪਰਲੇ ਪਹਾੜ ਤੇ ਪੁਜੇ। ਉਥੇ ਚਸ਼ਮਿਆਂ ਦੇ ਪਾਣੀ ਨਾਲ ਬੂਟ ਲਗਾਣ ਸਾਂਭਣ ਵਾਲਾ ਇਕ ਬਿਰਧ ਮਾਲੀ ਸੀ। ਜੋ ਸਤਿਗੁਰੂ ਜੀ ਨੂੰ ਦੇਖਦਾ ਹੀ ਇਆ ਇਆ ਹਾ ਹਾ ਕਰਦਾ ਮਸਤ ਹੋ ਸਤਿਗੁਰੂ ਜੀ ਦੇ ਚਰਨਾਂ ਤੇ ਆ ਡਿੱਗਾ। ਸਤਿਗੁਰੂ ਜੀ ਭੀ ਖੁਸ਼ ਹੋ ਉਸ ਵਲ ਤੱਕਦੇ ਰਹੇ ਖੜੋ ਕੇ। ਝੱਟ ਬਾਦ ਉਸ ਬਿਰਧ ਦੱਸਿਆ, ਮੈਨੂੰ ਦੋ ਸਾਲ ਹੋਏ ਇਨ੍ਹਾਂ ਦਾ ਦਰਸ਼ਨ ਸੌਂਤੇ ਵੇਲੇ ਹੋਇਆ ਸੀ। ਇਨ੍ਹਾਂ ਕਿਹਾ ਸੀ, ਫੇਰ ਕਦੀ ਤੈਨੂੰ ਆਇ ਮਿਲਾਂਗੇ। ਸਾਧਾਂ ਪੁਛਿਆ ਇਹ ਬਿਰਧ ਆਪ ਦਾ ਕਦੋਂ ਦਾ ਕੂਕਿਆਂ ਵਾਂਗੂ ਆਸ਼ਕ ਏ। ਸਤਿਗੁਰੂ ਜੀ ਕਿਹਾ, ਕਰਤੇ ਦੀ ਲੀਲ੍ਹਾ ਬੇਅੰਤ ਹੈ। ਉਸ ਬਿਰਧ ਦੀ ਆਸ਼ਾ ਪੂਰੀ ਹੋਈ ਤੇ ਉਹ ਆਪਣੇ ਕੰਮ ਵਿਚ ਰੁਝ ਗਿਆ। ਦੀਵਾਨ ਟੌਂਜੀ ਲੱਗਾ ਤੇ ਆਲਮ ਜੀ ਦੇ ਸ਼ੇਅਰ:-

ਮੁਬਾਰਕ ਵੋਹ ਘਰਾਣਾ ਹੈ ਜਹਾਂ ਅਵਤਾਰ ਹੋਤਾ ਹੈ।
ਵੋਹ ਆਖੇਂ ਮੁਬਾਰਕ ਹੈਂ ਜਿਨ੍ਹੇਂ ਦੀਦਾਰ ਹੋਤਾ ਹੈ।

ਸੁਣ ਇਕ ਮੌਲਵੀ ਮਸਤ ਹੋ ਸਤਿਗੁਰੂ ਜੀ ਦੇ ਗਲ ਲਗ ਰੋਣ ਲਗ ਪਿਆ। ਤੇ ਕਿਹੇ ਸ੍ਰ ਤੁਸੀਂ ਧੰਨ ਹੋ ਜਿਨ੍ਹਾਂ ਦਾ ਅਵਤਾਰ ਦੇ ਘਰਾਣੇ ਵਿਚ ਜਨਮ ਹੋਇਆ ਹੈ ਤੇ ਧੰਨ ਮੇਰੇ ਭਾਗ ਤੇ ਅੱਖਾਂ ਅੱਜ ਹੋ ਗਈਆਂ ਹਨ ਜਿਨ੍ਹਾਂ ਐਸੇ ਉਚੇ ਘਰਾਣੇ ਦੀ ਅੰਸ਼ ਤੇ ਸੇਵਕ ਦਾ ਦੀਦਾਰ ਕੀਤਾ ਹੈ। ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਮੋਟੀ ਮੋਟੀ ਵਾਕਫੀ ਦਾ ਲੈਕਚਰ ਸਤਿਗੁਰੂ ਪ੍ਰਤਾਪ ਸਿੰਘ ਜੀ ਤੱਕ ਦਾ ਆਲਮ ਜੀ ਇਸ ਦਿਨ ਕੀਤਾ। ਵਖਿਆਨ ਵਿਚ ਕਿਹਾ। "ਗੁਰ ਨੈਨ ਬੈਨ ਗੁਰ ਗੁਰ ਕਰੋ ॥" ਜਿਸ ਦਾ ਅਸਰ ਮੌਲਵੀ ਤੇ ਹੋਇਆ ਸੀ।

ਟੋਂਜੀ ਤੋਂ ਦੋ ਲਾਰੀਆਂ ਚੇਤੋਂ ਤੱਕ ਕੀਤੀਆਂ। ਟੋਂਜੀ ਤੋਂ ੫੮ ਮੀਲ ਲੋਹਲਮ ਪਹਾੜ ਤੇ ਫ਼ੌਜੀਆਂ ਦਾ ਟਿਕਾਣਾ ਹੈ। ਸ੍ਰ: ਈਸ਼ਰ ਸਿੰਘ ਜੀ ਨੇ ਓਥੇ ਰਹਿੰਦੇ ਡਾਕਟਰ ਜੀਉਣ ਸਿੰਘ ਜੀ ਨੂੰ ਤਾਰ ਭੇਜ ਦਿੱਤੀ ਸੀ ਕਿ ਸਤਿਗੁਰੂ ਜੀ ਮਾਤਾ ਜੀ ਤੇ ਸੰਗਤ ਆ ਰਹੀ ਹੈ। ਸ੍ਰ: ਜੀਉਣ ਸਿੰਘ ਜੀ ਬਹੁਤ ਸਿੱਖ ਸੰਗਤ ਨੂੰ ਸਾਥ ਲੈ ਸੜਕ ਤੇ ਢੋਲਕੀ, ਛੈਣੇ ਲੈ ਸ਼ਬਦ ਪੜ੍ਹਦੇ ਸਵਾਗਤ ਹਿੱਤ ਖੜੇ ਸੀ। ਓਨ੍ਹਾਂ ਬਹੁਤ ਆਦਰ ਨਾਲ ਆਰਾਮ ਯੋਗ ਜਗ੍ਹਾ ਬਣਾ ਅਗੋਂ ਆ ਗਲ ਮਿਲੇ। ਜਿਥੇ ਰਾਤ ਅਤਿਥੀਆਂ ਵਾਂਗ ਗੁਜ਼ਾਰਨੀ ਸੀ, ਸੁਹਿਰਦ ਸੁਨੇਹੀਆਂ ਵਾਂਗ ਆਰਾਮ ਮਿਲਿਆ ਤੇ ਦੀਵਾਨ ਭੀ ਲੱਗਾ। ਏਥੇ ਠੰਢ ਬਹੁਤ ਸੀ। ਇਸ਼ਨਾਨ ਕਰ ਆਸਾ ਦੀ ਵਾਰ ਬਾਦ ਤਿਆਰ ਹੋਏ। ਸ੍ਰ: ਜੀਉਣ ਸਿੰਘ ਜੀ ਦੀ ਅਰਜ਼ ਤੇ ਲੰਗਰ ਬਣਾ ਛਕ ਤੁਰੇ। ਤਾਂ ਉਸ ਨੇ ਦੋ ਕੰਬਲ ਤੇ ੨੧) ਸਤਿਗੁਰੂ ਜੀ ਨੂੰ ੧ ਕੰਬਲ ਮਾਤਾ ਜੀ ਨੂੰ ਮੱਥਾ ਟੇਕਿਆ, ਇਸ ਸਰਦਾਰ ਤੇ ਕੁਝ ਫੌਜੀਆਂ ਸਮੇਤ ਪਰਿਵਾਰਾਂ ਭਜਨ ਪੁਛਿਆ। ਇਥੋਂ ੮੪ ਮੀਲ ਕੁਹੀਨ ਨਦੀ ਹੈ ਜੋ ਚਸ਼ਮਿਆਂ ਤੋਂ ਬਣ ਨੇੜਿਓਂ ਹੀ ਤੁਰਦੀ ਹੈ, ਉਸ ਤੇ ਪਹੁੰਚੇ। ਉਸ ਤੇ ਪੁਲ ਨਾ ਹੋਣ ਕਰ ਮੋਟਰਾਂ ਬੇੜੀਆਂ ਤੇ ਚੜ੍ਹਾ ਪਾਰ ਕੀਤੀਆਂ। ਤੇ ੧੫ ਮੀਲਾਂ ਤੇ ਨਾ ਅਗੋਂ ਪੜਾਅ ਤੇ ਅਤਿ ਠੰਢੀ ਜਗ੍ਹਾ ਸਰਕਾਰੀ ਬੰਗਲੇ ਵਿਚ ਪੁਜ ਰਾਤ ਕੱਟੀ।

ਪ੍ਰਾਤ ਆਸਾ ਦੀ ਵਾਰ ਦੇ ਕੀਰਤਨ ਦਾ ਭੋਗ ਪਾ ਟਾਂਕੋ ਨਦੀ ਤੇ ਪੁਜੇ। ਇਥੇ ਅਗੋਂ ਮੋਟਰਾਂ ਨਾ ਆਈਆਂ ਕਰ ੪੦) ਵਾਧੂ ਭਰ ਅਗੇ ਟੁਰੇ। ਇਹ ਵੇਰਵਾ ਡਰਾਈਵਰਾਂ ਪਹਿਲਾਂ ਨਾ ਕੀਤਾ ਸੀ। ਕੁਝ ਦੇਰ ਲਗਣ ਦੇ ਸਮੇਂ ਬਾਂਸਾਂ ਕੱਖਾਂ ਦੀ ਝੁਗੀ ਵਿਚ ਸਤਿਗੁਰੂ ਜੀ ਤਾਊਸ ਸੁਰ ਕਰ ਸ਼ਬਦ ਅੰਭਿਆ। ਸਵਾਦ ਬਣ ਗਿਆ ਤੇ ਸਮਾਂ ਰੰਗ ਵਿਚ ਲੰਘਿਆ, ਟਾਂਕੋ ਤੋਂ ਚੇਤੋਂ ਤੱਕ ਰਸਤਾ ਕੱਚਾ ਹੈ, ਪਰ ਡਰਾਉਣਾ ਨਹੀਂ। ਨਦੀ ਲੰਘ ਕੇ ਥੋੜ੍ਹੀ ਦੂਰ ਗਏ। ਇਕ ਲੱਕੜ ਦਾ ਪੁਲ ਆਇਆ। ਸਤਿਗੁਰੂ ਜੀ ਹੁਕਮ ਦੇ ਸਵਾਰੀਆਂ ਉਤਾਰ ਤੋਰ ਕੇ ਲੰਘਾਈਆਂ। ਅੰਤਲੀ ਮੋਟਰ ਪਾਰ ਹੀ ਹੋਈ ਸੀ, ਪੁਲ ਟੁਟ ਕੇ ਡਿੱਗਾ ਸਭ ਹੈਰਾਨ ਹੋਏ। ਤਾਂ ਸਤਿਗੁਰੂ ਜੀ ਕਿਹਾ, ਮੇਰਾ ਅਨੁਮਾਨ ਹੀ ਇਸ ਨੂੰ ਦੇਖ ਕਹਿੰਦਾ ਸੀ ਇਹ ਝੂਗਾ ਹੈ, ਕੋਈ ਅੰਤਰਜਾਮਤਾ ਨਹੀਂ ਹੋਈ।

ਟਾਂਕੋ ਤੋਂ ੧੫ ਮੀਲ ਇਕ ਬਸਤੀ ਸੈਨ ਮੋਂਗ ਤੁੰਗ ਤੋਂ ਅਰਥਾਤ ਸਾਧੂਆਂ ਦਾ ਡੇਰਾ ਲਕੜਾਂ ਦੇ ਮਕਾਨ ਸੀ। ਸਤਿਗੁਰੂ ਜੀ ਤੇ ਸੰਗਤ ਵੱਖ ਵੱਖ ਟਿਕੇ। ਸਾਧੂ ਆਏ ਬੱਚੇ ਪੜ੍ਹਨ ਵਾਲੇ ਆਏ। ਬੋਲੀ ਇਕ ਦੂਜੇ ਦੀ ਸਮਝੀ ਨਾ ਜਾਏ, ਉਹ ਵੀ ਹੱਸਣ ਤੇ ਉਹ ਵੀ ਹੱਸਣ। ਸਾਧੂਆਂ ਪ੍ਰਾਲੀ ਦਿੱਤੀ ਵਛਾਣ ਲਈ ਤੇ ਲਕੜਾਂ ਬਾਲ ਸੇਕਣ ਲਈ ਤੇ ਜੁਲੇ ਭੀ। ਕਈਆਂ ਰਾਤ ਜਾਗ ਹੀ ਲੰਘਾਈ। ਅੰਮ੍ਰਿਤ ਵੇਲੇ ਇਸ਼ਨਾਨ ਕਰ ਆਸਾ ਦੀ ਵਾਰ ਲਾਈ ਤਾਂ ਪੀਲੇ ਪੀਲੇ ਬਸਤਰਾਂ ਵਾਲੇ ਸਾਧੂ ਹੱਥਾਂ ਵਿਚ ਮੋਮਬੱਤੀਆਂ ਤੇ ਦੀਵੇ ਲੈ ਖੜੇ ਟਿਕੀ ਹੋਇ ਰਹੇ। ਭਾਵੇਂ ਗੁਰਬਚਨਾਂ ਦੀ ਉਹਨਾਂ ਨੂੰ ਸਮਝ ਨਾ ਆਉਂਦੀ ਸੀ, ਸਤਿਗੁਰੂ ਜੀ ਬਚਨ ਕੀਤਾ, ਗੁਰਬਾਣੀ ਵਿਚ ਇਹ ਸੱਤਾ ਏ। ਪੰਖੀਆਂ, ਬਿਰਖਾਂ ਬਦੇਸ਼ੀਆਂ ਨੂੰ ਭੀ ਬਿਨ ਦੱਸੇ ਰਸ ਦਿੰਦੀ ਹੈ ਅੰਤਰ ਆਤਮੇ। ਇਥੇ ਹੀ ਲੰਗਰ ਕੀਤਾ, ਛਕਿਆ ਤੇ ਮੋਟਰਾਂ ਭੀ ਜੋ ਕਲ ਵੇਲੇ ਸਿਰ ਨਾ ਪੁਜੀਆਂ ਸੀ, ਇਥੇ ਆ ਗਈਆਂ। ਟੋਂਜੀ ਵਾਲੇ ਵਾਪਸ ਹੋ ਗਏ। ਅਗੋਂ ਰਸਤਾ ਬੜਾ ਬਿਖੜਾ ਡਰੌਣਾ ਸੀ ਖੱਡਾਂ ਦਾ। ਇਕ ਨਿਮਖ ਦੀ ਭੁਲ ਡਰਾਈਵਰ ਦੀ, ਖੇਡ ਖਤਮ ਕਰਦੀ ਪਰ ਉਹ ਨਾ ਕਰਦੇ। ਸੇਠ ਨਰਾਇਣ ਸਿੰਘ ਜੀ ਜੋ ਪਹਾੜਾਂ ਬਿਰਖਾਂ ਦੀਆਂ ਫਿਲਮਾਂ

ਲਈ ਜਾਂਦੇ ਸੀ,ਆਲਮ ਜੀ ਦੇ ਕਹਿਣ ਤੇ ਹੀ ਨਾ ਹੌਂਸਲਾ ਕਰ ਸਕੇ। ਕਈ ਸਾਧਾਂ ਨੇ ਮੂੰਹ ਤੇ ਕੰਬਲ ਲੈ ਲਏ। ਕਈਆਂ ਨੂੰ ਕੈਅ ਭੀ ਆਈ ਹੁੜਕੇ ਲਗ।

ਚੇਤੋਂ ਤੋਂ ਦੂਰ ਇਕ ਸ਼ਾਨ ਮੁਲਕ ਦੀ ਰਿਆਸਤ ਕਿੰਗਟੰਗ ਏ। ਏਥੇ ਕੋਈ ਬਰਮੀ ਬੋਲੀ ਵੀ ਨਹੀਂ ਸਮਝਦਾ। ਇਥੇ ਇਕ ਮਸੂਾਏ ਨਦੀ ਹੈ ਜੋ ਸ਼ਾਨ ਤੇ ਸਿਆਮ ਨੂੰ ਵੱਖ ਕਰਕੇ ਦੱਸਦੀ ਹੈ ਜਿਵੇਂ ਰਾਵੀ ਭਾਰਤ ਤੇ ਪਾਕ ਨੂੰ। ਕਿੰਗਟੰਗ ੧੦-੧੨ ਸਿੱਖਾਂ ਦੇ ਘਰ ਹਨ ਤੇ ਗੁਰੂ ਨਾਨਕ ਮਰਯਾਦਾ, ਅਨੁਸਾਰ ਧਰਮਸਾਲਾ ਬਣਾਈ ਵਿਚ ਆਏ ਨੂੰ ਆਦਰ ਪ੍ਰਸਾਦਿ ਦਿੰਦੇ ਹਨ। ਇਨ੍ਹਾਂ ਬਹੁਤ ਆਦਰ ਦਿੱਤਾ। ਇਥੋਂ ਦੇ ਸੇਵਕ ਮਲ ਸਿੰਘ ਜੀ ਬਹੁਤ ਸੇਵਾ ਆਦਰ ਕੀਤਾ। ਰਾਤ ਰਹੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਬਾਦ ਲੰਗਰ ਕਰ ਛਕਿਆ। ਮਸੂਾਏ ਨਦੀਓਂ ਪਾਰ ਸਿਆਮ ਦੇਸ਼ ਵ੍ਰਿਚ ਸਭ ਤੋਂ ਪਹਿਲਾਂ ਇਕ ਸਿੱਖ ਮੱਖਣ ਸਿੰਘ ਵਲ ਉਤਾਰਾ ਹੋਇਆ। ਭੀਲਣੀ ਵਾਂਗੂ ਇਸ ਦੇ ਭਾਗ ਭਲੇ ਫਲੇ। ਪੁਲਸ ਦੇ ਸਿਪਾਹੀ ਆਏ ਮਖਣ ਸਿੰਘ ਦੇ ਦੱਸਣ ਤੇ ਸਭ ਨੇ ਨਿਮਸਕਾਰ ਕੀਤੀ।

ਲੰਪਾਂਗ ਪੁਜੇ, ਏਥੇ ੫-੬ ਘਰ ਨਾਮਧਾਰੀ ਸਿੱਖਾਂ,ਹਰਨਾਮ ਸਿੰਘ, ਭਗਤ ਸਿੰਘ, ਸੰਤੋਖ ਸਿੰਘ, ਕਰਤਾਰ ਸਿੰਘ ਆਦਿ ਦੇ ਕਿਲ੍ਹੇ ਦੀਦਾਰ ਸਿੰਘ ਜ਼ਿਲਾ ਗੁਜਰਾਂਵਾਲੇ ਦੇ ਹਨ। ਇਹਨਾਂ ਬਹੁਤ ਸੇਵਾ ਕੀਤੀ ਤੇ ਅਗੋਂ ਸਿਆਮੀਆਂ ਸਮੇਤ ਆ ਸਵਾਗਤ ਕੀਤਾ ਰੇਲ ਦੇ ਟੇਸ਼ਨ ਤੇ ਪੁਜ.। ਜੈਕਾਰੇ ਬੋਲ ਫੁੱਲਾਂ ਦੇ ਹਾਰ ਪਹਿਰਾਏ।

ਸੰਤ ਨਿਧਾਨ ਜੀ ਗੁਜਰਾਂਵਾਲੇ ਜ਼ਿਲੇ ਦੇ ਬੂਢੇ ਗੁਰਾਏ ਦੇ ਸੱਚਦੇ, ਸਤਿਗੁਰੂ ਜੀ ਦਾ ਆਉਣਾ ਸੁਣ ਲੰਪਾਂਗ ਆਏ ਹੋਏ ਸੀ। ਇਥੇ ਦੀਵਾਨ ਲਗੇ ਦੋ ਵਕਤ। ਇਥੋਂ ਚੰਗਮਈ ਨੂੰ ਰੇਲ ਤੇ ਸਵਾਰ ਹੋਏ ਪਰਸਾਦਿ ਛਕ। ਵੈਰਾਗੀ ਸੰਗਤ ਛੱਡ। ਰੇਲ ਦੇ ਸੰਗਤ ਵਾਲੇ ਕਮਰੇ ਵਿਚ ਆ ਤੁਸ਼ ਫੜ ਸ਼ਬਦ ਸ਼ੁਰੂ ਕੀਤਾ। ਸਮੇਤ ਸ੍ਰ: ਨਿਧਾਨ ਸਿੰਘ ਜੀ ਸਭ ਮਸਤ ਹੋਏ ਰਹੇ। ਚੰਗਮਈ ਪੁਜੇ। ਇਥੇ ਸਭ ਸਿੱਖ ਹਿੰਦੂ ਮੁਸਲਮਾਨ ਅਗੋਂ ਆਦਰ ਲਈ ਆਏ ਹੋਏ ਸੀ। ਤਿੰਨ ਦਿਨ ਇਥੇ ਲੰਗਰ ਦੀਵਾਨ ਹੋਏ। ਇਕ ਦਿਨ ਇਕ ਅਰਬੀ ਫਕੀਰ ਨੇ ਆਲਮ ਜੀ ਦਾ ਵਖਿਆਨ ਸੁਣ ਮਨ ਵਿਚ ਮੰਗ ਮੰਗੀ, ਜੇ ਗੁਰ ਨਾਨਕ ਦੇ ਤਖਤ ਦੇ ਇਹ ਸੇਵਕ ਹਨ ਤੇ ਸਮਰੱਥ ਸਕਤ ਓਸੇ ਤਰ੍ਹਾਂ ਇਨ੍ਹਾਂ ਵਿਚ ਵਰਤਦੀ ਏ ਤਾਂ ਜਿਵੇਂ ਗੁਰੂ ਨਾਨਕ ਜੀ ਮਰਦਾਨੇ ਨਾਲ ਪਿਆਰ ਕਰਦੇ ਰਹੇ ਹਨ. ਇਹ ਮੇਰੀ ਰੀਝ ਪੂਰੀ ਕਰਨ, ਮੈਂ ਜੱਫੀ ਪਾ ਕੇ ਇਨ੍ਹਾਂ ਨੂੰ ਮਿਲ ਸਕਾਂ। ਸਤਿਗੁਰੂ ਜੀ ਵਲ ਉਹ ਉਠ ਉਠ ਬਾਰ ਬਾਰ ਤੱਕੇ ਤੇ ਨੇੜੇ ਹੋਣੋ ਝੱਕੇ। ਸਤਿਗੁਰੂ ਜੀ ਸੇਵਕ ਤੋਂ ਬੰਸਕੀ ਦੀ ਚਾਦਰ ਲੈ ਬਾਹਰ ਨਿਕਲ ਦੀਵਾਨ ਚੋਂ ਤੇ ਓਸ ਅਰਬੀ ਫਕੀਰ ਨੂੰ ਕੋਲ ਆ ਕਿਹਾ, ਆਓ ਰੱਬੀ ਲੋਕੋ ਆਪਣੀ ਰੀਝ ਲਾਹ ਲਵੋ। ਉਸ ਅਰਬੀ ਫਕੀਰ ਨੇ ਉਠ ਕੇ ਜੱਫੀ ਪਾ ਲਈ ਤੇ ਵੈਰਾਗੀ ਹੋ ਕਿਹਾ, ਮੇਰੀ ਮਨਸਾ ਪੂਰੀ ਹੋ ਗਈ ਹੈ। ਸਤਿਗੁਰੂ ਜੀ ਚੁਪ ਕੀਤਿ ਆ ਆਸਣ ਤੇ ਥਿਰੇ। ਬਾਦ ਸਾਧਾਂ ਦੇ ਪੁਛਣ ਤੇ ਦੱਸਿਓ ਨੇ ਮੈਨੂੰ ਅੰਦਰੋਂ ਉਸ ਦੇ ਬਾਰ ਬਾਰ ਝਾਕਣ ਤੇ ਖਿਚ ਲਗਦੀ ਸੀ। ਤੇ ਅੰਦਰ ਆਈ ਸੀ ਇਹ ਮੈਨੂੰ ਘੁਟ ਕੇ ਮਿਲਣਾ ਚਾਹੁੰਦਾ ਹੈ। ਇਹ ਕੋਈ ਅੰਤਰ-ਜਾਮਤਾ ਨਹੀਂ ਉਸ ਦੇ ਸੁਧ ਰਿਦੇ ਦੀ ਭਾਵਨਾ ਤੇ ਮੇਰੇ ਨਿਰਮਲ ਮਨ ਦਾ ਆਤਮਕ ਮੇਲ ਹੋ ਗੁਰਵਾਕ 'ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ', ਵਰਤਿਆ ਹੈ। ਉਸ ਦੀ ਮੰਗ ਉਸ ਗੁਰੂ ਨਾਨਕ ਪੂਰੀ ਕੀਤੀ ਏ ਜਿਸ ਦਾ ਨਾਮ ਸਿਮਰ ਉਸ ਮੇਰੇ ਮਿਲਣ ਦੀ ਮਨਸਾ ਧਾਰੀ ਸੀ।

ਦੂਜੀ ਵਾਰ ਸਤਿਗੁਰੂ ਜੀ ਦੇ ਸਿਆਮ ਗਿਆਂ ਇਸ ਫਕੀਰ ਨੇ ਨੇੜੇ ਹੋ ਸਤਿਗੁਰੂ ਜੀ ਅਗੇ ਅਰਜ਼ ਕੀਤੀ ਜੀ ਮੈਨੂੰ ਦਵਾ ਦਿਓ ਤੇ ਸਤਿਗੁਰੂ ਜੀ ਰਤਨ ਸਿੰਘ ਨੂੰ ਕਿਹਾ ਸੀ, ਇਸ ਨੂੰ ਮਰਜ਼ ਪੁਛ ਕੇ ਦਵਾ ਦੇ। ਤਾਂ ਇਸ ਕਿਹਾ ਸੀ, ਆਪ ਦਿਓ ਤੇ ਮੇਲ ਲਵੋ। ਤਾਂ ਸਤਿਗੁਰੂ ਜੀ ਬਚਨ ਕੀਤਾ ਸੀ ਗੁਰੂ ਤੇਰੀ ਇਹ ਭੀ ਮੰਗ ਪੂਰੀ ਕਰੇ। ਸਿੱਖਾਂ ਦੇ ਪੁਛਣ ਤੇ ਸਤਿਗੁਰੂ ਜੀ ਦਸਿਆ ਸੀ, ਇਸ ਦੀ ਮੰਗ ਸੀ ਅੰਤਰ-ਆਤਮੇ ਕਿ ਮੈਂ ਤੁਰਕ ਜਾਮੇ ਕਰ ਆਪ ਦੀ ਸੰਗਤ ਨਾਲ ਮਿਲ ਨਹੀਂ ਸਕਦਾ, ਮੇਰਾ ਐਸਾ ਜਨਮ ਅਗੋਂ ਨਾ ਹੋਵੇ। ਸਿੱਖਾਂ ਦੇ ਘਰ ਜਨਮਾਂ, ਇਹ ਦੁਆ ਮੰਗਦਾ ਸੀ।

ਆਸੈ *ਬੰਕੋਕ ਪੁਜੇ ਅਗੋਂ ਬਿਅੰਤ ਸੰਗਤ ਮਾਈ ਭਾਈ ਤੇ ਬਾਲ ਬਿਰਧ ਚਾਅ ਨਾਲ ਹੱਥਾਂ ਵਿਚ ਹਾਰ ਫੜੀ ਸਵਾਗਤ ਲਈ ਖੜੇ ਸੀ। ਚੰਗਮਈ ਤੇ ਪਾਕ ਨਾਮ ਫੋਰ ਆਦਿ ਸ਼ਹਿਰਾਂ ਤੋਂ ਭੀ ਬਹੁਤ ਸੰਗਤ ਆਈ ਹੋਈ ਸੀ। ਦਰਸ਼ਨ ਕਰਦਿਆਂ ਸਭ ਨੇ ਜੈਕਾਰੇ ਗਜਾਏ। ਤੇ ਚਰਨੀਂ ਸੀਸ ਧਰ ਗਲੀਂ ਹਾਰ ਪਹਿਰਾਏ। ਕਾਰਾਂ ਤੇ ਜਲੂਸ ਨਾਮਧਾਰੀ ਧਰਮਸਾਲਾ ਲਿਆਏ। ਦੋ ਵੇਲੇ ਦੀਵਾਨ ਲਗਦਾ, ਕਥਾ ਕੀਰਤਨ ਹੁੰਦਾ, ਹੱਲੇ ਦਾ ਦੀਵਾਨ ਤੇ ਲੈਕਚਰ ਵਿਆਖਿਆ ਵੇਲੇ ਦੀ ਵੰਡ ਕਰ ਹੁੰਦੇ। ਕੁਝ ਦਿਨਾਂ ਬਾਦ ਸਤਿਗੁਰੂ ਜੀ ਭੈਣੀ ਸਾਹਿਬ ਹੁੰਦੇ ਸੁਧ ਪਾਠਾਂ ਦਾ ਬਚਨ ਸੁਣਾ ਹੁਕਮ ਕੀਤਾ ਸਾਧ ਸੰਗਤ ਇਥੇ ਭੀ ਸੁਧ ਪਾਠ ਕਰ ਸੁਣਾਵੇ, ਗ੍ਰੰਥ ਸਾਹਿਬ ਦਾ। ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਇਕ ਸਿੱਖ ਨੂੰ ਇਕ ਲਾਂ ਦੇ ਘਟ ਲਾਉਣ ਤੋਂ ਤਾੜਨਾ ਕੀਤੀ ਸੀ ਤੇ ਕਿਹਾ ਸੀ, "ਸਿੱਖੋ ਸੁਣੋ ਸੀਖ ਇਹ ਮੇਰੀ, ਬਾਣੀ ਪੜ੍ਹੋ ਸੁਧ ਗੁਰੂ ਕੇਰੀ।" ਗੁਰੂ ਸਿੰਘ ਸਭਾ ਹਿੰਦੂ ਸਭਾ ਹਿੰਦੂ ਧਰਮਸਾਲਾ, ਆਰੀਆ ਸਮਾਜ, ਇੰਡੀਅਨ ਐਸੋਸੀਏਸ਼ਨ ਆਦਿ ਜਗ੍ਹੀਂ ਦੀਵਾਨ ਲਗਦੇ ਸੀ ਤੇ ਸਭ ਮਤਾਂ ਦੀ ਸੰਗਤ ਜੁੜਦੀ ਸੀ। ਸਭ ਨੇ ਇਹ ਸਲਾਹ ਸਤਿਗੁਰੂ ਜੀ ਦੀ ਪ੍ਰਵਾਨ ਕੀਤੀ ਤੇ ਜੈਕਾਰਾ ਗਜਾਇਆ। ਨਾਮਧਾਰੀ, ਅਕਾਲੀ ਸਿੰਘ ਸਭਾਈ, ਹਿੰਦੂ ਸਭਾ ਆਰੀਆ ਸਭਾ ਦੇ ਸੱਜਣ ਆਏ। ਦੋ ਗ੍ਰੰਥ ਸਾਹਿਬ ਪ੍ਰਕਾਸ਼ੇ। ਆਲਮ ਜੀ ਪਾਠੀਆਂ ਦੇ ਨਾਮ ਲਿਖੇ ਚਾਲੀ ਹੋਏ। ਸਤਿਗੁਰੂ ਜੀ ਬਚਨ ਕੀਤਾ, ਜੋ ਸੁਧ ਪਾਠ ਸੁਣਾਵੇਗਾ, ੫) ਇਨਾਮ ਪਾਵੇਗਾ। ਇਕ ਸ਼ਬਦ ਚੁਣ ਕੇ ਇਕ ਬੀੜ ਤੇ ਗਿਆਨੀ ਸਿੰਘ ਸਭਾ ਦੇ ਪ੍ਰੀਤਮ ਸਿੰਘ ਜੀ ਨੂੰ ਪਾਠ ਦੇਖਣ ਸੁਣਨ ਤੇ ਬਿਠਾਇਆ। ਪਹਿਲੀ ਤੁਕ ਤੇ ਹੀ ਪਾਠੀ ਨੂੰ ਗਿਆਨੀ ਜੀ ਰੋਕ ਭੁਲ ਦੱਸੀ। ਇਸੇ ਤਰ੍ਹਾਂ ਸਭ ਪਾਠੀ ਤੁਕ ਅੱਖਰ ਮਾਤਰ ਭੁਲੇ। ਅੰਤ ਸਤਿਗੁਰੂ ਜੀ ਪਾਠ ਸੁਧ ਤੇ ਚਲੰਤ ਕੀਤਾ। ਗਿਆਨੀ ਪ੍ਰੀਤਮ ਸਿੰਘ ਜੀ ਤੇ ਹੋਰ ਭੀ ਸਭ ਸਰੋਤਿਆਂ ਠੀਕ ਹੈ ਕਿਹਾ, ਤਾਂ ਸੇਠ ਦਿਆਲ ਸਿੰਘ ਜੀ ੫) ਇਨਾਮ ਦੇ ਭੇਟਾ ਕੀਤੇ। ਜੋ ਸਤਿਗੁਰੂ ਜੀ ਸਾਧ ਸੰਗਤ ਨੂੰ ਕੜਾਹ ਪ੍ਰਸ਼ਾਦਿ ਜੋਗ ਦਿੱਤੇ। ਇਸੇ ਤਰ੍ਹਾਂ ੩ ਵਕਤ ਸਵੇਰੇ ਆਸਾ ਦੀ ਵਾਰ, ਦੁਪਹਿਰੇ ਸ਼ਬਦ ਪਾਠ ਤੇ ਪਿਛਲੇ ਪਹਿਰ ਰਾਗੀਆਂ ਦਾ ਸ਼ਬਦ ਕੀਰਤਨ ਤੇ ਵਖਿਆਨਾਂ ਦਾ ਸਿਲਸਿਲਾ ਚਲਦਾ ਰਿਹਾ। ਸਤਿਜੁਗੀ ਨਜ਼ਾਰਾ ਭੈਣੀ ਸਾਹਿਬ ਵਰਗਾ ਹੀ ਬਣਿਆ ਰਿਹਾ ਬੰਕੋਕ ੧੪, ੧੫ ਦਿਨ। ਮਾਘੀ ਵਾਲੇ ਦਿਨ ਸਤਿਗੁਰੂ ਜੀ ਆਸਾ ਦੀ ਵਾਰ ਦੇ ਭੋਗ ਬਾਦ ਬਚਨ ਕੀਤਾ, ਅੱਜ ਅਕਾਲੀਆਂ ਦੇ ਗੁਰਦੁਆਰੇ ਦਰਸ਼ਨ ਕਰਨਾ ਹੈ, ਇਸ ਸਮੇਂ ਤੋਂ ਪਹਿਲਾਂ ਸਿੰਘ ਸਭਾ ਵਾਲੇ ਤੇ ਅਕਾਲੀ ਕੁਝ ਆਪੋ ਵਿਚ ਮੱਤ ਭੇਦ ਹੋਣ ਕਰ ਸਲਾਹਾਂ ਕਰਦੇ ਸੀ, ਅਰਜ਼ ਕਰਕੇ ਲਿਆਵੀਏ, ਕਦੀ ਨਾ ਮੰਨਦੇ ਸੀ। ੮ ਵਜੇ ਸਮੇਤ ਸਾਧ ਸੰਗਤ ਸਤਿਗੁਰੂ

*ਬੰਕੋਕ ਵਿਚ ਹੀ ਨਾਮਧਾਰੀਆਂ ਦੀ ਆਮ ਵਸੋਂ ਹੈ ਤੇ ਇਹ ਸਿਆਮ ਦੀ ਰਾਜਧਾਨੀ ਹੈ।

ਜੀ ਸਿੰਘ ਸਭਾ ਦੇ ਗੁਰਦੁਆਰੇ ਦਰਸ਼ਨ ਦਿੱਤੇ,ਗ੍ਰੰਥ ਸਾਹਿਬ ਨੂੰ ਮੱਥਾ ਟੇਕ ਸਭ ਇਕ ਬੰਨੇ ਬੈਠ ਗਏ। ਗਿਆਨੀ ਪ੍ਰੀਤਮ ਸਿੰਘ ਜੀ ਕਥਾ ਕਰ ਰਹੇ ਸੀ, ਸਭ ਨੇ ਉਠ ਕੇ ਆਦਰ ਕੀਤਾ। ਸ੍ਰ: ਇਕਬਾਲ ਸਿੰਘ ਜੀ ਨੇ ਜੀਉ ਆਇਆਂ ਕਿਹਾ। ਬਾਦ ਆਲਮ ਜੀ ਨੇ ਸਮੇਂ ਅਨੁਸਾਰ ਤਕਰੀਰ ਕੀਤੀ। ਗੁਰਦੁਆਰੇ ਵਿਚੋਂ ਉਤਰਦਿਆਂ ਸ੍ਰ: ਨਿਧਾਨ ਸਿੰਘ ਜੀ ਆਪਣੇ ਘਰ ਚਰਨ ਪਵਾਉਣ ਦੀ ਅਰਜ਼ ਕੀਤੀ, ਜੋ ਗੁਰਦੁਆਰੇ ਦੇ ਨੇੜੇ ਹੀ ਸੀ। ਸਤਿਗੁਰੂ ਜੀ ਸਮੇਤ ਸੰਗਤ ਉਨ੍ਹਾਂ ਦੇ ਘਰ ਦਰਸ਼ਨ ਦਿੱਤੇ। ਦੋਵੇਂ ਜੀਅ ਫੁਲੇ ਨਾ ਸਮਾਉਣ ਜਿਨ੍ਹਾਂ ਦੇ ਘਰ ਸਤਿਗੁਰੂ ਜੀ ਚਰਨ ਪਾਉਣ, ਉਹ ਏਦੂੰ ਹੋਰ ਕੀ ਚਾਹੁਣ। ਇਨ੍ਹਾਂ ਫਲ ਬਸਤਰ ਤੇ ਮਾਇਆ ਭੇਟਾ ਕੀਤੀ। ਇਹ ਲੰਪਾਂਗ ਜਾ ਜਿਵੇਂ ਸਭ ਤੋਂ ਪਹਿਲਾਂ ਮਿਲੇ ਸੀ, ਤਿਵੇਂ ਅੱਜ ਨੇੜਿਉਂ ਨੱਕਾ ਇਨ੍ਹਾਂ ਵਲ ਲੱਗਾ। ਇਹ ਗੁਪਤ ਦਾਨੀ ਸ੍ਰ: ਨਿਧਾਨ ਸਿੰਘ ਜੀ ਮੈਂ ਗੁਜਰਾਂਵਾਲੇ ਇਕ ਵੇਰ ਵੇਖੇ ਸੀ ਤੇ ਗੁਜਰਾਂਵਾਲੇ ਦੇ ਸਿੱਖਾਂ ਵਿਚ ਇਨ੍ਹਾਂ ਦਾ ਵਰਤਾਰਾ ਵੀ ਕੁਝ ਲਿਖਿਆ ਹੈ। ਸੰਤ ਨਿਧਾਨ ਸਿੰਘ ਜੀ ਆਲਮ ਹੋਰੀਂ ਰੋਜ਼ ਨਵੇਂ ਵਿਸ਼ੇ ਤੇ ਵਿਦਵਤਾ ਭਰੀ ਵਿਆਖਿਆ ਕਰਦੇ।

੫ ਮਾਘ ਸੰਤ ਨਿਹਾਲ ਸਿੰਘ ਜੀ ਦੀ ਸਪੁਤਰੀ ਦੇ ਅਨੰਦ ਪਾਰੋਂ ਆਸਾ ਦੀ ਵਾਰ ਲਗੀ ਸਤਿਗੁਰੂ ਜੀ ਸੰਤ ਇੰਦ੍ਰ ਸਿੰਘ ਜੀ ਤੋਂ ਅਨੰਦ ਮਰਯਾਦਾ ਬਾਰੇ ਵਿਆਖਿਆ ਕਰਾਈ। ਬਚਨ ਕਰਾਇਆ ਕਿ ਇਸ ਅਨੰਦ ਮਰਯਾਦਾ ਬਾਦ ਘੁੰਡ, ਟੂਬਾਂ ਫੈਸ਼ਨ ਆਦਿ ਕੁਝ ਨਾ ਕੀਤਾ ਜਾਵੇ। ਪੰਡਿਤ ਰਘੁਨਾਥ ਜੀ ਬਾਦ ਘੁੰਡ, ਟੂਬਾਂ ਫੈਸ਼ਨ ਆਦਿ ਕੁਝ ਨਾ ਕੀਤਾ ਜਾਵੇ। ਪੰਡਿਤ ਰਘੁਨਾਥ ਜੀ ਬਾਦ ਇਸੇ ਮਰਯਾਦਾ ਤੇ ਬੋਲੇ ਤੇ ਕਿਹਾ, ਸਭ ਮਜ਼ਹਬਾਂ ਨੂੰ ਨਾਮਧਾਰੀਆਂ ਤੋਂ ਸੰਥਾ ਲੈਣੀ ਚਾਹੀਦੀ ਹੈ। ਇਸ ਮਰਯਾਦਾ ਪਾਰੋਂ ਜਗਤ ਦੀਆਂ ਬੇਲੋੜੀਆਂ ਖਰਚੀਲੀਆਂ ਖਿੱਚਾਂ ਤੋਂ ਬੱਚੀ ਦਾ ਤੇ ਗਰੀਬਾਂ ਦਾ ਪੜਦਾ ਹੁੰਦਾ ਹੈ। ੬ ਮਾਘ ਏਥੇ ਹੀ ਸੰਤ ਹਰਨਾਮ ਸਿੰਘ ਜੀ ਦੀ ਸਪੁਤਰੀ ਤੇ ਸੰਤ ਗਿਆਨ ਸਿੰਘ ਜੀ ਦੇ ਸਪੁਤ੍ਰ ਦਾ ਅਨੰਦ ਕਾਰਜ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪੂਰੀ ਗੁਰਮਰਯਾਦਾ ਅਨੁਸਾਰ ਹੋਇਆ,੧੨ ਵਜੇ ਸਤਿਗੁਰੂ ਜੀ ਚਕ੍ਰਵਰਤੀ ਜੀ ਨੂੰ ਨਾਲ ਲੈ ਤੇ ਸ੍ਰ: ਬਲਵੰਤ ਸਿੰਘ ਜੀ ਨੂੰ ਲੈ ਸ਼ਾਹੀ ਲਾਇਬ੍ਰੇਰੀ ਵੇਖਣ ਗਏ। ਮਿਸਟਰ ਪੀ. ਐਸ. ਸ਼ਾਸਤਰੀ ਐਮ. ਏ. ਲਾਇਬ੍ਰੇਰੀਅਨ ਅਗੋਂ ਉਠਿਆ। ਮਿਲ ਬਹੁਤ ਆਦਰ ਕੀਤਾ ਤੇ ਕੁਝ ਸੇਵਾ ਤੇ ਸਿੱਖ ਪੰਥ ਦੀਆਂ ਪੁਸਤਕਾਂ ਦੀ ਅਰਜ਼ ਕੀਤੀ। ੭ ਮਾਘ ਬਸੰਤ ਦੇ ਮੇਲੇ ਜੋਗ ਅਖੰਡ ਪਾਠ ਰਖਿਆ ਤੇ ੯ ਮਾਘ ਭੋਗ ਪਾਇਆ। ਬੈਂਕੋਕ ਦੀ ਸਾਧ ਸੰਗਤ।

ਬਸੰਤ ਵਾਲੇ ਦਿਨ ਹੀ ਆਰੀਆ ਸਮਾਜ ਦੇ ਮੁਖੀ ਸੁੰਦਰ ਦਾਸ ਜੀ ਦੀ ਅਰਜ਼ ਤੇ ਆਰੀਆ ਮੰਦਰ ਦਰਸ਼ਨ ਦਿੱਤੇ। ਉਨ੍ਹਾਂ ਰਸਤੇ ਤੇ ਮੰਦਰ ਵਿਚ ਰੰਗਦਾਰ ਝੰਡੀਆਂ ਲਾ ਸਥਾਨ ਸਜਾਇਆ ਸੀ। ਤੇ ਆਦਰ ਕਰ ਬਨਾਤਵਾਈ ਤਕ ਉਹ ਕਾਰਾਂ ਤੇ ਲੈ ਗਏ। ਮੰਦਰ ਤੋਂ ਬਾਹਰ ਤਕ ਦਰਸ਼ਕਾਂ ਦੀ ਭੀੜ ਰਹੀ। ਆਰਤੀ ਉਤਾਰੀ ਤੇ ਰਾਮ ਪ੍ਰਸ਼ਾਦਿ ਉਪਾਧਿਆ ਨੇ ਹਿੰਦੀ ਵਿਚ ਸਤਿਗੁਰੂ ਜੀ ਤੇ ਸਾਧ ਸੰਗਤ ਦੀ ਵਡਿਆਈ ਜੋਗ ਵਿਆਖਿਆ ਕੀਤੀ ਤੇ ਦੱਸਿਆ ਕਿ ਜੱਗ ਹਵਨ ਤੇ ਦੇਹਧਾਰੀ ਗੁਰੂ ਦੀ ਸਦਾ ਹੀ ਲੋੜ ਹੈ। ਆਲਮ ਜੀ ਤੇ ਚੱਕਰਵਰਤੀ ਜੀ ਭੀ ਲੈਕਚਰ ਕੀਤੇ, ਹਿੰਦੂ ਧਰਮ ਤੇ ਮਿਲਾਪ ਰਖਣ ਬਾਰੇ, ਬਾਦ ਲਾਲਾ ਮੰਗਲ ਦਾਸ ਹਿੰਦੂ ਸਭਾ ਤੇ ਐਮ. ਡੀ. ਰਾਮ ਚੰਦ ਜੀ ਪ੍ਰਧਾਨ ਹਿੰਦੂ ਸਭਾ ਦੀ ਅਰਜ਼ ਤੇ ਉਨ੍ਹਾਂ ਦੇ ਮੰਦਰ ਦਰਸ਼ਨ ਦਿੱਤੇ,ਇਨ੍ਹਾਂ ਭੀ ਸੰਘਾਸਨ ਤੇ ਬਿਠਾਏ

ਆਰਤੀ ਉਤਾਰੀ। ਬਾਦ ਪੰਡਿਤ ਸਤਿ ਨਰਾਇਣ ਜੀ ਨੇ ਆਦਰ ਪੱਤਰ ਭੇਟ ਕੀਤਾ। ਇਹ ਮੰਗਲ ਦਾਸ ਜੀ ਮੀਤ੍ਰਾਂਵਾਲੀ ਜ਼ਿਲਾ ਸਿਆਲਕੋਟ ਦੇ ਹਨ। ਇਨ੍ਹਾਂ ਬਹੁਤ ਰਸ ਭਿੰਨੀ ਤਕਰੀਰ ਨਾਮਧਾਰੀ ਪੰਥ ਦੀ ਸਭਾ ਬਾਰੇ ਕੀਤੀ ਤੇ ਇਕ ਚਾਂਦੀ ਦਾ ਕਲਸ ਤੇ ਫਲ ਮਾਇਆ ਭੇਟ ਕੀਤੀ। ਆਲਮ ਜੀ ਚਕਰਵਰਤੀ ਜੀ ਭੀ ਤਕਰੀਰ ਕੀਤੀ ਤੇ ਹਿੰਦੂ ਸਭਾ ਵਾਲਿਆਂ ਬੜੇ ਚਾਅ ਅਦਬ ਨਾਲ ਸੇਠ ਦਿਆਲ ਸਿੰਘ ਜੀ ਦੇ ਬੰਗਲੇ ਸਤਿਗੁਰੂ ਜੀ ਨੂੰ ਸਮੇਤ ਸਾਧ ਸੰਗਤ ਦੇ ਕਾਰਾਂ ਤੇ ਹਾਰਾਂ ਨਾਲ ਭਰਿਆਂ ਪਹੁੰਚਾਇਆ ਸੀ। ਬਸੰਤ ਪੰਚਮੀ ਦੇ ਪੂਰਬ ਤੇ ਹੀ ਰਾਤ ਦੀਵਾਨ ਤੋਂ ਬਾਦ ਕਵੀ ਦਰਬਾਰ ਹੋਇਆ। ਬਹੁਤ ਕਵੀ ਨਾਮਧਾਰੀ ਹਿੰਦੂ ਆਦਿ ਬੋਲੇ। ਅਵਲ ਇਨਾਮ ਆਲਮ ਜੀ ਨੂੰ ਪੰਜਾਬੀ ਵਿਚ ਤੇ ਹਿੰਦੀ ਵਿਚ ਨਾਇਕ ਜੀ ਨੂੰ। ਜੱਜਾਂ ਦੀ ਪ੍ਰੀਖਿਆ ਪ੍ਰਵਾਨਗੀ ਬਾਦ ਸਤਿਗੁਰੂ ਜੀ ਬਖਸ਼ਿਆ। ਸੇਠ ਦਿਆਲ ਸਿੰਘ ਜੀ ਦੀ ਕੋਠੀ ਵਿਚ ਇਕ ਦਿਨ ਉਪਰ ਆਸਾ ਦੀ ਵਾਰ ਲਗੀ ਸੀ। ਜੀਉਣ ਸਿੰਘ ਜੀ ਅਰੋੜੇ ਸਿੱਖ ਜੋ ਗੁਜਰਾਂਵਾਲੇ ਦੇ ਜ਼ਿਲੇ ਭੋਮੇ ਦੇ ਸੀ, ਪਿਸ਼ਾਬ ਦੀ ਮਰਜ਼ ਨਾਲ ਚਿਰ ਦੇ ਤੰਗ ਸੀ। ਤਲੇ ਮੰਜੇ ਤੇ ਆ ਪਏ ਤੇ ਚਿਤ ਧਾਰੀ ਜੇ ਸਮਰੱਥ ਤੇ ਅੰਤਰਜਾਮੀ ਹਨ, ਤਾਂ ਹੀ ਮੈਂ ਮੰਨਾਂਗਾ ਜੇ ਮੈਨੂੰ ਆਪੇ ਆ ਬੁਲਾਣ। ਤੇ ਮੇਰਾ ਰੋਗ ਹਟਾਣ। ਸਤਿਗੁਰੂ ਜੀ ਵਾਰ ਦੇ ਭੋਗ ਬਾਦ ਉਸ ਦੇ ਮੰਜੇ ਪਾਸ ਆਏ। ਕਿਹਾ ਤੂੰ ਤੇ ਰਾਜ਼ੀ ਹੈਂ। ਉਸ ਕਿਹਾ ਕਿ ਮੈਂ ਤੇ ਪਿਸ਼ਾਬ ਦੇ ਦੁਖੋਂ ਮਰ ਰਿਹਾ ਹਾਂ। ਸਤਿਗੁਰੂ ਜੀ ਸੰਤ ਸਰਦਾਰਾ ਸਿੰਘ ਤੋਂ ਪਿਸ਼ਾਬ ਦੀ ਦਵਾਈ ਦਿਵਾ ਕਿਹਾ, ਉਠ ਭਜਨ ਕਰ ਤੇ ਸਾਧ ਸੰਗਤ ਦੀ ਸੇਵਾ ਵਿਚ ਚਿਤ ਦੇ। ਜੀਉਣ ਸਿੰਘ ਜੀ ਉਸੇ ਵੇਲੇ ਆਰਾਮ ਹੋਇਆ ਜਾਣ ਸਾਧ ਸੰਗਤ ਨਾਲ ਰਲ ਲੰਗਰ ਦੀ ਸੇਵਾ ਜੋਗ ਭਾਂਡੇ ਮਾਂਜਣ ਲਗੇ ਤੇ ਉਚੀ ਉਚੀ ਹੋਕਾ ਦਿੱਤਾ, ਲੋਕੋ ਭੁਲੇ ਨਾ ਰਿਹੋ। ਇਹ ਅੰਤਰਜਾਮੀ ਤੇ ਸਮਰੱਥ ਸਤਿਗੁਰੂ ਜੇ। ਮੇਰੇ-ਮਨ ਦੀ ਮਨਸਾ ਪੂਰੀ ਕਰ ਰੋਗ ਹਟਾਇਆ ਨੇ। ਦਵਾਈ ਮੈਂ ਅਜੇ ਛਕੀ ਨਹੀਂ।

ਪਾਸ ਇਕ ਮਾਈ* ਦੀ ਨਜ਼ਰ ਬੰਦ ਸੀ ਉਸ ਅੰਦਰੋਂ ਰੋ ਅਰਜ਼ ਕੀਤੀ ਹੇ ਸੱਚੇ ਪਾਤਸ਼ਾਹ, ਜੇ ਮੈਨੂੰ ਅੱਖਾਂ ਮਿਲ ਜਾਣ ਤਾਂ ਮੈਂ ਆਪ ਦਾ ਦਰਸ਼ਨ ਤੇ ਕਰ ਸਕਾਂ। ਛੋਟੀ ਜਹੀ ਬੱਚੀ ਉਂਗਲ ਫੜ ਦੀਵਾਨ ਵਿਚ ਪੁਜੀ। ਸਤਿਗੁਰੂ ਜੀ ਦੇ ਹਜ਼ੂਰ ਜਾ ਬੱਚੀ ਕਿਹਾ, ਮਾਤਾ ਜੀ ਮੱਥਾ ਟੇਕੋ ਸਤਿਗੁਰੂ ਜੀ ਨੂੰ। ਮਾਈ ਮੱਥਾ ਟੇਕ ਦਿੱਤਾ, ਅੱਖਾਂ ਪੁਟੀਆਂ ਤਾਂ ਨਜ਼ਰ ਖੁਲ੍ਹੀ, ਦਰਸ਼ਨ ਹੋਇਆ ਤੇ ਚਰਨਾਂ ਤੇ ਸੀਸ ਧਰ ਕਿਹੋ ਸੂ, ਹੁਣ ਇਹ ਮੈਥੋਂ ਨਜ਼ਰ ਖੁਸੇ ਨਾ। ਸਤਿਗੁਰੂ ਜੀ ਬਚਨ ਕੀਤਾ, ਮਾਤਾ ਜੀ ਅਪ੍ਰੇਸ਼ਨ ਕਰਾ ਪ੍ਰਹੇਜ਼ ਰਖਣਾ। ਮਾਤਾ ਨੇ ਅਪ੍ਰੇਸ਼ਨ ਕਰਾ ਲਿਆ। ੨੫ ਬਰਸ ਬਿਨਾ ਐਨਕ ਪੜ੍ਹਦੇ ਰਹੇ। ਮੈਂ ੨੦੧੯ ਬਿਕ੍ਰਮੀ ਵਾਲੇ ਸਿਆਮ ਅੰਕ ਤੋਂ ਪੜ੍ਹਿਆ ਹੈ। ਇਹ ਸੁਖਇੰਦਰ ਰਾਜਪਾਲ ਸਿੰਘ ਦੀ ਮਾਤਾ ਸੀ। ਇਸ ਬੱਚੇ ਸਿਆਮ ਅੰਕ ਦੇ ਲਿਖਣ ਦੀ ਸੇਵਾ ਕੀਤੀ ਹੈ। ਇਕ ਖੂਹੀ ਭੀ ਖਾਰੀ ਤੋਂ ਮਿੱਠੀ ਹੋਈ ਸੀ। ਇਸ ਸਿਆਮ ਫੇਰੀ ਸਤਿਗੁਰੂ ਜੀ ਦੇ ਸਮੇਂ ਮੈਨੂੰ ਉਸ ਦਾ ਪਤਾ ਨਹੀਂ ਲਗ ਸਕਿਆ। ਮੈਨੂੰ ਅਫਸੋਸ ਹੈ ਕਿ ਮਖਣ ਸਿੰਘ ਜੀ ਮੁਸਾਬ੍ਹੇ ਵਾਲੇ ਤੇ ਪਿਆਬੰਦੀ ਦੇ ਸਲੋਤਰੀ ਫੁਮਣ

---

*ਮੈਨੂੰ ੨੦੨੪ ਦੇ ਹੋਲੇ ਤੇ ਲੁਧਿਆਣੇ ਇਕਬਾਲ ਸਿੰਘ ਜੀ ਮਨਚੰਦਾ ਨੇ ਦਸਿਆ ਸੀ, ਇਹ ਮਾਈ ਮੇਰੀ ਮਾਤਾ ਚੰਨਣ ਦੇਵੀ ਸੀ ਤੇ ਉਹ ਖੂਹ ਵਾਲਾ ਪਤਾ ਮੈਂ ਕਰਕੇ ਤੈਨੂੰ ਲਿਖਾਂਗਾ ਕਿਹੜਾ ਖਾਰੇ ਤੋਂ ਮਿੱਠਾ ਹੋਇਆ ਸੀ।

ਸਿੰਘ ਜੀ, ਟੋਜੀ ਦੇ ਈਸ਼ਰ ਸਿੰਘ ਜੀ ਜਿਹੇ ਪ੍ਰਸਿੱਧ ਪੁਰਸ਼ਾਂ ਦੇ ਜੋ ਪੰਜਾਬ ਦੇ ਹੀ ਕਈ ਸ਼ਹਿਰਾਂ ਵਿਚ ਹਨ, ਲੋਹਲਮ ਵਾਲੇ ਜੀਉਣ ਸਿੰਘ ਜੀ ਕਿੰਗਟੰਗ ਗੁਰਦੁਆਰੇ ਦੇ ਸੇਵਕ ਮਲ ਸਿੰਘ ਆਦਿ ਦੇ ਮੈਂ ਪਿਛਲੇ ਨੱਗਰ ਨਹੀਂ ਲਿਖ ਸਕਿਆ।

ਸਤਿਗੁਰੂ ਜੀ ਦੇ ਸਿਆਮ ਜਾਣ ਤੋਂ ਪਹਿਲਾਂ ਪੰਜਾਬੀ ਦੀਆਂ ਅਖਬਾਰਾਂ ਸਿੰਘ-ਸਭੀਆਂ ਦੀਆਂ ਵਿਚੋਂ ਗਲਤ ਭਾਵ ਪੜ੍ਹ ਸਿਆਮ ਦੇ ਅਕਾਲੀਆਂ ਤੇ ਸਿੰਘ ਸਭਾ ਵਾਲਿਆਂ ਸਲਾਹ ਕਰ ਧਾਰੀ ਹੋਈ ਸੀ। ਇਕ ਨਾਮਧਾਰੀਆਂ ਦੇ ਗੁਰੂ ਨੂੰ ਮੱਥਾ ਨਹੀਂ ਟੇਕਣਾ ਤੇ ਨਾਮਧਾਰੀਆਂ ਤੋਂ ਪ੍ਰਸ਼ਾਦਿ ਲੈ ਨਹੀਂ ਛਕਣਾ ਤੇ ਅਰਦਾਸਾ ਨਹੀਂ ਸੁਣਨਾ। ਪਰ ਸਤਿਗੁਰੂ ਜੀ ਦੇ ਮਤ ਤੇ ਦਰਸ਼ਨ ਦੇ ਪਰਤਾਪ ਪਾਰੋਂ ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲਿਆਂ ਤੇ ਚਕਰਵਰਤੀ ਜੀ ਦੇ ਮਿੱਠੇ ਤੇ ਰਸ-ਪ੍ਰੇਮ ਭਰੇ ਬੋਲਣ ਪਾਰੋਂ ਸਭ ਨੇ ਸਤਿਗੁਰੂ ਜੀ ਨੂੰ ਮੱਥਾ ਭੀ ਟੇਕਿਆ ਤੇ ਪ੍ਰਸ਼ਾਦਿ ਭੀ ਛਕਿਆ, ਅਰਦਾਸਾ ਭੀ ਸੁਣਿਆ ਤੇ ਸਗੋਂ ਆਪਣੇ ਗੁਰਦੁਆਰੀਂ ਅਰਜ਼ ਕਰ ਦੀਵਾਨ ਭੀ ਲਵਾਏ ਤੇ ਧੰਨਵਾਦ ਭੀ ਕੀਤਾ। ਮੈਂ ਅਗੇ ਹੀ ਬਹੁਤ ਲੰਮਾ ਇਸ ਦੌਰੇ ਦਾ ਹਾਲ ਲਿਖ ਗਿਆ ਹਾਂ, ਇਸ ਲਈ ਕਈ ਸਿੰਧੀ ਸੇਠਾਂ ਦੇ ਘਰੀਂ ਚਰਨ ਪਾਂਦੇ, ਵਿਸ਼ਨੂੰ ਮੰਦਰ ਵਿਚ ਦੀਵਾਨ ਲਾਂਦੇ ਤੇ ਉਨ੍ਹਾਂ ਦੇ ਅਰਜ਼ ਕਰ ਫੋਟੋ ਲੈਂਦੇ। ਸਤਿਗੁਰੂ ਜੀ ਨੂੰ ਭੇਟਾ ਦੇਣੀਆਂ ਭਜਨ ਪੜ੍ਹਣੇ ਤੇ ਖੁਰਾਟ ਦੀ ਸੰਗਤ ਦੀ ਅਰਜ਼ ਆਦਿ ਤੇ ਅਕਾਲੀਆਂ ਦਾ ਕਵੀ ਦਰਬਾਰ ਜੋ ਸਤਿਗੁਰੂ ਜੀ ਦੇ ਹਜ਼ੂਰ ਉਨ੍ਹਾਂ ਆਪਣੇ ਗੁਰਦੁਆਰੇ ਸੱਦ ਕੀਤਾ ਸੀ, ਨਹੀਂ ਲਿਖੇ।

ਸਿਆਮ ਦੀ ਸੰਗਤ ਨੇ ਹੋਲੇ ਦੀ ਅਰਜ਼ ਕੀਤੀ। ਸਤਿਗੁਰੂ ਜੀ ਬਚਨ ਕੀਤਾ, ਹੋਲਾ ਭੈਣੀ ਸਾਹਿਬ ਹੀ ਜਾ ਕਰਨਾ ਹੈ। ਜੇ ਅਸੀਂ ਨਾ ਅਪੜੀਏ ਤਾਂ ਸਾਡਾ ਇਤਬਾਰ ਏਦੂੰ ਅਗੇ ਸਾਧ ਸੰਗਤ ਨਹੀਂ ਕਰਨਾ। ਬਹੁਤ ਮਾਇਆ ਤੇ ਰੇਸ਼ਮੀ ਥਾਨ ਐਸ. ਐਸ. ਸੇਠ ਭਗਵਾਨ ਸਿੰਘ* ਜੀ ਫਰਮ ਵਲੋਂ ਸਤਿਗੁਰੂ ਜੀ, ਮਾਤਾ ਜੀ ਤੇ ਸਭ ਸਾਧਾਂ ਜੋਗ ਭੇਟਾ ਕੀਤੇ। ਸਤਿਗੁਰੂ ਜੀ ਬਚਨ ਕੀਤਾ, ਜਿਤਨੇ ਜਾ ਸਕਦੇ ਹਨ, ਲਿਜਾਂਦੇ ਹਾਂ, ਬਾਕੀ ਤੁਸਾਂ ਪੁਚਾਣੇ ਸਮੇਂ ਸਮੇਂ। ਸੇਠ ਦਿਆਲ ਸਿੰਘ ਜੀ ਦੇ ਬੰਗਲੇ ਸਿਆਮ ਦੀ ਸੰਗਤ ਅਰਜ਼ ਕਰ ਫੋਟੋ ਲਈਆਂ। ਹਰ ਘਰ ਚਰਨ ਪਵਾਏ ਭੇਟਾ ਧਰੀ। ਸਤਿਗੁਰੂ ਜੀ ਕੁਰਸੀ ਤੇ ਬੈਠੇ ਤੇ ਮਾਤਾ ਜੀ ਲਈ ਪਾਸ ਆਸਣ ਵਿਛਾਇਆ। ਇਕ ਸਿਖ ਦੇ ਪੁਛਣ ਤੇ ਸਤਿਗੁਰੂ ਜੀ ਦੱਸਿਆ, ਸਾਡੇ ਮਾਮਾ ਸੰਤ ਖੁਸ਼ਹਾਲ ਸਿੰਘ ਜੀ ਮਾਤਾ ਜੀ ਨੂੰ ਗੁਰੂ ਹਰੀ ਸਿੰਘ ਜੀ ਜੋਗ ਅਰਦਾਸਾ ਕਰਾਉਣ ਸਮੇਂ ਸਿਖਿਆ ਦਿੱਤੀ ਸੀ, ਹੁਣ ਤੁਸਾਂ ਜਗਤ ਮਾਤਾ ਬਣ ਸਭ ਦੀ ਸੇਵਾ ਕਰਨੀ ਹੈ ਇਸ ਲਈ ਕੁਰਸੀ ਛਤਰੀ, ਜਰਾਬਾਂ, ਬਦੇਸ਼ੀ ਨਹੀਂ ਵਰਤਣੇ ਤੇ ਕਿਸੇ ਤੋਂ ਘੁਟਾਣਾ ਨਹੀਂ। ਤੇ ਸਵਾਲੀ ਨੂੰ ਖਾਲੀ ਨਹੀਂ ਮੋੜਨਾ। ਕਿਉਂਕਿ ਇਹ ਸ਼ੁਕੀਨੀ ਸਾਜ਼ ਹਨ। ਇਨ੍ਹਾਂ ਕਾਰਨ ਸੇਵਾ ਨਹੀਂ ਹੋ ਸਕਦੀ ਤੇ ਸੇਵਕ ਨੂੰ ਘੁਟਣ ਹੀ ਬਣਦਾ ਹੈ। "ਸੇਵਕ ਕਉ ਸੇਵਾ ਬਨਿ ਆਈ॥" ਗੁਰਵਾਕ ਤਦ ਤੋਂ ਮਾਤਾ ਜੀ ਦੇ ਇਹ ਨੇਮ ਹਨ।

---

*ਸੇਠ ਭਗਵਾਨ ਸਿੰਘ ਜੀ ਇਸ ਸਾਰੇ ਪਰਵਾਰ ਗੁਜਰਾਂਵਾਲਿਆਂ ਦੇ ਦਾਦਾ ਜੀ ਸਨ ਜਿਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਤੋਂ ਸਿੱਖੀ ਪ੍ਰਾਪਤ ਕੀਤੀ ਸੀ। ਇਹ ਵੇਰਵਾ ਮੈਂ ਗੁਜਰਾਂਵਾਲੇ ਦੇ ਜ਼ਿਲੇ ਵਿਚ ਲਿਖ ਆਇਆ ਹਾਂ।

ਸਤਿਗੁਰੂ ਜੀ ਸਭ ਸੰਗਤ ਸਿਆਮ ਬੰਕੋਕ, ਚੰਗਮਈ ਦੀ ਨੂੰ ਸਦਾ ਗੁਰਮੁਖੀ ਬਾਣੇ ਸਫੇਦ ਸਿਧੀ ਦਸਤਾਰ ਤੇ ਚੂੜੀਦਾਰ ਪਜਾਮੇ, ਕਲੀਆਂ ਵਾਲੇ ਕੁੜਤੇ ਰਖਣ ਦੀ ਪੱਕੀ ਕੀਤੀ। ਭਾਵੇਂ ਅਗੇ ਭੀ ਕਈ ਰਖਦੇ ਸੀ। ਸਾਧ ਸੰਗਤ ਦਾ ਪ੍ਰੇਮ ਤੇ ਵੈਰਾਗ ਅੱਖਾਂ ਰਾਹੀਂ ਉਛਲ ਉਛਲ ਬਾਹਰ ਵਹਿੰਦਾ ਸੀ। ਸੇਠ ਮੋਹਰ ਸਿੰਘ ਜੀ ਤਾਂ ਉਚੀ ਉਚੀ ਏਤਨਾ ਵੈਰਾਗ ਕੀਤਾ ਕਿ ਕਿਸੇ ਤੋਂ ਸੁਣ ਆਪਣਾ ਰੋਣ ਭੀ ਠਲ੍ਹਿਆ ਨਾ ਰਿਹਾ ਤੇ ਬਾਦ ਵੀ ਕਈ ਦਿਨ ਵੈਰਾਗੀ ਤੇ ਚੁਪ ਹੀ ਰਹੇ। ਸਤਿਗੁਰੂ ਜੀ ਦੇ ਹਜ਼ੂਰ ਸਿਆਮ ਦੀ ਸੰਗਤ ਵਲੋਂ ਵਰਨੀ ਅਰੰਭੀ ਦਾ ਭੋਗ ਤਾਂ ਪਿਆ ਪਰ ਸਾਧ ਸੰਗਤ ਨੇ ਹੋਲੇ ਤੱਕ ਵਰਨੀ ਰਖਣ ਦਾ ਪ੍ਰੋਗਰਾਮ ਬਣਾਈ ਰਖਿਆ।

ਕਮਾਇ

ਭੈਣੀ ਸਾਹਿਬ ਪੋਹ ਦਾ ਮਹੀਨਾ, ਰਿਆਸਤ ਪਟਿਆਲਾ ਤੇ ਫੀਰੋਜ਼ਪੁਰ ਵਲੋਂ ਸੂਬਾ ਬਿਸ਼ਨ ਸਿੰਘ ਜੀ ਵਿਚ ਹੋ ਵਰਨੀਆਂ ਕੀਤੀਆਂ, ਕੁਝ ਮਾਇਆ ਲੰਗਰ ਤੇ ਸਤਿਜੁਗ ਨੂੰ ਭੇਟਾ ਕੀਤੀ ਤੇ ਕੁਝ ਪਾਠ ਭੀ ਸਾਧਾਂ ਦੀ ਭੇਟਾ ਕੀਤੇ। ਮਾਘ ਦਾ ਮਹੀਨਾ ਵਰਨੀਆਂ ਮੈਨ ਦੁਆਬ ਵਲੋਂ ਸੂਬਾ ਪ੍ਰੀਤਮ ਸਿੰਘ ਜੀ ਬੜੇ ਉਤਸ਼ਾਹ ਨਾਲ ਕੀਤੀਆਂ। ਸਰੀਰ ਤੇ ਥੋੜ੍ਹੇ ਆਏ ਸੀ ਪਰ ਕੁਝ ਘਿਓ ਪਾਠ ਤੇ ਮਾਇਆ ਭੇਟ ਫੇਰ ਭੀ ਕਰ ਸੇਵਾ ਵਲੋਂ ਕਮੀ ਦੀ ਖਿਮਾਂ ਮੰਗੀ। ਸਤਿਗੁਰੂ ਜੀ ੧੨ ਮਾਘ ਵਾਪਸ ਸਿਆਮ ਤੋਂ ਮੁੜੇ, ਰੰਗੂਨ ਆਏ। ਕਈ ਥਾਈਂ ਠਹਿਰਦੇ ਕਲਕੱਤੇ ਤੋਂ ਬਰੇਲੀ ਆਏ। ਮਾਸਟਰ ਗੁਰਬਖਸ਼ ਸਿੰਘ ਬਹੁਤ ਸਰਦਾਰ ਤੇ ਵਿਦਿਆਰਥੀਆਂ ਸਣੇ ਸਵਾਗਤ ਕੀਤਾ ਤੇ ਟੇਸ਼ਨ ਨੇੜੇ ਲਾਲਾ ਘਨਈਆ ਲਾਲ ਦੀ ਧਰਮਸਾਲੇ ਉਤਾਰਾ ਕੀਤਾ। ਇਸਨਾਨ ਕੀਤਾ, ਆਸਾ ਦੀ ਵਾਰ ਦੇ ਦੀਵਾਨ ਬਾਦ ਬਰੇਲੀ ਦੇ ਸਰਦਾਰ ਤੇ ਸਿੰਘ ਸਭਾ ਵਾਲਿਆਂ ਦੀ ਅਰਜ਼ ਤੇ ਸਿੰਘ ਸਭਾ ਦੇ ਗੁਰਦੁਆਰੇ ਸਮੇਤ ਸੰਗਤ ਤੇ ਮਾਤਾ ਜੀ ਦੇ ਦਰਸ਼ਨ ਦਿੱਤੇ। ਬਰੇਲੀ ਦੇ ਪਤਿਵੰਤੇ ਤੇ ਵਿਦਵਾਨ ਪੁਰਸ਼ ਘਨੀਸ਼ਾਮ ਸਿੰਘ, ਗੁਰਬਖਸ਼ ਸਿੰਘ, ਗੁਰਦਿਤ ਸਿੰਘ, ਮਾਸਟਰ ਫੂਲਾ ਸਿੰਘ ਨੇ ਅਰਜ਼ ਕੀਤੀ ਏਥੇ ਸਰਬ ਧਰਮ ਸੰਮੇਲਨ ਹੋ ਰਿਹਾ ਹੈ। ਜਿਸ ਦਾ ਸਵੇਰੇ ਅੰਤਲਾ ਸਮਾਗਮ ਹੈ। ਸ਼ਰੋਮਣੀ ਕਮੇਟੀ ਨੂੰ ਸੱਦਾ ਤੇ ਦਿੱਤਾ ਹੋਇਆ ਹੈ, ਪਰ ਹਾਲਾਂ ਤੱਕ ਆਇਆ ਕੋਈ ਨਹੀਂ। ਆਪ ਆਪਣਾ ਕਾਰਜ ਜਾਣ ਦਰਸ਼ਨ ਦਿਓ। ਅਸਾਂ ਆਸ਼ਾ ਇਹੋ ਰਖਿਆ ਹੋਇਆ ਹੈ ਕਿਸੇ ਧਰਮ ਨੂੰ ਨਿੰਦਣਾ ਨਾ ਤੇ ਸੱਚ ਧਰਮ ਨੂੰ ਪ੍ਰਚਾਰਨਾ। ਸਤਿਗੁਰੂ ਜੀ ਆਲਮ ਜੀ ਸੰਤ ਹਜ਼ੂਰਾ ਸਿੰਘ ਜੀ ਚਕਰਵਰਤੀ ਜੀ ਤੇ ਸੇਠ ਦਿਆਲ ਸਿੰਘ ਜੀ ਸਮੇਤ ਮਾਉਂਨ ਹਾਲ ਵਿਚ ਦਰਸ਼ਨ ਦਿਤੇ ਜਿਥੇ ਸੰਮੇਲਨ ਹੋ ਰਿਹਾ ਸੀ। ਇਸ ਸੰਮੇਲਨ ਵਿਚ ਮਾਸਟਰ ਯੂਨਸ, ਸਿਨਹਾ ਸਾਹਿਬ, ਮਾਸਟਰ ਮੁਹੰਮਦ ਇਸਮਾਈਲ ਹੁਸੈਨ ਸਾਹਿਬ ਵਿਬਲ ਉਪਦੇਸ਼ਕ ਇਸਲਾਮ,ਸ੍ਰੀ ਕ੍ਰਿਸ਼ਨ ਪ੍ਰੇਮ ਜੀ ਭਿਖਾਰੀ, ਭੂਤ ਪੂਰਵ ਪ੍ਰੋਫੈਸਰ ਨਿਕਸਨ ਓੜ ਬਿੰਦਰਾਬਨ ਅਲਮੋੜਾ ਪੰਡਿਤ ਬਿਹਾਰੀ ਲਾਲ ਜੀ ਸ਼ਾਸਤਰੀ ਆਰੀਆ ਉਪਦੇਸ਼ਕ,ਡਾਕਟਰ ਅਬਦੁਲ ਫਜ਼ਲ ਅਲਾਹਾਬਾਦ ਮਿਸਟਰ, ਇਲਤਾਫ ਹੁਸੈਨ ਬੀ. ਏ. ਆਦਿ ਬੋਲਣ ਵਾਲੇ ਆਏ ਹੋਏ ਸਨ। ਆਲਮ ਜੀ ਨੂੰ ਸਭ ਤੋਂ ਅਖੀਰ ਤੇ ਵਕਤ ਦਿੱਤਾ ਤੇ ਆਲਮ ਜੀ ਦੋ ਪ੍ਰਕਾਰ ਦੀ ਭਗਤੀ ਦੱਸੀ। ਇਕ ਉਸ ਨੂੰ ਸਿਮਰ ਬੁਰਿਆਈਆਂ ਤੋਂ ਬੱਚਕੇ, ਦੂਜਾ ਸਭ ਨਾਲ ਪ੍ਰੇਮ ਕਰਨਾ ਉਸ ਦੀ ਸਮਝ ਕੇ ਇਹ ਮੱਤ ਗੁਰੂ ਨਾਨਕ ਜੀ ਦੇ ਇਬਾਦਤ ਤੇ ਖਾਲਕ ਤੇ ਇਬਾਦਤੇ ਮਖਲੂਕ ਜਾਨਣਾ ਉਹ ਸਭ ਵਿਚ ਸਕਤ ਸਰੂਪ ਹੈ ਤੇ ਸਭ ਉਸ ਦੀ ਹੈ। ਆਲਮ ਜੀ ਉਰਦੂ ਬੋਲੀ ਵਿਚ ਬੋਲੇ ੧੫ ਮਿੰਟ ਤੇ ਵਾਹ ਵਾਹ ਤੇ ਤਾੜੀਆਂ ਦੀ ਗੂੰਜ ਵਿਚ ਬਹਿ ਗਏ।

## *ਸਿਆਮ ਤੋਂ ਵਾਪਸੀ*

ਇਹ ਫੇਰੀ ਸਤਿਗੁਰੂ ਜੀ ੧੯੩੩ ਈਸਵੀ ਵਿਚ ਗਏ ਤੇ ੧੯੩੪ ਈਸਵੀ ਵਿਚ ਆਏ। ਮੈਂ ਥੋੜਾ ਪੜ੍ਹਿਆ ਤੇ ਪੰਜਾਬੀ ਹੋਣ ਕਾਰਨ ਅੰਗਰੇਜ਼ੀ ਤਾਰੀਖਾਂ ਨਹੀਂ ਲਿਖੀਆਂ। ਫਰੰਟੀਅਰ ਮੇਲ ਤੇ ਚਾਰ ਵਜੇ ਅੰਮ੍ਰਿਤ ਵੇਲੇ ਲੁਧਿਆਣੇ ਪੁਜੇ। ਸਤਿਜੁਗ, ਤਾਰਾਂ ਤੇ ਚਿੱਠੀਆਂ ਰਾਹੀਂ ਆਉਣ ਦਾ ਪਤਾ ਸੰਗਤਾਂ ਨੂੰ ਦਿੱਤਾ ਹੋਇਆ ਸੀ। ਇਥੇ ਬਹੁਤ ਸੰਗਤ ਦੇ ਸਨੇਹੀ ਆਏ ਹੋਏ ਸਨ ਪਲੇਟ ਫਾਰਮ ਤੇ। ਲਾਹੌਰੋਂ ਮਹਾਰਾਜ ਨਿਹਾਲ ਸਿੰਘ ਜੀ ਦੇ ਦੋਵੇਂ ਸਾਹਿਬਜ਼ਾਦੇ ਸ੍ਰੀ ਸ਼ਮਸ਼ੇਰ ਸਿੰਘ ਜੀ ਠਾਕਰ ਤੇ ਛੋਟੇ ਬਲੋ ਜੀ। ਬੀਬੀ ਈਸ਼ਰ ਕੌਰ ਵਡੀ ਬੀਬੀ ਸਤਿਵੰਤ ਕੌਰ ਸਪੁਤਰੀ ਮਹਾਰਾਜ ਨਿਹਾਲ ਸਿੰਘ ਜੀ ਨਰੈਣ ਸਿੰਘ ਜੀ ਬਾਬਾ ਧਿਆਨ ਸਿੰਘ ਜੀ ਦੇ ਸਪੁਤਰ, ਸ੍ਰ: ਦਯਾ ਸਿੰਘ ਜੀ ਕੱਕੜ, ਗੁਰਬਖਸ਼ ਸਿੰਘ ਰਾਗੀ, ਗੁਰਬਖਸ਼ ਸਿੰਘ ਸੂਬਾ, ਚੱਕ ਆਦਿ ਨੇ ਨਮਸਕਾਰ ਕਰ ਹਾਰ ਪਹਿਰਾਏ। ਤੇ ਨਾਮਧਾਰੀ ਧਰਮਸਾਲਾ ਆਏ। ਇਸ਼ਨਾਨ ਕਰ ਵਾਰ ਲਾਏ, ਭੋਗ ਪਾਏ। ਮੋਟਰ ਤੇ ਜਦ ਮਲੇਆਨੇ ਛਪੜ ਤੇ ਪੁਜੇ ਜੋ ਭੈਣੀ ਸਾਹਿਬ ਤੇ ਰਾਮਪੁਰ ਦੀ ਹੱਦ ਏ, ਤਾਂ ਅਗੋਂ ਹੋਰ ਨਗਰਾਂ ਦੀ ਸੰਗਤ ਤੇ ਭੈਣੀ ਸਾਹਿਬ ਵਿਦਿਆਰਥੀ ਹੱਥਾਂ ਵਿਚ ਝੰਡੀਆਂ ਲਈ ਭਾਈ ਹਰਨਾਮ ਸਿੰਘ ਜੀ ਰਾਗੀ, ਮਨਸ਼ਾ ਸਿੰਘ ਜੀ ਕੌਮੀ, ਮਾਸਟਰ ਸੁਹਾਵਾ ਸਿੰਘ ਪ੍ਰਦੇਸੀ, ਗੁਰਮੁਖ ਸਿੰਘ ਜਥੇਦਾਰ ਝਬਰ, ਬੂਟਾ ਸਿੰਘ ਜੀ ਰਾਇਪੁਰ, ਸੰਤ ਸੋਹਣ ਸਿੰਘ ਜੀ ਹੱਸਮੁਖੇ, ਬਿਅੰਤ ਜੀ ਸਾਹਿਬਜ਼ਾਦੇ, ਬਾਬਾ ਬੁਢਾ ਸਿੰਘ ਜੀ ਅਕਾਲ ਪੁਰਖ ਖਾਨਪੁਰ, ਬਾਬਾ ਸੁਰਜਨ ਸਿੰਘ* ਜੀ, ਬਿਰਧ ਕਾਲਾ ਸਿੰਘ ਜੀ ਮਜ਼ਹਬੀ ਆਦਿ ਡੇਰੇ ਵਲੋਂ ਘੋੜੇ ਤੇ ਗੱਡੇ ਸ਼ਿੰਗਾਰ ਸ਼ਬਦ ਪੜ੍ਹਦੇ ਚਰਨੀਂ ਲਗ ਮਿਲੇ ਤੇ ਬੜੇ ਵਡੇ ਜਲੂਸ ਮੇਲੇ ਦੀ ਤਰ੍ਹਾਂ ਭੈਣੀ ਸਾਹਿਬ ਪੁਜੇ। ਸਤਿਗੁਰੂ ਜੀ ਤੇ ਸੇਠ ਦਿਆਲ ਸਿੰਘ ਜੀ ਇਕ ਗੱਡੇ ਤੇ ਸੰਤ ਹਰਨਾਮ ਸਿੰਘ ਜੀ ਇਕ ਗਡੇ ਤੇ 'ਆਜ ਹਮਾਰੇ ਮੰਗਲ ਚਾਰ', ਸਬਦ ਪੜ੍ਹਦੇ ਇਕ ਗਡੇ ਤੇ ਆਲਮ ਜੀ 'ਲੋੜੀਂਦੜਾ ਸਾਜਨ ਮੇਰਾ' ਪੜ੍ਹਦੇ। ਸੰਤ ਲਾਲ ਸਿੰਘ ਜੀ ਦੇ ਲਗੇ ਦੀਵਾਨ ਪਾਸ ਆਏ ਤੇ ਭੋਗ ਪਾਇਆ। ਸਤਿਗੁਰੂ ਜੀ ਮਸਤਕ ਟੇਕ ਦੀਵਾਨ ਵਿਚ ਸਜੇ ਤੇ ਮਾਤਾ ਫਤਹ ਕੌਰ ਜੀ ਵਰਨੀਆਂ ਵਲੋਂ ਆਇ ਕਿਹਾ, ਨਮਸਕਾਰ ਕਰ। ਪੂਰੇ ੯੦ ਦਿਨੀਂ ਆਏ ਹੋ।

ਕਬਿਤ :—

ਸਤਿਗੁਰਾਂ ਪਾਸੋਂ ਪੁਛ ਪੁਛ ਵਾਕ ਸੇਵਕਾਂ ਤੋਂ,
ਕੁਛ ਮਾਤਾ ਜੀ ਤੋਂ ਕੁਛ ਫੋਲ ਫਾਇਲ ਸਤਿਜੁਗ।
ਮੇਲਿਆਂ ਤੇ ਮਿਲ ਮਿਲ ਬਿਰਧਾਂ ਤੇ ਮੇਲੀਆਂ ਨੂੰ,
ਪੁਛ ਪੁਛ ਕੁਛ ਇਤਿਹਾਸ ਲਈ ਉਘ ਸੁਘ।

---

*ਬਾਬਾ ਸੁਰਜਨ ਸਿੰਘ ਜੀ ਮਸਤਾਨੇ ਗੁਰੂ ਕੇ ਉਗਰਾਹੀਏ ਤੇ ਗਊਆਂ ਵਾਲੇ ਭੋਮੇ ਵਡਾਲੇ ਜ਼ਿਲਾ ਅੰਮ੍ਰਿਤਸਰ ਦੇ ਸੀ। ਜਿਨ੍ਹਾਂ ਮਸਾਣਾਂ ਵਾਲੀ ਖੂਹੀ ਲਾਈ ਸੀ ਤੇ ਬੂਟੇ ਬਾਦ ਉਜਾਗਰ ਸਿੰਘ ਜੀ ਸੰਗੋਜ਼ਿਆਂ ਵਾਲਿਆਂ, ਸੰਤ ਮੋਹਨ ਸਿੰਘ ਜੀ ਦੇ ਸਾਥੀਆਂ ਰੌਣਕ ਵਧਾਈ। ਜੋੜੀ ਬੜਾ ਚਿਰ ਏਥੇ ਰਹੀ ਮੋਹਨ ਸਿੰਘ ਜੀ ਹੋਰੀਂ ਤੇ ਇਹ ਉਜਾਗਰ ਸਿੰਘ ਸਮਾਧੀਵਾਲੇ ਬੜੇ ਸਾਧੂ ਸੀ।

ਵਿਦਿਆ ਬੁਰੇੜੀ ਵਾਕਫੀਅਤ ਵਧੇਰੀ ਭੀ ਨਾ,
ਤਾਹੀਉਂ ਸਿਆਮ ਫੇਰੀ ਵਿਚ ਲਗੇ ਸਿੱਧੇ ਡਿੰਗੇ ਡੰਗ।
ਰੀਝ ਚੰਗੀ ਚੀਜ਼ ਬੀਜ ਮੈਨੂੰ ਸਤਿਗੁਰਾਂ ਦੱਸੀ,
ਪਵੇ ਪ੍ਰਵਾਨ ਜਾਣਾ ਬੈਠਾ ਬੰਲ੍ਹ ਗਿਆ ਪੁਗ।

ਅੰਗ੍ਰੇਜ਼ੀ ਤਰੀਕਾਂ ਤੇ ਮਿਲਦੀਆਂ ਸੀ, ਪਰ ਉਹ ਮੇਰੇ ਨਾ ਦਿਲ ਦੀਆਂ ਸੀ।

ਪੜ੍ਹਾਂ ਪੰਜਾਬੀ ਲਿਖਾਂ ਪੰਜਾਬੀ, ਪੜ੍ਹਾਂ ਪੰਜਾਬੀ ਵਿਖਾਂ ਪੰਜਾਬੀ।
ਅੱਸੀ ਦਿਨ ਸਤਿਗੁਰੂ ਜੀ ਲਾਏ, ਭੈਣੀ ਸਾਹਿਬ ਸਿਆਮੋਂ ਆਏ।
ਗਏ ੧੧ ਮੱਘਰ ੧੯੯੦, ਆਏ ਇਕ ਫਗਣ ਸੋਹਣਾ ਦਿਨ ਢੋਬੇ।
ਤਰਨ ਸਿੰਘ ਵਹਿਮੀ ਹਿੰਦੂ ਚੱਕ,ਤੋਂ ਹੁਣ ਤੱਕ ਲਿਖਦਾ ਹੈ ਅਣਥੱਕ।
ਬਖਸ਼ ਲਏ ਗੁਰ ਲੇਖੇ ਲਾਏ, ਸੇਵਾ ਕਲਮ ਦੀ ਸਫਲ ਤਦਾਏ।

ਸੰਤ ਲਾਲ ਸਿੰਘ ਜੀ, ਸਬਦ ਦੀ ਸਮਾਪਤੀ ਬਾਦ ਸੀਸ ਨਿਵਾ ਹੱਥ ਜੋੜ ਚਰਨੀਂ ਲੱਗ ਸੁਖ ਪੁਛੀ। ਤੇ ਅਰਜ਼ ਕੀਤੀ, ਸੱਚੇ ਪਾਤਿਸ਼ਾਹ ਸਰੀਰ ਤੇ ਚਿਤ ਰਾਜ਼ੀ ਰਿਹਾ ਹੈ ? ਤੇ ਕੀ ਦਿੱਤਾ ਲਿਆ ਹੈ ਇਸ ਦੌਰੇ ਦੇ ਸਫਰ ਲਾਭ, ਸਤਿਗੁਰੂ ਜੀ ਉਤਰ ਦਿੱਤਾ, "ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ।" ਤਾਂ ਸੁਤੇ ਹੀ ਪ੍ਰਾਪਤ ਹੋਏ ਹਨ। ਪਰ ਸਿੰਘ-ਸਭੀਆਂ ਦੀ ਦੁਬਿਧਾ ਦੇਖ ਤੇ ਸਰਬ ਧਰਮ ਸੰਮੇਲਨ ਸੁਣ ਮੈਂ ਭੀ ਮਨ ਬਣਾਇਆ ਹੈ ਕਿ ਐਸਾ ਹੀ ਸੰਮੇਲਨ ਦੁਬਿਧਾ ਦੇ ਘਟਾਣ ਲਈ ਜ਼ਰੂਰ ਕਰੀਏ ਤੇ ਯਤਨ ਕਰੀਏ ਜੋ ਸਿੱਖ ਪੰਥ ਤੇ ਭਾਰਤੀ ਜਨਤਾ ਆਪੋ ਵਿਚ ਸੁਖ ਸਲੂਕ ਨਾਲ ਵੱਸੇ। ਗੋਰੇ ਦੀ ਚਾਲੋਂ ਬੱਚੇ। ਸਤਿਗੁਰੂ ਜੀ ਦੋ ਤਿੰਨ ਫਗਣ ਭੈਣੀ ਸਾਹਿਬ ਦੇ ਹਰਿਮੰਦਰ ਲੰਗਰ ਡੇਰੇ ਅਸਥਾਨ ਤੇ ਸੇਵਕਾਂ ਨੂੰ ਜਾ ਜਾ ਦਰਸ਼ਨ ਦੇ ਖਿੜੇ ਮਸਤਕ ਬਾਲਕਾਂ ਨੂੰ ਬਦਾਮ ਵੰਡਦਿਆਂ ਪਿਆਰੇ ਪਿਆਰੇ ਬਚਨ ਕਰ ਸੁਖ ਪੁਛੀ। ਨਹਿਰ ਤੇ ਬੀੜ ਵਿਚ ਭੀ ਦਰਸ਼ਨ ਦਿੱਤੇ। ਇਸ ਸਮੇਂ ਵਿਦਿਆਲੇ ਵਿਚ ਪੜ੍ਹਾਉਣ ਤੇ, ਪੰਡਿਤ ਮਨਸ਼ਾ ਸਿੰਘ ਜੀ ਕੌਮੀ ਤੇ ਰਾਗ ਸੰਥਾ ਦੇਣ ਤੇ ਸੰਤ ਹਰਨਾਮ ਸਿੰਘ ਜੀ, ਪ੍ਰੇਸ ਤੇ ਸ: ਬੂਟਾ ਸਿੰਘ ਜੀ ਤੇ ਮਾਸਟਰ ਬਲਵੰਤ ਸਿੰਘ ਜੀ ਸੀ ਤੇ ਗੁਰੂ ਕੇ ਸਾਹਿਬਜ਼ਾਦਿਆਂ ਨੂੰ ਅੰਗ੍ਰੇਜ਼ੀ ਪੜ੍ਹਾਉਣ ਤੇ ਮਹਿਤਾ ਭੋਲਾ ਨਾਥ ਸੀ, ਜੋ ਜੰਮੇ ਤੇ ਜਲੰਧਰ ਦੇ ਜ਼ਿਲੇ ਸੀ ਪੜ੍ਹੇ ਵਲਾਇਤ ਜਾ ਸੀ। ਕੁਝ ਚਿਰ ਸਨਿਆਸੀ ਭੀ ਰਹੇ ਸੀ। ਸਿਰ ਘੋਨਾ ਤੇ ਬਸਤਰ ਗੇਰੂਏ ਜਾਂ ਸਫ਼ੈਦ ਰਖਦੇ ਸੀ। ਬੜੇ ਸੰਜਮੀ ਬੋਲਣ ਵਰਤਣ ਦੇ ਇਹ ਗਾਂਧੀ ਜੀ ਤੇ ਗੋਰਿਆਂ ਵਲੋਂ ਲੱਗੇ ਸੀ ਖੁਫੀਆ, ਤੇ ਇਨ੍ਹਾਂ ਦੱਸ ਦਿਤਾ ਸੀ ਗਾਂਧੀ ਜੀ ਨੂੰ ਮੈਂ ਇਸ ਕੰਮ ਲਈ ਆਪ ਤੇ ਲਗਾ ਹਾਂ। ਗਾਂਧੀ ਜੀ ਕਿਹਾ ਸੀ ਭਲਾ ਹੋਇਆ ਸਚ ਤੇ ਲਿਖੋਗੇ। ਵਿਦਿਆਲੇ ਵਿਚ ਰਾਗ ਤੇ ਵਿਦਿਆ ਦੇ ਨਾਲ ਨਾਲ ਲੰਗਰ ਦੀ ਸਭ ਜਾਚ ਸੇਵਾ ਤੇ ਬਸਤਰਾਂ ਦੀ ਸਫਾਈ ਸਭ ਹੀ ਬਚਿਆਂ ਅਤੇ ਦੋਨਾਂ ਬਾਬਿਆਂ ਨੂੰ ਇਸ਼ਨਾਨ ਤੇ ਭਜਨ ਬਾਣੀ ਦੀ ਸਿਖਿਆ ਭੀ ਦਿੱਤੀ ਜਾਂਦੀ ਸੀ।

ਸਤਿਗੁਰੂ ਜੀ ਦਿਲੀ ਤੇ ਲਾਹੌਰ ਰੇਸਾਂ ਤੋਂ ਹੋ ਮਾਲੂਵਾਲ ੨੦੫ ਚੱਕ ਸੂਬਾ ਕੇਹਰ ਸਿੰਘ ਜੀ ਪਾਸੋਂ ਹੋ ੧੦ ਫਗਣ ਤਕ ਆਏ। ਹੋਲਾ ੧੬, ੧੭, ੧੮, ੧੯, ਫਗਣ ਸੀ। ਸਤਿਗੁਰੂ ਜੀ ਸਤਿਜੁਗ ਤੇ ਲਿਖਵਾਇਆ, ਸਭ ਜਥੇਦਾਰ ਪੈਦਲ ਆਉਣ ਪਰਚਾਰ ਕਰਦੇ। ਤੇ ਗੁਰਬਾਣੀ ਬਿਨਾ ਵਾਧੂ

ਵਖਿਆਨ ਨਾ ਕਰਨ। ਤੇ ਸਾਧ ਸੰਗਤ ਵਿਚ ਮਾਈ ਭਾਈ ਗੁਰਮੁਖੀ ਬਾਣੇ ਨਾਲ ਆਵੇ। ਇਸ ਹੋਲੇ ਤੇ ਸੰਤ ਭਗਤ ਸਿੰਘ ਜੀ ਦਾਤੇਵਾਲ, ਟਹਿਲ ਸਿੰਘ ਜੀ ਸਦੋਵਾਲ, ਫੌਜਾ ਸਿੰਘ ਜੀ ਬੰਡਾਲਾ, ਆਲਾ ਸਿੰਘ ਜੀ ਵਰਨ, ਵਰਿਆਮ ਸਿੰਘ ਜੀ ਸਹਿੰਸਾ, ਕਰਤਾਰ ਸਿੰਘ ਜੀ ਜਲੂਣ, ਸੇਵਾ ਸਿੰਘ ਜੀ ਭਗਤਾ, ਬੇਲਾ ਸਿੰਘ ਜੀ ਸੂਜੇ ਵਾਲੀ, ਕਰਮ ਸਿੰਘ ਜੀ ਹਿੰਮਤਪੁਰ, ਬੰਤਾ ਸਿੰਘ ਜੀ ਜਰਮੀਆ ਬੂੜਾ ਡੱਲਾ, ਅਜਾਇਬ ਸਿੰਘ ਵਡਾਲਾ ਜੌਹਲਾਂ, ਮਹੰਤ ਲੱਧਾ ਸਿੰਘ ਜੀ, ਆਸਾ ਸਿੰਘ ਜੀ ਵੈਰਾਗੀ ਪਨੂੰਆ, ਲਹਿਣਾ ਸਿੰਘ ਜੀ ਰਿਆੜਕੀ, ਕਾਲਾ ਸਿੰਘ ਜੀ ਮਜ਼੍ਹਬੀ, ਜਥੇਦਾਰ ਸਮੇਤ ਜਥਿਆਂ ਆਏ। ਤੇ ਮਸਤਾਨੇ ਸੁਰੈਣ ਸਿੰਘ ਜੀ ਜਲ੍ਹੀ ਬੰਗਾਲੀਪੁਰ ਤਰਨ ਤਾਰਨ ਨੇੜੇ ਦੇ, ਜੰਗੀਰੀ ਦੜਪ ਦਾ ਕਬੀਰ ਪੰਥੀ। ਢਾਡੀ ਲਾਭ ਸਿੰਘ ਦੇਸੀਆਂ, ਰਾਗੀ ਕਾਲੂਕੇ ਕੋਟਲੀ ਰਾਮਦਾਸ, ਸੰਤ ਲਾਲ ਸਿੰਘ ਜੀ ੧੪,੧੫ ਤੋਂ ਹੀ ਰੌਣਕਾਂ ਭੈਣੀ ਸਾਹਿਬ ਹੋ ਗਈਆਂ। ਹੋਲੇ ਦੇ ਕੀਰਤਨ ਸ਼ਬਦ ਵਿਚ ਜੀਉ ਜਾਂ ਪਿਆਰੇ ਭਾਈ ਵਾਹ ਵਾਹ ਭੀ ਨਾ ਲਾਂਦੇ ਸੀ। ਰਲ ਕਈ ਸਿੱਖ ਸਾਧ ਆਸਾ ਦੀ ਵਾਰ ਤੋਂ ਬਾਦ ਦੀਵਾਨ ਸ਼ੁਰੂ ਕਰਦੇ। ਢਾਡੀ ਪਿਛਲੇ ਪਹਿਰ ਵਾਰ ਸੁਣਾਉਂਦਾ। ਰਾਗੀਆਂ ਜੈ ਸਿੰਘ ਜੀ ਤੇ ਕਾਲੂ ਜੀ, ਸੰਤ ਲਾਲ ਸਿੰਘ ਜੀ, ਭਾਈ ਹਰਨਾਮ ਸਿੰਘ ਜੀ ਟਿੱਬਾ, ਹਰਨਾਮ ਸਿੰਘ ਜੀ ਚਵਿੰਡਾ ਵਾਰ ਤੇ ਸ਼ਬਦ ਇਕੱਠਾ ਹੀ ਪੜ੍ਹਦੇ। ਸਾਧ ਸਾਰੀ ਰਾਤ ਗੁਰਬਾਣੀ ਪੜ੍ਹਦੇ ਜਾਗਾ ਕੱਟਦੇ। ਵਿਦਿਆਰਥੀ ਭੀ ਰਾਤ ਸ਼ਬਦ ਦੀ ਚੌਕੀ ਕਰਦੇ। ਲੰਗਰ ਸਭ ਨੂੰ ਇਕ ਰਸ ਮਿਲਦਾ। ਸਤਿਗੁਰੂ ਜੀ ਆਪ ਵਰਤਾਂਦੇ ਤੇ ਪੰਗਤ ਵਿਚ ਬੈਠੇ ਹੀ ਪ੍ਰਸ਼ਾਦ ਛਕਦੇ। ਮਸਤਾਨੇ ਮੌਜ ਨਾਲ ਮਨ ਮਰਜ਼ੀ ਦਾ ਬੋਲਦੇ ਦੀਵਾਨ ਲਾਉਂਦੇ, ਜੰਗੀਰੀ* ਹੱਥ ਵਿਚ ਡਿੰਗਾ ਜਿਹਾ ਵਲਾਂਵਾਲਾ ਸੋਟਾ ਤੇ ਉਸ ਨਾਲ ਘੁੰਗਰੂ ਜੜਾ ਖੜਾ ਖੜਾ ਪਿੜ ਬੰਨ੍ਹ ਪੜ੍ਹਦਾ। ਕਈ ਭਾਂਤ ਦੇ ਬੋਲ ਦੁਹਿਰੇ:—

"ਸਿਰ ਤੇ ਮਟਕੀ ਜਾਵਾਂ ਲਟਕੀ ਸ਼ਾਮ ਮਿਲਿਆ ਮੈਨੂੰ ਖਿਲਦਾ ਨੀ।
ਸ਼ਾਮ ਕੋਲੋਂ ਦੋਇ ਨੈਨ ਛੁਪਾ ਲੈ ਡੇਰਾ ਮਲਿਆ ਦਿਲ ਦਾ ਨੀ।
ਮੈਂ ਸਾਵਲ ਦੀ ਸਾਵਲ ਮੇਰਾ ਫਰਕ ਨਾ ਰਹਿ ਗਿਆ ਤਿਲ ਦਾ ਨੀ।
ਲਾਖਗਵਾਰ ਪਈ ਝਖ ਮਾਰੇ, ਦਿਲ ਦਿਤਿਆਂ ਦਿਲ ਮਿਲਦਾ ਨੀ।"

ਆਦਿ। ਜਲ੍ਹੀ ਹੋਰੀ ਮਸਤੀ ਵਿਚ ਮਗਨ ਰਹਿੰਦੇ ਜਾਂ ਘਟੇ ਤੇ ਲਕੀਰਾਂ ਖਿਚਦੇ ਪਾਂਦੇ ਰਹਿੰਦੇ। ਕਦੀ ਕਦੀ ਪੜ੍ਹਦੇ ਭੀ, "ਬਾਬੇ ਬਾਣ ਬਾਣੀ ਦੇ ਮਾਰੇ ਰਾਜੇ ਜੋਗੀ ਹੋ ਗਏ ਨੀ। ਭਰਮ ਭਉ ਸਾਰੇ ਖੋ ਗਏ ਨੀ"। ਕਦੇ ਪੜ੍ਹਦੇ "ਮੇਰੀ ਨਾਲ ਗੁਰਾ ਬਣ ਆਵੇ, ਮੁਖ ਮੇਰਾ ਹੋਵੇ ਉਜਲਾ।" ਸਤਿਗੁਰੂ ਜੀ ਇਕ ਦਿਨ ਇਨ੍ਹਾਂ ਮਸਤਾਨਿਆ ਦੀ ਮੰਡਲੀ ਦੇਖ ਬਚਨ ਕੀਤਾ, ਇਨ੍ਹਾਂ ਵਰਗੇ ਸੰਤ ਮਿਲਖਾ ਸਿੰਘ ਜੀ ਭੀ ਮਸਤਾਨੇ ਹੁੰਦੇ ਸੀ। ਤੇ ਭਗਤ ਸਿੰਘ ਠੇਠਰਕਿਆਂ ਵਾਲੇ, ਪ੍ਰਭਾ ਸਿੰਘ ਜਾਂ ਰੰਗ ਰਤੇ ਨਾਮ ਮਤੇ ਪੰਜੇ ਸਤੇ ਰਲ ਰੌਣਕਾਂ ਲਾਉਂਦੇ ਸੀ। ਮਿਲਖਾ ਸਿੰਘ ਜੀ ਮਸਤਾਨੇ ਸਿਆਲਕੋਟ ਦੇ ਜ਼ਿਲੇ ਦੇ ਪਿੰਡ ਢਹਿੰਦੇ ਦੇਉ ਜ਼ਿਮੀਂਦਾਰ ਸੀ ਤੇ ਪ੍ਰਭਾ ਸਿੰਘ ਪੁਣਛ, ਕੁੰਦਨ ਸਿੰਘ ਡਸਕੇ ਵਾਲੇ ਨਾਲ ਮਿਲ ਮੇਲਿਆਂ ਤੇ ਜਾਂਦੇ ਸੀ, ਮਸਤਾਨਿਆਂ ਦਾ ਜਥਾ। ਇਹ ਮਿਲਖਾ ਸਿੰਘ ਜੀ ਦੁਪਹਿਰੇ

*ਇਹ ਮਸ਼ਾਏ ਨਾਰੋਵਾਲ ਦੇ ਨੇੜੇ ਦਾ ਕਬੀਰ ਪੰਥੀ ਸੀ।

ਭੈਣੀ ਸਾਹਿਬ ਸੜਕ ਤੇ ਨੰਗੇ ਪਿੰਡੇ ਤੇ ਪੈਰੀਂ ਅੱਖਾਂ ਮੀਟੀ ਇਕੋ ਥਾਂ ਦ ਦ ਪਹਿਰ ਲਾਲ ਚਿਹਰੇ ਰਸਨਾ ਚਲਦੀ 'ਚ ਖੜੇ ਰਹਿੰਦੇ ਸੀ। ਬਿਜਲੀ ਵਾਲ ਦੇ ਹੱਲੇ ਤੇ ਸਤਿਗੁਰੂ ਜੀ ਨਾਲ ਬਚਨ ਵਿਗੜਾ ਹੋਇਆ। ਤੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਨੂੰ ਤੰਗ ਕੀਤੋ ਸੁ। ਉਨ੍ਹਾਂ ਇਸ ਨੂੰ ਖੂਨੀ ਕਿਹਾ ਤੇ ਭੂਪਾਲ ਵਾਲੇ ਸਰਦਾਈ ਘੱਟਦਿਆਂ ਅਰੂੜ ਸਿੰਘ ਨੂੰ ਇਸ ਤੋਂ ਸਲੋਤਰ ਵੱਜਾ ਤੇ ਇਹ ੧੪ ਸਾਲ ਕਾਲੇ ਪਾਣੀ ਇਸ ਸਮੇਂ ਗਿਆ ਹੋਇਆ ਸੀ। ਇਸਨੇ ਕੂਲ ਬਾਜਵੇ ਹਰੀ ਸਿੰਘ ਨੰਬਰਦਾਰ ਦੀ ਸੁਪਤਨੀ ਤੋਂ ਨੰਗੇ ਬੈਠੇ ਇਸ਼ਨਾਨ ਕਰ ਉਸਨੂੰ ਵਰ ਦਿੱਤਾ ਤੇਰੇ ਘਰ ਪੁਤਰ ਹੋਵੇਗਾ, ਪਰ ਮੈਂ ਤਦੋਂ ਕਿਸੇ ਹੋਰੀ ਦੇਸ਼ ਹੋਵਾਂਗਾ। ਉਹ ਲੜਕਾ ਲਛਮਣ ਸਿੰਘ ਹੁਣ ਬਾਗ ਸਕੰਦਰ ਸਰਹਿੰਦ ਨੇੜੇ ਰਹਿੰਦਾ ਹੈ ਜੋ ਇਸ ਦੇ ਵਰ ਨਾਲ ਜਨਮਿਆ ਸੀ। ਭਗਤ ਸਿੰਘ ਠੇਠਰਕਿਆਂ ਵਾਲਿਆਂ ਨਾਲ ਹੋਰ ਮਸਤਾਨੇ ਕਾਲਾ ਸਿੰਘ ਸਮਾਜਪੁਰੀ, ਮੰਗਲ ਸਿੰਘ ਮਨੂਰੀਆ, ਸੁਰੈਣ ਸਿੰਘ* ਜਲ੍ਹੀਆਂ ਦੇ। ਸਾਂਗਲੇ ਵਲੋਂ ਮਿੰਟਗੁਮਰੀ ਨੂੰ ਨੂਰ ਸਮੁੰਦ ਦੇ ਨਗਰ ਕੋਲੋਂ ਜਾਂਦਿਆਂ ਲੋਕਾਂ ਡਾਕੂ ਜਾਣ ਮਗਰ ਲੱਗ ਫਾਇਰ ਕੀਤੇ। ਭਗਤ ਸਿੰਘ ਮਰ ਗਿਆ, ਮੰਗਲ ਸਿੰਘ ਦੀ ਅੱਖ ਨਿਕਲ ਗਈ। ਸਤਿਗੁਰੂ ਜੀ ਸ੍ਰ: ਦਯਾ ਸਿੰਘ ਨੂੰ ਮਿੰਟਗੁਮਰੀ ਹਸਪਤਾਲ ਇਨ੍ਹਾਂ ਕੋਲ ਘੱਲਿਆ। ਇਨ੍ਹਾਂ ਨੇ ਹਾਕਮਾਂ ਨੂੰ ਕਿਹਾ, ਸਾਨੂੰ ਕਿਸੇ ਨਹੀਂ ਮਾਰਿਆ। ਜਲ੍ਹੀ ਤਰਨ ਤਾਰਨ ਅਕਾਲੀਆਂ ਦੇ ਮਾਰਨ ਸਮੇਂ ਕਿਹਾ ਸੀ ਸਾਨੂੰ ਕਿਸੇ ਨਹੀਂ ਮਾਰਿਆ। ਸਤਿਗੁਰੂ ਜੀ ਕਹਿੰਦੇ ਐਨੇ ਮਸਤ ਬ੍ਰਹਮ ਗਿਆਨੀ ਪੰਥਾਂ ਦੀ ਪੱਤ ਸੱਚੀ ਰਜਾ ਤੇ ਰਾਜ਼ੀ ਰਹਿਣ ਵਾਲੇ ਹੁੰਦੇ ਹਨ।

ਰਾਮਸਰ ਦੇ ਕੰਢੇ ਚੜ੍ਹਦੇ ਪਾਸੇ ਆਸਾ ਦੀ ਵਾਰ ਦਾ ਅੰਮ੍ਰਿਤ ਵੇਲੇ ਤੋਂ ਕੀਰਤਨ ਅਰੰਭ ਹੁੰਦਾ। ਵਲਗਣ ਦਾ ਬੂਹਾ ੫ ਵਜੇ ਬੰਦ ਕੀਤਾ ਜਾਂਦਾ। ਤੇ ੭ ਵਜੇ ਖੁਲ੍ਹਦਾ ਸੀ। ਦੁਪਹਿਰੇ ਬੋੜ੍ਹਾਂ ਪਿਪਲ ਤਲੇ ਦੀਵਾਨ ਹੁੰਦਾ। ਪਿਛਲੇ ਪਹਿਰ ਥੜ੍ਹੇ ਤੇ ਗੁਰਬਾਣੀ ਦਾ ਸ਼ੁਧ ਪਾਠ ਸੁਨਾਉਣ ਦਾ ਹੁਕਮ ਹੋਇਆ। ਸੰਤ ਹਾਕਮ ਸਿੰਘ ਜੀ ਕਾਲੇਕੇ, ਸੁੰਦਰ ਸਿੰਘ ਜੀ ਫਰੀਦ, ਸੰਤ ਮਸਤਾਨ ਸਿੰਘ ਜੀ ਕਿਆਮ ਪੁਰੀਏ, ਮੀਆਂ ਸਿੰਘ ਜੀ ਗੁਰੂ ਸਰ ਜਿਲਦਾਂ ਤੋਂ ਦੇਖਦੇ ਸੁਣਦੇ। ਸੂਬਾ ਇੰਦਰ ਸਿੰਘ ਜੀ ਰੋਡੇ, ਨਿਰੰਜਨ ਸਿੰਘ ਜੀ, ਸਵਰਨ ਸਿੰਘ ਜੀ ਹਰੀਪੁਰ, ਸੰਤਾ ਸਿੰਘ ਨੋਦੀਵਾਲਾ। ਬਸੰਤ ਸਿੰਘ ਫਿਲੰਕੇ। ਮੇਵਾ ਸਿੰਘ ਵਲਟੋਹਾ, ਸੂਬਾ ਸਹੌਆ ਸਿੰਘ ਮਠੁੱਡੇ, ਮੱਖਣ ਸਿੰਘ ਸਹਾਰਨ, ਸੰਤਾ ਸਿੰਘ ਮਹਿਸਨਪੁਰ, ਕਰਤਾਰ ਸਿੰਘ ਧਰਮੂਕੋਟ, ਲਾਲ ਸਿੰਘ, ਕਿਰਪਾਲ ਸਿੰਘ, ਬਿਅੰਤ ਸਿੰਘ ਆਦਿ ਸਾਧਸੰਗਤ ਵਿਚੋਂ ਤੇ ਕਈਆਂ ਵਿਦਿਆਰਥੀਆਂ ਭੀ ਪਾਠ ਸੁਣਾਏ। ਅਵਲ ਇਨਾਮ ਮੇਵਾ ਸਿੰਘ ਜੀ ਨੂੰ ਦੂਜਾ ਬਲਵੰਤ ਸਿੰਘ ਵਿਦਿਆਰਥੀ ਨੂੰ, ਤੀਜਾ ਸੰਤ ਬਸੰਤ ਸਿੰਘ ਜੀ ਨੂੰ ਮਾਲਾ ਗੁਟਕਾ ਬਸੰਤ ਨੰਬਰ ਮਿਲੇ। ਬਾਕੀ ਪਾਠੀਆਂ ਨੂੰ ਅਸੂ ਦੇ ਮੇਲੇ ਤੱਕ ਅਖੰਡ ਪਾਠ ਵਿਚ ਨਾ ਲਗਣ ਦਾ ਹੁਕਮ ਸਤਿਗੁਰੂ ਜੀ ਦਿਤਾ। ਸਧਾਰਨ ਪਾਠ ਪਏ ਕਰਨ। ਤੇ ਮਿਹਨਤ ਸੁਧ ਪਾਠ ਹਿਤ ਕਰਨ। ਸੂਬਾ ਮੀਹਾਂ ਸਿੰਘ ਦੀਆਂ ਦੋਹਾਂ ਬੀਬੀਆਂ ਪਾਠ ਸੁਣਾਇਆ। ਬਲਵੰਤ ਕੌਰ ਤੇ ਬਸੰਤ ਕੌਰ। ਦੋਹਾਂ ਨੂੰ

---

*ਜਲ੍ਹੀ ਦੀ ਚਬਾਨ ਵਿਚ ਸਤਾ ਸੀ ਇਹ ਇਕ ਸਮੇਂ ਗੁਰੂ ਕੇ ਲੰਗਰ ਦੇ ਦਾਣੇ ਊਠਾਂ ਤੇ ਆ ਰਹੇ ਸੀ। ਮੀਂਹ ਲੱਥਾ। ਇਸ ਕਿਹਾ, ਇੰਦਰਾ ਇਕ ਤੇ ਤੈਣ ਭੀ ਪਰ ਚਲਾ ਜਾਂਦੀ ਏ, ਇਹ ਗੁਰੂ ਕੇ ਲੰਗਰ ਦੇ ਦਾਣੇ ਹਨ ਨਾ ਭਿਉਂਈਂ। ਮੀਂਹ ਦਵਾਲੇ ਵੱਸੇ ਪਰ ਊਠਾਂ ਤੇ ਨਾ ਪਿਆ ਕਿਤਨੇ ਕੋਹ।

ਸੁਧ ਪਾਠ ਸੁਣਾਉਣ ਦਾ ਇਨਾਮ ਮਾਲਾ ਤੇ ਗੁਟਕਾ ਮਿਲੇ। ਇਸ ਮੇਲੇ ਤੇ ਬਹੁਤ ਸਰੀਰਾਂ ਅਖੀਰਲੇ ਦਿਨ ਮਾਸ ਸ਼ਰਾਬ ਛੱਡ ਅੰਮ੍ਰਿਤ ਛਕੇ। ਭਜਨ ਪੁਛਿਆ। ਕਈਆਂ ਸਿੱਖਾਂ ਦੋਸ ਵਿਘਨ ਕੀਤੇ ਦਸ ਅਗੋਂ ਨ ਕਰਨ ਦਾ ਨੇਮ ਕੀਤਾ। ਕਈਆਂ ਦੇ ਗਵਾਚੇ ਪਦਾਰਥ ਬਟੂਏ ਦੀਵਾਨ ਵਿਚ ਹੋਕਾ ਦੇ ਮਾਲਕਾਂ ਨੂੰ ਦਿਤੇ ਗਏ। ਅਗੋਂ ਹੁਕਮ ਹੋਇਆ, ਕੋਈ ਸ਼ਬਦੀ ਭਾਈ ਜੀਉ ਪਿਆਰੇ, ਵਾਹ ਵਾਹ ਵਧ ਅਖੰਡ ਗੁਰਬਾਣੀ ਨਾਲ ਨਾ ਪੜ੍ਹੇ। ਹਵਨ ਹੋਇਆ, ਪਰ ਪਾਠਾਂ ਆਦਿ ਗ੍ਰੰਥ ਸਾਹਿਬ ਦਿਆਂ ਦਾ ਭੋਗ ਪਾਇਆ। ਆਲਮ ਜੀ ਭੋਗ ਸਮੇਂ ਸ਼ਬਦ ਲਿਆ। ਫਿਰਉਂ ਮੈਂ ਦੀਵਾਨੀ ਆਵਲ ਬਾਵਲ। ਮਸਤਾਂ ਦੀ ਬੀੜ ਤੇ ਬੜਾ ਰਸ ਬਣਿਆ ਸੀ। ਰਾਤ ਕਵੀ ਦਰਬਾਰ ਹੋਇਆ। ਸਮੱਸਿਆ ਸੁਰ ਅਸੁਰ ਨਰ ਨਾਰ ਧੰਨ ਧੰਨ ਗਾਇਆ ਏ ਤੇ ਬੋਲੇ। ਇਕ ਨੰਬਰ ਤੇਜਾ ਸਿੰਘ ਕੇਵਲ ਨੂੰ, ਦੂਜਾ ਲਾਲ ਸਿੰਘ ਕੰਵਰ ਨੂੰ, ਤੀਜਾ ਬਖਸ਼ੀਸ਼ ਸਿੰਘ ਮਲੰਗ ਨੂੰ ਇਨਾਮ ਮਿਲਿਆ। ਸੂਤਰ ਦੀ ਭੀ ਪ੍ਰੀਖਿਆ ਹੋਈ। ਇਕ ਨੰਬਰ ਸੰਤ ਕੌਰ ਮਾਲੂਵਾਲ ਦਾ ਸੂਤ ਮੰਨਿਆ ਗਿਆ। ਦੂਜਾ ਬਚਨ ਕੌਰ ਰਾਈਆਂ, ਤੀਜਾ ਜੀਉਣ ਕੌਰ ਗੁਜਰਾਂਵਾਲੇ ਦੀ ਬੀਬੀ ਨੂੰ ਇਨਾਮ ਮਿਲਿਆ। ਸਤਿਗੁਰੂ ਜੀ ਵਲੋਂ ਬੀਬੀ ਪ੍ਰਭੋ ਕੱਕੜਾਂਵਾਲੀ ਦਾ ਵੀ ਸੂਤਰ ਸੁਥਰਾ ਮੰਨਿਆ ਗਿਆ। ਬੀਬੀ ਹਰਨਾਮ ਕੌਰ ਜੋ ਭੈਣੀ ਸਾਹਿਬ ਦੀ ਬੀਕਾਨੇਰ ਵਿਆਹੀ ਹੈ, ਉਹ ਆਪਣੇ ਕਾਰਖਾਨੇ ਵਿਚ ਹੱਥੀਂ ਉਣ ਕਪੜਾ ਲਿਆਈ ਜੋ ਬਹੁਤ ਹੀ ਸਲਾਹਿਆ ਸੀ। ਸਤਿਗੁਰੂ ਜੀ ਤੇ ਸਾਧ ਸੰਗਤ ਨੇ। ਸੰਤ ਤੇਜਾ ਸਿੰਘ ਜੀ ਸਮਸੇਵਾਲੇ, ਜੋ ਹੁਣ ਸੰਤ ਨਗਰ ਹਨ, ਇਨ੍ਹਾਂ ਨੂੰ ਅੰਮ੍ਰਿਤਸਰੋਂ ਵਿਸਾਖੀ ਤੇ ਸਤਿਗੁਰੂ ਜੀ ਲਾਇਲਪੁਰ ਦੇ ਜ਼ਿਲੇ ਚੋਂ ਪਰਚਾਰ ਕਰਨ ਲਈ ਤੋਰਿਆ ਤੇ ਹੁਕਮ ਕੀਤਾ ਸੀ, ਕਿਸੇ ਦਾ ਬਸਤਰ ਮਾਇਆ ਨਹੀਂ ਲੈਣੇ ਤੇ ਖੁਲ੍ਹਿਆਂ ਦੇ ਨਗਰਾਂ ਵਿਚ ਰਾਤ ਰਹਿ ਦੀਵਾਨ ਲਾਣੇ, ਸਿੱਖ ਸਜਾਣੇ, ਹਰ ਨਗਰ ਕੋਲੋਂ ਢੋਲਕ ਵਜਾ ਸ਼ਬਦ ਪੜ੍ਹਦੇ ਲੰਘਣਾ। ਬਿਨਾ ਭਜਨ ਪੁਛੇ ਦੇ ਕਿਸੇ ਦੇ ਘਰੋਂ ਕੁਝ ਲੇ ਨਹੀਂ ਛਕਨਾ ਸਮੇਤ ਸੰਗੀਆਂ। ਜੋ ਲੋੜ ਹੋਵੇ ਸਾਨੂੰ ਪਤਾ ਦੇਣਾ ਅਤੀਤ ਬਣ ਕੇ ਫਿਰਨਾ। ਸੰਤ ਜੀ ਦੇ ਸਾਥ ਜਥੇ ਵਿਚ ਗੁਰਦਿਆਲ ਸਿੰਘ ਕੋਟਲੀ ਰਾਮਦਾਸਾਂ, ਦਲੀਪ ਸਿੰਘ ਚੁਗਾਵਾਂ, ਉਜਾਗਰ ਸਿੰਘ ਮਲ੍ਹੀਆਂ, ਸੰਤਾ ਸਿੰਘ ਮੁਕਤੇ ਦਾ ਢੁਲਕਈ, ਗੁਰਦਿਤ ਸਿੰਘ ਮਸਤਾਨਾ ਮੱਤੇਵਾਲ ਦਾ, ਸੰਤਖ ਸਿੰਘ ਅਣੀਆਂ ਵਾਲੇ ਦਾ, ਕ੍ਰਿਪਾਲ ਸਿੰਘ ਸੇਖਵਾਂ ਦਾ। ਹਜ਼ੂਰ ਸਿੰਘ ਗੜ੍ਹੀ, ਹੇਮ ਸਿੰਘ ਪਿਆਰਾ ਸਿੰਘ ਸਮਸੇ ਦਾ। ਕਿਤੇ ਅਚਾਨਕ ਜਾਂ ਸਿੱਖਾਂ ਦੀ ਅਰਜ਼ ਤੇ ਸੰਤਾਂ ਦਾ ਜਥਾ ਨਾਮਧਾਰੀਆਂ ਵਲ ਭੀ ਰਾਤ ਦਿਨ ਟਿਕਦਾ ਪਰ ਆਮ ਖੁਲ੍ਹਿਆਂ ਦੇ ਨਗਰੀਂ ਹੀ ਧਰਮਸਾਲਾ ਵਿਚ ਉਤਾਰਾ ਕਰਦੇ। ਬਹੁਤ ਖੁਲ੍ਹੇ ਸਿੱਖ ਸਜਦੇ। ਕਿਸੇ ਨਗਰ ਅਕਾਲੀ ਜੋ ਪਹਿਲਾਂ ਕੂਕਾ ਸੀ, ਫੇਰ ਕੂਕਾ ਸਜਿਆ। ਕਿਸੇ ਨਗਰ ਖੁਲ੍ਹਿਆਂ ਮਾਸ ਸ਼ਰਾਬ ਛੱਡ ਭਜਨ ਪੁਛੇ ਕਿਸੇ ਨਗਰ ਦੇ ਮੁੰਡੇ ਭਜਨ ਪੁਛ ਨਾਲ ਹੀ ਟੁਰ ਪਏ। ਟਿਬੀ ਵਾਲੇ ਬੰਡਾਲੇ ਦਾ ਨਿਰਮਲਾ ਕਿਸ਼ਨ ਸਿੰਘ ਨਾਮਧਾਰੀ ਸਜਿਆ। ਇਕ ਦੋ ਥਾਵਾਂ ਤੋਂ ਢੀਮਾਂ ਵੀ ਪਈਆਂ, ਅਕਾਲੀਆਂ ਨੇ ਲੋਕਾਂ ਨੂੰ ਇਹ ਕਹਿ ਮਰਵਾਈਆਂ, ਇਹ ਮੁੰਡੇ ਉਧਾਲਦੇ ਤੇ ਲੋਕਾਂ ਨੂੰ ਵਿਗਾੜਦੇ ਫਿਰਦੇ ਹਨ। ਇਕ ਦੋ ਨਗਰੀਂ ਪੁਲਸ ਦੇ ਸਿਪਾਹੀਆਂ ਪਿੰਡੋਂ ਕਢਣ ਆਇਆਂ ਸ਼ਬਦ ਸੁਣ ਸਗੋਂ ਆਖਕੇ ਦੀਵਾਨ ਲਵਾਏ। ਕਈ ਪਿੰਡੀਂ ਫਾਕੇ ਕੜਾਕੇ ਭੀ ਕੱਟਣੇ ਪਏ। ਸਭਨਾਂ ਦੇ ਬਸਤਰ ਪਾਟ ਗਏ। ਤੇ ਮੈਲੇ ਰੰਗ ਦੇ ਹੋ ਗਏ। ਇਨ੍ਹਾਂ ਭੈਣੀ ਸਾਹਿਬ ਪਤਾ ਨਾ ਦਿੱਤਾ ਤੇ ਸਤਿਗੁਰੂ ਜੀ ਭੀ ਭਾਈ ਮੰਝ ਦੀ ਤਰ੍ਹਾਂ ਪਰਖ ਕਰਨ ਲਈ ਚੇਤਾ ਹੀ ਨਾ ਕੀਤਾ। ਪਰ ਇਹ ਜਥਾ 'ਗਾਨੇ ਬੱਧੇ ਸੋਹਣੇ ਮੇਲਾ ਪੜ੍ਹ ਪਰਵਾਨ ਪ੍ਰਾਨੀ।' ਭਾਈ ਗੁਰਦਾਸ ਦੇ ਕਥਨ ਅਨੁਸਾਰ ਸੋਹਣੇ ਹੀ ਲਗਦੇ ਭਜਨ ਬਾਣੀ ਤੇ ਸੰਤੋਖ ਦੇ ਪ੍ਰਤਾਪ ਚਿਹਰੇ ਦਗਦੇ ਸੀ। ਸਤਿਗੁਰੂ ਰਾਮ ਸਿੰਘ ਜੀ ੧੦੯ ਚਕ ਲਾਇਲਪੁਰ ਦੇ

ਸਰਦਾਰ ਹਰਬੇਲ ਸਿੰਘ ਜੀ ਦੇ ਘਰੋਂ ਬੀਬੀ ਤਾਰੋ, ਜਿਸ ਦਾ ਸਹੁਰਿਆਂ ਦਾ ਨਾਮ ਸੁਖਵੰਤ ਕੌਰ ਏ, ਨੂੰ ਦਰਸ਼ਨ ਦੇ ਹੁਕਮ ਕੀਤਾ, ਬੀਬੀ ਤੁਸੀਂ ੧੦ ਸਿੱਖਾਂ ਦੇ ਕਛਹਿਰੇ ਕੁੜਤੇ, ਦਸਤਾਰੇ, ਚਾਦਰੇ ਆਦਿ ਖਦਰ ਦੇ ਗੁਰਮੁਖੀ ਕਾਟ ਦੇ ਸਿਊਂ ਸਵਾਰ ਤਿਆਰ ਰੱਖੋ। ਉਹ ਆਪੇ ਆਉਣਗੇ, ਤੁਸਾਂ ਅਰਜ਼ ਕਰ ਹਾਜ਼ਰ ਕਰਨੇ। ਉਹ ਮੇਰਾ ਨਾਮ ਲਿਆਂ ਲੈ ਲੈਣਗੇ। ਉਨ੍ਹਾਂ ਨੂੰ ਕਹਿਣਾ ਇਸ ਤਰ੍ਹਾਂ ਰੁਲੇ ਜਾਪਣਾ ਪੰਥ ਦੀ ਬਦਨਾਮੀ ਹੁੰਦੀ ਹੈ, ਬੀਬੀ ਨੇ ਪਤੀ ਸਰਦਾਰ ਜੀ ਨਾਲ ਗਲ ਕੀਤੀ। ਮੈਨੂੰ ਸਰਦਾਰ ਜੀ ਦਸਿਆ ਹੈ ਹੱਥ ਤੇ ਤੰਗ ਸੀ ਪਰ ਸਤਿਗੁਰਾਂ ਦਾ ਬਚਨ ਮੰਨ ਬਸਤਰ ਖਰੀਦ ਸਿਊਂ ਸਵਾਰ ਰਖੇ। ਸੰਤ ਜੀ ਦਾ ਜੱਥਾ ਢੋਲਕ ਵਜਾ ਕੋਲ ਦੀ ਲੰਘਣ ਲਗਾ। ਅਸਾਂ ਅਰਜ਼ ਕਰ ਲਿਆਂਦਾ। ਰਾਤ ਸੇਵਾ ਟਹਿਲ ਕੀਤੀ, ਸਵੇਰੇ ਬਸਤਰ ਹਾਜ਼ਰ ਕੀਤੇ ਪਰ ਸੰਤ ਜੀ ਨਾ ਲੈਣ ਤੇ ਕਹਿਣ ਅਸੀਂ ਰਸਤਾ ਉਕ ਕੇ ਆਪਦੇ ਨਗਰ ਆਏ ਹਾਂ ਤੇ ਬਸਤਰ ਲੈਣ ਦਾ ਸਾਨੂੰ ਹੁਕਮ ਨਹੀਂ। ਅੰਤ ਬੀਬੀ ਸੁਖਵੰਤ ਕੌਰ ਤੇ ਸ੍ਰ: ਅਰਬੇਲ ਸਿੰਘ ਜੀ ਨੇ ਸਤਿਗੁਰੂ ਜੀ ਦਾ ਸੁਨੇਹਾ ਤੇ ਹੁਕਮ ਦੱਸਿਆ ਕਿ ਉਨ੍ਹਾਂ ਕਿਹਾ ਸੀ, ਮੇਰਾ ਨਾਮ ਲਿਆਂ ਲੈ ਲੈਣਗੇ। ਇਸ ਤਰ੍ਹਾਂ ਰੁਲੇ ਜਾਪਿਆਂ ਪੰਥ ਦੀ ਬਦਨਾਮੀ ਹੁੰਦੀ ਏ। ਸੰਤ ਤੇਜਾ ਸਿੰਘ ਜੀ ਤਾਂ ਭੀ ਕਿਹਾ ਸਤਿਗੁਰੂ ਪ੍ਰਤਾਪ ਸਿੰਘ ਪਾਸੋਂ ਤੁਸਾਂ ਸਰਦਾਰ ਜੀ ਸਾਨੂੰ ਇਹੋ ਬਚਨ ਦੱਸ ਮਾਫੀ ਦਿਵਾਣੀ ਹੋਵੇਗੀ ਕਿਉਂਕਿ ਉਨ੍ਹਾਂ ਦਾ ਹੁਕਮ ਸਾਨੂੰ ਕੁਝ ਨਾ ਲੈਣ ਦਾ ਏ। ਮੱਤ ਉਹ ਕਹਿਣ ਕਦੀ ਕਦੀ ਮਨ ਮਰਜ਼ੀ ਦਾ ਭੀ ਸੁਪਨਾ ਕਿਸੇ ਵੇਲੇ ਜੀ ਮੱਤ ਗੁਰ ਵਲੋਂ ਹੁਕਮ ਲਗੇ ਵਾਂਗੂ ਦਾ ਬਣਾ ਲੈਂਦੇ। ਕਹਿ ਸੰਤ ਜੀ ਜਥੇ ਸਮੇਤ ਬਸਤਰ ਲੈ ਲਏ ਸਰਦਾਰ ਜੀ ਦਹੀਂ, ਸਾਬਣ, ਦਿੱਤਾ ਤੇ ਸਾਧਾਂ ਵਰਤਿਆ, ਕੇਸੀਂ ਪਾਇਆ ਬਸਤਰ ਧੋਤੇ, ਸਰਦਾਰ ਜੀ ਨੇ ਸਤਿਗੁਰੂ ਜੀ ਨੂੰ ਲਾਇਲਪੁਰ ਪਾਠਾਂ* ਦੇ ਮੇਲੇ ਤੇ ਭੋਗ ਤੇ ਜਾਇ ਵਾਰਤਾ ਦੱਸੀ ਤਾਂ ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਸਤਿਗੁਰੂ ਰਾਮ ਸਿੰਘ ਸਿੰਘ ਜੀ ਦੇ ਹੁਕਮ ਅਗੇ ਕਿਵੇਂ ਇਨਕਾਰ ਹੋ ਸਕਦਾ ਹੈ। ਮੈਂ ਭੀ ਉਨ੍ਹਾਂ ਦੇ ਨਾਮ ਦੇ ਪਰਚਾਰ ਅਰਥ ਹੀ ਸੰਤਾਂ ਨੂੰ ਤੋਰਿਆ ਹੋਇਆ ਹੈ। ਇਹ ਸਰਦਾਰ ਅਰਬੇਲ ਸਿੰਘ ਜੀ ਤੇ ਬੀਬੀ ਤਾਰੋ ਸੁਖਵੰਤ ਕੌਰ ਹੁਣ ਸਰਸੇ ਤੋਂ ਕੁਝ ਮੀਲ ਪੱਕੀ ਸੜਕ ਤੇ ਹਿਸਾਰ ਵਲ ਮੋਰੀ ਵਾਲੇ ਜ਼ਮੀਨ ਪੱਕੀ ਅਲਾਟ ਹੋ ਗਈ ਕਰ ਸਮੇਤ ਪਰਵਾਰ ਵੱਸ ਗਏ ਹਨ। ਇਸ ਬੀਬੀ ਨੇ ਸੋਧ ਰਖੀ ਹੋਈ ਹੈ ਮੁਢੋਂ ਹੁਣ ਤੱਕ ਸਤਿਗੁਰੂ ਜੀ ਇਥ ਬੀਬੀ ਪਾਸੋਂ ਜਲ ਪ੍ਰਸ਼ਾਦਿ ਛਕ ਲਿਆ ਕਰਦੇ ਸੀ। ਇਸ ਬੀਬੀ ਦੀ ਸੰਗਤ ਪਾਰੋਂ ਸਰਦਾਰ ਜੀ ਦੇ ਭਾਈ ਲਛਮਣ ਸਿੰਘ ਜੀ ਦੀ ਬੀਬੀ ਜੰਗੀਰ ਜੋ ਚੰਗੀ ਕਵਿਤਾ ਤੇ ਲੇਖ ਲਿਖਦੀ ਰਹੀ ਹੈ, ਸਤਿਜੁਗ ਤੇ ਨਵੇਂ ਹਿੰਦੁਸਤਾਨ ਤੋਂ, ਬਹੁਤ ਗੁਰਮਤ ਵਾਲੀ ਹੋਈ ਹੈ। ਸਤਿਗੁਰੂ ਜੀ ਬੇ-ਪ੍ਰਵਾਹ ਪਾਤਸ਼ਾਹ ਜੀ ਨੇ (ਇਹ ਦੰਪਤੀ ਦਸਦੇ ਹਨ) ਬਚਨ ਕੀਤਾ ਸੀ, ਆਪ ਦੇ ਘਰ ਸਿੱਖੀ ਤੁਸਾਂ ਤੱਕ ਹੀ ਹੈ, ਮੈਂ ਵੇਖਿਆ ਹੀ ਹੈ ਅਗੋਂ ਬੱਚੇ ਖੁਲ੍ਹੇ ਤੇ ਮੋਨੇ ਹੋ ਗਏ ਹਨ। ਇਹ ਦੰਪਤੀ ਝੁਰਦੇ ਹਨ। ਪਰ ਇਕ ਸਿੱਖ ਨੂੰ ਸਤਿਗੁਰੂ ਜੀ ਦਰਸ਼ਨ ਦੇ ਕਿਹਾ ਹੈ ਉਹ ਝੁਰਨ ਨਾ ਸਿੱਖੀ ਉਨ੍ਹਾਂ ਦੇ ਘਰ ਰਹੇਗੀ। ਦੇਖੀਏ ਇਹ ਬਚਨ ਕਦੋਂ ਪ੍ਰਤੱਖ ਤੇ ਸੱਚਾ ਹੋ ਜਾਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਹੋਲੇ ਦੇ ਭੋਗ ਸਮੇਂ ਸੰਤ ਤੇਜਾ ਸਿੰਘ ਜੀ ਨੂੰ ਸਾਰਾ ਸਾਲ ਹੁਕਮ ਅਨੁਸਾਰ ਪਰਚਾਰ ਨਾਮਧਾਰੀ ਪੰਥ ਦਾ ਕਰਦਿਆਂ ਟੁਰਦਿਆਂ ਭੈਣੀ ਸਾਹਿਬ ਪੁਜਣ ਦੀ

---

*ਮੈਂ ਪਾਠਾਂ ਦਾ ਮੇਲਾ ਲਾਇਲਪੁਰ ਹੋਇਆ ਲਿਖਣੋਂ ਪਿਛੇ ਭੁਲ ਆਇਆਂ ਹਾਂ।

ਪਾਰੋਂ ਸਿਰੋਪਾਓ ਦਿੱਤਾ ਤੇ ਬਚਨ ਕੀਤਾ ਸੰਤ ਜੀ ਤੁਸਾਂ ਨੂੰ ਸਤਿਗੁਰੂ ਜੀ ਸਾਂਤ ਸੁਖ ਤੇ ਨਾਮਰਸ ਬਖਸ਼ੇ। ਬੀਬੀ ਜੰਗੀਰ ਕੋਰ ਦਾ ਨਾਮ ਮੈਂ ਉਸ ਦੇ ਲੇਖ ਦਾਰਾ ਸਿੰਘ ਦਾ ਪ੍ਰਸੰਗ ਤੇ ਸੰਤ ਕਾਲਾ ਸਿੰਘ ਜੀ ਦਾ ਜੀਵਨ ਮਸਤਾਨੇ ਭਗਤ ਸਿੰਘ ਤੇ ਸੁਰੈਣ ਸਿੰਘ ਜੀ ਜਲ੍ਹੀ ਆਦਿ ਨੂੰ ਮੁਖ ਰਖ ਲਿਆ ਹੈ। ਤੇ ਇਸ ਲਈ ਲਿਖਿਆ ਹੈ ਕਿ ਹੋਰ ਬੀਬੀਆਂ ਨੂੰ ਭੀ ਕੁਝ ਪੜ੍ਹਨ ਲਿਖਣ ਦੀ ਰੀਝ ਆਵੇ। ਮੈਂ ਤਾਂ ਇਤਿਹਾਸ ਗੁਰੂ ਹਰੀ ਸਿੰਘ ਜੀ ਦੇ ਵਿਚ ਆਪਣੇ ਦਾਦਾ ਦਿਆਲ ਸਿੰਘ ਜੀ ਦਾ ਨਾਮ ਆਇਆ ਸੁਣ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਨੋਟ ਕਰਵਾਇਆ। ਕਿ ਬਾਬਾ ਜੀ ਤਰਨ ਸਿੰਘ ਵਹਿਮੀ ਦੇ ਦਾਦਾ ਜੀ ਸੀ। ਇਸ ਲਿਖਣ ਦੇ ਚੇਟਕ ਵਲ ਲੱਗਾ ਹਾਂ ਕਿ ਇਹ ਬਹੁਤ ਹੀ ਉਤਮ ਗੁਣ ਹੈ। ਕਈ ਸੈਂਕੜੇ ਸਾਲ ਲਿਖਾਰੀਆਂ ਦੇ ਨਾਮ ਰੌਸ਼ਨ ਰਹਿੰਦੇ ਹਨ ਤੇ ਉਨ੍ਹਾਂ ਦੇ ਲਿਖਣ ਪਾਰੋਂ ਕਈਆਂ ਦੇ ਨਾਮ ਸੰਸਾਰ ਤੇ ਅਮਰ ਤੇ ਰੌਸ਼ਨ ਹੋ ਜਾਂਦੇ ਹਨ ਤੇ ਜੋ ਇਹ ਕੰਮ ਕਰ ਜਾਂਦੇ ਹਨ, ਜਦ ਯਾਦ ਬਾਦ ਉਹ ਆਉਂਦੇ ਹਨ ਗੁਣੀ ਪੜ੍ਹ ਸੁਣ ਭਲਾ ਮਨਾਂਦੇ ਹਨ। ਵਹਿਮੀ ਜਿਹਾਂ ਤੇ ਰਹਿਮ ਕਮਾਂਦੇ ਹਨ। ਹੋਲੇ ੧੯੯੦ ਦੇ ਭੋਗ ਸਮੇਂ ਅਗਲੇ ਸਾਲ ਭੀ ਹੋਲਾ ਭੈਣੀ ਸਾਹਿਬ ਹੀ ਹੋਵੇਗਾ ਸੁਣਾਇਆ ਗਿਆ ਕਿਉਂਕਿ ਜਿਨਸਾਂ ਦੇ ਭਾਅ ਬਹੁਤ ਗਿਰੇ ਹੋਏ ਸੀ ਅਜੇ। ਜੋੜਿਆਂ ਦੀ ਸੇਵਾ ਕੀਤੀ ਸੰਧਵਾਂ ਦੇ ਜਥੇ ਇਸ ਸਾਲ ਪ੍ਰੇਮ ਨਾਲ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

## *੧੯੯੧ ਬਿਕ੍ਰਮੀ*

ਪਉੜੀ ਮ: ੧॥

ਹਉ ਢਾਢੀ ਵੇਕਾਰੁ ਕਾਰੈ ਲਾਇਆ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ॥

ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥
ਢਾਢੀ ਕਰੇ ਪਸਾਉ ਸਬਦੁ ਵਜਾਇਆ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ॥

ਪਉੜੀ ਮਹਲਾ ੫॥

ਕਾਮੁ ਕਰੀ ਜੇ ਠਾਕੁਰ ਭਾਵਾ॥
ਗੀਤ ਚਰਿਤ ਪ੍ਰਭ ਕੇ ਗੁਣ ਗਾਵਾ॥੨॥

ਸਰਣਿ ਪਰਿਓ ਠਾਕੁਰ ਵਜੀਰਾ ॥
ਤਿਨਾ ਦੇਖਿ ਮੇਰਾ ਮਨੁ ਧੀਰਾ ॥ ੩ ॥
ਏਕ ਟੇਕ ਏਕੋ ਅਧਾਰਾ ॥
ਜਨ ਨਾਨਕ ਹਰਿ ਕੀ ਲਾਗਾ ਕਾਰਾ ॥

ਇਹ ਗੁਰਵਾਕ ਮੈਂ ੧੯੯੧ ਸਾਲ ਦੇ ਅਰੰਭ ਮੰਗਲ ਵਜੋਂ ਲਿਖਿਆ ਹੈ। ਮੇਰੀ ਸਮਝੇ ਇਨ੍ਹਾਂ ਗੁਰਵਾਕਾਂ ਦਾ ਜੋ ਭਾਵ ਹੈ, ਉਹ ਮੇਰੇ ਗੁਰੂ ਜਸ ਤੇ ਸਾਧ ਸੰਗਤ ਦੇ ਜਸ ਲਿਖਣ ਦਾ ਆਸ਼ਾ ਪੂਰਾ ਕਰਦਾ ਹੈ ਤੇ ਮੇਰੀ ਮੰਗ ਦੀ ਸਿਧੀ ਹੁੰਦੀ ਹੈ।

ਸਾਧ ਸੰਗਤ ਜੀ ਮੈਂ ਲਿਖ ਕੇ ਮੰਨਦਾ ਹਾਂ ਤੇ ਸੱਚ ਆਖਦਾ ਹਾਂ ਮੈਂ ਜਦੋਂ ਕੋਈ ਪ੍ਰਸੰਗ ਸੋਚਦਾ ਹਾਂ ਜਾਂ ਕਾਪੀ ਤੋਂ ਪੜ੍ਹਿਆ ਲਭਦਾ ਹਾਂ ਤੇ ਉਹ ਜਦ ਪੂਰਾ ਨਾ ਚੇਤੇ ਆਉਂਦਾ ਜਾਂ ਨਾ ਲਭਦਾ ਹੈ ਤਾਂ ਮੈਂ ਅੰਤਰ ਆਤਮੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਧਿਆਨ ਕਰ ਅਰਜ਼ ਕਰਦਾ ਹਾਂ ਹੇ ਸਚੇ ਪਾਤਸ਼ਾਹ ਜੀਓ ਆਪ ਦਾ ਮੈਨੂੰ "ਗੁਰਮੁਖ ਸਚੋ ਸਚੁ ਲਿਖਹਿ ਵਿਚਾਰੁ ॥" ਵਾਕ ਅਨੁਸਾਰ ਸੱਚ ਲਿਖਣ ਦਾ ਹੁਕਮ ਹੈ। ਮੈਨੂੰ ਇਹ ਸਾਖੀ ਜਾਂ ਪ੍ਰਸੰਗ ਪੂਰਾ ਮਿਲਦਾ ਨਹੀਂ, ਆਪ ਪੂਰਾ ਕਰੋ ਤਾਂ ਮੈਨੂੰ ਜਾਂ ਰਾਤ ਸੁਤਿਆਂ ਉਹ ਸਾਖੀ ਦਸ ਦਿੱਤੀ ਜਾਂਦੀ ਹੈ ਜਾਂ ਅੰਮ੍ਰਿਤ ਵੇਲੇ ਉਠਦਿਆਂ ਚੇਤੇ ਆ ਜਾਂਦੀ ਹੈ। ਮੈਂ ਕਲ ਸਉਣ ਵੇਲੇ ਚਿਤਵਦਾ ਸੁਣ ਕਿ ਮੈਂ ਬੜੇ ਚਿਰ [illegible] ਬੜੀ ਔਖ ਖੇਚਲ ਨਾਲ ਇਹ ਇਤਿਹਾਸ ਦਾ ਤੇ ਗੁਰੂ ਜੱਸ ਦਾ ਕੰਮ ਕਰਦਾ ਹਾਂ। ਕਿ ਜਾਪੇ ਸਾਧ ਸੰਗਤ ਤੇ ਸਤਿਗੁਰੂ ਜੀ ਦੇ ਦਰ ਪਰਵਾਨ ਹੀ ਪਵੇ ਕਿ ਨਾ। ਸਤਿਗੁਰੂ ਜੀ ਮੈਨੂੰ ਰਾਤ ਆ ਮਿਲੇ ਤੇ ਕਿਹਾ, ਕਰੀ ਚਲ ਕੰਮ ਚੰਗਾ ਹੈ ਤੇ ਤੂੰ ਚੇਤੇ ਰਖ। "ਰਾਮ ਰਮਤ ਮਤਿ ਪਰਗਟੀ ਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥" ਲਾਗ ਝੂਠਾ ਕਦੇ ਨਹੀਂ ਹੁੰਦਾ। ਮੈਂ ਇਹ ਗੁਰੂ ਕੇ ਬਚਨ ਚਿਤ ਵਸਾ "ਸਰਣਿ ਪਰਿਓ ਠਾਕੁਰ ਵਜੀਰਾ॥ ਤਿਨਾ ਦੇਖਿ ਮੇਰਾ ਮਨੁ ਧੀਰਾ ॥" ਗੁਰਵਾਕ ਅੰਦਰ ਧਾਰ ਨਿਤ ਦੀ ਕਾਰੇ ਲਿਖਣ ਦੀ ਲੱਗਾ। ਤੇ ਸਾਧ ਸੰਗਤ ਜੀ ਆਪ ਅਗੇ ਅਰਜ਼ ਕਰਦਾ ਹਾਂ, "ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥ ਅਨਦਿਨੁ ਸਿਮਰਹੁ ਨਾਮੁ ਤਜਿ ਲਾਜ ਲੋਕਾਣੀਆ ॥" ਤੇ "ਸ੍ਰਵਨੀ ਕਥਾ ਨੈਣ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ ॥" ਗੁਰਵਾਕ ਨੂੰ ਆਪ ਅੰਦਰ ਵਸਾ ਗੁਰ ਕਥਾ ਸੁਣੋ ਜਿਸ ਦੇ ਸੁਣਨ ਕਰਕੇ "ਸ੍ਰਵਣ ਸੁਨੀਜੈ ਅੰਮ੍ਰਿਤ ਕਥਾ ॥ ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥" ਦਾ ਮਹਾਤਮ ਆਪ ਨੂੰ ਸੁਤੇ ਸਿਧ ਪ੍ਰਾਪਤ ਹੋਵੇਗਾ। ਸੰਤ ਮੂਲਾ ਸਿੰਘ ਜੀ ਹਰਚੰਦਪੁਰ ਦੇ ਬਾਜਵੇ ਜ਼ਿਲਾ ਸਿਆਲਕੋਟ ਦੇ ਭੈਣ ਜਵਾਨ ਵਿਧਵਾ ਹੋਣ ਦੇ ਕਾਰਨ ਉਸ ਪਾਸ ਚੱਕ ਰਾਮਦਾਸ ਜ਼ਿਲੇ ਗੁਜਰਾਂਵਾਲੇ ਰਹਿੰਦੇ ਨੇ ਸਤਿਗੁਰੂ ਜੀ ਪਾਸ ਹੋਲੇ ਦੇ ਭੰਗ ੧੯੯੦ ਸਮੇਂ ਭੈਣੀ ਸਾਹਿਬ ਅਰਜ਼ ਕੀਤੀ ਕਿ ਮੇਲਾ ਕਰਨਾ ਹੈ, ਸਾਧ ਸੰਗਤ ਚੋਖੀ ਆਵੇ ਦੀ ਮੰਗ ਭੀ ਕੀਤੀ ਸੀ। ਸਤਿਗੁਰੂ ਜੀ ਇਕ ਚੇਤਰ ਦਾ ਦਿਨ ਦਿੱਤਾ ਤੇ ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ, ਕਾਲਾ ਸਿੰਘ ਜੀ, ਆਸਾ ਸਿੰਘ ਜੀ ਵੈਰਾਗੀ, ਸੇਵਾ ਸਿੰਘ ਜੀ ਭਗਤਾ ਸਬਦੀ ਜਥੇ ਦੇ ਲਾਭ ਸਿੰਘ ਜੀ ਢਾਡੀ ਤੇ ਰਾਗੀ ਕਾਲੂਕੇ ਸਮੇਤ ਚੱਕ ਰਾਮਦਾਸ ਦਰਸ਼ਨ ਦਿਤੇ। ਅੰਮ੍ਰਿਤ ਵੇਲੇ ਆਸਾ ਦੀ ਵਾਰ ਰਾਗੀ ਲਾਉਂਦੇ। ਦੁਪਹਿਰੇ ਦੀਵਾਨ ਢੋਲਕ ਦਾ ਕੋਈ ਜਥੇਦਾਰ ਤੇ ਢਲੇ ਦਿਨ ਢਾਡੀ ਵਾਰ ਸੁਣਾਉਂਦਾ। ਚੱਕ ਰਾਮਦਾਸ ਦੇ ਸਿੱਖਾਂ, ਮੂਲਾ ਸਿੰਘ ਜੀ, ਕਰਤਾਰ ਸਿੰਘ ਮਸਤਾਨੇ, ਤੇਜਾ ਸਿੰਘ ਜੀ ਆਦਿ ਨੇ ਬਹੁਤ ਸਾਧ ਸੰਗਤ ਦੀ ਸੇਵਾ

ਕੀਤੀ। ਤੇ ਸਰਦੀ ਮਾਇਆ ਗੁਰੂ ਕੇ ਲੰਗਰ ਜੋਗ ਭੇਟਾ ਕੀਤੀ ਤੇ ਮੂਲਾ ਸਿੰਘ ਜੀ ਸਾਧ ਸੰਗਤ ਦੇ ਪ੍ਰੇਮ ਵਿਚ ਮਸਤ* ਅਗਲੇ ਦਿਨ ਦੇ ਮੇਲੇ ਤੇ ਠਠੇ ਗੁਲਾਬ ਸਿੰਘ ਜੀ ਦੇ ਨਾਲ ਹੀ ਟੁਰ ਪਏ।

ਉਘੂ ਦੇ ਨਾਮ ਤੇ ਗੁਰੂਚਕ- ਗੁਰੂ ਚਕ ਸਧਾਂ ਤੇ ਮ[illegible]ਆਂ-
ਚਕ

ਸਤਿਗੁਰੂ ਜੀ ਸਮੇਤ ਸਭ ਜਥਿਆਂ ਤੇ ਰਾਗੀਆਂ ਦੇ ਜਥੇ ਠਟ੍ਹੇ ਗੁਲਾਬ ਸਿੰਘ ਦੇ ਤੇ ੩ ਨੂੰ ਗੁਰੂ ਚੱਕ ਦਰਸਨ ਦਿਤੇ। ਇਹ ਗੁਰੂ ਚੱਕ ਉਸ ਉਘੂਚੱਕ ਤੋਂ ਪਹਾੜ ਚੜ੍ਹਦੇ ਪਾਸੇ ਹੈ। ਜਿਧਰ ਸਤਿਗੁਰੂ ਰਾਮ ਸਿੰਘ ਜੀ ਬੈਠ ਭਜਨ ਕਰਦੇ ਸੀ। ਉਸ ਬੈਠਣ ਵਾਲੇ ਥਾਂ ਖੂਹੀ ਏ ਜੋ ਸਾਧ ਸੰਗਤ ਦੇ ਮੇਲਿਆਂ ਸਮੇਂ ਉਪਰ ਆ ਪਾਣੀ ਚੜ੍ਹਕੇ ਦੇਂਦੀ ਹੈ। ਇਥੋਂ ਦੇ ਸਿੱਖਾਂ ਸਤਿਗੁਰੂ ਰਾਮ ਸਿੰਘ ਜੀ ਦੇ ਪਾਸ ਸੰਤਾਨ ਨਾ ਵਧਣ ਤੇ ਜ਼ਮੀਨ ਦੂਰ ਹੋ ਜਾਣ ਦਾ ਤੇ ਬਹੁਤ ਸੱਪ ਹੋਣ ਦਾ ਝੋਰਾ ਝੁਰਿਆ ਸੀ ਤੇ ਸਤਿਗੁਰੂ ਜੀ ਬਚਨ ਕੀਤਾ, ਸੱਪ ਮੱਛੀਆਂ ਹੋ ਜਾਣਗੇ, ਕੱਲਰ ਤੋਂ ਸਰਸ ਜ਼ਮੀਨ ਹੋ ਜਾਵੇਗੀ ਤੇ ਤੁਹਾਡੀ ਸੰਤਾਨ ਵਧੇਗੀ। ਸੋ ਤਿੰਨੇ ਬਚਨ ਹੁਣ ਪੂਰੇ ਹੋਏ ਹੋਏ ਹਨ। ਕਲਰ ਤੋਂ ਜ਼ਮੀਨ ਡੇਕ ਦੇ ਹੜ੍ਹਾਂ ਬਣਾ ਦਿਤੀ ਹੈ ਤੇ ਸੱਪ ਕਦੀ ਕਿਸੇ ਨੂੰ ਨਹੀਂ ਲੜਿਆ ਅੰਸ਼ ਭੀ ਵਧੀ ਹੋਈ ਹੈ। ਇਸੇ ਉਘੂ ਚੱਕ ਦੇ ਬਾਬਾ ਗੰਡਾ ਸਿੰਘ ਜੀ ਹੋਏ ਹਨ ਜਿਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਚੀਨਾ ਘੋੜਾ ਮੱਥਾ ਟੇਕਿਆ ਤੇ ਸਤਿਗੁਰੂ ਜੀ ਸੂਬਾ ਸਾਹਿਬ ਸਿੰਘ ਨੂੰ ਚੜ੍ਹਨ ਲਈ ਦਿਤਾ ਸੀ। ਮੇਰੇ ਨਾਨਾ ਮੋਲਾ ਸਿੰਘ ਜੀ ਗੁਰੂ ਚੱਕ ਦੇ ਐਸੇ ਸੁਧ ਵਿਹਾਰੀ ਸਾਧੂ ਹੋਏ ਹਨ ਕਿ ਗਰੀਬਾਂ ਨੂੰ ਦਾਣੇ ਜ਼ਾਮਨ ਹੋ ਸ਼ਾਹ ਹੁਕਮ ਜੀ ਸਖਾਣਿਆਂ ਵਾਲਿਆਂ ਤੋਂ ਦਵਾਉਂਦੇ ਹੁੰਦੇ ਸੀ। ਬੀਮਾਰ ਹੋਏ ਤਾਂ ਸ਼ਾਹ ਜੀ ਨੂੰ ਸੱਦ ਆਪਣੀ ਜ਼ਮੀਨ ਜਾਮਨੀ ਦੀ ਰਕਮ ਜਿੰਨੀ ਗਹਿਣੇ ਸ਼ਾਹ ਦੇ ਨਾਂਹ ਨਾਂਹ ਕਰਦਿਆਂ ਲਿਖ ਦਿਤੀ। ਹੁਕਮ ਸਿੰਘ ਜੀ ਬੜੇ ਉਦਾਰ ਦਿਲ ਸੀ। ਉਨ੍ਹਾਂ ਬਤੇਰਾ ਕਿਹਾ, ਤੂੰ ਕਿਹੜੇ ਆਪ ਲੈ ਕੇਦੀ ਦਾਣੇ ਖਾਧੇ ਨੇ, ਮੈਂ ਹੀ ਸਮਝ ਗਰੀਬਾਂ ਨੂੰ ਦਿਤੇ ਸੀ। ਪਰ ਨਾਨਾ ਜੀ ਕਿਹਾ, ਮਨ ਦਾ ਕੀ ਪਤਾ ਏ, ਜੇ ਜ਼ਰਾ ਵੀ ਤੇਰੇ ਅੰਦਰ ਅੰਸ਼ ਲੈਣ ਦੀ ਆ ਗਈ, ਕਦੇ ਜਨਮਾਂ ਦਾ ਗੇੜ ਤਾਂ ਤੇਰਾ ਭੀ ਜਨਮ ਮਰਨ ਦਾ ਗੇੜ ਬਣ ਜਾਏਗਾ। ਤੇ ਮੈਨੂੰ ਭੀ ਘੋੜੇ ਖੋਤੇ ਬਣ ਦੇਣਾ ਪਵੇਗਾ। ਸਿੱਖ ਨੂੰ ਦੇਣ ਲੈਣ ਦੀ ਵਾਸ਼ਨਾ ਮੁਕਾ ਉਕਾ ਸਾਫ ਹੋ ਰਹਿਣਾ ਸੁਖਦਾਇਕ ਹੈ ਸਦਾ। ਕਿਉਂਕਿ ਸਵਾਸਾਂ ਦਾ ਕੀ ਪਤਾ ਹੈ। ਸਤਿਗੁਰੂ ਜੀ ਲੰਗਰ ਦੇ ਸਮੇਂ ਤੱਕ ਕਈ ਨਗਰਾਂ ਤੋਂ ਚਰਨ ਪਾਉਂਦੇ ਮੇਲੇ ਵਾਲੇ ਨਗਰ ਪੁਜਦੇ। ਉਘੂ ਚੱਕ ਗੁਰੂ ਚੱਕ ਆ ਵਸੇ। ਮੈਂ ਇਕ ਬਾਬਾ ਆਲਾ ਸਿੰਘ ਜੀ ਵਡੀ ਮਾਲਕੀ ਵਾਲੇ ਸੰਤ ਜੀ ਵੇਖੇ ਹਨ। ਉਹ ਕਿਸੇ ਗਰੀਬ ਨੂੰ ਕਦੇ ਨਾ ਦੁਖ ਦੇਂਦੇ ਸੀ ਤੇ

---

*ਇਹ ਸੰਤ ਮੂਲਾ ਸਿੰਘ ਜੀ ਬਿਰਕਤ ਬਿਰਤੀ ਤੇ ਸ਼ਾਂਤ ਸੁਭਾਵੀ ਭਜਨ ਕਰਨ ਵਾਲੇ ਸਾਧੂ ਹਨ। ਸਿਰਫ ਭੇਣ ਦੇ ਧਰਵਾਸ ਲਈ ਉਸ ਦੇ ਪਾਸ ਆ ਟਿਕੇ ਹਨ। ਇਨ੍ਹਾਂ ਇਕ ਮੱਝ ਰਖੀ ਹੋਈ ਸੀ, ਉਹ ਅਚਾਨਕ ਮਰ ਗਈ। ਸੰਤ ਜੀ ਪਾਸ ਕਿਸੇ ਆ ਕਿਹਾ, ਬੜੀ ਕਸਰ ਲਗੀ ਹੈ, ਸੰਤ ਜੀ ਉਤਰ ਦਿੱਤਾ, ਮੈਨੂੰ ਇਹ ਦੁਧ ਮਹਿੰਗਾ ਪੈਂਦਾ ਸੀ। ਮੱਝ ਨੂੰ ਪੱਠੇ ਪਾਉਣੇ, ਦੁਧ ਤਾਣਾ, ਸਾਂਭਣਾ ਪੈਂਦਾ ਸੀ। ਹੁਣ ਬੇ-ਫਿਕਰ ਰੁਖੀ ਸੁਖੀ ਖਾ ਕੇ ਭਜਨ ਕਰਾਂਗੇ। ਇਕ ਵੇਰ ਆਪਦੇ ਪਸ਼ੂ ਚੋਰ ਲੈ ਗਏ ਤੇ ਲੋਕਾਂ ਕਿਹਾ ਅਸਾਂ ਰਾਤ ਲਿਜਾਂਦੇ ਤੇ ਵੇਖੇ ਸੀ ਪਰ ਜਾਣਿਆ ਸਾਧ ਚਰਨ ਲੈ ਗਏ ਹਨ ਕਿਉਂਕਿ ਤੁਸਾਂ ਕੋਲ ਆਇ ਸਿੱਖ ਤੁਹਾਡੇ ਕੰਮ ਆਪੇ ਪਏ ਕਰਦੇ ਨੇ ਸੰਤ ਜੀ ਕਿਹਾ, ਤੁਸੀਂ ਸਾਧ ਹੀ ਲੈ ਗਏ ਸਮਝੋ। ਮੱਤ ਹਾਕਮ ਆਦਿ ਕਿਸੇ ਸਿੱਖ ਨੂੰ ਪੁਛਣ ਤੁਹਾਡੀਆਂ ਇਹੋ ਜਿਹੀਆਂ ਗਲਾਂ ਸੁਣਕੇ, ਇਕ ਵੇਰ ਆਪਦੀ ਲਵੇਰੀ ਚੋਰ ਲੈ ਗਿਆ ਤੇ ਸੰਤਾਂ ਕਿਹਾ, ਕੋਈ ਉਸਦੀ ਢੂੰਡ ਨਾ ਕਰੇ ਕਿਉਂਕਿ ਕੀ ਪਤਾ ਉਸ ਨੂੰ ਕਿੰਨੀ ਲੋੜ ਸੀ ਜਿਸ ਰਾਤ ਏਨੀ ਖੇਚਲ ਕੀਤੀ ਹੈ। ਇਹ ਵਾਰਤਾ ਸਾਤਕੀ ਦੇ ਸਿੱਖੀ ਜੀਵਨ ਦਾ ਨਮੂਨਾ ਜਾਣ ਮੈਂ ਲਿਖੀਆਂ ਹਨ।

ਕਿਹਾ ਕਰਦੇ, ਜ਼ਿਮੀਂਦਾਰ ਜਿਸ ਗਰੀਬ ਜਾਂ ਕੰਮੀ ਨੂੰ ਕਦੇ ਵੱਧ ਰਿੜੀ ਜਾਂ ਰਿਆਇਤ ਨਹੀਂ ਦਿੰਦਾ,ਉਹ ਉਸ ਨੂੰ ਵੰਗਾਰ ਜੇ ਪਾਵੇ ਤਾਂ ਦੋਸ਼ੀ ਹੁੰਦਾ ਏ ਤੇ ਜੋ ਨਾਜਾਇਜ਼ "ਗਰੀਬਾਂ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥" ਗੁਰਵਾਕ ਦਾ ਦੋਸ਼ੀ ਹੁੰਦਾ ਹੈ । ਜੇ ਕੋਈ ਕੰਮੀ ਜਾਂ ਮਾੜਾ ਸ਼ਰੀਕ ਉਨ੍ਹਾਂ ਤੇ ਵਾਧਾ ਕਰਦਾ ਤਾਂ ਬਾਬਾ ਜੀ ਕਹਿੰਦੇ, ਸਤਿਗੁਰੂ ਰਾਮ ਸਿੰਘ ਜੀ ਮੈਨੂੰ ਖਿਮਾਂ ਧੀਰਜ ਬਖਸ਼ ਕੇ ਜੱਟ ਨਹੀਂ ਰਹਿਣ ਦਿੱਤਾ ਤੇ ਤੂੰ ਹੁਣੇ ਸਿੱਧਾ ਹੋ ਜਾ । ਇਹ ਸੰਤ ਜੀ ਦਾ ਪਰਿਵਾਰ ਹੁਣ ਹਾਰਨੀ ਜੀਵਨ ਨਗਰ ਤੋਂ ਲਹਿੰਦੇ ਪਾਸੇ ਦੋ ਕੋਹ ਦੇ ਪੰਧ ਤੇ ਆਪਣੀ ਜ਼ਮੀਨ ਤੇ ਬਾਜਵੇ ਗੁਰੂ ਚੱਕਦੇ ਅਖਵਾਉਂਦੇ ਹਨ ।

ਸਤਿਗੁਰੂ ਜੀ ਲਾਹੌਰ ਰੇਸ ਦੇਖਣ ਚਲੇ ਗਏ । ਸਭ ਸਾਧ ਸੰਗਤ ਕਹਿਰ ਵਾਲੀ ਆਤਮਾ ਸਿੰਘ ਠੇਕੇਦਾਰ ਤੇ ਜਗਤ ਸਿੰਘ ਹਟੀ ਵਾਲੇ ਦੇ ਮੇਲੇ ਅਰੰਭ ਤੇ ਪੁਜੀ । ਦੀਵਾਨ ਲਗੇ ਤੇ ਢਾਡੀ ਵਾਰ ਲਾਉਂਦਾ ਤੇ ਰਾਗੀ ਸ਼ਬਦ ਕੀਰਤਨ ਕਰਦੇ ਰੰਜ । ਸਾਧ ਸੰਗਤ ੬ ਚੇਤ੍ਰ ਸੁਖਾਣੀ ਦਰਸ਼ਨ ਦਿਤੇ । ਇਥੇ ਸ਼ਾਹ ਹੁਕਮ ਸਿੰਘ ਜੀ ਦੇ ਵੇਲੇ ਦਾ ਲੰਗਰ, ਗੁਰਦੁਆਰਾ ਤਬੇਲੇ ਬਹੁਤ ਲੋੜ ਪੂਰੀ ਕਰਨ ਜੋਗ ਬਣੇ ਹੋਏ ਹਨ । ਇਥੇ ਕਦੀ ਭੈਣੀ ਸਾਹਿਬ ਵਾਂਗੂ ਹਰ ਆਏ ਲਈ ਲੰਗਰ ਚਲਦਾ ਸੀ ਤੇ ਬੜੀ ਸਾਧ ਸੰਗਤ ਦੀ ਭੀੜ ਕੀਰਤਨ ਕਥਾ ਦਾ ਰੁਝਾ ਬਣਿਆ ਰਹਿੰਦਾ ਸੀ । ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਇਥੇ ਗੁਰੂ ਕਾ ਲੰਗਰ ਜਾਣ ਬੜਾ ਚਿਰ ਨਿਸ਼ਕਾਮ ਸੇਵਾ ਕਰਦੇ ਰਹੇ । ਉਹ ਵਾਰਤਾ ਸੰਤ ਜੀ ਦੇ ਜੀਵਨ ਵਿੱਚ ਮੇਰੇ ਵਲੋਂ ਦਿੱਤੀ ਆਉਂਦੀ ਏ । ਜੋ ਜ਼ਬਤ ਹੋਏ ਬਸੰਤ ਨੰਬਰ ਵੇਚੇ । ਸ਼ਾਹ ਹੁਕਮ ਸਿੰਘ ਜੀ ਨੇ ਸਤਿਗੁਰੂ ਰਾਮ ਜੀ ਦੇ ਸਖਾਣੀ ਆਏ ਸਮੇਂ ਇਕ ਮੁਸਲਮਾਨ ਨੂੰ ਪੁੱਤਾਂ ਹੱਥੋਂ ਤੰਗ ਡਿੱਠਾ । ਉਹ ਕਹੇ ਮੈਂ ਬਿਰਧ ਹਾਂ, ਤੁਸੀਂ ਗਾਰਾ ਬਣਾਓ । ਪੁਤਰ ਕਹਿਣ, ਤੂੰ ਹੁਣ ਵਡੇ ਤੋਂ ਨਹੀਂ ਹੋਣਾ, ਬੁਦੇ ਬੰਦੇ ਤੇ ਪੁਰਾਣੇ ਕੱਛ ਕਪੜੇ ਨੂੰ ਜਿੰਨਾ ਵਰਤ ਲਈਏ ਲਾਹੇ ਦਾ ਹੁੰਦਾ ਏ । ਸ਼ਾਹ ਨੇ ਸਤਿਗੁਰੂ ਜੀ ਪਾਸ ਅਰਜ਼ ਜਾ ਕੀਤੀ । ਮੈਨੂੰ ਇਸ ਗ੍ਰਸਤ ਗੇਦ ਵਿਚ ਨਾ ਪਾਉਣਾ, ਗੁਰੂ ਕੀ ਸੇਵਾ ਤੇ ਲੰਗਰ ਸਤਿਸੰਗ ਦੀ ਰੌਣਕ ਹੀ ਦਿਓ । ਸਤਿਗੁਰੂ ਜੀ ਪੁਛਿਆ ਤੇਰਾ ਲਹਿਣਾ ਕਿਤਨਾ ਹੈ । ਸ਼ਾਹ ਕਿਹਾ, ੮੦ ਹਜ਼ਾਰ ਜਾਂ ਲੱਖ ਦਾ । ਸਤਿਗੁਰੂ ਜੀ ਬਚਨ ਕੀਤਾ, ਤੇਰਾ ਲੱਖ ਤੋਂ ਨਾ ਘਟੇਗਾ, ਭਾਵੇਂ ਕਿਤਨੀ ਖੁਲ੍ਹੀ ਮਾਇਆ ਵਰਤੇਂਗਾ । ਇਹ ਸ਼ਾਹ ਸੰਗਤ ਜੋਗ ਜੋੜੇ ਲੋਈਆਂ, ਬਸਤਰ, ਗੜਵੇ, ਮਾਲਾ ਆਦਿ ਦੇ ਕੋਠੇ ਭਰ ਰਖਦਾ ਸੀ । ਤੇ ਗਰੀਬਾਂ ਨੂੰ ਦਾਨ ਵੰਡਦਾ ਤੇ ਜਨੌਰ ਫਾਹੀਵਾਨਾਂ ਤੋਂ ਛੁਡਾਉਂਦਾ ਸੀ । ਹੁਕਮ ਸਿੰਘ ਜੀ ਨੂੰ ਕਿਸੇ ਕਿਹਾ, ਤੂੰ ਰੋਜ਼ ਦਾਣੇ ਫਾਹੀਗੀਰਾਂ ਨੂੰ ਦੇਂਦਾ ਏਂ, ਉਹ ਰੋਜ਼ ਵਧੇਰੇ ਜਨੌਰ ਫੜ ਕੇ ਲਿਆਉਂਦੇ ਹਨ । ਹੁਕਮ ਸਿੰਘ ਜੀ ਉਤਰ ਦਿੱਤਾ, ਜੋ ਜਨੌਰ ਇਕ ਵੇਰ ਫਾਹੀ ਚੋਂ ਛੁਟ ਜਾਵੇ, ਫੇਰ ਨਹੀਂ ਫਸਦਾ ਤੇ ਮੈਂ ਦਾਨ ਕਰਨਾ ਹੀ ਹੁੰਦਾ ਹੈ । ਉਹ ਗਰੀਬ ਫਾਹੀਗੀਰ ਪਾਪੋਂ ਤੇ ਕਿਤੇ ਭਟਕਣੋਂ ਵੇਚਣ ਜੋਗ ਕਰਨੋਂ ਬਚ ਜਾਂਦੇ ਨੇ । ਸ਼ਾਹ ਜੀ ਦੇ ਦਾਣੇ ਆਉਂਦੇ ਜੇ ਕੋਈ ਖੋਤੇ ਗਲੀ ਚੋਂ ਵੇਹੜ ਕੇ ਆਪਣੇ ਘਰ ਦਾਣੇ ਸੁਟ ਲੈਂਦਾ ਤਾਂ ਸ਼ਾਹ ਕਹਿੰਦਾ, ਕੀਹ ਹੋਇਆ ਜੇ ਇਤਨਿਆਂ ਵਿਚੋਂ ਇਕ ਆਪੇ ਗਰੀਬ ਲੁਟ ਲਿਆ । ਮਾੜੇ ਭਰਾ ਵਾਂਹਦੇ, ਤਾਂ ਸਰਕਾਰੇ ਜਾ ਟੈਕਸ ਭਰ ਆਉਂਦਾ ਸੀ ਤੇ ਕਈ ਗੁਰਦੁਆਰੇ ਲੰਗਰਾਂ ਨੂੰ ਦਾਣੇ ਭੇਜਦਾ ਸੀ । ਇਸ ਦੀ ਜਦ ਉਹ ਲੋਰ ਭਜਨ ਬਾਣੀ ਦੀ ਲੰਘ ਗਈ, ਤਾਂ ਹੋਰ ਦੋ ਅਨੰਦ ਉਲਾਦ ਦੀ ਲੋੜ ਨੂੰ ਕੀਤੇ । ਇਕ ਇਸਤ੍ਰੀ ਜੋ ਸਤਿਬਚਨੀ ਸੀ ਉਸ ਨੂੰ ਕਹਿੰਦਾ, ਪ੍ਰਮੇਸ਼ਰੀ ਨਾਤਾ ਏ । ਦੂਜੀ ਜੋ ਟੂੰਬਾ ਨਾ ਪਾਉਣੋਂ ਮੁੜਦੀ, ਕੰਜਰੀ ਕਹਿੰਦਾ । ਜੋ ਰੰਗੇ ਕਪੜੇ ਪਾਉਂਦੀ ਚੂਹੜੀ ਕਹਿੰਦਾ ਤੇ ਕਹਿੰਦਾ ਹੁੰਦਾ ਸੀ ਮੇਰੇ ਮਨ ਦੀ ਪਿਛਲੇ

ਜਨਮ ਇਨ੍ਹਾਂ ਤੇ ਨੀਯਤ ਬਦਲੀ ਸੀ, ਇਸ ਕਰਕੇ ਸੰਜੋਗ ਹੋ ਗਿਆ। ਇਸ ਸ਼ਾਹ ਨੇ ਸਬੰਧੀਆਂ ਵਿਚੋਂ ਇਕ ਲੜਕੇ ਸਾਧੂ ਸਿੰਘ ਨੂੰ ਪੁਤਰ ਬਣਾ ਲਿਆ। ਉਸ ਦੇ ਘਰ ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਜੋੜਾ ਹੁਸ਼ਿਆਰਪੁਰੀ ਤਿਲੇ ਦਾ ਜੜਿਆ ਤੇ ਖੱਦਰ ਦਾ ਕਛਹਿਰਾ ਡਿਠਾ ਸੀ। ਜਿਸ ਤੋਂ ਸਾਬਤ ਹੁੰਦਾ ਸੀ, ਸਤਿਗੁਰੂ ਜੀ ਚੜ੍ਹਤ ਤੇ ਸ਼ਾਹੀ ਰਖਦੇ ਸੀ। ਤੇ ਬਸਤ੍ਰ ਸਾਦੇ ਖੱਦਰ ਦੇ ਹੀ ਪਹਿਰਦੇ ਸੀ। ਇਹ ਸਾਧੂ ਸਿੰਘ ਹੁਣ ਦਿੱਲੀ ਰਹਿੰਦਾ ਹੈ। ਇਸ ਨੇ ਇਕ ਗਵਾਂਢੀ ਦਾ ੩੦ ਹਜ਼ਾਰ ਲਾਹੌਰੋਂ ਅਮਾਨਤ ਆਂਦਾ ਰੁਪਿਆ, ਆਪ ਉਸ ਨੂੰ ਘਰ ਸੱਦ ਦਿੱਤਾ ਤੇ ਕਰਤੇ ਦਾ ਸ਼ੁਕਰ ਕੀਤਾ ਸੀ।

ਇਸ ਸਖਾਣੇ ਦੇ ਨੱਗਰ ਇਸ ਸਮੇਂ ਬਪਾਰ ਸਿੰਘ, ਕਿਰਪਾ ਸਿੰਘ ਸੁਨਿਆਰ ਅਰੋੜੇ, ਸਾਧੂ ਸਿੰਘ ਤੇ ਸੁੰਦਰ ਸਿੰਘ, ਸ਼ੇਰ ਸਿੰਘ, ਇੰਦਰ ਸਿੰਘ ਜ਼ਿਮੀਂਦਾਰ ਹਨ। ਇਥੇ ਮਾਲਕੀ ਤੇ ਵਸੋਂ ਬਹੁਤੀ ਮੁਸਲਮਾਨੀ ਏ। ਇਕ ਵੇਰ ਮੁਸਲਮਾਨ ਇਥੇ ਗਊ ਘਾਤ ਕੀਤਾ ਸੀ। ਜ਼ਿਮੀਂਦਾਰਾਂ ਇਨ੍ਹਾਂ ਤਿੰਨਾਂ ਭਾਈਆਂ ਹੀ ਕੁਲ ਮੁਸਲੇ ਮਾਰ ਕੁੱਟ ਅੰਦਰੀਂ ਵਾੜ ਦਿੱਤੇ। ਤੇ ਅਗੋਂ ਲਈ ਲਿਖਤ ਕਰਾ ਨਿਕਲਣ ਦਿਤੇ ਕਿ ਕਦੀ ਐਸਾ ਕੰਮ ਨਾ ਇਥੇ ਕਰਾਂਗੇ। ਇਨ੍ਹਾਂ ਮੁਸਲਮਾਨਾਂ ਸ਼ਾਹ ਹੁਕਮ ਸਿੰਘ ਸਮੇਂ ਭੀ ਇਕ ਵੇਰ ਸ਼ਾਹ ਨੂੰ ਬੰਨੇ ਤੇ ਜਾਂਦਿਆਂ ਸੁਣਾ ਕਿਹਾ ਸੀ, ਵੇਖੀਂ ਮੁੰਡਿਆ ਕਿਤੇ ਹੁਕਮ ਸਿੰਘ ਨਾ ਡੁਲ੍ਹ ਪਵੇ ਅਰਥਾਤ ਹੁੱਕਾ ਨਾ ਪਸੂ ਦਾ ਪੈਰ ਲਗ ਡੁਲ੍ਹ ਪਵੇ। ਸ਼ਾਹ ਨੇ ਬੱਲੀ ਚੇਤੇ ਰਖੀ ਕੁਝ ਚਿਰ ਪਾ ਕਰੜੀ ਕੁਰਕੀ ਕਰ ਉਹਨਾਂ ਮੁਸਲਮਾਨਾਂ ਦਾ ਮਾਲ ਧਨ, ਘਰ ਕੁਰਕ ਕਰਾ ਲਿਆ। ਉਨ੍ਹਾਂ ਹੱਥ ਜੋੜ ਕਿਹਾ ਸਾਡਾ ਕਸੂਰ ਕੀ ਏ, ਦਸਿਆ ਜਾਵੇ। ਤਾਂ ਦਸਿਓ ਸੂ ਕਿ ਹੁਣ ਕਵ੍ਹੇ, ਵੇਖੀਂ ਮੁੰਡਿਆ ਕਿਤੇ ਹੁਕਮ ਸਿੰਘ ਨਾ ਡੁਲ੍ਹ ਪਵੇ। ਮੈਂ ਹੁਣ ਡੁਲ੍ਹਿਆ ਜੇ। ਤੁਸੀਂ ਜੇ ਫੜ ਚੁਕ ਸਕਦੇ ਹੋ ਤਾਂ ਚੁਕ ਲਵੋ। ਉਨ੍ਹਾਂ ਮੁਸਲਮਾਨਾਂ ਮਾਫੀ ਮੰਗੀ ਤਾਂ ਸ਼ਾਹ ਨੇ ਛਡੇ ਤੇ ਕਿਹਾ ਜੇ ਮੈਂ ਤੁਹਾਨੂੰ ਡੱਕਾ ਨਾ ਲਾਂਦਾ ਤਾਂ ਤੁਸਾਂ ਸਾਧਾਂ ਨੂੰ ਭੀ ਮਖੌਲ ਕਰਨੋ ਨਹੀਂ ਰਹਿਣਾ ਸੀ।

ਇਸ ਸਮੇਂ ਸਤਿਗੁਰੂ ਜੀ ਰਹਿਰਾਸ ਦਾ ਪਾਠ ਜ਼ਰੂਰ ਪੋਥੀ ਤੋਂ ਸੁਣਿਆ ਕਰਦੇ ਸੀ। ਇਕ ਸਿੱਖ ਨੂੰ ਕਿਹੋ ਨੇ ਸੁਣਾ। ਉਸ ਕਿਹਾ ਕਿ ਮੈਂ ਤਾਂ ੳ ਅ ਹੀ ਪੜ੍ਹਿਆ ਹਾਂ। ਸਤਿਗੁਰੂ ਜੀ ਕਿਹਾ ਮੈਂ ਭੀ ੳ ਅ ਹੀ ਸੁਣਨਾ ਹੈ, ਅੰਗ੍ਰੇਜ਼ੀ ਤੇ ਨਹੀਂ ਸੁਣਨੀ। ਉਸ ਪਾਠ ਅਰੰਭਿਆ ਤਾਂ ਸਤਿਗੁਰੂ ਜੀ ਅੱਖਰ ਲਗ ਮਾਤਰ ਸੁਧ ਦੱਸ ਦੱਸ ਪੜ੍ਹਾਂਦੇ ਰਹੇ ਤੇ ਕਿਹਾ ਮੈਂ ਤੈਨੂੰ ਭੀ ਦਸਦਾ ਹਾਂ ਪਰ ਆਪਣਾ ਪਾਠ ਭੀ ਸੁਧ ਕਰਦਾ ਹਾਂ। ਸਤਿਗੁਰੂ ਜੀ ਸਖਾਣਿਆਂ ਤੋਂ ਹੀ ਰਾਵਲਪਿੰਡੀ ਚਲੇ ਗਏ ਕਿਉਂਕਿ ਸ੍ਰ: ਆਤਮਾ ਸਿੰਘ ਜੀ ਰਾਵਲਪਿੰਡੀ ਵਾਲਿਆਂ ਨੇ ਅਰਜ਼ ਕੀਤੀ ਸੀ ਕਿ ਇਸ ਸਾਲ ਐਜੂਕੇਸ਼ਨਲ ਕਾਨਫ੍ਰੰਸ ਰਾਵਲਪਿੰਡੀ ਹੋਣੀ ਹੈ, ਉਸ ਤੋਂ ਪਹਿਲਾਂ ਆਪ ਵੀ ਦਰਸ਼ਨ ਦੇਵੋ ਤੇ ਪਹਿਲਾਂ ਕੁਝ ਪ੍ਰਚਾਰਕ ਭੇਜੋ। ਤੇ ਕੁਝ ਸਾਧਾਂ ਸਿੱਖਾਂ ਨੂੰ ਸਮੇਂ ਸਿਰ ਪੁਜਣ ਲਈ ਹੁਕਮ ਦਿਓ। ਸਤਿਗੁਰੂ ਜੀ ਕਿਹਾ ਨਾਮਧਾਰੀ ਦਰਬਾਰ ਦੀ ਇਹ ਜ਼ੁਮੇਵਾਰੀ ਹੈ ਮੈਂ ਭੀ ਕਹਾਂਗਾ ਤੇ ਤੁਸੀਂ ਭੀ ਮਹਾਰਾਜ ਨਿਹਾਲ ਸਿੰਘ ਜੀ ਨਾਲ ਮਤਾ ਮੇਲ ਸਤਿਜੁਗ ਤੇ ਹੋਰ ਅਖਬਾਰਾਂ ਤੇ ਛਪਵਾ ਕੂਕਿਆਂ ਨੂੰ ਸੱਦਾ ਦੇਵੋ।

ਸਤਿਗੁਰੂ ਜੀ ਭੈਣੀ ਸਾਹਿਬ ਲਾਹੌਰ ਨੂੰ ਜਾਂਦਿਆਂ ਫਲੌਰ ਡਾਕਟਰ ਨੰਦ ਸਿੰਘ ਪੀ-ਐਚ-ਡੀ ਦੇ ਘਰ ਚਰਨ ਪਾਏ। ਜੋ ਮੌ ਪਿੰਡ ਦੇ ਫਲੌਰ ਰਹਿੰਦੇ ਸੀ। ਸੰਤ ਇੰਦਰ ਸਿੰਘ ਜੀ ਚਕਰਵਰਤੀ

ਹੋਰਾਂ ਡਾਕਟਰ ਜੀ ਦੇ ਘਰ ਪ੍ਰੀਤ-ਲੜੀ ਦਾ ਪਰਚਾ ਪਹਿਲਾ ਹੀ ਨਿਕਲਿਆ ਪੜ੍ਹਿਆ। ਹੋਰ ਪੁਸਤਕਾਂ ਦੇਖਦਿਆਂ ਸਤਿਗੁਰੂ ਜੀ ਸੰਤ ਜੀ ਨੂੰ ਪੁਛਿਆ, ਇਹ ਕੀ ਪੜ੍ਹ ਰਹੇ ਹੋ। ਸੰਤ ਜੀ ਉਤਰ ਦਿੱਤਾ, ਗੋਦੜੀ ਵਿਚ ਲਾਲ ਤੇ ਪੰਜਾਬੀ ਨੂੰ ਪ੍ਰਚਾਰਨ ਵਾਲਾ ਲਾ-ਜਵਾਬ ਬੇਮਿਸਾਲ, ਅਦੁਤੀ, ਆਪਣੀ ਕਿਸਮ ਦਾ ਆਪ ਨਵੇਂ ਤੇ ਨਿਰਾਲੇ ਰਸ ਨਾਲ ਚਮਕਦਾ ਗੁਲਦਸਤਾ ਗੁੰਦਿਆ ਏ। ਜਿਸ ਵਿਚੋਂ ਪ੍ਰੇਮ ਦੀ ਪਿਆਰ ਦੀ ਬੰਧੂ ਭਾਵ ਦੀ ਹਾਂ ਜੀ ਆਪਸ ਦੀ ਸਾਂਝ ਦੀ ਮਹਿਕ ਮਹਿਕਾ ਰਹੀ ਏ। ਦਿਲ ਦੀ ਅੱਗ ਨੂੰ ਤਾਜ਼ਾ ਕਰ ਰਹੀ ਹੈ। ਸਤਿਗੁਰੂ ਜੀ ਬਚਨ ਕੀਤਾ ਗੁਣ ਦੀ ਪ੍ਰਸ਼ੰਸਾ ਸਾਰੀ ਇਨਸਾਨੀਅਤ ਏ ਤੇ ਮਨੁਖਤਾ ਸੁਹਿਰਦਤਾ ਦਾ ਸੁੰਦਰ ਉਦਾਹਰਣ ਹੈ। ਤੇ ਮਨ ਦੀ ਖੂਬਸੂਰਤ ਝਲਕ ਏ। ਤੇ ਕਿਹਾ, ਸਤਿਜੁਗ ਨਾਲ ਇਸ ਦਾ ਵਟਾਂਦਰਾ ਤੇ ਸਾਡੇ ਨਾਮ ਤੇ ਜਾਰੀ ਹੋਣ ਦਾ ਇਸਨੂੰ ਪੱਤ੍ਰ ਲਿਖ ਦਿਓ। ਇਸ ਦੇ ਲਿਖਣ ਵਾਲੇ ਨੂੰ ਜ਼ਰੂਰ ਮਿਲਾਂਗੇ। ਫਰੰਟੀਅਰ ਦੇ ਦੌਰੇ ਸਮੇਂ ਤੁਸਾਂ ਯਾਦ ਰਖਣਾ। ਨਾਲੇ ਫੂਲਾ ਸਿੰਘ ਜੀ ਅਕਾਲੀ ਦੀ ਸਮਾਧ ਦਾ ਦਰਸ਼ਨ ਕਰਾਂਗੇ। ਗੁਜਰਾਤ, ਨੁਸ਼ਹਿਰੇ ਵਲ ਗਏ। ਇਸ ਪ੍ਰੀਤ-ਲੜੀ ਲਿਖਣ ਵਾਲੇ ਗੁਰਬਖਸ਼ ਸਿੰਘ ਨੂੰ ਮਿਲਾਂਗੇ। ਸੁਚੀ ਪ੍ਰੀਤ ਦੇ ਆਦਰਸ਼ਵਾਦੀ ਨੂੰ। ਇਹ ਪ੍ਰੀਤ-ਲੜੀ ਦਾ ਮਾਹਵਾਰ ਪਰਚਾ ਸੀ ਜੋ ਸ੍ਰ: ਗੁਰਬਖਸ਼ ਸਿੰਘ ਜੀ ਪ੍ਰੀਤ ਨਗਰ ਵਾਲਿਆਂ ਨੁਸ਼ਹਿਰੇ ਤੋਂ ਜਾਰੀ ਕੀਤਾ ਸੀ। ਇਹ ਪ੍ਰੀਤ ਨਗਰ ਅੰਮ੍ਰਿਤਸਰ ਦੇ ਜ਼ਿਲੇ ਵਿਚ ਲੋਪੋਕਿਆਂ ਤੋਂ ਚੜ੍ਹਦੇ ਵਲ ਹੈ। ਤੇ ਗੁਰਬਖਸ਼ ਸਿੰਘ ਜੀ ਦਾ ਆਬਾਦ ਕੀਤਾ ਨੱਗਰ ਹੈ। ਤੇ ਪ੍ਰੀਤ-ਲੜੀ ਤੇ ਬਾਲ-ਸੰਦੇਸ਼ ਦੋ ਰਸਾਲੇ ਹੁਣ ਇਥੋਂ ਮਾਹਵਾਰ ਨਿਕਲਦੇ ਹਨ। ਤਦੋਂ ਦਾ ਪ੍ਰੀਤ-ਲੜੀ ਸਤਿਗੁਰੂ ਜੀ ਦੇ ਨਾਮ ਜਾਰੀ ਹੈ ਤੇ ਗੁਰਬਖਸ਼ ਸਿੰਘ ਨਾਲ ਸਤਿਗੁਰੂ ਜੀ ਦਾ ਮਿਲਣਾ ਤਦੋਂ ਤੋਂ ਕਈ ਵਾਰ ਹੋਇਆ, ਉਹ ਸਮੇਂ ਸਮੇਂ ਆਵੇਗਾ। ਸਤਿਗੁਰੂ ਜੀ ਦੇ ਧਾਰਮਕ ਮੇਲਿਆਂ ਤੇ ਕਾਂਗਰਸ ਨਾਲ ਮਿਲ ਕੇ ਕੰਮ ਕਰਨ ਵਾਲੇ ਨਾਮਧਾਰੀ ਖਾਸ ਖਾਸ ਮੇਲਿਆਂ ਹੋਲੇ ਤੇ ਭਾਦਰੋਂ ਵਾਲੇ ਮੇਲੇ ਤੇ ਹੀ ਜਾਂਦੇ, ਨਹੀਂ ਤੇ ਬਹੁਤਾ ਕਾਂਗਰਸ ਨਾਲ ਮਿਲ ਰਾਜਸੀ ਕੰਮਾਂ ਦੇਸ-ਸੇਵਾ ਵਿਚ ਰੁਝੇ ਰਹਿੰਦੇ। ਰਾਵਲਪਿੰਡੀ ਦੀ ਐਜੂਕੇਸ਼ਨਲ ਤੇ ਆਲਮ ਜੀ ਲਾਭ ਸਿੰਘ ਜੀ, ਸੂਬਾ ਡਫਰ ਕੇ ਤੇ ਸੰਗਾ ਸਿੰਘ ਜੀ, ਗੁਰਬਖਸ਼ ਸਿੰਘ ਜੀ ਜੀਆ-ਬੱਗਾ ਤੇ ਬਹੁਤ ਨਾਮਧਾਰੀ ਨਕਈ ਤੇ ਦਰਪ ਦੇ ਇਲਾਕੇ ਵਿਚੋਂ ਰਾਵਲਪਿੰਡੀ ਸ੍ਰ: ਆਤਮਾ ਸਿੰਘ ਵਲ ਗਏ। ਸਰਦਾਰ ਜੀ ਨੇ ਆਪਣੇ ਵਲੋਂ ਸਭ ਲਈ ਸੋਹਣੀਆਂ ਬਰਦੀਆਂ ਸਫੈਦ ਖੱਦਰ ਦੀਆਂ। ਸ੍ਰ: ਰਾਜਾ ਸਿੰਘ ਜੀ ਐਮ-ਏ ਐਲ-ਐਲ-ਬੀ ਪਸ਼ਾਵਰ ਪ੍ਰਧਾਨ ਦਾ ਜਲੂਸ ਨਿਕਲੇ ਵਿਚ ਦੁਧ ਚਿੱਟੀਆਂ ਉਨ ਦੀਆਂ ਮਾਲਾ, ਬਸੰਤੀ ਪੇਟੀਆਂ ਪਹਿਰਾ ਆਪ ਅਗੇ ਲਗ ਅਨੇਕ ਕੂਕਿਆਂ ਸਮੇਤ ਸ਼ਾਮਲ ਹੋਏ। ੧੮-੧੯ ਚੇਤਰ ਕਾਨਫ੍ਰੰਸ ਦੇ ਲਾਗੇ ਹੀ ਨਾਮਧਾਰੀ ਦੀਵਾਨ ਲੱਗਾ ਜਿਸ ਵਿਚ ਆਲਮ ਜੀ ਤੇ ਸੰਤ ਹਰਨਾਮ ਸਿੰਘ ਜੀ ਨਾਚੇ। ਬਿੰਦੇ ਚੋਪੜੇ, ਜ਼ਿਲਾ ਹੁਸ਼ਿਆਰਪੁਰ ਵਾਲਿਆਂ ਨੇ ਬੜੇ ਰੰਗ ਵਿਚ ਨ੍ਰਿਤਕਾਰੀ ਕਰਦਿਆਂ ਮਸਤੀ ਵਿਚ ਨਾਮਧਾਰੀ ਪੰਥ ਦਾ ਤੇ ਦੇਸ਼-ਭਗਤੀ ਦਾ ਪਰਚਾਰ ਕੀਤਾ। ਆਲਮ ਜੀ ਕੁਝ ਦਿਨਾਂ ਦੇ ਅਗਦੀ ਹੀ ਰਾਵਲਪਿੰਡੀ ਪੁਜੇ ਹੋਏ ਸੀ। ਆਲਮ ਜੀ ਇਨੀਂ ਦਿਨੀਂ ਕੁਝ ਮਸਤੀ ਦੇ ਸੁਭਾਅ ਵਿਚ ਰਹਿੰਦੇ। ਤੇ ਇਕ ਚੋਲਾ ਪੈਰਾਂ ਤੱਕ ਲੰਮਾ ਪਹਿਣਦੇ ਸੀ। ਆਪ ਦੇ ਦਵਾਲੇ ਪ੍ਰਸ਼ਨ ਕਰਨ ਵਾਲਿਆਂ ਦੀ ਭੀੜ ਲਗੀ ਰਹਿੰਦੀ। ਇਕ ਇਕ ਦਿਨ ਵਿਚ ਪੰਜਾਹ ਪੰਜਾਹ ਪ੍ਰਸ਼ਨ ਅਹਿੰਸਾ, ਹਿੰਸਾ, ਗੁਰੂ ਸਿਸਟਮ, ਹੋਣੀ, ਕਿਸਮਤ, ਭਗਤੀ, ਭਾਵ ਪ੍ਰਾਪਤੀ ਆਦਿ ਤੇ ਹੁੰਦੇ ਸੀ। ਵਿਦਵਾਨਾਂ ਤੇ ਅਣਪੰਥੀਆਂ ਵਲੋਂ, ਸ਼ਰਧਾਲੂਆਂ ਵਲੋਂ ਧਾਰਮਕ

ਪ੍ਰਸ਼ਨ ਅਦਬ ਬੇਅਦਬੀ ਰੰਗ ਵਿਚ ਹਸਣਾ ਰੋਣਾ,ਨੱਚਣਾ ਮੂਰਛਤ ਹੋ ਡਿਗਣਾ ਆਦਿ ਦਾ ਉਤਰ ਦੇਂਦੇ ਸੀ। ਆਲਮ ਜੀ ਨੂੰ ਕਾਂਨਫ੍ਰੰਸ ਵਿਚ ੧੯ ਚੇਤ੍ਰ ਬੋਲਣ ਸਮੇਂ ਪੰਜ ਵਜੇ ਤੱਕ ਬੋਲ ਹਟਣ ਦਾ ਵਕਤ ਸੀ, ਪਰ ਛੇ ਵਜ ਗਏ ਤੇ ਸਕੱਤਰ ਅਰਜ਼ ਕੀਤੀ ਤਾਂ ਆਲਮ ਜੀ ਕਿਹਾ, ਤੁਸੀਂ ਮੈਨੂੰ ਪਹਿਲੋਂ ਕਿਉਂ ਨਹੀਂ ਕਿਹਾ, ਤਾਂ ਉਸ ਕਿਹਾ, ਸਾਨੂੰ ਸਵਾਦ ਵਿਚ ਮਸਤ ਹੋਇਆਂ ਵੇਲਾ ਯਾਦ ਹੀ ਨਹੀਂ ਰਿਹਾ। ਹੁਣ ਭੀ ਕਿਸੇ ਹੋਰ ਹੀ ਦੱਸਿਆ ਹੈ।

ਇਕ ਦਿਨ ਆਲਮ ਜੀ ਦੇ ਦੀਵਾਨ ਅਰਦਾਸੇ ਬਾਅਦ ਇਕ ਅਕਾਲੀ ਵਿਦਵਾਨ ਨੇ ਸ਼ੰਕਾ ਤੇ ਨਾ ਕੀਤਾ,ਪਰ ਕਿਹਾ ਹਰ ਸਮੇਂ ਤੇ ਆਗੂ ਤੇ ਲੋੜੀਦਾ ਏ ਪਰ ਗੇਣਤੀ ਦਾ ਮੂਲ ਦਸ ਹੀ ਹੈ, ਵਧ ਦੀ ਵਿਆਖਿਆ ਵਾਧੂ ਹੈ ਉਹ ਮੁੜ ਹਿੰਦਸੇ ਉਤੇ ਪਾ ਵਧ ਬਣਾਈਦਾ ਏ। ਆਲਮ ਜੀ ਉਤਰ ਦਿੱਤਾ, ਅਸਲ ਤਾਂ ਇਕ ਹੀ ਹੈ, ਇਕ ਤੋਂ ਦੂਣਾ ਕਰ ਦੋ ਤਿੰਨ ਗੁਣਾ ਤਿੰਨ ਤੇ ਚਾਰ ਗੁਣਾ ਕਰ ਚਾਰ ਤੇ ਬੇਸ਼ੁਮਾਰ ਬਣਦਾ ਹੈ। ਜੇ ਤੁਸੀਂ ਇਕ ਗੁਰੂ ਨਾਨਕ ਤੇ ਟਿਕ ਜਾਵੋਂ ਤਾਂ ਅਸੀਂ ਭੀ ਦਸਾਂ ਤੋਂ ਅਗੇ ਦੀ ਗਲ ਹੀ ਛੱਡ ਦਿੰਦੇ ਹਾਂ। ਉਹ ਨਿਰੁਤਰ ਹੋ ਚਰਨੀਂ ਹੱਥ ਲਾ ਕਹਿ ਗਿਆ, ਜਿਵੇਂ ਵਿਦਿਆ ਦਾ ਅੰਤ ਨਹੀਂ ਤਿਵੇਂ ਅਨੁਭਵ ਦਾ ਵੀ ਅੰਤ ਨਹੀਂ।

ਮਹਾਰਾਜ ਗੁਰਦਿਆਲ ਸਿੰਘ ਜੀ ਚਾਹੁੰਦੇ ਸੀ ਕਿ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਧਾਰਮਕ ਪੱਖ ਵਾਲਾ ਵਰਤਾਰਾ ਹੈ, ਉਸਨੂੰ ਭੀ ਕੋਈ ਘਾਟ ਨਾ ਪਵੇ ਤੇ ਗੋਰੇ ਦੀ ਗੁਲਾਮੀ ਨੂੰ ਹਿੰਦੀਆਂ ਦੇ ਸਿਰੋਂ ਲਾਹ ਦੇਣ ਦਾ ਤੇ ਦੇਸ਼-ਭਗਤੀ ਵਿਚ ਭੀ ਨਾਮਧਾਰੀਆਂ ਦਾ ਪੂਰਾ ਹਿੱਸਾ ਪਵੇ। ਤੇ ਹੁਕਮ ਸਤਿਗੁਰੂ ਜੀ ਦਾ ਹੀ ਸਭ ਦੇ ਸਿਰ ਤੇ ਰਹੇ ਭਾਵੇਂ ਵਖਾਲਾ ਵੱਖ ਵੱਖ ਹੀ ਹੋਵੇ। ਸੋ ਉਵੇਂ ਹੀ ਹੁੰਦਾ, ਤੇ ਹੋਇਆ ਤੇ ਵਰਤਿਆ। ਭਾਵੇਂ ਉਹ ਆਪ ਸਾਡੇ ਕੋਲ ਨਾ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭੀ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਅਰੰਭੇ ਕੰਮਾਂ ਤੇ ਆਦਰਸ਼ ਨੂੰ ਪੂਰਾ ਕੀਤਾ। ਸਤਿਜੁਗ ਰਾਹੀਂ ਬਸੰਤ ਨੰਬਰਾਂ ਤੇ ਲਿਖ ਆਲਮ ਜੀ ਤੇ ਚੱਕਰਵਰਤੀ ਜੀ ਤੋਂ ਨਾਮਧਾਰੀ ਇਤਿਹਾਸ ਨੂੰ ਜਗਤ ਪ੍ਰਸਿੱਧ ਕੀਤਾ। ਬਾਬੇ ਸੰਤੋਖ ਸਿੰਘ ਜੀ ਵਾਲਾ ਖਰੜਾ ਸੁਧ ਤੇ ਸੋਹਣੇ ਅੱਖਰਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ੋਂ ਭੇਜੇ ਹੁਕਮਨਾਮੇ ਭਾਲ ਲਿਖਾਏ। ਸੋਹਣੇ ਕਾਗਤ ਤੇ ਸੋਹਣੇ ਅੱਖਰਾਂ ਵਿਚ। ਮਾਸਟਰ ਬਲਵੰਤ ਸਿੰਘ ਜੀ ਐਡੀਟਰ ਸਤਿਜੁਗ ਤੇ ਸੰਤ ਹਾਕਮ ਸਿੰਘ ਜੀ ਕਾਲੇਕੇ ਵਾਲਿਆਂ ਤੋਂ ਸੋਹਣੇ ਤੇ ਸੁਧ ਅੱਖਰ ਉਨ੍ਹਾਂ ਤੋਂ ਲਿਖਵਾਏ। ਆਲਮ ਜੀ ਤੇ ਚੱਕਰਵਰਤੀ ਤੋਂ ਦੱਸ ਦੱਸ, ਗ੍ਰੰਥ ਨਾਮਧਾਰੀ ਇਤਿਹਾਸ ਹਿੱਸਾ ਪਹਿਲਾ, ਗੁਰੂ ਬਾਲਕ ਸਿੰਘ ਜੀ ਦਾ ਜੀਵਨ। ਗੁਰ ਪਦ ਪ੍ਰਕਾਸ਼ ਤਿੰਨ ਹਿੱਸੇ, ਜੁਗ ਪਲਟਾਊ ਸਤਿਗੁਰੂ ਨਾਹਰ ਸਿੰਘ ਜੀ ਐਮ-ਏ ਤੋਂ ਨਾਮਧਾਰੀ ਇਤਿਹਾਸ ਤੇ ਹੁਕਮਨਾਮੇ ਅਸਲਾਂ ਦਾ ਅਕਸ ਉਤਾਰ ਸਤਿਗੁਰੂ ਰਾਮ ਸਿੰਘ ਜੀ ਦੇ ਹਸਤ ਲਿਖਤ ਅੱਖਰਾਂ ਦਾ ਸਰੂਪ ਤੇ ਭਾਵ ਨਾਮਧਾਰੀ ਵਿਦਵਾਨਾਂ ਤੇ ਹੋਰ ਪੰਥਾਂ ਦੇ ਖੋਜੀ ਤੇ ਵਿਦਵਾਨਾਂ ਨੂੰ ਆਪ ਦੱਸ ਸੁਣਾ ਆਪਣੇ ਨਾਮਧਾਰੀ ਇਤਿਹਾਸ ਨੂੰ ਪਰਗਟ ਤੇ ਪ੍ਰਸਿੱਧ ਕੀਤਾ। ਮੇਰੇ ਜਿਹੇ ਥੋੜੇ ਪੜ੍ਹਿਆਂ ਨੂੰ ਭੀ ਕੁਝ ਪੜ੍ਹਨ ਲਿਖਣ ਤੇ ਖੋਜਣ ਦੀ ਸੋਝੀ ਦਿੱਤੀ। ਪੰਥ ਦੇ ਤੇ ਦੇਸ਼ ਦੇ ਭਗਤਾਂ ਨੂੰ ਮਿਲ ਦਿਲ ਖੋਲ੍ਹ ਪਿਆਰ ਕੀਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਮਰਯਾਦਾ, ਸੁਚ ਇਸ਼ਨਾਨ, ਭਜਨ ਬਾਣੀ ਬਾਣੇ ਖਾਣੇ, ਅਨੰਦ ਮਰਯਾਦਾ, ਸਾਦਗੀ, ਸੁਦੇਸ਼ੀ ਆਦਿ ਨੂੰ ਮੁੜ ਉਵੇਂ ਹੀ ਉਜਾਗਰ

ਕਰਨਾ ਰਿਦੇ ਧਾਰ ਸਭ ਮਜ਼੍ਹਬਾਂ ਦੇ ਉਚ ਪੁਰਸ਼ਾਂ ਨੂੰ ਮਿਲ ਪਿਆਰ ਕੀਤਾ, ਤੇ ਨਾਮਧਾਰੀਆਂ ਆਦਿ ਨੂੰ ਆਪਣੇ ਧਰਮ ਤੇ ਪੱਕਿਆਂ, ਉਨ੍ਹਾਂ ਪੂਰਨਿਆਂ ਤੇ ਟੁਰਨ ਲਈ ਦੌਰੇ ਕਰਦੇ। ਤੇ ਆਪਣੀ ਪ੍ਰਭਾਵ ਮਈ ਸਖਸ਼ੀਅਤ ਨਾਲ ਮਿਲਣ ਵਾਲਿਆਂ ਦਾ ਮਨ ਸ਼ਰਧਾ ਨਾਲ ਭਰਦੇ। ਸਤਿਗੁਰੂ ਜੀ ਰਾਵਲਪਿੰਡੀ ਵਲ ਸ੍ਰ: ਆਤਮਾ ਸਿੰਘ ਜੀ ਦੀ ਅਰਜ਼ ਕਰ ਦਰਸ਼ਨ ਦਿੱਤੇ। ਤੇ ਐਜੂਕੇਸ਼ਨਲ ਕਾਨਫ੍ਰੰਸ ਵਿਚ ਵਧ ਚੜ੍ਹ ਕੇ ਹਿੱਸਾ ਲੈਣ ਲਈ ਨਾਮਧਾਰੀਆਂ ਨੂੰ ਸਤਿਜੁਗ ਤੇ ਲਿਖਵਾ ਤੇ ਆਪ ਭੀ ਉਤਸ਼ਾਹੀ ਸਿੱਖਾਂ ਨੂੰ ਰਾਵਲਪਿੰਡੀ ਦੇ ਇਸ ਸਮਾਗਮ ਦੇ ਜਲੂਸ ਵਿਚ ਰਲਣ ਲਈ ਬਚਨ ਕਰਦੇ। ਗੁਜਰਾਂਵਾਲੇ, ਗੁਜਰਾਤ, ਰਾਵਲਪਿੰਡੀ, ਫਰੰਟੀਅਰ ਵਲ ਫਿਰਦੇ, ਅਕਾਲੀ ਫੂਲਾ ਸਿੰਘ ਜੀ ਦੀ ਸਮਾਧ ਦੇਖੀ ਤੇ ਨੁਸ਼ਹਿਰੇ ਗਏ। ਗੁਰਬਖਸ਼ ਸਿੰਘ ਜੀ ਪ੍ਰੀਤ-ਲੜੀ ਲਿਖਣ ਵਾਲੇ ਦੇ ਵਿਹੜੇ ਵਿਚ ਜਾ ਬੈਠੇ। ਉਸ ਵਕਤ ਗੁਰਬਖਸ਼ ਸਿੰਘ ਜੀ ਬਾਹਰ ਸੈਰ ਕਰਨ ਗਏ ਸੀ। ਸੁਨੇਹਾ ਗਿਆ, ਤੁਹਾਨੂੰ ਕੁਝ ਸਿੱਖ ਤੇ ਇਕ ਬੜੇ ਤੇਜ ਪ੍ਰਤਾਪ ਵਾਲੇ ਮਾਲਾ ਵਾਲੇ ਸੰਤ ਜੀ ਯਾਦ ਕਰਦੇ ਹਨ। ਤੇ ਉਚੇਚੇ ਮਿਲਣ ਆਏ ਹਨ। ਗੁਰਬਖਸ਼ ਸਿੰਘ ਕਦੀ ਕਿਸੇ ਨੂੰ ਨਿਉਂ ਮਿਲਣਾ ਜਾਣਦਾ ਨਹੀਂ ਸੀ, ਸੋਚੇ ਉਹ ਮਹਾਨ ਪੂਜਵਾਨ ਹੋਣਗੇ ਮੇਰੇ ਡੇਰੇ ਆਏ ਹਨ। ਜੇ ਨਿਉਂ ਚਰਨੀਂ ਲਗ ਮਿਲਾਂ ਤਾਂ ਮੇਰੇ ਮੱਤ ਦੇ ਖਿਲਾਫ ਤੇ ਜੇ ਸਧਾਰਨ ਸਤਿਕਾਰ ਕਰਾਂ ਤਾਂ ਉਨ੍ਹਾਂ ਡੇਰੇ ਆਏ ਤੇ ਉਚੇਚੇ ਮਿਲਣ ਆਇਆਂ ਦੇ ਆਦਰ ਅਦਬ ਵਿਚ ਫਰਕ ਪਵੇਗਾ। ਇਹ ਦੁਚਿਤੀ ਚਿਤ ਵਿਚ ਲਈ ਡੇਰੇ ਨੂੰ ਗੁਰਬਖਸ਼ ਸਿੰਘ ਜੀ ਆਉਂਦੇ ਵੇਖ ਸਤਿਗੁਰੂ ਪ੍ਰਤਾਪ ਸਿੰਘ ਜੀ ਅਗੋਂ ਉਠ ਹਸਦੇ ਮੁਖੜੇ ਦੁਖੜੇ ਹਰਨ ਵਾਲੇ ਦਰਸ਼ਨ ਦੇਂਦਿਆਂ ਦੌੜ ਕੇ ਉਸ ਨੂੰ ਬਾਹੋਂ ਫੜ ਜਫੀ ਵਿਚ ਲੈ ਲਿਆ। ਤੇ ਹੋਰ ਸੁਖ ਹਵਾਲ ਦੇ ਖਿਆਲ ਵਲ ਲਾ ਬੈਠੇ। ਤੇ ਕਈ ਤਰ੍ਹਾਂ ਦੇ ਦੇਸ਼ ਦੇ ਲੋਕਾਂ ਦੇ ਵਰਤਾਓ ਤੇ ਦੇਸ਼ ਦੀ ਹਾਲਤ, ਅਖਬਾਰਾਂ ਦੇ ਵਿਚਾਰਾਂ ਦੇ ਬਚਨ ਕਰਦੇ। ਗੁਰਬਖਸ਼ ਸਿੰਘ ਦਾ ਮਨ ਮੋਹ ਕੇ ਚਲੇ ਗਏ। ਇਹ ਗੁਰਬਖਸ਼ ਸਿੰਘ ਜੀ ਪਿਛੋਂ ਸਿਆਲਕੋਟ ਦੇ ਜਮ ਪਲ ਸਨ, ਇੰਜਨੀਅਰੀ ਛੱਡ ਆਪਣੇ ਦਿਲ ਦੇ ਉਸਾਰੂ ਖਿਆਲ ਦੁਨੀਆਂ ਨੂੰ ਦੱਸਣ ਲਈ ਪ੍ਰੀਤ ਲੜੀ ਲਿਖਣ ਲਗੇ ਸੀ। ਇਹ ਆਪਣੇ ਮੱਤ ਦੇ ਕੁਦਰਤ ਪ੍ਰਸਤ ਪੰਜਾਬੀ ਦੇ ਪਹਿਲੇ ਲਿਖਾਰੀ ਉਚ ਉਡਾਰੀ ਵਾਲੇ ਸਤਿਗੁਰੂ ਜੀ ਸਾਬਤ ਕਦੇ ਕਦੇ ਲਿਖਦੇ ਰਹਿੰਦੇ ਤੇ ਕਦੇ ਮੈਂ ਸੁਣੇ ਦੇਖੇ ਹਨ। ਜੋ ਕੁਝ ਮੈਂ ਉਤੇ ਲਿਖਿਆ ਹੈ ਇਹ ਮੰਨਦੇ ਹਨ ਮੈਨੂੰ ਮੋਹ ਲੈਣ ਵਾਲੇ ਤੇ ਉਚੀ ਸਖਸ਼ੀਅਤ ਤੇ ਉਚੇ ਆਦਰਸ਼ ਵਾਲੇ। ਆਪਣੇ ਆਸ਼ੇ ਵਲ ਬੇਰੋਕ ਜਾਣ ਵਾਲੇ ਮਹਾਨ ਪੁਰਖ ਸਤਿਗੁਰੂ ਜੀ ਸਨ। ਮੰਨਣੇ ਪਏ ਹਨ।

ਸਤਿਗੁਰੂ ਜੀ ਦੇ ਰਾਵਲਪਿੰਡੀ ਵਲ ਜਾਣ ਸਮੇਂ ਸਖਾਣਿਆਂ ਤੋਂ ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ, ਵੈਰਾਗੀ ਜੀ, ਕਾਲਾ ਸਿੰਘ ਜੀ ਭੀ ਹੋਰ ਪਾਸੀਂ ਪਿਛਲੇ ਪਿੰਡਾਂ ਨੂੰ ਹੱਟ ਗਏ। ਸਿਰਫ ਸੂਬਾ ਹਰੀ ਸਿੰਘ ਜੀ ਤੇ ਸੇਵਾ ਸਿੰਘ ਜੀ ਸਿਆਲਕੋਟ ਦੇ ਜ਼ਿਲੇ ਵਿਚੋਂ ਦੀ ਹੁੰਦੇ ਸਤਿਗੁਰੂ ਜੀ ਨਾਲ ਮਿਥੇ ਦਿਨ ਤੇ ਸਿਆਲਕੋਟ ਜ਼ਿਲੇ ਵਿਚ ੧੫ ਚੇਤਰ ਨੂੰ ਗੁਰਦੁਆਰੇ ਸਾਧ ਸੰਗਤ ਦੇ ਮੇਲੇ ਤੇ ਪੁਜੇ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ, ਸੋਹਣ ਸਿੰਘ ਜੀ ਜਾਮਕੇ ਤੇ ਹੋਰ ਇਸੇ ਜ਼ਿਲੇ ਦੀ ਸੰਗਤ ਜੁੜੀ ਹੋਈ ਸੀ। ਦੀਵਾਨ ਲੱਗੇ, ਲੰਗਰ ਹੋਇਆ। ੧੬ ਨੂੰ ਤ੍ਰਿਗੜੀ ਸਤਿਗੁਰੂ ਜੀ ਦਰਸ਼ਨ ਦਿੱਤੇ। ੧੭ ਨੂੰ ਬਸਰਾ ਜਿਥੇਂ ਦੇ ਪੰਡਿਤ ਗੁਪਾਲ ਸਿੰਘ ਜੀ ਹਨ, ੧੮ ਰੰਧਾਵੇ, ੧੯ ਚਵਿੰਡੇ ਦਰਸ਼ਨ ਦਿੱਤੇ, ਚਵਿੰਡੇ ਦੇ ਸ੍ਰ: ਕੇਸਰ ਸਿੰਘ ਜੀ ਸਮੇਤ ਪਰਿਵਾਰ ਏਸ ਦੌਰੇ ਦੇ ਮੇਲੇ ਦੇ ਆਗੂ ਸੀ। ਭਾਵੇਂ ਹੋਰ ਭੀ ਬਹੁਤ ਘਰ ਨਾਮਧਾਰੀ ਸਿੱਖਾਂ ਦੇ ਇਨ੍ਹਾਂ ਦੇ

ਸਾਥੀ ਸੀ। ਇਹ ਕੇਸਰ ਸਿੰਘ ਜੀ ਚਵਿੰਡੇ ਵਿਚ ਤੇ ਬਾਹਰੇ ਤੇ ਸਰਕਾਰੇ ਸੁਚੇ ਆਚਰਣ ਉਚੇ ਦਿਮਾਗ ਤੇ ਭਾਗ ਵਾਲੇ ਮੰਨੇ ਹੋਏ ਸੀ। ਏਕ ਸਮੇਂ ਵੋਟ ਪੈਣ ਤੋਂ ਇਨ੍ਹਾਂ ਦਾ ਜ਼ਿਲੇ ਦੇ ਵਡੇ ਅਫਸਰ ਨਾਲ ਮੱਤ ਨਾ ਮਿਲਿਆ। ਉਸ ਕਿਹਾ ਮੈਂ ਤੈਨੂੰ ਤੰਗ ਕਰਾਂਗਾ। ਸਰਦਾਰ ਕਿਹਾ ਮੈਂ ਤੇਰੇ ਤੋਂ ਦਾਣੇ ਲੈਣੇ ਨੇ। ਜੋ ਮੇਰੀ ਆਤਮਾ ਤੇ ਬਾਹਰੇ ਦੀ ਬਰਾਦਰੀ ਤੇ ਨਾਮਧਾਰੀ ਸੰਗਤ ਮੈਨੂੰ ਕਹਿੰਦੀ ਏ ਮੈਂ ਉਹ ਕੰਮ ਕਰਨਾ ਹੈ ਤੇਰੇ ਕਹੇ ਨਹੀਂ ਲਗਣਾ। ਤੂੰ ਕਲ ਨੂੰ ਕਿਤੇ ਚਲੇ ਜਾਣਾ ਹੈ ਤੇ ਮੈਂ ਜਨਮ ਇਨ੍ਹਾਂ ਨਾਲ ਨਿਭਾਉਣਾ ਹੈ, ਕਿਉਂ ਅਸਲੀਅਤ ਤੇ ਆਤਮਾ ਬਦਲਾਂ। ਉਹ ਕੁਝ ਹਟ ਗਿਆ। ਤੇ ਸਰਦਾਰ ਜੀ ਦੀ ਪ੍ਰਗਣੇ ਤੇ ਪੰਥ ਵਿਚ ਪਤ ਪ੍ਰਤੀਤ ਅਗੇ ਨਾਲੋਂ ਭੀ ਵੱਧ ਗਈ।

ਇਸ ਚਵਿੰਡੇ ਤੋਂ ਦੱਖਣ ਇਕ ਖੂਹੀ ਜਿਸ ਦਾ ਜਲ ਬਹੁਤ ਠੰਡਾ ਮਿੱਠਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਹ ਖਾਰੀ ਸੀ। ਤੇ ਸੰਗਤ ਦੇ ਸੁਖ ਨੂੰ ਸਤਿਗੁਰੂ ਜੀ ਜਲ ਕਢਾ ਮਿੱਠੀ ਕੀਤੀ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਥੋਂ ਦੇ ਇਕ ਸਿੱਖ ਕੂਕੇ ਕੁਸੰਗੀਆਂ ਵਲ ਧੀ ਪਿੰਡ ਦੀ ਸੰਗਤ ਤੋਂ ਰੁਕਦਿਆਂ ਵਿਆਹੀ ਸੀ। ਤੇ ਸੰਗਤ ਉਸ ਨਾਲ ਵਰਤਣਾ ਬੰਦ ਕਰ ਦਿੱਤਾ। ਉਸ ਭੈਣੀ ਸਾਹਿਬ ਜਾ ਬਖਸ਼ਾ ਲਿਆ। ਸੰਗਤ ਫੇਰ ਵੀ ਉਸ ਨਾਲ ਨਾ ਵਰਤਦੀ ਸੀ। ਦੂਜੇ ਦੌਰੇ ਸਤਿਗੁਰੂ ਜੀ ਚਵਿੰਡੇ ਆਏ। ਉਸ ਅਰਜ਼ ਕੀਤੀ ਮੇਰੇ ਨਾਲ ਸੰਗਤ ਅਜੇ ਭੀ ਨਹੀਂ ਵਰਤਦੀ। ਮੈਂ ਏਤਨਾ ਪੰਧ ਕਰ ਭੈਣੀ ਸਾਹਿਬ ਪੁਜ ਆਪ ਤੋਂ ਬਖਸ਼ਾ ਆਇਆ ਹਾਂ। ਸਤਿਗੁਰੂ ਜੀ ਸਾਧ ਸੰਗਤ ਨੂੰ ਪੁਛਿਆ ਭਾਈ ਕੀ ਕਸਰ ਰਹਿ ਗਈ ਹੈ। ਸਾਧਾਂ ਅਰਜ਼ ਕੀਤੀ, ਇਸ ਸਾਥੋਂ ਵਧ ਕੇ ਕੁਸੰਗੀਆਂ ਵਲ ਸਾਕ ਕੀਤਾ ਹੈ ਤੇ ਆਪ ਨੂੰ ਜਾਪਦਾ ਐ ਦੱਸਿਆ ਭੀ ਨਹੀਂ ਕਿ ਮੇਰੀ ਹੋਰ ਧੀ ਭੀ ਜਵਾਨ ਹੈ। ਸੱਚੇ ਪਾਤਿਸ਼ਾਹੋ ਏਸ ਉਹ ਭੀ ਕੁਸੰਗੀਆਂ ਨੂੰ ਹੀ ਦੇ ਦੇਣੀ ਹੈ। ਇਸ ਤਰ੍ਹਾਂ ਨਾਮਧਾਰੀਆਂ ਦੀਆਂ ਧੀਆਂ ਦੁਖੀ ਹੁੰਦੀਆਂ ਨੇ। ਸਤਿਗੁਰੂ ਜੀ ਉਸ ਸਿਖ ਨੂੰ ਅਗੋਂ ਐਸਾ ਕੰਮ ਕਰਨ ਤੋਂ ਕੰਨਾਂ ਨੂੰ ਹੱਥ ਲਵਾਏ ਤੇ ਕਿਹਾ, ਤੂੰ ਸਾਨੂੰ ਖੁਲ੍ਹ ਕੇ ਕਿਉਂ ਨਾ ਪਿਛਲੀ ਅਗਲੀ ਵਾਰਤਾ ਦੱਸੀ। ਭਾਈ ਸੰਗਤ ਵਰਤੇਗੀ ਤਾਂ ਹੀ ਮੈਂ ਭੀ ਤੇਰੇ ਤੇ ਰਾਜੀ ਹਾਂ ਜੇ ਤੂੰ ਪਿਛਲੀ ਭੁਲ ਮੰਨੇ ਤੇ ਅਗੋਂ ਐਸੇ ਸੁਭਾਉਂ ਮੁੜੇਂ। ਸਿੱਖ ਨੇ ਸਤਿਬਚਨ ਕੀਤਾ। ਸਤਿਗੁਰੂ ਤੇ ਸੰਗਤ ਨੇ ਬਖਸ਼ਿਆ। ਇਹ ਵਾਰਤਾ ਪੰਡਿਤ ਕਿਰਪਾ ਰਾਮ ਨੇ ਸਤਿਗੁਰੂ ਪ੍ਰਤਾਪ ਸਿੰਘ ਨੂੰ ਸੁਣਾਈ ਤੇ ਸਤਿਗੁਰੂ ਜੀ ਬਚਨ ਕੀਤਾ, ਸਾਧ ਸੰਗਤ ਦਾ ਸਾਥ ਜਿਸ ਨੂੰ ਚਾਹੇ, ਉਚਿਆਂ ਕਰ ਸਕਦਾ ਹੈ ਤੇ ਸਤਿਗੁਰੂ ਜੀ ਸਾਧ ਸੰਗਤ ਦੀ ਮੰਨਦੇ ਨੇ। ਸਤਿਗੁਰੂ ਜੀ ੨੦ ਚੇਤਰ ਸ਼ਹਿਜ਼ਾਦੇ ਦਰਸ਼ਨ ਦਿੱਤੇ। ਸ੍ਰ: ਬਰਹਰੀ ਸਿੰਘ ਜੀ ਅਗਲੇ ਨਗਰੀਂ ਜਾ ਸਭ ਸਾਂਬਾ ਸਾਧ ਸੰਗਤ ਦੀ ਸੇਵਾ ਦਾ ਕਰਦੇ ਸੀ। ਦੜਪ ਵਿਚ ਜਲ ਖੂਹੀਆਂ ਦੇ ਥੋੜ੍ਹੇ ਸੀ। ਰਾਤ ਰਾਖੀ ਰਖ ਸਾਧਾਂ ਦੇ ਇਸ਼ਨਾਨ ਤੇ ਲੰਗਰ ਜੋਗ ਜਲ ਜਮ੍ਹਾਂ ਰਖਿਆ ਜਾਂਦਾ। ਖਾਰੇ, ਜੇਠਾ ਸਿੰਘ ਵਲ ਅਖੰਡ ਪਾਠ ਰਖੇ ਤੇ ਦਰਸ਼ਨ ਦਿੱਤੇ। ਲੰਗਰ ਹੋਇਆ, ਦੀਵਾਨ ਲੱਗਾ। ੨੨ ਨੂੰ ਗਿਲੀਂ ਬਾਬੇ ਜਮੀਤ ਸਿੰਘ ਜੀ ਵਲ ੨੩ ਨੂੰ ਸੂਜੋ ਵਾਲੀ, ਸੰਤ ਬੇਲਾ ਸਿੰਘ ਜੀ ਦੀ ਚੜ੍ਹਾਈ ਦੇ ਭੋਗ ਤੇ ਦਰਸ਼ਨ ਦਿੱਤੇ। ਸੰਤ ਬੇਲਾ ਸਿੰਘ ਜੀ ਹੋਲੇ ਤੋਂ ਆ ਥੋੜ੍ਹੇ ਦਿਨ ਬੀਮਾਰ ਹੋ ਚੜ੍ਹਾਈ ਕਰ ਗਏ। ਇਹ ਸੰਤ ਜੀ ਬਹੁਤ ਪੁਰਜੋਸ਼ ਕਾਹਲੀਆਂ ਧਾਰਨਾਂ ਲੈ ਸ਼ਬਦ ਪੜ੍ਹਦੇ, ਮਸਤ ਹੋ ਜਾਇਆ ਕਰਦੇ। ਤੰਬੂਆਂ ਦੇ ਵੰਝਾਂ ਤੋਂ ਢੋਲਕ ਤੇ ਚੜ੍ਹ ਜਾਂਦੇ ਸੀ। ਹੈ ਤਾਂ ਅਨਪੜ੍ਹ ਸੀ, ਪਰ ਸਿਮ੍ਰਿਤੀ ਬਹੁਤ ਤੇਜ਼ ਸੀ ਤੇ ਮੁਸਲਮਾਨਾਂ ਫਕੀਰਾਂ ਦੀਆਂ ਬੋਲੀਆਂ ਬਹੁਤ ਪੜ੍ਹਦੇ ਤੇ ਤੋੜਾ ਬੜੇ ਜ਼ੋਰ ਨਾਲ ਆ ਦੂਰੋਂ ਦੌੜਦੇ ਢੋਲਕ ਤੇ ਝਾੜਦੇ ਸੀ। ਮੈਂ ਉਨ੍ਹਾਂ ਤੋਂ ਸੁਣੀ ਬੋਲੀ। "ਕੂਲਫ ਯਾਂ ਕੌਣ ਅਵਾਜ਼ਾ ਕੀਤੋਦੀ

ਕੀਤੀਆਂ ਜ਼ੋਰਾਵਰੀਆਂ। ਨੂਰੋਨੂਰ ਜੁਦਾ ਚਾ ਕੀਤੋਈ ਅਸਾਂ ਇਹ ਭੀ ਗਲਾਂ ਜਰੀਆਂ। ਇਕੋ ਤਾਂ ਵਾਲੀ ਦੇਸ਼ ਵਲਾਇਤਾਂ ਦੇ ਆਹ ਇਕ ਆਨ ਜਕਾਤਾਂ ਭਰੀਆਂ। ਸਾਈਂ ਲੋਕ ਕਹੇ ਵਸ ਨਹੀਂ ਚਲਦਾ, ਨਹੀਂ ਤੇ ਕਰ ਲਈਏ ਗਲਾਂ ਖਰੀਆਂ।" ਚੇਤੇ ਆਈ ਲਿਖ ਦਿਤੀ ਏ। ਸੰਤ ਜੀ ਇਸ ਤਰ੍ਹਾਂ ਉਲਾਂਭੇ ਫਕਰਾਂ ਵਲੋਂ ਬਹੁਤ ਦੇਂਦੇ ਸੀ।

ਦਾਤੇ ਵਾਲ ੨੪ ਚੇਤਰ ਦਰਸ਼ਨ ਦਿੱਤੇ ੨੫ ਚਕੜਾਲੀ ਗਿਲਾਂ ਦੀ, ਬਾਹਰ ਖੂਹ ਤੇ ਮਾਈ ਕਿਸ਼ਨ ਕੌਰ ਦਸਤਾਰ ਵਾਲੀ ਦੇ ਡੇਰੇ ਚਕੜਾਲੀ ਭੀ ਸਭ ਨੱਗਰਾਂ ਵਾਂਗ ਦੀਵਾਨ ਲਗਾ। ਤੇ ਲੰਗਰ ਹੋਇਆ। ਸਤਿਗੁਰੂ ਜੀ ਰਾਤ ਲਾਹੌਰ ਚਲੇ ਗਏ ਤੇ ਸਵੇਰ-ਸਾਰ ਕੁਝ ਸਰੀਰ ਨਾਲ ਲੈ ਬਾਰਸ਼ਾਹ ਮਸਤ ਫਕੀਰ ਜੋ ਚਕੜਾਲੀ ਦੇ ਲੋਕ ਚੱਕ ਰਿਹਾਣੋ ਚੁਕ ਲਿਆਏ ਸੀ, ਨੂੰ ਵੇਖਣ ਗਏ। ਇਹ ਮਸਤ ਜਟਾ-ਜੂਟ ਚੌਂਕੜਾ ਲਾ ਚੁਪ ਰਹਿੰਦਾ। ਕਦੀ ਰਾਤ ਮੌਜ ਨਾਲ ਹੀਰ ਵਾਰਸ ਦੀ ਤੋਂ ਬੈਂਤ ਬੋਲਦਾ। ਇਸ ਦੀ ਪੀਰਭਾਈ ਇਕ ਰਖੀ ਮਸਤ ਕਲਾਸ ਵਾਲੇ ਬਾਹਰ ਕੁਟੀਆ ਵਿਚ ਰਹਿੰਦੀ ਸੀ। ਪਰ ਉਹ ਸੁਖ ਸੇਵਾ ਦੇਣ ਵਾਲੇ ਨੂੰ ਵਰ ਦੇ ਦੁਖ ਗਿਲਾ ਕਰਨ ਵਾਲੇ ਨੂੰ ਸਰਾਪ ਦੇਂਦੀ ਸੀ। ਤੇ ਜੰਗਲ ਪਿਸ਼ਾਬ ਭੀ ਨੇੜੇ ਹੀ ਕਰਦੀ ਸੀ। ਇਹ ਬਾਰਸ਼ਾਹ ਕਈ ਦਿਨ ਕੁਝ ਨਾ ਛਕਦਾ ਤੇ ਰਿੜ੍ਹ ਕੇ ਦੂਰ ਜਾ ਜੰਗਲ ਪਿਸ਼ਾਬ ਕਰਦਾ ਸੀ। ਬੈਠੇ ਰਹਿਣ ਕਾਰਨ ਲਕੋਂ ਤਲੇ ਸੁਕ ਗਿਆ ਸੀ। ਲੋਕ ਆਪੇ ਇਸ ਦੀ ਮਨਤਾ ਕਰਦੇ। ਮੁਰਾਦਾਂ ਪੂਰੀਆਂ ਹੁੰਦੀਆਂ ਤੇ ਬਹੁਤ ਚੜ੍ਹਾਵੇ ਚੜ੍ਹਦੇ। ਕੁਝ ਸਿੱਖ ਵੇਖਣ ਗਏ। ਕੋਲ ਬੈਠੇ ਉਹ ਬੁਲਾਇਆਂ ਭੀ ਨਾ ਬੋਲਿਆ ਤਾਂ ਸਾਧ ਪੱਥਰ ਮਾਫਕ ਜਾਣ ਜੋ ਨਾ ਪੱਥਰਾਂ ਵਾਂਗੂ ਕੁਝ ਬੋਲੇ ਨਾ ਕੁਝ ਦੇ ਫੋਕਟ ਧਰਮ ਕੀ ਮਿਲਣਾ ਤਿਹ। ਉਚਾਰ ਨ ਠਹਿਰੇ ਪ੍ਰ ਇਕ ਕੋਲ ਬੈਠਾ ਰਿਹਾ। ਪਿਛਲੀ ਰਾਤੇ ਉਹ ਬੋਲਿਆ ਤੇ ਪੁਛਿਆ ਤੂੰ ਕਿਸ ਲਈ ਬੈਠਾ ਹੈਂ। ਸਿੱਖ ਕਿਹਾ ਜੋ ਚੀਜ਼ ਤੈਨੂੰ ਮਿਲੀ ਹੈ, ਮੈਨੂੰ ਭੀ ਦੇਹ ਤੇ ਮੈਂ ਭੀ ਸੁਖ ਸਾਂਤ ਵਿਚ ਮਘਨ ਬਹਵਾਂ। ਬਾਰਸ਼ਾਹ ਉਤਰ ਦਿੱਤਾ ਜਦ ਅਸੀਂ ਸਭ ਪੀਰ ਫਕੀਰ ਦਰਗਾਹ ਬਾਰੀ ਵਿਚ ਜੁੜਦੇ ਹਾਂ ਤਾਂ ਉਸ ਇਕੋ ਦਾ ਦਰਸ਼ਨ ਹੁੰਦਾ ਹੈ ਤਾਂ ਸਾਧ ਕਿਹਾ ਇਕੋ ਕਿਸ ਦਾ? ਬਾਰਸ਼ਾਹ ਕਿਹਾ, 'ਨੂਰੋ ਨੂਰ ਨੇੜਿਉਂ ਨੇੜੇ ਤੇ ਦੂਰੋਂ ਦੂਰ।' ਤਾਂ ਸਾਧ ਕਿਹਾ ਮੈਂ ਏਹ ਦਾ ਦਰਸ਼ਨ ਚਾਹੁੰਦਾ ਹਾਂ ਤਾਂ ਬਾਰਸ਼ਾਹ ਕਿਹਾ, 'ਰਾਮੋ ਰਾਮ ਨਾਮੋ ਨਾਮ' ਤਾਂ ਸਿੱਖ ਕਿਹਾ, ਮੈਨੂੰ ਤੇਰੀ ਰਮਜ਼ ਦੀ ਸਮਝ ਨਹੀਂ ਆਈ। ਤਾਂ ਬਾਰਸ਼ਾਹ ਕਿਹਾ, ਉਹ ਰਾਮ ਜੋ ਸਭ ਵਿਚ ਰਤਿਆ ਹੈ, ਉਹ ਜੋ ਨਾਮ ਧਰਾ ਤੁਹਾਨੂੰ ਮਿਲਿਆ ਹੈ। ਉਹੋ ਜੋ ਨਾਮ ਧਰਾ ਜਿਸ ਨੂੰ ਆਪਣੇ ਤੇ ਜਿਹਾ ਯਕੀਨ ਦੇ ਤੇਹਾ ਬਣ ਦਰਸ਼ਨ ਦਿੰਦਾ ਹੈ, ਪਰ ਕਮਾਈ ਵਿੰਹਦਾ ਹੈ। ਤੂੰ ਹੁਣ ਹੋਰ ਨਾ ਭਾਲ ਕਮਾਈ ਕਰ, ਐਵੇਂ ਉਮਰ ਨਾ ਗਾਲ। ਸਾਧ ਬਾਰਸ਼ਾਹ ਤੋਂ ਸਵਾਦ ਲੈ ਸਾਧ ਸੰਗਤ ਵਿਚ ਆ ਰਲਿਆ।

ਸਤਿਗੁਰੂ ਜੀ ਦਾ ਇਸ ਸਮੇਂ ਡਰਾਈਵਰ ਲਾਲ ਸਿੰਘ ਭੈਣੀ ਸਾਹਿਬ ਦਾ ਸੀ ਜੋ ਬਾਬੇ ਲਹਿਣਾ ਸਿੰਘ ਜੀ ਦਾ ਪੋਤਰਾ ਸੀ, ਇਸ ਬਾਬੇ ਨੇ ਹੀ ਸਤਿਗੁਰੂ ਜੀ ਨੂੰ ਰਾਈਆਂ ਤੋਂ ਭੈਣੀ ਸਾਹਿਬ ਆਂਦਾ ਸੀ। ਸਤਿਗੁਰੂ ਜੀ ਕਿਹਾ, ਲਹਿਣਾ ਸਿੰਘਾ ਲੈ ਤੇ ਚਲਿਆਂ ਹੈਂ। ਨਿਭਾਵੇਂਗਾ ਭੀ? ਤਾਂ ਬਾਬੇ ਕਿਹਾ ਸੀ, ਮੇਰੀ ਤੇ ਅਰਜ਼ ਹੀ ਹੈ, ਨਿਭਾਣੀ ਤੇ ਆਪ ਹੀ ਹੈ। ਇਸ ਲਾਲ ਸਿੰਘ ਨੂੰ ਸੈਂਕੜੇ ਮੀਲ ਸਫਰ ਕਰਦਿਆਂ, ਨੀਂਦਰ ਥਕੇਵਾਂ ਨਹੀਂ ਹੁੰਦਾ ਸੀ। ਜਿਥੇ ਅਪੜਨਾ ਹੁੰਦਾ ਪੁਜ ਕੇ ਖਲੋਂਦਾ ਸੀ। ਸਤਿਗੁਰੂ ਜੀ ੨੭-੨੮ ਚੇਤਰ ਰਾਫਜ਼ਾਬਾਦ ਸੰਤ ਈਸ਼ਰ ਸਿੰਘ ਜੀ ਦੇ ਮੇਲੇ

ਅਰੰਭੇ ਤੇ ਉਸ ਦੀ ਅਰਜ਼ ਕਾਰਨ ਦਰਸ਼ਨ ਦਿੱਤੇ। ਇਸ ਧਰਮਸਾਲਾ ਦੀ ਜਗ੍ਹਾ ਲਾਲਾ ਨੰਦ ਲਾਲ ਜੀ ਨੇ ਦਿੱਤੀ ਸੀ ਤੇ ਹਿੰਦੂ ਲੋਕ ਸਭ ਬਹੁਤ ਸਨੇਹ ਰਖਦੇ ਸੀ ਨਾਮਧਾਰੀਆਂ ਨਾਲ। ਬਹੁਤ ਸੰਗਤ ਤੇ ਸ਼ਹਿਰ ਵਾਸੀ ਸਵਾਗਤ ਲਈ ਸੜਕ ਤੇ ਖੜੇ ਸੀ। ਦਰਸ਼ਨ ਕਰਦਿਆਂ ਜੈਕਾਰੇ ਗਜਾ ਚਰਨੀਂ ਨਮਸਕਾਰ ਕੀਤੀ। ਬਹੁਤ ਜਥੇ ਸਰਦੀਆਂ ਦੇ ਆਏ ਸੀ। ਆਸਾ ਦੀ ਵਾਰ ਤੇ ਥੋੜੇ ਦਿਨ ਦੀਵਾਨ ਰਾਗੀ ਕਾਲੂ ਕੇ ਲਾਂਦੇ। ਸੰਤ ਤੇਜਾ ਸਿੰਘ ਜੀ ਸਮਸੇ ਵਾਲੇ ਤੇ ਸੰਤ ਇੰਦਰ ਸਿੰਘ ਜੀ ਫਿਲੌਕਿਆਂ ਵਾਲੇ ਦੁਪਹਿਰੇ ਹਲੇ ਦੇ ਦੀਵਾਨ ਲਾਏ। ਪ੍ਰੇਮ ਤੇ ਬੋਲੇ ਕਈ ਘੰਟੇ। ਆਲ਼ਮ ਜੀ ਕਾਲੂ ਕੇ ਰਾਗੀਆਂ ਨਾਲ ਮਿਲ ਦੀਵਾਨ ਲਾਇਆ।

ਵਰਖਾ ਸ਼ੁਰੂ ਹੋਈ। ਈਸ਼ਰ ਸਿੰਘ ਜੀ ਇੰਦਰ ਨੂੰ ਉਲਾਂਭਾ ਦਿੱਤਾ, ਤੂੰ ਇਹ ਕੀ ਉਨ੍ਹਾਂ ਕਮਲਿਆਂ ਕੂਕਿਆਂ ਵਾਂਗੂ ਕੀਤਾ ਏ ਜੋ ਹਵਨ ਵਿਚ ਪੈਰ ਜੋੜੇ ਵਾਲੇ ਧਰ ਹਵਨ ਹੁੰਦਾ ਬੁਝਾ ਦਿੰਦੇ ਹਨ। ਦੇਵਤੇ ਤੇ ਸਗੋਂ ਹਵਨ ਦੀ ਰਖਿਆ ਕਰਦੇ ਹਨ ਤੇਰਾ ਜੇ ਮਨ ਮੇਲੇ ਦੀ ਮੌਜ ਰੌਣਕ ਵੇਖ ਮੌਲਿਆ ਸੀ ਤਾਂ ਤੂੰ ਨਿੰਮੀ ਨਿੰਮੀ ਫੁਹਾਰ ਕਰਦੋਂ, ਬਸਤਰ ਨਾ ਭਿਉਂਦੋਂ। ਇੰਦਰ ਉਲਾਂਭਾ ਮੰਨਿਆ ਲਾਂਭ ਕਰ ਗਿਆ ਤੇ ਸਤਿਗੁਰੂ ਜੀ ਤੰਬੂ ਲਾ ਦੀਵਾਨ ਲਾਉਣ ਦਾ ਹੁਕਮ ਦਿੱਤਾ ਤੇ ਸ਼ਹਿਰ ਆਇਆ ਹੁਮ-ਹੁਮਾ।

ਸਤਿਗੁਰੂ ਜੀ ਅੰਮ੍ਰਿਤਸਰ ਵਿਸਾਖੀ ਦੇ ਸਮਾਗਮ ਤੇ ਦਰਸ਼ਨ ਦਿੱਤੇ ਸੰਤ ਅਰੂੜ ਸਿੰਘ ਜੀ ਖਿਆਲਾ, ਕਾਲਾ ਸਿੰਘ ਜੀ, ਫੌਜਾ ਸਿੰਘ ਜੀ, ਆਸਾ ਸਿੰਘ ਸਬਦੀ, ਦਰਸ਼ਨ ਸਿੰਘ, ਖਜ਼ਾਨ ਸਿੰਘ ਰਾਗੀਆਂ ਦੀਵਾਨ ਲਾਏ ਤੇ ਹਵਨ ਕਰ ਵੇਦੀ ਵਿਚ ਪੂਰਨ ਗੁਰਮਰਯਾਦਾ ਨੰਗੇ ਮੁਖ ਦੋ ਜੋੜਿਆਂ ਦੇ ਅਨੰਦ ਹੋਏ। ਸ੍ਰ: ਕੇਸਰ ਸਿੰਘ ਚਵਿੰਡੇ ਵਾਲਿਆਂ ਦਾ ਲੜਕਾ ਤੇ ਸੁਰੈਣ ਸਿੰਘ ਰਾਇਕੇ ਬੁਰਜ ਵਾਲਿਆਂ ਦੀ ਲੜਕੀ, ਸੈਦੋਕੇ ਦੇ ਬਹਾਦਰ ਸਿੰਘ ਦਾ ਅਨੰਦ ਰਾਇਕੇ ਬੁਰਜ ਦੇ ਸ੍ਰ: ਹਾਕਮ ਸਿੰਘ ਜੀ ਦੀ ਲੜਕੀ ਨਾਲ ਹੋਇਆ। ਸੰਤ ਜੀਉਣ ਸਿੰਘ ਜੀ ਲੰਗਰ ਪ੍ਰਸ਼ਾਦਿ ਤੇ ਸੰਗਤ ਦੇ ਸੁਖ ਦਾ ਸਭ ਪ੍ਰਬੰਧ ਕੀਤਾ। ਭੈਣੀ ਸਾਹਿਬ ਦੇ ਵਿਦਿਆਲੇ ਦੇ ਬੱਚਿਆਂ ਦਾ ਉਤਸ਼ਾਹ ਤੇ ਵਿਦਿਆ ਵਧਾਉਣ ਹਿਤ ਸਤਿਜੁਗ ਤੇ ਕਵੀ ਦਰਬਾਰ ਸੱਤ ਦਿਨ ਹਰ ਗੁਰਵਾਰ ਕਰਨਾ ਲਿਖ ਤੋਰਿਆ। ਤੇ ਪੰਥ ਵਿਚੋਂ ਭੀ ਕਵੀ ਉਸੇ ਸਮੱਸਿਆ ਤੇ ਕਵਿਤਾ, ਲਿਖ ਭੇਜਣ, ਛਪਿਆ। ਪ੍ਰਧਾਨ ਕੁੰਦਨ ਸਿੰਘ ਭਗੋਤਾ ਭਗਤੇ ਦਾ ਪ੍ਰਬੰਧਕ ਮਾਸਟਰ ਬਲਵੰਤ ਸਿੰਘ ਜੀ ਐਡੀਟਰ ਸਤਿਜੁਗ ਥਾਪੇ। ੨੯ ਵੈਸਾਖ ਸਤਿਗੁਰੂ ਜੀ ਦੇ ਹਜ਼ੂਰ ਕਵੀ ਦਰਬਾਰ ਹੋਇਆ ਵਹਿਮੀ, ਕੰਵਰ ਤੇ ਨਿਮਾਣਾ ਜੀ ਦੀਆਂ ਕਵਿਤਾ ਆਈਆਂ ਭੀ ਪੜ੍ਹ ਸੁਣਾਈਆਂ। ਪਰ ਇਨਾਮ ਖਾਣ ਵਾਲੀਆਂ ਚੀਜ਼ਾਂ ਬੱਚਿਆਂ ਨੂੰ ਹੀ ਦਿੱਤੀਆਂ। ਸੰਤ ਨਿਧਾਨ ਸਿੰਘ ਜੀ ਆਲਮ ਦਾ ਲਿਖਿਆ ਗੁਰੂ ਪਦ ਪ੍ਰਕਾਸ਼ ਹਿੱਸਾ ਪਹਿਲਾ ਪ੍ਰਕਾਸ਼ਤ ਹੋ ਬਹੁਤ ਨਾਮਧਾਰੀ ਪੰਥ ਵਿੱਚ ਵਿਕਦਾ। ਇਹ ਨਾਮਧਾਰੀਆਂ ਨੂੰ ਹਰ ਪ੍ਰਸ਼ਨ ਦਾ ਉਤਰ ਦੇਣ ਦੀ ਸੋਝੀ ਲਈ। ਸਤਿਗੁਰੂ ਜੀ ਨਾਮਧਾਰੀਆਂ ਵਿਚ ਲਹਿਰ ਚਲਾਈ ਤਾਕਿ ਲੋਕ ਕੂਕਿਆਂ ਨੂੰ ਅਨਪੜ੍ਹ ਹੀ ਨਾ ਸਮਝਦੇ ਰਹਿਣ। ਸ੍ਰ: ਆਤਮਾ ਸਿੰਘ ਜੀ ਰਾਵਲਪਿੰਡੀ ਰਾਗੀ ਤੇ ਜੋੜੀ ਵਾਲਾ ਸਾਥ ਰਖ ਆਪ ਤੇ ਸੁਪੱਤਨੀ ਲੀਲਾਵੰਤੀ ਆਸਾ ਦੀ ਵਾਰ ਦਾ ਕੀਰਤਨ ਤੇ ਹੋਰ ਦੀਵਾਨ ਸ਼ਬਦ ਭੀ ਕਰਦੇ। ਪੰਥਕ ਪਿਆਰ ਲਗਨ ਕਾਰਨ ਸਰਦਾਰ ਜੀ ਬਹੁਤ ਗੁਰੂ ਪਦ ਪ੍ਰਕਾਸ਼ ਮੁਫਤ ਵੰਡੇ। ਛਪਾਈ ਵਿਚ ਚੌਥਾਈ ਹਿੱਸਾ ਪਾ ਤੇ ਆਪ ਵੀ ਬੜੇ ਪ੍ਰੇਮ ਨਾਲ ਪੂਰ-ਜ਼ੋਰ ਪੰਥ ਦਾ ਪ੍ਰਚਾਰ ਕਰਦੇ।

ਸ੍ਰ: ਆਤਮਾ ਸਿੰਘ ਜੀ ਰਾਇ ਬਹਾਦਰ ਬੂਟਾ ਸਿੰਘ ਜੀ ਰਾਵਲਪਿੰਡੀ ਵਾਲਿਆਂ ਦੇ ਛੋਟੇ ਪੁੱਤਰ ਸੀ। ਵਡੇ ਭਰਾ ਇਨ੍ਹਾਂ ਦੇ ਸ੍ਰ: ਹਰਦਿਆਲ ਸਿੰਘ ਜੀ ਬੀਮਾਰ ਰਹੇ ਲਾ-ਇਲਾਜ ਹੋਏ। ਸ੍ਰ: ਬੂਟਾ ਸਿੰਘ ਪਾਸ ਬਹੁਤ ਸਿੱਖ, ਹਿੰਦੂ, ਮੁਸਲਮਾਨ ਤੇ ਅੰਗ੍ਰੇਜ਼ ਕਾਰਖਾਨਿਆਂ ਵਿਚ ਕੰਮ ਕਰਦੇ ਸੀ। ਤੇ ਇਹ ਹਰ ਭੇਖ ਤੇ ਸ਼ਰਧਾ ਰਖ ਸੱਦ ਸਾਧੂਆਂ ਨੂੰ ਮੰਨਣ ਵਾਲੇ ਸਨਾਤਨੀ ਸਿੱਖ ਸੀ। **ਸੰਤ ਲਾਲ ਸਿੰਘ ਜੀ*** ਮਸਤ ਨਾਮਧਾਰੀ ਰਾਵਲਪਿੰਡੀ ਗਏ। ਸ੍ਰਦਾਰ ਬੂਟਾ ਸਿੰਘ ਝੁਰੇ ਕਿਵੇਂ ਬੱਚਾ ਰਾਜ਼ੀ ਹੋਵੇ। ਲਾਲ ਸਿੰਘ ਜੀ ਕਿਹਾ, ਇਹ ਕਿਹੜੀ ਵਡੀ ਗੱਲ ਏ, ਪਰ ਲੜਕੇ ਨੂੰ ਪਹਿਲਾਂ ਭਜਨ ਪੁਛਾਓ। ਸ੍ਰ: ਬੂਟਾ ਸਿੰਘ ਜੀ ਸੰਤਾਂ ਤੋਂ ਹੀ ਭਜਨ ਪੁਛਾਇਆ ਤੇ ਸੰਤਾਂ ਦੀ ਸੇਵਾ ਵਿਚ ਹੀ ਕੁਝ ਚਿਰ ਲਾ ਦਿੱਤਾ। ਹਰਦਿਆਲ ਸਿੰਘ ਰਾਜ਼ੀ ਹੋ ਗਿਆ ਤੇ ਸੰਤ ਜੀ ਦਾ ਸਰਦਾਰ ਜੀ ਦੇ ਘਰ, ਕਾਰਖਾਨੇ ਆਦਰ ਤੇ ਇਤਬਾਰ ਪਿਆਰ ਅਗੇ ਨਾਲੋਂ ਭੀ ਵੱਧ ਗਿਆ। ਸ੍ਰ: ਆਤਮਾ ਸਿੰਘ ਅੰਗ੍ਰੇਜ਼ਾਂ ਦੇ ਸਕੂਲ ਵਿਚ ਪੜ੍ਹਦਾ ਸੀ ਤੇ ਸਿੰਘ ਸਭੀ ਮੱਤ ਰਖਦਾ ਸੀ। ਸੰਤ ਜੀ ਨਾਲ ਬਹਿਸ ਤੇ ਗੁਰਬਾਣੀ ਤੇ ਵਿਚਾਰ-ਵਟਾਂਦਰਾ ਭੀ ਕਰਦਾ। ਤੇ ਸੰਤ ਜੀ ਇਸ ਨੂੰ ਨਿਰੁਤਰ ਕਰ ਲਿਆ ਕਰਦੇ। ਭਾਵੇਂ ਸੰਤ ਜੀ ਗੁਰਮੁਖੀ ਹੀ ਪੜ੍ਹੇ ਸੀ, ਪਰ ਆਤਮਕ ਸ਼ਕਤੀ ਤੇ ਅਨੁਭਵੀ ਫੁਰਨਾ ਉਨ੍ਹਾਂ ਦਾ ਆਤਮਾ ਸਿੰਘ ਨੂੰ ਸਕੂਲੋਂ ਸਿੱਖ ਆਏ ਪ੍ਰਸ਼ਨਾਂ ਦੇ ਉਤਰ ਦੇ ਅਸਚਰਜ ਤੇ ਨਿਰੁਤਰ ਕਰ ਹੀ ਦਿੰਦਾ।

## ਕਮਾਲ- ਅਤੀ ਕਮਾਲ

ਇਕ ਦਿਨ ਸੰਤ ਲਾਲ ਸਿੰਘ ਜੀ ਕਾਰਖਾਨੇ ਵਿਚ ਗੁਰਮਾਰਗ ਦੀ ਵਾਰਤਾਲਾਪ ਕਰ ਰਹੇ ਸੀ। ਸਕੂਲੋਂ ਆ ਸ੍ਰ: ਆਤਮਾ ਸਿੰਘ ਜੀ ਕੋਲ ਸੁਨ ਖਲੋ ਗਏ। ਸੰਤ ਜੀ ਕਿਹਾ, ਇਕ ਦਿਨ ਦਸਮ ਜੀ ਕਿਹਾ ਸੀ, ਕੋਈ ਸਿੱਖ ਐਸਾ ਹੈ ਜੋ ਆਦਿ ਗ੍ਰੰਥ ਸਾਹਿਬ ਦਾ ਸਾਰ ਸਾਨੂੰ ਘੋੜੇ ਤੇ ਦੜ੍ਹਦਿਆਂ ਚੜ੍ਹਦਿਆਂ ਹੀ ਦਸ ਦੇਵੇ। ਇਕ ਸਿੱਖ ਹੱਥ ਜੋੜ ਕਿਹਾ, ਦਾਸ ਆਪ ਦੀ ਦਯਾ ਨਾਲ ਦੱਸ ਸਕਦਾ ਹੈ ਜੇ ਆਪ ਹੁਕਮ ਕਰੋ। ਤਾਂ ਦਸਮ ਜੀ ਕਿਹਾ, ਦੱਸ ਦੇ ਭਾਈ ਸਿੱਖਾ। ਤਾਂ ਸਿੱਖ ਨੇ ਅਡੋਲ ਦਸਮ ਜੀ ਦੇ ਕੰਨ ਵਿਚ ਜਾਇ (ਕਹਿੰਦਿਆਂ) ਸੰਤ ਜੀ ਨੇ ਸ੍ਰ: ਆਤਮਾ ਸਿੰਘ ਜੀ ਦੇ ਕੰਨ ਵਿਚ ਚੌਅੱਖਰਾ ਭਜਨ ਦੱਸ ਦਿੱਤਾ ਤੇ ਮੁਖੋਂ ਕਿਹਾ ਸਿੱਖ ਨੇ ਇਹ ਅਰਜ਼ ਕੀਤਾ ਸੀ। ਸੰਤ ਜੀ ਕੋਈ ਰਹਿਤ ਨਾ ਦੱਸੀ। ਪਰ ਸਰਦਾਰ ਜੀ ਨੂੰ ਭਜਨ ਭੀ ਆਪੇ ਫੁਰੇ। ਰੰਗ ਸਵਾਦ ਤੇ ਸੁਭਾਅ ਹੋਰ ਹੁੰਦਾ ਜਾਵੇ। ਸੰਤ ਜੀ ਕਿਹਾ, ਸਰਦਾਰ ਜੀ ਬਾਣੀ ਤੇ ਪੜ੍ਹਦੇ ਹੋ, ਜ਼ਰਾ ਇਸ ਦਾ ਸੁਵਾਦ ਭੀ ਚੱਖਣਾ। ਇਹ ਗੁਰਬਾਂਣੀ ਦਾ ਤੱਤ ਹੈ, ਸਾਰ ਹੈ। ਜੋ ਦਸਮ ਜੀ ਨੇ ਸਿੱਖ ਕੋਲੋਂ ਸੁਣ ਠੀਕ ਹੈ ਠੀਕ ਹੈ ਠੀਕ ਹੈ ਕਿਹਾ ਸੀ। ਸੰਤਾਂ ਦੀ ਸੰਗਤ ਦਾ ਐਸਾ ਅਸਰ ਹੋਇਆ, ਮਾਸ ਬਿਨਾ ਰੋਟੀ ਨ ਖਾਣ ਵਾਲੇ ਸ੍ਰ: ਆਤਮਾ ਸਿੰਘ ਜੀ ਨੇ ਲਾਹੌਰ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਅਨੰਦ ਸਮੇਂ ਆ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦਰਸ਼ਨ ਕਰ, ਕੀਰਤਨ ਸੁਣ ਇਕ ਸਾਧ ਸਦਾ ਕੋਲ

---

*ਸ਼ਾਹਦਰੇ ਤੋਂ ਨਾਰੋਵਾਲ ਨੂੰ ਦੂਜੇ ਟੇਸ਼ਨ ਰਾਮਪੁਰੋਂ ਅਗੇ ਮੁਬਾਰਕ ਪੁਰ ਸੀ। ਲਾਲ ਸਿਘ ਜੀ ਚੰਗੇ ਜਗੀਰਦਾਰ ਘਰਾਣੇ ਦੇ ਸੀ। ਵੈਦ ਤੇ ਗੁਣੀ ਇਨ੍ਹਾਂ ਦੇ ਹੋਰ ਭਰਾ ਮੰਗਲ ਸਿੰਘ, ਨਿਹਾਲ ਸਿੰਘ, ਵਧਾਵਾ ਸਿੰਘ ਸੀ। ਮੈਂ ਇਹ ਪਤਾ ਤੇ ਸ੍ਰ: ਆਤਮਾ ਸਿੰਘ ਬਾਬਤ ਰਾਏ ਬਹਾਦਰ ਬੂਟਾ ਸਿੰਘ ਜੀ ਬਾਬਤ ਬਚਨ ਸੰਤ ਭਾਨ ਸਿੰਘ ਜੀ ਗੁਜਿਆਂ ਵਾਲੀ ਵਾਲਿਆਂ ਤੋਂ ਬਿਰਧਾਂ ਤੋਂ ਹੁਣ ਰਾਣੀ ਰਹਿੰਦਿਆਂ ਤੋਂ ਜਾ ਸੁਣੇ ਹਨ, ਜੋ ਇਸੇ ਇਤਿਹਾਸ ਵਿੱਚ ਸੰਤ ਜੀ ਦੇ ਨਾਮ ਨਾਲ ਲਿਖਾਂਗਾ। ਸੰਤ ਭਾਨ ਸਿੰਘ ਜੀ ਕੁਝ ਚਿਰ ਸੰਤ ਲਾਲ ਸਿੰਘ ਜੀ ਦੀ ਸੇਵਾ ਤੇ ਸੰਗਤ ਕੀਤੀ ਹੋਈ ਹੈ। ਰਾਵਲਪਿੰਡੀ ਰਹਿ।

ਰਹਿਣ ਤੇ ਸੰਗਤ ਦੀ ਮੰਗ ਕੀਤੀ। ਸਤਿਗੁਰੂ ਜੀ ਨੇ ਸੰਤ ਮਤਾਬ ਸਿੰਘ ਜੀ ਰਾਮਪੁਰ ਜ਼ਿਲਾ ਗੁਜਰਾਂਵਾਲੇ ਦੇ ਰਾਮਗੜ੍ਹੀਏ ਕਿੰਗ ਨਾਲ ਸ਼ਬਦ ਪੜ੍ਹਨ ਵਾਲੇ ਬੜੇ ਜੁਗਤੀਵਾਨ ਤੇ ਸੰਜਮੀ ਸਾਧੂ ਦਿੱਤੇ। ਬਸ ਫੇਰ ਤੇ ਸਰਦਾਰ ਤੋਂ ਸਭ ਅਨਰਥ ਛੁਟ ਗਏ। ਤੇ ਸਾਧ ਸੰਗਤ ਦੀ ਲੁਟ ਪੈ ਗਈ। ਸਰਦਾਰ ਜੀ ਦੀ ਨਾਮ ਤੇ ਪ੍ਰਤੀਤ ਵਧੀ।

ਇਕ ਸਰਦਾਰ ਰਾਵਲਪਿੰਡੀ ਦਾ ਸ੍ਰ: ਆਤਮਾ ਸਿੰਘ ਜੀ ਪਾਸ ਝੁਰਿਆ, ਮੇਰੀ ਇਸਤ੍ਰੀ ਨੂੰ ਭੂਤ ਚੰਬੜਿਆ ਹੈ। ਸ੍ਰ: ਆਤਮਾ ਸਿੰਘ ਜੀ ਨੇ ਉਨ੍ਹਾਂ ਦੋਹਾਂ ਜੀਆਂ ਨੂੰ ਭਜਨ ਸੰਤਾਂ ਤੋਂ ਪੁਛਾ ਸਕੇਸ ਇਸ਼ਨਾਨ ਕਰਨਾ ਦੱਸ ਤੇ ਸਮੇਂ ਦੇ ਮਾਲਕ ਸਤਿਗੁਰੂ ਜੀ ਤੇ ਨਿਸਚਾ ਦੱਸ ਕੁਝ ਦਿਨ ਕੋਲ ਰੱਖ ਰਾਜ਼ੀ ਕਰ ਤੋਰਿਆ। ਉਹ ਭਾਵੇਂ ਪੂਰਾ ਨੇਮ ਨਾ ਰਖ ਸਕੇ, ਪਰ ਭੂਤ ਛੂਤ ਨਿਕਲ ਗਏ। ਸਤਿਗੁਰੂ ਜੀ ਰਾਵਲਪਿੰਡੀ ਜਾਂਦੇ ਤਾਂ ਉਹ ਦੰਪਤੀ ਜ਼ਰੂਰ ਦਰਸ਼ਨ ਕਰਨ ਆਉਂਦੇ ਤੇ ਕਹਿੰਦੇ ਧੰਨ ਐਸੇ ਸਤਿਗੁਰੂ ਜੀ ਤੇ ਧੰਨ ਐਸੇ ਸਿੱਖ। ਸ੍ਰ: ਆਤਮਾ ਸਿੰਘ ਜੀ ਦਾ ਭਰਜਾਈ ਸੰਤ ਕੋਰ ਨਾਲ ਸਮੇਂ ਦੇ ਸਤਿਗੁਰੂ ਜੀ ਦੇ ਭਰੋਸੇ ਤੇ ਤੱਤੇ ਤੇਲ ਵਿੱਚ ਹੱਥ ਪਾਉਣਾ ਮੈਂ ਬੀੜ ਦੇ ਪ੍ਰਸੰਗ ਵਿਚ ਦੱਸ ਆਇਆ ਹਾਂ। ਏਥੇ ਸਿਰਫ ਇਹ ਹੀ ਜੋਗ ਜਾਣਿਆ ਹੈ। ਸ੍ਰ: ਆਤਮਾ ਸਿੰਘ ਜੀ ਕਈ ਵਾਰ ਦੀਵਾਨਾਂ ਵਿਚ ਕਿਹਾ ਕਰਦੇ ਸੀ ਕਿ ਸੰਤ ਲਾਲ ਸਿੰਘ ਜੀ ਦੀ ਮਿਹਰ ਤੇ ਸੰਗਤ ਕਿਰਪਾ ਦਾ ਫਲ ਏ ਜੋ ਉਨ੍ਹਾਂ ਆਪੋਂ ਮੇਰੇ ਤੇ ਕੀਤੀ। ਜੋ ਮੇਰੇ ਲੂੰ ਲੂੰ ਵਿਚ ਰਚ ਗਈ ਏ। ਤੇ ਰੋਮ ਰੋਮ ਮੇਰਾ ਥਰਰਾ ਗਿਆ। ਪਤਾ ਨਹੀਂ ਜੇ ਮੈਂ ਸ਼ਰਧਾ ਨਾਲ ਸੰਤ ਜੀ ਤੋਂ ਇਹ ਵਸਤ ਲੈਂਦਾ ਤਾਂ ਕੀ ਅਸਰ ਹੁੰਦਾ। ਪਤਾ ਨਹੀਂ ਏਦੂੰ ਵੱਧ ਕੀ ਵਸਤ ਪ੍ਰਾਪਤ ਹੁੰਦੀ। ਮੈਥੋਂ ਸੰਤਾਂ ਤੋਂ ਸ਼ਬਦ ਸੁਣਦਿਆਂ ਸਭ ਪਿਛਲੀਆਂ ਮੱਤਾਂ ਤੇ ਆਦਤਾਂ ਛੁਟ ਗਈਆਂ। ਸੰਤਾਂ ਦੀ ਰੰਗਤ ਮੇਰੇ ਤੇ ਕਬਜ਼ਾ ਕਰ ਗਈ। ਮੈਂ ਇਹ ਬਚਨ ਲੀਲ੍ਹਾਵੰਤੀ ਜੀ ਤੇ ਸਾਧ ਸੰਗਤ ਨੂੰ ਪੁਛ ਕੁਝ ਦੇਖੇ ਤੇ ਕੁਝ ਸਰਦਾਰ ਜੀ ਤੋਂ ਪੁਛੇ ਹੀ ਲਿਖੇ ਹਨ। ਸਰਦਾਰ ਜੀ ਦੀ ਸੋਹਣੀ ਲੰਮੀ ਕੱਦ ਵਾਲੀ ਫੋਟੋ ਬਸੰਤ ਨੰਬਰਾਂ ਉਤੇ ਮਿਲਦੀ ਹੈ। ਲੀਲ੍ਹਾਵੰਤੀ ਜੀ ਹੁਣ ਭੀ ਕਵਿਤਾ ਲਿਖ ਸਤਿਜੁਗ ਤੇ ਦੇਂਦੇ ਹਨ। ਇਹ ਸਰਦਾਰ ਜੀ ਦਿਲੀ ਚੜ੍ਹ ਗਏ ਸੀ। ਤੇ ਲੀਲ੍ਹਾਵੰਤੀ ਹੁਣ ਕੋਠੀ ਸ੍ਰ: ਆਤਮਾ ਸਿੰਘ ਜੀ ਨਾਮਧਾਰੀ ਧੈਂਤੀ ਡੀ-ਸੀ ਪ੍ਰਤਾਪ ਬਾਗ, ਜੀ–ਟੀ ਰੋਡ ਦਿੱਲੀ–੯ ਰਹਿੰਦੀ ਹੈ ਤੇ ਰਾਮ ਰਤਨ ਸਿੰਘ ਸਰਦਾਰ ਜੀ ਦਾ ਪੁਤਰੇਲਾ ਬਣਾਇਆ ਇਨ੍ਹਾਂ ਦੇ ਕੋਲ ਹੈ।

ਸ੍ਰ: ਸੁੰਦਰ ਸਿੰਘ ਜੀ ਮਾਨਾਂਵਾਲੀਆਂ ਦੀ ਚੜ੍ਹਾਈ ਦੇ ਮੇਲੇ ਤੇ ਸਰਦਾਰ ਜੀ ਦੇ ਸਪੁਤ੍ਰ ਸ੍ਰ: ਸਾਹਿਬ ਸਿੰਘ ਤੇ ਕੇਹਰ ਸਿੰਘ ਜੀ ਵਲੋਂ ਅਰਜ਼ ਕੀਤੀ ਤੇ ਸਤਿਗੁਰੂ ਜੀ ਸਮੇਤ ਹਜ਼ੂਰੀ ਜਥੇ ਤੇ ਹੋਰ ਸਾਧਾਂ ਦੇ ਦਰਸ਼ਨ ਦਿੱਤੇ। ਕਿਸ਼ਨ ਸਿੰਘ ਜੀ ਚੂਹੇ ਝਾੜ ਤੇ ਵਰਿਆਮ ਸਿੰਘ ਜੀ ਪੰਜਾਂਹਾਤਿਆਂ ਵਾਲਿਆਂ ਦਾ ਦੀਵਾਨ ਢੋਲਕ ਛੈਣਿਆਂ ਨਾਲ ਹੱਲੇ ਦਾ ਤੇ ਭਰੋਸਾ ਸਿੰਘ ਜੀ ਰਾਗ ਸ਼ਬਦ ੫-੬ ਹਾੜ ਕੀਤਾ। ਸੰਤ ਸੁੰਦਰ ਸਿੰਘ ਜੀ ਭੁਰੀਵਾਲਿਆਂ ਸਭ ਮੇਲੇ ਦਾ ਪ੍ਰਬੰਧ ਕੀਤਾ। ਪਾਠ ਭੋਗ ਪਾਏ। ਸਰਦਾਰ ਵਲੋਂ ਸਭ ਨੂੰ ਭੇਟਾ ਦਿੱਤੀ ਤੇ ਹੋਰ ਦਾਨ ਕੀਤਾ। ਭੈਣੀ ਸਾਹਿਬ ਦੇ ਲੰਗਰ ਸਤਿਜੁਗ ਮਾਨਾਂ ਵਾਲੇ ਨਨਕਾਨੇ ਸਾਹਿਬ ਸ਼ੇਖੂਪੁਰੇ ਅੰਮ੍ਰਿਤਸਰ ਲਾਹੌਰ ਗੁਰਦੁਆਰੀਂ ਦੋ ਦੋ ਮਣ ਕਣਕ ਦਿੱਤੀ। ੨੪) ਰੁਪਏ ਵਜ਼ੀਫਾ ਸਾਲ ਭਰ ਦਾ ਉਸ ਬੱਚੇ ਜੋਗ ਜੋ ਭੈਣੀ ਸਾਹਿਬ ਦੇ ਵਿਦਿਆਲੇ ਵਿਚੋਂ ਚੰਗਾ ਹੋਵੇ, ਗਰੀਬਾਂ ਨੂੰ ਬਸਤਰ ਦਿੱਤੇ ਤੇ ਸ੍ਰਦਾਰ ਜੀ ਦੇ ਕਹੇ ਤੇ

ਰਹਿ ਕੇ ਕਿਸੇ ਰੋਣਾ ਰਵਾਜ ਨਾ ਕੀਤਾ। ਸਰਦਾਰ ਜੀ ੩ ਜੂਨ ਚੜ੍ਹੇ। ਸਤਿਗੁਰੂ ਜੀ ਪਟਿਆਲੇ ਦਰਸ਼ਨ ਦਿੱਤੇ। ਮਸਤਾਨ ਸਿੰਘ ਜੀ ਦੇ ਚੜ੍ਹਨ ਦੀ ਖਬਰ ਸੁਣ। ਮਸਤਾਨ ਸਿੰਘ ਜੀ ਦਾ ਜਨਮ ਰਾਜੇ ਜ਼ਿਲਾ ਗੁਜਰਾਂਵਾਲੇ ਦੇ ਪਰਜਾ-ਪਤਾਂ ਦੀ ਕੁਲੇ ਭਾਗ ਸਿੰਘ ਤੇ ਰਾਜਣ ਦੇ ਘਰ ਹੋਇਆ ਸੀ। ਸੁਰ, ਰਾਗ, ਤਾਰ ਦੀ ਵਿਦਿਆ ਇਨ੍ਹਾਂ ਸੰਤ ਹਰਨਾਮ ਸਿੰਘ ਚਵਿੰਡੇ ਵਾਲਿਆਂ ਤੋਂ ਲਈ। ਫਿਰ ਬਾਬਾ ਕਪੂਰ ਸਿੰਘ ਜੀ ਕੋਲ ਕੁਝ ਚਿਰ ਅੰਮ੍ਰਿਤਸਰ ਸਿੱਖੇ। ਫੇਰ ਗੁਰੂ ਸਰ ਮਰਾਜ ਗਜਾ ਸਿੰਘ ਜੀ ਤੋਂ ਪੰਜ ਸਾਲ ਰਾਗ ਤਾਰ ਸਿੱਖੇ ਤੇ ਫੇਰ ਫਿਰ ਟੁਰ ਕੀਰਤਨ ਕਰਦੇ ਤੇ ਮਰਾਜ ਪਾਠਸ਼ਾਲਾ ਵਿਚ ਰਾਗ ਸਿਖਾਂਦੇ ਰਹੇ। ਇਥੋਂ ਮਹਾਰਾਜਾ ਪਟਿਆਲਾ ਜੀ ਇਨ੍ਹਾਂ ਨੂੰ ਲੈ ਗਏ ਸਾਥੀਆਂ ਸਮੇਤ, ਹਰਨਾਮ ਸਿੰਘ ਛੋਟਾ ਇਨ੍ਹਾਂ ਦਾ ਭਰਾ ਜੋ ਜੋੜੀ ਵਜਾਂਦਾ ਤੇ ਹਰਨਾਮ ਸਿੰਘ ਪਹੂਲੀ ਤੇ ਰਣਜੋਧ ਸਿੰਘ ਦੇ ਪਟਿਆਲੇ ਰਹਿੰਦੇ ਅਲੀ ਬਖਸ਼ ਤੇ ਅਬਦਲ ਕਰੀਮ ਤੋਂ ਹੋਰ ਤਾਰ ਤੂਸ਼ ਦੇ ਗੁਣ ਸਿਖੇ ਅਤੇ ਪਟਿਆਲੇ ਹੀ ਵਿਆਹੇ ਗਏ। ਜਨਮ ਤੋਂ ਨਾਮ ਜੀਵਨ ਸਿੰਘ ਸੀ, ਪਰ ਵੀਣਾ ਤੂਸ਼ ਸਿਤਾਰ ਵਜਾਂਦੇ। ਆਪ ਭੀ ਮਸਤ ਹੋ ਜਾਂਦੇ। ਤੇ ਸਰੋਤਿਆਂ ਨੂੰ ਵੀ ਮਸਤ ਬਣਾ ਦਿੰਦੇ। ਜਿਸ ਤੋਂ ਨਾਮ ਹੀ ਮਸਤਾਨ ਸਿੰਘ ਪੈ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਨ੍ਹਾਂ ਨੂੰ ਦਸਤਾਰ ਤੇ ਮਾਇਆ ਭੇਟਾ ਧਰ ਤੂਸ਼ ਦੇ ਗੁਣ ਦਾ ਉਸਤਾਦ ਧਾਰਿਆ ਸੀ। ਇਨ੍ਹਾਂ ਦੇ ਬੱਚੇ ਤੇ ਪਤਨੀ ਪਟਿਆਲੇ ਸੀ। ਇਹ ੮ ਹਾੜ ਚੜ੍ਹੇ। ਪਟਿਆਲੇ ਵਲੋਂ ਕਮਿਸ਼ਨ ਲੈ ਕੇ ਭੈਣੀ ਸਾਹਿਬ ਰਹਿਣਾ ਚਾਹੁੰਦੇ ਸੀ। ਪਰ ਕੁਦਰਤ ਨੂੰ ਕੁਝ ਹੋਰ ਮਨਜ਼ੂਰ ਸੀ।

ਸਤਿਗੁਰੂ ਜੀ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਰਨ ਦਾ ਮਤਾ ਸਤਿਜੁਗ ਤੇ ਲਿਖਵਾਇਆ। ਸੰਤ ਇੰਦਰ ਸਿੰਘ ਜੀ ਨੇ ਸਰਬ ਗੁਰ ਨਾਨਕ ਨਾਮਲੇਵਾ ਨੂੰ ਸੱਦਾ ਲਿਖਿਆ। ਸਤਿਗੁਰੂ ਜੀ ਸਿਆਮ ਵਲ ਭੀ ਖਾਲਸੇ ਦੀ ਆਪੋ ਵਿਚ ਦੀ ਫੁਟ ਦੇਖ ਆਏ ਸੀ। ਤੇ ਏਧਰ ਭੀ ਦੇਖਦੇ। ਕਿ ਚੀਫ ਖਾਲਸੀਦੇ ਤੇ ਸਿੰਘ ਸਭਾ ਵਾਲੇ ਨਿਰੇ ਸਰਕਾਰ ਅੰਗ੍ਰੇਜ਼ੀ ਦੇ ਹੋ ਵਰਤਦੇ ਸੀ। ਅਕਾਲੀ ਗੁਰਦੁਆਰੇ ਲੈ ਪੂਜਾ ਦੇ ਧਾਨ ਤੇ ਰੋਅਬ ਵਧਾਉਣ ਵਲ ਲਗੇ ਹੋਏ ਨੇ। ਇਨ੍ਹਾਂ ਦੀਆਂ ਵਧੀਕੀਆਂ ਤੋਂ ਉਦਾਸੀ ਸਿੱਖ ਗੁਰੂ ਨਾਨਕ ਜੀ ਤੋਂ ਵਖਰੇ ਹੋ ਰਹੇ ਸੀ। ਨਿਰਮਲੇ ਗੁਰਬਾਣੀ ਤੋਂ ਵਧ ਵੇਦਾਂ ਨੂੰ ਘੋਖਣ ਤੇ ਸਿੱਖੀ ਨੂੰ ਓਸੇ ਮੱਤ ਵਲ ਖਿਚੀ ਜਾ ਰਹੇ ਸੀ। ਨਾਮਧਾਰੀ ਭੀ ਅਕਾਲੀਆਂ ਅਤੇ ਸਿੰਘ ਸਭੀਆਂ ਦੇ ਅਕਾਏ ਦੂਰ ਦੂਰ ਹੀ ਇਨ੍ਹਾਂ ਤੋਂ ਜਾ ਰਹੇ ਸੀ। ਤੇ ਅੰਗ੍ਰੇਜ਼ ਦੀ ਚਾਲ ਪਾੜੋ ਤੇ ਰਾਜ ਕਰੋ ਚਲ ਰਹੀ ਏ। ਇਹ ਨਾ ਸਹਾਰਦਿਆਂ ਭੈਣੀ ਸਾਹਿਬ ਸਭ ਨੂੰ ਸੱਦ ਬਹਾ ਸਮਝਾਣ ਦੀ ਸੋਚੋਂ ਇਹ ਲੋਚਾ ਜ਼ਾਹਰ ਕੀਤੀ ਤੇ ਪਰਚਾਰਕਾਂ ਨੂੰ ਭੀ ਹੁਕਮ ਦਿੱਤਾ, ਤੁਸੀਂ ਭੀ ਮਿਲਾਪ ਤੇ ਹੀ ਆਮ ਬੋਲੋ। ਤੇ ਵਰਤੋਂ ਕਰੋ। ਤੇ ਹੋਰ ਗੁਰੂ ਨਾਨਕ ਨਾਮ-ਲੇਵਾ ਨੂੰ ਭੀ ਇਹ ਪ੍ਰੇਰਨਾ ਕਰੋ।

ਸ੍ਰ: ਆਤਮਾ ਸਿੰਘ ਜੀ ਰਾਵਲਪਿੰਡੀ ਸਤਿਗੁਰੂ ਜੀ ਤੇ ਜਥੇਦਾਰਾਂ ਨੂੰ ਸੱਦਿਆ। ਰਾਮਗੜ੍ਹ ਤੇ ਪ੍ਰਤਾਪਗੜ੍ਹ ਦੋ ਧਰਮਸਾਲਾਂ ਆਪ ਬਣਵਾਈਆਂ। ਵਿਚ ਹੀ ਡੇਰੇ ਲਵਾਏ। ਤੇ ਰਾਵਲਪਿੰਡੀ ਵਿਚ ਢੋਲ ਵਜਵਾਏ, ਸਭ ਮਜ਼੍ਹਬ ਬੁਲਵਾਏ। ਦੀਵਾਨ ਸੁਣਾਏ ਤੇ ਸਰਬ ਸੰਪ੍ਰਦਾਇ ਕਾਨਫ੍ਰੰਸਾਂ ਦਾ ਮਨੋਰਥ ਦੱਸਿਆ। ੧੨-੧੩ ਹਾੜ ਇਹ ਮੇਲਾ ਤੇ ਲੰਗਰ ਰੌਣਕ ਤੇ ਪਰਚਾਰ ਹੋਇਆ। ਇਸ ਇਕੱਠ ਮੇਲੇ ਤੇ ਸੰਤ ਹਰਨਾਮ ਸਿੰਘ ਜੀ ਦਲੇਰ ਨਾਲੇ ਆਲਮ ਜੀ, ਚੱਕਰਵਰਤੀ ਜੀ, ਸੰਤ



ਮੰਗਲ ਸਿੰਘ ਜੀ, ਭਗਤ ਸਿੰਘ ਜੀ, ਹਜੂਰਾ ਸਿੰਘ ਜੀ, ਫੌਜਾ ਸਿੰਘ ਜੀ, ਕਾਲਾ ਸਿੰਘ ਜੀ, ਆਸਾ ਸਿੰਘ ਜੀ ਵੈਰਾਗੀ ਆਦਿ ਨੇ ਢੋਲਕ ਛੈਣੇ ਸ਼ਬਦ ਤੇ ਇਤਫ਼ਾਕ ਆਪੋ ਵਿਚ ਮਿਲ ਬੈਠਣ ਤੇ ਬੜਾ ਪ੍ਰਚਾਰ ਕੀਤਾ। ਪ੍ਰੋਫੈਸਰ ਗੰਗਾ ਸਿੰਘ ਜੀ ਆਦਿ ਸੱਤ ਦੇ ਆਲਿਮ ਜੀ ਆਦਿ ਰਖ ਸਰਦਾਰ ਜੀ ਹਫਤਾ ਭਰ ਸਾਂਝਾ ਸਮਾਗਮ ਰਖਿਆ। ਸਰਦਾਰ ਜੀ ਪੰਜ ਅਖੰਡ ਪਾਠ ਭੀ ਕਰਾਏ ਤੇ ਭੈਣੀ ਸਾਹਿਬ ਪੁਜਣ ਦਾ ਸੰਦੇਸਾ ਸੁਣਵਾਏ ਹਫਤਾ ਭਰ ਲੰਗਰ ਲਾਈ ਰਖਿਆ। ਰੋੜੇ ਜ਼ਿਲਾ ਫੀਰੋਜ਼ਪੁਰ ਵਿਚ ੧੩, ੧੪, ੧੫ ਹਾੜ ਮੇਲਾ ਹੋਇਆ। ਸੂਬਾ ਇੰਦਰ ਸਿੰਘ ਜੀ ਦੀ ਪੋਤਰੀ ਦਾ ਸੰਤ ਭਾਨ ਸਿੰਘ ਜੀ ਖੇਮੂੰਆਣੀਆਂ ਦੇ ਪੁਤਰ ਨਾਲ ਅਨੰਦ ਹੋਇਆ। ਤੇ ਦੂਜੇ ਪੁਤਰ ਦਾ ਭੀ ਅਨੰਦ ਮਾਈ ਇੰਦਰ ਕੌਰ ਜੀ ਦੀ ਪੋਤਰੀ ਨਾਲ ਹੋਇਆ। ਚੱਕਰਵਰਤੀ ਜੀ ਨੇ ਸਤਿਗੁਰੂ ਜੀ ਦੇ ਹੁਕਮ ਨਾਲ ਪਰਚਾਰ ਕੀਤਾ। ਕੋਈ ਘੁੰਡ ਨੂੰਹਾਂ ਆਦਿ ਦਾ ਸਹੁਰੇ ਜਾ ਉਪਦੇਸ਼ ਨਾ ਕੁੜੀਆਂ ਨੂੰ ਕੀਤਾ ਜਾਏ। ਜਦ ਕਿ ਸਤਿਗੁਰੂ ਜੀ ਦੇ ਹਜੂਰ ਗੁਰਮਰਯਾਦਾ ਹੋਈ ਹੈ। ਅਸਲ ਗੁਰਮਰਯਾਦਾ ਤੇ ਗੁਰ-ਹੁਕਮ ਭੁਲ ਸਰਵਾਰਨਾ ਨਾ ਕੀਤਾ ਜਾਵੇ। ਸਤਿਗੁਰੂ ਜੀ ਤੇ ਸਤਿਜੁਗ ਵਿਦਿਆਲੇ ਨੂੰ ਭੇਟਾ ਕੀਤੀ ਮਾਇਆ ਰੋੜਿਆਂ ਦੀ ਸੰਗਤ ਨੇ ਕਹਿਤਸਾਲੀ ਸੁਕੇ ਦੀ ਕਮੀ ਜਾਣ ਬਹਾਵਲਪੁਰ ਦੀ ਸੰਗਤ ਵਜੋਂ ਪੰਜ ਗਡੀਆਂ ਤੂੜੀ ਦੀਆਂ ਪੁਚਾਈਆਂ, ਉਗਰਾਹੀ ਕਰ। ਭੇਡਵਾਲੀ ਦੀ ਸੰਗਤ ਸੂਬਾ ਹਾਕਮ ਸਿੰਘ ਜੀ ਦੇ ਉਦਮ ਕਰ ਨੇੜਿਆਂ ਵਾਲੀ ਘਰਾਂ ਚੋਂ ਸੰਗਤ ਖੇਚਲ ਕੀਤੀ। ਟੇਸ਼ਨ ਤੇ ਭੀ ਪੁਚਾਈ ਤੂੜੀ। ਬਾਬੂਆਂ ਭੀ ਗੁਰੂ ਕੇ ਡੇਰੇ ਦੀ ਸੇਵਾ ਜਾਣ ਹਰਨਾਮ ਸਿੰਘ ਘੁੱਦਾਂ ਦੇ ਰਸੂਖ ਪਾਰੋਂ ਵਾਧੂ ਖਰਚ ਤੇ ਵਾਧੂ ਚਿਰ ਨਾ ਲਾਇਆ।

ਸਤਿਗੁਰੂ ਜੀ ਲਖਣਪੁਰ ਭਾਈ ਸੇਵਾ ਸਿੰਘ ਦੀ ਲੜਕੀ ਦੇ ਅਨੰਦ ਤੇ ਦਰਸ਼ਨ ਦਿੱਤੇ। ੧੭ ਨੂੰ ਭੈਰੋ-ਮੁੰਨੇ ਦੇ ਦਯਾ ਸਿੰਘ ਦੇ ਪੁਤਰ ਨਾਲ ਅਨੰਦ ਹੋਇਆ। ਦਸੌਂਧਾ ਸਿੰਘ ਨਗਰ ਤੇ ਮਿਹਰ ਸਿੰਘ ਸਿਆੜ ਵਾਲੇ ਸਮੇਤ ਜਥਿਆਂ ਸ਼ਬਦੀ ਆਏ ਹੋਏ ਸੀ। ਸਤਿਗੁਰੂ ਜੀ ਘੁੰਡ ਤੇ ਫੈਸ਼ਨ ਦੇ ਖਿਲਾਫ ਚੱਕਰਵਰਤੀ ਜੀ ਤੋਂ ਪਰਚਾਰ ਕਰਾਇਆ ਤੇ ਕਹਾਇਆ ਅੰਗ੍ਰੇਜ਼ਾਂ ਬਦੇਸ਼ੀਆਂ ਦੀ ਨਕਲ ਨਾ ਕਰੋ ਫੈਸ਼ਨ ਪਾ। ਤੇ ਜ਼ੁਲਮਾਂ ਦੇ ਵੇਲੇ ਦੇ ਡਰ ਪਏ ਦੇ ਰਿਵਾਜ ਛੱਡੋ। ਘੁੰਡ ਨਾ ਕੱਢੋ ਤੇ ਕਛਹਿਰੇ ਦੀ ਥਾਂ ਨਿਕਰ ਵਧਦੀ ਵੇਖ ਹੁਕਮ ਦਿੱਤਾ, ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਕਛਹਿਰਾ ਗੋਡੇ ਦੀ ਚਪਣੀ ਤੋਂ ਤਿੰਨ ਉਂਗਲਾਂ ਉਚਾ ਹੋਵੇ ਤੇ ਕੁੜਤਾ ਤਿੰਨ ਉਂਗਲਾਂ ਕਛਹਿਰੇ ਤੋਂ ਉਚਾ ਹੋਵੇ। ਕਾਟ ਭੀ ਸਤਿਗੁਰੂ ਜੀ ਦੇ ਹੁਕਮ ਵਾਲੀ ਸੁੰਦਰ ਹੋਵੇ। ਸਤਿਗੁਰੂ ਜੀ ਪਟਿਆਲੇ ਮਸਤਾਨ ਸਿੰਘ ਜੀ ਦੇ ਭੇਗ ਤੇ ਕਕਰਾਲੇ ਦਰਸਨ ਦਿੱਤੇ। ੨੦ ਹਾੜ ਚਨਾਰਥਲ ਦਰਸ਼ਨ ਦਿੱਤੇ। ਕਈਆਂ ਗੁਰਦਿਆਲ ਸਿੰਘ ਦੇ ਪੁਤਰ ਦੇ ਅਨੰਦ ਤੇ ਦਰਸ਼ਨ ਦਿੱਤੇ। ਇਸ ਮਠਿਆਈ ਕੱਢੀ ਹੋਈ ਸੀ। ਸੱਦ ਪੁਛਿਆ, ਗੁਰਦਿਆਲ ਸਿੰਘ ਭੁਲ ਮੰਨੀ ਤੇ ਕਿਹਾ, ਕਿ ਮੈਨੂੰ ਮਨ੍ਹਾ ਦੇ ਹੁਕਮ ਦਾ ਪਤਾ ਨਾ ਸੀ। ਸੰਗਤ ਵਾਂਗੂ ਲੰਗਰ ਛਕਣ ਦਾ ਹੁਕਮ ਦਿੱਤਾ। ਮਠਿਆਈ ਨੂੰ ਜੰਦਾ ਲਵਾਇਆ। ਕਾਨਪੁਰ ਸ਼ੌਂਢੇ ੨੫-੨੭ ਹਾੜ ਦਰਸ਼ਨ ਦਿੱਤੇ। ਭੈਣੀ ਸਾਹਿਬ ਵਿਚੋਂ ਦਿਨ ਭੀ ਛਡ ਆਉਂਦੇ ਰਹੇ।

ਭੈਣੀ ਸਾਹਿਬ ਪਿਛਲੇ ਸਾਲ ਦੀ ਵਰਨੀ ਅਰੰਭੀ। ਚੇਤਰ ਤੋਂ ਸ਼ਹੀਦੀ ਬੁੰਗੇ ਹੁੰਦੀ ਹਾੜ ਦਾ ਮਹੀਨਾ ਲੁਧਿਆਣੇ ਦੀ ਸੰਗਤ ਵਲੋਂ ਉਗਰਾਹੀ ਘਿਉ ਭੀ ਆਇਆ। ਸਾਧ ਸੰਗਤ ਛਕ ਸੋਧ

ਰੱਖ ਲਗਦੇ ਵਧ ਹੋਣ ਤੇ ਬਰਾਂਡੇ ਤੋਂ ਬਾਹਰ ਭੀ ਬੈਠਦੇ। ਧੂਪ ਦੀਪ ਕੁੰਭ ਹਾਜ਼ਰ ਤੇ ਜਾਰੀ ਰਹਿੰਦਾ। ਜਿਵੇਂ ਰਾਵਲਪਿੰਡੀ ਸ੍ਰ: ਆਤਮਾ ਸਿੰਘ ਜੀ ਹਫਤਾ ਭਰ ਪਰਚਾਰ ਸੰਪਰਦਾ ਕਾਨਫ੍ਰੰਸ ਲਈ ਕਰਾਇਆ ਸੀ, ਤਿਵੇਂ ਸ਼ਿਮਲੇ ਸਉਣ ੧੪ ਤੋਂ ੨੧–੨੨ ਤੱਕ ਇਕੱਠ ਮੇਲਾ ਹੋਇਆ। ਸਤਿਗੁਰੂ ਜੀ ਦਰਸ਼ਨ ਦਿੱਤੇ ਤੇ ਗੁਰਮੁਖ ਸਿੰਘ ਪ੍ਰੋਫੈਸਰ ਸਮੇਤ ਅਰੂੜ ਸਿੰਘ ਐਸ-ਡੀ-ਓ ਦੀ ਕੋਠੀ ਫਾਗਲੀ ਵਿਚ ਡੇਰਾ ਕੀਤਾ। ਇਹ ਸਰਦਾਰ ਵੈਰਾਗੀ ਸੁਭਾ ਤੇ ਨਿਰਮਾਣ ਮਨ ਵਾਲੇ ਸੇਵਕ ਜਾਣ ਇਸ ਤੇ ਮਿਹਰ ਕੀਤੀ। ੧੫ ਸਉਣ ਅਨੰਦ ਵਾਲਿਆਂ ਦੀ ਅਰਜ਼ ਤੇ ਦਰਸ਼ਨ ਦਿੱਤੇ। ਉਥੇ ਹੀ ਦੀਵਾਨ ਲੱਗਾ। ਇਨ੍ਹਾਂ ਬੜਾ ਸਤਿਕਾਰ ਕੀਤਾ। ੧੭ ਨੂੰ ਸ੍ਰ: ਅਮਰ ਸਿੰਘ ਜੀ ਓਵਰਸੀਅਰ ਦੇ ਘਰ ਅਮੀਚੰਦ ਹਾਊਸ ਕੈਥੂ ਦਰਸ਼ਨ ਦਿੱਤੇ। ੧੯ ਨੂੰ ਬੰਗਾਲੀਆਂ ਦੇ ਮੰਦਰ ਕਾਲੀ ਵਾੜੀ ਦੀਵਾਨ ਲੱਗਾ। ਰਾਗੀਆਂ ਦੇ ਕੀਰਤਨ ਬਾਅਦ ਸੰਤ ਮੰਗਲ ਸਿੰਘ ਜੀ ਤੇ ਆਲਮ ਜੀ ਦਾ ਵਖਿਆਨ ਹੋਇਆ। ੨੦ ਸਉਣ ਜੈਨ ਧਰਮਸਾਲਾ ਦੀਵਾਨ ਹੋਇਆ। ੨੧ ਸਉਣ ਆਰੀਆ ਸਮਾਜ ਮੰਦਰ ਲਕੜ ਬਜ਼ਾਰ ਦੀਵਾਨ ਹੋਇਆ ਤੇ ਸਰਬ ਸੰਪ੍ਰਦਾਇ ਕਾਨਫ੍ਰੰਸ ਬਾਰੇ ਬਹੁਤ ਵਖਿਆਨ ਹੋਏ। ਹਰ ਖਿਆਲ ਦੇ ਲੋਕ ਆਏ ਹੋਏ ਸੀ। ਅਰਜਨ ਸਿੰਘ ਜੀ ਬਾਗੜੀਆ, ਸ੍ਰ: ਮੰਗਲ ਸਿੰਘ ਜੀ ਸ਼ੇਰਕੋਟ, ਕਿਸ਼ਨ ਸਿੰਘ ਜੀ ਪੱਖੋ, ਉਮਰਾਉ ਸਿੰਘ ਜੀ ਮਨਾਲੀ, ਸੇਵਾ ਸਿੰਘ ਜੀ ਦਿਲੀ, ਗਿਆਨੀ ਚੱਕਰਕੋਰ ਸਿੰਘ ਜੀ, ਗਿਆਨੀ ਗੰਗਾ ਸਿੰਘ ਜੀ, ਕਾਨ੍ਹ ਸਿੰਘ, ਬਿਸ਼ਨ ਸਿੰਘ ਜੀ ਨਾਭਾ, ਮੋਹਨ ਸਿੰਘ ਜੀ ਸ਼ਿਮਲਾ, ਸਕੱਤਰ ਸਿੰਘ ਸਭਾ ਸ਼ਿਮਲਾ, ਹਜ਼ਾਰਾ ਸਿੰਘ ਜੀ ਐਡੀਟਰ ਰਾਮਗੜ੍ਹੀਆ ਗਜ਼ਟ, ਗੁਰਦਿਆਲ ਸਿੰਘ ਰੀਹਲ, ਕਰਤਾਰ ਸਿੰਘ ਜੀ, ਮੁਕੰਦ ਸਿੰਘ ਰਈਸ ਦੇ ਸਪੁਤਰ ਸਰ ਸੁੰਦਰ ਸਿੰਘ ਜੀ ਸੁੰਦਰ, ਬਿਅੰਤ ਸਿੰਘ ਜੀ ਠੇਕੇਦਾਰ ਆਦਿ ਨੇ ਗੁਰਮੁਖ ਸਿੰਘ ਜੀ ਦੇ ਕੀਰਤਨ ਬਾਦ ਸਰਬ ਸੰਮਤੀ ਨਾਲ ਅਰਜਨ ਸਿੰਘ ਜੀ ਬਾਗੜੀਆ ਨੂੰ ਕਾਨਫ੍ਰੰਸ ਜੋਗ ਪ੍ਰਧਾਨ ਥਾਪਿਆ। ਸਤਿਗੁਰੂ ਜੀ ਆਪਣੇ ਹਥੀਂ ਹਾਰ ਪਹਿਰਾਇਆ। ਅਰਜਨ ਸਿੰਘ ਜੀ ਇਕ ਗੁਰਮੁਖ ਸੱਜਣ ਦਾ ਬੜੇ ਸੋਹਣੇ ਸ਼ਬਦਾਂ ਨਾਲ ਧੰਨਵਾਦ ਕੀਤਾ ਤੇ ਕਿਹਾ, ਮੈਂ ਹੁਕਮ ਮੰਨ ਪਰਵਾਨ ਕਰ ਰਿਹਾ ਹਾਂ। ਅਸਲ ਵਿਚ ਲਾਇਕ ਨਹੀਂ ਮੈਂ ਇਸ ਪਦਵੀ ਦੇ। ਬਾਦ ਸਿੰਘ ਸਭਾ ਦੇ ਸਕੱਤਰ ਮੋਹਣ ਸਿੰਘ, ਚੱਕਰਕੋਰ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਆਲਮ ਜੀ ਬੋਲੇ ਤੇ ਅਰਦਾਸਾ ਕਰ ਸਮਾਪਤੀ ਕੀਤੀ। ਇਸ ਸਤਵਾਰੇ ਸਮਾਗਮ ਦੀ, ਕਾਨਫ੍ਰੰਸ ਪ੍ਰਧਾਨ ਥਾਪੇ।

ਗੁ: ਨਾਨਕ ਜੀ ਨਾਮ ਸੰਪਰਦਾ ਕਾਨਫਰੰਸ

ਸਤਿਗੁਰੂ ਜੀ ਸਭ ਨੂੰ ਕਹਿ ਆਏ, ਵਧ ਚੜ੍ਹ ਕੇ ਦਰਸ਼ਨ ਦੇਣਾ। ਸਭ ਨੇ ਜਲ ਭਰੀ ਨੈਣੀਂ ਵਿਦਾ ਕੀਤਾ। ਅਮਰ ਸਿੰਘ, ਬਲਵੰਤ ਸਿੰਘ, ਬਿਅੰਤ ਸਿੰਘ, ਮਹਾਂ ਸਿੰਘ, ਇੰਦਰ ਸਿੰਘ, ਦਲੀਪ ਸਿੰਘ, ਸੁੰਦਰ ਸਿੰਘ ਬੜੀ ਸ਼ਰਧਾ-ਭਗਤੀ ਤੇ ਸੇਵਾ ਕੀਤੀ। ਤੇ ਗਿਆਨੀ ਗੰਗਾ ਸਿੰਘ ਜੀ ਕਿਹਾ, ਸਾਡੇ ਐਸੇ ਭਾਗ ਕਿਥੋਂ ਇਹ ਗੁਰੂ ਦਾ ਹੀ ਦਰ ਹੈ, ਜੋ ਐਸਾ ਉਪਰਾਲਾ ਕਰ ਰਿਹਾ ਹੈ। ੨੨ ਸਉਣ ਸ਼ਿਮਲੇ ਤੋਂ ਵਿਦਾ ਹੋਏ। ਸ਼ਾਹਬਾਦ ਚਰਨ ਪਾਏ। ੪ ਭਾਦੋਂ ਅੰਮ੍ਰਿਤਸਰ ੬ ਭਾਦੋਂ ਭੈਣੀ ਸਾਹਿਬ ਦਰਸ਼ਨ ਦਿੱਤੇ। ਆਗੂ ਸੂਬੇ ਜਥੇਦਾਰ ਸੱਦੇ ਤੇ ਸਭ ਨੂੰ ਸਿਖਿਆ ਦਿੱਤੀ ਸਲਾਹਾਂ ਲਈਆਂ। ਤੇ ਸਭ ਅਖਬਾਰਾਂ ਵਾਲਿਆਂ ਨੂੰ ਲਿਖਵਾਇਆ, ਸਤਿਗੁਰੂ ਨਾਨਕ ਜੀ ਦੇ ਨਾਮ-ਲੇਵਾ ਸਭ ਲਿਖਾਰੀਆਂ ਲੀਡਰਾਂ, ਦੂਰ ਨੇੜੇ ਆਪਣੇ ਬਿਗਾਨੇ ਮੇਲੀ ਅਨਮੇਲੀ ਦੀਰਘਦੀ ਸ਼ਰਧਾਲੂ ਸਭ ਨੂੰ ਆਦਰ ਨਾਲ ਸੱਦਾ ਦਿੱਤਾ। ੨੮, ੨੯, ੩੦ ਅੱਸੂ ਸ੍ਰੀ ਭੈਣੀ ਸਾਹਿਬ ਪੁਜਣ ਦਾ, ਸਕੱਤਰ ਸ੍ਰ: ਇੰਦਰ ਸਿੰਘ ਜੀ ਚੱਕਰਵਰਤੀ ਰਖੇ। ਸੰਤ ਜੀ ਬਹੁਤ ਪ੍ਰਸਿੱਧ ਪੁਰਸ਼ਾਂ ਨੂੰ ਪੁਜ ਪੁਜ ਮਿਲੇ ਤੇ ਚਿੱਠੀਆਂ ਪਾਈਆਂ ੧੩

੧੪,੧੫ ਅਕਤੂਬਰ ੧੯੩੪ ਦੇ ਦਿਨ ਮਿਥੇ ਰੱਜ। ਸਤਿਗੁਰੂ ਜੀ ਦੀ ਪ੍ਰੇਰਨਾ ਨਾਲ ਨਾਮਧਾਰੀ ਦਰਬਾਰ ਵਲੋਂ ਸ੍ਰੀ ਅੰਮ੍ਰਿਤਸਰ ੪ ਭਾਦਰੋਂ ੧੯੯੧ ਐਤਵਾਰ ਢਲੇ ਦਿਨ ਛੱਤਾ ਅਖਾੜਾ ਚੌਕ ਪ੍ਰਾਗਦਾਸ ਕਟੜਾ ਰਾਮਗੜ੍ਹੀਆ ਵਿੱਚ ਪ੍ਰੋਫੈਸਰ ਤੇਜਾ ਸਿੰਘ ਖਾਲਸਾ ਕਾਲਜ, ਅੰਮ੍ਰਿਤਸਰ ਦੀ ਪਰ-ਧਾਨਗੀ ਤਲੇ ਇਕੱਠ ਹੋਇਆ। ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ,ਗੰਗਾ ਸਿੰਘ ਪਰੋਫੈਸਰ, ਤਰਨ ਤਾਰਨ, ਦੇ ਵੈਦ ਮੋਹਣ ਸਿੰਘ ਜੀ, ਗਿਆਨੀ ਸ਼ੇਰ ਸਿੰਘ ਜੀ ਨੇਤਾ ਸੈਂਟ੍ਰਲ ਅਕਾਲੀ ਦਲ, ਗੁਪਾਲ ਸਿੰਘ ਜੀ ਕੌਮੀ, ਲਾਲਾ ਧਨੀ ਰਾਮ ਜੀ ਚਾਤ੍ਰਿਕ, ਸਫਸ਼ ਚਰਨ ਸਿੰਘ ਜੀ ਸ਼ਹੀਦ, ਅਵਤਾਰ ਸਿੰਘ ਅਜ਼ਾਦ, ਗਿਆਨੀ ਠਾਕਰ ਸਿੰਘ, ਸ੍ਰ: ਸੰਤ ਸਿੰਘ ਜੀ ਵਕੀਲ, ਸ੍ਰ: ਗੁਰਬਖਸ਼ ਸਿੰਘ ਸ਼ਮਸ਼ੇਰ, ਸ੍ਰ: ਹਰਬੰਸ ਸਿੰਘ ਜੀ ਪ੍ਰੇਮ, ਸ੍ਰ: ਸੁਜਾਨ ਸਿੰਘ ਜੀ ਗਿਆਨੀ ਬੀ.ਏ. ਬੀ.ਟੀ. ਸੱਢੋ ਹਜ਼ਾਰਾ ਸਿੰਘ ਜੀ ਬੀ.ਏ. ਬੀ.ਟੀ., ਸ੍ਰ: ਕਰਤਾਰ ਸਿੰਘ ਜੀ ਸਕੱਤਰ ਸ੍ਰੀ ਗੁਰੂ ਸਿੰਘ ਸਭਾ, ਸ੍ਰ: ਸੰਤ ਸਿੰਘ ਐਮ. ਐਲ. ਏ ਐਡਵੋਕੇਟ, ਲਾਇਲਪੁਰ, ਬਾਵਾ ਬਿਸ਼ਨ ਸਿੰਘ ਜੀ, ਬਾਵਾ ਹਰੀ ਦਾਸ ਜੀ ਬਿਲਗਾ, ਸ੍ਰ: ਗੰਡਾ ਸਿੰਘ ਜੀ ਸਾਦਕ, ਵੈਦ ਨਾਰੰਗ ਸਿੰਘ ਜੀ ਤਾਂਘੀ ਰਾਜਕੁਮਾਰ ਸੁਆਮੀ ਤੀਰਥ ਐਡੀਟਰ ਮਹਾਤਮਾ ਸਮਾਚਾਰ, ਸ੍ਰ: ਦਲੀਪ ਸਿੰਘ ਜੀ ਮੀਤ ਪ੍ਰਧਾਨ ਦਰਬਾਰ ਸਾਹਿਬ ਕਮੇਟੀ, ਸ੍ਰ: ਲਛਮਣ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ, ਸ੍ਰ: ਆਤਮਾ ਸਿੰਘ ਜੀ, ਸੰਤ ਇੰਦਰ ਸਿੰਘ ਜੀ, ਸੰਤ ਨਿਧਾਨ ਸਿੰਘ ਜੀ, ਸੰਤ ਫੌਜਾ ਸਿੰਘ ਜੀ, ਰੂੜ ਸਿੰਘ ਜੀ, ਸ੍ਰ: ਲਾਭ ਸਿੰਘ ਜੀ, ਸੰਤ ਕਾਲਾ ਸਿੰਘ ਜੀ, ਅਜਾਇਬ ਸਿੰਘ ਜੀ, ਡਾ: ਇੰਦਰ ਸਿੰਘ ਜੀ ਦਮਕ, ਸੰਤ ਮੰਗਲ ਸਿੰਘ ਜੀ ਮਸਤਾਨੇ ਫਰਿਸ਼ਤੇ, ਸ੍ਰ: ਅਮਰ ਸਿੰਘ ਭਾਗੋਵਾਲ, ਸੰਤ ਅਰੂੜ ਸਿੰਘ ਬਉਰੇ ਪਿਆਰੇ, ਸੰਤ ਕਰਤਾਰ ਸਿੰਘ ਜੀ ਜਲੂਣ, ਸੇਠ ਮਹਿਲ ਸਿੰਘ ਜੀ, ਦਿਆਲ ਸਿੰਘ, ਗੁਰਮੁਖ ਸਿੰਘ, ਨਰੈਣ ਸਿੰਘ ਗੁਜਰਾਂ-ਵਾਲੀਏ, ਪੰਡਿਤ ਅਮਰ ਸਿੰਘ, ਮਾਸਟਰ ਗੁਰਬਖਸ਼ ਸਿੰਘ ਜੀ, ਪੰਡਿਤ ਜਗਤ ਸਿੰਘ ਜੀ, ਇੰਦਰ ਸਿੰਘ ਜੀ ਫਿਲੌਕੇ, ਲੱਧਾ ਸਿੰਘ ਜੀ ਸੂਬਾ, ਸੰਤ ਬੀਕਾ ਸਿੰਘ ਜੀ ਨਾਰਲੀ, ਸੰਤ ਨਿਰੰਜਨ ਸਿੰਘ ਜੀ, ਸੰਤ ਲਛਮਣ ਸਿੰਘ ਜੀ ਲੋਪੋਕੇ, ਸੰਤ ਸੁਚਾ ਸਿੰਘ ਵਰਿਆਮ ਸਿੰਘ ਜੀ ਸਮਸਾ, ਤਰਨ ਸਿੰਘ ਵਹਿਮੀ, ਸ੍ਰ: ਦਯਾ ਸਿੰਘ ਜੀ ਕੱਕੜ ਲਾਹੌਰ, ਮਹੰਤ ਗੁਬਿੰਦ ਦਾਸ ਜੀ ਉਦਾਸੀ, ਮਹੰਤ ਬਿਸ਼ਨ ਦਾਸ ਚਿਮਟੇ ਵਾਲੇ, ਮਹੰਤ ਹਰੀ ਦਾਸ ਜੀ ਆਦਿ ਆਦਿ।

ਸੰਤ ਮੰਗਲ ਸਿੰਘ ਜੀ, ਆਲਮ ਜੀ, ਚੱਕਰਵਰਤੀ ਜੀ, ਪ੍ਰੋਫੈਸਰ ਤੇਜਾ ਸਿੰਘ ਗੰਗਾ ਸਿੰਘ ਜੀ, ਗਿਆਨੀ ਸ਼ੇਰ ਸਿੰਘ, ਮੋਹਣ ਸਿੰਘ ਜੀ ਵੈਦ ਆਦਿ ਦੀਆਂ ਤਕਰੀਰਾਂ ਬਾਦ ਚਰਨ ਸਿੰਘ ਜੀ ਸ਼ਹੀਦ ਨੇ ਕਿਹਾ, ਕਿਸੇ ਪਾਦਰੀ ਅੰਗਰੇਜ਼ ਨੇ ਜੋ ਕਿਹਾ ਸੀ ਕਿ ਜੇ ਗੁਰ ਨਾਨਕ ਜਿਹਾ ਗੁਰੂ ਤੇ ਗੁਰਬਾਣੀ ਜਿਹਾ ਗ੍ਰੰਥ ਸਾਡੇ ਅੰਗਰੇਜ਼ਾਂ ਕੋਲ ਹੁੰਦਾ ਤਾਂ ਸਭ ਸ੍ਰਿਸ਼ਟੀ ਤੇ ਗੁਰੂ ਨਾਨਕ ਦਾ ਝੰਡਾ ਝੁਲਾ ਦਿੰਦੇ। ਪਰ ਸਿੱਖਾਂ ਨੇ ਸਗੋਂ ਇਨ੍ਹਾਂ ਦਾ ਦਾਇਰਾ ਸੌੜਾ ਹੀ ਕਰ ਦਿੱਤਾ ਹੈ ਇਤਿਆਦਿ ਬੋਲਣ ਬਾਦ ਸ੍ਰੀ ਭੈਣੀ ਸਾਹਿਬ ਹੋਣ ਵਾਲੀ ਗੁਰੂ ਨਾਨਕ ਸੰਪ੍ਰਦਾਇ ਕਾਨਫ੍ਰੰਸ ਨੂੰ ਸਫਲ ਬਨਾਉਣ ਲਈ ਮਤਾ ਪਾਸ ਹੋਇਆ ਤੇ ਸਤ, ਸਜਣ ਪ੍ਰੋਫੈਸਰ ਤੇਜਾ ਸਿੰਘ, ਵੈਦ ਮੋਹਣ ਸਿੰਘ, ਸ੍ਰ: ਲਛਮਣ ਸਿੰਘ ਜੀ, ਆਲਿਮ ਜੀ ਆਦਿ ਜਿਨ੍ਹਾਂ ਸਜਣਾਂ ਨੂੰ ਨਾਲ ਲੈਣਾ ਚਾਹੁਣ ਇਸ ਇਕੱਤਰਤਾ ਦੇ ਮਨੋਰਥ ਨੂੰ ਸਫਲ ਬਨਾਉਣ। ਸਤਿਗੁਰੂ ਜੀ ਵਲੋਂ ਹੁਕਮ ਦੇ ਸਤਿਜੁਗ ਤੇ ਛਪਵਾਇਆ ਗਿਆ ਕਿ ਹਰ ਨਾਮਧਾਰੀ ਘਰ ਜੇ ਇਕ ਪਾਠ ਕਰੇ ਕਰਾਵੇ ਅੱਜ ਤੋਂ ਭਗਉਤੀ ਦੀ ਮਾਲਾ ਫੇਰ ਅਰਦਾਸਾ ਕਰੇ, ਗੁਰੂ ਇਸ ਕਾਰਜ ਵਿਚ ਸਹਾਇਤਾ ਕਰੇ।

ਅੰਮ੍ਰਿਤਸਰ ਇਸੇ ਥਾਂ ੧੧ ਭਾਦਰੋਂ ਫੇਰ ਇਕੱਠ ਹੈ ਤੇ ਉਪਰ ਲਿਖੇ ਸੱਜਣਾਂ 'ਚੋਂ ਚੋਣਵੇਂ ਚੁਗ ਤੇ ਪੈਰਵੀ ਲਈ ਵੰਡ ਵਿਉਂਤ ਵਧਾਈ। ਤੇ ਤੇਜ਼ ਕੀਤੀ। ਹਰ ਫਿਰਕੇ ਦੀ ਅਖਬਾਰ ਹਰ ਜ਼ਿਲੇ ਵਿਚ ਸਿੱਖ ਮੱਤ ਨੂੰ ਉਤਸ਼ਾਹ ਦਿੱਤਾ ਜਾਣ ਦਾ ਲਿਖ, ਬੋਲ ਕੰਮ ਕੀਤਾ ਗਿਆ। ਤੇ ਕਵੀਆਂ ਨੂੰ ਭੀ ਉਤਸ਼ਾਹ ਦਿੱਤਾ, ਹਰ ਗੁਰੂ ਨਾਨਕ ਨਾਮ-ਲੇਵਾ ਨੂੰ। ਮੈਂ ਭੀ ਕਵਿਤਾ ਸਤਿਜੁਗ ਤੇ ਦਿੱਤੀ।

ਰੁਬਾਈ :

ਵਾਹ ਵਾਹ ਕਿਹਾ ਇਕ ਵੇਖ ਸਵਾਣੀ, ਕੰਮ ਘਰੋਗਾ ਕਰਦੀ। [ਜੇਕਰ ਪਾਟੇ ਕਪੜੇ ਨੂੰ]
ਪਾਟੇ ਕਪੜੇ ਨੂੰ ਫੜ ਸੂਈ ਖੂਬ ਤੋਪੇ ਭਰਦੀ। [ਸਿਊਂ ਕੇ ਨਵਾਂ ਹੋ ਜਾਂਦਾ]
ਉਸ ਕਿਹਾ ਦੱਸ ਮੈਨੂੰ ਵੀਰਾ ਵਾਹ ਕਿਦੋਂ ਤੋਂ ਕਿਹਾ। [ਤਿਵੇਂ ਤਿਵੇਂ ਕੁਸੇ ਕੁਠਾ]
ਵੇਖ ਭੈਣੇ ਤੈਨੂੰ ਦਿਲ ਵਸੀਕਾਰ ਇਕ ਦਿਲ-ਬਰਦੀ। [ਨੂੰ ਮੇਲਨਾ ਪੁੰਨ ਉਪਕਾਰ]
ਸੂਈ ਸਮੱਤ ਧਰਮ ਦਾ ਧਾਗਾ, ਦਯਾ ਦਸਤ ਵਿਚ ਫੜਕੇ। [ਹੈ॥]
ਪਾਟਾ ਪੰਥ ਖਹਿੰਦਿਆਂ ਖੁੰਘੀਆਂ, ਨਾਲ ਹੈ ਜਿਹੜਾ ਅੜਕੇ।
ਭਰਮ ਤੋਪੇ ਭਰਮ ਮਿਟਾਵਣ ਸੁਲ੍ਹਾ ਕਰਾਵਣ ਸੀਵਨਾ। [ਸਿਊਣਾ]
ਗ੍ਰਿਹਿ ਗੁਰਦੁਆਰਾ ਭੈਣੀ ਸਾਹਿਬ ਦਾ ਕਿਹਾ ਹੈ ਪੜ੍ਹਕੇ।

ਬਹਿਰ ਰੁਬਾਈ :

ਪਾਣੀ ਮੇਂ ਰੇਖ ਜੈਸੇ ਰਹਿੰਦੀ ਨਾ ਨਿਮਖ ਰਾਈ,
ਜਲ ਬੂੰਦ ਪੈ ਧਰਤ ਤੇ ਜਿਉਂ ਤੁਰਤ ਹੀ ਸਮਾਈ।
ਸੁਣਿਆ ਸੀ ਹੋਇਆ ਡਿਠਾ ਸਾਧਾਂ ਦਾ ਰੋਸ ਮੈਂ ਭੀ।
ਅਰ ਜੋ ਅਵਲ ਸੀ ਉਨ੍ਹਾਂ ਨੇ ਜ਼ਿੰਦਗੀ ਗਵਾਈ।
ਕਹਿੰਦੇ ਨੇ ਇਹ ਦਿਲ ਆਦਮ ਖਾਨਾ ਹੈ ਖਾਸ ਰੱਬੀ,
ਕਿਸੇ ਹੋਰ ਨੂੰ ਠਿਕਾਣਾ ਦੇਣਾ ਨਹੀਂ ਦਾਨਾਈ।
ਮੁਸ਼ਕਲ ਬਣੇ ਨਾ ਨਿਕਲੇ ਵੜੇ ਆ ਗੈਰ ਜਿਹੜਾ,
ਦਿਲ ਗੈਰ ਨੂੰ ਜੇ ਦੇਈਏ ਕਰ ਸੁਟਦਾ ਤਬਾਹੀ।
ਸੀਨਾ ਮਾਨਿੰਦ ਸ਼ੀਸ਼ੇ ਸਿਆਹੀ ਕਦੂਰਤਾਂ ਦੀ,
ਪਵੇ ਜ਼ਰਾ ਜੇ ਇਸ ਤੇ ਦੇਵੇ ਨਾ ਮੂੰਹ ਦਖਾਈ।
ਹੈ ਨਿਊਣ ਭੀ ਇਹ ਐਸਾ ਦੂਏ ਦਾ ਤੇਜ ਖਿਚੇ,
ਜਿਉਂ ਰਾਮ ਨੂੰ ਪਰਸਦੀ ਸੀ ਜੈਤਨਾ ਗਵਾਈ। [ਧਰ ਤਰਾਜ਼ੂ ਤੋਲੀਏ]
ਇਕੋ ਹੀ ਸਾਥ ਡੰਡੀ ਦੇ ਤਕੜੀ ਦੇ ਛਾਬੇ ਤੁਲਿਆ,
ਬੜਾ ਉਹ ਅਵਲ ਜਿਸ ਨੇ ਫੜੀ ਨਿਵਾਈ। [ਜੋ ਨਿਵੇਂ [illegible] ਗੌਰਾ ਹੋਇ]

ਐਸੇ ਖਿਆਲ ਪੜ੍ਹ ਸੁਣ ਸਭ ਗੁਰੂ ਨਾਨਕ ਨਾਮ-ਲੇਵਾ ਨੇ ਇਸ ਸਲਾਹ ਨੂੰ ਸਲਾਹਿਆ ਤੇ ਉਤਸ਼ਾਹ ਦਿੱਤਾ, ਆਉਣਾ ਤੇ ਲਿਆਉਣਾ ਸਮਝਣਾ ਤੇ ਸਮਝਾਉਣਾ ਮੰਨਿਆ।

ਸਤਿਗੁਰੂ ਜੀ ਵਲੋਂ ਮਾਲਾ ਬਨਾਉਣ ਵਾਲਿਆਂ ਨੂੰ ਮੇਲੇ ਤੋਂ ਪਹਿਲਾਂ ਸੋਹਣੀਆਂ ਮਾਲਾ ਬਣਾ ਕੇ ਲਿਆਉਣ ਦਾ ਹੁਕਮ ਦਿੱਤਾ ਗਿਆ। ਵਿਦਿਆਲੇ ਵਿਚ ਪੜ੍ਹਦੇ ਬੱਚਿਆਂ ਦੇ ਮਾਪਿਆਂ ਹੁਕਮ ਦਿੱਤਾ, ਜਾਂ ਬੱਚਾ ਹੁਣੇ ਉਠਾ ਲਿਜਾਓ ਜਾਂ ਪੂਰੇ ਸਮੇਂ ਰਾਗ, ਦਸਤਕਾਰੀ ਆਦਿ ਦਾ ਗੁਣ

ਦੇ, ਜਾਣ ਦਿਤਾ ਜਾਵੇਗਾ। ਸਤਿਜੁਗ ਤੇ ਭੈਣੀ ਸਾਹਿਬ ਪੁਜਣ ਦਾ ਰਸਤਾ ਟੇਸ਼ਨ ੨੮,੨੯,੩੦ ਅੱਸੂ ਜਲੂਸ ਦਾ ਵਕਤ ਹੋਕੇ ਵੰਡ ਤੇ ਸੇਵਕਾਂ ਜੋਗ ਕੰਮ ਛਾਪ ਦਿੱਤੇ ਸੀ। ਲੁਧਿਆਣੇ ਉਤਰਦਿਆਂ ਹੀ ਸੇਵਕ ਸਵਾਬ ਹਥਾਂ ਵਿਚੋਂ ਫੜ ਮੋਟਰਾਂ ਦੇ ਵਿਚ ਉਤੇ ਜਾ ਧਰਦੇ। ਜਲੂਸ ਕਟਾਣੀਆਂ ਵਲੋਂ ਆਉਂਦੀ ਸੜਕ ਤੇ ਬੱਤ੍ਰਾਂ ਤੋਂ ਸ਼ੁਰੂ ਹੋ ਰਾਮਸਰ ਕੋਠੀ ਦੇ ਬੂਹੇ ਤੱਕ ਭੈਣੀ ਸਾਹਿਬ ਦੇ ਦਰਵਾਜ਼ੇ ਰਾਹੋਂ ਲੰਘਦਾ ਪੁਜਾ। ਸ੍ਰ: ਆਤਮਾ ਸਿੰਘ ਜੀ ਤੇ ਸ੍ਰ: ਦਯਾ ਸਿੰਘ ਜੀ ਸਫੈਦ ਬਰਦੀਆਂ ਪੁਸ਼ਾਕੇ ਮਾਲਾ ਵਾਲੀਆਂ ਦੋ ਤਰਫੀ ਪਾਲਾਂ ਸੋਹਣੇ ਢੰਗ ਨਾਲ ਸਿਆਣੇ ਸੇਵਕਾਂ ਦੀ ਮਦਦ ਨਾਲ ਸ਼ਬਦ ਪੜ੍ਹਦੇ ਜੈਕਾਰੇ ਗਜਾਂਦੇ ਧਕੇ ਕਾਲੂ ਤੋਂ ਬਿਨਾ ਪ੍ਰਧਾਨ ਕਾਨਫ੍ਰੰਸ ਅਰਜਨ ਸਿੰਘ ਜੀ ਬਾਗੜੀਆ, ਕਾਨ੍ਹ ਸਿੰਘ ਜੀ ਨਾਭਾ, ਮੋਹਣ ਸਿੰਘ ਜੀ ਵੈਦ ਤਰਨ ਤਾਰਨ, ਸੁੰਦਰ ਸਿੰਘ ਜੀ ਮਜੀਠਾ, ਪ੍ਰੋ: ਜੋਧ ਸਿੰਘ ਐਮ. ਏ. ਤੇ ਟਿੱਕਾ ਅਰਦਮਨ ਸਿੰਘ ਕਾਰ ਤੇ ਸੀ। ਸਵਾਗਤ ਵਜੋਂ ਸੰਗਤ ਅਗੋਂ ਹੋ ਮਿਲੀ ਤੇ ਇਹ ਆਦਰ ਕੀਤਾ, ਰਾਮਸਰ ਤੋਂ ਚੜ੍ਹਦੇ ਜਾਮਨਾ ਤੋਂ ਪਾਰ ਸਾਇਬਾਨ ਤਲੇ ਦੂਰ ਤੱਕ ਦਰੀਆਂ ਤੇ ਦੂਰ ਨੇੜਿਉਂ ਆਏ ਅਕਾਲੀ, ਨਿਹੰਗ, ਬੁਢਾ ਦਲ, ਤਰਨ ਦਲ, ਚੀਫ ਖਾਲਸਾ ਦੀਵਾਨ, ਸ੍ਰੀ ਗੁਰੂ ਸਿੰਘ ਸਭਾ, ਨਿਰੰਮਲ ਮਹਾਂ ਮੰਡਲ, ਉਦਾਸੀਨ ਮਹਾਂ ਮੰਡਲ, ਅੜਣ ਸ਼ਾਹੀ, ਸੇਵਾ ਪੰਥੀ, ਨਿਰੰਕਾਰੀ, ਸਹਿਜਧਾਰੀ, ਸ਼੍ਰੋਮਣੀ ਕਮੇਟੀ ਅਕਾਲ ਤਖਤ, ਪਟਨਾ ਸਾਹਿਬ, ਅਨੰਦਪੁਰ ਸਾਹਿਬ, ਹਜ਼ੂਰ ਸਾਹਿਬ ਤੇ ਨਾਮਧਾਰੀ ਪੰਥ ਆਦਿ ਦੇ ਸਭ ਗੁਰੂ ਨਾਨਕ ਨਾਮ-ਲੇਵਾ ਪੰਡਾਲ ਵਿਚ ਮਿਲ ਬੈਠੇ ਸੀ। ਤੇ ਸੰਤ ਅਤਰ ਸਿੰਘ ਜੀ ਹੱਲੇ ਦਾ ਸ਼ਬਦ ਖੜਤਾਲਾਂ ਨਾਲ ਮਸਤ ਹੋਏ ਪੜ੍ਹ ਰਹੇ ਸੀ। ਪ੍ਰਧਾਨ ਜੀ ਦੇ ਦੀਵਾਨ ਅਸਥਾਨ ਤੇ ਪੁਜਣ ਬਾਦ, ਵਿਦਿਆਲੇ ਦੇ ਬੱਚਿਆਂ ਸ਼ਬਦ ਪੜ੍ਹਿਆ। ਸਤਿਗੁਰੂ ਜੀ ਸਭ ਆਏ ਨੂੰ ਉਠ ਮਿਲ ਦੁਧ-ਚਿੱਟੀ ਉੱਨ ਦੀ ਮਾਲਾ ਪਹਿਰਾਈ। ੧੦ ਵਜੇ ਤੋਂ ੧੨ ਤੱਕ ੨੮ ਅੱਸੂ ਇਹ ਸਮਾਗਮ ਹੋਇਆ। ਪ੍ਰਧਾਨ ਜੀ— "ਤੂ ਠਾਕੁਰੁ ਤੁਮ ਪਹਿ ਅਰਦਾਸਿ" ਖਲੋ ਸ਼ਬਦ ਅਗੇ ਪੜ੍ਹਿਆ ਤੇ ਸਭ ਸੰਗਤ ਪਿਛੇ ਪੜ੍ਹਿਆ। ਅਰਦਾਸਾ ਪ੍ਰਧਾਨ ਜੀ ਨੇ ਪਹਿਲੋਂ ਭੀ ਪਾਤਿਸ਼ਾਹੀ ੧੦ ਹੀ ਕਹਿ ਕੀਤਾ ਤੇ ਦਸਾਂ ਤੱਕ ਹੀ ਨਾਮ ਲੈ। ਸ: ਲਛਮਣ ਸਿੰਘ ਜੀ ਦੇ ਥਾਂ ਚੱਕਰਵਰਤੀ ਜੀ ਅਦਬ ਵਜੋਂ ਪੱਤਰ ਪੜ੍ਹਿਆ ਤੇ ਪ੍ਰਧਾਨ ਜੀ ਨੇ ਉਤਰ ਪਾਰੋਂ ਤੇ ਸਤਿਗੁਰੂ ਜੀ ਤੇ ਸਾਧ ਸੰਗਤ ਦਾ ਧੰਨਵਾਦ ਕੀਤਾ। ਜਲ ਪ੍ਰਸਾਦਿ ਛਕ ਰਹੀ ਹਰਿਮੰਦਰ ਵਿਚ ਖਾਸ ਖਾਸਾਂ ਦਾ ਇਕੱਠ ਹੋਇਆ ਤੇ ਖਾਸ ਖਾਸ ਵਿਸ਼ਿਆਂ ਤੇ ਵਿਚਾਰਾਂ ਹੋਈਆਂ। ਤੰਬੂ ਤੋਂ ਨਲਕੇ ਲੱਗੇ ਸੀ, ਤੇ ਸੇਵਕ ਸਭ ਸੇਵਾ ਜੋਗ ਹਾਜ਼ਰ ਰਹਿੰਦੇ। ਰਾਮ ਸਿੰਘ ਚੜ੍ਹਦੇ ਵਲਗਣ ਵਿਚ ਪੰਜ ਵਜੇ ਤੋਂ ਦਰਵਾਜ਼ਾ ਆਸਾ ਦੀ ਵਾਰ ਤੇ ਦੀਵਾਨ ਦਾ ਬੰਦ ਹੁੰਦਾ ਹੈ। ਸਤ ਵਜੇ ਖੁਲ੍ਹਦਾ। ਹਰ ਥਾਂ ਹਰ ਵੇਲੇ ਵੱਖ ਵੱਖ ਮੱਤਾਂ ਵਲੋਂ ਦੀਵਾਨ ਲਗਦੇ ਹੀ ਰਹਿੰਦੇ ਰਾਤ ਦਿਨ।

ਬਾਬਾ ਸਉਣ ਸਿੰਘ ਜੀ ਬਾਬਾ ਜੈਮਲ ਸਿੰਘ ਜੀ ਦੇ ਡੇਰੇ ਬਿਆਸ ਵਾਲੇ ੨੯ ਅੱਸੂ ਆਏ ਤੇ ਉਸਨੇ ਕਿਹਾ ਅਸੀਂ ਗੁਰੂ ਨਾਨਕ-ਪੰਥੀ ਨਹੀਂ ਹਾਂ। ਪਰ ਆਪ ਦੇ ਸੱਦੇ ਕਾਰਨ ਆਏ ਹਾਂ। ਉਨ੍ਹਾਂ ਦੇ ਸੇਵਕ ਸਿੱਖ ਤੇ ਬੀਬੀਆਂ ਦਰਸ਼ਨ ਕਰ ਬਲਿਹਾਰੇ ਹੁੰਦੀਆਂ ਹਨ। ਸ਼ਬਦ ਪੜ੍ਹਦੇ ਆਪਣੇ ਸਵਾਦ ਵਿਚ ਰਹਿੰਦੇ। ਉਹ ਕਿਸੇ ਨੂੰ ਘੱਟ ਹੀ ਕੁਝ ਕਹਿੰਦੇ। ਬਹੁਤ ਅਛੀ ਰਾਧੇ ਸਵਾਮੀ ਮੱਤ ਵਿਚ ਇਹ ਵਿਸ਼ੇਸ਼ਤਾ ਵੇਖੀ ਹੈ ਕਿ ਉਹ ਨਿੰਦਾ ਕਿਸੇ ਦੀ ਨਹੀਂ ਕਰਦੇ। ੨੮ ਅੱਸੂ ੧੦ ਅਕਤੂਬਰ ੧੦ ਵਜੇ ਵਡਾ ਇਕੱਠ ਖੁਲ੍ਹਾ ਸਾਧ ਸੰਗਤ ਤੇ ਮੁਖੀਆਂ ਦਾ ਸਾਇਬਾਨ ਤਲੇ ਹੋਇਆ ਤੇ ਕੁਝ ਸ੍ਰੇਸ਼ਟ ਪੁਰਸ਼ਾਂ ਦੇ ਬੋਲਣ ਤੇ ਦਸਣ ਬਾਦ ਕਿ ਅਸੀਂ ਇਸ ਮਨੋਰਥ ਲਈ ਇਥੇ ਮਿਲ ਬੈਠੇ ਹਾਂ ਤੇ ਆਏ ਹਾਂ ਕਿ ਗੁਰੂ ਨਾਨਕ ਨਾਮ-ਲੇਵਾ ਵਿਚ ਵਿਥ ਪਈ ਘਟੇ ਤੇ ਅਗੋਂ ਮਿਲਵਰਤਣ

ਦਾ ਮਨ ਬਣੇ। ਮਾਰਗ ਖੁਲ੍ਹੇ। ਸਤਿਗੁਰੂ ਰਾਮ ਸਿੰਘ ਜੀ ਨੂੰ ਕੋਈ ਸਿੱਖ ਮਾਤਰ ਬਾਬਾ ਜੀ ਦੇ ਬਿਨਾਂ ਨਾ ਬੋਲੇ ਲਿਖੇ। ਤੇ ਗ੍ਰੰਥ ਸਾਹਿਬ ਨੂੰ ਗੁਰੂ ਗ੍ਰੰਥ ਸਾਹਿਬ ਹੀ ਬੋਲਿਆ ਲਿਖਿਆ ਜਾਵੇ ਤੇ ਅਕਾਲੀਆਂ ਤੇ ਉਦਾਸੀਆਂ ਨਿਰਮਲਿਆਂ ਆਦਿ ਦੇ ਜੋ ਆਪੋ ਵਿਚ ਮੁਕਦਮੇ ਡੇਰਿਆਂ ਦੇ ਚਲਦੇ ਹਨ, ਇਤਿਹਾਸਕ ਡੇਰਿਆਂ ਤੋਂ . ਬਿਨਾ ਵਾਪਸ ਲਏ ਜਾਣ ਤੇ ਉਚਾ ਬੋਲ ਸੁਣਾਇਆ ਗਿਆ, ਸਭ ਗੁਰੂ ਨਾਨਕ ਨਾਮ-ਲੇਵਾ ਆਪਣੇ ਧਰਮ ਦਾ ਪਰਚਾਰ ਤੇ ਕਰਨ ਪਰ ਦੂਜੇ ਧਰਮਾਂ ਨੂੰ ਨਿੰਦਣ ਨਾ। ਅੰਗਰੇਜ਼ਾਂ ਦੀ ਪਾੜੋ ਤੇ ਰਾਜ ਕਰੋ ਦੀ ਚਾਲੋਂ ਬਚੋ, "ਏਕ ਪਿਤਾ ਏਕਸ ਕੇ ਹਮ ਬਾਰਿਕ" ਮਤੇ ਪੇਸ਼ ਹੋਏ ਜੈਕਾਰਿਆਂ ਦੀ ਗੂੰਜ ਵਿਚ। ਪ੍ਰਹਿਲਾ ਮਤਾ ਪ੍ਰੋ: ਜੋਧ ਸਿੰਘ ਜੀ ਵਲੋਂ ਪੇਸ਼ ਹੋਇਆ। ਸਭ ਗੁਰੂ ਨਾਨਕ ਨਾਮ-ਲੇਵਾ ਆਪੋ ਆਪਣੇ ਜਥਿਆਂ ਤੇ ਗੁਰਦੁਆਰਿਆਂ ਵਿਚ ਕਥਾ ਕੀਰਤਨ ਦੁਆਰਾ ਗੁਰਬਾਣੀ ਦੇ ਪਰਚਾਰ ਨੂੰ ਮੁਖ ਰਖਣ। ਪੋੜ੍ਹਤਾ ਮਹੰਤ ਕਿਸ਼ਨ ਸਿੰਘ ਜੀ ਐਡੀਟਰ ਨਿਰਮਲ ਸਮਾਚਾਰ ਨੇ ਕੀਤੀ ਤੇ ਮਤਾ ਸਰਬ-ਸੰਮਤੀ ਨਾਲ ਪਾਸ ਹੋਇਆ ੨ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਮਤਾ ਪੇਸ਼ ਕੀਤਾ ਕਿ ਸਤਿਗੁਰੂ ਨਾਨਕ-ਮੱਤ ਦੇ ਰਾਗੀਆਂ ਪਰਚਾਰਕਾਂ, ਅਖਬਾਰਾਂ ਤੇ ਬੋਲਣ ਵਾਲੇ ਸਜਣਾਂ ਅਗੇ ਅਰਜ਼ ਹੈ ਕਿ ਆਪਣੇ ਅਸੂਲਾਂ ਦਾ ਪਰਚਾਰ ਮੰਡਨ ਕਰਦਿਆਂ ਕਿਸੈ ਦੇ ਅਸੂਲ ਦਾ ਖੰਡਨ ਨਾ ਕੀਤਾ ਜਾਵੇ। ਪ੍ਰੋੜ੍ਹਤਾ ਗਿਆਨੀ ਹਰਚਰਨ ਸਿੰਘ ਜੀ ਬਾਬਾ ਬਕਾਲਾ ਤੇ ਸੰਤ ਮਾਨ ਸਿੰਘ ਜੀ ਦਮਦਮੀਆਂ ਨੇ ਕੀਤੀ ਤੇ ਸਰਬ-ਸੰਮਤੀ ਨਾਲ ਮਤਾ ਪਾਸ ਹੋਇਆ, ਜੈਕਾਰਾ ਗਜਾਇਆ। ਤੀਜਾ ਮਤਾ ਪੇਸ਼ ਮਾਸਟਰ ਤਾਰਾ ਸਿੰਘ ਜੀ ਕੀਤਾ। ਇਸ ਕਾਨਫਰੰਸ ਦਾ ਆਸ਼ਾ ਹੈ ਕਿ ਸਭ ਗੁਰਦੁਆਰਾ ਕਮੇਟੀਆਂ, ਗੁਰਦੁਆਰਿਆਂ ਦੇ ਰਾਗੀ ਗ੍ਰੰਥੀ ਮੈਨੇਜਰ ਸੇਵਕ ਆਦਿ ਮੁਕੱਰਰ ਕਰਨ ਸਮੇਂ ਜੋਗ ਅਧਿਕਾਰੀ ਨੂੰ ਉਸੇ ਸੰਪ੍ਰਦਾਇ ਵਿਚ ਮੁਕੱਰਰ ਕਰਨ ਜਿਸ ਸੰਪ੍ਰਦਾਇ ਪਾਸ ਅਗੇ ਪ੍ਰਬੰਧ ਹੋਵੇ। ਪ੍ਰੋੜ੍ਹਤਾ ਪ੍ਰੋਫੈਸਰ ਤੇਜਾ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਨੇ ਕੀਤੀ ਤੇ ਸਰਬ ਸੰਮਤੀ ਨਾਲ ਮਤਾ ਪਾਸ ਹੋਇਆ। ਚੌਥਾ ਸ੍ਰ: ਦਲੀਪ ਸਿੰਘ ਜੀ ਦੁਆਬੀਆ ਨੇ ਮਤਾ ਪੇਸ਼ ਕੀਤਾ ਕਿ ਗੁਰਦੁਆਰਾ ਬੰਕੋਕ ਕਮੇਟੀ ਵਲੋਂ ਸਭ ਸਜਣਾਂ ਜਥੇਦਾਰਾਂ ਦਸਤਖਤ ਕਰਨ ਵਾਲਿਆਂ ਨੂੰ ਏਕਤਾ ਵਧਾਉਣ ਲਈ ਇਤਿਹਾਸਕ ਗੁਰਦੁਆਰਿਆਂ ਤੋਂ ਬਿਨਾ ਹੋਰ ਝਗੜੇ ਦਰਖਾਸਤਾਂ, ਜੋ ਦਫਾ ੭ ਗੁਰਦੁਆਰਾ ਐਕਟ ਹੇਠ ਚਲਦੇ ਹਨ, ਸਭ ਛਡ ਦਿਤੇ ਜਾਣ। ਪੁਸ਼ਟੀ ਇਸ ਮਤੇ ਦੀ ਵੈਦ ਮੋਹਨ ਸਿੰਘ ਜੀ ਕੀਤੀ। ਵਿਰੋਧਤਾ ਭਾਈ ਸੁੱਚਾ ਸਿੰਘ ਜੀ ਬੀ. ਏ. ਬੀ. ਟੀ. ਨੇ ਕੀਤੀ। ਉਸ ਦਾ ਉਤਰ ਪ੍ਰੋਫੈਸਰ ਜੋਧ ਸਿੰਘ ਜੀ ਦਿੱਤਾ ਤੇ ਗੁਰਮਤਾ ਸਰਬ–ਸੰਮਤੀ ਨਾਲ ਪਾਸ ਹੋਇਆ। ਪੰਜਵਾਂ ਮਤਾ ਪੇਸ਼ ਹੋਇਆ, ਇਹ ਕਾਨਫ੍ਰੰਸ ਆਪਣੇ ਕੰਮ ਨੂੰ ਸਿਰੇ ਚੜ੍ਹਾਉਣ ਲਈ ਹੇਠ ਲਿਖੇ ਸਜਣਾਂ ਦੀ ਇਕ ਕਾਰਜ-ਕਾਰਨੀ ਸਭਾ ਬਣਾਉਂਦੀ ਹੈ ਕਿ ਜੋ ਦੂਜੀ ਵਾਰ ਰਖੀ ਕਾਨਫ੍ਰੰਸ ਤੱਕ ਕੰਮ ਕਰੇਗੀ ਤੇ ਚਲ ਰਹੇ ਮੁਕਦਮਿਆਂ ਦਾ ਇਸ ਨੂੰ ਵਿਚ ਹੋ ਦੋਹਾਂ ਧਿਰਾਂ ਵਲੋਂ ਨਿਪਟਾਰਾ ਕਰਨ ਕਰਾਉਣ ਦਾ ਹੱਕ ਏ। ਸ੍ਰੀ ਮਾਨ ਭਾਈ ਅਰਜਨ ਸਿੰਘ ਜੀ ਬਾਗੜੀਆ, ਨਿਰਮਲੇ ਮਾਨ ਸਿੰਘ ਜੀ ਸ਼ਾਸਤਰੀ, ਮਹੰਤ ਕਿਸ਼ਨ ਸਿੰਘ ਜੀ ਐਡੀਟਰ ਨਿਰਮਲ ਸਮਾਚਾਰ ਅੰਮ੍ਰਿਤਸਰ, ਉਦਾਸੀ ਮਹੰਤ ਹਰੀ ਦਾਸ ਜੀ ਬਿਲਗਾ, ਸਵਾਮੀ ਰਾਮ ਕੁਮਾਰ ਤੀਰਥ, ਮਹੰਤ ਸੇਵਾ ਪੰਥੀ ਗੁਰਬਖਸ਼ ਸਿੰਘ ਜੀ ਕਟੜਾ ਕਰਮ ਸਿੰਘ, ਪੰਡਿਤ ਨਿਹਚਲ ਸਿੰਘ ਜੀ ਮੰਡੀ ਬਹਾਉਦੀਨ, ਸ੍ਰ: ਆਤਮਾ ਸਿੰਘ ਜੀ ਨਾਮਧਾਰੀ, ਸੰਤ ਨਿਧਾਨ ਜੀ ਆਲਮ, ਚੀਫ ਖਾਲਸਾ ਸਰ ਸੁੰਦਰ ਸਿੰਘ ਜੀ ਮਜੀਠਾ, ਪ੍ਰੋ: ਜੋਧ ਸਿੰਘ ਜੀ ਸ਼ਰੋਮਣੀ ਕਮੇਟੀ, ਪ੍ਰੋ: ਗੰਗਾ ਸਿੰਘ ਜੀ, ਵੈਦ

ਮੋਹਨ ਸਿੰਘ ਜੀ ਤਰਨ ਤਾਰਨ, ਗਿਆਨੀ ਸ਼ੇਰ ਸਿੰਘ ਜੀ, ਗੁਰਮੁਖ ਸਿੰਘ ਜੀ ਮੁਸਾਫਰ ਕਨਵੀਨਰ ਭਾਵ ਸਭ ਸਾਂਝੇ ਕੰਮ ਨੂੰ ਚਲਾਉਣ ਵਾਲੇ। ਆਲਮ ਜੀ ਸੁੰਦਰ ਸਿੰਘ ਜੀ ਮਜੀਠਾ ਤੇ ਭਾਈ ਕਾਨ੍ਹ ਸਿੰਘ ਜੀ ਨਾਭਾ, ਅਰਜਨ ਸਿੰਘ ਜੀ ਬਾਗੜੀਆਂ ਦੇ ਵਿਖਿਆਨ ਹੋਏ, ਕਿ ਸਤਿਗੁਰੂ ਜੀ ਦੀ ਕਿਰਪਾ ਤੇ ਉਦਮ ਸਦਕਾ ਅਸਾਂ ਇਹ ਕੰਮ ਕੀਤਾ ਹੈ। ਚੱਕਰਵਰਤੀ ਜੀ ਸਭ ਦਾ ਧੰਨਵਾਦ ਕੀਤਾ। ਵਿਦਿਆਰਥੀਆਂ ਸ਼ਬਦ ਤੇ ਰਾਗ ਕੀਤਾ। ਸਤਿਗੁਰੂ ਜੀ ਉਪਦੇਸ਼ ਦਿੱਤਾ, ਸਭ ਸੰਪ੍ਰਦਾਇ ਗੁਰੂ ਨਾਨਕ ਮੂਲ ਦੇ ਟਾਹਣੇ ਹਨ।

ਸਤਿਗੁਰੂ ਜੀ ੩੦ ਅੱਸੂ ੧੫ ਅਕਤੂਬਰ, ੫੦ ਕੁ ਮਾਨਨੀਯ ਪੁਰਸ਼ਾਂ ਨੂੰ ਸਿਰੋਪਾਓ ਦਿੱਤੇ। ਹਵਨ ਹੋ ਗੁਰੂ ਗ੍ਰੰਥ ਸਾਹਿਬ ਆਦਿ ਤੇ ਦਸਮ ਪ੍ਰਕਾਸ਼ੇ, ਵਿਦਿਆਰਥੀਆਂ ਸੁੰਦਰ ਬਾਣੇ, ਮਾਲਾ ਪਹਿਰ ਰਾਗ ਸ਼ਬਦ ਕੀਤਾ। ਕਾਨ੍ਹ ਸਿੰਘ ਜੀ ਨਾਭਾ ਨੇ ਵਿਦਿਆਰਥੀਆਂ ਦੇ ਰਾਗ ਦੀ ਬਹੁਤ ਸ਼ਲਾਘਾ ਕੀਤੀ। ੧੦੫ ਸਾਧਾਰਨ ਪਾਠਾਂ ਦੇ ਭੋਗ ਪਾਏ। ਪ੍ਰਧਾਨ ਅਰਜਨ ਸਿੰਘ ਜੀ ਬਾਗੜੀਆ ਸਮੇਤ ਸਭ ਆਇਆਂ ਪੰਜਾਹ ਨੇ ਸਿਰੋਪਾ ਰੱਖੇ ਤੇ ਮਾਇਆ ਗੁਰੂ ਕੇ ਲੰਗਰ ਜੋਗ ਨਾਲ ਦਰਜੇ ਵਾਰ ਸਤਿਗੁਰੂ ਜੀ ਵਲੋਂ ਧਰੀ ਸੀ, ਵਾਪਸ ਭੇਟਾ ਹੀ ਕਰ ਦਿੱਤੀ ਤੇ ਨਾਲੇ ਇਹ ਕਿਹਾ. ਇਹ ਲੰਗਰ ਕੇ ਕਾਰਜ ਜੋ ਏਨੀ ਖੇਚਲ ਤੇ ਖਰਚ ਨਾਲ ਜੋ ਆਪ ਨੇ ਕੀਤਾ ਹੈ, ਸਾਡਾ ਸਭ ਦਾ ਫਰਜ਼ ਬਣਦਾ ਹੈ, ਅਸੀਂ ਸਗੋਂ ਹੋਰ ਇਸ ਦੀ ਭੇਟਾ ਕਰੀਏ। ਸਤਿਗੁਰੂ ਜੀ ਬਹੁਤ ਨਿਮਰ ਭਾਵ ਹੋ ਕ੍ਰਿਹਾ ਕਿ ਦੁਨੀਆਂ ਤੇ ਪਰਉਪਕਾਰੀ ਦੇ ਅਰਥ ਤੇ ਪੰਥਾਂ ਦੇ ਭਲੇ ਅਰਥ ਲਾਈ ਮਾਇਆ ਲੇਖੇ ਹੀ ਲਗਦੀ ਤੇ ਵਧਦੀ ਹੈ। ਖੇਚਲ ਨਾਲ ਦੇਹ ਦੇ ਖਰਚ ਨਾਲ ਮਾਇਆ ਸਫਲ ਹੁੰਦੀ ਹੈ ਪਰ ਕਿਸੇ ਇਕ ਨੇ ਭੀ ਮਾਇਆ ਨਾ ਰਖੀ। ਗੁਰੂ ਕੇ ਲੰਗਰ ਜੋਗ ਸਾਡੇ ਵਲੋਂ ਭੇਟਾ ਹੀ ਜਾਣੋਂ ਕਹਿ ਭੇਟਾ ਕੀਤੀ। ਸਤਿਗੁਰੂ ਜੀ ਅਰਦਾਸਾ ਆਲਮ ਜੀ ਤੋਂ ਕਰਾ ੧੨ਵੀਂ ਪਾਤਿਸ਼ਾਹੀ ਕਹਿ ਗੁਰੂ ਹਰੀ ਸਿੰਘ ਜੀ ਤੱਕ ਕੜਾਹ ਪ੍ਰਸ਼ਾਦਿ ਵਰਤਾਏ। ਸਭ ਆਏ ਨੂੰ ਹੱਸ ਹੱਸ ਖਿੜ ਉਠ ਮਿਲ ਵਿਦਾ ਕੀਤਾ।

ਸੰਤ ਭਗਤ ਸਿੰਘ ਜੀ ਦਾਤੇਵਾਲ ਆਦਿ ਨੇ ਸਤਿਗੁਰੂ ਜੀ ਪਾਸ ਪਿਛਲੇ ਦਿਨ ਹੀ ਅਰਦਾਸਾ ਸੁਣ ਆ ਅਰਜ਼ ਕੀਤੀ ਸੀ, ਅਸੀਂ ਸਾਰੀ ਉਮਰ ਇਸੇ ਅਰਦਾਸੇ ਪਾਤਿਸ਼ਾਹੀ ੧੨ਵੀਂ ਕਹਿ ਕਰਨ ਤੇ ਸਿੰਘ ਸਭੀਆਂ, ਅਕਾਲੀਆਂ ਨਾਲ ਲੜਦੇ ਮਰਦੇ ਰਹੇ ਹਾਂ। ਆਪ ਨੇ ਭੈਣੀ ਸਾਹਿਬ ਏਨਾ ਖਰਚ ਖੇਚਲ ਕਰਕੇ ਦਸਾਂ ਪਾਤਿਸ਼ਾਹੀਆਂ ਦਾ ਅਰਦਾਸਾ ਕਰਾ ਦਿੱਤਾ ਹੈ ਤੇ ਹੋਰ ਭੀ ਕਈ ਸੰਤਾਂ ਸਾਧਾਂ ਇਹੋ ਬਿਰਥਾ ਦੁਖੀ ਹੋ ਕੀਤੀ ਹੈ। ਸਤਿਗੁਰੂ ਜੀ ਸੰਤ ਜੀ ਤੇ ਸਭ ਸਾਧੂਆਂ ਨੂੰ ਸਹਿਜੇ ਸਮਝਾਇਆ, ਸਤਿਗੁਰੂ ਰਾਮ ਸਿੰਘ ਜੀ ਭੀ ਸਲਾਹ ਸਿੱਖ ਪੰਥ ਦੀ ਨੂੰ ਮੁਖ ਰਖ ਕਾਲੀ ਦਸਤਾਰ ਅੰਮ੍ਰਿਤਸਰੀਆਂ ਦੀ ਦਿੱਤੀ ਧਾਰਨ ਜਿਵੇਂ ਕਰ ਲਈ ਸੀ, ਉਸ ਨੂੰ ਤਿਵੇਂ ਹੀ ਸਮਝੋ। ਬਾਬਾ ਗੁਰਦਿਤ ਸਿੰਘ ਜੀ ਸਰਹਾਲੀ ਵਾਲਿਆਂ ਭੋਗ ਸਮੇਂ ਖੜੋ ਬੜੇ ਪ੍ਰੇਮ ਭਰੇ ਸ਼ਬਦਾਂ ਵਿਚ ਕਿਹਾ, ਮੇਰੇ ਅੰਦਰ ਨਾਮਧਾਰੀ ਪੰਥ ਤੇ ਬਾਬਾ ਜੀ ਮਹਾਰਾਜ ਜੀ ਬਾਬਤ ੧੯੧੯ ਈ: ਵਾਲੀ ਲਾਹੌਰ ਦੀ ਕਾਂਗਰਸ ਦੀ ਮਦਦ ਜਲੂਸ ਵਿਚ ਦੀ ਲੰਗਰ ਦੀ ਸੇਵਾ ਵੇਖ ਕੇ ਬੜੀ ਇਜ਼ਤ ਵਸੀ ਹੋਈ ਸੀ। ਤੇ ਪਿਛਲੇ ਸਾਲ ਗੁਰੂ ਨਾਨਕ ਜਹਾਜ਼ ਦੇ ਸਮੇਂ ਤੋਂ ਬਾਦ ਮੈਂ ਕਲਕੱਤੇ ਹੀ ਇਨ੍ਹਾਂ ਨੂੰ ਮਿਲਿਆ ਸਾਂ। ਤੇ ਅਰਜ਼ ਕੀਤੀ ਸੀ, ਕੋਈ ਉਪਰਾਲਾ ਕਰੋ ਕਿ ਸਿੱਖ ਪੰਥ ਦੀ ਵਧਦੀ ਫੁਟ ਘਟੇ। ਮੈਂ ਪਿਛਲੇ ਸਾਲ ਕੀਤੀ ਅਰਜ਼ ਦਾ ਉਪਰਾਲਾ ਹੁੰਦਾ ਵੇਖ ਬਹੁਤ ਖੁਸ਼ ਹੋਇਆ ਹਾਂ। ਬਾਬਾ ਜੀ ਹੱਥ ਜੋੜ

ਕਿਹਾ, ਸਭ ਇਸ ਗੁਰੂ ਅਸਥਾਨ ਤੇ ਆਏ ਮੇਰੀ ਮਿੰਨਤ ਮੰਨੋ ਕਿ ਤਨੋਂ ਮਨੋਂ ਇਕ ਹੋਵੋ। ਬਾਬਾ ਜੀ ਦੇ ਬੋਲਣ ਤੋਂ ਪ੍ਰਭਾਵਿਤ ਹੋ ਇਕ ਦੋ ਹੋਰ ਭੀ ਮਾਸਟਰ ਤਾਰਾ ਸਿੰਘ ਜੀ ਤੇ ਪ੍ਰੋ: ਗੰਗਾ ਸਿੰਘ ਜੀ ਜੈਸੇ ਬੋਲੇ ਤੇ ਸਭ ਵਿਦਾ ਹੋਏ।

ਗੁਰਬਖਸ਼ ਸਿੰਘ ਜੀ ਪ੍ਰੀਤ ਨਗਰ, ਟਹਿਲ ਸਿੰਘ ਜੀ ਮਜੀਠਾ, ਨਰਿੰਜਨ ਸਿੰਘ ਜੀ ਭਦੌੜ ਆਦਿ ਜੋ ਧਾਰਮਕ ਇਕੱਠਾਂ ਵਿਚ ਘਟ ਆਉਂਦੇ ਸੀ, ਸੋ ਭੀ ਆਏ ਪਰ ਭਾਈ ਵਜ਼ੀਰ ਸਿੰਘ ਜੀ ਤੇ ਗੰਡਾ ਸਿੰਘ ਜੀ ਆਦਿ ਅੰਗਰੇਜ਼ਾਂ ਦੇ ਹੀ ਨਿਰੇ ਕਾਰਗੁਜ਼ਾਰ ਨਾ ਆਏ। ਪ੍ਰੋਫੈਸਰ ਜੋਧ ਸਿੰਘ ਜੀ ਤੇ ਸੁੰਦਰ ਸਿੰਘ ਜੀ ਮਜੀਠਾ ਆਦਿ ਭਾਵੇਂ ਹੋਰ ਭੀ ਕਈ ਅੰਗ੍ਰੇਜ਼ੀ ਪੱਖੀ ਆਏ ਸੀ, ਪਰ ਇਨ੍ਹਾਂ ਵਿਚ ਗੁਰੂ ਨਾਨਕ ਮਾਰਗ ਦਾ ਧਰਮ ਪੱਖੀ ਭੀ ਜੋ ਸੁਣਦੇ ਉਹ ਵਰਤਦਾ ਵੇਖਿਆ। ਕਰਤਾਰ ਸਿੰਘ ਝਬਰ, ਸੁਚਾ ਸਿੰਘ ਜੈਚਕੀ, ਤੇਜਾ ਸਿੰਘ ਜੀ ਚੂਹੜਕਾਣੀਆਂ ਭੀ ਨਾ ਆਏ। ਇਹ ਭੀ ਗੁਰੂ ਨਾਨਕ ਨਾਮ-ਲੇਵਾ ਦੇ ਵਿਰੋਧ ਵਿਚ ਆਪਣੀ ਚੌਧਰ ਸਮਝਦੇ। ਤੇ ਦਾਅ ਨਾਲ ਵਰਤਦੇ। ਜਿਵੇਂ ਝਬਰ ਨੇ ਲਛਮਣ ਸਿੰਘ, ਦਲੀਪ ਸਿੰਘ ਧਾਰੋਵਾਲੀ ਦੇ ਜਥੇ ਨੂੰ ੧੯੨੧ ਈ: ਨਨਕਾਣੇ ਘਲ ਮਰਵਾ ਦਿੱਤਾ ਤੇ ਬਾਦ ਅੰਗਰੇਜ਼ਾਂ ਨੂੰ ਦਾਬਾ ਮਾਰ ਕੁੰਜੀਆਂ ਜਾ ਆਪ ਲਈਆਂ। ਅਸਚਰਜ

ਸਤਿਗੁਰੂ ਜੀ ਨੇ ਸਭ ਭੇਖਾਂ ਗੁਰਦੁਆਰਿਆਂ ਤਖਤਾਂ, ਮਹਾਂ ਮੰਡਲਾਂ, ਕਮੇਟੀਆਂ, ਐਡੀਟਰਾਂ, ਪ੍ਰਚਾਰਕਾਂ, ਗੁਣੀਆਂ, ਵਿਦਵਾਨਾਂ, ਲੇਖਕਾਂ, ਬੋਲਣ ਵਾਲਿਆਂ ਮੁਖੀਆਂ ਆਦਿ ਦੇ ਨਾਮ ਤੇ ਸਿਰੋਪਾਓ ਦੇਣ ਦਾ ਸਾਰਾ ਵੇਰਵਾ ਸਤਿਜੁਗ ਤੇ ਡ੍ਰਾਂ ਹੈ। ਮੈਂ ਵਿਸਥਾਰ ਦੇ ਭੈ ਤੋਂ ਨਹੀਂ ਲਿਖਿਆ। ਖਰਚ ਖੇਚਲ ਸਠ ਸਤਰ ਹਜ਼ਾਰ ਹੋਇਆ ਤੇ ਪੰਜਾਹ ਸਠ ਹਜ਼ਾਰ ਸਰੀਰਾਂ ਦਾ ਇਕੱਠ ਹੋਇਆ। ਸੰਤ ਇੰਦਰ ਸਿੰਘ ਜੀ ਦਸਦੇ ਹਨ। ਇਸ ਗੁਰ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਤੇ ਇਕ ਮਹਾਂ ਪੁਰਖ ਤੋਂ ਮੈਂ ਸੁਣਿਆ :

ਕਲੂ ਜੁਗ ਆਇਆ ਮਹਾਂ ਘੋਰ ਵਰਤੇ ਤਿਹ ਲੋਈ।
ਇਸ ਵਿਚ ਚਲੇ ਅਨੇਕ ਮਤੁ ਭੂਲੇ ਸਭ ਕੋਈ।
ਜੇਹੜੇ ਭੂਲੇ ਸਬਦ ਤੋਂ ਦਰ ਲੈਣ ਨ ਢੋਈ।
ਜਿਨਾ ਪਛਾਤਾ ਸਤਿਗੁਰੂ ਜਿਨ ਚਲੇ ਸੋਈ।

ਇਹ ਭਾਈ ਬੰਨੋ ਦੀ ਵਾਰ ਵਿਚ ਏ। ਉਸ ਮਹਾਂ ਪੁਰਖ ਤੋਂ ਪੁਛ ਮੈਂ ਅੰਮ੍ਰਿਤਸਰੋਂ ਮਸਾਂ ਇਹ ਵਾਰ ਪ੍ਰਾਪਤ ਕੀਤੀ, ਪਰ ਅਫਸੋਸ ਇਹ ਹਿੰਦੂ ਚੱਕ ਹੀ ਮੈਥੋਂ ਰਹਿ ਗਈ ਹੈ, ਕਈ ਹੋਰ ਪੁਸਤਕਾਂ ਕਵਿਤਾਵਾਂ ਸਮੇਤ। ਮੈਂ ਹਿੰਦੂ ਚੱਕੋਂ ਲੈ ਕਰੀਬਨ ੧੯੯੨-੯੪ ਤੋਂ ਨੋਟ ਨਾਲੋਂ ਨਾਲ ਸਮੇਂ ਡਿੱਠੇ ਅਤੇ ਬੀਤਦੇ ਦੇ ਲਿਖਦਾ ਹਾਂ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਮਾਤਾ ਜੀਉਣ ਕੌਰ ਜੀ ਤੇ ਹੋਰ ਬਿਰਧਾਂ, ਸਤਿਗੁਰੂ ਜੀ ਦੇ ਹਾਣੀਆਂ, ਸੇਵਕਾਂ, ਮੇਲੀਆਂ ਸੰਗੀਆਂ ਤੋਂ ਪੁਛ, ਪਹਿਲਾ ਲਿਖਣ ਮੇਰਾ ਬੜਾ ਉਗੜ ਦੁਗੜਾ ਸੀ ਤੇ ਦੂਜੀ ਵਾਰ ਮੈਂ ਕਾਹਲ ਨਾਲ ਸਮਝ ਅਨੁਸਾਰ ਸਤਿਜੁਗ ਦੀ ਫਾਈਲ ਫੋਲ ਤੇ ਮੇਲਿਆਂ ਤੇ ਸਾਧਾਂ ਨੂੰ ਮਿਲ ਮਿਲ ਦਿਨ ਰਾਤ ਦਿਲ ਦੇ ਸਤਿਗੁਰੂ ਜੀ ਦੀ ਜੀਵਨੀ ਦੇ ਸਾਲ ਪੂਰੇ ਕੀਤੇ। ਤੇ ਜੋ ਸਾਖੀ ਜਾਂ ਸਮਾਚਾਰ ਉੱਤਮ ਬਚਨ ਮਿਲਦਾ ਹੈ, ਸੋ ਸੋਚ ਕੇ ਉਸ ਸਾਲ ਵਿਚ ਸੂਈ ਨਾਲ ਕਾਗਜ਼ ਟੰਗ ਦਿੱਤੇ। ਦੇਹ ਢਿਲੀ ਰਹਿੰਦੀ ਸੀ, ਪਿਛਲੀ

ਰਾਤ ਸਾਹ ਖੰਘ ਦੀ ਖਿਚ ਲਗਦੀ ਤੇ ਕਲ ਦਾ ਲਿਖਿਆ ਵਿਚਾਰਦਾ ਤੇ ਸਵੇਰੇ ਲਿਖਣ ਤੇ ਨਜ਼ਰ ਮਾਰਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਘੰਟਾ ਨਾਮ ਸਿਮਰਨ ਦਾ ਨਿਤਨੇਮ ਮੈਥੋਂ ਭਾਵੇਂ ਨਾ ਹੋਵੇ, ਪਰ ਗੁਰੂ ਕਾ ਜੱਸ ਮਹਾਂ ਪੁਰਖਾਂ ਦੇ ਬਚਨ ਰੋਜ਼ ਲਿਖਣ ਦੇ ਆਹਰ ਵਿਚ ਸਮਾਂ ਗੁਜ਼ਾਰਦਾ। ਦੂਜਾ ਖਰੜਾ ਸਿਰੇ ਚਾੜ੍ਹਿਆ।

ਹੁਣ ਦੇਹ ਕੁਝ ਤੰਦਰੁਸਤ ਹੈ, ਪਰ ਜੇ ਪਿੰਡ ਸੁਜਾਨਪੁਰ ਹੀ ਰਹਾਂ ਤੇ ਆਪਣੇ ਹੀ ਖੂਹ ਦਾ ਪਾਣੀ ਪੀਵਾਂ, ਹੋਰ ਥਾਂ ਗਿਆਂ ਜਲ ਪ੍ਰਸ਼ਾਦੇ ਚ ਫਰਕ ਕਰ ਦੇਹ ਗਵਾਚ ਜਾਂਦੀ ਹੈ ਤਾਂ ਭੀ ਇਸ ਕਾਲ ਤੋਂ ਪਹਿਲਾਂ ਮੈਂ ਔਖ ਸੌਖ ਕਰ ਪੰਜ ਨਿਰਣੈ, ਸੌਰਨ ਬੀਜਾ ਤੇ ਪ੍ਰੇਮ ਕਥਾਵਾਂ, ਗੁਰਪ੍ਰਕਾਸ਼, ਗੁਰ ਬੰਸਾਵਲੀ, ਸਾਫ ਪਾਨੀ ਨਦੇੜੇਂ ਬਾਦ ਦਾ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਤੇ "ਸਚੋ ਉਰੈ ਸਭ ਕੋ" ਜੋ ਬਾਬਾ ਰਾਮ ਸਿੰਘ ਜੀ ਦੇ ਪੁਸਤਕ ਜਸਵੰਤ ਸਿੰਘ ਜੱਸ ਦੇ ਲਿਖੇ ਦੋ ਐਡੀਸ਼ਨਾਂ ਦੀ ਪੜਚੋਲ ਤੇ ਉਤਰ ਏ ਆਪਣੇ ਵਲੋਂ ਛਪਾ ਕੇ ਹੋਲੇ ਆਦਿ ਮੇਲਿਆਂ ਤੇ ਉਦਾਰ ਸੁਭਾ ਉਚੇਰਾ ਲੈ ਪੁਜਾ ਹਾਂ ਤੇ ਹੁਣ ਹੋਰ ਪੁਸਤਕ ਇਤਿਹਾਸਕ ਕਾਵਿ ਸੰਗ੍ਰਹਿ ਛਪਣਾ ਅੰਮ੍ਰਿਤਸਰ ਦਿੱਤਾ ਹੋਇਆ ਹੈ। ਇਸ ਗ੍ਰੰਥ ਨੂੰ ਤੀਜੀ ਵਾਰ ਸੋਧ ਲਿਖ ਰਿਹਾ ਹਾਂ। ਤੇ ਵਿਚ ਕਾਗਜ਼ ਨਹੀਂ ਲਾਂਦਾ, ਲਾਂਭੇ ਲੋੜ ਨੂੰ ਲਿਖ ਦਿੰਦਾ ਹਾਂ। ਜੇ ਜੀਵਨ ਰਿਹਾ ਤਾਂ ਇਹ ਭੀ ਤੇ ਹੋਰ ਲਿਖੇ ਖਰੜੇ ਤੇ ਪੁਸਤਕ ਸੁਹੇਵਾ ਸਾਹਿਬ ਪ੍ਰਥਾਇ ਕਾਵਿ ਪ੍ਰੇਮ ਅਖਰ ਉਰਦੂ ਅਖੀਆਂ। ਸਤਿਗੁਰੂ ਜੀ ਦੇ ਦੌਰੇ ਸਮੇਂ ਤੋਂ ਤਿੰਨ ਵਾਰਤਾ ਛਾਪ ਹੀ ਦਿਆਂਗਾ। ਜੇ ਹੁਕਮ ਸਤਿ ਹੋ ਗਿਆ ਤਾਂ ਇਹ ਸਤਿ ਪੁਸਤਕਾਂ ਜਿਸ ਤੋਂ ਗੁਰੂ ਛਪਵਾਈਆਂ, ਜਾਂ ਰੁਲਾਈਆਂ, ਇਹ ਉਸੇ ਨੂੰ ਸੋਭਾ ਤੇ ਕਸੁਭਾ ਹੋਵੇਗੀ। ਮੈਂ ਸਤਿਗੁਰੂ ਜਗਜੀਤ ਸਿੰਘ ਦੇ ਸਮੇਂ ਦੇ ਨੋਟ ਭੀ ਨਾਲੋ ਨਾਲ ਭਾਲ ਕੀਤੇ ਹੋਏ ਹਨ। ਕਾਲੀ ਕਾਪੀ ਤੇ, ਇਹ ਕੁਝ ਅੱਜ ਛੇ ਭਾਦਰੋਂ ਸ਼ਨੀਵਾਰ ੨੦੨੨ ਬਿਕ੍ਰਮੀ ੨੧-੮-੧੯੬੬ ਨੂੰ ਲਿਖ ਦਿੱਤੇ। ਕਲ ਦਾ ਪਤਾ ਨਹੀਂ ਹਮ ਆਦਮੀ ਹਾਂ ਇਕ ਦਮੀ।

ਤਰਨ ਸਿੰਘ ਸ੍ਰੀ ਰਾਮਪੁਰ

## *ਸਤਿਗੁਰੂ ਜੀ ਦੀ ਸਰਨ ਅਤਿ ਦੁਖੀ ਇਕ ਨਿਹੰਗ ਸਿੰਘ*

ਕਾਨਫ੍ਰੰਸ ਤੋਂ ਇਕ ਦਿਨ ਪਹਿਲਾਂ ਸਤਿਗੁਰੂ ਜੀ ਦੇ ਹਜ਼ੂਰ ਇਕ ਨਿਹੰਗ ਸਿੰਘ ਜੀ ਖੜੇ ਹੋ ਅਰਜ਼ ਕੀਤੀ, ਮੇਰੇ ਤੇ ਆਪਦੀ ਮਿਹਰ ਹੋਵੇ, ਮੈਂ ਬਹੁਤ ਦੁਖੀ ਹਾਂ। ਸਤਿਗੁਰੂ ਜੀ ਉਸ ਦੇ ਵਲ ਵੇਖਿਆ, ਉਸ ਦੇ ਸੱਜੇ ਹੱਥ ਨੂੰ ਤੇ ਪੇਰਾਂ ਨੂੰ ਪੱਟੀਆਂ ਬੱਝੀਆਂ ਸੀ ਤੇ ਜ਼ਬਾਨ ਤੋਤਲੀ ਜਹੀ ਨਾਲ ਬੋਲਦਾ ਸੀ। ਸਤਿਗੁਰੂ ਜੀ ਪੁਛਿਆ, ਤੈਨੂੰ ਕੀ ਦੁਖ ਹੈ? ਉਸ ਹੱਥ ਜੋੜ
(੧੭੧) ਅਰਜ਼ ਕੀਤੀ, ੧੯ ਦੇ ਹੋਲੇ ਅਨੰਦਪੁਰ ਦੇ ਤੇ ਮੈਂ ਆਪ ਦੀ ਬੇਅਦਬੀ ਦੇ ਬੋਲ ਕੀਤੇ ਸੀ। ਤੇ ਆਪ ਵੱਲ ਤਲਵਾਰ ਚੁੱਕੀ ਸੀ, ਤਦ ਤੋਂ ਬਾਂਹ ਨੂੰ ਦਰਦ ਹੁੰਦੀ ਰਹਿੰਦੀ ਹੈ, ਹੱਥਾਂ ਪੈਰਾਂ ਨੂੰ ਕੋੜ੍ਹ ਲੱਗਾ ਹੋਇਆ ਹੈ। ਤੇ ਜ਼ਬਾਨ ਗੁੰਗੀ ਹੋ ਗਈ ਹੈ। ਮੈਂ ਬਹੁਤ ਦਵਾ-ਦਾਰੂ ਕੀਤਾ, ਭਜਨ ਜਾਪੁ ਕੀਤਾ ਪਰ ਕੁਝ ਅਰਮਾਨ ਨਾ ਹੋਇਆ। ਤੇ ਮੈਨੂੰ ਪ੍ਰਤੀਤ ਹੋਇਆ, ਮੈਂ ਜੋ ਉਨ੍ਹਾਂ ਭੈਣੀ ਸਾਹਿਬ ਵਾਲੇ ਗੁਰਾਂ ਦੀ ਬੇਅਦਬੀ ਕੀਤੀ ਹੈ, ਮੈਨੂੰ ਉਹ ਪਾਪ ਲੱਗਾ ਹੈ। ਮੈਂ ਗੁਰਤੀਰਥ ਤਰਨ ਤਾਰਨ ਤੇ ਰਾਮ ਸਰੋਵਰ ਅੰਮ੍ਰਿਤਸਰ ਵਿਚ ਭੀ ਕਈ ਮੱਸਿਆ ਪੁੰਨਿਆਂ ਸਕੇਸ ਇਸ਼ਨਾਨ

ਕੀਤੇ ਪਰ ਰਤਾ ਅਰਮਾਨ ਨਾ ਆਇਆ ਮੈਂ ਦਮਦਮੀਏ ਨਿਹੰਗਾਂ ਦੀ ਸੰਗਤ ਤੇ ਹੋਰ ਵਿਦਵਾਨਾਂ ਅਗੇ ਭੀ ਅਰਜ਼ ਕੀਤੀ, ਅੰਤ ਮੈਂ ਭਾਈ ਵਜ਼ੀਰ ਸਿੰਘ ਕੋਲ ਜਾ ਸਭ ਵਿਥਿਆ ਦੱਸੀ, ਤਾਂ ਉਹਨਾਂ ਕਿਹਾ, ਜਿਵੇਂ ਦੁਰਬਾਸ਼ਾ ਰਿਖੀ ਨੂੰ ਅੰਤ ਅਮਰੀਕ ਤੋਂ ਹੀ ਬਖਸ਼ਾਣਾ ਪਿਆ ਸੀ ਤੇ ਉਹ ਦੁਖੋਂ ਬਚਿਆ ਸੀ, ਤਿਵੇਂ ਤੈਨੂੰ ਉਨ੍ਹਾਂ ਭੈਣੀ ਸਾਹਿਬ ਵਾਲੇ ਗੁਰਾਂ ਤੋਂ ਹੀ ਬਖਸ਼ਾ ਸੁਖ ਹੋਵੇਗਾ। ਜਿਵੇਂ ਜਿਸ ਦਾ ਲੇਖਾ ਦੇਣਾ ਹੋਵੇ, ਉਸ ਨੂੰ ਦੇ ਕੇ ਛੁਟੀਦਾ ਹੈ। ਹੋਰ ਥਾਂ ਭਾਵੇਂ ਚੋਖਾ ਭੀ ਦੇਈਏ, ਨਹੀਂ ਦੇਣੋ ਛੁਟੀਦਾ। ਤੂੰ ਉਨ੍ਹਾਂ ਕੋਲ ਹੀ ਜਾ ਅਰਜ਼ ਕਰ। ਜੇ ਮਿਹਰ ਕਰਨੀ"। ਮੈਂ ਦੁਖੀ ਤੇ ਨਿਰਾਸ ਹੋ ਆਪ ਦੀ ਸਰਨ ਆਇਆ ਹਾਂ। ਆਪ ਮਿਹਰ ਕਰੋ, ਤੇ ਮੈਂ ਸੁਖੀ ਹੋਵਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਖੁਸ਼ ਹੋ ਬਚਨ ਕੀਤਾ, ੧੨ਵੇਂ ਸਰੂਪ ਗੁਰੂ ਨਾਨਕ ਤੇ ਸ਼ਰਧਾ ਧਾਰ, ਭਜਨ ਪੜ੍ਹ, ਗੁਰੂ ਭਲੀ ਕਰੇਗਾ। ਤੂੰ ਏਵੇਂ ਕੁਝ ਦਿਨ ਬੇਵਿਤਕਰਾ ਸੇਵਾ ਝਾੜੂ ਦੇਣ, ਭਾਂਡੇ ਮਾਂਜਣ ਤੇ ਸਿੱਖਾਂ ਦੇ ਜੋੜੇ ਝਾੜਨ ਦੀ ਕਰ, ਗੁਰੂ ਭਲੀ ਕਰੇਗਾ। ਨਿਹੰਗ ਸਤਿਬਚਨ ਕਰਕੇ ਚਰਨੀਂ ਲਗਾ। ਸਤਿਗੁਰੂ ਜੀ ਨੇ ਉਸ ਨੂੰ ਇਕ ਸਾਧੂ ਤੋਂ ਕੰਨ ਵਿਚ ਭਜਨ ਦਿਵਾ ਦਿੱਤਾ ਤੇ ਬਚਨ ਕੀਤਾ ਰਾਜ਼ੀ ਹੋ ਕੇ ਫੇਰ ਜਿੱਥੇ ਜੀ ਚਾਹੇ ਚਲਾ ਜਾਵੀਂ। ਸਿੱਖ ਸਾਧ ਦਸਦੇ ਹਨ ਉਹਦੀ ਬਾਂਹ ਅਗਲੇ ਰੋਜ਼ ਹੀ ਠੀਕ ਹੋ ਗਈ ਤੇ ਪੀੜ ਹਟ ਗਈ ਤੇ ਮੇਲੇ ਦੇ ਭੋਗ ਬਾਦ ਉਹ ਰਾਜ਼ੀ ਹੋ ਕੁਝ ਦਿਨ ਰਹਿ ਭੈਣੀ ਸਾਹਿਬੋਂ ਚਲਾ ਗਿਆ।

ਉਪਰ ਲਿਖੀ ਨਿਹੰਗ ਵਲੋਂ ਸਤਿਗੁਰੂ ਜੀ ਜੋਗ ਵਾਲੀ ਵਾਰਤਾ ਪਹਿਲੇ ਭਾਗ "ਜਸ ਜੀਵਨ" ਵਿਚ ਵੇਖੋ।

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣਾ ਸਦਾ ਦਾ ਨੇਮ ਭਜਨ ਬੰਦਗੀ ਦਾ ਅਖੀਰ ਭਾਦਰੋਂ ਤੋਂ ਟੋਰ ਉਸੇ ਸੰਜਮ ਸਾਧਨਾ ਜੁਗਤ ਅਨੁਸਾਰ ਸਾਧਸੰਗਤ ਨਾਲ ਮਿਲ ਭੁਗਤਾ ਮੇਲੇ ਕਾਨਫ੍ਰੰਸ ਤੋਂ ਪਹਿਲੋਂ ਭੋਗ ਪਾ ਬਾਦ ਗੁਰੂ ਨਾਨਕ ਬਾਗ ਦੇ ਰੰਗੇ ਚਿੱਟੇ ਖੱਟੇ ਕਾਲੇ ਪੀਲੇ ਨੀਲੇ ਆਦਿ ਫੁਲਾਂ ਦੇ ਦਰਸ਼ਨ ਤਿੰਨ ਦਿਨ ਇਕ ਅਸਥਾਨ ਮਹਾਨ ਤੀਰਥ ਭੈਣੀ ਸਾਹਿਬ ਦੇ ਤੇ ਰਾਮ ਸਰ ਦੇ ਕੰਢੇ ਤੇ ਕੀਤੇ ਤੇ ਸਦਾ ਲਈ ਸਭ ਜੋਗ ਸਾਂਝਾ ਬੈਠਣ ਬੋਲਣ ਵਾਲੇ ਅਸਥਾਨ ਦਾ ਆਪ ਨੂੰ ਮਾਣ ਪ੍ਰਾਪਤ ਹੋਇਆ। ਜਿਵੇਂ ਅਗੇ ਸਭ ਤੋਂ ਪਹਿਲਾਂ ਦੇਸ਼ ਦੀ ਸੁਸੁੰਤਰਤਾ ਦਾ ਏਥੋਂ ਹੀ ਨਾਦ ਵਜਾਇਆ ਗਿਆ ਸੀ। ਸੰਤ ਰਤਨ ਸਿੰਘ ਜੀ ਦਸਦੇ ਹਨ, ਮੈਨੂੰ ਇਸ ਨੇਮ ਵਿਚ ਅਨਦਾੜ੍ਹੀਆ ਹੋਣ ਕਾਰਨ ਨਹੀਂ ਸੀ ਲੁਗਣ ਦਿਤਾ, ਪਰ ਸਰਬ ਸੰਪ੍ਰਦਾ ਕਾਨਫ੍ਰੰਸ ਵਿਚ ਸੇਵਾ ਸੰਤ ਕਿਰਪਾ ਸਿੰਘ ਜੀ ਗੁਰੂ ਕੇ ਲਾਂਗਰੀ ਸਾਥ ਹੋ ਬਹੁਤ ਕੀਤੀ ਸੀ। ਆਏ ਹੋਏ ਤੇ ਸੰਤ ਰਤਨ ਸਿੰਘ ਜੀ ਕੁਝ ਮਹੀਨੇ, ਪਹਿਲੋਂ ਹੀ ਆਪਣੇ ਨਗਰੋਂ ਸੀ, ਪਰ ਸਤਿਗੁਰੂ ਜੀ ਲਾਹੌਰ ਭੇਜ ਘੋੜੇ ਸਾਂਭਣ ਵਾਲੇ ਸਾਧਾਂ ਦੀ ਸੇਵਾ ਤੇ ਲਾਏ ਸੀ। ਇਸ ਵਿਚ ਇਹ ਸਾਰ ਸੀ ਇਕ ਤੇ ਜੋ ਹੁਕਮ ਮੰਨ ਕਰੜੇ ਕੰਮ ਲਗਦੇ, ਦੂਜਾ ਕੁਝ ਚਿਰ ਲਾਂਭੇ ਭੀ ਰਹਿ ਸਕਦੇ ਬਚਨ ਮੰਨ। ਤੀਜਾ ਸਚੀ ਸਿਖਲਾਈ ਨਿਜੀ-ਸੇਵਾ ਤੇ ਲਾਣ ਤੋਂ ਪਹਿਲਾਂ ਦਿੱਤੀ ਸੀ।

ਸਤਿਗੁਰੂ ਜੀ ਦੀਪਮਾਲਾ ਤੇ ਅੰਮ੍ਰਿਤਸਰ ਜੀ ਆਪਣੇ ਗੁਰਦੁਆਰੇ ਦਰਸ਼ਨ ਦਿੱਤੇ, ਦੀਵਨ ਲੱਗੇ, ਰਾਗ ਕੀਰਤਨ ਹੋਇਆ। ਮੇਲੇ ਦਾ ਭੋਗ ਪਿਆ ਸੰਤ ਕਿਰਪਾ ਸਿੰਘ ਜੀ ਲਾਂਗਰੀ ਅਰਜ਼ ਕੀਤੀ ਸੱਚੇ ਪਾਤਿਸ਼ਾਹੋ ਮੈਂ ਅਗੇ ਭੀ ਆਪ ਜੀ ਪਾਸ ਅਰਜ਼ ਕੀਤੀ ਸੀ ਕਿ ਮੇਰੇ ਦੋ ਭਰਾ ਕੁਦਰਤੀ ਮੌਤੇ ਚੜ੍ਹ ਗਏ ਹਨ ਤੇ ਇਕ ਕਮਲਾ ਹੋ ਘਰ ਹੀ ਬੱਧਾ ਸੰਗਲ ਨਾਲ ਫਾਹਾ ਲੈ ਚੜ੍ਹ

ਗਿਆ ਹੈ । ਤੇ ਰਹਿੰਦਾ ਬਸੰਤ ਸਿੰਘ ਭੀ ਸੁਭਾਅ ਦਾ ਸਾਦਾ ਹੋਣ ਕਾਰਨ ਘਰ ਦਾ ਚਾਲਾ ਨਹੀਂ ਚਲਦਾ । ਸਤਿਗੁਰੂ ਜੀ ਉਤਰ ਦਿਤਾ ਕਿ ਰਤਨ ਸਿੰਘ ਤੇਰੇ ਨਾਲ ਕੁਝ ਦਿਨ ਰਹਿ ਕੰਮ ਕਰਦਾ ਤਿੱਖਾ ਤੇ ਸੁਚੱਜਾ ਜਾਪਦਾ ਹੈ । ਤੇ ਭਾਈ ਵਜ਼ੀਰ ਸਿੰਘ, ਮੁਹਕਮ ਸਿੰਘ, ਬਹਾਦਰ ਸਿੰਘ ਹੋਰਾਂ ਨਾਲ ਭੀ ਉਸ ਦਾ ਮਨ ਮਿਲ ਗਿਆ ਹੈ । ਤੈਨੂੰ ਜਿਸ ਵਸਤ ਦੀ ਲੋੜ ਹੋਵੇ, ਦਸ, ਕੋਈ ਅੜ ਨਹੀਂ । ਸਾਡੇ ਵਲੋਂ ਤੂੰ ਘਰ ਜਾਹ ਤੇ ਟੱਬਰ ਦਾ ਨਿਰਬਾਹ ਕਰ, ਅਸੀਂ ਖੁਸ਼ੀ ਖੁਸ਼ੀ ਛੁਟੀ ਦਿੰਦੇ ਹਾਂ । ਕਿਰਪਾ ਸਿੰਘ ਜੀ ਪੰਨਵੀਂ ਆ ਟਿਕੇ ਤੇ ਘਰ ਸੰਭਾਲਿਆ । ਸੰਤ ਰਤਨ ਸਿੰਘ ਜੀ ਗੁਰੂ ਕੇ ਲਾਂਗਰੀ ਲਗੇ । ਸੰਤ ਰਤਨ ਸਿੰਘ ਜੀ ਪਿੰਡ ਪਦੀ ਖਾਲਸਾ ਜ਼ਿਲਾ ਜਲੰਧਰ ਦੇ ੧੪ ਪੰਦਰਾਂ ਸਾਲ ਦੇ ਸਰੀਰ ਸੁਥਰਾ ਤੇ ਚੁਸਤ ਮਾਤਾ ਬੇਬੇ ਜਵਾਲੀ, ਪਿਤਾ ਸੰਤ ਠਾਕਰ ਸਿੰਘ ਜੀ ਪਹਿਲਾਂ ਵਿਰਕਾਂ ਤੋਂ ਪੰਜ ਜਮਾਤਾਂ ਪੜ੍ਹੇ ਫਿਰ ਫਗਵਾੜੇ ਰਾਮਗੜ੍ਹੀਆ ਸਕੂਲ ਵਿਚ ਅੱਠਾਂ ਤਕ ਗੁਰਮੁਖੀ ਅੰਗਰੇਜ਼ੀ ਤੇ ਉਰਦੂ ਪੜ੍ਹੇ । ਭਜਨ ਛੋਟੇ ਹੁੰਦਿਆਂ ਛੋਟੀ ਦੁਸਾਂਝੀ ਸੰਤ ਦਸੌਂਧਾ ਸਿੰਘ ਜੀ ਨੱਗਰ ਵਾਲਿਆਂ ਤੋਂ ਪੁਛਿਆ ਹੋਇਆ ਸੀ । ਪੜ੍ਹਨਾ ਛੱਡ ਦਸਤਕਾਰੀ ਕੰਮ ਸਮੇਤ ਵਡੇ ਭਰਾ ਸੰਤ ਪ੍ਰੀਤਮ ਸਿੰਘ ਜੀ ਦੇ ਫਗਵਾੜੇ ਕਰਦੇ । ਅੰਦਰੋਂ ਉਗੇ, ਸਤਿਗੁਰੂ ਜੀ ਦੀ ਸੇਵਾ ਕਰਨੀ ਹੈ । ਦੋਵੇਂ ਭਰਾ ਇਸ਼ਨਾਨ ਕਰ ਮਾਲਾ ਫੇਰਦੇ, ਲੋਕ ਭਗਤਾਂ ਦੀ ਜੋੜੀ ਕਹਿੰਦੇ । ਸੰਤ ਜੀ ਭੈਣੀ ਸਾਹਿਬ ਆਏ ਘਰ ਨਾ ਗਏ । ਪਿਤਾ ਤੇ ਭਰਾਵਾਂ ਦੇ ਕਹਿਣ ਤੇ ਭੀ ਕਾਨਫ੍ਰੰਸ ਦੇ ਮੇਲੇ ਬਾਦ ਫਗਵਾੜੇ ਸਤਿਗੁਰੂ ਜੀ ਠਹਿਰੇ, ਅੰਮ੍ਰਿਤਸਰ ਨੂੰ ਜਾਂਦੇ । ਸੰਤ ਜੀ ਨੂੰ ਪਿਤਾ ਜੀ ਤੇ ਭਰਾ ਮਿਲੇ ਕਿਹਾ ਘਰ ਟਿਕ, ਅਗੇ ਘੋੜਿਆਂ ਦੀ ਸੇਵਾ ਵਾਲਿਆਂ ਕੋਲ ਘਲੇ ਸੁਣੇ ਸੀ, ਹੁਣ ਨੇਮ ਵਿਚ ਭੀ ਨਹੀਂ ਲਾਏ ਸੁਣਿਆ ਹੈ, ਸੰਤ ਜੀ ਕਿਹਾ, ਜਾਚ ਸਿਖਾਂਦੇ ਹਨ । ਸੰਤ ਜੀ ਭੈਣੀ ਸਾਹਿਬ ਲਾਂਗਰੀ ਹੋ ਲਗੇ, ਸਤਿਗੁਰੂ ਜੀ ਨੇ ਮਾਤਾ ਜੀਉਣ ਕੌਰ ਕੋਲ ਕੁਝ ਦਿਨ ਭੇਜਿਆ । ਕੁਝ ਦਿਨ ਮਾਤਾ ਜੀ ਦਾ ਵਰਤਾਉ ਵੇਖਿਆ, ਹੁਕਮ ਵਿਚ ਰਹਿ ਵਸਤਾਂ ਫੜਾਂਦੇ ਰਹੇ । ਸਤਿਗੁਰੂ ਜੀ ਪੁਛਿਆ ਕੁਝ ਸਿਖਿਆ ਭੀ ਹੈ, ਡਰਦਾ ਹਾਂ ਪੁਛਦਾ ਨਹੀਂ । ਜੋ ਹੁਕਮ ਕਰਦੇ ਹਨ ਕਰਦਾ ਹਾਂ । ਸਤਿਗੁਰੂ ਜੀ ਕਿਹਾ, ਮਾਤਾ ਜੀ ਤੋਂ ਡਰਨ ਦੀ ਲੋੜ ਨਹੀਂ, ਅਰਜ਼ ਕਰੀਂ । ਸੇਵਾ ਤੇ ਲਗਾ ਹਾਂ ਸੁਮੱਤ ਦਿਓ । ਸੰਤ ਜੀ ਸਤਿਗੁਰੂ ਦੀ ਸੇਵਾ ਤੋਂ ਵਿਹਲੇ ਹੋ ਮਾਤਾ ਜੀ ਪਾਸ ਆਏ । ਅਰਜ਼ ਕੀਤੀ, ਮਾਤਾ ਜੀ ਕਿਹਾ, ਉਨ੍ਹਾਂ ਦੇ ਅਨੇਕ ਸੇਵਕ ਹਨ । ਤੂੰ ਓਮੀ ਤੇ ਅੰਜਾਣ, ਆਏ ਅਰਥ ਨੂੰ ਕਦੇ ਨਿਰਾਸ ਨਾ ਕਰੀਂ ਤੇ ਝਿੜਕ ਜਰੀਂ । ਜੋ ਹੱਥ ਆਵੇ ਖੁਲ੍ਹੇ ਦਿਲ ਵਰਤੀਂ ਮਿਠਾ ਬੋਲੀਂ ਆਦਰ ਨਾਲ । ਸਵਾਲੀ ਆਏ ਨੂੰ ਖਾਲੀ ਨਹੀਂ ਮੋੜਨਾ ਜੇ ਸੌ ਦੇ ਨਾ ਸਕੀਏ ਦਸ ਹੀ ਦੇਈਏ ਤਾਂ ਉਹ ਬਿਗਾਨਾ ਨਹੀਂ ਰਹਿ ਜਾਂਦਾ ।

ਸਤਿਗੁਰੂ ਜੀ ਇਸ ਸਮੇਂ ਦੁਧ ਨਾ ਛਕਦੇ ਸੀ । ਸੰਗ੍ਰਹਿਣੀ ਕਰ । ਮਾਤਾ ਜੀਉਣ ਕੌਰ ਜੀ ਅੰਮ੍ਰਿਸਰ ਦੇ ਸੰਗਲ ਵਾਲੇ ਸਾਧੂ ਦੇ ਅਖਾੜੇ ਪਾਸੋਂ ਇਲਾਜ ਮਾਲਜੋਬਨ ਇਲਾਜ ਕਰਵਾਈਆ ਸੀ ਤੇ ਰਾਜ਼ੀ ਹੋਏ ਸੀ । ਸਤਿਗੁਰੂ ਜੀ ਉਸੇ ਸਾਧ ਨੂੰ ਮਿਲ ਤੇ ਮਾਤਾ ਜੀ ਤੋਂ ਸੁਣ ਇਹ ਸੰਜਮ ਬਣਾਇਆ, ਅੱਠੀਂ ਪਹਿਰੀਂ ਥੋੜਾ ਹਿਸਾ ਪ੍ਰਸ਼ਾਦਾ ਛਕਦੇ ਫਲ ਜਾਂ ਪਨੀਰ ਛਕਦੇ । ਜਾਂ ਬਦਾਮਾਂ ਦਾ ਸ਼ਰਬਤ । ਭਜਨ ਬੰਦਗੀ ਵਿਚ ਰੁਝੇ ਸਤ ਸੰਤੋਖ ਧਾਰੀ ਰਖ਼ਦੇ । ਜਿਤਨਾ ਪਦਾਰਥਰ ਪਹਿਲਾਂ ਬਹੁਤ ਛਕਦੇ, ਉਤਨਾ ਹੀ ਹੁਣ ਥੋੜਾ ਛਕਦੇ ਤੇ ਕਹਿੰਦੇ, ਅਗੇ ਖਾਣ ਲਈ ਜੀਉਣ ਵਾਲਿਆਂ ਵਾਂਗ ਦਿੱਤੀ ਹੈ, ਹੁਣ ਜੀਉਣ ਲਈ ਹੀ ਖਾਂਦੇ ਹਾਂ, ਨਹੀਂ ਤੇ ਲੋੜ ਆਸ਼ਾ ਨਹੀਂ ਰਹੀ । ਇਹ ਬਚਨ ਮੈਨੂੰ ਸੰਤ ਰਤਨ ਸਿੰਘ ਜੀ ਦੱਸੇ ਹਨ । ਸਤਿਗੁਰੂ ਜੀ ਦੇ ਨਾਮ ਦੇ ਅੱਖਰ ਮੈਂ ਚਾਰ ਇਸ ਲਈ ਅਡੋ ਅਡ

ਲਿਖਦਾ ਹਾਂ ਇਕ ਤੇ ਸਤਿਗੁਰੂ ਜੀ ਆਪ ਆਪਣੇ ਦਸਤਖਤ ਕਰਨ ਸਮੇਂ ਸਾਦੇ ਜਿਹੇ ਲਿਖਦੇ ਸੀ ਦੂਜਾ ਮੈਂ ਸੰਤ ਚਵਿੰਡੇਵਾਲੇ ਕੇਸਰ ਸਿੰਘ ਜੀ ਤੋਂ ਸੁਣਿਆ ਹੋਇਆ ਹੈ, ਸਤਿਗੁਰੂ ਦੇ ਨਾਮ ਨੂੰ ਚਾਰ ਅੱਖਰ ਤਾਂ ਹੀ ਲਗਦੇ ਹਨ ਜੇ ਰ ਪੈਰੀਂ ਨਾ ਪਵੇ, ਕਿਉਂਕਿ ਪੈਰੀਂ ਪਿਆ ਅੱਖਰ ਢਾਈ ਅੱਖਰ ਪ੍ਰੇਮ ਦੇ ਪੜ੍ਹੇ ਸੁ ਪੰਡਿਤ ਹੋਇ ਦੇ ਅਰਥ ਅਨੁਸਾਰ ਅੱਧਾ ਅੱਖਰ ਘੱਟ ਜਾਂਦਾ ਹੈ। ਜਿਵੇਂ ਸਭ ਅਖਬਾਰਾਂ ਵਾਲਿਆਂ ਤੇ ਵਿਦਵਾਨਾਂ ਇਸ ਕਾਨਫ੍ਰੰਸ ਹੋਣ ਬਾਬਤ ਬਹੁਤ ਲਿਖਿਆ, ਤਿਵੇਂ ਹੋਣ ਦੇ ਬਾਦ ਵੀ ਬਹੁਤ ਸੰਤਾ ਤੇ ਸ੍ਰਿਸ਼ਟ ਕੌਮਾਂ ਵਿਚੋਂ ਅਵਲ ਹੋਣ ਦਾ ਮਾਣ ਦੇ ਸਾਰਿਆਂ ਲਿਖਿਆ, ਪਰ ਭਾਈ ਵੀਰ ਸਿੰਘ ਜੀ ਤੇ ਗੰਡਾ ਸਿੰਘ, ਕਰਤਾਰ ਸਿੰਘ, ਸੁਚਾ ਸਿੰਘ, ਤੇਜਾ ਸਿੰਘ, ਸਗੋਂ ਆਪਣੇ ਬਣੇ ਥਾਂ ਨੂੰ ਖਤਰਾ ਜਾਣ, ਬਹੁਤਾ ਉਲਟ ਲਿਖਣਾ ਬੋਲਣਾ ਨਾਮਧਾਰੀਆਂ ਦੇ ਸ਼ੁਰੂ ਕੀਤਾ। ਸ਼ੇਖੂਪੁਰੇ ਦੇ ਜ਼ਿਲੇ ਨਨਕਾਣੇ ਵੱਲ ਝੱਬਰ ਪਾਰਟੀ ਦਾ ਬੋਲ-ਬਾਲਾ ਸੀ। ਤੇ ਲਿਖਣ ਵਾਲਿਆਂ ਵਿਚ ਭਾਈ ਵੀਰ ਸਿੰਘ ਜੀ ਦਾ ਜਿਸ ਪਾਰੋਂ ਜਿਵੇਂ ਸਤ੍ਰ ਨੇ ਭੈਣੀ ਸਾਹਿਬ ਧਾਰੀ ਸੀ, ਸਿਰੇ ਨਾ ਚੜ੍ਹੀ। ਸਤਿਗੁਰੂ ਜੀ ਪੂਰਨਮਾਸ਼ੀ ਤੇ ੪-੫ ਮੱਘਰ ਨਨਕਾਣੇ ਸਾਹਿਬ ਦਰਸ਼ਨ ਦਿੱਤੇ। ਸੰਤ ਭਗਤ ਸਿੰਘ, ਮੰਗਲ ਸਿੰਘ, ਬੰਤਾ ਸਿੰਘ, ਫੌਜਾ ਸਿੰਘ, ਟਹਿਲ ਸਿੰਘ, ਆਦਿ ਸ਼ਬਦੀ ਤੇ ਜੈ ਸਿੰਘ, ਦਰਸ਼ਨ ਸਿੰਘ, ਖਜ਼ਾਨ ਸਿੰਘ ਜੀ ਰਾਗੀਆਂ ਸ਼ਬਦ ਕੀਰਤਨ ਕੀਤਾ। ਗੁਰਬਾਣੀ ਤੋਂ ਬਿਨਾ ਬਾਹਰ ਦੀ ਤੁਕ ਪ੍ਰਮਾਣ ਲਾਣ ਦਾ ਹੁਕਮ ਨਾ ਸੀ। ਲੰਗਰ ਸਭ ਨੂੰ ਇਕ ਰਸ ਮਿਲਦਾ ਸੀ। ੫ ਮੱਘਰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਬਾਦ ਸਤਿਗੁਰੂ ਜੀ ਪਾਸ ਗਿਆਨੀ ਸਤਿਨਾਮ ਸਿੰਘ ਜੀ ਐਡੀਟਰ ਸਤਿਗੁਰ ਨਾਨਕ ਦਰਸ਼ਨ ਨੇ ਅਰਜ਼ ਕੀਤੀ ਕਿ ਸਰਦਾਰ ਬਹਾਦਰ ਮਹਿਤਾਬ ਸਿੰਘ ਜੀ ਪ੍ਰਧਾਨ ਗੁਰਦੁਆਰਾ ਪ੍ਰਬੰਧਕ ਕਮੇਟੀ, ਨਨਕਾਣਾ ਸਾਹਿਬ ਦੀ ਇਛਾ ਹੈ ਕਿ ਆਪ ਦਰਬਾਰ ਸਾਹਿਬ ਦਰਸ਼ਨ ਦਿਉ। ਸਤਿਗੁਰੂ ਜੀ ਉਤਰ ਦਿੱਤਾ, ਅਸੀਂ ਸਰਦਾਰ ਬਹਾਦਰ ਜੀ ਦੇ ਯਾਦ ਕਰਨ ਵਲੋਂ ਤੇ ਕਮੇਟੀ ਦੇ ਧੰਨਵਾਦੀ ਹਾਂ। ਪਰ ਜੋ ਗੁਰੂ ਨਾਨਕ ਜੀ ਦੇ ਦਰ ਵਲੋਂ ਸੇਵਕ ਉਦਾਸੀ ਤੇ ਨਿਰਮਲੇ ਫਰਕ ਪੈਣ ਕਰ ਪਰੇ ਹੋ ਗਏ ਹਨ, ਜਿਚਰ ਉਹ ਨਾ ਆਉਣ ਅਸਾਂ ਉਚਰ ਨਹੀਂ ਜਾਣਾ ਭਾਵੇਂ ਮੈਂ ਭੀ ਅੱਗੇ ਜਾ ਕੇ ਅਸੰਤੁਸ਼ਟ ਹੀ ਇਕ ਵਾਰ ਦਰਬਾਰ ਸਾਹਿਬ ਦੇ ਪ੍ਰਬੰਧਕਾਂ ਵਲੋਂ ਮੁੜਿਆ ਸਾਂ। ਮੈਨੂੰ ਇਤਨਾ ਉਹ ਖਿਆਲ ਨਹੀਂ ਜਿਤਨਾ ਉਨ੍ਹਾਂ ਸ਼ਰਧਾਲੂਆਂ ਦਾ ਹੈ ਤੇ ਨਾਲੇ ਭੈਣੀ ਸਾਹਿਬ ਹੋਈ ਕਾਨਫ੍ਰੰਸ ਤੇ ਮਤੇ ਪਾਸ ਕੀਤਿਆਂ ਨੂੰ ਜਿਚਰ ਅਸੀਂ ਅਕਾਲੀਆਂ ਵਲੋਂ ਅਮਲ ਹੋਇਆ ਨਹੀਂ ਵੇਖ ਲੈਂਦੇ ਅਸੀਂ ਆਪਣੇ ਮੰਦਰ ਦੀ ਚਾਹ ਗੁਰਦਰਬਾਰ ਦੇ ਦਰਸ਼ਨ ਦੀ ਉਨ੍ਹਾਂ ਨਾਲ ਰਲ ਹੀ ਪੂਰੀ ਕਰਾਂਗੇ। ਨਾਲੇ ਜਦ ਉਹ ਸੁਣਨਗੇ ਕਿ ਸਾਡੇ ਹਿਤੋਂ ਨਾਮਧਾਰੀ ਨਹੀਂ ਆਉਂਦੇ ਤਾਂ ਉਹ ਵੀ ਚਲਣਗੇ ਮਨੋ ੬ ਮਘਰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿਚ ਸਰਦਾਰ ਬਹਾਦਰ ਮਹਿਤਾਬ ਸਿੰਘ ਜੀ ਅਤੇ ਸ੍ਰ: ਬੂਟਾ ਸਿੰਘ ਜੀ ਚਾਰ-ਚੱਕ ਵਾਲੇ ਆਏ। ਸਤਿਗੁਰੂ ਜੀ ਆਦਰ ਦੇ ਪਿਆਰ ਨਾਲ ਨੇੜੇ ਬਹਾਏ। ਉਨ੍ਹਾਂ ਕਲ ਵਾਲੀ ਦਰਸ਼ਨ ਦੇਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਕਿਹਾ, ਜਦ ਸਾਡੇ ਭਰਾ ਉਹ ਆਉਣਗੇ, ਜੋ ਉਦਾਸੀ ਨਰਾਜ਼ ਹਨ, ਤਦੋਂ ਜਾਵਾਂਗੇ। ਹਾਲੇ ਸਾਨੂੰ ਕੁਝ ਨਾ ਕਹੋ। ਸ੍ਰਦਾਰ ਬਹਾਦਰ ਜੀ ਕਿਹਾ, ਅਸਾਂ ਆਪ ਦਾ ਦਰਸ਼ਨ ਜ਼ਰੂਰ ਉਥੇ ਕਰਨਾ ਹੈ, ਅਸਾਂ ਗੁਰੂ ਨਾਨਕ ਸਰਬ ਸੰਪ੍ਰਦਾ ਕਾਨਫ੍ਰੰਸ ਦਾ ਦੀਵਾਨ ਰਖਿਆ ਹੋਇਆ ਹੈ ਤਾਂ ਸਤਿਗੁਰੂ ਜੀ ਕਿਹਾ, ਅਸੀਂ ਭੀ ਆਵਾਂਗੇ, ਤੁਸੀਂ ਚਲੋ।

ਸਤਿਗੁਰੂ ਜੀ ਸਾਢੇ ਅੱਠ ਵਜੇ ਸਾਧ ਸੰਗਤ ਤੇ ਜਥੇਦਾਰਾਂ ਸਮੇਤ ਦਰਸ਼ਨ ਨੂੰ ਤੁਰੇ। ਸ੍ਰ:

ਬਹਾਦਰ ਮਹਿਤਾਬ ਸਿੰਘ ਜੀ ਅਗੋਂ ਸਵਾਗਤ ਵਜੋਂ ਬੈਂਡ ਵਾਜੇ ਨਾਲ ਮਿਲੇ ਤੇ ਆਦਰ ਨਾਲ ਉਚੇ ਸਥਾਨ ਤੇ ਬਠਾਇਆ। ਸਤਿਗੁਰੂ ਜੀ ਸਾਥ ਗਏ ਸਾਧਾਂ ਨੂੰ ਆਦਰ ਨਾਲ ਬਠਾਇਆ। ਸਤਿਗੁਰੂ ਜੀ ਦੇ ਜਾਣ ਤੋਂ ਪਹਿਲਾਂ ਅਗਾਂ ਸ੍ਰ: ਟਹਿਲ ਸਿੰਘ ਜੀ ਨਿਰਮਲੇ, ਪੰਡਤ ਸੰਪੂਰਨ ਸਿੰਘ ਜੀ, ਸਵਾਮੀ ਬਿਸ਼ਨ ਦਾਸ ਜੀ ਨਿਰਬਾਣ ਚਿਮਟੇ ਵਾਲੇ, ਸਿੰਘ ਸਾਹਿਬ ਭਾਈ ਸਾਹਿਬ ਸਿੰਘ ਜੀ ਬੁਢਾ ਦਲ ਵਹੀਰ, ਸੇਵਾ ਪੰਥੀ ਮਹਾਤਮਾ ਸਹਿਜਧਾਰੀ ਵੀਰ ਤੇ ਅਕਾਲੀ ਨੇਤਾ ਸ੍ਰ: ਮਹਿਤਾਬ ਸਿੰਘ ਜੀ, ਸ੍ਰ: ਈਸ਼ਰ ਸਿੰਘ ਜੀ ਮਝੈਲ, ਜਨਰਲ ਸਕੱਤਰ ਸ਼ਰੋਮਣੀ ਅਕਾਲੀ ਦਲ ਸ੍ਰ: ਗੁਪਾਲ ਸਿੰਘ ਜੀ ਕੌਮੀ ਸੰਤ ਚੜ੍ਹਤ ਸਿੰਘ ਜੀ, ਸ੍ਰ: ਕਰਤਾਰ ਸਿੰਘ ਜੀ ਜਰਨਲ ਸਕੱਤਰ ਸ੍ਰੀ ਗੁਰੂ ਸਿੰਘ ਸਭਾ ਅੰਤਿਸਰ, ਸ੍ਰ: ਨੌਰੰਗ ਸਿੰਘ ਜੀ ਤਾਂਘੀ, ਸ੍ਰ: ਬਿਸ਼ਨ ਸਿੰਘ ਜੀ ਆਦਿ ਸਭ ਸਜੇ ਸੀ। ਅਰੰਭ ਵਿਚ ਸੰਤ ਤੇਜਾ ਸਿੰਘ ਜੀ ਹੈਡ ਗ੍ਰੰਥੀ ਸ੍ਰੀ ਨਨਕਾਣਾ ਸਾਹਿਬ ਨੇ ਗੁਰੂ ਨਾਨਕ ਦੇਵ ਜੀ ਦੀਆਂ ਸਭ ਸੰਪ੍ਰਦਾਵਾਂ ਤੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਤੇ ਫੇਰ ਭੈਣੀ ਸਾਹਿਬ ਹੋਈ ਕਾਨਫ੍ਰੰਸ ਤੇ ਮਲੇਰਕੋਟਲੇ ਹੋਏ ਸ਼ਹੀਦਾਂ ਦੀ ਯਾਦ ਦਾ ਧੰਨਵਾਦ ਜ਼ਿਕਰ ਸੁੰਦਰ ਸ਼ਬਦਾਂ ਵਿਚ ਕੀਤਾ। ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਚੱਕਰਵਰਤੀ ਜੀ ਬੋਲੇ, ਬਹੁ ਰੰਗ ਦੀ ਗੁਰੂ ਨਾਨਕ ਜੀ ਦੀ ਫੁਲਵਾੜੀ ਜੁੜੀ ਖਿੜੀ ਵੇਖ ਸ੍ਰ: ਮਹਿਤਾਬ ਸਿੰਘ ਫੁਲੇ ਨਾ ਸਮਾਉਂਦੇ, ਸੋ ਬੋਲੇ ਤੇ ਕਿਹਾ, ਸਾਨੂੰ ਆਸ ਨਹੀਂ ਸੀ, ਭਲਾ ਸਮਾਂ ਆਉਣ ਦੀ ਜਦੋਂ ਸੁਹਾਵਣਾ ਸਮਾਂ ਆ ਹੀ ਪੁਜਾ ਦਿਸ ਰਿਹਾ ਹੈ। ਗੁਰੂ ਪ੍ਰਮੇਸ਼ਰ ਦੀ ਦਯਾ ਨਾਲ ਮੈਨੂੰ ਡਰ ਲਗਦਾ ਹੈ ਇਹ ਖਿਆਲ ਕਰ ਕਿਤੇ ਨਜ਼ਰ ਹੀ ਨਾ ਲਗ ਜਾਏ, ਅੰਨ ਓਸੇ ਵੇਲੇ ਕਿਤੋਂ ਕਰਤਾਰ ਸਿੰਘ ਝਬਰ, ਸਚਾ ਸਿੰਘ ਜੇਚੱਕੀਆਂ, ਤੇਜਾ ਸਿੰਘ ਚੂਹੜਕਾਣੀਆ ਆ ਗਏ ਤੇ ਗੈਬੀ ਗੱਲੇ ਛਡਣ ਲਗੇ। ਈਰਖੀ ਮਤਾਬੀਆਂ ਜਗਾ ਦਿੱਤੀਆਂ। ਸਰਦਾਰ ਜੀ ਉਨ੍ਹਾਂ ਨੂੰ ਬੋਲਣ ਲਈ ਵਕਤ ਨਾ ਦੇਣ ਸਤਿਗੁਰੂ ਜੀ ਸਰਦਾਰ ਜੀ ਨੂੰ ਕਿਹਾ, ਤੁਸੀਂ ਡਰੋ ਨਾ, ਇਨ੍ਹਾਂ ਗਲਾਂ ਨਾਲ ਤੁਹਾਡਾ ਸਾਡਾ ਇਤਫਾਕ ਨਹੀਂ ਟੁਟਦਾ ਤੇ ਸਤਿਗੁਰੂ ਜੀ ਨਾਮਧਾਰੀ ਸੰਗਤ ਨੂੰ ਚਬਤ ਵਿੱਚ ਤੇ ਚੁਪ ਰਹਿਣ ਦਾ ਹੁਕਮ ਦਿੱਤਾ। ਉਨ੍ਹਾਂ ਮਨ ਆਇਆਂ ਕਰ ਲਈਆਂ। ਸਰਦਾਰ ਜੀ ਦੇ ਵਕਤ ਦੇਣ ਤੇ ਸਾਰਿਆਂ ਜਰ ਲਈਆਂ। ਬਾਦ ਗੋਪਲ ਸਿੰਘ ਜੀ ਕੌਮੀ ਤੇ ਈਸ਼ਰ ਸਿੰਘ ਜੀ ਮਝੈਲ, ਉਨ੍ਹਾਂ ਦੇ ਕਹਿਣ ਦਾ ਧੂੰਆਂ ਬੜੇ ਠਰੰਮੇ ਨਾਲ ਅਨਜਾਣਾਂ ਦੇ ਮੂੰਹਾਂ ਤੋਂ ਲਾਹ ਦਿੱਤਾ। ਉਨ੍ਹਾਂ ਦੇ ਸੱਦੇ ਤੇ ਘਰ ਆਇਆਂ ਦਾ ਹਿਸਾਬ ਨਾ ਸੋਚਿਆ ਪਰ ਇਨ੍ਹਾਂ ਉਚੇ ਇਖਲਾਕ ਦਾ ਸਬੂਤ ਦਿੱਤਾ। ਅਗੋਂ ਲਈ ਸੰਤ ਇੰਦਰ ਸਿੰਘ ਜੀ ਸਤਿਗੁਰੂ ਜੀ ਅਗੇ ਓਥੇ ਹੀ ਅਰਜ਼ ਕਰ ਦਿੱਤੀ ਜਿਥੇ ਗੈਰ-ਜ਼ਿਮੇਵਾਰ ਹੀ ਧਾਵਾ ਕਰੀ ਜਾਣ, ਆਪ ਨਾ ਜਾਇਆ ਆਇਆ ਕਰੋ। ਸਤਿਗੁਰੂ ਜੀ ਉਤਰ ਦਿੱਤਾ, ਅਸਾਂ ਤਾਂ ਚੰਗੇ ਵਲੋਂ ਵੇਖਣਾ ਹੈ। ਸ੍ਰ: ਮਹਿਤਾਬ ਸਿੰਘ ਗੁਪਾਲ ਸਿੰਘ, ਈਸ਼ਰ ਸਿੰਘ ਜੀ ਵਲ ਤੁਸੀਂ ਵੇਖੋ। ਸਾਡਾ ਇਹ ਧਰਮ ਹੈ ਤੇ ਉਨ੍ਹਾਂ ਦਾ ਉਹ ਧਰਮ ਹੈ। ਤੇ ਕਿਹਾ ਤੁਸੀਂ ਉਨ੍ਹਾਂ ਲਈ ਭੀ ਗੁਰੂ ਆਗੇ ਅਰਜ਼ ਕਰੋ। ਉਨ੍ਹਾਂ ਨੂੰ ਭੀ ਮਿਲ ਬੈਠਣ ਬੋਲਣ ਵਰਤਣ ਦੀ ਸੁਮੱਤ ਗੁਰੂ ਬਖਸ਼ੇ ਤੇ ਹਿਰਦੇ ਵਿਚ ਸ਼ਾਂਤ ਦੇਵੇ। ਕਿਸੇ ਤੇ ਗਿਲਾਨ ਕੀਤਿਆਂ ਆਪਣੇ ਤੇ ਪੈਣ ਦਾ ਡਰ ਏ। ੭ ਮੱਘਰ ਆਸਾ ਦੀ ਵਾਰ ਦੇ ਦੀਵਾਨ ਬਾਦ ਚੱਕਰਵਰਤੀ ਜੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬੋਲੇ। ਗੁਰਬਾਣੀ ਬਿਨਾ ਹੋਰ ਤਰਜ਼ਾ ਤੁਕਾਂ ਨਾ ਪੜ੍ਹੋ ਤੇ ਗੁਰਮੁਖੀ ਬਾਣੇ ਬਿਨਾ ਬਸਤਰ ਨਾ ਪਹਿਨੋ। ਇਹ ਅੰਗਰੇਜ਼ ਦੀ ਚਾਲ ਹੈ ਤੁਸੀਂ ਇਸ ਤੋਂ ਬਚ ਕੇ ਰਹੋ। ਸੰਤ ਮੰਗਲ ਸਿੰਘ ਜੀ ਬੋਲੇ ਕੂਕਿਉ ਮੇਰੀਆਂ ਗਲਾਂ ਕੰਨਾਂ ਤੋਂ ਪੱਗਾਂ ਚੁਕਕੇ ਸੁਣੋ। ਜਦ ਅਕਾਲੀ ਨਵੇਂ ਨਵੇਂ ਗੁਰਦੁਆਰੀਂ ਚੜ੍ਹੇ ਸੀ, ਸ੍ਰੀ ਸਤਿਗੁਰੂ ਜੀ ਏਥੇ ਗੁਰਦੁਆਰੇ ਦਾ ਦਰਸ਼ਨ ਕਰਨ ਗਏ ਸੀ। ਪਰ ਉਨ੍ਹਾਂ ਚੰਗਾ ਸਲੂਕ ਨਾ ਕੀਤਾ, ਸਗੋਂ ਮਸਤਾਨੇ ਮਿਲਖਾ ਸਿੰਘ, ਕੁੰਦਨ ਸਿੰਘ, ਮਈਆ ਸਿੰਘ, ਪ੍ਰਭਾ ਸਿੰਘ

ਆਦਿ ਨੂੰ ਧੱਕ ਕੇ ਅੰਦਰ ਜਾ ਦਿੱਤਾ ਸੀ ਤੇ ਸ੍: ਆਤਮਾ ਸਿੰਘ ਜੀ ਲਾਲ ਸਿੰਘ ਜੀ ਭਾਈਕੋਟ ਤੇ ਕਿਰਪਾ ਸਿੰਘ ਵਰਨ, ਝੰਡਾ ਸਿੰਘ ਮਸਤਾਨੇ ਕਿਲ੍ਹੇ ਵਾਲੇ ਨੇ ਜਾ ਦਾਬਾ ਮਾਰ ਜੇ ਕੂਕੇ ਰੋਹ ਵਿਚ ਆ ਚੜ੍ਹ ਪਏ ਤਾਂ ਤੁਹਾਨੂੰ ਮਹੰਤ ਵਾਂਗੂ ਫੂਕ ਦੇਣ ਗੇ ਜਾ ਛੁਡਾਏ ਸੀ। ਹੁਣ ਤੇ ਸਤਿਗੁਰੂ ਜੀ ਦੀ ਦਯਾ ਹੈ, ਕੋਈ ਤੁਹਾਡਾ ਪੱਖ ਵੀ ਪੂਰਨ ਲਗ ਪਏ ਨੇ। ਤੇ ਸੰਤ ਜੀ ਕਿਹਾ, ਕੂਕਿਓ ਸਭ ਆਪਣੇ ਪਾਸ ਆਸਣ ਗਡਵਾ ਡੇਰੇ ਰਖਿਆ ਕਰੋ। ਦਰੀਆਂ ਗੰਦ ਭਰੀਆਂ ਤੇ ਨਲਕੇ ਹਲਕੇ ਤੁਸੀਂ ਲੋਕਾਂ ਲਈ ਰਹਿਣ ਦਿਓ। ਬਿਹੰਗਮਾਂ ਨੂੰ ਪੱਕੀ ਪਕਾਈ ਰੋਟੀ ਨਾ ਦਿਓ। ਤੁਸੀਂ ਜਦ ਬਾਹਰ ਹਲ ਵਾਹੁਣ ਜਾਓ ਜਾਂ ਸਵਾਣੀ ਰੋਟੀ ਲੈ ਕੇ ਮਗਰ ਜਾਵੇ, ਬਿਹੰਗਮ ਨੂੰ ਕਹੋ ਬਾਹਰ ਜਾ ਕੇ ਭਜਨ ਕਰੇ। ਤੇ ਅੱਠੀ ਪਹਿਰੀਂ ਪ੍ਰਸ਼ਾਦਾ ਸੌਧ ਦਾ ਪਕਾ ਕੇ ਛਕੇ, ਜਿਹੜਾ ਬਿਹੰਗਮ ਨੂੰ ਰੋਟੀ ਦਏਗਾ, ਉਹ ਨਹੀਂ ਬਖਸ਼ਿਆ ਜਾਵਗਾ ਤੇ ਜਿਹੜਾ ਬਿਹੰਗਮ ਗ੍ਰਿਸਤੀ ਦਾ ਗੁਤਾਵਾ ਕਰ ਸਕਦਾ ਹੈ, ਮੁੰਡਾ ਖਡਾ ਸਕਦਾ ਹੈ, ਉਹ ਪ੍ਰਸ਼ਾਦਾ ਕਿਉਂ ਨਹੀਂ ਪਕਾ ਸਕਦਾ। ਸੰਤ ਮਿਰਜ਼ੇ ਵਾਲੀਏ ਜਵਾਹਰ ਸਿੰਘ ਜੀ ਜਿਸ ਘਰ ਜਾਇਆ ਕਰਦੇ ਸਨ, ਸਾਰੇ ਟੱਬਰ ਨੂੰ ਪਿਛਲੀ ਰਾਤੇ ਜਗਾ ਇਸ਼ਨਾਨ ਕਰਾ ਬੈਠ ਮਾਲਾ ਫੇਰਨ ਸਖਾ ਕੁਝ ਦਿਨ ਰਹਿ ਹੇਰਤਲ ਘਾਸ ਪਾ ਜਾਂਦੇ ਸੀ। ਜਾਗਣ ਦੀ ਜਾਚ ਸਿਖਾ ਜਾਂਦੇ ਸਨ। ਕੂਕਿਓ ਕੁੜੀਆਂ ਸਦਾ ਗਰੀਬਾਂ ਨੂੰ ਦਿਉ। ਗੁਰੂ ਹਰੀ ਸਿੰਘ ਜੀ ਪਾਸ ਇਕ ਸਿੱਖ ਲੜਕੀ ਲੈ ਕੇ ਆਇਆ ਤੇ ਕਿਹਾ, ਆਪਣੇ ਸਾਹਿਬਜ਼ਾਦੇ ਲੜ ਲਾਓ। ਗੁਰੂ ਜੀ ਕਿਹਾ ਮੈਂ ਤੇ ਗਰੀਬ ਨੂੰ ਦਿਆਂਗਾ ਅੱਜ ਜੰਗੀ ਸਾਮਾਨ ਵਧ ਰਹੇ ਹਨ, ਮਨੁਖ-ਮਾਰੂ ਸਾਮਾਨ ਹੋ ਰਹੇ ਹਨ, ਸਤਿਗੁਰੂ ਜੀ ਸਾਨੂੰ ਚੰਗੀ ਮੱਤ ਦਿੱਤੀ ਹੈ। ਸੰਤ ਨਿਰਮਲੇ, ਨਿਹੰਗ, ਸੇਵਾ ਪੰਥੀ, ਉਦਾਸੀ, ਆਪਸ ਵਿਚ ਪਿਆਰ ਕਰੋ। ਥੋੜੇ ਦਿਨ ਰਹਿ ਗਏ ਨੇ ਗੁਰਮਤ ਪਰਚਾਰ ਲਈ ਸਾਂਝਾ ਦੌਰਾ ਕੀਤਾ ਜਾਵੇਗਾ। ਅਸੀਂ ਖਤ੍ਰੀਆਂ ਬ੍ਰਾਹਮਣਾਂ ਨੂੰ ਅੰਮ੍ਰਿਤ ਛਕਾਵਾਂਗੇ। ਦੂਜਿਆਂ ਨੂੰ ਇਹ ਸਿੰਘ-ਸਭੀਏ ਅਕਾਲੀ ਭਰਾ ਰਲਾ ਲੈਣਗੇ। ਇਹ ਤਦ ਹੋ ਸਕਦਾ ਹੈ ਜੇ ਗੁਰੂ ਕਾ ਹੁਕਮ ਹੋਵੇ। ਤੁਸੀਂ ਸ਼ਾਂਤ ਰਹਿ ਸਤਿ ਕਰ ਮੰਨੋ।

ਕਮਾਲ ਭਵਿਖ ਵਾਕ

ਸੰਤ ਭਗਤ ਸਿੰਘ ਜੀ ਰੰਗ ਵਿਚ ਹੋ ਕੇ ਕਿਹਾ, ਬੈਠ ਜਾ ਮੰਗਲਾ। ਸੰਤ ਜੀ ਸਤਿ ਬਚਨ ਕਹਿ ਬੈਠ ਗਏ ਤੇ ਭਗਤ ਸਿੰਘ ਜੀ ਪੰਜ ਵਾਰ ਗੱਜ ਕੇ ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲਪੁਰਖ ਬੁਲਾ ਕੇ ਕਿਹਾ। ਗੁਰੂ ਗੋਬਿੰਦ ਸਿੰਘ ਜੀ ਕਿਹਾ ਹੈ। ਧੰਨ ਸਊ ਦਿਵਸ ਪ੍ਰਗਟ ਬਪੁ ਧਰੈ ਵਾਹਿ ਨਿਵਾਸ ਸਭ ਦੂਵ ਕਿਨਾਰੇ। ਰਿਲਪੁਰ ਬੀਚ ਬਾਢੀ ਸੁਤ ਹੋਈ ਬਾਢੀ ਸੁਤ ਗੁਰ ਕਹੀਏ ਜੋਈ। ਸੋ ਮਮ ਕਲਾ ਤੇ ਅਵਤਾਰ ਹੋਈ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਸਿੱਖ ਜਿਥੋਂ ਨਿਕਲੇ ਸੀ ਫਿਰ ਓਸੇ ਖਾਤੇ ਵਿਚ ਡਿਗ ਪਏ। ਕੁੜੀਆਂ ਮਾਰਨ ਲਗ ਪਏ। ਤ੍ਰੈ ਪਿਆਲੀਆਂ ਪੀਣ ਲਗ ਪਏ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਫੇਰ ਕਰੂੰਗਾ ਖਾਲਸਾ ਵਾਕ ਸਫਲ ਕੀਤਾ। ਤੇ ਡਿੱਗੀ ਗਵਾਚੀ ਸੁਚ ਤੇ ਉਚ ਕਰਨੀ ਨੂੰ ਖਾਲਸੇ ਨੂੰ ਦਿੱਤਾ। ਜਿਸ ਕਾਰ ਨੂੰ ਚਿਤਾਰ ਦਸਮ ਜੀ ਕਿਹਾ ਹੈ, 'ਜਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ। ਪੁਨ ਦੂਆ ਦੱਸ ਗੁਰਿੰਡ ਕੋ ਮੇਰੀ ਹੈ ਪ੍ਰਣਾਮ।' ਵੇਖੋ, ਜੇ ਅਸਾਂ ਥੋੜ੍ਹੀ ਜਹੀ ਤਾਕਤ ਮਿਲਿਆਂ ਮਾੜੇ ਹੱਥੋਂ ਟੁਕ ਹੀ ਖੋਹ ਲਏ ਹਨ ਤਾਂ ਜੋ ਰੋਜ਼ ਪੜ੍ਹਦੇ ਹਾਂ, ਰਾਜ ਕਰੇਗਾ ਖਾਲਸਾ ਤੇ ਉਹ ਤਾਕਤ ਮਿਲਿਆਂ ਕੀ ਕਹਿਰ ਵਰਤੇਗਾ। ਸਾਨੂੰ ਗੁਨਾਹਗਾਰ ਨੂੰ ਸਜ਼ਾ ਦੇਣੀ ਬਣਦੀ ਸੀ ਤੇ ਸਭ ਚੰਗੇ ਮੰਦੇ ਨੂੰ ਇਕੋ ਛਾਬੇ ਛੱਜ ਵਿਚ ਪਾ ਛੱਟਣਾ, ਗੁਰੂ ਕਿਰਪਾ ਕਰੇ, ਭੁਲੇ ਭਰਾਵਾਂ ਨੂੰ ਸੁਮੱਤ ਦੇ। ਅਜੇ ਭੀ ਵੇਲਾ ਹੈ, ਸਾਨੂੰ ਚਾਹੀਦਾ ਹੈ, ਜੱਟ ਤੇ ਜੁਲਾਹੇ ਗੁਆਂਢੀ ਦੇ ਸੀਰ ਵਾਂਗੂ ਕੰਮ ਤੇ ਰਲ ਕੇ ਕਰੀਏ ਘਰ ਤੇ ਰੋਟੀ ਬੇਟੀ ਦੀ ਸਾਂਝ ਆਪੋ ਆਪਣੀ ਵਖੋ

ਵਿਖਰੀ ਹੋਵੇ। ਦੇਸ਼-ਭਗਤੀ ਦਾ ਕੰਮ ਸਾਨੂੰ ਸਭ ਨੂੰ ਰਲ ਕੇ ਤੇ ਸਿੱਖੀ ਦੇ ਪਰਚਾਰ ਦਾ ਕੰਮ ਰਲ ਕੇ ਕਰਨਾ ਚਾਹੀਦਾ ਹੈ ਤੇ ਧਰਮ ਆਪੋ ਆਪਣਾ ਰਖਣਾ ਚਾਹੀਦਾ ਹੈ। ਇਸ ਅਮੋਲਕ ਪ੍ਰਚਾਰ ਦੇ ਬਾਦ ਪਾਠ ਦਾ ਭੋਗ ਪਾ ਹਵਨ ਕਰ ਕੜਾਹ ਪ੍ਰਸ਼ਾਦਿ ਅਰਦਾਸਾ ਕਰ ਵਰਤਿਆ ਤੇ ਸਭ ਮੇਲੇ ਤੇ ਆਇਆ, ਘਰਾਂ ਨੂੰ ਪਰਤਿਆ।

ਸਤਿਗੁਰੂ ਜੀ ਮਾਨਾਂਵਾਲੇ ਝਬਰਾਂ ਬਾੜੀਆਂ ਵਾਲੇ ਤੋਂ ਹੁੰਦੇ ਵਰਨੀ ਚੁਬੱਚਿਆਂ ਵਾਲੇ ਖੂਹ ਤੇ ਗੁਲਾਬ ਸਿੰਘ ਤੇ ਬੰਤ ਕੌਰ ਦੀ ਅਰਜ਼ ਮੰਨ ਪੁਤਰ ਜਨਮੇ ਦੀ ਖੁਸ਼ੀ ਵਿਚ ਮੇਲੇ ਅਰੰਭੇ ਤੇ ਦਰਸ਼ਨ ਦਿੱਤੇ। ਇਹ ਗੁਲਾਬ ਸਿੰਘ ਠੰਢਿਆਂ ਦੀ ਪਤੀ ਦੇ ਈਸ਼ਰ ਸਿੰਘ ਠੰਢੇ ਦਾ ਪੁਤਰ ਏ ਤੇ ਜਨਮ ਤੋਂ ਸੱਚੇ ਤੇ ਸਾਦੇ ਜੀਵਨ ਵਾਲਾ। ਕਿਸੇ ਦੇ ਮਾਲ ਦਾ ਨਾਂ ਲਾਲਚ ਕਰਨ ਵਾਲਾ ਸਾਧੂ ਏ। ਤਿੰਨਾਂ ਚੌਂਹ ਧੀਆਂ ਪਿਛੋਂ ਪੁਤਰ ਹੋਏ ਦੀ ਖੁਸ਼ੀ ਵਿਚ ਸੰਤ ਆਲਾ ਸਿੰਘ ਜੀ ਤੋਂ ਅਖੰਡਪਾਠ ਕਰਾ ਭਜਨ ਪੁਛ ਲਿਆ ਸੀ ਇਸ ਨੇ। ਬੰਤ ਕੌਰ ਪੱਕੇ ਕੂਕੇ ਤੇ ਸੇਵਾਦਾਰ ਘਰ ਦੀ ਜੰਮ ਏ। ਬਾੜ੍ਹੀਆਂ ਵਾਲ ਦੇ ਸਿੱਖ ਹਰਨਾਮ ਸਿੰਘ ਦੀ ਧੀ ਤੇ ਹੀਰਾ ਸਿੰਘ ਪ੍ਰਸਿੱਧ ਪੁਰਸ਼ ਦੀ ਭਤੀਜੀ ਏ। ਸੰਤ ਆਲਾ ਸਿੰਘ ਜੀ ਦੇ ਖੂਹ ਭਿਖੀਆਂ ਵਾਲੇ ਦੇ ਨੇੜੇ ਹੋਣ ਕਰ ਇਸ ਨੂੰ ਸਾਧ ਸੰਗਤ ਦੀ ਸੇਵਾ ਤੇ ਦਰਸ਼ਨ ਕਰਨ ਦੀ ਰੀਝ ਲਗੀ ਰਹਿੰਦੀ। ਪਰ ਆਪਣੇ ਕੁਟੰਬ ਦੇ ਦਬਾ 'ਚ ਪਈ ਵਿਚੇ ਵਿਚ ਇਹ ਦੁਖ ਜਰੀ ਜਾਂਦੀ। ਇਕ ਸਮੇਂ ਗੁਜਰਾਂਵਾਲੇ ਕਾਲੇ ਕਪੜੇ ਪਹਿਨੇ ਨਾਮਧਾਰੀ ਧਰਮਸਾਲੇ ਬੰਤ ਕੌਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਹੌਸਲਾ ਧਰ ਹੱਥ ਜੋੜ ਕਹਿ ਹੀ ਦਿੱਤਾ ਸੀ। ਵੇ ਮਹਾਰਾਜ ਕਦੀ ਸਾਡੇ ਖੂਹ ਤੇ ਆਵਿਆ ਕਰੋ। ਕੋਲੋਂ ਦੀ ਹੀ ਲੰਘ ਜਾਨਾ ਏਂ। ਸਤਿਗੁਰੂ ਜੀ ਪੁਛਿਆ, ਇਹ ਬੀਬੀ ਕਿਥੋਂ ਏਂ। ਸਾਥ ਜਾਂਦਿਆਂ ਸੰਤ ਆਲਾ ਸਿੰਘ ਜੀ ਦੱਸਿਆ। ਵਰਨਾਂ ਦੇ ਚੁਬੱਚੇ ਵਾਲੇ ਖੂਹ ਤੋਂ ਹੈ। ਤੇ ਪੇਕੇ ਬਾੜ੍ਹੀਆਂ ਵਾਲੇ ਸੰਤ ਹੀਰਾ ਸਿੰਘ ਦੇ ਘਾਣੇ ਵਿਚ ਸੂ। ਬੰਤ ਕੌਰ ਕਿਹਾ, ਹਾ ਜੀ, ਮੈਂ ਹੀਰਾ ਸਿੰਘ ਜੀ ਦੀ ਭਤੀਜੀ ਹਾਂ। ਸਤਿਗੁਰੂ ਜੀ ਕਿਹਾ, ਹਾਂ ਮੈਂ ਹੀਰਾ ਸਿੰਘ ਹੋਰਾਂ ਨੂੰ ਜਾਣਦਾ ਹਾਂ। ਉਹ ਖਤਰਾਂ ਗੁਰੂ ਕੇ ਬਾਗ ਦੇ ਨੇੜੇ ਦੇ ਹਨ ਤੇ ਬਾੜ੍ਹੀਆਂ ਵਾਲੇ ਜ਼ਮੀਨ ਲੈ ਆਣ ਵੱਸੇ ਹਨ। ਸਤਿਗੁਰੂ ਜੀ ਕਿਹਾ, ਬੀਬੀ ਕਦੇ ਵਰਨੀ ਆਏ, ਸਬਬ ਬਣੇ ਤੇਰੇ ਵਲ ਆਵਾਂਗੇ।

ਨਗਾਰ

ਸਤਿਗੁਰੂ ਜੀ ਦਾ ਇਕਰਾਰ ਕਦੇ ਆਵਾਂਗੇ, ਬੰਤ ਕੌਰ ਸੰਤ ਆਲਾ ਸਿੰਘ ਜੀ ਦੇ ਡੇਰੇ ਜਾ ਕਈ ਵਾਰੀ ਚੇਤੇ ਕਰਦੀ। ਧੀਆਂ ਨੂੰ ਨਾਲ ਲੈ ਦਿਨ ਰਾਤੀਂ ਕਦੇ ਸਾਧ ਸੰਗਤ ਦਾ ਦਰਸ਼ਨ ਭੀ ਜਾ ਕਰਦੀ। ਪੇਕੇ ਘਰ ਦੀ ਖਾਸ ਸੇਵਾ ਸਾਧਾਂ ਦੀ ਕਰਨ ਦੀ ਰੀਝ ਰਹਿੰਦੀ। ਭਜਨ ਆਪ ਤੇ ਪੁਛਿਆ ਹੀ ਹੋਇਆ ਸੀ, ਪੁਤ ਜੰਮੇ ਤੇ ਸਮੇਤ ਪਤੀ ਦੇਵ ਤੇ ਬੀਬੀਆਂ ਬੱਚੇ ਦੇ ਭਜਨ ਆਖ ਕਹਿ ਦਿਵਾਏ। ਸੰਤਾਂ ਤੋਂ ਤੇ ਦਿਨ ਰਾਤ ਸਤਿਗੁਰੂ ਜੀ ਦੇ ਦਰਸ਼ਨ ਦੀ ਆਸ ਸਵਾਸ ਸਵਾਸ ਭਜਨ ਕਰ ਰਖਦੀ। ਮੇਲਾ ਪੁਤ੍ਰ ਜਨਮੇ ਦੀ ਖੁਸ਼ੀ ਦਾ ਅਰੰਭਿਆ ਤੇ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਦੇ ਕਹੇ ਮੇਲੇ ਤੇ ਆਉਣਾ ਮੰਨਿਆ ਤੇ ਨਾਲੇ ਕਿਹਾ, ਉਸ ਬੀਬੀ ਨਾਲ ਕਰਾਰ ਕੀਤਾ ਹੋਇਆ ਏ। ਸਬਬ ਬਣੇ ਕਦੇ ਆਵਾਂਗਾ। ਬੰਤ ਕੌਰ ਸਾਧ ਸੰਗਤ ਘਰ ਆਈ ਦੀ ਚਾਈਂ ਚਾਈਂ ਸੇਵਾ ਕਰਦੀ ਤੇ ਮਨ ਵਿਚ ਮੰਗ ਧਾਰੀ ਸਤਿਗੁਰੂ ਜੀ ਕਿਰਪਾ ਕਰਨ। ਹੁਣ ਮੇਰੇ ਤੋਂ ਕੁਟੰਬ ਦੀ ਪੰਡ ਉਤਾਰਨ ਤੇ ਮੇਰੀ ਸੇਵਾ ਦੀ ਰੀਝ ਲਾਹੁਣ। ਸਤਿਗੁਰੂ ਜੀ ਬੰਤ ਕੌਰ ਗੁਲਾਬ ਸਿੰਘ, ਉਨ੍ਹਾਂ ਦੀਆਂ ਬੀਬੀਆਂ ਨੂੰ ਸਾਧ ਸੰਗਤ ਦੀ ਰੀਝ ਨਾਲ ਸੇਵਾ ਕਰਦਿਆਂ ਵੇਖ ਸੰਤ ਆਲਾ ਸਿੰਘ ਜੀ ਨਾਲ ਬਚਨ ਕੀਤਾ,

ਬੀਬੀ ਦੇ ਪੇਕੇ ਘਰ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ। ਸੰਤ ਹੀਰਾ ਸਿੰਘ ਹੋਰਾਂ ਨੇ ਗੁਰੂ ਹਰੀ ਸਿੰਘ ਜੀ ਤੋਂ ਮਰਨ ਕਿਨਾਰੇ ਆਪ ਨੂੰ ਗਿਆ ਜਾਣ ਅਰਜ਼ ਕਰ ਉਮਰ ਮੰਗੀ ਸੀ ਤੇ ਕਿਹਾ ਸੀ, ਮੇਰੀ ਸਾਧ ਸੰਗਤ ਦੀ ਸੇਵਾ ਕਰਕੇ ਰੀਝ ਨਹੀਂ ਲੱਥੀ। ਦਸ ਵਰ੍ਹੇ ਹੋਰ ਉਮਰ ਦਿਓ। ਗੁਰੂ ਹਰੀ ਸਿੰਘ ਜੀ ਬਚਨ ਕੀਤਾ, ਚੰਗਾ ਭਾਈ ਜਿਵੇਂ ਤੇਰੀ ਮੰਗ ਏ. ਤਿਵੇਂ ਹੀ ਹੋਵੇਗੀ। ਸੰਤ ਜੀ ਦਸ ਵਰ੍ਹੇ ਪੂਰੇ ਦਿਨ ਗਿਣ ਫੇਰ ਜੀਵੇ ਤੇ ਸੰਗਤ ਦੀ ਸੇਵਾ ਕੀਤੀ। ਤੁਹਾਨੂੰ ਪਤਾ ਹੋਵੇਗਾ, ਬੀਬੀ ਦੇ ਪਤੀ ਦਾ ਕਿਹਾ ਸੁਭਾਅ ਏ। ਸੰਤ ਜੀ ਦੱਸਿਆ ਥੋੜ੍ਹਾ ਕੂੰਦਾ ਏ, ਠੰਡਾ ਰਹਿੰਦਾ ਏ ਤੇ ਜੰਗਲ ਵਿਚੋਂ ਓਪਰਾ ਪਸੂ ਰਲਿਆ, ਵਡਾ ਹੋਇਆ, ਪਲਿਆ ਭੀ ਸਾਈਂ ਜੇ ਆ ਜਣਾਵੇ ਤਾਂ ਬਿਨਾ ਕੁਝ ਲਏ ਖੁਸ਼ ਹੋ ਅਗੇ ਲਾ ਦੇਂਦਾ ਏ ਤੇ ਪਿੜਾਂ ਦਾ ਮਲ ਏ। ਛਾਲ ਛੜੱਪਾ ਸੌਂਚੀ ਖੇਲ 'ਚ ਵਧ ਕੇ ਕਿਸੇ ਨੂੰ ਵੰਗਾਰਦਾ ਨਹੀਂ, ਹੰਕਾਰ ਨਹੀਂ ਕਰਦਾ। ਭਜਨ ਭੀ ਪੁਛਿਆ ਸੂ, ਪਰ ਪ੍ਰਫੁਲਤ ਨਹੀਂ ਹੋਇਆ। ਜੇ ਆਪ ਕ੍ਰਿਪਾ ਦ੍ਰਿਸ਼ਟੀ ਕਰੋ ਤਾਂ ਬੰਤ ਕੌਰ ਦੀ ਰੀਝ ਭੀ ਪੂਰੀ ਹੋ ਜਾਵੇ ਜੇ ਗੁਲਾਬ ਸਿੰਘ ਖੁਲ੍ਹ ਕੇ ਸਾਧ ਸੰਗਤ ਵਲ ਲਗ ਜਾਵੇ। ਸਤਿਗੁਰੂ ਜੀ ਬਚਨ ਕੀਤਾ ਦੁਧ ਭੀ ਚੰਗਾ ਏ ਤੇ ਜਾਗ ਭੀ ਚੰਗੀ ਲਗ ਪਈ ਏ, ਅਗੋਂ ਇਨ੍ਹਾਂ ਦਾ ਭਾਗ ਏ ਜੋ ਗੁਰੂ ਕਰਤੇ ਦੀ ਰਜ਼ਾ ਏ। ਮੇਲੇ ਦਾ ਭੋਗ ਪੈਣ ਸਮੇਂ ਬੰਤ ਕੌਰ ਪੁਤਰ ਨੂੰ ਕੁਛੜ ਚੁਕੀ ਮੱਥਾ ਟਿਕਾਣ ਬਸਤਰ ਤੇ ਮਾਇਆ ਭੇਟਾ ਲਿਆਈ। ਮਨ ਵਿਚ ਧਾਰੀ ਸਤਿਗੁਰੂ ਕਿਰਪਾ ਕਰੇ, ਹੁਣ ਮੇਰੇ ਤੋਂ ਕੁਟੰਬ ਦਾ ਡਰ ਲਾਹੇ ਤੇ ਆਪਣੀ ਸੇਵਾ ਵਲ ਲਾਏ। ਗੁਲਾਬ ਸਿੰਘ ਨੇ ਘਰ ਦੇ ਘਿਓ ਦਾ ਪੀਪਾ ਭੇਟਾ ਧਰ ਮੱਥਾ ਟੇਕਿਆ, ਪਰ ਸਤਿਗੁਰੂ ਜੀ ਹੋਰ ਸਾਧੂ ਨਾਲ ਬਚਨ ਕਰਦੇ ਸੀ, ਉਨ੍ਹਾਂ ਵਲ ਦੇਖਿਆ ਭੀ ਨਾ। ਉਹ ਮੱਥਾ ਟੇਕ ਪਿਛੇ ਵਲ ਹੋ ਬੈਠੇ। ਗੁਲਾਬ ਸਿੰਘ ਜੀ ਦੇ ਮਨ ਵਿਚ ਗੇਣਤੀ ਆਈ, ਸਤਿਗੁਰੂ ਨਜ਼ਰ ਭਰ ਭੀ ਨਹੀਂ ਤੱਕਿਆ। ਸਾਧਾਂ ਤੋਂ ਸੁਣਿਆ ਹੈ 'ਤਨ ਮਨ ਹੋਇ ਨਿਹਾਲ ਬਿੰਦ ਕੁ ਨਦਰ ਝ ਕ। ਤੇ ਲੋਹਉ ਹੋਯਉ ਲਾਲ ਨਦਰਿ ਸਤਿਗੁਰੁ ਜਦਿ ਧਾਰੈ॥' ਐਨੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਪਿਛੇ ਵਲ ਤ੍ਰਿਛੀ ਨਿਗਾਹ ਕਰ ਝਾਕਿਆ। ਤੇ ਗੁਲਾਬ ਸਿੰਘ ਤੇ ਉਹ ਨਿਗਾਹ ਪਈ ਤੇ ਓਸੇ ਵੇਲੇ ਰਸਨਾ ਚਲ੍ਹਣ ਲਗ ਪਈ। ਤੇ ਅੰਦਰ ਨੂੰ ਮਸਤੀ ਜਹੀ ਤੇ ਸਵਾਦ ਸਵਾਦ ਭਾਸਣ ਲਗ ਪਿਆ। ਦੋ ਨਜ਼ਰਾਂ ਇਕ ਹੁੰਦਿਆਂ।

ਸਤਿਗੁਰੂ ਜੀ ਮੇਲੇ ਦਾ ਭੋਗ ਪਾ ਵਿਦਾ ਹੋ ਗਏ। ਪਰ ਗੁਲਾਬ ਸਿੰਘ ਹੋਰਾਂ ਦੀ ਸਭ ਮੈਲ ਧੋ ਗਏ। ਗੁਲਾਬ ਸਿੰਘ ਹੋਰਾਂ ਦੀ ਰਸਨਾ ਚਲੇ ਤੇ ਮਸਤੀ ਵਧਦੀ ਜਾਏ। ਅੰਦਰ ਹੀ ਬੈਠੇ ਰਹਿਣ ਜਾਂ ਬਾਹਰ ਹੀ ਵਿਹਾਰ ਛਡ ਪੈਰ ਪਸਾਰ ਪਏ ਰਹਿਣ। ਅੰਦਰ ਬੈਠਿਆਂ ਦੇਖ ਸੰਤ ਜੀ ਦੇ ਚਾਚੇ ਕਹਿਣ ਘਰ ਉਜੜ ਦਾ ਪਛੋਤਾ ਲਗਾ ਸੂ। ਪੁਤ ਜਾਣ ਕਰ ਘਰ ਵਾਲੀ ਨੂੰ ਕੁਝ ਕਹਿ ਨਹੀਂ ਸਕਿਆ। ਚਾਚੇ ਨੇ ਇਕ ਪੁਛਾਂ ਵਾਲਾ ਲਿਆਂਦਾ। ਉਸ ਧੂਪ ਧੁਖਾ ਥਾਲੀ ਵਜਾਈ। ਸੰਤ ਜੀ ਚੁਪ ਕਰ ਬੈਠੇ ਰਹੇ, ਨਾ ਖੇਡੇ ਨਾ ਬੋਲੇ। ਚਾਚੀ ਬੰਤ ਕੌਰ ਤੋਂ ਕੁਝ ਦਵਾਇਆ। ਤੇ ਉਹ ਨਿਰਾਸ ਹੋ ਤੁਰ ਗਿਆ। ਸੰਤ ਜੀ ਨੂੰ ਬੰਤ ਕੌਰ ਪੁਛਿਆ, ਮੈਨੂੰ ਤੇ ਕੁਝ ਦੱਸੋ ਕੀ ਵੇਦਨ ਏ। ਗੁਲਾਬ ਸਿੰਘ ਨੇ ਕਿਹਾ, ਭੋਲੀਏ ਤੈਨੂੰ ਕੀ ਭੁਲੇਖਾ ਏ। ਮੇਰਾ ਜੀਅ ਬਹਿ ਕੇ ਭਜਨ ਕਰਨ ਨੂੰ ਕਰਦਾ ਏ ਤੇ ਖਿਆਲ ਭੀ ਆਉਂਦਾ ਏ ਕਿ ਤੂੰ ਕਿਵੇਂ ਘਰ ਦਾ ਝਟ ਤੋਰੇਂਗੀ। ਬੰਤ ਕੌਰ ਕਿਹਾ ਤੂੰ ਸਾਡਾ ਫਿਕਰ ਨਾ ਕਰ ਜੋ ਰਾਮ ਜਨਾਂਦਾ ਏ ਸੋ ਕਰ। ਗੁਲਾਬ ਸਿੰਘ ਜੀ ਕੁਝ ਦਿਨ ਅੰਦਰ ਚੁਪ ਰਹੇ, ਕਦੀ ਨੀਰ ਨੈਣਾਂ ਵਿਚੋਂ ਵਗ ਕਦੇ ਹਉਕੇ ਲੈਣ ਕਦੇ ਮੂੰਹ ਢੱਕ ਲੈਣ। ਇਕ ਰਾਤੇ ਨਿਕਲ ਕੋਹ ਤੇ ਖਾਲ ਕੰਢੇ ਕੰਡਿਆਂ ਵਿਚ ਜਾ ਪਏ। ਦੂਜੇ ਦਿਨ ਕਿਸੇ ਦੱਸਿਆ ਤਾਂ ਕੰਡਿਆਂ ਵਿਚੋਂ ਕੱਢ ਘਰ ਲਿਆ

ਬੀਬੀਆਂ ਸਰੀਰ ਚੋਂ ਸੂਲਾਂ ਖਿਚੀਆਂ। ਕਈ ਦਿਨ ਕੁਝ ਨਾ ਖਾਧਾ ਪੀਤਾ, ਦੇਹ ਸੁਕ ਗਈ। ਸੰਤ ਆਲਾ ਸਿੰਘ ਜੀ ਆਏ ਤੇ ਕਿਹਾ, ਬੰਤ ਕੌਰੇ ਕੁਝ ਛਕਦੇ ਤੇ ਬੋਲਦੇ ਭੀ ਹਨ, ਬੰਤ ਕੌਰ ਕਿਹਾ, ਮੈਂ ਜ਼ੋਰ ਨਹੀਂ ਦਿੱਤਾ। ਤੇ ਉਹ ਮੰਨਦੇ ਨਹੀਂ। ਸੰਤ ਜੀ ਨੇ ਗੁਲਾਬ ਸਿੰਘ ਜੀ ਦੇ ਕੰਨ ਵਿਚ ਕਿਹਾ, ਜਦ ਬੈਲ ਨੂੰ ਭੰਣ ਲਗ ਜਾਣ ਤੇ ਆਪਾ ਪਿਆ ਵਗੇ ਫੇਰ ਕਿਉਂ ਖੋਪੇ ਚਾੜ੍ਹੀ ਰਖਣੇ ਹੋਏ ਤੇ ਜੇ ਦੇਹੀ ਤੋਂ ਮੰਦਾ ਨਾ ਹੋਵੇ ਤਾਂ "ਘਟਿ ਵਸਹਿ ਚਰਨਾਰਬਿੰਦ ਰਸਨਾ ਜਪੈ ਗੁਪਾਲ ॥ ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥" ਗੁਰਵਾਕ ਅਨੁਸਾਰ ਦੇਹ ਦੀ ਰਖਿਆ ਕਰਨੀ ਚਾਹੀਦੀ ਹੈ। ਚਾਲੇ ਚਲ ਪਏ ਘੋੜੇ ਨੂੰ ਚਾਬਕ ਨਹੀਂ ਮਾਰੀਦੀ। ਗੁਲਾਬ ਸਿੰਘਾ ਜਦ ਤੇਰੀ ਰਸਨਾ ਚਲ ਪਈ ਏ ਤੇ ਸਵਾਦ ਤੇ ਇਕਾਗਰਤਾ ਬਣੀ ਹੋਈ ਏ ਤਦ ਤੂੰ ਹੁਣ ਇਸ ਦੇਹੀ ਨੂੰ ਦੁਖ ਨਾ ਦੇ ਤੇ ਕੁਝ ਛਕ। ਤਾਂ ਗੁਲਾਬ ਸਿੰਘ ਜੀ ਉਤਰ ਦਿੱਤਾ, ਮੇਰੀਆਂ ਨਾੜਾਂ ਸੁਕ ਗਈਆਂ ਹਨ। ਤਾਂ ਸੰਤ ਜੀ ਕਿਹਾ, ਤੂੰ ਛਕਣਾ ਮੰਨ, ਹੋਰ ਸਾਂਬਾ ਸਭ ਹੋ ਜਾਵੇਗਾ। ਸੰਤ ਜੀ ਨੇ ਚੌਲਾਂ ਦੀ ਪਿਛ ਘਿਓ ਪਾ ਛਕਾਈ। ਤੇ ਫੇਰ ਅਠੀਂ ਪਹਿਰੀਂ ਗੁਲਾਬ ਸਿੰਘ ਜੀ ਥੋੜਾ ਜਲ ਪ੍ਰਸ਼ਾਦਿ ਛਕਣ ਲੱਗੇ ਪਰ ਪਏ ਅੰਦਰ ਹੀ ਰਹਿਣ।

ਸੰਤ ਆਲਾ ਸਿੰਘ ਬੰਤ ਕੌਰ ਤੇ ਬੀਬੀਆਂ ਨੂੰ ਬੰਦਿਆਂ ਵਾਲਾ ਧੰਦਾ ਕਰਦਿਆਂ ਦੇਖ ਆਪ ਵੀ ਹੱਥ ਪਵਾਂਦੇ ਤੇ ਸਾਧਾਂ ਤੋਂ ਭੀ ਭਾਰਾ ਕੰਮ ਕਰਵਾਉਂਦੇ। ਭਾਵੇਂ ਗੁਲਾਬ ਸਿੰਘ ਜੀ ਚੁਪ ਅੰਦਰ ਪਏ ਰਹਿੰਦੇ ਸੀ। ਪਰ ਬੰਤ ਕੌਰ ਨੂੰ ਸੰਤਾਂ ਦੇ ਡੇਰੇ ਦੀਵਾਨ ਸਮੇਂ ਉਂਗਲ ਲਾ ਕਹਿੰਦੇ, ਜਾ ਕੀਰਤਨ ਸੁਣ। ਤਿੰਨ ਸਾਲ ਅੰਦਰ ਰਹੇ, ਜੋ ਦੇਵੇ ਬੰਤ ਕੌਰ ਥੋੜਾ ਜਿਹਾ ਅਠੀਂ ਪਹਿਰੀਂ ਛਕ ਲੇਟੇ ਰਹਿੰਦੇ। ਹੋਰ ਹਾਲ ਸਮੇਂ ਸਮੇਂ ਸਿਰ ਆਵੇਗਾ। ਬੰਤ ਕੌਰ ਪੁਤਰ ਬਖਸ਼ੀਸ਼ ਸਿੰਘ ਦੇ ਸਮੇਤ ਹੁਣ ਸੰਤ ਨਗਰ ਏ।

## ਲਾਇਲਪੁਰ ਦੇ ਜ਼ਿਲੇ ਦਾ ਦੌਰਾ

ਸਤਿਗੁਰੂ ਜੀ ਕੁਝ ਦਿਨ ਭੈਣੀ ਸਾਹਿਬ ਰਹੇ। ਲਾਇਲਪੁਰ ਦੇ ਜ਼ਿਲੇ ਦਾ ਦੌਰਾ ਅਰੰਭਿਆ। ੨੦ ਮਾਘ ਬੋਗਲ ਭਭੋਲਿਆਂ ਵਾਲੀ, ਕੱਕੜ ਜਗਦੇ ਚੁਗਾਵੇਂ, ਘਣੀਏਂ ਕੇ, ਸੀਹੋਂਵਾਲ, ਪੈੜੇ ੩੩੪ ਚੱਕ ਤੱਕ ਹੋ ਇਕ ਪੋਹ ਕਿਆਮਪੁਰ ੩੦੧ ਚੱਕ ੪੧੪ ਚੱਕ, ਸ੍ਰ: ਹਰਦੇਵ ਸਿੰਘ ਵਲ ਝਬਾਲ ਖਿਆਲੇ ਹੋ ਢੋਟੀਂ ੬-੭ ਪੋਹ ਦਾ ਦੌਰਾ ਰੱਖਿਆ। ਢੋਟੀਆਂ ਦੇ ਸੰਤ ਮੰਗਲ ਸਿੰਘ ਪੀਪਾ ਵਜਾ ਸਾਰੇ ਨਗਰ ਵਿਚ ਹੋਕਾ ਦਿਤਾ। ਘਰ ਲਾਈ ਖੂਹੀ ਚੋਂ ਜਲ ਖਿਚ ਬੂਹੇ ਆਪਣੇ ਤੇ ਬਜ਼ਾਰਾਂ ਵਿਚ ਤਰੌਂਕਿਆ। ਫੇਰ ਝਾੜੂ ਫੇਰਿਆ ਸਾਰੇ ਨਗਰ ਦੀ ਸੰਗਤ ਨੂੰ ਸੰਦੇਸਾ ਦੇ ਸੰਤ ਜੀ ਆਪਣੇ ਘਰ ਸੁਹਣਾ ਮੰਜਾ ਤੇ ਅਨਲੱਗ ਬਿਸਤਰਾ ਵਛਾਇਆ। ਚੰਦੋਏ ਤਾਣੇ ਤਲੇ। ਸਾਰਾ ਵਿਹੜਾ ਪੋਤਾ ਕਾਮਿਆਂ ਨੂੰ ਕਿਹਾ, ਜਿਕੁਰ ਸਤਿਗੁਰੂ ਜੀ ਤੇ ਸੰਗਤ ਕਹੇ, ਸਿਰਫ ਪਸੂਆਂ ਨੂੰ ਸਾਂਭੋ ਤੇ ਸੇਵਾ ਸੰਗਤ ਦੀ ਕਰੋ। ਸ਼ਬਦ ਸੁਣੋ। ਸਾਰੇ ਨਗਰ ਅਗੋਂ ਹੋ ਸ਼ਬਦ ਪੜ੍ਹਦਿਆਂ ਸਤਿਗੁਰੂ ਜੀ ਨੂੰ ਮਿਲ ਨਮਸਕਾਰ ਕੀਤੀ ਤੇ ਕੜਾਹ ਪ੍ਰਸ਼ਾਦਿ ਕਈ ਸੇਰ ਘਿਓ ਦਾ ਤਿਆਰ ਕਰ ਰਖਿਆ। ਸੋਧ ਦਾ ਅਰਦਾਸਾ ਕਰ ਆਈ ਸੰਗਤ ਨੂੰ ਵਰਤਾਇਆ। ਸੰਤਾਂ ਦੇ ਘਰੋਂ ਬੇਬੇ ਹਰਨਾਮ ਕੌਰ ਤੇ ਸੰਤਾਂ ਦੀ ਨੂੰਹ ਪ੍ਰੀਤਮ ਕੌਰ ਉਵੇਂ ਹੀ ਪ੍ਰਸੰਨ ਮਨ "ਧੰਨ ਧੰਨ ਭਲੇ ਭਾਗ ਆਜ ਹਮਰੇ। ਗੁਰ ਕਿਰਪਾ

ਕਰ ਸਉਰੇ ਹਮਰੇ। ਸੇਵਾ ਕਰਦਿਆਂ ਸ਼ਬਦ ਆਪ-ਮੁਹਾਰੇ ਪ੍ਰੇਮ 'ਚ ਪੜ੍ਹਦੀਆਂ ਸਤਿਗੁਰੂ ਜੀ ਇਨ੍ਹਾਂ ਦਾ ਚਾਅ ਵਧਾਉਣ ਲਈ ਆਉਣ ਜਾਣ ਜਾਂ ਜਾਣ ਨੂੰ ਤਿਆਰ ਵੇਲੇ ਥੋੜਾ ਜਲ ਗੁਰ ਮੰਗ ਛਕ ਥਕੇਵਾਂ ਲਾਹ ਚਾਓ ਵਧਾ ਦੇਂਦੇ ਸੀ। ਇਸ ਘਰ ਨੂੰ ਭੈਣੀ ਸਾਹਿਬ ਵਾਂਗੂ ਆਪਣਾ ਘਰ ਆਖਦੇ ਦੇ ਦੂਰੋਂ ਕਈ ਵਾਰ ਕਹਿੰਦੇ, ਅੱਜ ਆਪਣੇ ਘਰ ਜਾਇ ਸੰਤਾਂ ਕੋਲ ਰਹਿਣਾ ਏ। ਸੰਤ ਮੰਗਲ ਸਿੰਘ ਜੀ ਦੀ ਕੀ ਮਹਿਮਾਂ ਕਹਵਾਂ। ਖੇਤ ਵੱਢਦੇ ਕਿਸੇ ਨੂੰ ਵੇਖ ਇਹ ਲਾਂਭ ਕਰ ਜਾਂਦੇ ਮਤੇ ਇਹ ਬੁਝਿਆ ਹੀ ਮੁੜੇ। ਤੇ ਕਹਿੰਦੇ ਜੋ ਕਿਸੇ ਦੇ ਦਰੋਂ ਪ੍ਰਸੰਨ ਹੋ ਜਾਂਦਾ ਏ, ਉਸ ਦੇ ਅੰਦਰੋਂ ਅਸੀਸ ਉਸੇ ਵੇਲੇ ਜੋ ਮਿਲਦੀ ਏ ਉਸ ਦੀ ਰੀਸ ਨਹੀਂ। ਕਹਿੰਦੇ ਕਿਸੇ ਦਾ ਨਸੀਬ ਕਦੇ ਕੋਈ ਨਹੀਂ ਖਾਂਦਾ ਸਿਰਫ ਹੌਸਲਾ ਹੀ ਰਖਣਾ ਔਖਾ ਹੈ। ਸਤਿਗੁਰੂ ਜੀ ਆਸਾ ਦੀ ਵਾਰ ਸੁਣਨ ਦੇ ਨੇਮ ਨੂੰ ਸਦਾ ਨਿਭਾਉਂਦੇ। ਜੇ ਨਾ ਕੋਈ ਸਨਾਉਣ ਵਾਲਾ ਹੁੰਦਾ ਤਾਂ ਆਪ ਕੰਠਾ ਘਰ ਪਾਠ ਕਰਦੇ। ਇਸ ਵਾਰ ਕੋਈ ਵਾਰ ਲਾਉਣ ਵਾਲਾ ਨਾ ਸੀ। ਸਤਿਗੁਰੂ ਜੀ ਪੁਛਿਆ ਇਥੇ ਕੋਈ ਵਾਰ ਭੀ ਲਾ ਸੁਨਾਉਣ ਵਾਲਾ ਏ। ਸਿੱਖਾਂ ਦੱਸਿਆ ਇਥੇ ਇਕ ਸੁੰਦਰ ਸਿੰਘ ਹਕੀਮ ਹੈ। ਸਤਿਗੁਰੂ ਜੀ ਉਸ ਨੂੰ ਕਿਹਾ ਸਵੇਰੇ ਸਕੇਸ ਇਸ਼ਨਾਨ ਕਰ ਸਾਨੂੰ ਆਸਾ ਦੀ ਵਾਰ ਦਾ ਕੀਰਤਨ ਸੁਣਾ। ਉਸ ਕਿਹਾ ਮੈਂ ਬਿਨਾ ਨਹਾਤੇ ਰੋਜ਼ ਪੜ੍ਹਦਾ ਹਾਂ। ਮੈਨੂੰ ਪੱਟਾਂ ਵਿਚ ਫੋੜਾ ਹੈ ਬੜੇ ਚਿਰ ਦਾਂ। ਆਪਣਾ ਤੇ ਹੋਰ ਹਕੀਮਾਂ ਦਾ ਇਲਾਜ ਕੀਤਾ ਏ। ਨਹਾਉਣੋਂ ਡਰਦਾਂ ਪਾਣੀ ਪੈ ਤੰਗ ਕਰੇਗਾ। ਸਤਿਗੁਰੂ ਜੀ ਬਚਨ ਕੀਤਾ, ਤੂੰ ਸਵੇਰੇ ਸਕੇਸ ਇਸ਼ਨਾਨ ਕਰ ਵਾਰ ਸੁਣਾ ਤੇ ਮਨੋ ਸੰਸਾ ਕਢ ਦੇ ਇਹ ਪੀੜ ਕਰੇਗਾ ਸਗੋਂ ਭਰੋਸਾ ਕਰ ਕਿ ਜਿਸ ਗੁਰੂ ਨਾਨਕ ਦੀ ਬਾਣੀ ਪੜ੍ਹਾਂਗਾ ਉਹ ਮੇਰਾ ਰੋਗ ਹਟਾ ਦੇਵੇਗਾ। ਉਸ ਦੋਇ ਦਿਨ ਸਕੇਸ ਇਸ਼ਨਾਨ ਕਰ ਸਤਿਗੁਰੂ ਜੀ ਤੇ ਸੰਗਤ ਦੀਆਂ ਖੁਸ਼ੀਆਂ ਲਈਆਂ ਆਸਾ ਦੀ ਵਾਰ ਸੁਣਾ। ਸਤਿਗੁਰੂ ਜੀ ਤਾਂ ਹੋਰ ਸੰਗਤਾਂ ਨੂੰ ਤਾਰ ਚਲੇ ਗਏ। ਇਸ ਕੁਝ ਦਿਨ ਸਕੇਸ ਇਸ਼ਨਾਨ ਕਰ ਕੇ ਵਾਰ ਲਾਈ। ਫੋੜਾ ਹਟ ਗਿਆ। ਇਹ ਸਦਾ ਦੋਟੀਂ ਦੋਰਾ ਸਤਿਗੁਰੂ ਜੀ ਦਾ ਗਿਆ, ਵਾਰ ਲਾਉਂਦਾ ਤੇ ਕਹਿੰਦਾ, "ਰੋਗ ਮਿਟੈ ਹਰ ਅਉਖਧ ਲਾਇ॥" ਤੇ ਆਪਦੀ ਕਿਰਪਾ ਨਾਲ ਹੁਣ ਪ੍ਰਤੀਤ ਆਈ ਹੈ, ਇਸ ਦੇ ਭਰਾ ਰਾਗੀ ਸੁੰਦਰ ਸਿੰਘ ਦਾ ਪਰਿਵਾਰ ਹੁਣ ਕਾਦੀਆਂ ਵਿਚ ਰਹਿੰਦਾ ਹੈ, ਵਟਾਲੇ ਨੇੜੇ।

ਸਤਿਜੁਗ ਤੇ ਇਸ ਸਮੇਂ ਗੁਰੂ ਗ੍ਰੰਥ ਸਾਹਿਬ ਹੀ ਲਿਖੀਦਾ ਸੀ ਤੇ ਕਿਸੇ ਦੀ ਮਾੜੀ ਗਲ ਸੁਣ ਭੀ ਆਪ ਉਤਰ ਨ ਦੇਂਦੇ ਸੀ। ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਬੋਲ ਕਬੋਲ ਸਭ ਦਾ ਸਹਿਣਾ। ਜੇ ਕੋਈ ਮਾਰੇ ਤਾਂ ਭੀ ਖਿਮਾ ਕਰਨੀ। ਤੁਸਾਂ ਦਾ ਰਛਕ ਗੁਰੂ ਹੈ। ਸੇਵਾ ਸਭ ਦੀ ਕਰਨੀ, ਭਾਵੇਂ ਕੋਈ ਨਿੰਦਾ ਭੀ ਕਰੇ। ਤੁਹਾਨੂੰ ਸੇਵਾ ਦਾ ਫਲ ਆਦਿ ਵਰਤਦੇ। ਸਰਬ ਸੰਪ੍ਰਦਾਇ ਤੇ ਪਾਸ ਕੀਤੇ ਮਤਿਆਂ ਤੇ ਚਲਦੇ। ਭਾਈ ਵੀਰ ਸਿੰਘ ਜੀ ਤੇ ਸੇਵਾ ਸਿੰਘ ਜੀ ਸਮਾਚਾਰੀਆਂ ਨੇ ਆਪਣੇ ਪੱਖ ਗੁਰੂ ਗ੍ਰੰਥ ਸਿੱਧ ਕਰਨ ਹਿੱਤ ਗੁਰਪਦ-ਨਿਰਣੇ ਪੁਸਤਕ ਛਾਪਿਆ। ਤੇ ਭੱਬਰ ਪਾਰਟੀ ਬਹੁਤ ਪਰਚਾਰ ਕਰੇ ਕਿ ਵੇਖ ਲਉ ਨਾਮਧਾਰੀ ਭੀ ਗੁਰੂ ਗ੍ਰੰਥ ਹੀ ਲਿਖਕੇ ਮੰਨਣ ਲਗ ਪਏ ਹਨ। ਸਤਿਗੁਰੂ ਜੀ ਪਾਸ ਸ: ਆਤਮਾ ਸਿੰਘ ਜੀ, ਆਲਮ ਜੀ, ਆਸਾ ਸਿੰਘ ਜੀ ਲਾਹੌਰ ਵਾਲੇ ਆਦਿ ਲਿਖਣ ਬੋਲਣ ਵਾਲਿਆਂ ਅਰਜ਼ ਕੀਤੀ ਕਿ ਭਲਾਮਾਣਸ ਅੰਦਰ ਵੜੇ ਤੇ ਮੂਰਖ ਜਾਣੇ ਮੈਥੋਂ ਡਰੇ ਵਾਲੀ ਗਲ ਸਾਡੇ ਨਾਲ ਹੋ ਰਹੀ ਹੈ। ਤੁਸੀਂ ਸਾਨੂੰ ਭੀ ਛੁਟੀ ਦਿਓ। ਸਤਿਗੁਰੂ ਜੀ ਧਰਵਾਸ ਦਿਤਾ ਤੇ ਕਿਹਾ ਸੱਚ ਪੁਰਾਣਾ ਨਾ ਥੀਏ ਗੁਰਵਾਕ ਦੀ ਵਰਤੋਂ ਕਰੋ ਤੇ ਸਾਨੂੰ ਖੁਦ ਕੁਝ ਸਿਆਣਿਆਂ ਕ੍ਰਾਨ-ਫ੍ਰੰਸ ਦੇ ਸਾਥੀਆਂ ਨਾਲ ਗਲ ਕਰ ਲੈਣ ਦਿਓ। ਸਤਿਗੁਰੂ ਜੀ ਕੁਝ ਵਿਦਵਾਨਾਂ ਤੇ ਸਰਬ

ਸੰਪ੍ਰਦਾਇ ਦੇ ਸਾਥੀ ਸਜਣਾਂ ਨੂੰ ਮਿਲੇ ਤਾਂ ਉਨ੍ਹਾਂ ਕਿਹਾ, ਤੁਸੀਂ ਭੀ ਲਿਖੋ ਜੋ ਚਾਹੋ ਨਹੀਂ ਤੇ ਮੂਰਖ ਸਿਰੇ ਚੜ ਜਾਣਗੇ।

ਖਾਸ ਸਤਿਗੁਰੂ ਜੋ ਚੱਕਰਵਰਤੀ ਹੋਰਾਂ ਤੋਂ ਸਤਿਜੁਗ ਤੇ ਸਭ ਵੇਰਵਾ ਕਰ ਲਿਖਵਾਇਆ। ਕਿ ਅਸੀਂ ਇਸ ਕਰਕੇ ਗੁਰੂ ਗ੍ਰੰਥ ਲਿਖਦੇ ਰਹੇ ਹਾਂ ਤੇ ਏਸ ਦੁਖੋਂ ਏਦੂੰ ਅਗੇ ਕਦੇ ਨਹੀਂ ਲਿਖਾਂਗੇ, ਕਿਉਂਕਿ ਜਿਨ੍ਹਾਂ ਚੋਰਾਂ ਨੂੰ ਵਾਰੂ ਨਹੀਂ ਸਿਖਾਈ ਤਾ ਕਿ ਉਹ ਥੜੇ ਹੀ ਜਾਣ ਉਹਨਾਂ ਉਲਟ ਹੀ ਦੁਹਾਈ ਦੇ ਰਖੀ ਹੈ। ਅਸਾਂ ਕੁਝ ਚਿਰ ਜਰਿਆ ਹੈ ਪਰ ਹੁਣ ਨਹੀਂ ਜਰਾਂਗੇ। ਝੂਠੇ ਕਰ ਲਏ ਨੇ, ਹੁਣ ਸਤਿਗੁਰੂ ਰਾਮ ਸਿੰਘ ਜੀ ਦੇ ਬਾਬਾ ਜੀ ਦੇ ਲਿਖਣ ਦੇ ਥਾਂ ਭਾਈ ਰਾਮ ਸਿੰਘ ਤੇ ਰਾਮ ਸਿੰਘ ਹੀ ਲਿਖਣਾ ਇਨ੍ਹਾਂ ਜਿਨ੍ਹਾਂ ਸ਼ੁਰੂ ਕੀਤਾ ਏ ਇਨ੍ਹਾਂ ਹੀ ਸਾਡੇ ਤੋਂ ਗੁਰੂ ਗ੍ਰੰਥ ਲਿਖਣਾ ਛੁਡਾਇਆ ਹੈ। ਹੁਣ ਅਸੀਂ ਕਦੇ ਗੁਰੂ ਗ੍ਰੰਥ ਨਹੀਂ ਲਿਖਾਂਗੇ। ਸਤਿਗੁਰੂ ਜੀ ਦੀ ਆਗਿਆ ਤੇ ਸਲਾਹ ਨਾਲ ਆਲਮ ਜੀ ਗੁਰੂ ਪਦ ਪ੍ਰਕਾਸ਼ ਹਿੱਸਾ ਦੂਜਾ ਲਿਖਿਆ ਜਿਸ ਵਿਚ ਵਿਸਥਾਰ ਨਾਲ ਗੁਰੂ ਗ੍ਰੰਥ ਦਾ ਅਰਥ ਖੋਲ੍ਹ ਕੇ ਕੀਤਾ। ਕਿ ਗੁਰੂ ਗ੍ਰੰਥ ਦਾ ਅਰਥ ਗੁਰੂਆਂ ਦੀ ਬਾਣੀ ਵਾਲਾ ਗ੍ਰੰਥ ਜਾਂ ਗੁਰੂ ਜੀ ਦਾ ਲਿਖਿਆ ਗ੍ਰੰਥ। ਅਸੀਂ ਗੁਰੂ ਕਰਕੇ ਨਹੀਂ ਮੰਨਦੇ। ਇਹ ਬਾਣੀ ਗੁਰੂ ਹੈ ਬਾਣੀ ਦੇ ਭੀ ਖੋਲ੍ਹ ਕੇ ਅਰਥ ਕੀਤੇ। ਤੇ ਸਿੱਧ ਕੀਤਾ ਕਿ ਗੁਰਬਾਣੀ ਬਾਣੀਆਂ ਦੀ ਗੁਰੂ ਹੈ। ਭਾਵ ਸ਼ੋਮਣੀ ਹੈ। ਤੇ ਪ੍ਰਤੱਖ ਗੁਰੂ ਦੇਹ-ਧਾਰੀ ਹੀ ਨਿਸਤਾਰਾ ਕਰਦਾ ਹੈ। ਇਹੋ ਜਹੇ ਸਭ ਵੇਰਵੇ ਨਿਰਣੇ ਉਸ ਸਮੇਂ ਦੇ ਸਤਿਜੁਗ ਤੇ ਚੱਕਰਵਰਤੀ ਜੀ ਲਿਖੇ। ਤੇ ਆਲਮ ਜੀ ਗੁਰੂ ਪਦ ਪ੍ਰਕਾਸ਼ ਦੇ ਕੀਤੇ। ਜਿਵੇਂ ਅਕਾਲੀ ਲਹਿਰ ਦੇ ਸਮੇਂ ਜਦ ਅਕਾਲੀ ਧਕੇ ਨਾਲ ਕਾਲੀਆਂ ਪੱਗਾਂ ਕਰਦੇ ਤੇ ਕੂਕਿਆਂ ਨੂੰ ਤੰਗ ਕਰਦੇ ਸੀ ਤਦ ਨਾਮਧਾਰੀ ਪ੍ਰਚਾਰਕਾਂ ਨੇ ਕੂਕੇ ਭੀ ਵਧਾਏ ਤੇ ਪਿੰਡਾਂ ਦੇ ਪਿੰਡ ਅਕਾਲੀ ਹੋਣੋਂ ਬਚਾਏ ਸੀ ਤੇ ਜਵਾਬ ਦੇਣ ਦੀ ਜਾਚ ਕੂਕਿਆਂ ਨੂੰ ਸਿਖਾਈ। ਤਿਵੇਂ ਹੀ ਹੁਣ ਹੋਇਆ। ਜੋ ਨਾਮਧਾਰੀ ਕਿਸੇ ਨੂੰ ਕੁਝ ਉਤਰ ਨਾਂ ਦੇ ਸਕਦੇ ਸੀ, ਸੋ ਗੁਰੂ ਗ੍ਰੰਥ ਦੇ ਪੁਜਾਰੀਆਂ ਗੁਰੂ ਮੰਨਣ ਵਾਲਿਆਂ ਨੂੰ ਨਿਰੁਤਰ ਹੀ ਨਾ ਕਰਨ ਲਗ ਪਏ ਸਗੋਂ ਇਕ ਪ੍ਰਸ਼ਨ ਦੇ ਕਈ ਉਤਰ ਅਜਿਹੇ ਦੇਂਦੇ, ਜੋ ਵਿਰੋਧੀ ਮੂੰਹ ਵਲ ਹੀ ਵਿੰਹਦੇ ਰਹਿ ਜਾਂਦੇ।

ਹੁਕਮ ਸਿੰਘ ਇਕ ਚਮਾਰ ਸਿੱਖ ਕੂਕਾ ਚੁਰੰਜਾ ਚੱਕ ਫੋਟੀਆਂ ਵਿਚ ਰਹਿੰਦਾ। ਆਪਣੇ ਪਰਿਵਾਰ ਨੂੰ ਧਰਮ ਦੀ ਕਿਰਤ ਕਰ ਕਪੜਾ ਉਣ ਪਾਲਦਾ ਸੀ ਪਰ ਸਤਿਗੁਰੂ ਜੀ ਦਾ ਦਰਸ਼ਨ ਦੂਰੋਂ ਹੀ ਕਰਦਾ, ਝਕਦਾ ਨੇੜੇ ਨਾ ਲਗਦਾ। ਗੁਰੂ ਕੇ ਲੰਗਰ ਦੀ ਉਗਰਾਹੀ ਛੇਈਂ ਮਹੀਨੀਂ ਰੀਝ ਨਾਲ ਦੇਂਦਾ ਪਰ ਸੋਧੀਆਂ ਤੋਂ ਡਰਦਾ ਚਿਤ ਵਿਚ ਕਈ ਵਿਚਾਰਾਂ ਕਰਦਾ ਕਿ ਰਾਮ ਚੰਦ੍ਰ ਜੀ ਤਾਂ ਭੀਲਣੀ ਦੇ ਹੱਥੋਂ ਲੈ ਬੇਰ ਖਾਧੇ ਤੇ ਉਸ ਦੇ ਚਰਨ ਧੋ ਪੰਪਾਸਰ ਵਿਚ ਪਾਏ ਸਨ। ਦਸਮ ਜੀ ਭੀ ਰੰਗਰੇਟਾ ਗੁਰੂ ਕਾ ਬੇਟਾ ਕਿਹਾ ਹੈ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਭੀ ਹੁਕਮ ਹੈ ਜਲ ਪ੍ਰਸਾਦਾ ਗਊ ਘਾਤੀ ਕਸਾਈ ਨੂੰ ਭੀ ਆਦਰ ਨਾਲ ਦੇਣ ਦਾ, ਮੇਰੇ ਜਹੇ ਇਨ੍ਹਾਂ ਸਾਰਿਆਂ ਤੋਂ ਨੀਵੇਂ ਹਨ। ਜਿਨ੍ਹਾਂ ਨੂੰ ਉਕਾ ਹੀ ਨੇੜੇ ਨਹੀਂ ਸਤਿਗੁਰੂ ਜੀ ਹੋਣ ਦੇਂਦੇ ਸਿੱਖ ਸੋਢੀ। ਏਕ ਸਮੇਂ ਇਹ ਝੋਰਾ ਉਸ ਦਾ ਇਤਨਾ ਪ੍ਰਬਲ ਹੋ ਗਿਆ ਕਿ ਉਹ ਇਕੱਲਾ ਬੈਠ ਮਾਲਾ ਫੇਰਦਾ ਤੇ ਭੁੱਬਾਂ ਮਾਰ ਡੁਲ੍ਹ ਪਿਆ ਤੇ ਹਉਕਾ ਭਰ ਕਿਹੋਸੂ ਹੇ ਸਮੇਂ ਦਿਆ ਮਾਲਕਾ, ਜੇ ਤੂੰ ਮੇਰਾ ਸੱਚਾ ਸਤਿਗੁਰੂ ਏਂ ਤਾਂ ਮੇਰਾ

ਇਹ ਭੰਗਾ ਤੇ ਭਰਮ ਨਵਿਰਤ ਕਰ ਤੇ ਮੈਨੂੰ ਆਪਣੇ ਚਰਨਾਂ ਤੇ ਦਰਸ਼ਨ ਦਾ ਨੇੜੇ ਦਾ ਪਿਆਰ ਬਖਸ਼।

ਖਾਸ ਸੰਤ ਹੁਕਮ ਸਿੰਘ ਜੀ* ਅਗਲੇ ਰੋਜ਼ ਇਹੋ ਜਹੇ ਸੰਸਕਾਰ ਮਨ ਵਿਚ ਲਈ ਲਾਇਲਪੁਰ ਨੂੰ ਟੁਰੇ ਸੀ ਤਾਂ ਰੱਸਾ ਖਿਚਣ ਵਾਲੇ ਫੌਜਾ ਸਿੰਘ ਨੇ ਸੁਨੇਹਾ ਦਿੱਤਾ, ਕਚਹਿਰੀ ਵਿਚ ਜਾ ਕੇ ਅਰਜ਼ੀ-ਨਵੀਸ ਮੂਲਾ ਸਿੰਘ ਨੂੰ ਮੇਰੇ ਵਲੋਂ ਮਿਲ ਪੈਣਾ ਕਿ ਫੌਜਾ ਸਿੰਘ ਕਹਿੰਦਾ ਸੀ, ਮੈਂ ਪਰਸੋਂ ਆਵਾਂਗਾ ਤੇ ਤੁਹਾਡਾ ਕੰਮ ਭੀ ਕਰੀ ਆਵਾਂਗਾ। ਹੁਕਮ ਸਿੰਘ ਜੀ ਕਚਹਿਰੀ ਵਿਚੋਂ ਹੋ ਸੁਨੇਹਾ ਦੇ ਮੁੜਨ ਹੀ ਲਗੇ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਉਸੇ ਵਕਤ ਕਚਹਿਰੀ ਵਿਚ ਆਪਣੀ ਕਾਰ ਤੋਂ ਬਾਹਰ ਚਰਨ ਕਰ ਬੈਠਿਆਂ ਹੁਕਮ ਸਿੰਘ ਜੀ ਨੂੰ ਦੂਰੋਂ ਆਵਾਜ਼ ਦੇ ਨੇੜੇ ਸੱਦ ਕਿਹਾ, ਸੰਤ ਜੀ ਤੁਸੀਂ ਏਥੇ ਕਿਵੇਂ ਆਏ ਹੋ। ਇਹ ਤੇ ਦੁਨੀਆਦਾਰਾਂ ਦੇ ਨਿਆਂ ਕਰਨ ਦਾ ਥਾਂ ਏ। ਸੰਤ ਜੀ ਬੋਲ ਸੁਣ ਦਰਸ਼ਨ ਕਰਦੇ ਚਰਨਾਂ ਨਾਲ ਲਿਪਟ ਗਏ। ਤੇ ਰੋ ਰੋ ਕੇ ਚਿਰਾਂ ਦੀ ਤੋਙ ਚਰਨਾਂ ਤੇ ਸਿਰ ਰਖ ਪੂਰੀ ਕੀਤੀ। ਸਤਿਗੁਰੂ ਜੀ ਸੰਤ ਜੀ ਨੂੰ ਚਰਨਾਂ ਤੋਂ ਆਪਣੇ ਕਰ-ਕੰਵਲਾਂ ਨਾਲ ਚੁਕ ਕਿਹਾ, "ਸੰਤ ਜੀ ਦਸੋ ਤੇ ਸਹੀ, ਆਪ ਇਥੇ ਕਿਵੇਂ ਆਏ ਹੋ ?" ਸੰਤ ਜੀ ਡਸਕੋਰੇ ਲੈਂਦਿਆਂ ਕਿਹਾ, ਕਿ ਫੌਜਾ ਸਿੰਘ ਭਲਵਾਨ ਦਾ ਸੁਨੇਹਾ ਮੂਲਾ ਸਿੰਘ ਅਰਜ਼ੀ-ਨਵੀਸ ਨੂੰ ਦੇਣ ਦਾ ਕਾਰਨ ਬਣਿਆ ਹੈ ਤੇ ਆਪ ਦੀ ਦਯਾ-ਦ੍ਰਿਸ਼ਟੀ ਦਾ ਮੌਕਾ ਮਿਲਿਆ ਹੈ। ਸਤਿਗੁਰੂ ਜੀ ਬਚਨ ਕੀਤਾ, ਮਰਯਾਦਾ ਦੇ ਬੰਨ੍ਹੇ ਹਾਂ, ਜੋ ਜ਼ਰੂਰ ਲੋੜੀਦੇ ਹਨ। ਪੂਰ ਪ੍ਰੇਮ ਲਈ ਕਦੀ ਕਿਤੇ ਅਟਕ ਨਹੀਂ। ਤੁਸੀਂ ਅੰਜਾਣਾਂ ਦੇ ਵਰਤਾਉ ਨੂੰ ਵੇਖ ਦੁਖੀ ਨਾ ਹੋਇਆ ਕਰੋ।

ਸਤਿਗੁਰੂ ਜੀ ਹਜ਼ੂਰੀ ਜਥੇ ਸਮੇਤ ਸਮਸੇ ਦਰਸ਼ਨ ਦਿੱਤੇ। ਸੰਤ ਵਰਿਆਮ ਸਿੰਘ ਜੀ ਨੇ ਕੁਝ ਸਮਸੇ ਬਾਰ ਵਲੋਂ ਏਥੇ ਆ ਟਿਕ ਅਖੰਡ ਪਾਠ ਕਰਨ ਦੀ ਅਰਜ਼ ਭੈਣੀ ਸਾਹਿਬ ਭਾਦਰੋਂ ਦੇ ਮੇਲੇ ਤੇ ਕੀਤੀ ਸੀ। ਸਤਿਗੁਰੂ ਜੀ ਲਿਖਤ ਦੇ ਗ੍ਰੰਥ ਸਾਹਿਬ ਦੇ ਕਿਹਾ ਸੀ, "ਅਸੀਂ ਭੀ ਆਵਾਂਗੇ।" ਪਰ ਪਾਠੀ ਸੰਜਮੀ ਤੇ ਸੁਧ ਪੜ੍ਹਨ ਵਾਲੇ ਲਾਵਾਂਗੇ। ਏਸੇ ਲਈ ਲਿਖਤ ਦੇ ਗ੍ਰੰਥ ਤੇ ਪਾਠ ਕਰਨੇ ਕਿਹਾ ਹੈ, ਇਕ ਸਿੱਖ ਕਿਹਾ, ਲਿਖਤ ਤੇ ਛਾਪੇ ਵਿੱਚ ਭੀ ਫਰਕ ਏ। ਸਤਿਗੁਰੂ ਜੀ ਉਤਰ ਦਿੱਤਾ, ਲਿਖਤ ਵਿਚ ਗਲਤੀ ਘੱਟ ਤੇ ਪ੍ਰੀਤ ਬਹੁਤ ਹੁੰਦੀ ਏ। ਛਾਪੇ ਵਾਲੇ ਆਪਾ-ਧਾਪੀ ਛਾਪ ਜਾਂਦੇ ਹਨ। ਸਤਿਗੁਰੂ ਰਾਮ ਸਿੰਘ ਜੀ ਲਿਖਤ ਦੇ ਗ੍ਰੰਥ ਸਾਹਿਬ ਤੋਂ ਹੀ ਪਾਠ ਕਰਦੇ ਸੀ। ਜਿਸ ਦੇ ਅੱਖਰ ਲਗ ਮਾਤਰ ਤੁਕ ਦੀ ਭੁਲ ਉਨ੍ਹਾਂ ਲਾਈ ਹਈ ਏ ਭਾਵੇਂ ਗੁਰਬਾਣੀ ਦੇ ਪਰਚਾਰ ਨੂੰ ਮੁਖ ਰਖ ਉਨ੍ਹਾਂ ਗ੍ਰੰਥ ਸਾਹਿਬ ਛਪਵਾ ਵੰਡੇ ਭੀ ਸੀ ਪਰ ਲਿਖਤ ਨੂੰ ਫੇਰ ਭੀ ਵਿਸ਼ੇਸ਼ ਹੀ ਮੰਨਦੇ ਸੀ। ਸਮਸੇ ਸੰਤ ਆਲਾ ਸਿੰਘ ਜੀ ਭੀ ਸਮੇਤ ਜਥੇ ਆਏ ਸੀ। ਅਖੰਡ ਪਾਠਾਂ ਦੇ ਅਰੰਭ ਸਮੇਂ ਨੇਮ ਬਣਾਇਆ ਕਿ ਕੋਈ ਪਾਠੀ ਭਜਨ ਬਾਣੀ ਬਿਨਾ ਵਾਧੂ ਨਾ ਬੋਲੇ, ਸਭ ਮੋਨ ਬ੍ਰਤ ਰਹੇ। ਸਿਰਫ ਸੇਵਕ ਹੀ ਲੋੜ ਨੂੰ ਥੋੜਾ ੨ ਬੋਲਣ। ਸਭ ਨੂੰ

---

*ਇਹ ਸੰਤ ਹੁਕਮ ਸਿੰਘ ਜੀ ਹੁਣ ਗੜ੍ਹਸ਼ੰਕਰ ਰਹਿੰਦੇ ਹਨ। ਤੇ ਗੁਰੂ ਪ੍ਰੇਮ ਦੀਆਂ ਕਹਾਣੀਆਂ ਗੁਰਸਿੱਖਾਂ ਨੂੰ ਸੁਣਾਉਂਦੇ ਹਨ। ਜੇ ਕੋਈ ਇਨ੍ਹਾਂ ਨੂੰ ਕਹਵੇ ਜ਼ਰਾ ਪਰੇ ਰਵ੍ਹੋ ਤਾਂ ਕਹਿੰਦੇ ਹਨ, ਜਹਾਨ ਖਰਾ ਪਰੇ ਹੋ ਕੇ ਰਵ੍ਹਾਂ ਤਾਂ ਸਹੀ ਸੁਵਾਦ ਲਵਾਂ। ਤੁਸੀਂ ਮੈਨੂੰ ਤਕੜੇ ਹੋ ਕੇ ਕਹੋ ਪਰੇ ਹੋ ਕੇ ਰਹੁ।

ਪਹਿਲਾਂ ਪਾਠ ਟੋਰਨ ਤੋਂ ਜਲਾਬ ਦਿੱਤਾ ਤੇ ਸਭ ਸਮੱਗਰੀ ਧੂਪ ਦੀਪ ਕੁੰਭ ਅੰਮ੍ਰਿਤ ਪ੍ਰਸ਼ਾਕੇ ਤਿਆਰ ਕਰ ਸੋਧ ਦਾ ਅੰਮ੍ਰਿਤ ਛਕਾ ਪਾਠ ਤੋਰੇ। ਸਤਿਗੁਰੂ ਜੀ ਰੋਲ ਤੇ ਲਗੇ ਤੇ ਸੰਤ ਮੋਹਕਮ ਸਿੰਘ ਜੀ ਨੂੰ ਧੂਪੀਏ ਲਾਇਆ।

ਸਤਿਗੁਰੂ ਜੀ ਦੂਜੀ ਰੋਲ ਲਾ ਅੰਮ੍ਰਿਤ ਵੇਲੇ ਉਠੇ ਤੇ ਖੂਹ ਦੀ ਮਣ ਤੇ ਮੋਨ ਧਾਰੀ, ਅਖੀਂ ਮੂੰਹ ਅਡੋਲ ਧਿਆਨ ਧਾਰੀ ਹੋਇ ਰਹੇ। ਸਾਧ ਸੰਗਤ ਜਲ ਪ੍ਰਸ਼ਾਦਿ ਛਕ ਲਿਆ ਤੇ ਪਤਾ ਲਗਾ ਸਤਿਗੁਰੂ ਜੀ ਅੱਜ ਕਿਸੇ ਦਰਸ਼ਨ ਕਰਨ ਆਏ ਵਲ ਨਾ ਨੇਤ੍ਰ ਉਘਾੜ ਦੇਖਦੇ ਹਨ, ਨਾ ਬੋਲਦੇ ਹੀ ਹਨ। ਭਾਈ ਵਜ਼ੀਰ ਸਿੰਘ ਕੋਲ ਓਵੇਂ ਅਡੋਲ ਬੈਠੇ ਮਾਲਾ ਫੇਰਦੇ ਹਨ। ਤੇ ਰਤਨ ਸਿੰਘ ਜੋ ਹਾਜ਼ਰ ਜਲ ਦਾ ਗਲਾਸ ਫੜੀ ਹੱਥ ਜੋੜ ਕੁਵੇਲਾ ਹੋਇਆ ਜਾਣ ਅਥਰੂ ਕੇਰਦੇ ਹਨ। ਸਭ ਦੂਰ ਨੇੜੇ ਦੀ ਸੰਗਤ ਨਮਸਕਾਰ ਕਰ ਪਰੇ ਬੈਠ ਚਲੀ ਜਾਂਦੀ ਹੈ। ਸੰਤ ਆਲਾ ਸਿੰਘ ਜੀ ਤੇ ਵਰਿਆਮ ਸਿੰਘ ਜੀ ਬਾਹਰ ਦੇ ਡੇਰੇ ਵਲੋਂ ਆਏ ਸਭ ਵਾਰਤਾ ਸੁਣ ਹਥ ਜੋੜ ਅਰਜ਼ ਕੀਤੀ ਆਪ ਦੇ ਮਨ ਕੀ ਆਈ ਹੈ? ਜੋ ਆਪ ਨੇ ਐਸੀ ਮੋਨ ਧਾਰ ਸਮਾਧ ਲਾਈ ਹੈ। ਆਪ ਦੇ ਹੱਸ ਬੋਲਣ ਤੇ ਨੈਤ੍ਰ ਖੋਲ੍ਹਣ ਬਿਨਾ ਸਾਡਾ ਮੇਲਾ ਡੋਲਣਾ ਜਿਹਾ ਜਾਪਦਾ ਏ। ਇਕ ਦੋ ਵਾਰ ਅਰਜ਼ ਕੀਤਿਆਂ ਸਤਿਗੁਰੂ ਜੀ ਨਾ ਬੋਲੇ ਤੇ ਨਾ ਹੀ ਨੇਤ੍ਰ ਖੋਲ੍ਹੇ। ਤਾਂ ਸੰਤ ਆਲਾ ਸਿੰਘ ਜੀ ਹੱਥ ਜੋੜ ਤੁਕ "ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰ ਵਾਸੁ॥" ਪੜ੍ਹ ਗਲ ਆਪਣੇ ਵਿਚ ਪਲਾ ਪਾ ਗਲੇ ਭਰੇ ਨਾਲ ਡੁਸਕ ਅਰਜ਼ ਕੀਤੀ, ਜੇ ਆਪ ਨੇ ਬੋਲਣਾ ਨਹੀਂ ਤਾਂ ਸਾਡੇ ਨਾਲ ਕਿਸੇ ਦਰਸ਼ਨ ਕਰਨ ਆਏ ਵਲ ਵੇਖਣਾ ਨਹੀਂ ਤਾਂ ਅਸੀਂ ਅਖੰਡ ਪਾਠ ਕਾਸ ਨੂੰ ਕਰਨੇ ਹਨ। ਸਾਥੋਂ ਤੇ ਅਰੰਭਿਆ ਭੀ ਸਿਰੇ ਨਹੀਂ ਚੜ੍ਹਨਾ, ਜਾਪਦਾ ਏ ਵਿਚੇ ਹੀ ਰਹੇਗਾ। ਖੁਸ਼ੀ ਉਤਸ਼ਾਹ ਸੰਗ ਵਿਚਾਰ ਰੂਪ ਧਾਰ ਜਾਵੇਗੀ। ਇਹ ਸੁਣ ਸਤਿਗੁਰੂ ਜੀ 'ਦੁਰਮਤ ਮੇਟ ਗੁਰਮਤ ਹਿਰਦੇ ਪ੍ਰਗਾਸੀ।' ਖੋਇ ਕੈ ਅਗਿਆਨ ਜਾਨੇ ਧਰਮ ਗਿਆਨੀ ਹੈ, ਦਰਸ ਧਿਆਨ ਆਨ ਧਿਆਨ ਬ ਸਿਮਰ ਕੈ। ਸਬਦ ਸੁਰਤਿ ਮੋਨ ਬ੍ਰਤ ਪ੍ਰਵਾਨੇ ਹੈ। ਭਾਈ ਗੁਰਦਾਸ ਜੀ ਦੀਆਂ ਤੁਕਾਂ ਪੜ੍ਹ ਸੁਣਾਈਆਂ ਤੇ ਬਚਨ ਕੀਤਾ, ਮੈਂ ਸਤਿਗੁਰੂ ਜੀ ਦੇ ਦਰਸ਼ਨ ਧਿਆਨ ਵਿਚ ਜੁੜ ਹੋਰ ਧਿਆਨ ਵਿਸਾਰ ਤੇ ਸ਼ਬਦ ਵਿਚ ਸੁਰਤ ਲਾ ਆਪਦੀ ਮਰਯਾਦਾ ਬਣਾਈ ਵਾਲਾ ਮੋਨ ਬਰਤ ਹੀ ਧਾਰਿਆ ਸੀ।

ਸਤਿਗੁਰੂ ਜੀ ਬਚਨ ਕੀਤਾ, ਜੋ ਮੋਨ ਰੱਖ ਕੂੰਦਾ ਨਹੀਂ ਤੇ ਸੈਨਤ ਇਸ਼ਾਰਾ ਕਰਦਾ ਹੈ, ਉਸ ਦਾ ਮਨ ਟਿਕਾਉ ਤੋਂ ਹਿਲਦਾ ਹੈ। ਤੇ ਜੋ ਹੋਰ ਪਾਸੇ ਧਿਆਨ ਦਿੰਦਾ ਹੈ, ਉਸ ਦਾ ਧਿਆਨ ਗੁਰ ਦਰਸ਼ਨ ਵਲੋਂ ਹਟ ਜਾਂਦਾ ਹੈ। ਇਸ ਲਈ ਮੈਂ ਅੱਖਾਂ ਮੁੰਦ ਲਈਆਂ ਤੇ ਬੋਲ ਬੰਦ ਕੀਤਾ ਸੀ। ਸਾਧ ਸੰਗਤ ਸੁਣ ਬਹੁਤ ਪ੍ਰਸੰਨ ਹੋਈ ਤੇ ਜਾਣਿਆ ਕਿ ਸਤਿਗੁਰੂ ਜੀ ਆਪ ਗੁਰ ਧਿਆਨ ਧਾਰ ਤੇ ਮੋਨ ਧਾਰ ਸਾਨੂੰ ਸਹੀ ਸਿਖਿਆ ਦਿਤੀ ਹੈ। ਆਪੇ ਤੇ ਸਦਾ ਨਵਾਂ ਨਰੋਆ ਤੇ ਗੁਰ ਮੰਤ੍ਰ ਭਿੰਨੀ ਦੇਹੁਰੀ ਬੁਰਕੇ ਤੇ ਅਭੁਲਾ ਬਿਵਸਥਾ ਦੇ ਮਾਲਕ ਹਨ।

ਸੰਤ ਵਰਿਆਮ ਸਿੰਘ ਜੀ ਸਮਸੇ ਮੁਰੱਬਿਆਂ ਤੋਂ ਆਏ। ਸਾਧ ਸੰਗਤ ਦੇ ਮੇਲ ਪਿਆਰ ਵਿਚ ਰਤੇ ਆਪਣੇ ਜਥੇ ਦੇ ਸਾਧੂਆਂ ਸਮੇਤ ਤੇ ਸੰਤ ਆਲਾ ਸਿੰਘ ਜੀ ਦੇ ਜਥੇ ਸਮੇਤ ਦੋ ਵੇਲੇ ਦੀਵਾਨ ਗੁਰਦੁਆਰੇ ਲਾਂਦੇ। ਲੰਗਰ ਘਰੋਂ ਸਾਧਾਂ ਨੂੰ ਛਕਾਂਦੇ। ਸੰਤ ਜੀ ਦੀ ਮਾਤਾ ਧਰਮ ਕੌਰ ਜੀ, ਸਕੇ

ਪੁਤਰਾਂ ਤੇ ਸਾਧਾਂ ਵਿਚ ਜ਼ਰਾ ਜਿੰਨਾ ਵੀ ਵਿਤਕਰਾ ਨਾ ਵਰਤਦੀ। ਹਰ ਪਦਾਰਥ ਇਕੋ ਜਿਹਾ ਸਭ ਨੂੰ ਖੁਸ਼ ਹੋ ਛਕਾਂਦੀ। ਜਿਹੜਾ ਸਾਧ ਕੁਵੇਲੇ ਆ ਪਏ, ਉਸਦਾ ਹਿੱਸਾ ਦੁਧ ਦਹੀਂ ਦਾ ਰਖ ਮਾਤਾ ਉਡੀਕਦੀ ਰਹਿੰਦੀ। "ਖਾਵਹਿ ਖਰਚਹਿ ਰਲਿ ਮਿਲਿ ਭਾਈ॥" ਦੇ ਪ੍ਰਤਾਪ ਪਾਰੋ ਹਰ ਫਸਲ ਤੇ ਲਵੇਰਾ ਆਮਦਨ "ਤੋਟਿ ਨ ਆਵੈ ਵਧਦੋ ਜਾਈ ॥" ਗੁਰਵਾਕ ਦੇ ਅਨੁਸਾਰ ਵਧ ਕੇ ਬਰਕਤ ਪੈਂਦੀ। ਸਾਰੇ ਨੱਗਰ ਸਮਸੇ ਵਿਚ ਨਾਮਧਾਰੀ ਮਰਯਾਦਾ ਦਾ ਅਸਰ ਤੇ ਪ੍ਰਚਾਰ ਹੁੰਦਾ। ਸਤਿਗੁਰੂ ਜੀ ਭੀ ਬਹੁਤ ਵਾਰੀ ਵਲ ਭੈਨ ਸਮਸੇ ਦਰਸ਼ਨ ਦਿੰਦੇ ਸੀ। ਇਸ ਭੰਗ ਦੇ ਮੇਲੇ ਤੋਂ ਹੀ ਭੈਣੀ ਸਾਹਿਬ ਆਏ ਤੇ ਮਾਘੀ ਮੁਕਤਸਰ ਦਰਸ਼ਨ ਦਿੱਤੇ। ਵਰਨੀਆਂ ਹੁੰਦੀਆਂ ਤੇ ਹੋਲੇ ਦੀ ਉਗਰਾਹੀ ਦਾ ਸਦਾ ਤਰ੍ਹਾਂ ਕੰਮ ਚਲਦਾ।

ਇਕ ਸਮੇਂ ਮੱਕੀ ਜ਼ਿਲਾ ਸ਼ੇਖੂਪੁਰੇ ਦੇ ਧੰਨਾ ਸਿੰਘ ਦੇ ਪੁਤਰ ਤੇ ਮੰਗਲ ਸਿੰਘ ਬਾੜ੍ਹੀਆਂਵਾਲੇ ਦੇ ਤੇ ਰੁਪਏ ਬਨਾਉਣ ਦਾ ਦੋਸ਼ ਲੱਗਾ। ਤੇ ਛੇ ਮਹੀਨੇ ਕੈਦ ਹੋ ਗਏ। ਸਤਿਗੁਰੂ ਜੀ ਬਾੜ੍ਹੀਆਂ ਵਾਲੇ ਕਿਸ਼ਨ ਸਿੰਘ ਤੇ ਬਿਸ਼ਨ ਸਿੰਘ ਵਲ ਦਰਸ਼ਨ ਦੇਣਾ ਸੁਣ ਮੇਲੇ ਤੇ ਹੋਰ ਦਵਾਲੇ ਦੇ ਸਾਧੂ ਭੀ ਆਏ ਤੇ ਧੰਨਾ ਸਿੰਘ ਵੀ ਗਿਆ। ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ, ਸੰਤ ਹਾਕਮ ਸਿੰਘ ਜੀ ਆਦਿ ਨਾਲ ਸਤਿਗੁਰੂ ਜੀ ਸਤਿਸੰਗ ਗੋਸ਼ਟ ਕਰਦੇ ਕੁਝ ਹਾਸ ਬਿਲਾਸ ਕਰ ਰਹੇ ਸੀ। ਧੰਨਾ ਸਿੰਘ ਹਥ ਜੋੜ ਅਰਜ਼ ਕੀਤੀ, ਸੱਚੇ ਪਾਤਿਸ਼ਾਹ ਉਹ ਦਸੋ ਠੀਕ ਸੀ ਤੇ ਸਜ਼ਾ ਪਾਈ ਨੇ। ਉਜਾਗਰ ਸਿੰਘ ਤੇ ਮੰਗਲ ਸਿੰਘ ਤੇ ਆਪ ਕਿਰਪਾ ਕਰੋ ਉਹ ਅਗੋਂ ਐਸਾ ਨਾ ਕਰਨਗੇ। ਜੇ ਗੁਰ ਕੀ ਸਰਨੀ ਫੇਰ ਆਵੇ, "ਪਿਛਲੇ ਅਉਗੁਣ ਬਖਸਿ ਲਏ" ਵਾਕ ਸਫਲਾ ਕਰੋ, ਉਹ ਬਰੀ ਹੋਣ, ਕਿਵੇਂ ਮੇਰਾ ਪੁਤਰ ਕੈਦੋਂ ਛੁਟੇ। ਸਤਿਗੁਰੂ ਜੀ ਹਾਸ ਬਿਲਾਸ ਦੇ ਸੁਭਾਇ ਹੀ ਪਿਆਂ ਕਿਹਾ ਜੇ ਪੁਤਰ ਛੁਡਾਣਾ ਈ ਤਾਂ ਹਾਕਮ ਸਿੰਘ ਦੇ ਸਿਰ ਵਿਚ ਛਿਤਰ ਮਾਰ। ਧੰਨਾ ਸਿੰਘ ਸੁਆਰਥੀ ਦੋਸ਼ੋਂ ਨਾ ਪਛਾਣਤੀ ਅਰਥਾਤ ਮਤਲਬੀ ਅਉਗਣ ਨਹੀਂ ਵਿਚਾਰਦਾ। ਬੇ ਵੱਸ ਛਿਤ੍ਰ ਫੜ ਸੰਤ ਹਾਕਮ ਸਿੰਘ ਜੀ ਕਾਲੇਕਿਆਂ ਵਾਲਿਆਂ ਨੂੰ ਮਾਰਨ ਲਈ ਉਨ੍ਹਾਂ ਦੇ ਸਿਰ ਤੇ ਜਾ ਖੜਾ। ਹਾਕਮ ਸਿੰਘ ਜੀ ਕਿਹਾ ਨਾ ਮਾਰੀਂ ਮੈਂ ਮਰ ਜਾਊਂਗਾ। ਤੇਰਾ ਪੁੱਤਰ ਛੁਟ ਜਾਵੇਗਾ। ਸਾਧਾਂ ਧੰਨਾ ਸਿੰਘ ਨੂੰ ਫੜ ਪਰੇ ਕੀਤਾ। ਤੇ ਕਿਹਾ ਤੈਨੂੰ ਚਾਹੀਦਾ ਸੀ ਤੂੰ ਕਹਿੰਦੋਂ ਸਚੇ ਪਾਤਿਸ਼ਾਹੋ ਮੈਨੂੰ ਇਹ ਸੋਦਾ ਨਹੀਂ ਪੁਜਦਾ, ਆਪ ਉਂਜੇ ਹੀ ਕਿਰਪਾ ਕਰੋ। ਸਾਧਾਂ ਦੀ ਸੇਵਾ ਕਰੀਦੀ ਏ। ਦੁਖ ਹਰਨ ਨੂੰ। ਕਿ ਛਿਤ੍ਰ ਮਾਰੀਦੇ ਨੇ। ਧੰਨਾ ਸਿੰਘ ਭੀ ਪਛਤਾਵਾ ਕੀਤਾ, ਕੈਦ ਹੋਇਆਂ ਅੰਦਰੋਂ ਅਪੀਲ ਰਹਿਮ ਦੀ ਕਰਾਈ ਤੇ ਬਰੀ ਹੋ ਗਏ।

ਧੰਨਾ ਸਿੰਘ ਦਾ ਭਰਾ ਮੰਨਾ ਸਿੰਘ ਬੜੀ ਬੰਦਗੀ ਕਰਦਾ ਸੀ। ਰਸਨਾ ਵਿਚ ਸੱਤਾ ਵਾਕ ਸਿੱਧੀ ਭੀ ਇਸ ਨੂੰ ਪ੍ਰਾਪਤ ਹੋਈ ਪਰ ਵਰ ਸਰਾਪ ਦੇਣ ਲਗ ਪਿਆ ਸੀ। ਸੰਤਾਂ ਸਾਧਾਂ ਉਸ ਨੂੰ ਸਮਝਾਇਆ। ਸੰਤ ਆਲਾ ਸਿੰਘ ਜੀ ਤੇ ਹਾਕਮ ਸਿੰਘ ਜੀ ਕਿਹਾ, ਕੰਜਰਾ ਘਰ ਨੂੰ ਘਟ ਪੱਟ ਬੰਨ੍ਹ ਤਿਰੰਗਲੀ ਕਿਉਂ ਡਾਹੀ ਆ। ਪਰ ਉਸ ਕਿਸੇ ਦੀ ਨਾ ਸੁਣੀ ਨਾ ਮੰਨੀ। ਆਪ-ਮੁਹਾਰਾ ਹੋ ਪਤਾ ਨਹੀਂ ਕਿਥੇ ਜਾ ਮਰਿਆ। ਇਨ੍ਹਾਂ ਦੀ ਭੈਣ ਲਛਮੀ ਭੀ ਬੜੀ ਨਿਸੰਗ ਤੇ ਉਦਾਰ ਚਿੱਤ ਸੀ। ਪਦਾਰਥ ਸਾਧਾਂ ਨੂੰ ਬੜੇ ਛਕਾਂਦੀ ਸੀ। ਪਰ ਲੋੜੋਂ ਵੱਧ ਉਲੱਦ ਛਕਣ ਵਾਲੇ ਦੀ ਬੇਸਵਾਦੀ ਕਰ ਦਿੰਦੀ। ਤੇ ਪਦਾਰਥ ਐਵੇਂ ਗਵਾਂਦੀ। ਸਾਧੂ ਜਦ ਇਨ੍ਹਾਂ ਭਰਾਵਾਂ ਤੇ ਭੈਣ ਦੀ ਕਮਾਈ ਵਲ ਵਿੰਹਦੇ ਤਾਂ ਸਦਕੇ ਜਾਂਦੇ ਤੇ ਜਦ ਬੇਜੁਗਤੀ ਵਲ ਧਿਆਨ ਮਾਰਦੇ ਤਾਂ ਕਹਿੰਦੇ, ਜੋ ਗੁਰੂ ਸਾਹਿਬ ਦਾ ਵਾਕ ਏ, "ਜੁਗਤ

ਕਰੇ ਫੁਨ ਸਹਿਜ ਸਮਾਵੇ ਜੁਗਤ ਵਿਹੂਣਾ ਵਿੱਕੇ ਜਾਏ।" ਜੋ ਹੀ ਲਾਭਦਾਇਕ ਹੈ। ਜੇ ਸਾਧਪੁਣੇ ਦੇ ਨਾਲ ਜੁਗਤ ਭੀ ਹੋਵੇ ਤਾਂ ਸਾਧੂ ਨੂੰ ਸੰਸਾਰ ਪੂਜਦਾ ਹੈ ਤੇ ਜੇ ਨਿਰਾਪੁਰਾ ਸਾਧੂਪੁਣਾ ਸੁਧਪੁਣਾ ਹੀ ਹੋਵੇ, ਤਾਂ ਜਗਤ ਹਾਸੀ ਭੀ ਕਰਦਾ ਹੈ। ਤੇ ਉਸ ਤੋਂ ਭਲਾ ਭੀ ਘੱਟ ਹੀ ਸੰਸਾਰ ਦਾ ਹੁੰਦਾ ਹੈ। ਜਿਵੇਂ ਵਾਕ ਏ, "ਬਾਣੀ ਬਾਣਾ ਪਰ ਦੋਇ ਜਾਨੋ ਸਿੰਘ ਖਾਲਸਾ ਹੰਸ ਪਛਾਨੋ।" ਤਿਵੇਂ ਹੀ ਸਾਧਪੁਣੇ ਸੰਗ ਜੁਗਤ ਹੋਇ ਭਲਾ ਕਰੇ ਸੰਸਾਰ, ਨਹੀਂ ਤੇ ਗਿਲਾ ਸੰਸਾਰ ਦੀ ਦੇਵੇ ਬੁਧੀ ਬਗਾਰ। ਟਿਸੇ ਹੇਤ ਹੀ ਸਾਧ ਕੋ ਚਾਹੀਏ ਜੁਗਤ ਜ਼ਰੂਰ। ਮੈਂ ਇਹ ਪ੍ਰਸੰਗ ਜੁਗਤ ਜਨਾਉਣ ਹਿਤ ਲਿਖੇ ਹਨ।

ਏਕ ਸਮੇਂ ਸਤਿਗੁਰੂ ਜੀ ਬੈਂਕੇ ਚੀਮਾ ਜ਼ਿਲਾ ਗੁਜਰਾਂਵਾਲੇ ਦੌਰਾ ਕਰਦੇ ਪੁਜੇ। ਸਾਧ ਸੰਗਤ, ਆਲਾ ਸਿੰਘ ਜੀ ਤੇ ਵਰਿਆਮ ਸਿੰਘ ਜੀ ਭੀ ਸਨ। ਦੀਵਾਨ ਦੀ ਸਮਾਪਤੀ ਸਮੇਂ ਮਾਈ ਤਾਬਣ ਹੰਜਰਾ ਹੱਥ ਜੋੜ ਹਜ਼ੂਰ ਖੜੀ ਹੋ ਅਧੀਨਗੀ ਨਾਲ ਅਰਜ਼ ਕੀਤੀ, ਪੁੱਤਰ ਲਾਭ ਸਿੰਘ ਨੂੰ ੧੫ ਸਾਲ ਵਿਆਹੇ ਨੂੰ ਹੋਏ ਨੇ। ਨੂੰਹ ਵੀਰ ਕੌਰ ਬੜੀ ਸੁਲੱਗ ਏ ਪਰ ਕੁੱਖ ਹਰੀ ਨਹੀਂ ਹੋਂਦੀ। ਆਪ ਕਿਰਪਾ ਕਰੋ ਪੋਤਰੇ ਬਖਸ਼ੋ। ਸਤਿਗੁਰੂ ਜੀ ਬਚਨ ਕੀਤਾ, ਜੇ ਪੋਤਰੇ ਲੈਣੇ ਜੇ ਤਾਂ ਇਨ੍ਹਾਂ ਸੰਤਾਂ ਦੋਹਾਂ ਪਾਸੋਂ ਅਰਜ਼ ਕਰ ਮੰਗੋ। ਸੰਤਾਂ ਕਿਹਾ, ਅਸਾਂ ਭੀ ਆਪ ਦੇ ਦਰੋਂ ਹੀ ਲੈਣੇ ਹਨ। ਉਰੇ ਇਸਨੂੰ ਨਾ ਅਟਕਾਓ। ਸੁਣਦੇ ਸਾਰ ਨਗਰ ਦੇ ਲੋਕਾਂ ਕਿਹਾ, ਜੇ ਇਸ ਨੂੰ ਪੋਤਰਿਆਂ ਦੀ ਦਾਤ ਮਿਲੇ ਤਾਂ ਅਸੀਂ ਸਾਰੇ ਜੇ ਪੱਕੇ ਕੂਕੇ ਨਾ ਹੋਵਾਂਗੇ ਤਾਂ ਭੈਣੀ ਸਾਹਿਬ ਦੀ ਸਰਧਾ ਸਭ ਧਾਰਾਂਗੇ। ਸੰਤਾਂ ਕਿਹਾ, ਤੁਹਾਡੀ ਤੁਸੀਂ ਜਾਣੋ ਪੋਤਰੇ ਤਾਂ ਹੋ ਹੀ ਜਾਣੇ ਹਨ। ਸਤਿਗੁਰਾਂ ਜੋ ਬਚਨ ਕੀਤਾ ਹੈ, ਜੇ ਪੋਤਰੇ ਲੈਣੇ ਜੇ ਸਾਧ ਸੰਗਤ ਖੁਸ਼ ਹੋ ਜੈਕਾਰਾ ਗਜਾਇਆ। ਸਾਲ ਅੰਦਰ ਬਿਨਾ ਇਲਾਜ ਸਾਧੂ ਸਿੰਘ ਵੀਰ ਕੌਰ ਦੇ ਘਰ ਹੋਇਆ।ਫੇਰ ਸਵਰਨ ਸਿੰਘ ਹੋਇਆ ਇਹ ਦੋਵੇਂ ਬੱਚੇ ਹੁਣ ਯੂ-ਪੀ ਨੈਨੀਤਾਲ ਕੋਲ ਕਰਤਾਰਪੁਰ ਰਹਿੰਦੇ ਹਨ। ਸਾਰਾ ਪਿੰਡ ਭਾਵੇਂ ਸਿੱਖ ਤੇ ਨਾ ਸਜਿਆ. ਪਰ ਗੁਰੂ ਕੀ ਉਗ੍ਰਾਹੀ ਛਿਮਾਹੀ ਦੇਣ ਲਗੇ ਤੇ ਅਗੇ ਹੋ ਨਾਮਧਾਰੀ ਪੰਥ ਦੇ ਕਾਰਜਾਂ ਵਿਚ ਸੇਵਾ ਦਾ ਹਿੱਸਾ ਪਾਉਂਦੇ ਤੇ ਸਭ ਨੱਗਰ ਨੇ ਭਜਨ ਪੁਛ ਲਿਆ। ਸਤਿਗੁਰੂ ਜੀ ਕਰਾਮਾਤੀ ਨੂੰ ਚੁਟਕੀ ਮਾਰ ਕਹਿੰਦੇ। ਇਹ ਤੇ ਕੁੜੀਆਂ ਦੀ ਖੇਡ ਏ, ਸਿੱਖ ਸਾਧ ਨੂੰ ਏਧਰ ਧਿਆਨ ਨਹੀਂ ਦੇਣਾ ਚਾਹੀਦਾ। "ਰਿਧ ਸਿਧ ਅਵਰਾ ਸਾਦ" ਹੀ ਹੈ।

ਸ: ਸੇਵਾ ਸਿੰਘ ਜੀ ਠੀਕਰੀ ਵਾਲੇ ਦੇ ਅਕਾਲੀ ਜੋ ਪਟਿਆਲੇ ਦੇ ਰਾਜੇ ਭੁਪਿੰਦਰ ਸਿੰਘ ਦੀ ਕੈਦ ਵਿਚ ਪੈ ੭ ਮਾਘ ੧੯੯੧ ਬਿ: ਨੂੰ ਚੜ੍ਹ ਗਏ। ਸਤਿਗੁਰੂ ਜੀ ਸੁਣਿਆ ਤੇ ਹੌਕਾ ਭਰ ਕਿਹਾ, ਇਹੋ ਜਿਹੇ ਧਰਮੀ ਹਠੀ ਪਰਉਪਕਾਰੀ ਵਿਰਲੇ ਹੀ ਹੁੰਦੇ ਹਨ। ਇਸ ਨੇ ਪਟਿਆਲੇ ਦੀ ਰਿਆਸਤ ਤੇ ਸਖਤੀ ਹੁੰਦੀ ਨਾ ਜਰੀ। ਤੇ ਰਾਜੇ ਨੂੰ ਰੋਕਿਆ। ਅਖੀਰ ਮੁਕਾਬਲੇ ਤੇ ਡਟਿਆ। ਰਾਜੇ ਜੇਲ੍ਹੇ ਸੁਟਿਆ। ਅਕਾਲੀ ਲੀਡਰਾਂ ਦੇ ਜਤਨ ਕਰਨ ਤੇ ਵੀ ਰਾਜਾ ਨਾ ਟਲਿਆ ਤੇ ਇਹ ਧਰਮੀ ਸੂਰਮਾ ਆਪਣੇ ਪ੍ਰਣ ਤੋਂ ਨਾ ਟਲਿਆ, ਸ਼ਹੀਦੀ ਪਾ ਗਿਆ। ਇਹ ਠੀਕਰੀਵਾਲ ਬਰਨਾਲੇ ਤੋਂ ਨੇੜੇ ਪਟਿਆਲੇ ਜ਼ਿਲੇ ਵਿਚ ਇਸ ਦੇ ਨਗਰ ਇਸ ਸ਼ਹੀਦ ਦੀ ਯਾਦਗਾਰ ਬਣੀ ਹੈ ਤੇ ਹਰ ਸਾਲ ਮੇਲਾ ਲਗਦਾ ਹੈ। ਪੰਥ ਤੇ ਪਿੰਡ ਇਸ ਦੇ ਪਰਿਵਾਰ ਨਾਲ ਚੰਗਾ ਪਿਆਰ ਵਰਤਾਓ ਕਰਦਾ ਹੈ ਐਸੇ ਸਿਦਕੀ ਤੇ ਨੇਕ-ਨੀਯਤ ਵਾਲੇ ਦਾ ਨਾਉਂ ਮੈਂ ਉਚੇਚਾ ਗੁਣਕਾਰੀ ਜਾਣ ਲਿਖਿਆ ਹੈ ਤਾਕਿ ਸਿੱਖਾਂ ਨੂੰ ਸੰਥਾ ਮਿਲੇ।

ਸ਼ੇਖੂਪੁਰੇ ਜ਼ਿਲੇ ਦੇ ਗੁਰਦੁਆਰੇ ਬਸੰਤ ਪੰਚਮੀ ਦੇ ਮੇਲੇ ਤੇ ਸਤਿਗੁਰੂ ਜੀ ਸਮੇਤ ਹਜ਼ੂਰੀ ਜਥੇ ਤੇ ਹੋਰ ਸ਼ਬਦੀਆਂ ਰਾਗੀਆਂ ਸਮੇਤ ਦਰਸ਼ਨ ਦਿਤੇ। ਸਾਰੇ ਜ਼ਿਲੇ ਦੀ ਸੰਗਤ ਉਤਸ਼ਾਹ ਕੀਤਾ। ਆਪ ਜੀ ਨੇ ਹਫਤਾ ਪਹਿਲੋਂ ਸੱਦਿਆ। ਬਾਬੇ ਦੀ ਝੁਗੀ ਗੁਜਰਾਂਵਾਲਿਓਂ ਸਮੇਤ ਰਾਗੀ ਜਥੇ। ਨਾਮਧਾਰੀ ਗੁਰਦੁਆਰੇ ਰਾਤ ਦਿਨੇ ਭੀੜ ਰੌਣਕ ਹੁੰਦੀ, ਲੰਗਰ ਚਲਦਾ। ੨੪ ਮਾਘ ਸ਼ਹਿਰ ਵਿਚ ਮੁਨਾਦੀ ਕਰਵਾ ਸਾਇਬਾਨਾਂ ਤੇ ਦੀਵਾਨ ਲਾਇਆ ਤੇ ਸੁਣਾਇਆ ਸਵੇਰੇ ਸਤਿਗੁਰੂ ਜੀ ਆਉਣਗੇ ਤੇ ਜਲੂਸ ਭੀ ਨਿਕਲੇਗਾ। ਅਗੇ ਸਫੈਦ ਝੰਡਾ, ਪਿੱਛੇ ਭੁਜੰਗੀ ਜਥਾ ਤੇ ਪਿਛੇ ਕਈ ਸ਼ਬਦੀ ਜਥੇ ਤੇ ਰਾਗੀ ਸ਼ਬਦ ਪੜ੍ਹਦੇ। ਸੰਤ ਕਾਲਾ ਸਿੰਘ ਜੀ ਵਰਿਆਮ ਸਿੰਘ ਜੀ, ਲਧਾ ਸਿੰਘ, ਮਿਹਰ ਸਿੰਘ ਜੀ ਸੋਹਣ ਸਿੰਘ, ਸੰਤ ਗਿਆਨ ਸਿੰਘ ਜੀ, ਸ੍ਰੀ ਗੁਰੂ ਸਿੰਘ ਸਭਾ, ਸ੍ਰੀ ਆਲਮ ਜੀ ਆਦਿ ਤੇ ਮਾਈਆਂ ਦਾ ਜਥਾ ਗੁਰਦੁਆਰਿਉਂ ਚੱਲ ਪੁਰਾਣੇ ਸ਼ਹਿਰ ਵਿਚੋਂ ਫਿਰਦਾ ਮੰਡੀਉਂ ਫਿਰ ੭ ਵਜੇ ਦੀਵਾਨ ਪਾਸ ਆਇਆ। ਸਤਿਗੁਰੂ ਜੀ ਭੀ ਦਰਸ਼ਨ ਦੀਵਾਨ ਵਿਚ ਹੀ ਦਿਤੇ। ਸਤਿਗੁਰੂ ਜੀ ਦੋਇ ਦਿਨ ੨੫-੨੬ ਸਭ ਸ਼ਬਦੀਆਂ ਤੇ ਰਾਗੀਆਂ ਸਮੇਤ ਵਾਰਾਂ ਲਾਉਂਦੇ ਰਹੇ। ਲੱਖਾ ਸਿੰਘ ਕੁਲਾਕਿਆਂ ਦੇ ਅਕਾਲੀ ਭੀ ਇਕ ਦਿਨ ਇਤਫਾਕ ਤੇ ਪ੍ਰਚਾਰ ਕੀਤਾ। ਆਲਮ ਜੀ, ਚੱਕਰਵਰਤੀ ਜੀ ਦੇ ਭੀ ਬਹੁਤ ਇਤਫਾਕ ਤੇ ਰਸਭਰੇ ਲੈਕਚਰ ਹੋਏ। ਕਿਹਰ ਸਿੰਘ ਜੀ ਮਾਨ ਤੇ ਚੰਦਾ ਸਿੰਘ ਜੀ ਪ੍ਰਬੰਧ ਕੀਤਾ। ਦੀਵਾਨ ਤੇ ਕਵੀ-ਦਰਬਾਰ ਦਾ ੨੭ ਮਾਘ ਮੇਲੇ ਦਾ ਭੋਗ ਪਿਆ।

ਇਸ ਸਮੇਂ ਇਸ ਡੇਰੇ ਦੇ ਮੁਖਤਾਰ ਸੰਤ ਗਿਆਨਾ ਸਿੰਘ ਜੀ ਸੀ ਤੇ ਭੈਣੀ ਸਾਹਿਬ ਤੋਂ ਉਤਰ ਕੇ ਹਰ ਲੋੜਵੰਦ ਨੂੰ ਇਥੇ ਜਲ ਪ੍ਰਸ਼ਾਦਿ ਅਠੇ ਪਹਿਰ ਮਿਲਦਾ, ਤੇ ਰੈਣ ਬਸੇਰਾ ਭੀ। ਇਸ ਗੁਰਦੁਆਰੇ ਦੀ ਮੜ੍ਹੀ ਮੁਢ ਤੋਂ ਕਬਰਾਂ ਵਿਚ ਸੋਹਣ ਸਿੰਘ ਸਾਧੂ ਪੰਜ ਗਰਾਈਆਂ ਦੇ ਗਡੀਸੀ। ਮੁਸਲਮਾਨਾਂ ਨੇ ਉਸ ਨੂੰ ਇਕ ਦੋ ਵਾਰੀ ਗਾਲ੍ਹਾਂ ਭੀ ਕੱਢੀਆਂ ਤੇ ਮਾਰਿਆ ਭੀ। ਫੇਰ ਉਸ ਕੁਟੀਆ ਪਾ ਕੁਝ ਚਿਰ ਕੱਟਿਆ। ਵਲਗਣ ਵਲਾਣ ਸਮੇਂ ਰਾਤੋ ਰਾਤ ਕੰਧਾਰਾ ਸਿੰਘ ਵਰਨਾਂ ਦੇ ਬਹੁਤ ਸਰੀਰ ਲਿਆ ਕੰਧ ਬਣਵਾਈ। ਤੇ ਢਾਹੁਣ ਲਗੇ ਮੁਸਲਮਾਨਾਂ ਨੂੰ ਵੀ ਤਰਾਹਿਆ। ਬਾਦ ਸੰਤ ਦੇਵਾ ਸਿੰਘ ਜੋ ਲੰਮੇ ਬਾਠਾਂ ਵਾਲੇ ਦੇ ਕੁਝ ਚਿਰ ਰਹੇ। ਫੇਰ ਸੰਤ ਗਿਆਨਾ ਸਿੰਘ ਜੀ ਰਜਾਦੇਵਾਲੇ, ਵਾਰੇ ਵਾਲੇ ਟਿਕੇ। ਸ਼ੇਖੂਪੁਰੇ ਦੀ ਸੰਗਤ ਦੀ ਅਰਜ਼ ਪਾਰੋਂ ਇਸ ਧਰਮਸਾਲਾ ਦਾ ਪ੍ਰਤਾਪ ਬਣਿਆ। ਕੁਝ ਈਰਖਾਲੂਆਂ ਦੇ ਪਾਰੋਂ ਉਨ੍ਹਾਂ ਨੂੰ ਸਤਿਗੁਰੂ ਜੀ ਆਪਣੇ ਨਾਲ ਰਖ ਲਿਆ। ਫੇਰ ਸੰਤ ਤੇਜਾ ਸਿੰਘ ਜੀ ਸੰਮਸੇ ਵਾਲੇ ਭੀ ਟਿਕੇ, ਪਰ ਉਹ ਗਲ ਨਾ ਰਹੀ। ਸੋਹਣ ਸਿੰਘ ਜੀ ਦੇ ਸਮੇਂ ਭੀ ਸਤਿਗੁਰੂ ਜੀ ਇਕ ਸਮੇਂ ਇਸੇ ਡੇਰੇ ਦਰਸ਼ਨ ਦਿਤੇ ਤੇ ਵਾਰੇ ਲਗੇ ਦਾ ਏਡਾ ਸਵਾਦ ਬਣਿਆ ਕਿ ੧੨ ਵਜੇ ਵਕਤ ਵੇਖਿਆਂ ਸਮਾਪਤੀ ਹੋਈ ਤੇ ਇਤਨੀ ਸੰਗਤ ਜੁੜੀ ਸੀ ਕਿ ਕਬਰਾਂ ਕੁਲ ਹੀ ਮੱਲ ਘੱਤੀਆਂ। ਇਉਂ ਜਾਪਦਾ ਜਿਵੇਂ ਇਤਨਾ ਥਾਂ ਸੰਗਤ ਦਾ ਏ, ਸੋ ਉਤਨੇ ਥਾਂ ਹੀ ਬਾਦ ਇਹ ਗੁਰਦੁਆਰਾ ਬਣ ਗਿਆ ਸੀ ਵਲਗਣ ਵਲ।

ਇਹ ਕਮਾਈ ਮਲ੍ਹੀਆਂ* ਸਾਰੋਕਿਆਂ ਦੀ ਜੱਟੀ ਚੰਦਾਂ ਉਸ ਦਿਨ ਇਸ ਵਾਰੇ ਵਿਚ ਬੈਠ।

*ਸ਼ੇਖੂਪੁਰੇ ਦੇ ਜ਼ਿਲੇ ਵਿੱਚ ਇਕੱਠੀਆਂ ਇਕੇ ਵਾਸ ਦੀਆਂ ਕਈ ਮੱਲ੍ਹੀਆਂ ਸੀ ਤੇ ਟੇਸ਼ਨ ਵੀ ਚੌਕੀ ਮੱਲ੍ਹੀਆਂ ਦਾ ਸੀ। ਹੋਰ ਸ਼ਾਹੋਕੀਆਂ ਬਮਕੀਆਂ, ਲੱਧੇ ਦੀਆਂ ਮੰਜੇਕੀਆਂ, ਘੋਲਣਕਿਆਂ, ਖੋਖਰਕੀਆਂ, ਚਬੂਤਰੇ ਵਾਲੀਆਂ ਮੱਲ੍ਹੀਆਂ, ਖੈਰਪੁਰ ਮਲ੍ਹੀਆਂ, ਦਾਓਕੀਆਂ, ਰੰਜੀਤਕੌਟਕੀਆਂ, ਕਿਆਮਪੁਰ ਵਾਲੀਆਂ ਅਰਥਾਤ ਇਹ ਬਾਹਰ ਡੇਰੇ ਜਮਾਏ ਹੀ ਪਿੰਡ ਬਣ ਗਏ ਸੀ। ਸੰਤ ਦੀਸ਼ਰ ਸਿੰਘ ਜੀ ਖੋਦੇਵਾਲਿਆਂ ਮਲ੍ਹੀਆਂ ਦਿਆਂ ਤੋਂ ਪੁਛ ਨਾਮ ਲਿਖੇ ਹਨ।

ਸੀ। ਉਸ ਭੱਗ ਬਾਦ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਸਚੇ ਪਾਤਿਸ਼ਾਹੋ ਆਪ ਕਿਰਪਾ ਕਰੋ ਤੇ ਆਪ ਲਈ ਇਥੇ ਚੁਬਾਰਾ ਬਣੇ। ਮਾਇਆ ਮੇਰੀ ਲੱਗੇ, ਤੁਸੀਂ ਕਬਰਾਂ ਤੇ ਕੱਖਾਂ ਦੀ ਕੁਲੀ ਵਿਚ ਫਿਰ੍ਹੇਂ ਪਏ ਹੋ। ਸਤਿਗੁਰੂ ਜੀ ਸੂਬਾ ਵਰਿਆਮ ਸਿੰਘ ਜੀ ਦੀ ਡਿਊਟੀ ਲਾਈ। ਸੂਬਾ ਜੀ ਜਾਂਦੇ ਤੇ ਚਾਂਦੀ ਦੇ ਰੁਪਿਆਂ ਦਾ ਗੜਵਾ ਭਰ ਕੇ ਉਹ ਮਾਈ ਦਿੰਦੀ। ੯) ਰੁਪਏ ਹਜ਼ਾਰ ਇੱਟ ਸੀ। ਇਕੱਠੀ ੬੨ ਹਜ਼ਾਰ ਸੁਟਾਈ। ਜਿਸ ਦਾ ਚੁਬਾਰਾ ਬਣਿਆ। ਤੇ ਹੋਰ ਕੰਠੇ ਤੇ ਵਲਗਣ ਵਲਿਆ। ਇਕ ਸਮੇਂ ਹਰ ਚੰਦ ਬਾਣੀਏ ਇਕ ਕਮਰਾ ਬਰਫ ਬਨਾਣ ਲਈ ਲੈ ੧੨੦੦) ਸਾਲ ਦਾ ਦੇਣਾ ਕੀਤਾ। ਕੁਝ ਚਿਰ ਬਾਦ ਕੰਘਾਂ ਦੇ ਸ਼ਾਹੂਕਾਰ ਨੂੰ ਕਬਜ਼ਾ ਦੇ ਡੇਰੇ ਨੂੰ ਜਵਾਬ ਦਿਤਾ। ਸੰਤ ਅਤਰ ਸਿੰਘ ਜੀ ਜਥੇਦਾਰ ਹਰਦਿਆਂ ਤੋਂ ਇਹ ਕੁਮਤ ਸੁਣ ਸਮੇਤ ਜਥੇ ਆਏ ਤੇ ਕੰਧਾਰਾ ਸਿੰਘ ਵਰਨਾਂ ਵਿਚੋਂ ਹਥਿਆਰਾਂ ਵਾਲੇ ਸਾਥੀ ਲਿਆ ਕੰਘਾਂ ਵਾਲਿਆਂ ਦਾ ਸਬਾਬ ਬਾਹਰ ਸੁਟਿਆ। ਲੋਕਾਂ ਭੀ ਸਮਝਾਇਆ, ਤੁਸੀਂ ਪੰਥ ਨਾਲ ਵਿਦ ਨਹੀਂ ਪੁਜੋਗੇ। ਉਨ੍ਹਾਂ ਹਰੀ ਚੰਦ ਤੋਂ ਰਕਮ ਵਾਪਸ ਲੈ ਲਈ। ਖੂਹੀ ਲੰਗਰ ਵਿਚ ਜੈਮਲ ਸਿੰਘ ਲਵਾਈ। ਬਾਹਰ ਖੂਹੀ ਸੰਗਤ ਵਲੋਂ ਲਗੀ। ਬੁਧ ਸਿੰਘ ਜੀ ਸਖਾਣਿਆ ਵਾਲੇ ਤੇ ਜੈਮਲ ਸਿੰਘ ਜੀ ਆਦਿ ਸਾਧਾਂ ਤੇ ਭਗਤ ਸਿੰਘ ਆੜ੍ਹਤੀ ਨੇ ਸ਼ਾਹੂਕਾਰ ਨੂੰ ਸਮਝਾਇਆ ਤੇ ਸੰਤਾਂ ਨੂੰ ਵੀ ਪਤਾ ਦੇ ਹੀ ਦਿਤਾ ਸੀ। ਇਹ ਸੇਵਕ ਤੇ ਉਦਮੀ ਬੜੇ ਪਰ-ਉਪਕਾਰੀ ਸਾਧੂ ਸੀ। ਸੰਤ ਗਿਆਨੀ ਸਿੰਘ ਜੀ ਬਾਬਤ ਸਮੇਂ ਸਮੇਂ ਲਿਖਾਂਗਾ।

ਹੋਲੇ ਤੋਂ ਪਹਿਲਾਂ ਭੈਣੀ ਸਾਹਿਬ ਸਤਿਗੁਰੂ ਜੀ ਸਭ ਜਥੇਦਾਰਾਂ ਸਬਦੀਆਂ, ਰਾਗੀਆਂ ਆਦਿ ਨੂੰ ਹੁਕਮ ਕੀਤਾ ਤੁਸੀਂ ਲੋਕਾਂ ਨੂੰ ਪਤਿਆਉਣ ਲਈ ਕੀਰਤਨ ਕਰਨਾ ਛਡ ਦਿਓ। ਗੁਰੂ ਕਰਤੇ ਨੂੰ ਹਾਜ਼ਰ ਜਾਣ ਕੇ ਨਿਰਬਾਣ ਕੀਰਤਨ ਕਰੋ, ਜਿਵੇਂ ਸੂਰਜ ਵਲ ਮੁਖ ਕੀਤਿਆਂ ਪਰਛਾਵਾਂ ਪਿਛੇ ਆਪ ਲਗ ਟੁਰਦਾ ਏ, ਤਿਵੇਂ ਗੁਰੂ ਕਰਤੇ ਵਲ ਮੁਖ ਰਖਿਆਂ ਮਾਇਕੀ ਪਦਾਰਥ ਸਭ ਆਪੇ ਹਾਜ਼ਰ ਹੋ ਜਾਂਦੇ ਹਨ। ਸੰਤ ਜਵੰਦ ਸਿੰਘ ਜੀ ਕਿਆਮਪੁਰ ਵਾਲਿਆਂ ਨੂੰ ਇਸ ਸੇਵਾ ਤੇ ਪਤਾ ਰਖਣ ਲਈ ਲਾਇਆ। ਜੋ ਬਾਹਰ ਦੀ ਤੁਕ ਜਾਂ ਤਰਜ਼ਾਂ ਪੜ੍ਹੇ ਮਨ੍ਹੇ ਕਰੋ, ਨਾ ਮੁੜੇ ਪਤਾ ਦਿਓ। ਪਰ ਕਿਸੇ ਗੁਰੂ ਹੁਕਮ ਦੀ ਉਲੰਘਣਾ ਨਾ ਕੀਤੀ।

ਹੋਲਾ ਸ੍ਰੀ ਭੈਣੀ ਸਾਹਿਬ ੧੯੯੧ ਬ੍ਰਿਕਮੀ ੭, ੮, ੯ ਚੇਤਰ ਸੀ, ਪਰ ਰੌਣਕ ਚੜ੍ਹਦੇ ਚੇਤਰ ਹੀ ਸੰਗਤ ਦੀ ਬਹੁਤ ਹੋ ਗਈ। ਸ਼ਬਦੀ ਜਥੇ ਸੰਤ ਭਗਤ ਸਿੰਘ, ਟਹਿਲ ਸਿੰਘ, ਆਸਾ ਸਿੰਘ, ਬੰਤਾ ਸਿੰਘ, ਅਜਾਇਬ ਸਿੰਘ, ਆਲਾ ਸਿੰਘ, ਵਰਿਆਮ ਸਿੰਘ, ਲੱਧਾ ਸਿੰਘ ਜੀ ਆਦਿ ਆਏ ਤੇ ਮਸਤਾਨੇ ਸੁਰਾਇਣ ਸਿੰਘ ਜਲ੍ਹੀ, ਜੰਗੀਰੀ, ਪ੍ਰਭਾ ਸਿੰਘ ਆਦ ਆਏ। ਰਾਗੀ ਜਥੇ ਕਾਲੂ, ਜੈ ਸਿੰਘ, ਦਰਸ਼ਨ ਸਿੰਘ, ਖਜ਼ਾਨ ਸਿੰਘ ਤੇ ਸ੍ਰ: ਆਤਮਾ ਸਿੰਘ, ਆਲਮ ਜੀ ਆਦ ਆਏ। ਰਾਤ ਦਿਨ ਸ਼ਬਦ ਕੀਰਤਨ ਹੁੰਦਾ। ਗੁਰੂ ਕਾ ਲੰਗਰ ਸਭ ਲਈ ਦਾਨ ਪ੍ਰਸ਼ਾਦੇ ਦਾ ਤੇ ਹੱਟੀ ਰਸਦ ਹਰ ਵਸਤ ਦੀ ਚਲਦੀ। ਮਸਤਾਨੇ ਬੇ-ਪ੍ਰਵਾਹ ਘੱਟੇ ਵਿਚ ਲੇਟਦੇ, ਲੀਰਾਂ ਲਮਕਾਈ ਸੋਟੇ ਤੇ ਘੁੰਗਰੂ ਬੰਨ੍ਹ ਬੇਸਵਾਲ ਕਿਸੇ ਨਾਲ ਨਾ ਬੋਲਦੇ। ਆਪਣੇ ਰੰਗ ਪ੍ਰੇਮ ਵਿਚ ਪਿੜ ਬੰਨ੍ਹ ਖੜਦੇ। ਜਿੱਥੇ ਖੜਦੇ ਸੰਗਤਾਂ ਦਵਾਲੇ ਝੁਰਮਟ ਪਾ ਇਨ੍ਹਾਂ ਦਾ ਮੌਜ ਮੇਲਾ ਵੇਖਦੀਆਂ। ਇਹ ਬੇਮੁਹਤਾਜ ਰਹਿੰਦੇ, ਅੱਕ ਧਤੂਰਾ ਘੋਟ ਪੀਂਦੇ। ਜੇ ਬਦਾਮ ਮਿਲਣ ਤਾਂ ਆਮ ਸੰਗਤ ਵਿਚ ਵਰਤਾ ਛਕਦੇ। ਕਦੀ ਹਟੀਓਂ ਜਾ ਸਵਾਲ ਕਰ ਮਿੱਠਾ ਦੁਧ ਨਾ ਮੰਗਦੇ। ਜੰਗੀਰੀ ਡਿੰਗਾ ਜਿਹਾ ਸੋਟਾ ਉਚਾ ਨੀਵਾਂ ਕਰ ਛਣਕਾ ਘੁੰਮਰ ਫੇਰੀ ਪਾਂਦਾ ਤੇ

ਕਦੀ ਪੜ੍ਹਦਾ, "ਨੂਨ ਨਫਾ ਨੁਕਸਾਨ ਨਹੀਂ ਆਸ਼ਕਾਂ ਨੂੰ, ਨਹੀਓਂ ਲਥੀ ਤੇ ਚੜ੍ਹੀ ਨੂੰ ਜਾਣਦੇ ਨੀ। ਹਰ ਹਾਲ ਦੇ ਵਿਚ ਹੀ ਮਸਤ ਰਹਿੰਦੇ, ਅੱਠੇ ਪਹਿਰ ਪਏ ਮੌਜ ਨੂੰ ਮਾਣਦੇ ਨੀ। ਰਾਤੀਂ ਜਾਗਦੇ ਸ਼ਾਹ ਦਾ ਦੇਣ ਪਹਿਰਾ, ਔਪਰ ਦਿਨੇ ਉਹ ਚਾਦਰਾਂ ਤਾਣਦੇ ਨੀ। ਸ਼ਾਹਨਸ਼ਾਹ ਨਹੀਂ ਲੜਨ ਥੀਂ ਪਿੱਠ ਦੇਂਦੇ, ਐਸੇ ਸੂਰਮੇ ਮਰਦ ਮੈਦਾਨ ਦੇ ਨੀ।" ਜੇ ਕੋਈ ਪੁਛਦਾ, ਤੁਸੀਂ ਭੀ ਲੜਾਈ ਝਗੜਾ ਕਰਦੇ ਹੋ, ਤਾਂ ਉਤਰ ਦਿੰਦਾ, 'ਮਨ ਨਾਲ ਹੀ ਝਗੜਾ ਮਨ ਨਾਲ ਹੀ ਸਥ। ਇਸ ਦੇ ਵਿਚ ਹੀ ਸਭੋ ਤੱਥ। ਹੋਰਨਾ ਛੇੜੇ ਕੋਈ ਗੱਲ-ਕੱਥ।' ਇਹ ਜੋਗੀਰੀ ਤੁਰਤ ਕਵਿਤਾ ਕਹਿ ਉਤਰ ਦੇਣ ਦਾ ਬੜਾ ਹਾਜ਼ਰ-ਜਵਾਬੀ ਸੀ। ਜਲ੍ਹੀ ਸੁਰੈਣ ਸਿੰਘ ਰਾਤ ਕਦੀ ਕਿਸੇ ਥਾਂ ਟਿਕਿਆ ਜਾਂ ਸੁਤਾ, ਕਦੇ ਕਿਸੇ ਨਹੀਂ ਸੀ ਡਿੱਠਾ। ਰਸਨਾ ਨਾਲ ਜਾਪ ਕਰਦਾ, ਦਿਨੇ ਸੁਤਾ ਭੀ ਜਾਗਦਾ। ਸੰਤ ਅਤਰ ਸਿੰਘ ਜੀ ਮਸਤ ਹੋ, ਖੜਤਾਲਾਂ ਫੇਰਦੇ, ਨ੍ਰਿਤ ਕਰਤੇ। ਸਾਜ਼ ਜਾਣ ਨਾ ਵਜਾਂਦੇ ਸੀ। ਆਲਮ ਜੀ ਸਤਿਗੁਰੂ ਜੀ ਸਾਹਮਣੇ ਮਸਤ ਹੋ ਨ੍ਰਿਤ ਕਰਦੇ। ਸਭ ਨੂੰ ਮਸਤ ਬਣਾ ਦੇਂਦੇ। ਤੇ "ਕੋਇ ਨ ਜਾਨੈ ਤੁਮਰਾ ਅੰਤੁ" ਤੁਕ ਸਤਿਗੁਰੂ ਜੀ ਵਲ ਇਸ਼ਾਰਾ ਕਰ ਬੜਾ ਭੜਾ ਚਿਰ ਪੜ੍ਹੀ ਜਾਂਦੇ ਤੇ ਕਹਿੰਦੇ ਅਜ ਹੋਲਾ ਏ, ਅੱਜ ਹੋਲਾ ਏ। ਮਸਤਾਨੇ ਜੋ ਪੱਲੇ ਹੁੰਦਾ ਭੇਟਾ ਧਰ ਮੱਥਾ ਟੇਕਦੇ। ਆਲਮ ਜੀ ਕਹਿੰਦੇ ਮਾਇਆ ਦੀ ਲੋੜ ਨਹੀਂ, ਖੁਸ਼ੀਆਂ ਦੀ ਲੋੜ ਏ।

## ਹਰਿਮੰਦਰ ਵਿਚ ਪੰਥਕ ਇਕੱਠ

੮ ਚੇਤਰ ਹਰਿਮੰਦਰ ਵਿਚ ਵੱਡਾ ਪੰਥਕ ਇਕੱਠ ਹੋਇਆ। ਇਕ ਸਿੱਖ ਮਤਾ ਪੇਸ਼ ਕੀਤਾ, ਨਾਮਧਾਰੀ ਬੈਂਕ ਖੋਹਲਿਆ ਜਾਵੇ। ਸਤਿਗੁਰੂ ਜੀ ਕਿਹਾ, ਕੂਕੇ ਨੂੰ ਬਿਆਜ ਲੈਣਾ ਮਨ੍ਹਾ ਹੈ, ਹੋਰ ਕੋਈ ਐਸੀ ਵਿਧੀ ਬਣਾਓ ਨਾਮਧਾਰੀ ਮਾੜੇ ਸਿੱਖਾਂ ਨੂੰ ਸਹੂਲਤ ਮਦਦ ਮਿਲੇ। ਤੇ ਸੂਬਿਆਂ ਨੂੰ ਹੁਕਮ ਦਿੱਤਾ, ਉਹ ਫਰਿਸਤ ਲਿਖ ਕੇ ਦੇਣ। ਬਾਬਾ ਭਗਵਾਨ ਦਾਸ ਜੀ, ਸੂ: ਕਿਸ਼ਨ ਸਿੰਘ ਜੀ, ਬਾਬੂ ਸੇਵਾ ਰਾਮ ਜੀ, ਲਾਲਾ ਬਨਾਰਸੀ ਦਾਸ ਜੀ, ਆਦਿ ਕੈਮਲਪੁਰ ਵਲੋਂ ਬਹੁਤ ਆਏ। ਬਾਬਾ ਵਜ਼ੀਰ ਸਿੰਘ ਜੀ ਸਮੇਤ, ਬਹੁਤ ਹਿੱਸਾ ਇਸ ਖਿਆਲ ਵਿਚ ਲਿਆ ਤੇ ਆਸਾ ਸਿੰਘ ਲਹੌਰ ਵਾਲਿਆਂ ਨੂੰ ਹੁਕਮ ਹੋਇਆ, ਉਹ ਕਿਸੇ ਤਰ੍ਹਾਂ ਕਾਰਖਾਨੇ ਖੋਹਲਣ ਦੀ ਸਕੀਮ ਬਨਾਉਣ। ਸੂ: ਆਤਮਾ ਸਿੰਘ ਜੀ ਸਤਿਗੁਰੂ ਜੀ ਦੇ ਹੁਕਮ ਨਾਲ ਰਾਤ ਦੀਵਾਨ ਵਿਚ ਸੰਸਾਰ ਦੀ ਏਕਤਾ ਤੇ ਬੋਲੇ। ਸ੍ਰਦਾਰ ਜੀ ਲੰਮੇ ਕੱਦ, ਸਿੱਧਾ ਦਸਤਾਰਾ, ਗੋਰਾ ਸਰੂਪ, ਸਫੈਦ ਬਾਣਾ, ਚਾਂਦਨੀ ਰੈਣ ਵਿਚ ਉਚ ਕਰਨੀ ਦੇ ਤਜਰਬੇ ਦਸਦਾ ਰਸ ਦਾ ਭਰਿਆ ਗਲਾ ਕਫਨੀ ਵਾਲਾ ਰਾਜ-ਰਿਖੀ ਬੋਲ ਕੇ ਜਦ ਬੈਠਾ ਤਾ ਸੰਗਤ ਵਿਚੋਂ ਜੈਕਾਰੇ ਬਾਦ ਅਵਾਜ਼ੇ ਆਏ। ਐਸੀ ਕਰਨੀ ਵਾਲੇ ਵਖਿਆਨ ਜ਼ਰੂਰ ਹੋਣੇ ਚਾਹੀਦੇ ਹਨ। ਕਵੀ ਦਰਬਾਰ ਹੋਇਆ। ਲਾਲ ਸਿੰਘ ਕੰਵਰ ਤੇ ਜੱਟ ਨੂੰ ਅਵਲ ਤੇ ਮਲੰਗ ਸੇਵਾ ਰਾਮ ਜੀ ਦੂਜੇ ਤੀਜੇ ਇਨਾਮੀ ਕਵਿਤਾ ਦੇ ਨੰਬਰਾਂ ਵਿਚ ਆਏ। ਨੌਂ ਚੇਤ੍ਰ ਸਵੇਰੇ ਇਕ ਸਿੱਖ ਅਰਜ਼ ਕੀਤੀ, ਅੱਜ ਪੰਜ ਵਜੇ ਬੂਹਾ ਨਾ ਬੰਦ ਹੋਵੇ। ਸਤਿਗੁਰੂ ਜੀ ਨਾ ਮੰਨਿਆ ਤੇ ਵਾਰ ਦੇ ਭੋਗ ਬਾਦ ਹੀ ਕਿਹਾ, ਜੋ ਪੰਜ ਵਜੇ ਭੀ ਨਹੀਂ ਉਠ ਨਹਾਉਂਦਾ, ਉਸ ਨੂੰ ਕੀਰਤਨ ਦੇ ਰਸ ਦਾ ਕੀ ਪਤਾ ਏ। ਹਵਨ ਹੋ ਰਿਹਾ ਸੀ, ਮਸਤਾਨਿਆਂ ਕਹੇ ਸਤਿਗੁਰੂ ਜੀ ਚੰਦਨ ਉਚੇਚੇ ਮੰਗਾ ਹਵਨ ਵਿਚ ਪਾਇਆ। ਇਕ ਮਸਤਾਨੇ ਕਿਹਾ, ਜੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨੇ ਜੇ, ਚੰਦਨ ਨਾਲ

ਸੋਨਾ ਭੀ ਪਾਓ। ਸਤਿਗੁਰੂ ਜੀ ਸਵਾ ਤੋਲੇ ਦਾ ਪੱਤਰਾ ਹੁਕਮ ਦੇ ਹਵਨ ਵਿਚ ਪਵਾਇਆ। ਕਿਸੇ ਕਿਹਾ ਸੋਨੇ ਦਾ ਹਵਨ ਨਾਲ ਕੀ ਸਬੰਧ ? ਇਹ ਤੇ ਧੁਖਣ ਵਾਲੀ ਵਸਤ ਨਹੀਂ। ਮਸਤਾਨੇ ਤੇ ਭਲਾ ਹੋਏ ਜਿਵੇਂ ਦੇ ਹੋਏ, ਸਤਿਗੁਰੂ ਜੀ ਭੀ ਓਵੇਂ ਦੇ ਹੋ ਗਏ, ਜੋ ਉਨ੍ਹਾਂ ਦੇ ਕਹੇ ਲਗ ਗਏ। ਇਹ ਸੁਣ ਚੱਕਰਵਰਤੀ ਜੀ ਉਤਰ ਦਿੱਤਾ, ਮਜਨੂੰ ਕੁਤੇ ਦੇ ਪੈਰ ਕਿਉਂ ਚੁੰਮਦਾ ਸੀ, ਸਤਿਗੁਰੂ ਜੀ ਦੇ ਦਰਸ਼ਨ ਦੀ ਲੋੜ ਤੇ ਮਸਤਾਨਿਆਂ ਤੇ ਸ਼ਰਧਾ ਨੇ ਤੁਹਾਡੇ ਵਾਲੀ ਹੋਸ਼ ਹੀ ਨਹੀਂ ਸੀ ਉਸ ਵੇਲੇ ਆਉਣ ਦਿੱਤੀ। ਜਦ ਦੀਵਾਨ ਦਾ ਰਸ ਬਣਿਆ ਹੋਇਆ ਸੀ, ਤੇ ਮਸਤਾਨਿਆਂ ਸਿੱਖਾਂ ਤੇ ਮਾਈਆਂ ਨਾਲ ਪੰਡਾਲ ਭਰਿਆ ਪਿਆ ਸੀ। ਤੁਸਾਂ ਨਹੀਂ ਸੁਣਿਆ ਪ੍ਰੇਮ ਵਿਚ ਨੇਮ ਨਹੀਂ ਹੁੰਦਾ। ਇਬਰਾਹੀਮ ਤੋਂ ਪੁਤ੍ਰ ਦੀ ਕੁਰਬਾਨੀ ਮੰਗੀ ਗਈ। ਤੇ ਉਸ ਹਾਜ਼ਰ ਕੀਤਾ ਸੀ। ਪ੍ਰੇਮੀਆਂ ਨੂੰ ਹਰ ਵੇਲੇ ਇਹੋ ਹੀ ਭਾਉਲਾ ਪੈਂਦਾ ਰਹਿੰਦਾ ਏ, ਸ਼ਾਇਦ ਮੇਰੇ ਪ੍ਰੀਤਮ ਇਹ ਸੁਨੇਹਾ ਜਾਂ ਅਜ਼ਮਾਇਸ਼ ਮੇਰੇ ਪਰਖਣ ਲਈ ਹੀ ਰਚੀ ਹੈ ਤੇ ਪ੍ਰੇਮੀ ਪਾਉਣ ਦੇ ਖੜਾਕ ਨੂੰ ਹੀ ਪ੍ਰੀਤਮ ਦੇ ਪੈਰ ਦੀ ਅਵਾਜ਼ ਤੇ ਬੂਹਾ ਹਲਣ ਨੂੰ ਉਸ ਦੇ ਆਉਣ ਦਾ ਭੁਲੇਖਾ ਹੀ ਸਮਝਦੇ ਹਨ। ਸੰਤ ਭੂਰੀ ਵਾਲੇ ਹਜ਼ੂਰਾ ਸਿੰਘ ਜੀ ਨਾਮ ਸਿਮਰਨ ਤੇ ਬੋਲੇ। ਸੇਠ ਨਰਾਇਣ ਸਿੰਘ ਜੀ ਪ੍ਰਤੀਤ ਤੇ ਬੋਲੇ। ਸੰਤ ਟਹਿਲ ਸਿੰਘ ਜੀ ਸੱਦੋਵਾਲੀਏ ਪ੍ਰਤੀਤ ਦੇ ਅਰਥ ਦਾ ਸਿੱਟਾ ਦੱਸਿਆ ਕਿ ਅਸ਼ੋਕ ਨੇ ਗੁਰੂ ਪਾਸੋਂ ਪੁਛਿਆ, ਮੈਂ ਬੁਧ ਧਰਮ ਦਾ ਪਿਆਰਾ ਹੋ ਗਿਆ ਹਾਂ। ਤਾਂ ਉਸ ਕਿਹਾ, ਨਹੀਂ ਜਦ ਤੂੰ ਸਭ ਤੋਂ ਪਿਆਰੀ ਚੀਜ਼ ਧਰਮ ਅਰਥ ਅਰਪੇਂਗਾ ਤਦ ਤੂੰ ਧਰਮ ਦਾ ਪਿਆਰਾ ਹੋਵੇਂਗਾ। ਤਦ ਉਸ ਨੇ ਪੁਤਰ ਮਹਿੰਦਰ ਨੂੰ ਬੁਧ ਧਰਮ ਦੇ ਉਪਦੇਸ਼ ਵਿਚ ਤੋਰਿਆ। ਇਸ ਤੋਂ ਪ੍ਰਭਾਵਿਤ ਹੋ ਸਾਰਾ ਸਲੋਨ ਬੁਧ ਧਰਮ ਵਲ ਜੁਟਾ। ਤੇ ਰਾਜ-ਪੁਤਰ ਦੀ ਪੈਰੀਂ ਖੜਾਵਾਂ ਤੇ ਹੱਥ ਵਿਚ ਕਰਮੰਡਲ ਵੇਖ ਸਭ ਦੇਸ਼ ਨੇ ਬੁਧ ਧਰਮ ਧਾਰਨ ਕੀਤਾ। ਪੰਜਾਹ ਭੋਗ ਆਦਿ ਗ੍ਰੰਥ ਸਾਹਿਬ ਦੇ ਮੇਲੇ ਹੋਲੇ ਨਮਿਤ ਪਾਏ। ਦੋ ਜੋੜਿਆਂ ਦੇ ਅਨੰਦ ਹੋਏ ਸੰਤ ਸਿੰਘ ਗ੍ਰੰਥੀ ਮਹਿਸਮ ਪੁਰੀਏ ਦੇ ਪੁਤਰ ਦਾ ਅਨੰਦ ਇਕ ਹੋਇਆ ਸੀ। ਉਸ ੨੫) ਭੇਟਾ ਧਰੇ। ਸਤਿਗੁਰੂ ਜੀ ਪਰਤਾਏ। ਉਹ ਪੰਜ ਸੁਟ ਗਿਆ। ਸਤਿਗੁਰੂ ਜੀ ਸੋ ਭੀ ਪਰਤਾਏ ਤੇ ਨਾਲੇ ਤਾੜਨਾ ਕੀਤੀ ਸੱਦ, ਤੇ ਕਿਹਾ, ਖਬਰਦਾਰ ਮਨ ਮਰਜ਼ੀ ਕਰੇਂ, ਇਹ ਰਵਾਜ ਬਹੁਤ ਮਾੜਾ ਹੈ। ਜਿਨਸ ਦੇ ਭਾਅ ਸਸਤੇ ਹੋਣ ਕਰ ਹੋਲਾ ਅਗੋਂ ਭੀ ਭੈਣੀ ਸਾਹਿਬ ਹੀ ਹੋਵੇਗਾ, ਸੁਣਾਇਆ ਗਿਆ। ਤੇ ਸਤਿਗੁਰੂ ਜੀ ਮੁਸਕ੍ਰਾਂਦਿਆਂ ਬਚਨ ਕੀਤਾ, ਨਾਲੇ ਪੰਜ ਹੋਲੇ ਇਕੱਠੇ ਪੂਰੇ ਹੋ ਜਾਣਗੇ ਭੈਣੀ ਸਾਹਿਬ। "ਸਤਿਗੁਰੂ ਪੂਰੇ ਕਿਰਪਾ ਕੀਤੀ, ਲਿਖਦਾ ਵਹਿਮੀ ਨਾਲ ਪ੍ਰੀਤੀ। ਕੀ ਕਰਾਂ ਲਿਖਣਾ ਨਹੀਂ ਚੰਗਾ, ਡਿੰਗਾ ਨਿੱਕਾ ਨਿਰਸ ਕੁਢੰਗਾ। ਜੇ ਕਰ ਮੈਂ ਜੀਉਂਦਾ ਰਹਾਂ, ਪੜ੍ਹ ਲਵਾਂ ਲਿਖਾਂ ਜਿਹਾ ਨਹੀਂ ਤੇ ਬਣ ਜਾਵੇ ਬਿਹਾ। ਭੁਖੇ ਨੂੰ ਸਵਾਦ ਦੇ ਜੋ ਪ੍ਰਭ ਦਿੱਤੀ ਦਾਤ ਸੰਪੂਰਨ ਵਡਿਆਈ। ਮਨ ਮਹਿ ਵਸਾਈ ਪਿਆਰੇਂ ਗੁਰਮਰਯਾਦ ਦੇ। ਗੁਰਸੇਵਾ ਜਾਣ ਲਿਖ ਖੋਜ ਛਪਵਾਉਣ ਵਲ ਲੱਗਾ ਮਿਹਰਬਾਨ ਬਿਨ ਨਵੇ ਇਮਦਾਦ ਦੇ। ਪੂਰੀ ਰੀਝ ਹੋ ਜਾਏ, ਮੈਂ ਮਜੂਰੀ ਮਿਲੀ ਮੰਨ ਲਵਾਂ ਦਿਲੀ ਹੈ ਮੁਰਾਦ ਬਾਦ ਭਲੀ ਕੋਈ ਦਾਤ ਦੇ।"

## ੧੯੯੨ ਸਾਲ ਦਾ ਅਰੰਭ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਗੂਜਰੀ ਮ: ੪ ਤੂੰ ਦਾਤਾ ਜੀਅ ਸਭਨਾ ਕਾ ਬਸੋ ਮੇਰੇ ਮਨ ਮਾਹੀ ॥
ਕਰ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਾਲਾਹੀ ॥

ਗੂਜਰੀ ਮ: ੫ ਜਿਤੁ ਕਾਰੇ ਕੰਮਿ ਹਮ ਹਰਿ ਲਾਏ ਸੋ ਹਮ ਕਰਹ ਜੁ ਆਪਿ ਕਰਾਏ ॥
ਗੁਣ ਗਾਵਾ ਦਿਨ ਰੈਨਿ ਏ ਤਹਿ ਕੰਮ ਲਾਏ ॥
ਸੰਤ ਜਨਾ ਕੇ ਸੰਗ ਹਉਮੈ ਰੋਗ ਜਾਇ ॥
ਦਯਾ ਕਰੋ ਦਇਆਲ ਆਪਣੀ ਸਿਫਤ ਦੇਹੁ ॥
ਦਰਸ਼ਨ ਦੇਖ ਨਿਹਾਲ ਨਾਨਕ ਪ੍ਰੀਤ ਇਹੁ ॥

ਛੰਤ : ਕਹਿਤੇ ਪਵਿਤ੍ਰ ਸੁਣਤੇ ਸਭ ਧੰਨ ॥ ਲਿਖਤੀ ਕੁਲ ਤਾਰਿਆ ਜੀਉ ॥

ਆਦਿ ਮਹਾਂਵਾਕਾਂ ਦਾ ਮੰਗਲ ਕਰ ਅਗਲੇ ਸਾਲ ੧੯੯੨ ਦਾ ਅਰੰਭ ਕਰਦਾ ਹਾਂ ਤੇ ਇਨ੍ਹਾਂ ਵਾਕਾਂ ਦਾ ਹੀ ਭਾਵ ਆਪਣੇ ਅੰਦਰ ਵਸਾ ਗੁਰੂ ਕਾ ਜੱਸ, ਗੁਰੂ ਕੀ ਕਥਾ ਮੈਂ ਲਿਖਣੀ ਅਰੰਭਦਾ ਹਾਂ ਤੇ ਸੁਣਨ ਵਾਲੇ ਭੀ ਇਹੋ ਭਾਵ ਅੰਦਰ ਵਸਾ ਆਪ ਨੂੰ ਧੰਨਤਾ ਜੋਗ ਬਨਾਉਣ ਤੇ ਇਸ ਵਿਚੋਂ ਪ੍ਰਸੰਗ ਪੜ੍ਹ ਲਿਖਣ ਵਾਲੇ ਭੀ ਆਪਣੀ ਕੁਲ ਦਾ ਭਲਾ ਕਰਨ। ਮੇਰੇ ਪਿਤਾ ਪਿਤਾਮਾ ਤੇ ਗੁਰੂ ਘਰ ਦੇ ਸੇਵਕ ਸੀ। ਉਹ ਆਪਣਾ ਉਧਾਰ ਕਰ ਹੀ ਗਏ ਹਨ। ਮੈਨੂੰ ਸਤਿਗੁਰੂ ਜੀ ਬਖਸ਼ ਕੇ ਹੀ ਇਸ ਸੇਵਾ ਤੇ ਲਾਇਆ ਹੈ। ਮੈਂ ਆਪਣੀ ਅਗਲੀ ਕੁਲ ਲਈ ਇਹ ਅੱਖਰ ਉਚੇਚੇ ਲਿਖਦਾ ਹਾਂ। ਜੇ ਮੇਰੀ ਅੰਸ਼ ਵਿਚੋਂ ਕਿਸੇ ਨੂੰ ਕੁਸੰਗਤ ਗੇਰਨ ਲਗੇ ਤਾਂ ਉਸ ਨੂੰ ਇਹ ਮੇਰੀ ਕਿਰਤ ਪੜ੍ਹ ਸੁਣ ਸ਼ਰਮ ਆਵੇ ਕਿ ਵਡਾਰੂ ਕੀ ਕਮਾਈ ਕਰ ਗੁਰੂ ਘਰ ਨਾਲ ਨਿਭਾਈ ਹੈ। ਤੇ ਮੈਂ ਕਿਧਰ ਨੂੰ ਮੂੰਹ ਫਿਰਾਈ ਕਰਨ ਲਗਾ ਹਾਂ। ਨਾਮਧਾਰੀ ਪੰਥ ਨਾਲ ਪਿਆਰ ਕਰ ਤੇ ਮਨੋ, ਤਨੋ, ਧਨੋ ਇਸ ਨੂੰ ਉਤਮ ਜਾਣ ਮਨ ਨੂੰ ਤੇ ਇਨ੍ਹਾਂ ਪੁਤਾਂ ਨੂੰ ਏਸ ਪਾਸੇ ਲਾਇਆ ਹੈ। ਮੇਰੀ ਅੰਸ਼ ਵਿਚੋਂ ਕੋਈ ਮਾਤਾ ਭੇਸਾ ਬਨ ਅਮੁਹਾ ਜਾਵੇ।

'ਉਬਟ ਚਲੰਤੇ ਇਹ ਮਦ ਪਾਇਆ ਜਿਸੇ ਖੌਂਦ ਖੁਮਾਰੀ।' ਕਬੀਰ ਜੀ ਕਥਨ ਅਨੁਸਾਰ ਮੈਂ ਬਿਖੜੇ ਪੰਧ ਔਖੀ ਘਾਟੀ ਚਲ ਕੇ ਇਹ ਪ੍ਰੇਮ ਪਿਆਲਾ ਪਾਇਆ ਹੈ। ਹੁਣ ਮੈਨੂੰ ਇਹ ਰਸ ਉਸ ਅੰਗੂਰੀ ਸ਼ਰਾਬ ਵਾਂਗੂੰ ਖੁਮਾਰੀ ਹੋ ਲਗਾ ਹੋਇਆ ਹੈ। ਅਰਥਾਤ ਮੁਢ ਤੋਂ ਮੈਂ ਡਿੰਗਾ ਟੇਢਾ ਉਗੜ ਦੁਗੜ ਜਿਹਾ ਲਿਖ ਤੁਰਿਆ ਪਰ ਸਾਧ ਸੰਗਤ ਮੇਰੇ ਗਲਤ ਲਿਖਣ ਨੂੰ ਭੀ ਮੇਰੇ ਅੰਦਰਲੇ ਸਹੀ ਪ੍ਰੇਮ ਨੂੰ ਪਰਖ ਮੇਰੇ ਨਾਲ ਪਿਆਰ ਕੀਤਾ ਤੇ ਮੈਨੂੰ ਇਹ ਆਦਰ ਹੋਣ ਪਾਰੋਂ ਅਮਲ ਹੀ ਲਿਖਣ ਦਾ ਲਗ ਗਿਆ ਤੇ ਮੈਂ ਉਬਟ ਚਲੇ ਤੇ ਗਲਤ* ਚਲਦੇ ਨੇ ਸਵਾਦ ਤੇ ਆਦਰ ਪਾਇਆ। ਤੇ ਹੁਣ ਮੈਨੂੰ ਇਕ

---

*ਮੇਰੀ ਲਿਖਤ ਹੀ ਨਿਰੀ ਕੁਢੰਗੀ ਨਹੀਂ ਅੱਖਰ ਭੀ ਭੈੜੇ ਹੀ ਲਿਖਦਾ ਹਾਂ ਕਿਉਂਕਿ ਮੈਂ ਗੁਰਮੁਖੀ ਦੀ ਲਿਖਾਈ ਸਿੱਖੀ ਨਹੀਂ, ਲਿਖੀ ਹੈ ਤੇ ਲਿਖਣ ਭੀ ਮਨ ਦੇ ਵਹਿਣੋਂ ਹੀ ਪ੍ਰੇਮ ਵਸ ਹੋ ਲਗ ਪਿਆ ਹਾਂ। ਤੇ ਹੁਣ ਇਹ ਮੰਨਿਆ ਹੈ 'ਜੋ ਪ੍ਰਭਿ ਦਿਤੀ ਦਾਤਿ ਸਾ ਪੂਰਨ ਵਡਿਆਈ ॥' ਮੈਂ ਬਦਲ ਨਹੀਂ ਸਕਦਾ। ਉਮਰ ੬੨ ਸਾਲ ਹੋ ਗਈ ਹੈ।

ਤਰ੍ਹਾਂ ਦੀ ਰੱਜ਼ ਦੀ ਖੰਦ ਖੁਮਾਰੀ ਅੰਗੂਰੀ ਸ਼ਰਾਬ ਵਰਗੀ ਮਸਤੀ, ਲਿਖਣ ਦਾ ਅਮਲ ਹੀ ਲਗਾ ਹੋਇਆ ਹੈ ਤੇ ਮੈਂ ਸਤਿਗੁਰੂ ਜੀ ਅਗੇ ਅਰਜ਼ ਹੀ ਕਰਦਾ ਰਹਿੰਦਾ ਹਾਂ, "ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥ ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥" ਦਾ ਹੀ ਮੇਰਾ ਨੇਮ ਨਿਭੇ। ਮੇਰੀ ਆਸਾ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀ। 'ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ॥' ਬਾਕੀ ਹੈ। ਹੋਰ ਤੇ ਸਭ ਮੰਗਾਂ ਪੂਰੀਆਂ ਹੋ ਗਈਆਂ ਹਨ, ਸਤਿਗੁਰੂ ਜੀ ਦਾ ਜੀਵਨ ਮੈਂ ਸੰਪੂਰਨ ਇਕ ਖਰੜਾ ਕਰੜੀ ਮਿਹਨਤ ਕਰ ਸਿਰੇ ਚਾੜ੍ਹ ਲਿਆ ਹੋਇਆ ਹੈ। ਇਹ ਛਪਾਉਣ ਲਈ ਲਿਖਦਾ ਹਾਂ। ਜੋ ਗੁਰੂ ਕੀ ਰਜ਼ਾ।

ਸ੍ਰੀ ਭੈਣੀ ਸਾਹਿਬ ਵਹਿੜੇ ਤੇ ਵੱਛੀਆਂ ਅਵਾਰਾ ਉਜਾੜੇ ਕਰਦੀਆਂ। ਵੇੜ੍ਹ ਲੋਕ ਦੇ ਜਾਂਦੇ, ਕਈ ਮਾਰਨ ਵਾਲਿਆਂ ਤੋਂ ਬਚਾਣ ਲਈ ਦੇ ਜਾਂਦੇ। ਗੁਰੂ ਹਰੀ ਸਿੰਘ ਜੀ ਸਿੱਖਾਂ ਨੂੰ ਸੰਭਾਲ ਤੇ ਲਾਂਦੇ, ਕਈ ਚਾਰਦੇ, ਕਈ ਘਾਹ ਖੱਤ ਪਾਂਦ ਤੇ ਗੁਰੂ ਜੀ ਲੰਗਰ ਦੇ ਭਾਰ ਤੋਂ ਵੱਖ ਇਨ੍ਹਾਂ ਲਈ ਤੂੜੀ ਮੁਲ ਲੈ ਰਖਦੇ। ਕਈ ਵਹਿੜੇ ਗਊਆਂ ਚੰਗੇ ਕੀਮਤੀ ਵੇਚ ਭੀ ਦੇਂਦੇ। ਪਰਤੀਤ ਲੈ। ਕਈ ਵਾਰ ਕਈ ਮੰਦੀ ਨੀਯਤ ਨਾਲ ਭੇਸ ਬਦਲ ਖਰੀਦ ਜਾਂ ਮੰਗ ਲੈ ਜਾਂਦੇ। ਗੁਰੂ ਜੀ ਜਿਵੇਂ ਕਿਵੇਂ ਪਰਤਾਂਦੇ। ਉਸ ਸਮੇਂ ਦੇ ਨਰਮ ਸਾਨ੍ਹ ਸਤਿਗੁਰੂ ਜੀ ਲੋਕਾਂ ਨੂੰ ਵਾਹਨ ਲਈ ਮੁਫਤ ਦੇ ਮੁਕਾਏ। ਤੇ ਚੰਗੀ ਨਸਲ ਦੇ ਲਿਆ ਰਖੇ। ਗਊਆਂ ਭੀ ਚੰਗੀ ਦੁਧਾਲੀ ਨਸਲ ਦੀਆਂ ਰਖਦੇ। ਨਰਮ ਦੇ ਦਿੱਤੀਆਂ। ਸਤਿਗੁਰੂ ਵਰਨੀ ਸੰਤਾਂ ਦੇ ਖੂਹ ਤੇ ਦਰਸ਼ਨ ਦਿੱਤੇ। ਗਿਆਨ ਸਿੰਘ ਲਾਂਗਰੀ ਅਰਜ਼ ਕੀਤੀ, ਮੇਰਾ ਪੁਤਰ ਈਸ਼ਰ ਸਿੰਘ ਖੂਨ ਵਿਚ ਐਵੇਂ ਫਸ ਫਾਹੇ ਲਗਦਾ ਏ, ਆਪ ਕਿਰਪਾ ਕਰੋ। ਸਤਿਗੁਰੂ ਜੀ ਕਿਹਾ, ਉਸ ਹੋਰ ਦੋ ਤਿੰਨ ਖੂਨ ਕੀਤੇ ਹਨ, ਕੀ ਹੋਇਆ ਜੇ ਇਸ ਕਤਲ ਵਿਚ ਨਹੀਂ। ਗਿਆਨ ਸਿੰਘ ਤੇ ਹੋਰ ਸਾਧਾਂ ਫੇਰ ਅਰਜ਼ ਕੀਤੀ, ਕੁਝ ਹੀ ਰਿਆਇਤ ਹੋਵੇ। ਤਾਂ ਸਤਿਗੁਰੂ ਜੀ ਕਿਹਾ ਕੋਈ ਸਰੀਰ ਉਸ ਦੇ ਥਾਂ ਆਪਣਾ ਅਰਦਾਸਾ ਕਰੇ, ਚੜ੍ਹਨਾ ਮੰਨੇ ਪਰ ਕਿਸੇ ਨਾ ਮੰਨਿਆ। ਉਹ ਫਾਹੇ ਲੱਗਾ। ਸਭ ਨੇ ਜਾਣਿਆ ਨਿਆਂ ਹੀ ਹੋਇਆ ਹੈ। ਸੰਤ ਸੁਚਾ ਸਿੰਘ ਜੀ ਸਮਸੇ ਦੇ ਸਬਦੀ ਆਪਣੀ ਸਾਰੀ ਜ਼ਮੀਨ ਸਤਿਗੁਰੂ ਜੀ ਨੂੰ ਅਰਦਾਸ ਕਰਾਈ। ਸਤਿਗੁਰੂ ਜੀ ਕਿਹਾ, ਇਕ ਸੁਚੱਜੀ ਸਿਖਣੀ ਵਿਧਵਾ ਹੈ, ਉਹ ਆਪ ਨੂੰ ਕਰਾ ਦੇਈਏ। ਤਾਂ ਸੁਚਾ ਸਿੰਘ ਜੀ ਕਿਹਾ, ਹੁਣ ਉਮਰ ਵੀ ਢਾਲੇ ਵਿਚ ਏ ਤੇ ਨਾਮ ਦਾ ਰਸ ਬਣਿਆ ਹੋਇਆ ਹੈ, ਮੇਰੀ ਆਪ ਨਾਲ ਹੀ ਹੁਣ ਬਣੀ ਨਿਭੇ। ਸਤਿਗੁਰੂ ਜੀ ਬਟਵਾਰੇ ਬਾਦ ਉਸ ਦੀ ਜ਼ਮੀਨ ਜੀਵਨ ਨਗਰੋਂ ਲਹਿੰਦੇ ਬੀੜ ਆਪਣੀ ਲਾਗੇ ਮਿਰਜ਼ਾ ਪੁਰ ਵਿਚ ਪਾਈ ਤੇ ਉਸ ਦੇ ਜੀਵਨ ਤੱਕ ਬਸਤਰ ਦੁਧ ਪ੍ਰਸ਼ਾਦਿ ਜੀਵਨ ਨਗਰੋਂ ਦੇਣਾ ਕਿਹਾ ਤੇ ਬਾਦ ਜ਼ਮੀਨ ਉਸ ਦੇ ਨਜ਼ਦੀਕੀਆਂ ਨੂੰ ਦੇਣੀ ਕਿਹਾ। ਇਹ ਸੁਚਾ ਸਿੰਘ ਜੀ ਸੇਤ ਨਗਰ ਵਸਦੇ ਸੀ। ਜਦ ਮੈਂ ਅਗੇ ਖਰੜਾ ਲਿਖਿਆ ਤੇ ਹੁਣ ਇਹ ਚੜ੍ਹ ਗਏ ਹਨ। ਤੇ ਸਤਿਗੁਰੂ ਜਗਜੀਤ ਸਿੰਘ ਜੀ ਉਹ ਜ਼ਮੀਨ ਉਨ੍ਹਾਂ ਦੇ ਨਜ਼ਦੀਕੀਆਂ ਨੂੰ ਸੱਦ ਦੇ ਦਿੱਤੀ ਹੈ। ਇਕ ਤੇ ਸਤਿਗੁਰੂ ਜੀ ਦਾ ਕੀਤਾ ਬਚਨ ਪਾਲਿਆ ਹੈ ਤੇ ਨਾਲੇ ਨਜ਼ਦੀਕੀਆਂ ਦੀ ਮਰਜ਼ੀ ਭੀ ਜਾਣੀ ਤੇ ਸਭ ਨੇ ਮੰਨਿਆ, ਸਤਿਗੁਰੂ ਸਭ ਦੇ ਭਲੇ ਦੀ ਸਦਾ ਬਿਧ ਸਾਜਦੇ ਹਨ।

ਭੈਣੀ ਸਾਹਿਬ ਹੋਈ ਸਰਬ ਸੰਪ੍ਰਦਾ ਕਾਨਫਰੰਸ ਵਿਚ ਅਗੋਂ ਇਸ ਕਾਰਜ ਲਈ ਮਿਥੇ ਪੁਰਸ਼ਾਂ ਸ੍ਰ: ਆਤਮਾ ਸਿੰਘ ਜੀ, ਆਲਮ ਜੀ, ਸ੍ਰ: ਲਛਮਣ ਸਿੰਘ ਜੀ, ਸੁੰਦਰ ਸਿੰਘ ਜੀ ਮਜੀਠਾ, ਵੈਦ ਮੋਹਨ ਸਿੰਘ ਜੀ ਤਰਨ ਤਾਰਨ ਆਦਿ ਦੇ ਇਕੱਠਾਂ ਤੇ ਉਦਮ ਪਾਰੋਂ ਇਸ ਸਾਲ ਗੁਜਰਾਂਵਾਲੇ ਇਸ

ਕਾਨਫ੍ਰੰਸ ਦਾ ਸਮਾਗਮ ਮਿਥਿਆ ਗਿਆ। ਵੈਸਾਖੀ ਤੇ ਸ੍ਰੀ ਅੰਮ੍ਰਿਤਸਰ ਸਤਿਗੁਰੂ ਜੀ ਭੀ ਦਰਸ਼ਨ ਦੇਣੇ ਮੰਨੇ ਤੇ ਕਿਹਾ, ਇਹ ਤੇ ਮੇਰਾ ਨਿਜ ਦਾ ਤੇ ਉਮਰ ਦੇ ਆਦਰਸ਼ ਵਾਲਾ ਕੰਮ ਏ। ਨਾਮਧਾਰੀ ਅਕਾਲੀ, ਸਿੰਘ-ਸਭਾਈ ਨਿਰੰਕਾਰੀ, ਨਿਹੰਗ, ਚੀਫ ਖਾਲਸੀਏ, ਨਿਰਮਲੇ ਆਦਿ ਬਹੁਤ ਗੁਜਰਾਂਵਾਲੇ ੭, ੮, ੯, ੧੦ ਵੈਸਾਖ ਬਿਕ੍ਰਮੀ ੧੯. ੨੦, ੨੧. ੨੨ ਅਪ੍ਰੈਲ, ੧੯੩੫ ਈਸਵੀ ਨੂੰ ਗੁਜਰਾਂਵਾਲੇ ਤੋਂ ਲਹਿੰਦੇ ਯਤੀਮਖਾਨੇ ਤੇ ਖਾਲਸਾ ਕਾਲਜ ਲਾਗੇ ਮਿਥੇ ਸਜਾਏ ਦੀਵਾਨ-ਅਸਥਾਨ ਤੇ ਜੁੜੇ, ਟੇਸ਼ਨ ਤੋਂ ਲੈ ਜਲੂਸ* ਪ੍ਰਧਾਨ ਸਾਹਿਬ ਸ੍ਰ: ਕਰਤਾਰ ਸਿੰਘ ਜੀ ਵਕੀਲ ਕੇਮਲਪੁਰੀ ਦਾ ਸ਼ੁਰੂ ਹੋਇਆ। ਹਰ ਭੇਖ ਵੱਖ ਵੱਖ ਹਿੱਸੇ ਵਿਚ ਨਾਲ ਚਲਦਾ, ਅਗੇ ਪਿਛੇ। ਨਾਮਧਾਰੀਆਂ ਦੇ ਆਗੂ ਸ੍ਰ: ਆਤਮਾ ਸਿੰਘ ਤੇ ਸ੍ਰ: ਦਯਾ ਸਿੰਘ ਜੀ ਕੱਕੜ ਸਫੈਦ ਵਰਦੀ ਵਿਚ ਸਜਦੇ। ਸ੍ਰ: ਅਵਤਾਰ ਸਿੰਘ ਜੀ ਕੋਟਲੀ ਮੁਗਲਾਂ ਵਾਲੇ ਬੈਰਿਸਟਰ ਜੋ ਗੁਜਰਾਂਵਾਲੇ ਰਹਿੰਦੇ ਸੀ। ਇਤਫਾਕ ਤੇ ਸਿੱਖੀ ਧਰਮ ਦੇ ਬੜੇ ਹਾਮੀ ਸੀ, ਇਹ ਸਵਾਗਤੀ ਕਮੇਟੀ ਦੇ ਪ੍ਰਧਾਨ ਸੀ। ਸ੍ਰ: ਆਤਮਾ ਸਿੰਘ ਜੀ ਪ੍ਰਾਪੇਗੰਡਾ ਕਮੇਟੀ ਦੇ ਸਕੱਤਰ ਸੀ। ਅਰੰਭ ਸ੍ਰ: ਆਤਮਾ ਸਿੰਘ ਜੀ ਕੀਤਾ ਤੇ ਸ੍ਰ: ਅਵਤਾਰ ਸਿੰਘ ਜੀ ਐਡਰੇਸ ਪੜ੍ਹਿਆ। ੩ ਵਜੇ ਸਿੰਘ-ਸਭਾ ਦੇ ਗੁਰਦੁਆਰੇ ਵੱਡਾ ਇਕੱਠ ਹੋਇਆ। ਸਾਢੇ ਪੰਜ ਵਜੇ ਖਾਲਸਾ ਸਮਾਗਮ ਹੋਇਆ। ਸਤਿਗੁਰੂ ਜੀ ਸਮੇਤ ਸਾਧ ਸੰਗਤ ਪ੍ਰਧਾਨ ਸ੍ਰ: ਕਰਤਾਰ ਸਿੰਘ ਜੀ ਸੁੰਦਰ ਸਿੰਘ, ਮਾਸਟਰ ਤਾਰਾ ਸਿੰਘ ਜੀ, ਪ੍ਰੋ: ਤੇਜਾ ਸਿੰਘ ਜੀ, ਸ੍ਰ: ਲਛਮਣ ਸਿੰਘ ਜੀ,ਸ੍ਰ:ਆਤਮਾ ਸਿੰਘ ਜੀ, ਮਹੰਤ ਹਾਕਮ ਸਿੰਘ ਜੀ ਪ੍ਰਧਾਨ, ਨਿਰਮਲ ਮਹਾਂ ਮੰਡਲ. ਗੁਰਬਖਸ਼ ਸਿੰਘ ਜੀ ਪ੍ਰੀਤ ਨਗਰ. ਚਰਨ ਸਿੰਘ ਜੀ ਸ਼ਹੀਦ, ਬਾਬਾ ਲੱਧਾ ਸਿੰਘ ਜੀ ਰਈਸ, ਗੁਜਰਾਂਵਾਲਾ, ਸ੍ਰ: ਤਾਰਾ ਸਿੰਘ ਜੀ, ਆਲਮ ਜੀ, ਸੇਠ ਮਹਿਲ ਸਿੰਘ ਦਿਆਲ ਸਿੰਘ ਜੀ. ਗੁਰਮੁਖ ਸਿੰਘ ਜੀ ਮੁਸਾਫਰ, ਵੈਦ ਮੋਹਨ ਸਿੰਘ ਜੀ, ਗਿਆਨੀ ਕਰਤਾਰ ਸਿੰਘ ਜੀ ਲਾਇਲਪੁਰੀ, ਸੰਤ ਮੰਗਲ ਜੀ ਅਰਸ਼ੀ ਫਰਿਸ਼ਤੇ, ਰਾਜ ਕੁਮਾਰ ਸਵਾਮੀ ਤੀਰਥ ਸੰਤ ਤੇਜਾ ਸਿੰਘ ਜੀ ਨਿਰੰਕਾਰੀ ਆਦਿ ਹਰ ਰੰਗ ਦੀ ਗੁਰੂ ਫੁਲਵਾੜੀ ਸੋਭਦੀ ਵਿਚ ਭੈਣੀ ਸਾਹਿਬ ਵਾਲੇ ਮਤੇ ਦੁਹਰਾਂਦੇ ਗਏ ਤੇ ਮਤੇ ਪਾਸ ਹੋਏ, ਪਰਚਾਰ ਸਾਂਝੇ ਕੀਤੇ ਜਾਣ। ਮੱਤ-ਭੇਦ ਨਾ ਜਣਾਇਆ ਜਾਵੇ ਤੇ ਗੁਰਪੁਰਬ ਇਕੱਠੇ ਮਨਾਏ ਜਾਣ। ਅਕਾਲੀ ਪਾਰਟੀਆਂ ਦੇ ਸਮਝੌਤੇ ਦੀ ਪ੍ਰਵਾਨਗੀ ਆਦਿ ਲੰਗਰ ਨਾਮਧਾਰੀਆਂ ਦਾ ਆਪਣੇ ਗੁਰਦੁਆਰੇ ਸੀ। ਤੇ ਅਕਾਲੀ ਸਿੰਘ, ਸਿੰਘ-ਸਭੀਏ ਜਿਥੇ ਮਿਲਦਾ ਜਾ ਛਕਦੇ। ਨਾਮਧਾਰੀਆਂ ਦਾ ਦੀਵਾਨ ਭੀ ਅਲੱਗ ਤੇ ਅਕਾਲੀਆਂ ਦਾ ਭੀ। ਆਲਮ ਜੀ ਅਕਾਲੀਆਂ ਦੇ ਦੀਵਾਨ ਵਿਚ ਜਾ ਬੋਲੇ ਤੇ ਪ੍ਰੋ: ਗੰਗਾ ਸਿੰਘ ਜੀ ਨਾਮਧਾਰੀਆਂ ਦੇ ਦੀਵਾਨ ਵਿਚ ਬੋਲੇ ਸੀ। ਗੰਗਾ ਸਿੰਘ ਜੀ ਕੁਝ ਸ਼ਬਦ ਨੁਕਸ ਵਾਲੇ ਨਾਮਧਾਰੀਆਂ ਬਾਬਤ ਬੋਲੇ, ਜਿਸ ਤੋਂ ਅਗਲੇ ਰੋਜ਼ ਉਸ ਨੇ ਉਸੇ ਤਰ੍ਹਾਂ ਬੋਲਦਿਆਂ ਮਾਫੀ ਮੰਗੀ ਤੇ ਇਹ ਕਿਹਾ, ਜਿਵੇਂ ਉਸ ਕੁਹਾੜੀ ਵਾਲੇ ਬੋਲੇ ਨੂੰ ਤੁਸੀਂ ਕਈ ਬੋਲੇ ਮਾਫ ਕਰ ਦਿੰਦੇ ਹੋ, ਮੈਨੂੰ ਭੀ ਮਾਫ ਕਰ ਦਿਓ। ਮੈਂ ਭੀ ਭਜਨ ਪੁਛਿਆ ਹੋਇਆ ਹੈ ਤੇ ਮੈਥੋਂ ਬੋਲਣ ਸਮੇਂ ਮਸਤੀ ਦੀ ਰੌਂ ਵਿਚ ਹੀ ਜੋ ਹੋਇਆ ਹੈ ਹੋਇਆ ਹੈ। ਸਾਧ ਸੰਗਤ ਮਾਫੀ ਕੀਤਾ। ਕਵੀ ਦਰਬਾਰ ਭੀ ਹੋਇਆ, ਬਾਬਾ ਲੱਧਾ ਸਿੰਘ ਜੀ ਬੇਦੀ ਦੀ ਪ੍ਰਧਾਨਗੀ ਤਲੇ। ਜਜ ਚਰਨ ਸਿੰਘ ਸ਼ਹੀਦ ਤੇ ਮੁਨਸ਼ਾ ਸਿੰਘ ਜੀ ਦੁਖੀ ਸੀ, ਸਟੇਜ ਸਕੱਤਰ ਸ੍ਰ:

---

*ਸਫੈਦ ਝੰਡੇ ਤੇ ਲਿਖਿਆ ਸੀ ਤੇ ਸਭ ਪੜ੍ਹਦੇ ਸੀ। ਜੁਗ ਜੁਗ ਝੰਡਾ ਝੂਲੇ ਸਤਿਗੁਰੂ ਨਾਨਕ ਦਾ। ਸਭ ਜੁਗ ਧਰਮ ਕਬੂਲੇ ਸਤਿਗੁਰੂ ਨਾਨਕ ਦਾ।

ਕਰਤਾਰ ਸਿੰਘ ਜੀ ਠੇਕੇਦਾਰ, ਸਕੱਤਰ ਸ੍ਰੀ ਗੁਰੂ ਸਿੰਘ-ਸਭਾ ਅੰਮ੍ਰਿਤਸਰ। ਕਵਿਤਾ ਵੇਖੀਆਂ ਅਵਤਾਰ ਸਿੰਘ ਜੀ ਅਜ਼ਾਦ ਕਵੀ ਮੋਹਣ ਮੂਰਤੀ, ਨਿਰਮਾਣ, ਸ਼ਰਮ ਰਤਨ, ਤਬਰ, ਵਹਿਮੀ, ਜੱਟ ਆਦਿ ਬੋਲੇ ਸੀ। ਇਤਫਾਕ ਤੇ। ੨੫, ੧੫, ੭ ਤਿੰਨ ਦਰਜੇ ਇਨਾਮ ਦੇ ਦਿੱਤੇ ਗਏ। ਰਾਗੀ ਸੰਤਾ ਸਿੰਘ ਅੰਮ੍ਰਿਤਸਰੀਏ ਤੇ ਸਮੁੰਦ ਸਿੰਘ ਨਨਕਾਣੇ ਵਾਲੇ ਆਸਾ ਦੀ ਵਾਰ ਲਾਉਂਦੇ। ਇਕ ਥਾਂ ਪਿਛਲੇ ਪਹਿਰ ਦਾ ਕੀਰਤਨ ਆਪੋ ਆਪਣੇ ਸਥਾਨਾਂ ਤੇ ਹੁੰਦਾ ਸੀ। ਸ੍ਰ: ਆਤਮਾ ਸਿੰਘ ਜੀ ਆਸਾ ਦੀ ਵਾਰ ਦਾ ਕੀਰਤਨ ਸਿੰਘ-ਸਭੀਆਂ ਨਾਲ ਭੀ, ਤੇ ਆਪਣੇ ਦੀਵਾਨ ਵਿਚ ਆਪਣੇ ਜਥੇ ਸਮੇਤ ਕੀਰਤਨ ਕਰਦੇ ਸਨ।

ਸਤਿਗੁਰੂ ਜੀ ਸਮੇਤ ਹਜ਼ੂਰੀ ਜਥੇ ਮਾਸਟਰ ਬਲਵੰਤ ਸਿੰਘ ਚੱਕਰਵਰਤੀ ਜੀ ਦੇ ਸ੍ਰ: ਸ਼ਿੰਗਾਰਾ ਸਿੰਘ ਦੀ ਅਰਜ਼ ਤੇ ਲਖਨਊ ਨੂੰ ਵਿਦਾ ਹੋਏ। ਸ੍ਰਦਾਰ ਜੀ ਨਵੇਂ ਬਣਾਏ ਧਰਮਸਾਲਾ-ਅਸਥਾਨ ਨੂੰ ਗੁਰਦੁਆਰਾ ਬਨਾਉਣਾ ਚਾਹੁੰਦੇ ਸੀ। ਕਿਉਂਕਿ ਜਿਥੇ ਗੁਰੂ ਜੀ ਦੇ ਚਰਨ ਪੈਣ, ਸੋ ਗੁਰਦੁਆਰਾ ਹੁੰਦਾ ਹੈ। ਨਹੀਂ ਤੇ ਧਰਮਸਾਲਾ ਹੀ ਹੁੰਦੀ ਹੈ। ਅੱਗੇ ਸਿਖਾਂ ਦੇ ਲਖਨਊ ਆਉਣ ਤੇ ਧਰਮਸਾਲਾ ਲਾਲ ਕੂੰਆਂ ਤਿਆਰ ਹੋਈ। ਫਿਰ ਨਾਗ ਹਿੰਡੋਲਾ ਵਿੱਚ ਸਿੰਘ-ਸਭਾ ਵਲੋਂ ਬਣੀ, ਜਿਸ ਵਿਚ ਨਾਮਧਾਰੀਆਂ ਭੀ ਹਿੱਸਾ ਹੱਥੀਂ ਸੇਵਾ ਤੇ ਮਾਇਆ ਦਾ ਪਾਇਆ। ਪਰ ਜਦ ਕਦੇ ਨਾਮਧਾਰੀ ਅਰਦਾਸਾ ਕਰਦੇ ਜਾਂ ਸੂਤਰੀ ਹੁੰਦੇ ਤਾਂ ਕਈ ਰੌਲਾ ਪਾਉਂਦੇ ਇਤਰਾਜ਼ ਕਰਦੇ, ਜਿਸ ਤੋਂ ਤੰਗ ਆ ਸੰਤ ਸੂਬਾ ਹਰਨਾਮ ਸਿੰਘ ਜੀ ਤੇ ਨਰਾਇਣ ਸਿੰਘ ਜੀ ਨੇ ਕਰਾਏ ਤੇ ਜਗ੍ਹਾ ਲੈ ਆਪਣੇ ਜੋਗ ਪਰਚਾ ਬਣਾਇਆ। ਤੇ ਹਰ ਖਿਆਲ ਦੇ ਸਿਖ ਆਉਂਦੇ। ਪਰ ਜਦੋਂ ਤੋਂ ਸੰਤ ਅਤਰ ਸਿੰਘ ਜੀ ਸੰਭਲਆਲੀਏ ਖੜਤਾਲਾਂ ਵਾਲੇ ਤੇ ਹਜ਼ੂਰਾ ਸਿੰਘ ਜੀ ਬੂਰੀਵਾਲੇ ਤੇ ਕਾਲਾ ਸਿੰਘ ਜੀ ਦੇ ਦੀਵਾਨ ਲੱਗੇ। ਆਮ ਸਿੱਖ ਕੂਕੇ ਸਜੇ ਤੇ ਸ੍ਰ: ਸ਼ਿੰਗਾਰਾ ਸਿੰਘ ਜੀ ਮਿਉਂਸਿਪਲ ਕਮਿਸ਼ਨਰ ਨੇ ਆਪਣੇ ਪੁਤਰ ਸ੍ਰ: ਕਰਮਜੀਤ ਸਿੰਘ ਦੇ ਵਿਆਹ ਤੇ ੫੦੦) ਰੁਪਏ ਅਰਦਾਸ ਕਰਾਏ, ਪੰਜ ਹਜ਼ਾਰ ਤੋਂ ਫੇਰ ਇਕ ਮਕਾਨ ਲਿਆ ਤੇ ਸੁਹਣਾ ਸਜਾ ਸਵਾਰ ਹੁਣ ਇਸ ਨੂੰ ਗੁਰਦੁਆਰਾ ਬਨਾਉਣ ਲਈ ਸਤਿਗੁਰੂ ਜੀ ਹਥੀਂ ਇਸ ਦੇ ਖੁਲ੍ਹਣ ਦੀ ਰਸਮ ਲਈ ਅਰਜ਼ ਕੀਤੀ ਸੀ। ਸਤਿਗੁਰੂ ਜੀ ਬਰੇਲੀ ਮਾਸਟਰ ਗੁਰਬਖਸ਼ ਸਿੰਘ ਨੂੰ ਪਤਾ ਦਿੱਤਾ ਸੀ। ਮਾਸਟਰ ਜੀ, ਸਿੰਘ-ਸਭਾ ਦੇ ਪ੍ਰਧਾਨ, ਸਕੱਤਰ ਤੇ ਹੋਰ ਸਰੇਸ਼ਟ ਪੁਰਸ਼ਾਂ ਦੇ, ਟੇਸ਼ਨ ਤੇ ਸਵਾਗਤ ਵਜੋਂ ਆਏ ਹੋਏ ਸੀ। ਮਾਸਟਰ ਜੀ ਦੇ ਘਰ ਦਰਸ਼ਨ ਦਿਤੇ। ਇਸ਼ਨਾਨ ਕੀਤੇ, ਪ੍ਰਸ਼ਾਦਿ ਛਕਿਆ, ਹਾਵੜਾ ਐਕਸਪ੍ਰੈਸ ਤੇ ਲਖਨਊ ਪੁਜੇ, ਅਗੋਂ ਸੰਤ ਹਜ਼ੂਰਾ ਸਿੰਘ ਜੀ ਤੇ ਸ੍ਰ: ਸ਼ਿੰਗਾਰਾ ਸਿੰਘ ਜੀ ਸਵਾਗਤ ਕਰਕੇ ਕਾਰਾਂ ਤੇ ਆਪਣੀ ਕੋਠੀ ਉਤਾਰਾ ਕਰਵਾਇਆ ਤੇ ਸਤਿਗੁਰੂ ਜੀ ਤੋਂ ਧਰਮਸਾਲਾ ਦੀ ਪਹਿਲੀ ਰਸਮ ਬੂਹਾ ਖੋਲ੍ਹਣ ਦੀ ਅਰਦਾਸ ਕਰ ਤੇ ਪ੍ਰਸ਼ਾਦਿ ਭੇਟ ਧਰ ਕਰਵਾਈ। ਉਸੇ ਵਿਚ ਦੀਵਨ ਸਜਿਆ, ਕੀਰਤਨ ਨਿਹਗ ਸਿੰਘ ਕੀਤਾ। ਬਾਦ ਪੰਡਿਤ ਲਛਮਣ ਸਿੰਘ ਜੀ ਸ਼ੇਸ਼ ਮਰਗੇਜ਼ ਪਰਚਾਰਕ ਸਿੱਖ ਮਿਸ਼ਨਰੀ ਸੋਸਾਇਟੀ ਅਬਦੁਲਾ-ਪੁਰ ਨੇ ਇਕ ਕਵਿਤਾ ਪੜ੍ਹੀ ਤੇ ਤਕਰੀਰ ਭੀ ਮਿਲਾਪ ਤੇ ਕੀਤੀ। ੨੦ ਵੈਸਾਖ ਸਿੰਘ-ਸਭਾ ਗੁਰ-ਦੁਆਰਾ ਨਾਗ ਇੰਡੋਲ ਦੀ ਅਰਜ਼ ਤੇ ਪਿਛਲੇ ਪਹਿਰ ਦਾ ਦੀਵਾਨ ਲੱਗਾ। ਸਿੰਘ-ਸਭਾ ਨੇ ਇਕ ਕਸ਼ਮੀਰੀ ਥਾਨ ਡੇਢ ਰੁਪਏ ਭੇਟਾ ਸਤਿਗੁਰੂ ਜੀ ਨੂੰ ਕੀਤਾ ਤੇ ਚੱਕਰਵਰਤੀ ਜੀ ਨੂੰ ਵੀ ਸਿਰੋਪਾਓ ਤੇ ਭੇਟਾ ਕੀਤੀ। ਸਤਿਗੁਰੂ ਜੀ ੫) ਕੜਾਹ ਪ੍ਰਸ਼ਾਦਿ ਲਈ ਤੇ ੧) ਗ੍ਰੰਥ ਸਾਹਿਬ ਜੀ ਦੀ ਭੇਟਾ ਕੀਤਾ। ਸਿੰਘ ਸਭਾ ਨੇ ਲੰਗਰ ਦੀ ਭੇਟਾ ੫) ਕੀਤੇ। ਚੱਕਰਵਰਤੀ ਜੀ ਸਤਿਗੁਰੂ ਜੀ ਦੇ ਹੁਕਮ ਨਾਲ ਇਤਫਾਕ ਤੇ ਬੋਲੇ ਤੇ ਇਸ ਪ੍ਰਸਪਰ ਪ੍ਰੇਮ ਦੀ ਸੋਭਾ ਕੀਤੀ। ਤੇ ਆਪਣੇ ਗੁਰਦੁਆਰੇ ਬਣੇ ਬਾਤ

ਭੀ ਬੋਲੇ ਤੇ ਦੱਸਿਆ, ਕਰਜ਼ ਕੀ ਪੀਤੇ ਥੇ ਮੈ ਲੇਕਿਨ ਸਮਝਤੇ ਥੇ ਕਿ ਹਮ ਰੰਗ ਲਾਇਗੀ ਹਮਾਰੀ ਫਾਕਾ ਮਸਤੀ ਏਕ ਦਿਨ। ਤੇ ਦੱਸਿਆ ਸਾਨੂੰ ਹੁਣ ਸਾਰੰਗ ਲਗਾ ਹੈ।

ਸਤਿਗੁਰੂ ਜੀ ਭੂਤ ਭਵਿਖ ਦੀ ਜਾਨਣਹਾਰ ਸਭ ਦਾ ਭਲਾ ਮਨਾਉਣ ਵਾਲਿਆਂ ਨੇ ਦੇਸ਼ ਬਦੇਸ਼ ਵਿਚ ਸਿੱਖ ਪੰਥ ਨੂੰ ਪਾਟੇ ਵੇਖ ਭੈਣੀ ਸਾਹਿਬ ਕਾਨਫ੍ਰੰਸ ਕੀਤੀ ਤੇ ਕੁਝ ਸਿੱਖਾਂ ਦੇ ਉਦਮ ਤੇ ਉਤਮ ਹਿਰਦੇ ਦੇ ਉਤਸ਼ਾਹ ਪਾਰੋਂ ਗੁਜਰਾਂਵਾਲੇ ਭੀ ਸਿੱਖ ਪੰਥ ਦੇ ਮੇਲ ਲਈ ਕਾਨਫ੍ਰੰਸ ਹੋਈ। ਪਰ ਅੰਗ੍ਰੇਜ਼ ਦੀ ਚਾਲ ਪਾੜੋ ਤੇ ਰਾਜ ਕਰੋ ਨੇ ਫੇਰ ਭੀ ਸਿੱਖ ਪੰਥ ਨੂੰ ਦੋ ਧੜਿਆਂ ਵਿਚ ਪਾੜ ਪਾੜਾ ਹੀ ਵਧਾਇਆ। ਭਾਈ ਵੀਰ ਸਿੰਘ ਜੀ ਤੇ ਤੇਜਾ ਸਿੰਘ ਜੀ ਭਸੌੜ, ਕਰਤਾਰ ਸਿੰਘ ਝੱਬਰ, ਗੰਡਾ ਸਿੰਘ, ਸੁੰਦਰ ਸਿੰਘ ਮਜੀਠਾ ਆਦਿ ਸਰਕਾਰੀ ਲੋਕ ਸਿੰਘ ਸਭੀਏ, ਚੀਫ ਖਾਲਸੀਏ, ਭਸੌੜੀਏ ਆਦਿ ਇਕ ਪਾਸੇ ਤੇ ਅਕਾਲੀ ਇਕ ਪਾਸੇ ਹਨ। ਅਗੇ ਅੰਗ੍ਰੇਜ਼ ਸਰਕਾਰ ਨੇ ਹੀ ਸਿੱਖਾਂ ਨੂੰ ਗੁਰਦੁਆਰਿਆਂ ਵਲ ਲਾਇਆ ਸੀ ਮਤ ਇਹ ਕਾਂਗਰਸ ਨਾਲ ਰਲਦੇ ਹੋਣ। ਹੁਣ ਭੀ ਅੰਗਰੇਜ਼ ਨੂੰ ਡਰ ਹੈ ਕਿ ਇਕੱਲੇ ਅਕਾਲੀ ਹੀ ਸਾਥੋਂ ਗੁਰੂ ਕੇ ਬਾਗ, ਜੈਤੋ, ਫੇਰੂ, ਪੰਜਾ ਸਾਹਿਬ ਆਦਿ ਵੇਲੇ ਵੱਧ ਗਏ ਹਨ। ਜੇ ਸਿੰਘ-ਸਭੀਏ, ਚੀਫ ਖਾਲਸੀਏ ਆਦਿ ਭੀ ਇਨ੍ਹਾਂ ਨਾਲ ਰਲ ਗਏ ਤਾਂ ਮਤ ਸਾਡੇ ਨਾਲ ਆਡਾ ਲਾਉਣ ਤੇ ਕਾਂਗਰਸ ਨਾਲ ਮਿਲ ਜਾਣ ਇਸ ਲਈ ਪਾੜ ਰਖੇ ਹਨ। ਤੇ ਸਤਿਗੁਰੂ ਜੀ ਦੇ ਜਤਨਾਂ ਤੇ ਉਨ੍ਹਾਂ ਸੁਭਚਿੰਤਕਾਂ ਦੇ ਜਤਨਾਂ ਤੋਂ ਭੀ ਅੰਗ੍ਰੇਜ਼ ਨੂੰ ਡਰ ਏ ਤੇ ਕੂਕਿਆਂ ਦੇ ਕਾਰਨਾਮੇ ਭੀ ਅੰਗਰੇਜ਼ ਜਾਣਦਾ ਹੈ।

ਲਾਹੌਰ ਸ਼ਹੀਦ-ਗੰਜ ਵਾਲਾ ਮੁਕਦਮਾ ਭੀ ਮੁਸਲਮਾਨਾਂ ਨਾਲ ਛਿੜਿਆ ਹੈ ਤੇ ਸਿੱਖਾਂ ਦੇ ਇਕੱਠਿਆਂ ਹੋ ਜਾਣ ਦਾ ਡਰ ਏ * ਕਿਉਂਕਿ ਸਤਿਗੁਰੂ ਜੋ ਕਹਿੰਦੇ ਹਨ ਭਾਵੇਂ ਸਾਡਾ ਅਕਾਲੀਆਂ ਤੋਂ ਮੱਤ ਵੱਖ ਏ ਪਰ ਸ਼ਹੀਦ ਤੇ ਵੰਡੇ ਹੋਏ ਨਹੀਂ ਤੇ ਸਿੱਖ ਪੰਥ ਦੀ ਪੱਤ ਭੀ ਸਾਂਝੀ ਏ। ਇਹ ਸਭ ਸੋਚਾਂ ਸੋਚ ਜਾਚ ਅੰਗਰੇਜ਼ ਤਰੇੜ ਵਧਾਉ ਦਾ ਤੇ ਆਪੋ ਵਿਚ ਪਾੜ ਵਧਾਉ ਵਜ੍ਹਾ ਬਣਾਂਦਾ ਏ। ਵੀਰ ਸਿੰਘ, ਗੰਡਾ ਸਿੰਘ, ਕਰਤਾਰ ਸਿੰਘ ਜਿਹਾਂ ਤੋਂ ਨਾਮਧਾਰੀਆਂ ਤੇ ਸਤਿਗੁਰੂ ਰਾਮ ਸਿੰਘ ਦੇ ਵਿਰੁਧ ਬਹੁਤ ਬੁਰੀ ਹਵਾ ਫੈਲਾਂਦਾ ਏ। ਸਕੂਲਾਂ ਵਿਚ ਤੇ ਅਖਬਾਰਾਂ ਵਿਚ ਗਲਤ ਲਿਖ ਮਨ ਮੇਲੇ ਕਰਾਂਦਾ ਏ। ਇਨ੍ਹਾਂ ਗਲਾਂ ਦਾ ਸਬੂਤ ਇਹ ਹੈ ਕਿ ਭਾਈ ਵੀਰ ਸਿੰਘ ਜੀ, ਗੰਡਾ ਸਿੰਘ, ਕਰਤਾਰ ਸਿੰਘ ਝਬਰ ਤੇ ਤੇਜਾ ਸਿੰਘ ਭਸੌੜ ਆਦਿ ਨੂੰ ਕਦੇ ਸਰਕਾਰ ਵਲੋਂ ਮਾੜੀ ਪੁਛ ਨਾ ਹੋਈ ਸਗੋਂ ਸਿਫਤ ਹਮਾਇਤ ਤੇ ਪਿਨਸ਼ਨਾਂ, ਖਿਤਾਬ ਦੂਣ-ਸਵਾਏ ਮਿਲਦੇ। ਸਿੱਖ ਪੰਥ ਆਪੋ ਵਿਚ ਲੜਦਾ ਮਰਦਾਂ, ਕੁਰਬਾਨੀਆਂ ਕਰਦਾ, ਇਨ੍ਹਾਂ ਦੀਆਂ ਚਾਲਾਂ ਕਰਕੇ ਤੇ ਇਹ ਕਈ ਰਿਆਇਤਾਂ, ਖਿਤਾਬ, ਡਿਗਰੀਆਂ ਲੈ ਵਡੇ ਬਣੀ ਜਾਂਦੇ। ਕੋਟੇ ਵਿਚ ਭੁਚਾਲ ਭੀ ਆਇਆ। ਪੰਜਾਂ ਮਿੰਟਾਂ ਵਿਚ ਮੁਨਾ ਲੱਖ ਆਦਮੀ ਮਰੇ ਤੇ ਬੇ-ਘਰੇ ਹੋ ਗਏ।

---

* ਇਨ੍ਹੀਂ ਦਿਨੀਂ ਹੀ ਰਾਜਕੁਮਾਰੀ ਅੰਮ੍ਰਿਤ ਕੌਰ ਇਸ ਦੁਬਿਧਾ ਤੋਂ ਦੁਖੀ ਹੋ ੪੦ ਬੀਬੀਆਂ ਸਮੇਤ ਮਰਨ ਵਰਤ ਰਖਣ ਦਾ ਐਲਾਨ ਕੀਤਾ ਤੇ ਪ੍ਰਾਪੇਗੰਡਾ ਸੈਕਟ੍ਰੀ ਸ੍ਰ: ਆਤਮਾ ਸਿੰਘ ਜੀ ਇਨ੍ਹਾਂ ਬੀਬਆਂ ਅਗੇ ਅਪੀਲ ਕੀਤੀ ਕਿ ਐਸਾ ਕਰੜਾ ਕਦਮ ਨਾ ਚੁਕਣ ਤੇ ਸੱਚ ਸਲੂਕ ਲਈ ਪਰਚਾਰ ਕਰਨ।

ਸਤਿਗੁਰੂ ਜੀ ਸਭ ਦੇ ਭਲੇ ਨੂੰ ਮੁਖ ਰਖ ਆਪਣੇ ਧਰਮ ਸਭ ਦਾ ਭਲਾ ਮਨਾਉਣ ਦੇ ਹਿਤੋਂ ਭੈਣੀ ਸਾਹਿਬ ਤਪ ਧਾਰਨ ਕੀਤਾ। ੨੫ ਵੈਸਾਖ ੧੯੯੨ ਤੋਂ ੫ ਹਾੜ ਤੱਕ ਅਰਦਾਸਾ ਕੀਤਾ। ਕਿਸੇ ਨਾਲ ਵਿਹਾਰਕ ਬਚਨ ਨਾ ਕਰਨਾ, ਕਿਤੇ ਨਾ ਜਾਣਾ, ਬਾਗੋਂ ਬਾਹਰ ਭੀ ਬਿਨਾ ਦੀਵਾਨ ਵਿਚ ਸ਼ਬਦ ਸੁਣਨ ਦੇ ਨਾ ਜਾਣਾ। ਦੀਵਾਨ ਵਿਚ ਜਾ ਵੈਰਾਗ ਦੇ ਸ਼ਬਦ "ਪਿਰੁ ਘਰਿ ਨਹੀ ਆਵੈ ਮਰੀਐ ਹਾਵੈ" ਆਦਿ ਪੜ੍ਹਦੇ। ਸਭ ਸੁਣਨ ਵਾਲੇ ਭੀ ਵੈਰਾਗੀ ਹੋਏ ਰਹਿੰਦੇ। ਭੋਜਨ ਵੀ ਅੱਠੀਂ ਪਹਿਰੀਂ ਜੁਵਾਂ ਦੇ ਪ੍ਰਸ਼ਾਦੇ ਦਾ ਜਾਂ ਦਹੀਂ ਗੋਕੇ ਦੀ ਲਸੀ ਹੀ ਛਕਦੇ। ਨਿੱਜੀ ਸੇਵਕ ਸੰਤ ਬਹਾਦਰ ਸਿੰਘ, ਵਜ਼ੀਰ ਸਿੰਘ, ਮੱਹਕਮ ਸਿੰਘ ਰਤਨ ਸਿੰਘ ਜੀ ਭੀ ਚੁਪ ਮਾਲਾ ਫੇਰਦੇ। ਤੇ ਤਿਵੇਂ ਦਾ ਭੋਰਾ ਪ੍ਰਸ਼ਾਦਿ ਛਕਦੇ ਬਾਦ। ਰਾਤ ੩ ਵਜੇ ਤੋਂ ਆਸਾ ਦੀ ਵਾਰ ਲਗਦੀ। ੫ ਵਜੇ ਭੋਗ ਪੈਂਦਾ। ਬਾਦ ਸਭ ਆਪੋ ਆਪਣਾ ਨਿਤਨੇਮ ਕਰਦੇ। ਪਿਛਲੇ ਪਹਿਰ ਹਰਿਮੰਦਰ ਵਿਚ ਸਾਢੇ ਪੰਜ ਤੋਂ ਸੱਤ ਵਜੇ ਤੱਕ ਕੀਰਤਨ ਹੋ ਰਹਿਰਾਸ ਦਾ ਪਾਠ ਹੋ ਅਰਦਾਸਾ ਹੁੰਦਾ। ਸਤਿਜੁਗ ਤੇ ਭੀ ਛਪਵਾ ਦਿੱਤਾ ਜਿਥੋ ਕੋਈ ਸਿੱਖ ਹੈ, ਅਰਦਾਸਾ ਕਰ ਨੇਮ ਧਾਰੇ, ਭਜਨ ਕਰੇ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੇ ਪੰਥ ਦੇ ਇਤਫਾਕ ਹਿਤ ਅਰਜ਼ ਕਰੇ। ਭਾਣੇ ਦੇ ਬਚਨ ਕਰੇ ਕੋਈ ਨੱਗਰ ਜਾਂ ਸਿੱਖ ਅਜਿਹਾ ਨਾ ਰਹਵੇ ਜੋ ਇਹ ਨੇਮ ਨਾ ਰਖੇ। ਜੋ ਇਹ ਹੁਕਮ ਸੁਣੇ ਦੂਜਿਆਂ ਨੂੰ ਸੁਣਾਵੇ, "ਓਨੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥" ਹੋ ਕੇ ਰਹਵੇ। ਤੇ ਸਤਿਗੁਰੂ ਜੀ ਦੇ ਸਰਗੁਣ ਸਰੂਪ ਦਾ ਦਰਸ਼ਨ ਮੰਗੇ ਤੇ ਅਰਜ਼ ਕਰੇ, ਬਖਸ਼ਿਸ਼ ਕਰ ਕਿਰਤਾਰਥ ਕਰੋ ਤੇ ਸਿੱਖ ਪੰਥ ਵਿਚ ਪ੍ਰੇਮ ਬਖਸ਼ੋ।

ਮਾਤਾ ਜੀਉਣ ਕੌਰ ਜੀ ਤੇ ਫਤਹਿ ਕੌਰ ਜੀ ਭੀ ਇਹ ਸਭ ਧਾਰਿਆ। ਸਾਦੇ ਲਿਬਾਸ ਸਾਧ ਸੰਗਤ ਦੀ ਸੇਵਾ ਵਿਚ ਰੁਝੇ ਰਹਿੰਦੇ। ਮਾਤਾ ਜੀਉਣ ਕੌਰ ਜੀਆਂਵਾਲੀ ਮਮਤਾ ਦੇ ਖਿਆਲੋਂ ਏਡੀ ਗਰਮੀ ਵਿਚ ਏਡੇ ਕਠਨ ਤਪ ਤੋਂ ਅੰਦਰੋਂ ਔਖੇ ਹਨ ਪਰ ਕਹਿ ਕੁਝ ਨਹੀਂ ਸਕਦੇ ਕਿਉਂਕਿ ਸਤਿਗੁਰੂ ਜੀ ਕਿਸੇ ਤੁਛ ਕਾਮਨਾ ਲਈ ਨਹੀਂ ਤਪ ਧਾਰਿਆ। ਜੇ ਕੋਈ ਸਤਿਗੁਰੂ ਜੀ ਦਾ ਹਾਲ ਪੁਛਦਾ ਹੈ ਤਾਂ ਬਚਨ ਕਰਨ ਤੋਂ ਪਹਿਲਾਂ ਮਾਤਾ ਜੀ ਦੇ ਅਥਰੂ ਨੇਤਰਾਂ ਵਿਚੋਂ ਕਿਰ ਪੈਂਦੇ ਹਨ। ਤੇ ਕਹਿੰਦੇ ਹਨ, ਰਾਤ ਰਤਾ ਭਰ ਭੀ ਬਿਰਾਜਦੇ ਨਹੀਂ ਤੇ ਛਕਦੇ ਭੀ ਅਠੀਂ ਪਹਿਰੀਂ ਭੋਰਾ ਭਰ ਹਨ ਤੇ ਰਸਨਾ ਟਕ ਟਕ ਚਲਦੀ ਹੈ ਤੇ ਨੇਤਰਾਂ ਦੀ ਜੋਤ ਲਟ ਲਟ ਬਲਦੀ ਹੈ। ਕੋਈ ਭੈ ਕਰਕੇ ਅਰਜ਼ ਨਹੀਂ ਕਰਦਾ, ਮਤੇ ਜੋ ਦੋ ਵੇਲੇ ਦੀਵਾਨ ਵਿਚ ਦਰਸ਼ਨ ਦੇਂਦੇ ਹਨ, ਉਹ ਭੀ ਨਾ ਬੰਦ ਕਰ ਦੇਣ ਸਤਿਗੁਰੂ ਜੀ। ਸਤਿਗੁਰੂ ਜੀ ਦਾ ਸਰੀਰ ਸਿਥਲ ਤੇ ਚਿਹਰਾ ਚਿੱਟਾ ਪੈ ਗਿਆ ਤੇ ਮਸੇ ਹੀ ਉਠਦੇ। ਮੁਖ ਪਰ ਬਹੁਤੀ ਬੁਕਲ ਹੀ ਉੜ੍ਹੀ ਤੇ ਘੁਟੀ ਰਖਦੇ। ਵਰਨੀਆਂ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਅਰੰਭੀਆਂ ਨੂੰ ਨਿਤ ਜਾ ਨਮਸਕਾਰ ਕਰਦੇ। ਚੋਖਾ ਚਿਰ ਮਸਤਕ ਧਰਤੀ ਤੇ ਧੂੜੀ ਰਖਦੇ। ੪-੫ ਹਾੜ੍ਹ ਦੀ ਰਾਤ ਸਭ ਸੰਗਤ ਜਾਗਾ ਕਰੇ। ਸਤਿਜੁਗ ਤੇ ਛਪਾਇਆ। ਕੋਈ ਅਖੰਡ ਕੀਰਤਨ ਕਰੇ ਅਖੰਡ ਪਾਠ ਕਰੇ ਕਰਾਵੇ। ਕੋਈ ਜਾਗ ਭਜਨ ਕਰੇ ਕੋਈ ਵਰਨੀ ਕਰੇ ਕਰਾਵੇ। ਭੋਗ ੫ ਹਾੜ੍ਹ ਨੂੰ ਪਵੇ ਤੇ ਅਰਦਾਸੇ ਵਿਚ ਅਰਜ਼ ਕਰੇ ਸਚੇ ਪਾਤਿਸ਼ਾਹ ਸਤਿਗੁਰੂ ਰਾਮ ਸਿੰਘ ਜੀ ਆਪਣੇ ਬਚਨਾਂ ਤੇ ਪ੍ਰਤੀਤ ਬਖਸ਼ੋ। ਨਾਮ ਦਾ ਰਸ ਬਖਸ਼ੋ ਤੇ ਸਰਗੁਣ ਸਰੂਪ ਦਾ ਦਰਸ਼ਨ ਬਖਸ਼ੋ ਤੇ ਛਪਵਾਇਆ ਕੋਈ ਉਕਾ ਲੈਕਚਰ ਨਾ ਕਰੇ, ਅਰਦਾਸ ਕਰੋ, ਹੇ ਸਚੇ ਪਾਤਿਸ਼ਾਹੋ, ਸਿੱਖ ਪੰਥ ਨੂੰ ਸੁਮੱਤ ਬਖਸ਼ੋ। ਪੂਜਾ ਦੇ ਧਾਨ ਹਿਤ ਆਪੋ 'ਚ ਨਾ ਲੜਨ ਤੇ ਅੰਗਰੇਜ਼ ਦੀ ਚਾਲ ਤੇ ਨਾ ਚੜ੍ਹਨ। ਰਾਵਲਪਿੰਡੀ ਗੁਜਰਾਂਵਾਲੇ, ਸਿਆਮ ਆਦਿ ਸਭ ਥਾਈਂ ਇਹ ਚਾਲੀਆ ਨੇਮ ਨਾਮਧਾਰੀਆਂ ਕੀਤਾ, ਨਿਭਾਇਆ

ਤੇ ਅਰਦਾਸੇ ਕੀਤੇ। ਕੋਟੇ ਦਾ ਭੁਚਾਲ ੩ ਵਜੇ ਅੰਮ੍ਰਿਤ ਵੇਲੇ ਪੰਜ ਮਿੰਟ ਆਇਆ ਸੀ। ਪੰਛੀ ਰਾਤ ਹੀ ਕੋਟੇ ਦੀ ਹੱਦ ਚੋਂ ਉਡ ਗਏ ਸੀ। ਮਲਬਿਆਂ ਤਲਿਊਂ ਨਿਕਲੇ ਲੋਕ ਸਰਕਾਰੇ ਤੇ ਅੰਮ੍ਰਿਤਸਰ ਲਾਹੌਰ ਆਦਿ ਸ਼ਹਿਰੀਂ ਪਚਾਏ ਤੇ ਸੇਵਾ ਸਭ ਸ੍ਰੇਸ਼ਟ ਪੁਰਸ਼ਾਂ ਦਿਲ ਲਾ ਕੀਤੀ। ੩੧ ਮਈ ੧੯੩੫ ਪੰਜਾਹ ਸੱਠ ਹਜ਼ਾਰ ਲੋਕ ਮਰੇ।

ਜਿਵੇਂ ਸਤਿਗੁਰੂ ਜੀ ਮੋਨ ਧਾਰਿਆ ਦੇਖ ਕੁਝ ਦਿਨਾਂ ਬਾਅਦ ਮੁਨਸ਼ਾ ਸਿੰਘ ਜੀ ਕੋਮੀ ਸੁੰਦਰ ਸਿੰਘ ਜੀ ਬਿਸਕੁਟ ਸੇਖਵਾਂ ਜ਼ਿਲਾ ਗੁਜਰਾਂਵਾਲੇ ਦਿਆਂ ਤੇ ਬਿਅੰਤਾਂ ਨੇ (ਵਡੇ ਸਾਹਿਬਜ਼ਾਦੇ) ਵੀ ਮੋਨ ਧਾਰਿਆ। ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ, ਭਗਤ ਸਿੰਘ, ਸ੍ਰ: ਲਛਮਣ ਸਿੰਘ ਸ੍ਰ: ਆਤਮਾ ਸਿੰਘ, ਸ੍ਰ: ਅਰਬੇਲ ਸਿੰਘ ਜੀ, ਸ੍ਰ: ਦੈਯਾ ਸਿੰਘ, ਸ੍ਰ: ਬੂਟਾ ਸਿੰਘ, ਸੂਬਾ ਮਹੀਆ ਸਿੰਘ, ਸੰਤ ਸ਼ੇਰ ਸਿੰਘ, ਸੂਬਾ ਮਸਤਾਨ ਸਿੰਘ ਸੂਬਾ ਬਿਸ਼ਨ ਸਿੰਘ, ਸੰਤ ਆਲਾ ਸਿੰਘ, ਸੂਬਾ ਵਰਿਆਮ ਸਿੰਘ, ਸੰਤ ਹਾਕਮ ਸਿੰਘ ਜੀ ਕਾਲੇਕੇ, ਸੂਬਾ ਇੰਦਰ ਸਿੰਘ, ਬਾਬਾ ਕਿਸ਼ਨ ਸਿੰਘ ਜੀ, ਬਾਬਾ ਤਖਤ ਸਿੰਘ ਜੀ ਸਵਾਮੀ ਆਦਿ ਤਪ ਦੇ ਅਰੰਭ ਸਮੇਂ ਹੀ ਆ ਮਿਲੇ ਸੀ ਸਾਥ। ੪ ਹਾੜ ਨੂੰ ਆਮ ਸੰਗਤਾਂ ਆਈਆਂ ਨਾਲ ਹਿਮਾਣੀ ਵਾਂਗੂ ਭਰਿਆ ਮੇਲਾ ਲਗਦਾ ਸੀ। ਪਰ ਬੋਲਣਾ ਤੇ ਰੌਲਾ ਉੱਕਾ ਨਾ ਸੀ। ਮਾਲਾ ਫਿਰਦੀ ਜਾਂ ਬਾਣੀ ਪੜ੍ਹੀਦੀ ਸੀ, ਜਾਂ ਕੀਰਤਨ ਨਿਰੋਲ ਅਖੰਡ ਹੁੰਦਾ ਸੀ। ਹਲੇ ਦੇ ਦੀਵਾਨ, ਆਸਾ ਦੀ ਵਾਰ, ਰਾਗੀ ਆਇਆਂ ਹਟਦੇ। ਸੰਤ ਦਸੌਂਧਾ ਸਿੰਘ ਨਗਰ ਵਾਲੇ ਤੇ ਮਾਲਵੇ ਦੀ ਸੰਗਤ ਰਲ ਕੀਰਤਨ ਕਰਦੇ। ਸਤਿਗੁਰੂ ਜੀ ਆਦਿ ਗ੍ਰੰਥ ਸਾਹਿਬ ਦਾ ਪਾਠ ਭੀ ਅਰੰਭਿਆ ਤੇ ਆਪ ਕੀਤਾ ਸੀ। ਉਸ ਦੇ ਸਲੋਕ ਤੇ ਅਖੰਡ ਪਾਠ ਰਖੇ ਦੇ ਸਲੋਕ ਇਕੱਠੇ ਪੜ੍ਹੇ। ਗੁਰਬਖਸ਼ ਸਿੰਘ ਰਾਗੀ ਲੁਧਿਆਣੇ ਵਾਲੇ ਬੜੇ ਪ੍ਰੇਮ ਤੇ ਰਸ ਵਿਚ ਰਾਗ ਸ਼ਬਦ ਕੀਤਾ। ਸਵੇਰੇ ੫ ਹਾੜ ਪੰਜ ਵਜੇ ਢਲੇ ਦਿਨ ਹਵਨ ਹੋਇਆ। ਵਿਦਿਆਲੇ ਦੇ ਵਿਦਿਆਰਥੀਆਂ ਸ਼ਬਦ ਪੜ੍ਹੇ ਤੇ ੨੫ ਪਾਠ ਕੀਤਿਆਂ ਦੇ ਭੋਗ ਪਾਏ ਸੰਗਤ ਵਲੋਂ। ਕੜਾਹ ਪ੍ਰਸ਼ਾਦਿ ਆਏ ਸਭ ਉਠੇ ਸੰਤ ਬਹਾਦਰ ਸਿੰਘ ਜੀ ਬੜੇ ਵੈਰਾਗੀ ਸੁਭਾ ਵਿਚ ੧੯ ਤੇਰੇ ਭਾਣੇ ਸਰਬੱਤ ਦਾ ਭਲਾ ਕੀਤਾ। ਸਭ ਸੰਗਤ ਵੈਰਾਗੀ ਹੋਈ। ਨੇਤ੍ਰੀਂ ਵਹਿੰਦੀ ਮਸਤਕ ਧਰ ਧਰ ਕਰ ਆਪ ਸਤਿਗੁਰੂ ਜੀ ਦੇ ਸਾਥ ਭੋਗ ਪਾਇਆ। ਸਤਿਗੁਰੂ ਜੀ ਹਰਿਮੰਦਰ ਵਿਚ ਅਗਲੇ ਰੋਜ਼ ਸੱਦ ਜਿਨ੍ਹਾਂ ਇਸ ਨੇਮ ਵਿਚ ਚੰਗੀ ਸੇਵਾ ਨਿਭਾਈ ਸੀ, ਤੇ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਦੋ ਵਜੇ ਇਸ਼ਨਾਨ ਕਰ ਵਾਰ ਲਾਉਣ ਦਾ ਇਨਾਮ ਬਖਸ਼ਿਆ। ਸਤਿਗੁਰੂ ਜੀ ਭੋਗ ਬਾਦ ਸਭ ਸਾਧੂਆਂ ਨੂੰ ਸੱਦ ਬਹਾ ਬਚਨ ਕੀਤਾ, ਜੋ ਜੁੜ ਬੈਠ ਗੋਸ਼ਟ ਸਾਧੂ ਅਗੇ ਬਹੁਤ ਕਰਦੇ ਸੀ, ਜਿਸ ਬਾਬਤ ਕਿਦਾਰਾ ਰਾਗ ਵਿਚ ਚੌਥੀ ਪਾਤਸ਼ਾਹੀ ਦਾ ਵਾਕ ਏ— "ਮਿਲਿ ਸਤ ਸੰਗਤਿ ਕੀਜੈ ਹਰਿ ਗੋਸਟਿ ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ ਰਾਮ ਨਾਮੁ ਰਸਾਇਣੁ ਹਰਿ ਰਾਮ ਨਾਮ ਰਮਹੁ ਰੇ॥" ਇਹ ਮਰਯਾਦਾ ਸਾਧ ਸੰਗਤ ਵਿਚ ਵਧਣੀ ਚਾਹੀਦੀ ਏ। ਤੇ ਹਰ ਇਕ ਨਾਮਧਾਰੀ ਬੱਚਿਆਂ ਨੂੰ ਕੁਝ ਹੋਸ਼ ਸੰਭਾਲੀ ਸਮੇਂ ਉਚੇਚਾ ਭਜਨ ਕਿਸੇ ਕਮਾਈ ਵਾਲੇ ਸਾਧੂ ਤੋਂ ਦਿਵਾਉਣਾ ਚਾਹੀਦਾ ਹੈ। ਜਿਵੇਂ ਇਥੇ ਵਿਦਿਆਲੇ ਵਿਚ ਦਿਵਾਇਆ ਹੈ ਤੇ ਮੈਂ ਆਪਣੇ ਕਾਕਿਆਂ ਨੂੰ ਸੰਤ ਲਾਲ ਸਿੰਘ ਜੀ ਭੂਰੇਗਿਲੀਆਂ ਤੋਂ ਭਜਨ ਦਿਵਾਇਆ ਹੈ। ਜਿਵੇਂ ਗੁੜ੍ਹਤੀ ਦਾ ਅਸਰ ਬਾਲ ਦੀ ਆਤਮਾ ਤੇ ਆਖਦੇ ਨੇ ਅਵੱਸ ਹੁੰਦਾ ਏ ਤਿਵੇਂ ਸਾਧੂ ਭਜਨ ਦੱਸਣ ਵਾਲੇ ਦਾ ਤੇ ਜਿਸਦੀ ਸੰਗਤ ਕਰੀਏ, ਉਸ ਦਾ ਅਸਰ ਅਵੱਸ਼ ਹੁੰਦਾ ਏ। ਸਤਿਗੁਰੂ ਜੀ ਬਚਨ ਕੀਤਾ ਬਾਬਾਣੀਆ ਕਹਾਣੀਆ ਵੀ ਸਾਨੂੰ ਕਰਨੀਆਂ ਚਾਹੀਦੀਆਂ ਹਨ। ਸੰਤ ਹਰੀ ਸਿੰਘ ਜੀ ਸ਼ਾਬਾਜ਼

ਪੁਰ ਜ਼ਿਲੇ ਗੁਜਰਾਤ ਵਾਲਿਆਂ ਸਾਖੀ ਸੁਣਾਈ ਮੇਰੇ ਪਿਤਾ ਸ੍ਰ: ਧੰਨਾ ਸਿੰਘ ਜੀ ਦਾਦਾ ਰੁਲਦੂ ਸਿੰਘ ਜੀ ਬਾਬੇ ਦੀ ਬੇਰ ਸਿਆਲਕੋਟੋਂ ਜਾ ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਨੱਗਰ ਅਰਜ਼ ਕਰ ਆਂਦਾ ਸੀ ਤੇ ਉਨ੍ਹਾਂ ਦਸਿਆ, ਇਕ ਬ੍ਰਾਹਮਣ ਦਾ ਤੇ ਸਿਖ ਦਾ ਝੇੜਾ ਹੋਇਆ। ਬ੍ਰਾਹਮਣ ਕਹੇ ਸਤਿਗੁਰੂ ਜੀ ਤੇ ਹੋਏ ਅਕਾਲ ਪੁਰਖ ਕਿਉਂ ਕਹਿੰਦਾ ਏਂ। ਸਤਿਗੁਰੂ ਜੀ ਝੇੜਾ ਸੁਣ ਸਿਖ ਨੂੰ ਝਿੜਕਿਆ, ਪਰ ਰਾਤ ਮਸਾਂ ਲੰਘੀ, ਸਵੇਰੇ ਸੱਦ ਪਿਆਰ ਕੀਤਾ ਜਦ ਸੁਣਿਆ ਕਿ ਉਹ ਸਿਖ ਕਹਿੰਦਾ ਏ ਮੈਂ ਭਾਵੇਂ ਵਿਛੜਿਆ ਮਰ ਜਾਵਾਂ ਪਰ ਸਤਿਗੁਰੂ ਜੀ ਨੂੰ ਅਕਾਲ ਪੁਰਖ ਹੀ ਕਹਵਾਂਗਾ। ਹੋਰ ਤੇ ਕੋਈ ਅਕਾਲ ਪੁਰਖ ਹੈ ਈ ਨਹੀਂ। ਕੁਦਰਤ ਦਾ ਰੰਗ ਰੂਪ ਰੇਖ ਭੇਖ ਕਿਸੇ ਕੋਈ ਨਹੀਂ ਡਿੱਠਾ। ਇਹ ਮਿੱਠਾ ਸਰੂਪ ਸਤਿਗੁਰੂ ਜੀ ਹੀ ਅਕਾਲ ਪੁਰਖ ਹੈ। ਲਹਿਣੇ ਭੀ ਇਹ ਗਲ ਗੁਰੂ ਨਾਨਕ ਦੇਵ ਜੀ ਦੀ ਨਹੀਂ ਸੀ ਮੰਨੀ। ਇਹ ਸੁਣ ਇਕ ਸਿੱਖ ਕਿਹਾ, ਲਹਿਣੇ ਨੂੰ ਤੇ ਗੁਰੂ ਨਾਨਕ ਜੀ ਧਾਣਕ ਰੂਪ ਧਾਰ ਮਾਰ ਕਿਹਾ ਸੀ, ਕਹੁ ਤੂੰ ਮੇਰਾ ਗੁਰੂ ਨਹੀਂ ਤੇ ਮੈਂ ਤੇਰਾ ਸਿੱਖ ਨਹੀਂ ਤੇ ਇਥੋਂ ਟੁਰ ਜਾ। ਸਤਿਗੁਰੂ ਜੀ ਕਿਹਾ, ਉਸ ਬਚਨ ਦਾ ਭੀ ਇਹ ਅਰਥ ਹੈ। ਗੁਰੂ ਤੇ ਅਕਾਲ ਪੁਰਖ ਦਾ ਇਕੋ ਅਰਥ ਹੈ ਤੇ ਮਾਰ ਖਾ ਕੇ ਟੁਰ ਜਾਣ ਦਾ ਭੀ ਅਰਥ ਗੁਰੂ ਵਲੋਂ ਮੁਕਰ ਜਾਣ ਦਾ ਸੀ ਜੋ ਲਹਿਣੇ ਨਾ ਮੰਨਿਆ ਤੇ ਪ੍ਰਵਾਨ ਹੋਇਆ ਸੀ।

ਸੰਤ ਹਰੀ ਸਿੰਘ ਜੀ ਇਕ ਹੋਰ ਬਚਨ ਸੁਣਾਇਆ, ਮੇਰੇ ਪਿਤਾ ਪਿਤਾਮਾ ਜੀ ਦੇ ਪ੍ਰੇਮ ਪਾਰੋਂ ਸ਼ਾਬਾਜ਼ਪੁਰ ਦਵਾਲੇ ਦੇ ਨੱਗਰਾਂ ਨੁਸ਼ਹਿਰੇ ਤੇ ਮਿਆਣੇ ਆਦਿ ਦੇ ਮੁਸਲਮਾਨ ਭੀ ਸਤਿਗੁਰੂ ਜੀ ਦਾ ਦਰਸ਼ਨ ਕਰਨ ਆਏ ਸੀ ਤੇ ਵਿਚੋਂ ਕਈਆਂ ਨੇ ਭਜਨ ਵੀ ਪੁਛਿਆ। ਸਤਿਗੁਰੂ ਜੀ ਦੀ ਅੰਤਰਯਾਮਤਾ ਵੇਖ। ਮੇਰੇ ਪਿਤਾ ਜੀ ਸਤਿਗੁਰੂ ਜੀ ਜੋਗ ਜੋੜਾ ਤੇ ਪੁਸ਼ਾਕਾ ਬਣਾ ਰਖਿਆ ਸੀ ਰੀਝ ਨਾਲ। ਪਰ ਸਤਿਗੁਰੂ ਜੀ ਦੀ ਚਰਨੀਂ ਹੁਸ਼ਿਆਰਪੁਰੀ ਜੋੜਾ ਤਿਲੇਦਾਰ ਦੇਖ ਭੇਟ ਨਾ ਧਰਿਆ ਸੀ ਮੋਟਾ ਜਾਣ। ਸਤਿਗੁਰੂ ਜੀ ਉਚੇਚਾ ਬਚਨ ਕੀਤਾ, ਭਾਈ ਤੁਸਾਂ ਪੁਸ਼ਾਕਾ ਦਿੱਤਾ ਏ ਤੇ ਜੋੜਾ ਕਿਉਂ ਨਹੀਂ ਦਿੱਤਾ ਅੰਦਰ ਕਿਉਂ ਰਖ ਛਡਿਆ ਏ। ਪਿਤਾ ਜੀ ਲਿਆ ਹਾਜ਼ਰ ਕੀਤਾ ਤੇ ਕਿਹਾ, ਇਹ ਮੈਨੂੰ ਮੋਟਾ ਜਿਹਾ ਲਗਦਾ ਸੀ। ਸਤਿਗੁਰੂ ਜੀ ਬਚਨ ਕੀਤਾ ਭਾਵਨੀ ਨਾ ਮੋਟੀ ਹੋਵੇ, ਭਾਈ 'ਗੋਵਿੰਦ ਭਾਉ ਭਗਤ ਦਾ ਭੁਖਾ' ਭਾਈ ਗੁਰਦਾਸ ਲਿਖਿਆ ਹੈ। ਤਾਂ ਅਸੀਂ ਫਿਰ ਕਿਉਂ ਭਾਵਨੀ ਵਾਲੇ ਦਾ ਮੋਟਾ ਮਨੋ ਵਿਚਾਰੀਏ। ਸਤਿਗੁਰੂ ਜੀ ਸੰਤ ਹਰੀ ਸਿੰਘ ਜੀ ਨੂੰ ਹੁਕਮ ਕੀਤਾ, ਇਹ ਸਾਖੀ ਤੁਸਾਂ ਸਤਿਜੁਗ ਤੇ ਲਿਖ ਦੇਣੀ ਛਾਪਣ ਲਈ। ਮੈਂ ਸਤਿਜੁਗ ਤੋਂ ਇਹ ਪੜ੍ਹ ਲਿਖੀ ਹੈ। ਤੇ ਸੰਤ ਹਰੀ ਸਿੰਘ ਜੀ ਦੇ ਪੁੱਤਰ ਹੁਣ ਪਟਨੇ ਰਹਿੰਦੇ, ਸੰਤ ਸੇਵਾ ਸਿੰਘ ਜੀ ਤੋਂ ਖਤ ਪਾ ਦਾਦਾ ਪੜਦਾਦਾ ਜੀ ਦਾ ਨਾਮ ਲਿਖਿਆ ਹੈ। ਸੰਤ ਹਰੀ ਸਿੰਘ ਜੀ ਇਹ ਭੀ ਬਚਨ ਕਰਦੇ, ਤਦੋਂ ਸਾਡਾ ਹੱਥ ਤੰਗ ਸੀ। ਭੇਟਾ ਬਾਦ ਸੁਦਾਮੇ ਵਾਂਗੂ ਸੰਪਤੀ ਪ੍ਰਾਪਤ ਹੋਈ ਹੈ। ਇਹ ਪਰਿਵਾਰ ਕੁਝ ਚਿਰ ਗੁਜਰਾਂਵਾਲੇ ਭੀ ਰਿਹਾ ਹੈ।

ਸਤਿਗੁਰੂ ਜੀ ਜਲੰਧਰ ਦੇ ਜ਼ਿਲੇ ਦੀ ਉਗਰਾਹੀ ੫੦ ਬੋਰੀਆਂ ਕਣਕ ਕਰਜ਼ਾ ਫੰਡ ਵਿਚ ਦਿੱਤੀ ਜੋ ਨਾਮਧਾਰੀ ਸਿੱਖਾਂ ਜੋਗ ਕਿਹਾ ਸੀ, ਸੂਬੇ ਖਿਆਲ ਨਾਲ ਲਿਖਣ। ਇਸੇ ਜ਼ਿਲੇ 'ਚ ਦੌਰੇ ਗਏ। ਭੈਣੀ ਸਾਹਿਬ ਮਹਾਰਾਜਾ ਨਿਹਾਲ ਸਿੰਘ ਜੀ ਸਮੇਤ ਦੇਸ਼-ਭਗਤਾਂ ਬਾਬੂ ਰਾਜਿੰਦਰ ਪ੍ਰਸ਼ਾਦਿ ਕਾਂਗਰਸ ਦੇ ਪ੍ਰਧਾਨ, ਕਿਦਾਰ ਨਾਥ ਜੀ ਸਹਿਗਲ, ਦੁਨੀ ਚੰਦ ਜੀ ਵਕੀਲ ਅੰਬਾਲਾ, ਪੰਡਿਤ ਚੰਦਾ ਰਾਮ, ਮਹਾਸ਼ਾ ਘਸੀਟਾ ਰਾਮ, ਪੰਡਿਤ ਮੁਨੀ ਲਾਲ ਕਾਲੀਆ, ਸਵਾਮੀ ਵਿਸ਼ਵਾ ਨੰਦ ਪੁਜੇ। ਅਗੋਂ ਮਾਸਟਰ

ਬਲਵੰਤ ਸਿੰਘ, ਇੰਦਰ ਸਿੰਘ ਤੇ ਸਾਧ ਸੰਗਤ ਸਵਾਗਤ ਕੀਤਾ। ਹਰਿਮੰਦਰ ਵਿਚ ਵਿਦਿਆਰਥੀਆਂ ਤਾਊਸ ਨਾਲ ਰਾਗ ਸ਼ਬਦ ਪੜ੍ਹਿਆ। ਜੋ ਸੁਣ ਬੜੇ ਪ੍ਰਸੰਨ ਹੋਏ। ਸੰਤ ਇੰਦਰ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਈ ਅਜ਼ਾਦੀ ਦੀ ਲਹਿਰ ਤੇ ਨਾਮਧਾਰੀ ਸਿੱਖਾਂ ਦੇ ਕਾਰਨਾਮੇ ਤੇ ਇਤਿਹਾਸ ਤੇ ਤਕਰੀਰ ਕੀਤੀ ਜੋ ਸੁਣ ਬਾਬੂ ਜੀ ਤੇ ਕੁਝ ਹੋਰ ਦੇਸ਼-ਭਗਤਾਂ ਦੀਆਂ ਅੱਖਾਂ ਵਿਚੋਂ ਅੱਥਰੂ ਵਹਿ ਤੁਰੇ। ਮਹਾਰਾਜ ਜੀ ਦੀ ਸਲਾਹ ਨਾਲ ਸੌ ਮਣ ਕਣਕ ਤੇ ਸੌ ਗਜ਼ ਖੱਦਰ ਕੋਟੇ ਦੇ ਭੁਚਾਲ ਵਿਚ ਮਰਿਆਂ ਦੀ ਸੇਵਾ ਮਦਦ ਜੋਗ ਦਿੱਤੇ। ਜਿਸ ਲਈ ਇਹ ਸਭ ਫਿਰ ਰਹੇ ਸੀ। ਬਾਬੂ ਰਾਜਿੰਦਰ ਪ੍ਰਸ਼ਾਦਿ ਜੀ ਖੜੋ ਕਿਹਾ, ਮੇਰੇ ਤੇ ਸਾਡੇ ਸਭਨਾਂ ਦੇ ਅੱਜ ਧੰਨ ਭਾਗ ਹਨ ਜਿਨ੍ਹਾਂ ਨੇ ਸਭ ਤੋਂ ਪਹਿਲੇ ਅਜ਼ਾਦੀ ਦੇ ਜਨਮ ਦਾਤੇ ਦੀ ਆਦਿ ਭੂਮੀ ਦੇ ਦਰਸ਼ਨ ਕੀਤੇ ਹਨ ਤੇ ਕੋਟੇ ਦੇ ਭੁਚਾਲ ਮਰਿਆਂ ਦੀ ਕੁਝ ਹਾਲਤ ਭੀ ਦੱਸੀ। ਮਹਾਰਾਜ ਨਿਹਾਲ ਸਿੰਘ ਜੀ ਕਿਹਾ, ਸਤਿਗੁਰੂ ਜੀ ਦੀ ਰਜ਼ਾ ਹੈ। ਕੋਟੇ ਦੇ ਭੁਚਾਲ ਮਾਰੇ ਲੋਕਾਂ ਚੋਂ ਬੱਚਿਆਂ ਨੂੰ ਏਸ ਦੇਸ਼ ਲਿਆ ਹਰ ਸ਼ਹਿਰ ਵਿਚ ਉਨ੍ਹਾਂ ਦੀ ਸੇਵਾ ਮਦਦ ਕੀਤੀ ਜਾਵੇ। ਬਾਬੂ ਜੀ ਧੰਨਵਾਦ ਕਰ ਖੰਨੇ ਨੂੰ ਚਲੇ ਗਏ, ਸਮੇਤ ਸਭਨਾਂ ਦੇ।

ਸ਼ਹੀਦ-ਗੰਜ ਦਾ ਝਗੜਾ ਲਾਹੌਰ ਤੇ ਖੂਨ-ਖਰਾਬਾ ਭੀ ਇਸੇ ਸਮੇਂ ਚਲ ਰਿਹਾ ਸੀ। ਤੇ ਬੇਲਚਾ ਪਾਰਟੀ ਭੀ ਇਸ ਸਮੇਂ ਸਾਂਝੇ ਜਲਸਿਆਂ, ਜਲੂਸਾਂ ਵਿਚ ਹੱਥ ਵਟਾਂਦੀ ਸੀ। ਸਤਿਗੁਰੂ ਜੀ ਕਹਿੰਦੇ ਸ਼ਹੀਦ ਸਾਡੇ ਭੀ ਹਨ, ਭਾਵੇਂ ਸਾਨੂੰ ਅਕਾਲੀ ਤੇ ਸਿੰਘ-ਸਭੀਏ ਵੱਖ ਸਮਝਦੇ ਹਨ। ਮੇਰਾ ਹਿਤ ਸ਼ਹੀਦ-ਗੰਜ ਬਾਰੇ ਸਿੱਖਾਂ ਸਾਥ ਏ। ਸਤਿਗੁਰੂ ਜੀ ਲਿਖਤੀ ਗ੍ਰੰਥ ਤੇ ਹੁਕਮਨਾਮੇ ਸਤਿਗੁਰੂ ਰਾਮ ਸਿੰਘ ਜੀ ਦੇ ਸਤਿਜੁਗ ਤੇ ਛਪਵਾ ਜਿਸ ਪਾਸੋਂ ਮਿਲਣ ਮੰਗੇ, ਤੇ ਮਿਲੇ ਪੜ੍ਹ ਸੋਧ ਸਾਂਭ ਕੇ ਰਖਦੇ ਤੇ ਪੁਰਾਣੇ ਸਾਧਾਂ ਤੋਂ ਬੀਤੇ ਸਮੇਂ ਦੇ ਬਚਨ ਉਚੇਰੇ ਸੁਣਦੇ। ਇਸ ਸਾਲ ਆਲਮ ਜੀ ੧੦ ਚੇਤਰ ਤੋਂ ੮ ਸਉਣ ਤੱਕ ਗੁਜਰਾਂਵਾਲਿਉਂ ਬਾਬੇ ਦੀ ਝੁਗੀ ਉਸ ਦੇ ਤੇ ਪਟਿਆਲੇ ਸ਼ੇਖੂਪੁਰੇ ਤੇ ਫਰੀਦ ਕੋਟ ਬਹਾਵਲਪੁਰ, ਚੂਹੜਕਾਣੇ ਮੰਡੀ, ਹਜਰੋ, ਕੈਂਬਲਪੁਰ, ਕੁਹਾਟ, ਰਾਵਲਪਿੰਡੀ, ਖਾਨਗਾਹ ਡੋਗਰਾਂ ਕੰਗ, ਆਦਮ ਕੇ ਜੰਡੂ, ਸਿਭੜਵਾਲ, ਸੱਦੋਵਾਲ, ਲਾਇਲਪੁਰ, ਡਸਕੇ, ਲੁੱਧੂਕੀ, ਜੋ ਆਲਮ ਜੀ ਦਾ ਜਨਮ ਨੱਗਰ ਏ, ਆਦਿ ਜਥੇ ਵਾਲਿਆਂ ਸੰਤ ਗੁਰਬਖਸ਼ ਸਿੰਘ ਜੀ ਵੈਦ, ਬੂੜ ਸਿੰਘ ਢੂਲਕਈ, ਕਰਤਾਰ ਸਿੰਘ ਕੰਟਆਂਵਾਲੀਏ, ਪਿਆਰਾ ਸਿੰਘ ਬਾਜਵਾ, ਸੰਤਾ ਸਿੰਘ ਦੇਸੀ, ਧਰਮ ਸਿੰਘ ਵਿਦਾਂਤੀ, ਸੰਤੋਖ ਸਿੰਘ ਆਦਿ ਸਣੇ ਮਿਲ ਨਾਮਧਾਰੀ ਪੰਥ ਦਾ ਪਰਚਾਰ ਕੀਤਾ। ੬੦੦ ਤੋਂ ਉਤੇ ਮਾਈਂ-ਭਾਈ ਨੇ ਮਾਸ ਸ਼ਰਾਬ ਛੱਡ ਭਜਨ ਪੁਛਿਆ।

ਸਤਿਗੁਰੂ ਜੀ ੨੦ ਸਾਵਣ ਤੋਂ ੬ ਅਖੰਡ ਪਾਠ ਭੈਣੀ ਸਾਹਿਬ ਤੋਰੇ ਤੇ ਸਤਿਜੁਗ ਤੇ ਛਪਵਾਇਆ, ਜੋ ਪਾਠੀ ਭੈਣੀ ਸਾਹਿਬ ਕਰਾਏ ਖੁਣੋ ਨਾ ਆ ਸਕੇ, ਕਰਜ਼ ਲੈ ਆਵੇ, ਅਸੀਂ ਜਾਣ ਸਮੇਂ ਜਾਣ-ਆਉਣ ਦਾ ਕਰਾਇਆ ਦਿਆਂਗੇ। ਤੇ ਸਤਿਜੁਗ ਤੇ ਪਛਵਾਇਆ ਹੁਣ ਅਨੰਦ ਦੀਵਾਨ ਸਾਧ ਸੰਗਤ ਦੇ ਵਿਚ ਹੀ ਹੋਣਗੇ ਜੋ ਇਸ ਨਿਤਨੇਮ ਦੇ ਭੋਗ ਤੇ ਅਨੰਦਾਂ ਵਾਲੇ ਨਾ ਆ ਸਕਣਗੇ, ਕਿਸੇ ਨੇੜੇ ਦੇ ਮੇਲੇ ਤੇ ਅਨੰਦ ਕੀਤੇ ਜਾਣਗੇ। ਕਰਜ਼ਾ ਫੰਡ ਵਿਚ ਸਹਾਇਤਾ ਦੇਵੇ, ਜੋ ਖਰਚ ਫਜ਼ੂਲ-ਖਰਚ ਤੇ ਕਰਨਾ ਚਾਹੁੰਦਾ ਏ, ਅਸੀਂ ਇਹ ਅਨੰਦ ਫਜ਼ੂਲ-ਖਰਚੀ ਬੰਦ ਕਰਨ ਲਈ ਹੀ ਸਾਧ ਸੰਗਤ ਦੇ ਮੇਲਿਆਂ ਸਮੇਂ ਕਰਨੇ ਹਨ। ਸਤਿਗੁਰੂ ਜੀ ਦੀ ਮੱਤ ਅਨੁਸਾਰ, ਸਤਿਗੁਰੂ ਜੀ ਆਪਣਾ ਸਦਾ ਦਾ ਨਿਤ ਨੇਮ ੨੯ ਸਉਣ ਤੋਂ ਅਰੰਭਿਆ। ਰਾਮਸਰੋਂ ਚੜ੍ਹਦੇ ਸ਼ਹੀਦੀ ਬੁੰਗਿਓਂ ਦੱਖਣ

ਲਹਿੰਦੇ ਸਦਾ ਬੈਠਣ ਵਾਲੀ ਕੁਟੀਆ ਵਿਚ ਸਫੇਦ ਸੰਗਮਰਮਰ ਦੀ ਸਿਲ ਤੇ ਝਾੜੂ ਮਰਵਾ ਜਲ ਨਾਲ ਧਵਾ ਗਿਰਦੇ ਖਾਈ ਵਿਚ ਜਲ ਪਵਾ ਪਿਛਲੀ ਰਾਤੇ ਉਠ ਜੰਗਲ ਹੋ ਦਾਤਣ ਇਸ਼ਨਾਨ ਕਰ ਚੌਂਕੜਾ ਲਾ ਖੱਬੇ ਹੱਥ ਨਾਲ ਕੋਲਿਆਂ ਤੇ ਧੂਫ ਪਾਂਦੇ ਤੇ ਸੱਜੇ ਹਥ ਨਾਲ ਮਾਲਾ ਫੇਰਦੇ। ਸਾਹਵੇਂ ਘਿਉ ਦੀ ਜੋਤ ਜਗਦੀ, ਇਹ ਸੇਵਾ ਭਾਈ ਵਜ਼ੀਰ ਸਿੰਘ, ਰਤਨ ਸਿੰਘ ਜੀ ਕਰਦੇ। ਭਜਨ ਕਰਦੇ ਬੜੇ ਸਵਾਦ ਰਸ ਨਾਲ। ਅੱਖਾਂ ਖੁਲ੍ਹੀਆਂ ਰੱਖ ਸਿੱਧੇ ਤੁਕ ਬੈਠਦੇ। ਸਵਾਦ ਤੇ ਸੁਆਸ ਦਾ ਬਾਹਰ ਪਿਆ ਪਤਾ ਲਗਦਾ। ਦੋ ਘੰਟੇ ਇਕਾਂਤ ਬੈਠ ਫਿਰ ਆਸਾ ਦੀ ਵਾਰ ਦੇ ਦੀਵਾਨ ਵਿਚ ਦਰਸ਼ਨ ਦਿੰਦੇ। ਆਸਾ ਦੀ ਵਾਰ ਸੰਤ ਹਰਨਾਮ ਸਿੰਘ ਜੀ ਜਾਂ ਬੱਚੇ ਵਿਦਿਆਰਥੀ ਲਾਉਂਦੇ। ਸਭ ਸੰਗੀ ਸਤਿਗੁਰੂ ਜੀ ਦੇ ਸੰਤ ਮਹਾਤਮਾਂ ਰਾਮਸਰ ਵਲੋਂ ਨੱਗਰ ਭੈਣੀ ਸਾਹਿਬ ਵਲ ਨਾ ਜਾਂਦੇ ਜੰਗਲ ਸੈਰ ਦੂਰ ਓਧਰੇ ਹੀ ਜਾਂਦੇ। ਕਿਸੇ ਨਾਲ ਦੁਨਿਆਵੀ ਗਲ ਨਾ ਕਰਦੇ। ਸਤਿਗੁਰੂ ਜੀ ਸੰਜਮ ਇਕਾਂਤ ਸ਼ਾਂਤ ਮਨ ਮੰਡਲੀ ਹਰ ਗੋਸ਼ਟ ਕਥਾ ਕੀਰਤਨ ਦਾ ਪ੍ਰਵਾਹ ਚਲਾ ਸਾਥ ਲਾਈ ਰਖਦੇ। "ਗੁਰਮੁਖ ਕਰਨੀ ਕਾਰ ਕਮਾਵੈ" ਗੁਰਵਾਕ ਆਪ ਵਰਤ ਸਾਧ ਸੰਗਤ ਨੂੰ ਸਚੇ ਕਮਾਈ ਵਾਲੇ ਪਾਸੇ ਲਾਈ ਰਖਦੇ। ਫੇਰ ੧੪ ਗ੍ਰੰਥ ਸਾਹਿਬ ਸਾਧ ਸੰਗਤ ਦੇ ਆਉਣ ਕਰ ਟੁਰੇ। ਦੋ ਅੱਸੂ ਨੂੰ ਇਕ ਅਖੰਡ ਪਾਠ ਆਪਣੀ ਨਿਗਰਾਨੀ ਵਿਚ ਸੁਧ ਪਾਠ ਕਰਨ ਵਾਲੇ ਲਾ ੧੧ ਵਜੇ ਤੋਰਿਆ। ਦੂਜਾ ਗ੍ਰੰਥ ਸਾਹਿਬ ਪਾਸ ਪ੍ਰਕਾਸ਼ਿਆ ਜਿਸ ਤੇ ਸਿਆਣਾ ਪਾਠੀ ਨਜ਼ਰ ਫੇਰੀ ਜਾਂਦਾ ਜੋ ਅੱਖਰ ਮਾਤਰ ਰਹਿ ਜਾਂਦੀ, ਪੜ੍ਹੀ ਜਾਏ ਹੁਕਮ ਦਿੱਤਾ। ਨਾਮਧਾਰੀ ਪੰਥ ਵਿਚੋਂ ਬਿਰਧ ਤੇ ਮਹਾਤਮਾ ਉਚੇਚਾ ਸੱਦਾ ਦੇ ਮੰਗਾਏ ਸੀ। ਹੋਲੇ ਵਰਗਾ ਮੇਲਾ ਤੇ ਰਸ ਬਣਿਆ ਤੇ ਹਰੀ ਰਸ ਰੰਗ ਚਰਚਾ ਬਣੀ ਰਹਿੰਦੀ। ਚਾਰ ਵਜੇ ਅੰਮ੍ਰਿਤ ਵੇਲੇ ੪ ਅੱਸੂ ਨੂੰ ਅਖੰਡ ਪਾਠ ਇਸ ਦਾ ਭੋਗ ਪਿਆ। ਆਸਾ ਦੀ ਵਾਰ ਦੇ ਭੋਗ ਬਾਅਦ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਇਤਫਾਕ ਤੇ ਬੋਲੇ ਤੇ ਸੰਤ ਮੰਗਲ ਸਿੰਘ ਜੀ ਬਾਣੇ ਤੇ ਬੋਲੇ ਤੇ ਦੱਸਿਆ, ਇਹ ਫੈਸ਼ਨ ਅੰਗਰੇਜ਼ਾਂ ਦੀ ਲਾਈ ਬੀਮਾਰੀ ਹੈ, ਜੋ ਨਾਮਧਾਰੀਆਂ ਨੂੰ ਨਹੀਂ ਲਗਣੀ ਚਾਹੀਦੀ ਤੇ ਕਿਹਾ, ਕੂਕਿਓ ਤੁਸੀਂ ਲੋਹੇ ਦੇ ਗੜਵੇ ਬਾਟੇ ਰਖਿਆ ਕਰੋ। ਗੁਰੂ ਗੋਬਿੰਦ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਜੋ ਲੋਹੇ ਨੂੰ ਮਹਾਨਤਾ ਦਿੱਤੀ ਹੈ, ਪਿੱਤਲ ਨੂੰ ਨਹੀਂ। ਤੇ ਪਊਏ ਆਸਣ ਬਸਤਰ ਭੀ ਤੁਸੀਂ ਭੈਣੀ ਸਾਹਿਬ ਦੇ ਲਿਆ ਕਰੋ। ਹੁਣ ਇਥੇ ਸਤਿਗੁਰੂ ਜੀ ਵਰਕਸ਼ਾਪ ਤੇ ਖੱਡੀਆਂ ਵਿਦਿਆਰਥੀਆਂ ਨੂੰ ਸਿਖਾਣ ਤੇ ਨਾਮਧਾਰੀਆਂ ਨੂੰ ਰੋਜ਼ਗਾਰੇ ਲਾਉਣ ਲਈ ਲਾਈਆਂ ਹਨ, ਭਾਵੇਂ ਹੋਰ ਥਾਂ ਗੜਵੇ ਬਣਦੇ ਹਨ ਪਰ ਭੈਣੀ ਸਾਹਿਬ ਜਹੀ ਜਾਚ ਕਿਸੇ ਨੂੰ ਨਹੀਂ। ਇਸ ਵਰਕਸ਼ਾਪ ਵਿਚ ਕੰਮ ਦੱਸਿਆ, ਕਾਲਾ ਸਿੰਘ ਬੁਰਜ, ਪ੍ਰੇਮ ਸਿੰਘ ਧਨੋਏ, ਸੇਤਾ ਸਿੰਘ ਖਾਰੇ ਦੇ ਤੇ ਖੱਡੀਆਂ ਦਾ ਸਵਰਨ ਸਿੰਘ ਮਥੱਡੇ ਦੇ ਤੇ ਪ੍ਰੇਮ ਸਿੰਘ ਸੈਣਪੁਰ ਦੇ। ਸੰਤ ਜੀ ਕਿਹਾ, ਜਿਵੇਂ ਸਤਿਗੁਰੂ ਜੀ ਰੂਹਾਨੀ ਖੁਰਾਕ ਤੁਹਾਨੂੰ ਭਜਨ ਬਾਣੀ ਦੀ ਦੇਂਦੇ ਹਨ, ਤਿਵੇਂ ਤੁਹਾਡੇ ਲਈ ਵਿਹਾਰਕ ਭੀ ਉਪਰਾਲਾ ਕੀਤਾ ਹੈ, ਪਰ ਆਪ ਦੇ ਉਦਮ ਸਾਥ ਬਿਨਾ ਇਹ ਨਹੀਂ ਚਲੇਗਾ। ਇਸ ਲਈ ਸਭ ਨੂੰ ਇਥੋਂ ਕਪੜਾ ਲੈਣਾ ਚਾਹੀਦਾ ਹੈ।

੫ ਅੱਸੂ ਤੱਕ ੧੧੭ ਅਖੰਡ ਪਾਠਾਂ ਹੋਇਆਂ ਦਾ ਭੋਗ ਪਿਆ। ਵੇਦੀ ਗੱਡ ਹਵਨ ਕਰ ਆਸਾ ਦੀ ਵਾਰ ਦੇ ਭੋਗ ਬਾਦ ਸ੍ਰ: ਤੇਜਾ ਸਿੰਘ ਜੀ ਛਨੀਆਂ, ਲਾਇਲਪੁਰ ਦੀ ਬੀਬੀ ਗੁਰਚਰਨ ਕੌਰ ਤੇ ਗੁਲਜ਼ਾਰ ਸਿੰਘ ਜੀ ਸੈਦ ਜ਼ਿਲਾ ਸਿਆਲਕੋਟ ਦਾ ਤੇ ਸੰਤ ਦਸੌਂਧਾ ਸਿੰਘ ਜੀ ਨਗਰ ਵਾਲਿਆਂ ਦੀ ਬੀਬੀ ਦਾ ਅਨੰਦ ਹੋਇਆ। ਦੋ ਜੋੜੇ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਨੰਗੇ ਮੁਖ ਗੁਰਮੁਖੀ ਬਾਣੇ

ਵਿਚ ਸਨਮੁਖ ਰਹੇ। ਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਲਈਆਂ। ਬਾਦ ਸਤਿਗੁਰੂ ਜੀ ਕਈ ਆਪੋ-ਵਿਚ ਨਾਮਧਾਰੀਆਂ ਦੇ ਝਗੜੇ ਸੁਣੇ ਤੇ ਨਬੇੜੇ। ਸਤਿਗੁਰੂ ਜੀ ਸਤਿਜੁਗ ਤੇ ਭੀ ਛਪਵਾਇਆ ਤੇ ਭੰਗ ਸਮੇਂ ਭੀ ਅਖਵਾਇਆ। ਜਿਸ ਭੈਣੀ ਸਾਹਿਬ ਵਿਚ ਲਾਈਆਂ ਖੱਡੀਆਂ ਵਿਚ ਕੰਮ ਸਿਖਣਾ ਹੋਵੇ ੫੦) ਜਾਮਨੀ ਧਰੇ ਜਾਂ ਪ੍ਰਤੀਤ ਦੇਵੇ। ਬਿਨਾ ਵਿਤਕਰੇ ਲੰਗਰੋਂ ਪ੍ਰਸ਼ਾਦਾ ਤੇ ਬਸਤਰ ਮਿਲੇਗਾ। ਸਤਿਗੁਰੂ ਜੀ ਉਪਦੇਸ਼ ਇਸ ਗੁਰਮਰਯਾਦਾ, ਅਨੰਦ ਦਾ ਦੇਂਦਿਆਂ ਕਿਹਾ, ਲੜਕੀ ੧੫-੧੬ ਬਰਸਾਂ ਦੀ ਵਿਆਹੁਣ ਦਾ ਹੁਕਮ ਹੈ ਸਤਿਗੁਰੂ ਰਾਮ ਸਿੰਘ ਜੀ ਦਾ। ਇਸ ਉਮਰ ਨੂੰ ਲੜਕੇ ੨੫-੨੬ ਬਰਸ ਦੇ ਹੋਣੇ ਚਾਹੀਦੇ ਹਨ ਤੇ ਕਿਹਾ ਹੁਣ ਮੇਲਿਆਂ ਤੇ ਅਨੰਦ ਹੋਣਗੇ। ਦਾਜ ਤੇ ਜਗਤ-ਰਿਵਾਜ ਦਾ ਕੰਮ ਜੋ ਕੂਕਿਆਂ ਵਿਚ ਵੜ ਗਿਆ ਹੈ, ਰੁਕਣਾ ਚਾਹੀਦਾ ਹੈ। ਗੁਰੂ ਹਰੀ ਸਿੰਘ ਜੀ ਜਿਵੇਂ ਆਪਣੇ ਸਾਹਵੇਂ ਅਨੰਦ ਗੁਰਮਰਯਾਦਾ ਦੇ ਹੀ ਕਰਵਾਏ ਸੀ ਤੇ ਮੇਰੇ ਸਾਹਵੇਂ ਭੀ ਉਵੇਂ ਗੁਰਮਰਯਾਦਾ ਦੇ ਹੀ ਹੁੰਦੇ ਹਨ। ਪਰ ਆਮ ਨਾਮਧਾਰੀ ਘਰਾਂ ਵਿਚ ਵੇਦੀ ਵਿਚ ਹਵਨ ਕਰ ਫੇਰੇ ਲੋਕਾਂ ਵਾਂਗੂ ਮੂੰਹ ਵਲ੍ਹੇਟ ਧੀਆਂ ਵਿਆਹੁੰਦੇ, ਟੂੰਬਾਂ ਪਾਉਂਦੇ ਤੇ ਦਾਜ ਦਿੰਦੇ ਹਨ। ਇਹ ਉਜਾੜਾ ਹੁਣ ਨਹੀਂ ਹੋਣਾ ਚਾਹੀਦਾ ਜਿਵੇਂ ਨਿਰੋਲ ਨਿਆਰਾ ਸਤਿਗੁਰੂ ਸਾਨੂੰ ਕੀਤਾ ਸੀ, ਹੁਣ ਤਿਵੇਂ ਦੇ ਤੁਸੀਂ ਕੂਕਿਓ ਹੋਵੋ।

ਸਤਿਗੁਰੂ ਜੀ ਸ਼ਿਮਲੇ ਦਰਸ਼ਨ ਦਿਤੇ ਸ੍ਰ: ਅਮਰ ਸਿੰਘ, ਬਿਅੰਤ ਸਿੰਘ, ਦਲੀਪ ਸਿੰਘ, ਮਹਾਂ ਸਿੰਘ ਜੀ ਆਦਿ ਇੰਦਰ ਸਿੰਘ, ਸੁੰਦਰ ਸਿੰਘ, ਡਾਕਟਰ ਉਦੇ ਸਿੰਘ ਸਿਵਲ ਸਰਜਨ, ਸ੍ਰ: ਮੁਕੰਦ ਸਿੰਘ ਜੀ, ਇੰਦਰ ਸਿੰਘ ਜੀ ਬਾਬੇ ਧਿਆਨ ਸਿੰਘ ਜੀ ਲਾਹੌਰ ਵਾਲਿਆਂ ਦੇ ਪੋਤਰੇ ਆਦਿ ਨੂੰ ਇਕੱਠਿਆਂ ਕਰ ਅਗੋਂ ਮੇਲਿਆਂ ਤੇ ਹੀ ਅਨੰਦ ਹੋਣੇ ਦਸ ਕਿਹਾ, ਤੁਸੀਂ ਵਡੇ ਲੋਕ ਅਗੇ ਲਗੋਗੇ। ਤੇ ਨਿੱਕਿਆਂ ਦਾ ਲਾਭ ਹੋਵੇਗਾ। ਇਨ੍ਹੀਂ ਦਿਨੀਂ ਐਬੇਸੀਨੀਆ ਤੇ ਇਟਲੀ ਦੀ ਜੰਗ ਛਿੜੀ ਹੋਈ ਸੀ। ਸਤਿਗੁਰੂ ਜੀ ਜਿਵੇਂ ਮਠਿਆਈ, ਖੰਡ ਚੌਲ ਆਦਿ ਰੀਤਾਂ ਵਿਆਹਾਂ ਤੇ ਜਤਨ ਨਾਲ ਹਟਾਈਆਂ ਸੀ, ਤਿਵੇਂ ਹੁਣ ਮੇਲਿਆਂ ਤੇ ਅਨੰਦ ਕਰਨੇ ਨਾਮਧਾਰੀ ਪੰਥ ਜੋਗ ਹੁਕਮ ਕਰ ਇਕ ਓਵੇਂ ਦੀ ਹੀ ਮੁਹਿਮ ਵਿਢ ਲਈ ਸੀ ਜੋ ਆਪਣਿਆਂ ਹੀ ਸਿੱਖਾਂ ਤੇ ਜਥੇਦਾਰਾਂ ਨਾਲ ਨਜਿਠਣੀ ਪੈਣੀ ਸੀ ਕਿਉਂਕਿ ਪੁਜਦੇ ਗ੍ਰਿਸਤੀ ਤੇ ਜਥੇਦਾਰ ਰਾਗੀ ਤੇ ਪ੍ਰਚਾਰਕ ਕਹਿੰਦੇ ਸੀ, ਇਨ੍ਹਾਂ ਅਨੰਦਾਂ ਦੀ ਪਾਰੋਂ ਨਾਮਧਾਰੀ ਪਰਚਾਰ ਬਹੁਤ ਹੁੰਦਾ ਹੈ। ਤੇ ਹੈ ਉਨ੍ਹਾਂ ਦਾ ਇਹ ਆਖਣਾ ਠੀਕ ਸੀ, ਪਰ ਪਰਚਾਰ ਨਾਲੋਂ ਉਜਾੜਾ ਤੇ ਮਾੜਿਆਂ ਦਾ ਹਾਲ ਓਦੋਂ ਬਹੁਤ ਮੰਦਾ ਹੁੰਦਾ ਸੀ। ਜਿਸ ਲਈ ਸਤਿਗੁਰੂ ਜੀ ਇਹ ਅਨੰਦ ਮੇਲਿਆਂ ਤੇ ਕਰਨ ਦਾ ਹੁਕਮ ਕੀਤਾ ਸੀ। ਜੋ ਸਿਖ ਬਚਨ ਮੰਨਦੇ, ਉਨ੍ਹਾਂ ਨੂੰ ਬਹੁਤ ਖੁਸ਼ੀਆਂ ਭੀ ਦਿੰਦੇ।

ਸਤਿਗੁਰੂ ਜੀ ਕੱਤਕ ਪੂਰਨਮਾਸ਼ੀ ਤੇ ਨਨਕਾਣੇ ਸਾਹਿਬ ਲੜਕੇ ਲੜਕੀਆਂ ਵਾਲਿਆਂ ਨੂੰ ਸਤਿਜੁਗ ਤੇ ਛਪਵਾ ਹੁਕਮ ਦਿੱਤਾ ਕਿ ਕੂਕਾ ਕੋਈ ਘਰ ਅਨੰਦ ਨਾ ਕਰੇ, ਸਗੋਂ ਮੇਲੇ ਤੇ ਲਿਆਉਣ। ਤੇ ਸੰਗਤ ਵਿਚ ਰਲ ਵਰਤ ਆਪੇ ਜਾਂਞੀ ਆਪੇ ਮਾਂਜੀ ਬਣ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰਨ। ਸਤਿਗੁਰੂ ਜੀ ਦੇ ਇਸ ਹੁਕਮ ਦੀ ਨਾਮਧਾਰੀ ਪੰਥ ਦੇ ਕਈ ਵਿਦਵਾਨਾਂ ਤੇ ਹੋਰ ਪੰਥ ਦੇ ਲੋਕਾਂ ਲਿਖ ਛਾਪ ਬੋਲ ਸੋਭਾ ਕੀਤੀ। ਨਨਕਾਣੇ ਬਹੁਤ ਜਥੇਦਾਰ ਗ੍ਰਿਸਤੀ, ਵਰਕਰ, ਰਾਗੀ ਸ਼ਬਦੀ ਪੁਜੇ ਦੋ ਦਿਨ ਕੀਰਤਨ ਹੋਇਆ। ਲੰਗਰ ਚਲਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਦੀਵਾਨ ਵਿਚ ਹੀ ਹਵਨ ਹੋ ਵੇਦੀ ਗੱਡੀ ਤੇ ਅੰਮ੍ਰਿਤ ਤਿਆਰ ਹੋਇਆ। ਦੋ ਜੋੜੇ ਅਨੰਦਾਂ ਵਾਸਤੇ ਹਾਜ਼ਰ ਹੋਏ।

ਸਤਿਗੁਰੂ ਜੀ ਨੂੰ ਨਮਸਕਾਰ ਕਰ ਗ੍ਰੰਥ ਸਾਹਿਬ ਨੂੰ ਮੱਥਾ ਟੇਕ ਵੇਦੀ ਪਾਸ ਬੈਠੇ। ਬੀਬੀਆਂ ਨੰਗੇ ਮੁਖ ਤੇ ਖਦਰ ਦੇ ਵਸਤਰਾਂ ਵਿਚ ਸੀ। ਲੜਕੇ ਭੀ ਦੁਧ ਚਿੱਟੇ ਖੱਦਰ ਦਿਆਂ ਬਸਤਰਾ ਵਿਚ ਸਜੇ ਸੀ। ਦੋਹਾਂ ਜੋੜਿਆਂ ਨੇ ਸਕੇਸੀ ਇਸ਼ਨਾਨ ਕੀਤੇ ਸੀ ਤੇ ਗਲੀਂ ਮਾਲਾ ਤੇ ਰਸਨਾ ਚਲਦੀਆਂ ਸੀ। ਸੰਗਤ ਦੇ ਸਾਹਵੇਂ ਮਾਪਿਆਂ ਵਲੋਂ ਉਮਰ ਤੇ ਦੇਹ ਦੀ ਅਰੋਗਤਾ ਤੇ ਗੁਰਮਤਿ ਦੀ ਯੋਗਤਾ ਦੀ ਪ੍ਰਤੀਤ ਸਤਿਗੁਰੂ ਜੀ ਪੁਛ ਕੇ ਅਨੰਦ ਕਰਨ ਦਾ ਹੁਕਮ ਕੀਤਾ। ਲਾਵਾਂ ਦੇ ਉਚਾਰ ਨਾਲ ਹਵਨ ਜਗਦੇ ਦਵਾਲੇ ਚਾਰ ਲਾਵਾਂ ਦੋਨਾਂ ਜੋੜਿਆਂ ਰੀਢ-ਚਿਤਾਵੇ ਕੀਤਿਆਂ ਅੰਮ੍ਰਿਤ ਛਕਣ ਬਾਅਦ ਲਈਆਂ। ਤੇ ਰਾਗੀਆਂ ਅਨੰਦ ਸਾਹਿਬ ਪੜ੍ਹਿਆ। ਇਹ ਜੋੜੇ ਗਿਆਨ ਸਿੰਘ ਲਾਂਗਰੀ ਖੂਹ ਸੁਖਨਿਆਣੇ ਦਾ ਲੜਕਾ ਵਰਨਾਂ ਦਾ ਤੇ ਬੀਬੀ ਵੀਰ ਸਿੰਘ ਬਾਬਲਾਂ ਦੀ ਸੀ, ਜੋ ਗਾਜ਼ੀ ਰਹਿੰਦੇ, ਸੰਤ ਮੋਹਨ ਸਿੰਘ ਜੀ ਠੇਠਰਕਿਆਂ ਦਾ ਲੜਕਾ ਪਿਆਰਾ ਸਿੰਘ ਤੇ ਲੜਕੀ ਸ੍ਰ: ਆਤਮਾ ਸਿੰਘ ਜੀ ਪੰਨੂਆਂ ਵਾਲਿਆਂ ਦੀ ਧੰਨ ਕੌਰ ਸੀ। ਸਤਿਗੁਰੂ ਜੀ ਇਨ੍ਹਾਂ ਜੋੜਿਆਂ ਤੇ ਇਨ੍ਹਾਂ ਦੇ ਮਾਪਿਆਂ ਨੂੰ ਬਹੁਤ ਖੁਸ਼ੀ ਦਿਤੀ ਤੇ ਬਚਨ ਕੀਤਾ, ਇਨ੍ਹਾਂ ਸਿੱਖਾਂ ਨੇ ਸਤਿਗਰੂ ਰਾਮ ਸਿੰਘ ਜੀ ਦੀ ਅਨੰਦ ਮਰਯਾਦਾ ਦਾ ਸ੍ਰੀ-ਗਣੇਸ਼ ਮੁੜ ਕੀਤਾ ਹੈ। ਜਿਥੇ ਭੈਣੀ ਸਾਹਿਬ ਤੋਂ ਤੁਰੇ ਅਨੰਦਾਂ ਦੀ ਕਈਆਂ ਸਿਫਤ ਭੀ ਕੀਤੀ, ਓਥੇ ਕਈਆਂ ਨੇ ਉਲਟ ਭੀ ਪਰਚਾਰ ਬਹੁਤ ਕੀਤਾ ਤੇ ਇਹ ਸਿੱਖ ਸਭ ਤੋਂ ਵਧ ਕੇ ਗੁਰੂ ਕੀ ਮਰਯਾਦਾ ਵਰਤਣ ਮੰਨਣ ਵਾਲੇ ਰੋਕਾਂ ਕੱਟ ਨਿਕਲੇ ਸੀ। ਸਤਿਗੁਰੂ ਜੀ ਬਚਨ ਕੀਤਾ, ਜਿਵੇਂ ਇਹ ਅਨੰਦ ਸਾਦੇ ਮੇਲਿਆਂ ਤੇ ਕਰਨੇ ਮੰਨੇ ਹਨ, ਤਿਵੇਂ ਹਰ ਅਨੰਦ ਵਾਲੇ ਵਲੋਂ ਗ੍ਰੰਥ ਸਾਹਿਬ ਦਾ ਪਾਠ ਭੀ ਹੋਵੇ। ਭੈਣੀ ਸਾਹਿਬ ਦੇ ਰਾਮ ਹਰੀ ਦਸਤਕਾਰੀ ਆਸ਼ਰਮ ਦਾ ਕਪੜਾ ਨਾਮਧਾਰੀ ਮੇਲਿਆਂ ਤੇ ਭੀ ਆਉਂਦਾ ਵਿਕਦਾ ਤੇ ਹੋਰ ਸ਼ਹਿਰਾਂ ਵਿਚ ਕਈ ਦੁਕਾਨਾਂ ਤੇ ਭੇਜ ਵੇਚਦੇ ਜਿਵੇਂ ਕਿ ਬਰਨਾਲੇ ਲਾਲਾ ਊਧਮ ਰਾਮ ਤੇ ਰਾਮ ਚੰਦ, ਅੰਮ੍ਰਿਤਸਰ ਧਰਮਸਾਲਾ ਵਿਚ ਰਲਾ ਸਿੰਘ, ਸ਼ੇਖੂਪੁਰੇ* ਵਿਚ ਭੀ ਤੇ ਸਤਿਜੁਗ ਤੇ ਛਪਿਆ ਸੀ ਜਿਸ ਤਰ੍ਹਾਂ ਦਾ ਕਪੜਾ ਲੋੜੀਂਦਾ ਹੋਵੇ ਲੋੜਵੰਦ ਲਿਖੇ, ਇਹ ਖੱਡੀਆਂ ਸਤਿਗੁਰੂ ਜੀ ਦੇ ਤਪ ਵਾਲੇ ਛਪਰ, ਪਾਠਾਂ ਵਾਲੇ ਛੱਪਰਾਂ ਤੇ ਹੋਰ ਛਪਰਾਂ ਛਤਿਆਂ ਤਲੇ ਭੈਣੀ ਸਾਹਿਬ ਸੀ।

ਸਤਿਗੁਰੂ ਜੀ ਵਲੋਂ ਸੰਗਤ ਜੋਗ ਅਨੰਦ, ਮੇਲਿਆਂ ਤੇ ਕਰਨ ਤੇ ਕਰਜ਼ਾ ਫੰਡ ਲਈ ਮਾਇਆ ਦੇਣ ਤੇ ਭੈਣੀ ਸਾਹਿਬ ਦੇ ਕਪੜੇ ਗੜਵੇ, ਪਊਏ ਬਾਟੇ ਆਦਿ ਲੈਣ ਦਾ ਸੂਬਿਆਂ ਤੇ ਜਥੇਦਾਰਾਂ ਨੂੰ ਸੱਦ ਤੇ ਛਪਵਾ ਹੁਕਮ ਕੀਤਾ। ਕਈ ਸੂਬਿਆਂ ਤੇ ਜਥੇਦਾਰਾਂ ਇਹ ਪਰਚਾਰ ਭੀ ਬਹੁਤ ਕੀਤਾ ਸਤਿਗੁਰੂ ਜੀ ਦੌਰਾ ਜ਼ਿਲਾ ਲੁਧਿਆਣਾ ਮਲੇਰਕੋਟਲਾ, ਪਟਿਆਲਾ, ਬਰਨਾਲੇ ਆਦਿ ਨਾਭੇ ਦੇ ਇਲਾਕੇ ਕੀਤਾ। ਮੱਘਰ, ਪੋਹ ਦੇ ਮਹੀਨਿਆਂ ਵਿਚ। ਵਰਨੀਆਂ ਭੈਣੀ ਸਾਹਿਬ ਹੋਈਆਂ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ। ਚੇਤਰ ਜ਼ਿਲਾ ਸ਼ੇਖੂਪੁਰਾ, ਵੈਸਖ ਜਲੰਧਰ ਹੁਸ਼ਿਆਰਪੁਰ, ਜੇਠ ਨਾਭਾ, ਸੰਗਰੂਰ, ਹਾੜ੍ਹ ਲੁਧਿਆਣਾ, ਸਾਵਣ ਫਰੀਦ ਕੋਟ, ਭਾਦਰੋਂ ਲਾਇਲਪੁਰ, ਅੱਸੂ ਸੰਗਤ ਭੈਣੀ ਸਾਹਿਬ ਜੀ, ਕੱਤਕ ਸਿਆਲਕੋਟ, ਮੱਘਰ ਅੰਮ੍ਰਿਤਰ, ਪੋਹ ਪਟਿਆਲਾ, ਮਾਘ ਮੋਨਦਾਬ, ਫੱਗਣ ਗੁਜਰਾਂਵਾਲਾ।

---

* ਦਿੱਲੀ ਵਿਚ ਸੰਤ ਜੀ ਵਿਰਦੀ, ਕੁਆਟਰ ਨੰ: ੯, ਸਪਰੂ ਪੋਲਸ ਨਵੀਂ ਦਿੱਲੀ ਲਾਹੌਰ ਵਿਚ ਨੌਲੱਖਾ ਬਜ਼ਾਰ ਵਿਚ ਲਾਹੌਰਾ ਸਿੰਘ ਤੇ ਤ੍ਰਿਲੋਕ ਸਿੰਘ ਨਾਮਧਾਰੀ ਬਜਾਜ ਨੂੰ ਹਰ ਕੱਪੜਾ ਵੇਚਣ ਯੋਗ ਦਿੱਤਾ।

ਸਤਿਗੁਰੂ ਜੀ ਹਰ ਚ਼ਿਲੇ ਵਿਚ ਭਜਨ ਬਾਣੀ ਸਤਿਸੰਗ ਸਚੁ ਸੰਜਮ ਦਾ ਨੇਮ ਰੱਖ ਅਖੰਡ ਪਾਠ ਮੇਲਾ ਅੰਤ ਤੇ ਕਰਨ ਦਾ ਹੁਕਮ ਸਤਿਜੁਗ ਤੇ ਛਪਵਾਇਆ ਤੇ ਸੂਬੇ ਸਲਾਹ ਕਰ ਉਤਰ ਦੇਣ, ਕਿਹਾ, ਉਹ ਇਸ ਨੇਮ ਵਿਚ ਲਗਣ। ਜਿਨ੍ਹਾਂ ਨੀਂਦ ਭੁਖ ਤੇ ਜੀਭ ਕੰਨਾਂ ਅੱਖਾਂ ਨੂੰ ਵਾਧੂ ਵੇਖਣ ਵਰਤਣ, ਸੰਜਮ ਵਿਚ ਰਹਿਣਾ ਹੋਵੇ, ਅਸੀਂ ਭੀ ਸਾਧ ਸੰਗਤ ਦਾ ਨੇਮ ਪ੍ਰੇਮ ਜਾਣ ਜਿੰਨੇ ਦਿਨ ਹੋ ਸਕਿਆ, ਵਿਚ ਜਾ ਗੁਰ-ਦਰਸ਼ਨ ਕਰਾਂਗੇ। ਸਤਿਗੁਰੂ ਜੀ ਮਾਲਵੇ ਦੇ ਦੌਰੇ ਵਿਚ ਕੁਝ ਜਥੇਦਾਰਾਂ ਸਮੇਤ ਗੁਮਟੀ ਦਰਸ਼ਨ ਦਿੱਤੇ। ਧੰਨ ਸਿੰਘ ਜੀ ਗੁਮਟੀ ਵਾਲਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਸਮੁੰਦਰੋਂ ਪਾਰ ਜਾ ਕੀਤਾ ਸੀ। ਇਸ ਸਮੇਂ ਧੰਨ ਸਿੰਘ ਜੀ ਦੇ ਭਰਾ ਹਰੀ ਸਿੰਘ ਦਾ ਪੁਤਰ ਅਜੀਤ ਸਿੰਘ ਭੀ ਪੁਰਾਣੇ ਸਾਧੂਆਂ ਦੀ ਰੀਤ ਵਾਲਾ ਸੀ। ਘਰੋਂ ਸੌਖੇ ਹੋਣ ਦੇ ਬਾਦ ਭੀ ਬੜੇ ਸਾਦੇ ਜਿਹੇ ਸੁਭਾ ਵਿਚ ਰਹਿੰਦੇ। ਰਾਤ ਜਾਗ ਭਜਨ ਕਰਦੇ। ਮੰਜੇ ਮੋਟੇ ਰਸਿਆਂ ਦੇ ਉਣੇ ਵਿਰਲੇ ਤੇ ਬਹਿੰਦੇ। ਜਦ ਤੋਂ ਸੁਧ ਸੰਭਲੀ, ਜੋ ਛੋਟੇ ਹੁੰਦਿਆਂ ਚੀਜ਼ ਕਿਸੇ ਦੀ ਲਈ ਸੀ, ਪਰਤਾ ਦਿੱਤੀ। ਇਕ ਦੀਆਂ ਦੋ ਛਲੀਆਂ ਮੱਕੀ ਦੀਆਂ ਭੰਨ ਕੇ ਭੁੰਨ ਚਬੀਆਂ ਸੀ, ਮਗਰੀ ਭੰਨ ਆਪਣੀਆਂ ਛਲੀਆਂ ਉਸ ਦੇ ਘਰ ਜਾ ਸੁਟੀਆਂ, ਹੱਥ ਜੋੜ ਭੁਲ ਬਖਸ਼ਾਈ। ਪਿਤਾ ਜੀ ਦੇ ਹੁੰਦਿਆਂ ਇਨ੍ਹਾਂ ਦੇ ਸੀਰੀਂ ਨੇ ਬੋਲ੍ਹ ਚੋਂ ਦਾਣੇ ਚੁਰਾਏ। ਹਰੀ ਸਿੰਘ ਜੀ ਭਾਲ ਚੁਕ ਘਰ ਲੈ ਆਂਦੇ। ਅਜੀਤ ਸਿੰਘ ਜੀ ਇਹ ਸੁਣ ਪ੍ਰਸ਼ਾਦਿ ਛਕਣਾ ਛਡ ਦਿੱਤਾ। ਤੀਜੇ ਦਿਨ ਇਨ੍ਹਾਂ ਦੇ ਪਿਤਾ ਜੀ ਨੂੰ ਪਤਾ ਲੱਗਾ। ਉਨ੍ਹਾਂ ਅਰਜ਼ ਕਰ ਮਨਾਇਆ। ਅਜੀਤ ਸਿੰਘ ਜੀ ਉਸ ਦੇ ਘਰ ਦਾਣੇ ਲੈ ਜਾ ਦੇ ਪ੍ਰਸ਼ਾਦਿ ਛਕਿਆ। ਅਜੀਤ ਸਿੰਘ ਜੀ ਬਸਤ੍ਰ ਵਿਚ ਕੋਈ ਨਾ ਕੋਈ ਵਸਤ ਵਰਤਾਉਣ ਵਾਲੀ ਪਾਈ ਰਖਦੇ। ਜਿਥੇ ਲੋੜਵੰਦ ਵੇਂਹਦੇ ਤੁਰਤ ਵਰਤਾ ਦਿੰਦੇ। ਇਕ ਸਮੇਂ ਇਨ੍ਹਾਂ ਦੀ ਸੁਪੱਤਨੀ ਸ਼ਾਮ ਕੌਰ ਪੇਕਿਆਂ ਤੋਂ ਭਾਜੀ ਇਕ ਸ਼ਾਦੀ ਤੇ ਗਈ ਬਣਵਾ ਲਿਆਈ। ਉਨ੍ਹਾਂ ਉਹ ਗਰੀਬਾਂ ਦੇ ਬਚਿਆਂ ਨੂੰ ਵੰਡ ਦਿੱਤੀ ਤੇ ਸੁਪਤਨੀ ਨੂੰ ਕਿਹਾ, ਤੂੰ ਹੋਰ ਬਣਾ, ਸ਼ਰੀਕੇ ਵਿਚ ਵੰਡ ਲੈ। ਇਨ੍ਹਾਂ ਗਰੀਬਾਂ ਨੂੰ ਕਿਥੋਂ ਇਹੋ ਜਹੀ ਵਸਤ ਮਿਲਦੀ ਏ। ਲੋਕ ਭੀ ਇਨ੍ਹਾਂ ਦੀ ਚੀਜ਼ ਚੋਰੀ ਘਟ ਚੁਕਦੇ ਤੇ ਕਹਿੰਦੇ ਇਹ ਹਥੀਂ ਦੇਣੋਂ ਫਰਕ ਨਹੀਂ ਕਰਦੇ, ਇਕ ਵੇਰ ਸੋਨੇ ਦੀ ਜ਼ੰਜੀਰੀ ਕੂੜੇ ਵਿਚੋਂ ਪਈ ਫੜ ਘਰ ਲੈ ਜਾ ਚੂੜ੍ਹੀ ਚੌਖੇ ਦਿਨਾਂ ਬਾਦ ਲਿਆ ਮੋੜ ਦਿੱਤੀ। ਇਸ਼ਨਾਨ ਕਰ ਠਰਦਿਆਂ ਨੂੰ ਵੇਖ ਸੰਤ ਬਹਾਦਰ ਸਿੰਘ ਜੀ ਭਾਰੀ ਲੋਈ ਦਿੱਤੀ। ਦੂਜੇ ਰੋਜ਼ ਇਹ ਫਿਰ ਓਵੇਂ ਠਰਦੇ ਦੇਖ ਸੰਤ ਜੀ ਸਤਿਗੁਰੂ ਜੀ ਨੂੰ ਦੱਸਿਆ, ਮੈਂ ਕੱਲ ਲੋਈ ਦਿੱਤੀ ਸੀ ਇਹ ਅੱਜ ਫੇਰ ਪਾਲੇ ਠਰਦੇ। ਸਤਿਗੁਰੂ ਜੀ ਉਤਰ ਦਿੱਤਾ, ਉਹ ਕਿਸੇ ਗਰੀਬ ਨੂੰ ਦਿੱਤੀ ਹੋਣੀ ਸੂ। ਇਹ ਐਸਾ ਹੀ ਹੈ। ਇਕ ਸਮੇਂ ਅਜੀਤ ਸਿੰਘ ਇਕ ਕੰਧ ਨਾਲ ਬੋਰੀ ਦੀ ਬੁਕਲ ਮਾਰੀ ਖੜੇ ਸੀ। ਸਤਿਗੁਰੂ ਜੀ ਗਲੀ ਵਿਚੋਂ ਜਾ ਰਹੇ ਸੀ। ਦੇਖ ਕਿਹੋ ਨੇ, "ਮੈਨੂੰ ਇਹੋ ਜਿਹਾਂ ਤੋਂ ਡਰ ਲਗਦਾ ਏ। ਦੁਨੀਆਂ ਦੇ ਲੋਕਾਂ, ਰਾਜੇ ਬਾਬੂਆਂ ਤੋਂ ਮੈਂ ਨਹੀਂ ਡਰਦਾ।"

ਸਤਿਗੁਰੂ ਜੀ ਖੇਮੂਆਣੇ ਸੰਤਾ ਸਿੰਘ ਦਾ ਲੰਗਰ ਮੰਨਿਆ ਸੀ ਤੇ ਜਾਣ ਨੂੰ ਤਿਆਰ ਸੀ। ਅਜੀਤ ਸਿੰਘ ਜੀ ਨੇ ਦੂਰ ਕੰਧ ਨਾਲ ਖੜਿਆਂ ਕਿਹਾ, "ਜੇ ਮੇਰਾ ਭੀ ਰੁਖਾ ਸੁਖਾ ਅੱਜ ਛਕ ਜਾਂਦੇ ਤਾਂ ਕੀ ਸੀ।" ਸਤਿਗੁਰੂ ਜੀ ਖੇਮੂਆਣੇ ਸੁਨੇਹਾ ਭੇਜ ਦਿੱਤਾ, ਅੱਜ ਅਸੀਂ ਭਾਈਆਂ ਦੇ ਕਾਬੂ ਆ ਗਏ ਹਾਂ। ਇਸ ਲਈ ਨਹੀਂ ਆ ਸਕੇ। ਇਹ ਬਚਨ ਮੈਂ ਸੂਬਾ ਵਰਿਆਮ ਸਿੰਘ ਜੀ ਗਹਿਲਾ ਵਾਲਿਆਂ ਤੋਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੁਛ ਲਿਖੇ ਹਨ, ਜਿਵੇਂ ਮੇਰਾ ਸੁਭਾਅ ਹੈ। ਸਤਿਗੁਰੂ ਜੀ ਦੇ

ਸਾਥ ਇਕ ਸਮੇਂ ਹਿੰਮਤਪੁਰੇ ਵਾਲੇ ਸੰਤ ਕਰਮ ਸਿੰਘ ਜੀ ਜਥੇ ਸਮੇਤ ਸੀ। ਮਹੌਲੀ ਦੇ ਦਾਨ ਸਿੰਘ ਤੇ ਧੰਨ ਕੌਰ ਸਤਿਗੁਰੂ ਜੀ ਪਾਸ ਅਰਜ਼ ਕੀਤੀ, ਬੱਚੇ ਬਖਸ਼ੋ। ਸਤਿਗੁਰੂ ਜੀ ਕਰਮ ਸਿੰਘ ਨੂੰ ਕਿਹਾ, ਇਨ੍ਹਾਂ ਨੂੰ ਬੱਚੇ ਦਿਓ। ਸੰਤਾਂ ਕਿਹਾ ਜਿੰਨੇ ਸੋਨੇ ਦੇ ਵਾਲੇ ਕਨਾਂ ਤੋਂ ਲਾਹ ਦੇਵੇਗੀ, ਉਤਨੇ ਪੁਤਰ ਹੋਣਗੇ। ਧੰਨ ਕੌਰ ਦੋ ਵਾਲੇ ਲਾਹ ਦਿੱਤੇ। ਸਮੇਂ ਸਮੇਂ ਦੋ ਪੁਤਰ ਬਾਵਾ ਸਿੰਘ ਤੇ ਸਾਧਾ ਸਿੰਘ ਹੋਏ। ਸੰਤ ਜੀ ਸਿਖਿਆ ਦਿੱਤੀ, ਕਿਸੇ ਖੋਟੀ ਕਿਰਤ ਵਾਲੇ ਤੁਰਕ ਨਾਲ ਸੀਰ ਨਹੀਂ ਤੂੰ ਕਰਨਾ। ਦਾਨ ਸਿੰਘ ਇਕ ਐਸੇ ਨਾਲ ਹੀ ਸੀਰ ਕੀਤਾ। ਬਾਵਾ ਸਿੰਘ ਚੜ੍ਹ ਗਿਆ ਤੇ ਦਾਨ ਸਿੰਘ ਨੇ ਡਰਦੇ ਉਸ ਤੁਰਕ ਨਾਲੋਂ ਸੀਰ ਹਟਾ ਲਿਆ। ਸੰਤ ਕਰਮ ਸਿੰਘ ਜੀ ਆਏ ਤੇ ਕਿਹਾ, ਚੰਗਾ ਹੋਇਆ। ਘਰ ਦੀ ਜੜ੍ਹ ਤੇ ਰਹਿ ਗਈ। ਇਹ ਦਾਨ ਸਿੰਘ ਜੀ ਬੜੀ ਧਰਮ ਦੀ ਕਿਰਤ ਕਰਨ ਵਾਲੇ ਤੇ ਸਾਧ ਸੰਗਤ ਦੇ ਦਰਸ਼ਨ ਮੇਲੇ ਦੇ ਆਸ਼ਕ ਸੀ। ਇਕ ਸਮੇਂ ਸਰ੍ਹੋਂ ਦਾ ਬੋਲ੍ਹ ਬੈਠਾ ਛੱਡ, ਸਾਧ ਸੰਗਤ ਦੇ ਦਰਸ਼ਨ ਮੇਲੇ ਇਹ ਚਲੇ ਗਏ। ਚੋਰਾਂ ਬੋਲ੍ਹ ਚੋਂ ਸਰ੍ਹੋਂ ਪਾਈ। ਪੈਲੀਓਂ ਬਾਹਰ ਜਾਣ ਅੰਧੇ ਹੋ ਜਾਣ। ਅੰਤ ਦਾਨ ਸਿੰਘ ਦੀ ਕਣਕ ਵਿਚ ਢੇਰੀ ਕਰ ਚਲੇ ਗਏ। ਦਾਨ ਸਿੰਘ ਆ ਡੇਖਿਆ ਬੋਲ੍ਹ ਚੋਂ ਚੋਰੀ ਹੋਈ ਹੈ। ਕਣਕ ਵੱਢਣ ਵੇਲੇ ਵਿਚੋਂ ਸਰ੍ਹੋਂ ਮਿਲੀ ਤਾਂ ਕਿਹੋ ਨੇ, ਇਹ ਸਰ੍ਹੋਂ ਤੇ ਮਿਲ ਗਈ ਹੈ ਜੇ ਨਾ ਮੇਲੇ ਜਾਂਦੇ ਓਹ ਸਾਧ ਸੰਗਤ ਦਾ ਦਰਸ਼ਨ ਮੇਲਾ ਫੇਰ ਕਦੋਂ ਮਿਲਣਾ ਸੀ ਕੀ ਜਾਣੀਏ ਕਿਹੜੀ ਗੁਰੂ ਬਖਸ਼ੀ ਰੂਹ ਹੁਣ ਮਿਲੇ ਤੇ ਫੇਰ ਨਾ ਮਿਲੇ। ਦਾਨ ਸਿੰਘ ਤੇ ਧੰਨ ਕੌਰ ਪੁਤਰ ਸਾਧਾ ਸਿੰਘ, ਛਾਪੇ ਜਗੀਰ ਸਿੰਘ ਤੇ ਨਰੈਣ ਕੌਰ ਦੀ ਬੀਬੀ ਨਾਲ ਚੰਗਾ ਸੌਖਾ ਘਰ ਜਾਣ ਮੰਗਿਆ। ਭਾਈ ਵਜ਼ੀਰ ਸਿੰਘ ਜੀ ਸਤਿਗੁਰੂ ਜੀ ਨੂੰ ਦੱਸਿਆ ਕਿਉਂਕਿ ਸਤਿਗੁਰੂ ਜੀ ਵਲੋਂ ਮੰਗਣੇ ਦਾ ਹੁਕਮ ਬੰਦ ਸੀ ਤੇ ਧੰਨ ਕੌਰ ਭਾਈ ਜੀ ਦੀ ਭੈਣ ਨੇ ਇਹ ਮੰਗਣਾ ਕੀਤਾ ਸੀ। ਸਤਿਗੁਰੂ ਜੀ ਦਾਨ ਸਿੰਘ ਤੇ ਧੰਨ ਕੌਰ ਨੂੰ ਕਿਹਾ, ਤੁਸਾਂ ਚੰਗੀ ਸੌਖੇ ਘਰ ਦਾ ਸਾਕ ਲਿਆ ਹੈ। ਜੇ ਇਸੇ ਤਰ੍ਹਾਂ ਤਕੜੇ ਰਲੀ ਜਾਣ ਤਾਂ ਮਾੜੇ ਸਿੱਖਾਂ ਦੀਆਂ ਧੀਆਂ ਕੋਈ ਨਹੀਂ ਪੁਛਦਾ, ਅਸੀਂ ਤਕੜੇ ਸਿੱਖਾਂ ਦੀਆਂ ਮਾੜਿਆਂ ਵਲ ਦੇਣੀਆਂ ਹਨ। ਵੇਖੋ ਸੇਠ ਗੁਜਰਾਂਵਾਲੀਏ ਮਾੜਿਆਂ ਨੂੰ ਧੀਆਂ ਦੇਂਦੇ ਹਨ ਤੇ ਮਾੜਿਆਂ ਦੀਆਂ ਹੀ ਲੈਂਦੇ ਹਨ ਤੇ ਸਾਥ ਦੇ ਸੌਖਾ ਕਰ ਲੈਂਦੇ ਹਨ। ਤਕੜਾ ਭਾਵੇਂ ਧੀ ਵਾਲਾ ਹੋਵੇ ਭਾਵੇਂ ਪੁਤ੍ਰ ਵਾਲਾ ਸਿੱਖੀ ਵਿਚ ਹੋ ਵਰਤੇ। ਕਿਸੇ ਵਜ੍ਹਾ ਸਬਬੋਂ ਸਾਕ ਨੂੰ ਸੌਖਾ ਕਰ ਲੈਂਦਾ ਹੈ। ਤੁਸੀਂ ਮਾੜੇ ਦਾ ਸਾਕ ਲੈਂਦੇ ਮਦਦ ਦੇ ਤਕੜਾ ਕਰਦੇ ਤਾਂ ਬਹੁਤ ਚੰਗਾ ਹੁੰਦਾ। ਸਾਕ ਕੁਝ ਚਿਰ ਰੁਕਿਆ ਰਿਹਾ। ਬੱਚੇ ਜਵਾਨ ਹੋਏ ਤੇ ਤਰਲੇ ਕਰ ਸਤਿਗੁਰੂ ਜੀਨੂੰ ਅਨੰਦ ਕਰਨਾ ਮਨਾ ਲਿਓ ਨੇ। ਅਨੰਦ ਸਮੇਂ ਬੱਚੇ ਸਾਧਾ ਸਿੰਘ ਨੂੰ ਉਮਰੋਂ ਛੋਟਾ ਤੇ ਬੀਬੀ ਦਾ ਕੱਦ ਮਧਰਾ ਦੇਖ ਸਤਿਗੁਰੂ ਜੀ ਕਿਹਾ, ਤੁਸਾਂ ਛੋਟਾਂ ਹੀ ਪੁੱਤਰ ਵਿਆਹ ਤੇ ਮਧਰੀ ਕੁੜੀ ਲੈ ਬੱਚੇ ਦੇ ਗਲ ਤੇ ਛੁਰੀ ਧਰ ਦਿੱਤੀ ਹੈ। ਮੈਂ ਇਹ ਬਚਨ ਸਿੱਖਿਆ ਜੋਗ ਜਾਣ ਦਾਨ ਸਿੰਘ ਤੇ ਧੰਨ ਕੌਰ ਦੀ ਧੀ ਗੁਰਨਾਮ ਕੌਰ ਪਾਸੋਂ ਸੁਣ ਲਿਖੇ ਹਨ। ਜੋ ਮਹੌਲੀ ਦੀ ਬੀਬੀ ਸਾਧਾ ਸਿੰਘ ਇਸ ਦੀ ਭੈਣ ਮੇਰੇ ਸ੍ਰੀਰਾਮਪੁਰ ਪਿੰਡ ਰਹਿੰਦੀ ਏ।

ਮਾਲਵੇ ਦੇ ਦੌਰੇ ਵਿਚ ਜਥੇਦਾਰ ਤੇ ਰਾਗੀ ਸਾਥ ਸੀ। ਸਿੱਖਾਂ ਦੇ ਬੱਚੇ ਬੱਚੀਆਂ ਦੇ ਅਨੰਦ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਏ। ਹਵਨ ਕਰ ਵੇਦੀ ਵਿਚ। ਸਤਿਗੁਰੂ ਜੀ ਭੇਟਾ ਕੁਝ ਨਾ ਲੈਂਦੇ। ਪੁਤ ਧੀ ਵਾਲੇ ਤੋਂ, ਸਤਿਜੁਗ ਤੇ ਵਿਦਿਆਲੇ ਦੇ ਨਾਮ ਜੋ ਸਾਰੇ ਸਿੱਖ ਭੇਟਾ ਕਰਦੇ, ਥਿਰਾਜ ਦੇ ਦਿਆਲ ਸਿੰਘ ਦੀ ਪੁਤਰੀ ਨਾਲ ਸ਼ਾਮ ਸਿੰਘ ਨਾਰਲੀ ਵਾਲਿਆਂ ਦੇ ਪੁੱਤਰ ਦਾ ਅਨੰਦ ਹੋਇਆ ਸੀ। ਮਸਾਂ ਮਸਾਂ ਦਿਆਲ ਸਿੰਘ ਜੀ ਦਸ ਦਸ ਤੇ ਸ਼ਾਮ ਸਿੰਘ ਜੀ ਪੰਜ ਪੰਜ ਰੁਪੈ ਸਤਿਜੁਗ ਤੇ

ਵਿਦਿਆਲੇ ਦੇ ਨਾਮ ਭੇਟਾ ਕੀਤੇ ਸੀ। ਕੜਾਹ ਪ੍ਰਸ਼ਾਦਿ ਮੇਲੇ ਦੀ ਰਸਤ ਵਿਚੋਂ ਬਣਿਆ। ਸਤਿਗੁਰੂ ਜੀ ਬਚਨ ਕਰਦੇ ਸਿੱਖ ਦੀ ਭਾਰੀ ਸੇਵਾ ਗੁਰੂ ਘਰ ਇਹੀ ਹੈ ਜੋ ਗੁਰਮਰਯਾਦਾ ਤੇ ਤਨੋ ਮਨੋ ਹੋ ਕੇ ਚਲਣਾ। ਇਸੇ ਵਿਚ ਸਭ ਕੁਝ ਆ ਜਾਂਦਾ ਹੈ। ਸਤਿਗੁਰੂ ਜੀ ਪਾਸ ਮੈਂ ਅਰਜ਼ ਕੀਤੀ, ਕਈ ਸਿੱਖ ਬੜੇ ਪੁਰਾਣੇ ਬਚਨ ਦਸਦੇ ਹਨ। ਤੇ ਕਈ ਤਰੀਕ ਪਿੰਡ ਸਾਲ ਪਤੇ ਬਿਨਾ ਬਚਨ ਸੁਣਾਉਂਦੇ ਹਨ। ਸਤਿਗੁਰੂ ਜੀ ਬਚਨ ਕੀਤਾ, ਤੈਨੂੰ ਜੋ ਬਚਨ ਗੁਰਮਤਿ ਅਨੁਸਾਰ ਸੱਚਾ ਜਾਪੇ, ਏਕ ਸਮੇਂ ਗੁਰੂ ਨਾਨਕ ਜੀ ਦੇ ਬਚਨਾਂ ਵਾਂਗੂ ਲੇਖ ਲਿਖੀ ਜਾ।

ਸਤਿਗੁਰੂ ਰਾਮ ਸਿੰਘ ਜੀ, ਸਮੇਂ ਦੇ ਸਿੱਖ, ਸੰਤ ਜੈਤਾ ਸਿੰਘ ਜੀ ਘਣੀਏਕੇ ਦੇ ਰਿਆਸਤ ਪਟਿਆਲਾ ਦੇ ਜ਼ਿਮੀਂਦਾਰ ਸੁਚ, ਨੇਮ ਇਸ਼ਨਾਨ ਦੇ ਐਸੇ ਪੱਕੇ ਸੀ ਕਿ ਪੂਰਾ ਨੇਮ ਕੀਤੇ ਬਿਨਾ ਵਿਹਾਰੇ ਨਾ ਲਗਦੇ। ਜੇ ਕੋਈ ਗੁਰਬਾਣੀ ਦਾ ਨੇਮ ਰਹਿ ਜਾਏ ਖੇਤ ਦੇ ਬੰਨੇ ਤੇ ਜਾ ਬੈਠ ਕਰ ਫੇਰ ਹਲ ਜੋੜਦੇ। ਬੈਲ ਆਂਡਲ ਹੀ ਵਾਹੁੰਦੇ। ਤੇ ਕਹਿੰਦੇ ਖਸੀ ਕੀਤੇ ਲਿਆਂ ਵਿਚ ਭੀ ਦੋਸ਼ ਏ। ਜਿਵੇਂ ਮਾਸ ਵੇਚਣ ਤੇ ਖਾਣ ਵਾਲਿਆਂ ਦਾ ਦੋਸ਼ ਸਾਵਾਂ ਏਂ। ਮਾਖਿਓ ਭੀ ਨਾ ਖਾਂਦੇ, ਕਹਿੰਦੇ ਕਿਸੇ ਦਾ ਪਿੰਡ ਉਜਾੜ ਕੇ ਲਿਆਂਦੇ ਧਨ 'ਚੋਂ ਲੈ ਵਰਤਣਾ ਜਿਵੇਂ ਦੋਸ਼ ਏ, ਤਿਵੇਂ ਦਾ ਦੋਸ਼ ਮਾਖਿਓ ਖਾਣ ਦਾ ਏ। ਹਾਂ ਜੋ ਰਾਖਵੀਆਂ ਮਖੀਆਂ ਹੋਣ, ਉਨ੍ਹਾਂ ਨੂੰ ਖੁਰਾਕ ਦੇ ਮਾਖਿਓ ਲਈ ਜਾਵੇ, ਉਹ ਠੀਕ ਹੈ। ਕੀੜਿਆਂ ਦੀ ਖੁੱਡ ਨਾ ਹਲ ਨਾਲ ਵਾਹੁੰਦੇ ਨਾ ਜਲ ਨਾਲ ਪਿਆਂਦੇ, ਕਹਿੰਦੇ ਇਹ ਉਨ੍ਹਾਂ ਦਾ ਘਰ ਪਿੰਡ ਏ। ਚੂਹਿਆਂ ਲਈ ਖੇਤਾਂ ਵਿਚ ਜਲ ਲਿਜਾ ਧਰਦੇ। ਆਪਣੀ ਪਤਨੀ ਸਾਹਿਬ ਕੋਰ ਨੂੰ ਕਹਿੰਦੇ ਚੂਹਿਆਂ ਲਈ ਜਲ ਧਰ ਦਿਆ ਕਰ ਅੰਨ ਤੇ ਉਹ ਭਾਲ ਲੈਂਦੇ ਹਨ। ਇਕ ਵੇਰ ਜੈਤਾ ਸਿੰਘ ਜੀ ਸਬੰਧੀ ਵਸਾਵਾ ਸਿੰਘ ਕੋਠੇ ਦੇ ਨਾਲ ਸੀਰ ਕੀਤਾ। ਉਸ ਕਿਹਾ, ਤੂੰ ਵਿਹਾਰ ਵੇਲੇ ਸਿਰ ਖਲਾਰ ਖੇਤ ਬੰਨੇ ਜਾ। ਘਰ ਪੋਥੀ ਪੜ੍ਹਦਾ ਰਹਿੰਦਾ ਏਂ। ਉਸ ਨੂੰ ਕਿਹੋ ਨੇ, ਤੂੰ ਸਿਆੜਾਂ ਤੇ ਕਨਾਲਾਂ ਗਿਣ ਕੇ ਮੈਥੋਂ ਵਾਹ ਪੂਰੀ ਕਰ ਲੈ। ਜਾਂ ਬੋਲ੍ਹ ਸਮੇਂ ਦਾਣੇ ਗਿਣ ਲਈਂ ਤੇਰੇ ਤੋਂ ਘੱਟ ਨਾ ਹੋਣਗੇ। ਤੂੰ ਸੌਂ ਭੌਂ ਕੇ ਵਕਤ ਗਵਾਉਂਦਾ ਏਂ, ਮੈਂ ਆਪਣੇ ਨੇਮ ਵਿੱਚ ਵਕਤ ਲਾਉਂਦਾ ਹਾਂ ਸਿਰਫ ਅੱਗਾ ਪਿੱਛਾ ਹੁੰਦਾ ਹੈ ਤੇ ਕਿਹੋ ਨੇ, ਉਹ ਸਿੱਖ ਤੇ ਨੇਮੀ ਕਿਹਾ ਜੋ ਕਿਸੇ ਹੋਰ ਹਾਣ-ਲਾਭੋਂ ਨੇਮ ਖੁੰਝਾ ਦੇਵੇ। ਧਰੂਹ ਪ੍ਰਹਿਲਾਦ ਹੁਕਮਾਂ ਗਦ ਤੇ ਦਸਵੇਂ ਪਾਤਸ਼ਾਹ ਨੇਮ ਨਾ ਖੁੰਝਾਇਆ ਭਾਵੇਂ ਕਿਹਾ ਸੰਕਟ ਸਮੇਂ ਭੀ ਸਾਹਵੇਂ ਆਇਆ ਸੀ। ਆਖਦੇ ਹਨ ਹੁਸੈਣ ਨੇ ਕਰਬਲਾ ਦੇ ਮੈਦਾਨ ਵਿਚ ਨਜ਼ਾਮ ਨਾ ਕਜ਼ਾ ਕੀਤੀ ਸੀ।

ਇਕ ਸਮੇਂ ਇਕ ਮਸਤਾਨਾ ਆਪ ਦੇ ਘਰੋਂ ਘਿਓ ਦਾ ਮੱਘਾ ਚੁਕ ਲੈ ਗਿਆ। ਗਵਾਂਢੀ ਕਿਹਾ, ਕਹੋ ਤਾਂ ਮੈਂ ਮਗਰ ਜਾ ਫੜ ਲਿਆਵਾਂ। ਜੈਤਾ ਸਿੰਘ ਜੀ ਕਿਹਾ ਜਿਵੇਂ ਤੁਹਾਨੂੰ ਜਵਾਈ ਪਿਆਰੇ ਹਨ, ਤਿਵੇਂ ਮੈਨੂੰ ਮਸਤਾਨੇ ਹਨ। ਸੰਤ ਜੀ ਮਗਰ ਖੰਡ ਦਾ ਭਾਂਡਾ ਲੈ ਗਏ ਤੇ ਮਸਤਾਨੇ ਨੂੰ ਜਾ ਕਿਹੋ ਨੇ, ਸੰਤ ਜੀ ਰਲਾ ਕੇ ਛਕੋ। ਜੈਤਾ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਪਾਸ ਬਿਲਾਸਪੁਰ ਜਾ ਅਰਜ਼ ਕੀਤੀ, ਮੇਰੀਆਂ ਤਿੰਨ ਧੀਆਂ ਹਨ। ਕਿਸੇ ਗਰੀਬਾਂ ਸਿੱਖਾਂ ਨੂੰ ਦਿਉ। ਆਪ ਨੂੰ ਸਭ ਦਾ ਪਤਾ ਹੈ। ਸਤਿਗੁਰੂ ਜੀ ਬੀਲ੍ਹੇ ਬਖਤੌਰ ਸਿੰਘ ਨੂੰ, ਹਠੂਰ ਉਤਮ ਸਿੰਘ ਨੂੰ, ਤੀਜੀ ਤਖਤਪੁਰੇ ਜਮੀਤ ਸਿੰਘ ਨੂੰ ਦਿਤੀ। ਹੁਣ ਇਹ ਘਰ ਵਜਦੇ ਤੇ ਕੂਕੇ ਹਨ। ਪਰ ਹੋ ਅਕਾਲੀ ਗਏ ਹਨ। ਪਰ ਨਾਮ-ਧਾਰੀਆਂ ਨੂੰ ਭੀ ਚੰਗੇ ਮੰਨਦੇ ਹਨ।

ਸੰਤ ਕਾਨ੍ਹ ਸਿੰਘ ਜੀ ਤੇ ਉਨ੍ਹਾਂ ਦੇ ਘਰੋਂ ਜੀਵੀ ਗਹਿਲਾਂ ਦੇ ਬੜੇ ਸਾਧ ਸੰਗਤ ਦੇ ਦਰਸ਼ਨ ਮੇਲੇ ਦੇ ਪ੍ਰੇਮੀ ਸੀ। ਮਾਈ ਦਾ ਚਿਤ ਬੜਾ ਨਮਰ, ਉਦਾਰ ਤੇ ਪ੍ਰੇਮੀ ਜਿਹਾ ਸੀ। ਸੰਤਾਂ ਤੋਂ ਭੀ ਨੇੜੇ ਦੇ ਨੱਗਰ ਸਾਧ ਸੰਗਤ ਦਾ ਮੇਲਾ ਸੀ। ਸੰਤਾਂ ਦੀ ਪੈਲੀ ਵੱਤਰ ਸੀ ਸਵੇਰੇ, ਰਾਤ ਛੋਲਿਆਂ ਦੇ ਬੀਜ ਦੇ ਭੁਲੇਖੇ ਦਾਲ ਲੈ ਜਾ ਬੀਜੀ। ਜੀਵੀ ਘਰ ਆਇਆਂ ਕਿਹਾ, ਰਹਿੰਦੀ ਦਾਲ ਵੀ ਲੈ ਜਾਓ। ਬੀਜੋ, ਤੇ ਬੇਫਿਕਰ ਹੋ ਸਵੇਰੇ ਸਾਧ ਸੰਗਤ ਦੇ ਮੇਲੇ ਚਲੀਏ। ''ਗੁਰ ਪਰਸਾਦਿ ਪਰਮਪਦੁ ਪਾਇਆ ਸੂਕੇ ਕਾਸਟ ਹਰਿਆ॥'' ਗੁਰਵਾਕ ਸੱਚਾ ਹੈ। ਜੇ ਸਾਡਾ ਸਾਧ ਸੰਗਤ ਦਾ ਦਰਸ਼ਨ ਮੇਲਾ ਮਨਜ਼ੂਰ ਹੋਇਆ। ਗੁਰੂ ਕੇ ਦਰ ਤਾਂ ਦਾਲ ਹੀ ਛੋਲੇ ਹੋ ਉਗੇਗੀ। ਹੋਰ ਬੀਜ ਲੈ ਬੀਜਦੇ, ਕਵੇਲਾ ਨਾ ਕਰੀਏ। ਸੰਤ ਜੀ ਰਹਿੰਦੀ ਦਾਲ ਲੈ ਬੀਜੀ ਤੇ ਸਾਧ ਸੰਗਤ ਦਾ ਮੇਲਾ ਬੇਫਿਕਰ ਹੋ ਵੇਖਿਆ। ਖੇਤ ਜੰਮਿਆ ਤੇ ਛੋਲੇ ਪੂਰੇ ਝਾੜ ਲੈ ਬੱਲੂ ਬੈਠਾ। ਮਾਈ ਜੀਵੀ ਕਾਲ ਸਮੇਂ ਭੀ ਜਿਨਸ ਲੈਣ ਅਏ ਨੂੰ ਭਾਉਂ ਵੱਧ ਬੁਕ ਪਾਉਂਦੀ ਤੇ ਆਹੰਦੀ, ਇਸ ਸਮੇਂ ਤੇ ਲੰਘ ਹੀ ਜਾਣਾ ਹੈ, ਜੀਅ ਕਿਉਂ ਤਮ੍ਹੇ ਵਿਚ ਪੈ ਸੌੜਾ ਕਰਾਂ। ਇਸ ਜੋੜੇ ਦਾ ਪੁਤਰ ਸਕੱਤਰ ਪ੍ਰੇਮ ਸਿੰਘ ਹੁਣ ਭੀ ਹਰ ਕਮਾਈ ਘਰ ਆਈ ਚੋਂ ਤਿਲਾਂ ਤੱਕ ਦਾ ਗੁਰੂ ਘਰ ਜੋਗ ਦਸਵੰਧ ਦਿੰਦਾ ਏ। ਸਤਿਗੁਰੂ ਜੀ ਦੇ ਹੁਕਮ ਵਾਲਾ ਜ਼ਿਲੇ ਵਾਰ ਮਹੀਨਾ ਸੰਜਮ ਨੇਮ, ਸੁਚ ਭਜਨ ਬਾਣੀ ਦਾ ਮਿਆਲ ਕੋਟ ਦੇ ਜ਼ਿਲੇ ਦੀ ਸੰਗਤ ਗਿਲੀਂ ਮਹੀਨਾ ਪੋਹ ਦਾ ਕੀਤਾ। ਸਤਿਗੁਰੂ ਜੀ ਭੀ ਪੰਜ ਦਿਨ ਨੇਮ ਵਿਚ ਜਾ ਦਰਸ਼ਨ ਦਿੱਤੇ। ਹਜ਼ੂਰੀ ਜਥੇ ਸਮੇਤ ਤੇ ਬਚਨ ਕੀਤਾ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਸ ਜ਼ਿਲੇ ਵਿਚ ਸਿਖੀ ਦੀ ਪੰਡ ਖੁਲ੍ਹੀ ਸੀ, ਤਿਵੇਂ ਹੀ ਹੁਣ ਇਸ ਜ਼ਿਲੇ ਵਾਰ ਸੰਜਮ ਨੇਮ ਭਜਨ ਬਾਣੀ ਦੇ ਜੋੜ-ਮੇਲੇ ਦਾ ਮੁਢ ਇਸ ਜ਼ਿਲੇ ਦੀ ਸੰਗਤ ਹੀ ਬੱਧਾ ਹੈ। ਮਹੰਤ ਸੰਤ ਸਿੰਘ ਜੀ ਬਾਬੇ ਜਮੀਅਤ ਸਿੰਘ ਦੇ ਡੇਰੇ ਵਾਲਿਆਂ ਬਹੁਤ ਸੇਵਾ ਖੇਚਲ ਸਾਬ ਆਦਰ ਇਸ ਨੇਮ ਜੋੜ-ਮੇਲੇ ਵਿਚ ਸਾਧ ਸੰਗਤ ਦੇ ਚਾਅ ਵਿਚ ਨਿਭਾਇਆ। ਰਸਦ ਸਾਰੇ ਜ਼ਿਲੇ ਵਲੋਂ ਤੇ ਸਾਧ ਸੰਗਤ ਭੀ ਇਕੱਠੀ ਹੋਈ। ਸੰਤ ਅਤਰ ਸਿੰਘ ਜੀ* ਸ਼ਬਦੀ ਤੇ ਕਾਲੂਕੇ ਰਾਗੀਆਂ ਰੌਣਕ ਮੇਲੇ ਦੇ ਅਖੀਰਲੇ ਦਿਨਾਂ ਵਿਚ ਕੀਤੀ ਰਖੀ। ਅਖੰਡ ਪਾਠ ਆਦਿ ਗ੍ਰੰਥ ਸਾਹਿਬ ਦਾ ਕਰ, ਪਹਿਲੀ ਮਾਘ ਨੂੰ ਹਵਨ ਕਰ ਕੜਾਹ ਪ੍ਰਸ਼ਾਦਿ ਸਜਾ ਮੇਲੇ ਦਾ ਭੋਗ ਪਾਇਆ। ਮੈਂ ਭੀ ਇਸ ਮੇਲੇ ਤੇ ਜਾ ਸੰਤ ਜੀ ਦਾ ਦੀਵਾਨ ਸੁਣਿਆ ਸੀ। ਸੰਤ ਅਤਰ ਸਿੰਘ ਦਾ। ਇਸ ਸਾਲ ਬਸੰਤ ਦਾ ਮੇਲਾ ਸ਼ੇਖੂਪੁਰ ਗੁਰਦੁਆਰੇ ਹੋਇਆ। ਬੜੀ ਭੀੜ ਰੌਣਕ ਰਹੀ। ਦੋ ਦਿਨ ਲੰਗਰ ਚਲਦਾ ਰਿਹਾ ਤੇ ਦੀਵਾਨ ਲੱਗੇ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਸਤਿਜੁਗ ਦਾ ਬਸੰਤ ਨੰਬਰ ਭੈਣੀ ਸਾਹਿਬੋਂ ਬੜਾ ਸੋਹਣਾ ਇਤਿਹਾਸਕ ਲੇਖਾਂ ਨਾਲ ਭਰਿਆ ਤੇ ਤਸਵੀਰਾਂ ਨਾਲ ਸਜਿਆ ਛਾਪਿਆ। ਖਾਸ ਕਰ ਸੰਤ ਇੰਦਰ ਸਿੰਘ ਜੀ ਚਕਰਵਰਤੀ ਦਾ ਲੇਖ ਅਪੂਰਬ ਬਲੀਦਾਨ ਤੇ ਭੈਣੀ ਸਾਹਿਬੋਂ ਸਤਿਗੁਰੂ ਰਾਮ ਸਿੰਘ ਜੀ ਦਾ ਗਡੇ ਤੇ ਚੜ੍ਹ ਟੁਰਨ ਤੇ ਕੰਬਲੀ ਪਹਿਨ ਤੇ ਕਲਕੱਤਿਓਂ ਜਹਾਜ਼ ਤੇ ਚੜ੍ਹਨ ਰੰਗੂਨ ਦੇ ਬੰਗਲੇ ਤੇ ਪਹਿਰੇ ਤੇ ਮਲੇਰ ਕੋਟਲੇ ਦੇ ਸ਼ਹੀਦਾਂ ਦੀ ਫੋਟੋ ਆਦਿ ਜੋ ਵਰਿਆਮ ਸਿੰਘ ਮੁਸੱਵਰ ਖਾਰੇ ਵਾਲੇ ਦੇ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਸ ਦਸ ਬਣਵਾਈ। ਇਸ ਵਿਚ ਆਈਆਂ। ਜਦ ਸਿੰਘ-ਸਭੀਆਂ ਬਸੰਤ ਨੰਬਰ ਪੜ੍ਹਿਆ ਤੇ ਤਸਵੀਰਾਂ ਦੇਖੀਆਂ ਤਾਂ ਅੰਗਰੇਜ਼ ਨੂੰ ਕਿਹੋ ਨੇ ਕਿ ਕੂਕੇ

---

* ਅਤਰ ਸਿੰਘ ਜੀ ਮਸਤ ਭੇਰੀਆਂ ਬਣੀਆਂ ਨੰਗੇ ਸਿਰ ਖੜਤਾਲਾਂ ਵਜਾ ਸ਼ਬਦ ਪੜ੍ਹਦੇ ਸੀ। ਨਾਮ ਦਾ ਸ਼ਰਾਬੀ ਹੋ ਜਾਂ ਨਾਮ ਦਾ ਸ਼ਰਾਬੀ। ਛਡਦੇ ਖਰਾਬੀ ਹੋਰ ਛਡਦੇ ਖਰਾਬੀ।

ਕੈਸੇ ਲੇਖ ਲਿਖਦੇ ਤੇ ਫੋਟੋ ਖਿਚਾਉਂਦੇ ਹਨ। ਤੇ ਦੇਸ ਨੂੰ ਭੜਕਾਉਂਦੇ ਹਨ, ਉਹ ਜ਼ਬਤ ਕਰਾ ਦਿੱਤਾ ਤੇ ਭੈਣੀ ਸਾਹਿਬ ਆਏ ਹਾਕਮ ਨਾਲ ਸੰਤ ਖਾਲਸਾ ਭੀ ਛੋਟਾ ਜਿਹਾ ਪੁਸਤਕ ਹਰਨਾਮ ਸਿੰਘ ਜੀ ਬੁਗਲੀਵਾਲਿਆਂ ਦਾ ਸਤਿਜੁਗ ਦੇ ਦਫਤਰ ਤੋਂ ਚੁਕ ਲੈ ਜ਼ਬਤ ਕਰਾ ਦਿੱਤਾ। ਇਸ ਨੰਬਰ ਦੇ ਪੁਸਤਕ ਦੀ ਕਦਰ ਸਗੋਂ ਵਧ ਗਈ। ਤੇ ਜਿਥੇ ਜਿਥੇ ਪਹੁੰਚਣਾ ਸੀ, ਇਹ ਪੁਜ ਚੁਕਾ ਸੀ। ਅਗੋਂ ਛਪਣਾ ਹੀ ਰੁਕਿਆ। ੧੯੯੨-੫੭=੧੯੩੫

ਦੇਸ਼ ਵਿਚ ਤੇ ਸ਼ਹਿਰਾਂ ਵਿਚ ਰੋਲਾ ਐਬੇਸੀਨੀਆ ਤੇ ਇਟਲੀ ਦੀ ਜੰਗ ਛਿੜੀ। ਕਾਂਗਰਸ ਤੇ ਅੰਗਰੇਜ਼ ਦੇ ਮੁਕਾਬਲੇ ਕਰ ਪਿਆ ਹੋਇਆ ਸੀ। ਨਾਮਧਾਰੀ ਭੈਣੀ ਸਾਹਿਬ ਪਹਾੜਾਂ ਵਲ ਤੇ ਬੀਕਾਨੇਰ ਵਲ ਕਈ ਘਰ ਜਾ ਵਸੇ ਸੀ। ਵਡੀ ਜੰਗ ਛਿੜਨ ਦਾ ਖਤਰਾ ਸੀ। ਹੋਲੇ ਦੀ ਉਗਰਾਹੀ ਘਰ ਪ੍ਰਤੀ ਹੋਈ। ਸ੍ਰ: ਆਤਮਾ ਸਿੰਘ ਚਾਹੁੰਦਾ ਸੀ, ਹੋਲਾ ਰਾਵਲਪਿੰਡੀ ਹੋਵੇ, ਪਰ ਸਤਿਗੁਰੂ ਜੀ ਨਾ ਮੰਨੇ। ਹੋਲੇ ਤੇ ਨਾਮਧਾਰੀ ਬਾਣੇ ਵਾਲੇ ਮਾਈ ਭਾਈ ਭੈਣੀ ਸਾਹਿਬ ਵੱਖ ਵੱਖ ਬਹਿਣਗੇ ਤੇ ਸਭ ਗੁਰਮੁਖੀ ਬਾਣੇ ਪਹਿਨ ਕੇ ਆਓ। ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ। ਇਸ ੧੯੯੨ ਦੇ ਹੋਲੇ ਤੇ ਭੈਣੀ ਸਾਹਿਬ ੬੨ ਪਾਠਾਂ ਦੇ ਭੋਗ ਪਾਏ ਤੇ ਤਿੰਨ ਦਿਨ ਰਾਗ ਸ਼ਬਦ-ਕੀਰਤਨ ਦੀ ਰੌਣਕ ਰਹੀ। ਤਿੰਨਾ ਜੋੜਿਆਂ ਦੇ ਅਨੰਦ ਹਵਨ ਕਰ ਵੇਦੀ ਵਿਚ ਪੂਰੀ ਗੁਰਮਰਯਾਦਾ ਤੇ ਸਾਦੇ ਖੱਦਰ ਦੇ ਸਫੈਦ ਬਾਣੇ ਨਾਲ ਹੋਏ। ਤੇ ਕਹਾਇਆ, ਸਤਿਗੁਰੂ ਜੀ, ਵਿਸਾਖੀ ਤੱਕ ਘਰੀਂ ਅਨੰਦ ਸਿੱਖ ਕਰ ਲੈਣ। ਪਰ ਪੂਰੀ ਇਸੇ ਗੁਰਮਰਯਾਦਾ ਨਾਲ ਹੋਣ, ਲੋਕਾਂ ਵਾਂਗੂ ਨਾ ਹੋਣ। ਸੰਤ ਮੰਗਲ ਸਿੰਘ ਜੀ ਸਤਿਗੁਰੂ ਜੀ ਦੇ ਹੁਕਮ ਨਾਲ ਕਿਹਾ, ਕੂਕਿਓ ਜਿਹੜਾ ਤੁਸੀਂ ਵੇਲਾ ਉਡੀਕਦੇ ਹੋ ਚਿਰ ਦਾ, ਸੋ ਸਿਰ ਤੇ ਆਇਆ ਹੈ। ਜੇ ਰੂਸ ਵਿਸ ਪਾਸੇ ਮੂੰਹ ਮੋੜ ਲਿਆ, ਹਾਲੀ ਹੋਰ ਛੋਟੇ ਛੋਟਿਆਂ ਦੇ ਮਗਰ ਵਡੇ ਮਗਰਮੱਛ ਲਗੇ ਹਨ। ਤੇ ਕੱਛਾਂ ਵਜਾਂਦੇ ਤੇ ਆਂਹਦੇ ਹਨ, ਤੁਸੀਂ ਤਕੜੇ ਹੋਵੋ, ਲੜੋ, ਲੋੜ ਪਈ ਤਾਂ ਅਸੀਂ ਭੀ ਮੋੜਾ ਦੇਵਾਂਗੇ। ਹੋਲੇ ਦੇ ਵਿਚਕਾਰਲੇ ਦਿਨ ਸਤਿਗੁਰੂ ਜੀ ਨਾਮਧਾਰੀ ਪੰਥ ਦੇ ਮੁਖੀ ਮੁਖੀ ਜਥੇਦਾਰ ਸੂਬੇ ਦਰਬਾਰ ਦੇ ਮੈਂਬਰ ਇਕੱਠੇ ਕਰ ਇਕ ਪੰਥਕ ਬੋਰਡ ਥਾਪ ਦਿੱਤਾ ਤੇ ਸਭ ਨੂੰ ਦੱਸਿਆ, ਅਗੇ ਵਡੇ ਮਾਲਕਾਂ ਦੇ ਹੀ ਵੋਟ ਪੈ ਵਡੇ ਵਡੇ ਸਰਕਾਰੀ ਬੰਦੇ ਹੀ ਵਡੀ ਅਸੈਂਬਲੀ ਵਿਚ ਜਾਂਦੇ ਸੀ ਜੋ ਸਰਕਾਰੀ ਹੀ ਹੁੰਦੇ ਸਨ। ਸਰ ਸੁੰਦਰ ਸਿੰਘ ਜੀ ਮਜੀਠਾ, ਸਰ ਛੋਟੂ ਰਾਮ ਤੇ ਸਿਕੰਦਰ ਹਯਾਤ ਖਾਨ ਟਿਵਾਣੇ ਜਿਹੇ ਤੇ ਉਹ ਸਰਕਾਰ ਦਾ ਹੀ ਪੱਖ ਬਹੁਤਾ ਪੂਰਦੇ ਸੀ। ਕੋਈ ਕੰਮ ਚੰਗਾ ਭੀ ਕਰਦੇ, ਲੋਕਾਂ ਦੇ ਆਪਣੇ ਵਲ ਖਿਆਲ ਖਿੱਚਣ ਲਈ ਜਿਵੇਂ ਛੋਟੂ ਰਾਮ ਨੇ ਜ਼ਿਮੀਂਦਾਰਾਂ ਤੇ ਸ਼ਾਹੂਕਾਰਾਂ ਵਿਚ ਦਾ ਕੰਮ ਕੀਤਾ ਹੈ। ਕਰਜ਼ੇ ਵਿਚ ਜ਼ਮੀਨ ਹੁਣ ਨਹੀਂ ਜਾਂਦੀ। ਕੈਦ ਨਹੀਂ ਵਾਹੀਵਾਨ ਹੁੰਦਾ। ਨਹੀਂ ਤੇ ਸ਼ਾਹੂਕਾਰ ਸਾਰੀ ਜ਼ਮੀਨ ਤੇ ਕਮਾਈ ਵਾਹੀਵਾਨਾਂ ਦੀ ਖਾਈ ਹੀ ਜਾਂਦੇ ਸਨ। ਸੁੰਦਰ ਸਿੰਘ ਜੀ ਨੇ ਵਿਦਿਆ ਦਾ ਪੜ੍ਹਨਾ ਵਧਾਇਆ ਹੈ, ਪਰ ਸਰਕਾਰ ਦਾ ਪੱਖ ਪੂਰਨਾ ਤੇ ਨੌਕਰ ਹੋਣਾ ਹੀ ਸਿਖਾਇਆ ਹੈ ਪੜ੍ਹਨ ਵਾਲਿਆਂ ਨੂੰ। ਕਾਂਗਰਸ ਸਮਝ ਚੁਕੀ ਹੈ ਕਿ ਅੰਗਰੇਜ਼ ਸਰਕਾਰ ਸਾਨੂੰ ਕੁਝ ਨਹੀਂ ਦੇਂਦੀ ਜਾਪਦੀ। ਆਪ ਦੇ ਹੀ ਬੰਦੇ ਅਸੈਂਬਲੀ ਵਿਚ ਭੇਜ ਭਾਰਤ ਲਈ ਕਾਨੂੰਨ ਮਰਜ਼ੀ ਦੇ ਲਾ ਸ਼ੁਰੂ ਕਰੀ ਜਾ ਰਹੀ ਹੈ। ਤੇ ਗਰਮ-ਖਿਆਲੀਏ ਦੇਸ਼-ਭਗਤ ਸਾਥੋਂ ਵੱਖ ਹੋ ਰਹੇ ਹਨ। ਹੁਣ ਕਾਂਗਰਸ ਵੋਟ ਸਭ ਨੂੰ ਪਾਉਣ ਦਾ ਹੱਕ ਹਾਸਲ ਕਰ ਲਿਆ ਹੈ ਤੇ ਅਸਾਂ ਭੀ ਜੋ ਜੋਗ ਜਾਣਾਂਗੇ ਉਸ ਨੂੰ, ਜਾਂ ਸਰਨ ਆਏ ਨੂੰ ਵੋਟ ਪਾਉਣੇ ਹਨ। ਸਭ ਬਾਲਗ ਜਵਾਨ ਹੋਏ ਦਾ ਵੋਟ ਬਣੇਗਾ। ਤੁਸਾਂ ਬੋਰਡ ਆਪਣੇ ਦੇ ਕਹੇ ਹੀ ਵੋਟ ਪਾਉਣੇ,

ਜਿਵੇਂ ਪੰਥ ਦਾ ਹੁਕਮ ਹੋਵੇ । ਤੇ ਕਿਹਾ, ਲੋਕਾਂ ਦੀਆਂ ਕੰਨੀਆਂ ਖਿਤਣ ਤੋਂ ਸਨੇਹੀਆ ਦੇ ਖਿਭਣ ਤੋਂ ਤੇ ਮਨ ਦੀਆਂ ਦਲੀਲਾਂ ਤੋਂ ਭੀ ਇਸ ਤਰ੍ਹਾਂ ਬਚੇ ਰਹੋਗੇ । ਆਸਾਂ ਦੀ ਵਾਰ ਦੇ ਭੋਗ ਬਾਦ ਸੰਤ ਮੰਗਲ ਸਿੰਘ ਜੀ ਸੁਣਾਇਆ, ਸ੍ਰ: ਲਛਮਣ ਸਿੰਘ ਜੀ ਬੋਰਡ ਦੇ ਪ੍ਰਜ਼ੀਡੈਂਟ, ਚੱਕਰਵਰਤੀ ਜੀ ਤੇ ਮੈਂ ਸਕੱਤਰ ਤੇ ਕੰਮ ਕਰਨ ਵਾਲੇ ਤੁਹਾਨੂੰ ਸਤਿਜੁਗ ਤੇ ਲਿਖ ਸਭ ਪਤਾ ਦਿਆਂਗੇ । ਤੁਸੀਂ ਸਤਿਜੁਗ ਜ਼ਰੂਰ ਪੜ੍ਹਿਆ ਕਰੋ । ਕਹਿ, ਹੋਲੇ ਦੇ ਮੇਲੇ ਦਾ ਅਰਦਾਸਾ ਕੀਤਾ ਤੇ ਕਿਹਾ, ਅਗੋਂ ਹੋਲਾ ਜੇ ਗੁਰੂ ਕਰਾਇਆ ਸ਼ੇਖੂਪੁਰੇ ਬੇਦਾਦ ਦੇ ਸੇਠਾਂ ਮਹਿਲ ਸਿੰਘ, ਦਿਆਲ ਸਿੰਘ, ਗੁਰਮੁਖ ਸਿੰਘ, ਮੋਹਰ ਸਿੰਘ, ਜਿਉਣ ਸਿੰਘ, ਸੰਤ ਮੂਲਾ ਸਿੰਘ, ਫੂਲਾ ਸਿੰਘ, ਬਿਸ਼ਨ ਸਿੰਘ ਤੇ ਸੰਗਤ ਵਲੋਂ ਹੋਵੇਗਾ । ਗੁਜਰਾਂਵਾਲੇ ਦੇ ਜ਼ਿਲੇ ਮਾਂਗੇ, ਲਾਹੌਰ, ਦਿੱਲੀ, ਕਲਕੱਤੇ ਹੀ ਵੱਟਾ ਹੁੰਦੀਆਂ ਸੀ, ਹੁਣ ਹਰ ਜ਼ਿਲੇ ਵਿਚ ਹੋਣਗੀਆਂ । ਸੁਣ ਸਾਧ ਸੰਗਤ ਜੈਕਾਰਾ ਗਜਾਇਆ ਕਿ ਹੋਲਾ ਭੀ ਹੋਰ ਥਾਂ ਹੋਣਾ ਹੈ ਤੇ ਵੱਟਾਂ ਭੀ ਹਰ ਬਾਲਗ ਦੀਆਂ ਹੋਣਗੀਆਂ । 'ਬਿਕ੍ਰਮ ੧੯੯੨ ਬਣ ਆਇਆ ਮਨ ਲਾਏ । ਧਰਮ ਸਿੱਖੀ ਦਾ ਧਿਆਨ ਧਰ ਪੂਰਨ ਕਲਾ ਧਿਆਏ । ਕਰ ਅਰਦਾਸ ਕੜਾਹ ਪ੍ਰਸ਼ਾਦਿ ਸਭ ਦਾ ਭਲਾ ਮਨਾਏ । ਹੋਲਿਉਂ ਸੰਗਤ ਹੋਈ ਵਿਦਾ ਹਿਰਦੇ ਰਾਮ ਧਿਆਇ ।'

## ਸਾਲ ੧੯੯੩

੧ ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਆਸਾ ਮਹਲਾ ੫ : ਮਨ ਤਨ ਅੰਤਰਿ ਤੁਝੈ ਧਿਆਈ ॥ ਗਤਿ ਤੁਮਰੈ ਲਵੈ ਨ ਕੋਊ ਲਾਈ ॥੩॥
ਕਹੁ ਨਾਨਕ ਨਿਤ ਇਵੈ ਧਿਆਈ ॥ ਗਤਿ ਹੋਵੈ ਸੰਤਹ ਲਗਿ ਪਾਈ ॥

ਮੈਂ ਇਹ ਗੁਰਵਾਕ ਨਵੇਂ ਸਾਲ ੧੯੯੩ ਦੇ ਮੰਗਲ ਜੋਗ ਲਿਖ ਤੇ ਇਨ੍ਹਾਂ ਗੁਰਬਚਨਾਂ ਦਾ ਆਸ਼ਾ ਹੇ ਗੁਰਦੇਵ ਜੀਓ, ਮੈਂ ਮਨ ਤਨ ਅੰਦਰ ਆਪ ਨੂੰ ਧਿਆ ਤੇ ਆਪ ਦੇ ਸਮਾਨ ਹੋਰ ਨੂੰ ਨਾ ਜਾਣ ਕੇ ਆਪ ਪਾਸੋਂ ਇਹ ਮੰਗ ਮੰਗਦਾ ਹਾਂ ਮੈਂ ਇਸੇ ਤਰ੍ਹਾਂ ਆਪ ਦਾ ਜੱਸ ਨਿਤ ਸਦਾ ਕਰਦਾ ਰਹਵਾਂ । ਤੇ ਆਪ ਦੀ ਸਾਧ ਸੰਗਤ ਦੀ ਸਰਨੀਂ ਲਗੇ ਰਹਿਣ ਵਿਚ ਆਪਣੀ ਗੱਤ ਸਮਝਾਂ । ਤੋਂ ਅਰੰਭ ਕਰਦਾ ਹਾਂ ।

ਜਿਵੇਂ ਚੰਦਰ ਬੰਸੀ ਚੰਦ ਦੇ ਹਿਸਾਬ ਬਰਸ ਦਾ ਚੜ੍ਹਨਾ ਮੰਨਦੇ ਹਨ ਤੇ ਸੂਰਜ ਬੰਸੀ ਸੂਰਜ ਦੇ ਹਿਸਾਬ ਵਿਸਾਖ ਦੇ ਚੜ੍ਹਨ ਤੋਂ ਸਾਲ ਦਾ ਅਰੰਭ ਮੰਨਦੇ ਹਨ । ਜਿਵੇਂ ਅੰਗਰੇਜ਼ ਅੱਧੀ ਰਾਤ ਤੋਂ ਨਵਾਂ ਦਿਨ ਚੜ੍ਹਨਾ ਤੇ ਜਨਵਰੀ ਤੋਂ ਸਾਲ ਦਾ ਸ਼ੁਰੂ ਮੰਨਦੇ ਹਨ, ਤਿਵੇਂ ਨਾਮਧਾਰੀ ਬਸੰਤ ਪੰਚਮੀ ਤੋਂ ਆਪਣਾ ਸਾਲ ਸ਼ੁਰੂ ਹੋਇਆ ਮੰਨਦੇ ਹਨ । ਜਿਵੇਂ ਗੁਰੂ ਗੋਬਿੰਦ ਸਿੰਘ ਜੀ ਹੋਲਾ ਦਿਵਸ, ਗੁਰੂ ਬਾਲਕ ਸਿੰਘ ਜੀ ਦਾ ਪ੍ਰਕਾਸ਼ ਦਿਵਸ ਮਨਾਇਆ ਹੈ ਤੇ ਗੁਰੂ ਨਾਨਕ ਜੀ ਵਲੋਂ ਗੁਰੂ ਅੰਗਦ ਦੇਵ ਜੀ

ਨੂੰ ਗੁਰਤਾ ਦੇਣ ਦੇ ਦਿਵਸ ਨੂੰ ਸਭ ਗੁਰਪੁਰਬਾਂ ਤੋਂ ਵਡਾ ਮੰਨਿਆ ਹੈ, ਮੈਂ ਤਿਵੇਂ ਨਵੇਂ ਸਿਰੇ ਸਿੱਖੀ ਦੀ ਨੀਂਹ ਰੱਖਣ ਵਾਲੇ ਗੁਰੂ ਬਾਲਕ ਸਿੰਘ ਵਾਲੇ ਪ੍ਰਕਾਸ਼ ਦਿਵਸ ਨੂੰ ਹੀ ਮੁਖ ਰਖਦਾ ਹਾਂ ਤੇ ਇਸ ਤੇ ਹੀ ਸਾਲ ਦੀ ਸਮਾਪਤੀ ਕਰਦਾ ਹਾਂ ਕਿਉਂਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਕੋਈ ਗਿਣਤੀ ਸਾਲਾਂ ਦੀ ਕਢਦੇ ਤਾਂ ਹੋਲੇ ਦੀ ਗਿਣ ਕਰਦੇ ਸੀ। ਸਤਿਗੁਰੂ ਰਾਮ ਸਿੰਘ ਜੀ ਭੀ ਇਸ ਹੋਲੇ ਦਿਵਸ ਨੂੰ ਮਹਾਨਤਾ ਦਿਤੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਭੀ ਇਸ ਹੋਲੇ ਦਿਵਸ ਨੂੰ ਮੁਖ ਰਖ ਦੋ ਦਿਨ ਅਗੇ ਟੋਰੇ ਹਨ। ਹੋਲੇ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਤੇ ਹੀ ਹੋਲੇ ਦਾ ਭੋਗ ਪਾਉਣ ਲਈ ਜਿਵੇਂ ਲਾਲ ਸਿੰਘ ਜੀ ਕੰਵਲ ਪੀਰੋ-ਚੱਕ ਨੇ ਲਿਖਿਆ ਹੈ, "ਕ੍ਰਿਸ਼ਨ ਤੇ ਗੋਪੀਆਂ ਦੀ ਖੁਸ਼ੀ ਭੀ ਭੁਲਾਉਣ ਵਾਲਾ ਡਿੱਠਾ ਇਕ ਹੋਲਾ ਤੇ ਨਜ਼ਾਰਾ ਵੰਨ ਵੰਨ ਦਾ। ਲਗੀ ਘਨਘੋਰ ਸ਼ੋਰ ਢੋਲਕ ਤੇ ਛੈਣਿਆਂ ਦੀ ਜਿਥੋਂ ਕਿਥੋਂ ਆਉਂਦਾ ਸੀ ਅਵਾਜ਼ਾ ਧੰਨ ਧੰਨ ਦਾ। ਘੋੜਿਆਂ ਦੀ ਦੌੜ ਸੌਣ ਘੱਤੀ ਹੋਈ ਸੀ ਸੰਗਤਾਂ ਦੀ, ਸਭ ਤੋਂ ਉਹ ਵਡਾ ਸੀ ਦਿਹਾੜਾ ਉਸ ਸੰਨ ਦਾ। ਭਜਨਾਂ ਦੇ ਭਖੇ ਸੀ ਅਨੰਦ ਹੋ ਰਹੇ ਰੱਜ ਰੱਜ, ਲਗਾ ਹੋਇਆ ਲੰਗਰ ਸੀ ਅਟੁਟ ਨਾਮ ਅੰਨ ਦਾ।" ਗੁਰਤਾ ਪੁਰਬ ਦੀ ਮਹਾਨਤਾ ਲਈ ਮੇਰਾ ਲਿਖਿਆ ਨਦੇੜੋਂ ਬਾਦ ਦੇਖੋ ਤੇ ਲਾਲ ਸਿੰਘ ਜੀ ਦੀ ਇਤਿਹਾਸਕ ਕਵਿਤਾ ਜਹੀਆਂ ਘਟਨਾ ਲਈ ਮੇਰਾ ਛਪਵਾਇਆ ਇਤਿਹਾਸਕ ਕਾਵਿ ਸੰਗ੍ਰਹਿ ਵੇਖੋ।

ਉਨੀ ਸੈ ਤਰਿਆਨਵੇਂ ਤਰਨ ਸਿੰਘ ਨਿਵ ਭਾਇ ॥
ਆਗਿਆ ਲੈ ਗੁਰਵਾਕ ਲਿਖ ਆਗੇ ਸੁਰੂ ਕਰਾਇ ॥

ਸਤਿਗੁਰੂ ਜੀ ਤੇ ਮਾਤਾ ਜੀਉਣ ਕੌਰ ਜੀ ਪਟਿਆਲੇ ਪਹਿਲੋਂ ਰਸਦ ਭੇਜੀ। ਸੰਤ ਮਸਤਾਨ ਸਿੰਘ ਜੀ ਰਾਗੀ ਰਾਜੇਵਾਲੇ ਤਾਊਸ ਤਾਰ ਦੇ ਉਸਤਾਦ ਸਤਿਗੁਰੂ ਜੀ ਦੇ, ਜੋ ਪਿਛਲੇ ਸਾਲ ਚੜ੍ਹ ਗਏ ਸੀ, ਉਨ੍ਹਾਂ ਦੀਆਂ ਧੀਆਂ ਦੇ ਅਨੰਦਾਂ ਜੋਗ ਸੰਤ ਹਰਨਾਮ ਸਿੰਘ ਜੀ ਰਾਗੀ, ਸੰਤ ਮੰਗਲ ਸਿੰਘ ਜੀ ਚੱਕਰਵਰਤੀ ਜੀ ਭੀ ਦਿਹਾੜੀ ਪਹਿਲੋਂ ਪੁਜ ਦੀਵਾਨ ਲਾਏ। ਰੌਣਕ ਵਧਾਈ। ਬਘਿਆਨੇ ਜ਼ਿਲੇ ਅੰਮ੍ਰਿਤਸਰ ਦੇ ਵਿਚੋਂ ਗੁਰਦਿਤ ਸਿੰਘ ਜੀ ਦੇ ਪੁਤਰਾਂ ਨਾਲ ਅਨੰਦ ਹੋਏ। ਸਤਿਗੁਰੂ ਜੀ ਗੁਣ ਦੀ ਕਦਰ ਤੇ ਸਨੇਹ ਪਾਲਿਆ। ੨੨-੨੩ ਚੇਤਰ ਦੋ ਦਿਨ ਪਟਿਆਲੇ ਵਿਚ ਨਾਮਧਾਰੀ ਪੰਥ ਦਾ ਪਰਚਾਰ ਭੀ ਹੋਇਆ। ਸਤਿਗੁਰੂ ਰਾਮ ਸਿੰਘ ਜੀ ਪਾਸੋਂ ਪੰਜਾਂ ਸਿੱਖਾਂ ਸਾਜਿਆਂ ਵਿਚੋਂ ਸੰਤ ਆਤਮਾ ਸਿੰਘ ਜੀ ਆਲੋਮਹਾਰ ਜ਼ਿਲਾ ਸਿਆਲਕੋਟ ਵਾਲਿਆਂ ਤੋਂ ਉਨ੍ਹਾਂ ਦੇ ਨੱਗਰ ਦੇ ਗੁਰਦਿਤ ਸਿੰਘ ਜੀ ਭਜਨ ਪੁਛ ਕੂਕੇ ਸਜੇ ਤੇ ਉਨ੍ਹਾਂ ਦੇ ਪੁਤਰ ਗਣੇਸ਼ਾ ਸਿੰਘ ਜੀ ਹੋਏ ਤੇ ਉਨ੍ਹਾਂ ਦੇ ਦੋ ਪੁਤਰ ਪ੍ਰਤਾਪ ਸਿੰਘ ਤੇ ਰਾਜਿੰਦਰ ਸਿੰਘ ਸੀ। ਰਾਜਿੰਦਰ ਸਿੰਘ ਜੀ ਬੜੇ ਅਭਿਆਸੀ ਭਜਨ ਦੇ ਤੇ ਗੁਰਬਾਣੀ ਦੇ ਰਸੀਏ ਤੇ ਗੁਰੂ ਰਸੀਏ ਸੀ। ਇਹ ਲਾਧੂਕੇ ਟੇਸ਼ਨ ਜ਼ਿਲਾ ਫੀਰੋਜ਼ਪੁਰ, ਫਾਜ਼ਲਕੇ ਬੰਗਲੇ ਨੇੜੇ ਦੇ ਟੇਸ਼ਨ-ਮਾਸਟਰ ਸੀ। ਰਾਜਿੰਦਰ ਸਿੰਘ ਜੀ ਰਾਤ ਪ੍ਰਸ਼ਾਦ ਛਕ ਗੱਡੀ ਲੰਘਾ ਨਾਲ ਕੁਲੀਆਂ ਨੂੰ ਲੈ ਨੇੜੇ ਦੇ ਪਿੰਡਾਂ ਵਿਚ ਜਾ ਗਲੀਆਂ ਵਿਚ ਸ਼ਬਦ ਪੜ੍ਹਦੇ। ਆਪ ਗਲ ਢੋਲਕ ਪਾਉਂਦੇ ਤੇ ਸਾਥੀਆਂ ਨੂੰ ਛੈਣੇ ਫੜਾ ਲੈਂਦੇ। ਕਿੜਿਆਂ ਵਾਲੇ ਕਈ ਰੋਜ਼ ਗਏ ਤੇ ਉਜੜੀ ਧਰਮਸਾਲਾਂ 'ਚ ਗ੍ਰੰਥ ਸਾਹਿਬ ਝਾੜ ਪ੍ਰਕਾਸ਼, ਲੋਕਾ ਨੂੰ ਇਕੋ ਤੁਕ ਆਪਣੇ ਮਗਰ ਕਈ ਵਾਰ ਪੜ੍ਹਾ ਅਰਥ ਕਰਦੇ। ਦਵਾਲੇ ਦੇ ਪਿੰਡੀਂ ਪਤਾ ਲਗਾ ਥੇਹ, ਕਲੰਦਰ, ਹੰਗੀਰਾ, ਸੈਣੀਆਂ, ਬੁਧੋਕਾ, ਜੈਮਲਵਾਲਾ, ਟੁੰਡੇਵਾਲਾ, ਬੰਧੀਵਾਲਾ ਆਦਿ ਦੇ ਭੀ ਲੋਕ ਆਉਂਦੇ। ਰੌਣਕ ਰੋਜ਼ ਰਾਤ ਹੁੰਦੀ। ਕੁਝ ਦਿਨ ਅਸਰ ਹੋਣ ਬਾਦ ਗੁਰਬਾਣੀ

ਵਿਚੋਂ ਤੁਕਾਂ, ' ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਂਦਿਆਂ ਗੁਰ ਬਿਨੁ ਘੋਰ ਅੰਧਾਰ ॥ ਤੇ "ਬਾਝ ਗੁਰੂ ਡੁਬਾ ਸੰਸਾਰੁ ॥" ਆਦਿ ਪੜ੍ਹ ਕਹਿੰਦੇ, ਸੁਣੋ ਤੇ ਸਮਝੋ। ਇਹ ਤੁਹਾਡਾ ਗੁਰੂ ਤੁਹਾਨੂੰ ਕੀ ਕਹਿੰਦਾ ਹੈ। ਲੋਕਾਂ ਅਰਜ਼ ਕੀਤੀ, ਸਾਨੂੰ ਆਪਣੇ ਗੁਰੂ ਦਾ ਦਰਸ਼ਨ ਕਰਾਵੋ ਤੇ ਨਾਮ ਦਿਵਾਵੋ। ਰਾਜਿੰਦਰ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕਰ ਮੇਲਾ ਕਿੜਿਆਂ ਵਾਲੇ ਕੀਤਾ। ਸਤਿਗੁਰੂ ਜੀ ਦੇ ਸਾਥ ਸੰਤ ਸੇਵਾ ਸਿੰਘ ਜੀ ਭਗਤੇ ਵਾਲੇ ਸਨ। ਰਸ ਬਣੇ ਸਮੇਂ ਦਵਾਲੇ ਦੇ ਨਗਰਾਂ ਦੇ ਆਏ ਸ਼ਰਧਾਲੂਆਂ ਨੂੰ ਬਾਬੂ ਰਾਜਿੰਦਰ ਸਿੰਘ ਜੀ ਕਿਹਾ, ਇਹ ਸਮੇਂ ਦੇ ਸਤਿਗੁਰੂ ਜੀ ਜੇ, ਕੋਈ ਭਜਨ ਪੁਛੇ ਬਿਨਾਂ ਨਾ ਰਿਹੇ। ਜਨਮ ਸਫਲਾ ਕਰ ਲਵੋ। ਸਭ ਨਗਰਾਂ ਦੇ ਲੋਕਾਂ ਭਜਨ ਪੁਛਿਆ, ਅੰਮ੍ਰਿਤ ਛਕਿਆ। ਮਾਸ ਸ਼ਰਾਬ ਛੱਡ, ਨਾਮਧਾਰੀ ਸਜੇ। ਤਿੰਨ ਸਾਲ ਲਾਧੂ ਕੇ ਟੇਸ਼ਨ ਤੇ ਰਹੇ। ਫੇਰ ਨਕੋਦਰ ਤੇ ਡਗਰੂ ਵਲ ਗਏ। ਪਰ ਬਾਬਾ ਜੀ ਦਾ ਉਪਕਾਰੀ ਸੁਭਾ ਨਾਮ ਬਾਣੀ ਦੇ ਪਰਚਾਰ ਵਾਲਾ ਕੁਦਰਤੀ ਇਵੇਂ ਹੀ ਰਿਹਾ। ਹੁਣ ਇਨ੍ਹਾਂ ਦਾ ਪੁਤਰ ਪੂਰਨ ਸਿੰਘ, ਜਲੰਧਰ ਗੁਡਜ਼ ਚੀਫ ਕਲਰਕ ਏ। ਬਾਬੂ ਰਾਜਿੰਦਰ ਸਿੰਘ ਪ੍ਰਸ਼ਾਦ ਘਰੋਂ ਹੀ ਛਕਦੇ ਤੇ ਧਰਮਸਾਲਾ ਬਣਾਉਂਦੇ, ਗੁਰਬਾਣੀ ਤੇ ਗੁਰੂ ਵਲ ਲੋਕਾਂ ਨੂੰ ਲਾਉਂਦੇ ਹੀ ਨਿਭੇ। ਇਨ੍ਹਾਂ ਬਾਬੂ ਜੀ ਦੇ ਉਪਕਾਰੀ ਮੇਲੇ ਕੀਤਿਆਂ ਵਿਚ ਜਾ ਸੰਤ ਰੋਣਕ ਸਿੰਘ ਜੋ ਰੰਗੀਲੇ ਦੇ ਲਾਲਾ ਗੋਵਿੰਦ ਰਾਮ ਦੇ ਪੁਤਰ ਇਕ ਸਾਧੂ ਦੇ ਕਹਿਣ ਤੇ ਚਲ ਤੈਨੂੰ ਕੂਕਿਆਂ ਦਾ ਗੁਰੂ ਦਿਖਾਈਏ ਤੇ ਉਸ ਤੋਂ ਕੁਝ ਕੂਕਾ ਇਤਿਹਾਸ ਸੁਣ ਜਾ ਦਰਸ਼ਨ ਕਰ ਮੋਹਿਆ ਗਿਆ। ਦਸਮ ਜੀ ਦਾ ਦਰਸ਼ਨ ਹੋਇਆ ਜਾਣ ਭਜਨ ਪੁਛ ਸਿੱਖ ਸਜਿਆ। ਹੁਣ ਸਰਸੇ ਰਹਿੰਦਾ ਏ। ਇਸ ਦਾ ਹਾਲ ਸਮੇਂ ਸਿਰ ਲਿਖਾਂਗਾ।

ਬਾਬੂ ਰਾਜਿੰਦਰ ਸਿੰਘ ਜੀ ਦੇ ਪਿਤਾ ਗਣੇਸ਼ਾ ਸਿੰਘ ਜੀ ਮਿੰਟਗੁਮਰੀ ਸਰਕਾਰੀ ਮੁਰੱਬੇ ਕੁਝ ਠੇਕੇ ਤੇ ਜਾ ਲਏ ਸੀ। ਜੋ ਉਨ੍ਹਾਂ ਵਿਚੋਂ ਮੁਨਾਫਾ ਹੋਇਆ, ਉਹਦਾ ਦਸਵੰਧ ਵਜੋਂ ਹਿੱਸਾ ੧੦,੦੦੦) ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਾਤਾ ਜੀਵਨ ਕੌਰ ਜੀ ਦੇ ਰੂਬਰੂ ਭੈਣੀ ਸਾਹਿਬ ਪੁਜ ਲੰਗਰ ਗੁਰੂ ਕੇ ਵਾਸਤੇ ਭੇਟਾ ਕੀਤਾ। ਸਤਿਗੁਰੂ ਜੀ ਕਈ ਵਾਰ ਸਾਧ ਸੰਗਤ ਵਿਚ ਬਚਨ ਕਰਦੇ, ਜਿਵੇਂ ਗੁਰੂ ਹਰੀ ਸਿੰਘ ਜੀ ਦੇ ਸਮੇਂ ਗੁਰੂ ਕੇ ਸਿੱਖਾਂ ਸੰਤ ਨੱਥਾ ਸਿੰਘ ਜੀ ਗਾਦੜੀ, ਇਕ ਹਜ਼ਾਰ, ਬਾਬਾ ਬਘੇਲ ਸਿੰਘ ਜੀ ਨਾਰਲੀ, ਇਕ ਹਜ਼ਾਰ, ਬਾਬਾ ਕਾਨ੍ਹ ਸਿੰਘ ਜੀ ਬੁਰਜ ਨੇ ਹਜ਼ਾਰ ਤੇ ਪੰਜ ਸੌ ਸ੍ਰ: ਸੁਬੇਗ ਸਿੰਘ ਜੀ ਮਰਹਾਣਾ ਨੇ ਪਾ ਤੇ ਬੂਟਾ ਸਿੰਘ ਜੀ ਲਾਖਨੇ ਵਾਲਿਆਂ ਜ਼ਿੰਦਗੀ ਗੁਰੂ ਕੇ ਲੰਗਰ ਦੀ ਸੇਵਾ ਦੇ ਅਰਪਨ ਕਰ, ਗੁਰੂ ਕੇ ਲੰਗਰ ਦੀ ਸੇਵਾ ਔਖੇ ਸਮੇਂ ਕੀਤੀ ਤੇ ਸਦਾ ਲਈ ਛੇਈਂ ਮਹੀਨੀਂ ਉਗਰਾਹੀ ਕਰਨ ਦਾ ਬੰਧੇਜ ਬੱਧਾ ਸੀ। ਤਿਵੇਂ ਹੀ ਸੰਤ ਗਣੇਸ਼ਾ ਸਿੰਘ ਜੀ ਆਲੋਮਰਾਜ ਵਾਲਿਆਂ ਅਤਿ ਲੋੜ ਦੇ ਸਮੇਂ ਗੁਰੂ ਕੇ ਲੰਗਰ ਦੀ ਸੇਵਾ ਕੀਤੀ ਸੀ। ਉਸ ਸਮੇਂ ਤੋਂ ਬਾਦ ਕਦੇ ਮਾਇਆ ਦੀ ਏਨੀ ਤੋੜ ਨਾ ਆਈ। ਸੰਤ ਜੀ ਐਸਾ ਹੀ ਹਿਰਦਾ ਕਰ ਇਹ ਭੇਟਾ ਕੀਤੀ। ਇਨ੍ਹਾਂ ਗਣੇਸ਼ਾ ਸਿੰਘ ਜੀ ਦੇ ਪੋਤਰੇ ਸੇਠ ਰਛਪਾਲ ਸਿੰਘ ਜੀ ਹੁਣ ਸਰਸੇ ਰਹਿੰਦੇ ਹਨ।

ਬਾਬਾ ਬੂਟਾ ਸਿੰਘ ਜੀ ਲਾਖਨੇ ਵਾਲੇ, ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਗੁਰੂ ਕੇ ਲੰਗਰ ਭੈਣੀ ਸਾਹਿਬ ਦੀ ਉਗਰਾਹੀ ਹੀ ਕਰਦੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਭੀ ਉਵੇਂ ਹੀ ਸਨੇਹ ਨਾਲ ਕਰਦੇ ਤੇ ਸਾਂਭਦੇ। ਇਹ ਸੰਤ ਬਾਬਾ ਜੀ ਵਾਸਨੀ ਲੱਕ ਨਾਲ ਬੱਧੀ ਵਿਚੋਂ ਪੱਤਣਾਂ ਦਰਿਆਵਾਂ ਤੇ ਭੀ ਨਾਂ ਪੈਸਾ ਦੇਂਦੇ। ਜੇ ਮਲਾਹ ਜ਼ਰੂਰ ਮੰਗਦਾ ਤਾਂ ਸਿੱਧੇ ਹੀ ਠਿਲ੍ਹ ਪੈਂਦੇ।

ਇਕ ਸਮੇਂ ਰਾਵੀ ਦੇ ਪੱਤਣ ਤੇ ਸਤਿਗੁਰੂ ਜੀ ਭੀ ਬੇੜੀ ਵਾਲੇ ਨੂੰ ਦੇਣ ਲਈ ਇਨ੍ਹਾਂ ਤੋਂ ਭਾੜਾ ਮੰਗਿਆ ਤਾਂ ਬਾਬਾ ਜੀ ਕਿਹਾ, ਭੈਣੀ ਸਾਹਿਬ ਮਾਤਾ ਜੀ ਦੇ ਕੋਲ ਜਾ ਭਾਵੇਂ ਆਪ ਨੂੰ ਹੀ ਸਭ ਮਿਲਣੇ ਹਨ, ਪਰ ਮੇਰਾ ਨੇਮ ਰਾਹੇ ਨਾ ਰਕਮ ਤੁੜਾਉਣ ਦਾ ਏ। ਇਸ ਲਈ ਮੈਂ ਨਹੀਂ ਦੇਂਦਾ। ਇਹ ਬਾਬਾ ਜੀ ਤੇ ਸਤਿਗੁਰੂ ਜੀ ਆਪੋ ਵਿਚ ਬਹੁਤ ਸ਼ਰਧਾ ਰਖਦੇ ਸੀ ਤੇ ਹਾਸ ਬਿਲਾਸ ਭੀ ਕਰ ਲੈਂਦੇ। ਬੂਟਾ ਸਿੰਘ ਜੀ ਪਿਛਲੀ ਰਾਤੇ ੧-੨ ਵਜੇ ਸਦਾ ਉਠ ਇਸ਼ਨਾਨ ਕਰਦੇ ਤੇ ਪਦਾਰਥ ਭੀ ਬਹੁਤ ਖੁਲ੍ਹਾ ਛਕਦੇ ਸੀ। ਚਾਰ ਪੰਜ ਸੇਰ ਦਾ ਛੰਨਾ ਭਰ ਦੁਧ ਦਾ ਤੇ ਅੰਨ ਮਿਠੇ ਘਿਓ ਦਾ ਭਰ ਛਕ ਜਾਂਦੇ ਸੀ। ਤੇ ਇਹ ਸਿਦਕੀ ਸੇਵਕ ਸੀ।

ਇਕ ਸਮੇਂ ਸਰਗੋਧੇ ੩੨੧ ਚੱਕ ਸਤਿਗੁਰੂ ਜੀ ਦਾ ਮਹੰਤ ਭਾਨ ਸਿੰਘ ਜੀ* ਤੇ ਸ਼ਰਧਾ ਸਿੰਘ ਜੀ ਸੀਹੋਂਵਾਲੀਆਂ ਦੇ ਘਰ ਦੌਰੇ ਦਾ ਉਤਾਰਾ ਸੀ ਤੇ ਬੂਟਾ ਸਿੰਘ ਜੀ ਭੀ ਇਸੇ ਘਰ ਆਏ ਹੋਏ ਸੀ। ਸਤਿਗੁਰੂ ਜੀ ਰਾਤ ਹੀ ਬਾਬੇ ਬੂਟਾ ਸਿੰਘ ਜੀ ਨੂੰ ਸਿੱਖ ਤੋਂ ਕਹਾ ਭੇਜਿਆ ਕਿ ਅਜ ਪਿਛਲੀ ਰਾਤੇ ਆਪ ਦਾ ਇਸ਼ਨਾਨ ਮੈਂ ਹੱਥੀਂ ਕਰਵਾਵਾਂਗਾ, ਤੁਸਾਂ ਆਪ ਨਹੀਂ ਕਰਨਾ। ਬਾਬਾ ਜੀ ਦੋ ਤਿੰਨ ਵਾਰ ਕਿਹਾ, ਕੀ ਗਲ ਏ ? ਤਾਂ ਸਤਿਗੁਰੂ ਜੀ ਉਤਰ ਦਿਤਾ, ਮੇਰੀ ਮਰਜ਼ੀ, ਬਾਬਾ ਜੀ ਨੂੰ ਪੁਛਣ ਨਾਲ ਕੀ। ਸਤਿਗੁਰੂ ਜੀ ਪਿਛਲੀ ਰਾਤੇ ਉਠ ਜੰਗਲ ਹੋ ਦਾਤਣ ਇਸ਼ਨਾਨ ਕਰ ਸਿਰ ਤੇ ਪਰਨਾ, ਤੇੜ ਕਛਹਿਰਾ ਪਹਿਰ ਗਾਗਰ ਫੜ ਡਿੱਗੀ ਤੇ ਖੜ ਬਾਬਾ ਬੂਟਾ ਸਿੰਘ ਜੀ ਨੂੰ ਕੰਢੇ ਤੇ ਬਹਾ ਬਸਤਰ ਲਾਹ ਸਿਰੋਂ ਗਾਗਰਾਂ ਪਾਣ ਲਗੇ। ਬਾਬਾ ਜੀ ਕਹਿਣ ਮੈਂ ਆਪ ਕਰ ਲੈਂਦਾ ਹਾਂ। ਠੰਡ ਨਾਲ ਮਰ ਜਾਵਾਂਗਾ। ਹੋਰ ਸਿਖ ਡਿਗੀ ਨੇੜੇ ਲਕੜਾਂ ਦਾ ਢੇਰ ਲਾ ਭਾਂਬੜ ਬਾਲ ਗਾਗਰ ਫੜਨ ਦੀ ਭੀ ਅਰਜ਼ ਕਰਨ। ਪਰ ਸਤਿਗੁਰੂ ਜੀ ਸਭ ਨੂੰ ਕਿਹਾ, ਇਹ ਮੇਰੀ ਤੇ ਬਾਬਾ ਬੂਟਾ ਸਿੰਘ ਦੀ ਹੀ ਖੇਡਬਾਜ਼ੀ ਹੈ। ਇਹ ਨਾ ਕਰੋ। ਮਰਦੇ ਨਹੀਂ, ਨਾ ਮੈਨੂੰ ਠੰਢ ਲਗਦੀ ਏ। ਸਤਿਗੁਰੂ ਜੀ ਸਤ ਗਾਗਰਾਂ ਬਾਬਾ ਜੀ ਦੇ ਸਿਰੋਂ ਵਹਾ ਕਛਹਿਰਾ ਪਰਨਾ ਤੇ ਲੋਈ ਦਿਤੇ। ਸਵੇਰੇ ਆਸਾ ਦੀ ਵਾਰ ਦੇ ਭੋਗ ਬਾਦ ਸਿੱਖਾਂ ਸਤਿਗੁਰੂ ਜੀ ਪਾਸੋਂ ਅਰਜ਼ ਕਰ ਪੁਛਿਆ, ਸਚੇ ਪਾਤਿਸ਼ਾਹੋ ਅਸਾਂ ਡਿੱਗੀ ਦਾ ਜਲ ਕੱਕਰ ਭੰਨ ਠੰਡਾ ਲੇ ਗਰਮ ਕਰ ਇਸ਼ਨਾਨ ਕੀਤੇ ਹਨ, ਪਰ ਬਾਬਾ ਜੀ ਤੇ ਇਤਨੀਆਂ ਗਾਗਰਾਂ ਠੰਡੇ ਜਲ ਦੀਆਂ ਕਿਸ ਲਈ ਪਾਈਆਂ ? ਸਤਿਗੁਰੂ ਜੀ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਦਾ ਬਚਨ, ਸਿੱਖ ਸ਼ਰਧਾ ਤੇ ਸਿਦਕ ਨਾਲ ਠੰਢੇ ਜਲ ਇਸ਼ਨਾਨ ਕਰੇ ਕਦੇ ਨਮੂਨਿਆ ਨਹੀਂ ਹੁੰਦਾ। ਮੈਂ ਉਹ ਬਚਨ ਅੱਜ ਅਜ਼ਮਾਇਆ ਹੈ। ਜੋ ਸਤਿਗੁਰੂ ਜੀ ਹੁਕਮਨਾਮੇ ਵਿਚ ਲਿਖਿਆ ਹੈ। 'ਜਬ ਲਗ ਨ ਦੇਖੇ ਆਪਣੀ ਨੈਣੀਂ, ਤਬ ਲਗ ਨਾ ਪਤੀਜੇ ਗੁਰ ਕੀ ਬੈਣੀ।' ਚੇਤ ਦੇ ਅੱਧ ਨੇੜੇ ਸੇਖਵੀਂ ਜ਼ਿਲਾ ਸ਼ੇਖੂਪੁਰੇ ਦੀ ਸੰਗਤ ਮਿਲ ਸੰਜਮ ਨੇਮ ਸਤਿਗੁਰੂ ਜੀ ਦਾ ਦੱਸਿਆ ਰਖ ਭਜਨ ਬਾਣੀ ਕੀਤਾ। ਤੇ ਮੇਲਾ ਭੀ ਕੀਤਾ। ਸਤਿਗੁਰੂ ਜੀ ਭੀ ਹਜ਼ੂਰੀ ਜਥੇ ਸਮੇਤ ਦਰਸ਼ਨ ਦਿਤੇ। ਰਾਗ ਸ਼ਬਦ ਕੀਰਤਨ ਦੋ ਦਿਨ ਹੋਇਆ। ਆਸਾ ਦੀ ਵਾਰ ਦੇ ਭੋਗ ਬਾਦ ਗ੍ਰੰਥ ਸਾਹਿਬ ਦੇ ਆਏ ਹਵਨ ਹੋ ਵੇਦੀ ਗੱਡੀ। ਕੋਲ ਦੋ ਜੋੜੇ ਅਨੰਦਾਂ ਜੋਗ ਬੈਠੇ। ਅੰਮ੍ਰਿਤ

---

* ਇਹ ਭਾਨ ਸਿੰਘ ਜੀ ਤੇ ਸ਼ਰਧਾ ਸਿੰਘ ਜੀ ਨਕੋੜੇ ਜੀਵਨ ਨੱਗਰ ਨੇੜੇ ਹੁਣ ਵਸਦੇ ਹਨ। ਤੇ ਦਸਦੇ ਹਨ ਸਤਿਗੁਰੂ ਜੀ ਸਭੋ ਪਧਰੀ ਦੀ ਨੂੰ ਪਰਖਣ ਵਾਂਗੂ ਬਾਬਾ ਜੀ ਨੂੰ ਪਰਖ ਵਿਚ ਪਾ ਪੂਰਾ ਕੀਤਾ ਸੀ।

ਛਕਾਇਆ। ਤੇ ਇਕ ਜੋੜੇ ਸਰਦਾਰਾ ਸਿੰਘ ਮੱਜੂ-ਚੱਕ ਦੇ ਤੇ ਸਵਰਨ ਕੌਰ ਸੇਖਵਾਂ ਦੀ ਦਾ ਅਨੰਦ ਲਾਵਾਂ ਪੜ੍ਹ ਹੋ ਗਿਆ। ਦੂਜੇ ਜੋੜੇ ਵਰਿਆਮ ਸਿੰਘ ਮੱਜੂ-ਚੱਕ ਦੇ ਤੇ ਕਰਤਾਰ ਕੌਰ ਸੇਖਵਾਂ ਦੀ ਅਜੇ ਬੈਠੇ ਹੀ ਸੀ ਤਾਂ ਸਤਿਗੁਰੂ ਜੀ ਨੂੰ ਪਤਾ ਲਗਾ ਕਿ ਸਰਦਾਰਾ ਸਿੰਘ ਸੁਨਿਆਰੇ ਸਿੱਖ ਨੇ ਹਾਣੀ ਵਰਿਆਮ ਸਿੰਘ ਨੂੰ ਨਵਾਂ ਕੂਕਾ ਬਣਾ ਸਾਕ ਦਿਵਾਇਆ ਏ। ਸਤਿਗੁਰੂ ਜੀ ਸ਼ਭ ਵੇਰਵਾ ਸਹੀ ਕਰ ਸਰਦਾਰਾ ਸਿੰਘ ਨੂੰ ਭੀ ਹੋਏ ਅਨੰਦ ਵਲੋਂ ਜਵਾਬ ਦੇ ਦਿੱਤਾ। ਬੈਠੇ ਜੋੜੇ ਨੂੰ ਉਠਾ ਦਿਤਾ। ਸਰਦਾਰਾ ਸਿੰਘ ਬਹੁਤ ਰੋਇਆ ਤਾਂ ਸਤਿਗੁਰੂ ਜੀ ਕਿਹਾ, ਜੇ ਤੁਸੀਂ ਸਿੱਖ ਸਜੇ ਰਹੋ ਤਾਂ ਸਾਕ ਹੋਰ ਹੋ ਜਾਣਗੇ। ਸਰਦਾਰਾ ਸਿੰਘ ਓਵੇਂ ਹੀ ਸਿਦਕ ਵਿਚ ਰਿਹਾ ਤੇ ਅਨੰਦ ਹੋਰ ਥਾਂ ਹੋ ਗਿਆ। ਹੁਣ ਇਹ ਭੁਪਾਲ ਰਿਆਸਤ ਵਿਚ ਰਹਿੰਦਾ ਹੈ ਤੇ ਨਾਮਧਾਰੀ ਹੀ ਪੱਕਾ ਹੈ। ਵਰਿਆਮ ਸਿੰਘ ਨੇ ਸੇਖਵਾਂ ਦੇ ਜਵਾਹਰ ਸਿੰਘ ਤੇ ਭਾਗਨ, ਕਰਤਾਰ ਕੌਰ ਦੇ ਪਿਤਾ ਮਾਤਾ ਨੂੰ ਗੁਪਤ ਜ਼ੋਰ ਲਾਇਆ ਤੇ ਵਿਆਹ। ਮੰਗਿਆ। ਜਦ ਉਨ੍ਹਾਂ ਨਾ ਮੰਨਿਆ ਤਾਂ ਉਸ ਕੱਛ ਲਾਹ ਦਿੱਤੀ। ਕਰਤਾਰ ਕੌਰ ਦਾ ਅਨੰਦ ਫਿਲੌਕੇ ਹੋਇਆ। ਹੁਣ ਇਹ ਸੰਤ ਨਗਰ ਸੁਖੀ ਵਸਦੀ ਹੈ। ਮੈਂ ਭਾਵੇਂ ਇਸ ਮੇਲੇ ਤੇ ਸੇਖਵਾਂ ਗਿਆ ਹੋਇਆ ਸਾਂ ਪਰ ਇਹ ਨਾਮ ਪੂਰੇ ਕਰਤਾਰ ਕੌਰ ਤੋਂ ਪੁਛ ਲਿਖੇ ਨੇ। ਸੇਖਵਾਂ ਦੇ ਸੁੰਦਰ ਸਿੰਘ ਤੇ ਵੀਰ ਕੌਰ ਸਵਰਨ ਕੌਰ ਦੇ ਮਾਤਾ ਪਿਤਾ ਨੂੰ ਲੋਕਾਂ ਕਿਹਾ, ਤੁਸੀਂ ਧੀ ਨੂੰ ਸਰਦਾਰਾ ਸਿੰਘ ਨਾਲ ਤੋਰ ਦਿਓ। ਕਿਉਂਕਿ ਅਨੰਦ ਹੋ ਚੁਕਾ ਹੈ। ਤਾਂ ਉਨ੍ਹਾਂ ਉਤਰ ਦਿਤਾ, ਅਸੀਂ ਭੀ ਸਤਿਗੁਰੂ ਜੀ ਦੇ, ਤੇ ਧੀ ਭੀ ਸਤਿਗੁਰੂ ਜੀ ਦੀ। ਤੁਸੀਂ ਸਾਨੂੰ ਅਜਿਹੀਆਂ ਸਲਾਹਾਂ ਹੀ ਨਾ ਦਿਓ। ਤੁਸੀਂ ਨਹੀਂ ਸੁਣਿਆ ਮੁਸਤਾਨੇ ਪੜ੍ਹਦੇ ਹਨ, 'ਨਾਲੇ ਜੱਗ ਰਖਣਾ ਨਾਲੇ ਪ੍ਰੀਤ ਨਿਭਾਉਣੀ, ਸੁਣ ਵੇ ਜੀਆ ਤੇਰੀ ਰਹਿ ਨਹੀਂਓਂ ਆਉਣੀ।' ਕੁਝ ਚਿਰ ਬਾਦ ਸੁੰਦਰ ਸਿੰਘ ਜੀ ਨੂੰ ਸਤਿਗੁਰੂ ਜੀ ਬੀਬੀ ਨਾਲ ਲੈ, ਲਾਹੌਰ ਆਉਣ ਦਾ ਹੁਕਮ ਦਿੱਤਾ। ਸੰਤ ਜੀ ਹਾਜ਼ਰ ਹੋਏ। ਸਤਿਗੁਰੂ ਜੀ ਭੈਣੀ ਸਾਹਿਬ ਦੇ ਦੇਵਾ ਸਿੰਘ ਸੁਨਿਆਰੇ ਨਾਲ ਅਰਦਾਸਾ ਕਰ ਬੀਬੀ ਸਵਰਨ ਕੌਰ ਟੋਰ ਦਿਤੀ। ਇਹ ਸੰਤ ਸੁੰਦਰ ਸਿੰਘ ਜੀ ਹੁਣ ਸਮੇਤ ਪਰਿਵਾਰ ਸਿਆਮ ਵਲ ਹੀ ਰਹਿੰਦੇ ਹਨ। ਦੇਵਾ ਸਿੰਘ ਗੁਪਤ ਸਤਿਗੁਰੂ ਜੀ ਨੂੰ ਮੱਥਾ ਟੇਕਣ ਲਗਾ। ਸਤਿਗੁਰੂ ਜੀ ਪਰੇ ਕੀਤਾ ਤੇ ਕਿਹਾ, ਅਸਾਂ ਫਜ਼ੂਲ-ਖਰਚ ਰੋਕੇ ਹਨ।

ਚੇਤਰ ਦਾ ਮਹੀਨਾ ਜਿਵੇਂ ਸਤਿਗੁਰੂ ਜੀ ਵਲੋਂ ਹੁਕਮ ਸੀ ਅੰਮ੍ਰਿਤਸਰ ਦੇ ਜ਼ਿਲੇ ਦੀ ਸਾਧ ਸੰਗਤ ਝੰਡੇਰੀਂ ਸੰਜਮ ਨੇਮ ਭਜਨ ਬਾਣੀ ਦਾ ਕੀਤਾ। ਅੰਮ੍ਰਿਤ ਵੇਲੇ ਆਸਾ ਦੀ ਵਾਰ ਸਾਰਾ ਦਿਨ ਗੁਰਬਾਣੀ ਪੜ੍ਹਨੀ ਜਾਂ ਸ਼ਬਦ ਵਿਚਾਰ ਕਥਾ ਕਰਨੀ, ਨਿਰੋਲ ਕੀਰਤਨ ਕਰਨਾ, ਰਹਿਰਾਸ ਦਾ ਪਾਠ ਇਕ ਸਿੱਖ ਕਰਨਾ, ਸਭ ਨੇ ਸੁਣਨਾ, ਦੀਵਾਨ ਲਾ ਰਾਤ ਕੀਰਤਨ ਸੋਹਿਲਾ ਪੜ੍ਹਨਾ ਜਗਤ ਦਾ ਰੌਲਾ ਨਾ ਹੋਣਾ। ਅਖੰਡ ਪਾਠ ਦੇ ਸਮੇਂ ਸਤਿਗੁਰੂ ਜੀ ਦਰਸ਼ਨ ਦਿੱਤੇ। ਸੰਗਤ ਵਲੋਂ ਭੇਟਾ ਧਰੀ ਭੀ ਸਤਿਗੁਰੂ ਜੀ ਇਨ੍ਹਾਂ ਮੇਲਿਆਂ ਤੇ ਨਾ ਲੈਂਦੇ ਤੇ ਕਹਿੰਦੇ, ਜੋ ਗੁਰ ਮਾਰਗ ਦੀ ਚਾਲ ਤੇ ਚਲਣਾ ਹੈ, ਇਸ ਵਿਚ ਹੀ ਸਭ ਸੇਵਾ ਆ ਜਾਂਦੀਆਂ ਹਨ। ਸੰਤ ਜੀਉਣ ਸਿੰਘ ਜੀ ਮਸਾਂ ਅਰਜ਼ ਕਰ ੧।) ਸਤਿਜੁਗ ਤੇ ਸਵਾ ਵਿਦਿਆਲੇ ਜੋਗ ਭੇਟਾ ਮਨਾਈ। ਸਤਿਗੁਰੂ ਜੀ ਤੇ ਸਭ ਸਾਧ ਸੰਗਤ ਐਸੇ ਮੇਲਿਆਂ ਵਿਚ ਵੈਰਾਗੀ ਜੋੜੇ ਹੀ ਹੋਏ ਜੁੜ ਨੇਮ ਨਿਭਾਉਂਦੇ ਤੇ ਵੈਰਾਗੀ ਹੋਏ ਰਹਿੰਦੇ ਸਨ। ਸੰਤ ਰਤਨ ਸਿੰਘ ਜੀ ਕੂਕਾ ਨੇ ਸੰਧਵੀਂ ਆਪ ਦੇ ਪਿਤਾ ਭਗਵਾਨ ਸਿੰਘ ਜੀ ਦੀ ਚੜ੍ਹਾਈ ਦਾ ਮੇਲਾ ਕੀਤਾ। ਸੰਤ ਗੰਗ ਸਿੰਘ ਜੀ, ਮੁਨਸ਼ਾ ਸਿੰਘ, ਦਸੌਂਧਾ ਸਿੰਘ ਤੇ ਜੈ ਸਿੰਘ ਜੀ ਰਾਗੀ ਦੀਵਾਨ ਲਾਏ। ਸਤਿਗੁਰੂ ਜੀ ਦਰਸ਼ਨ ਦਿੱਤੇ। ਮੇਲੇ ਦਾ ਰਸ ਬਣਿਆ ਦੇਖ ਸਤਿਗੁਰੂ ਜੀ ਬਚਨ ਕੀਤਾ, ਸਿੱਖ ਦਾ ਮਰਨੇ ਪਰਨੇ

ਤੋਂ ਪਤਾ ਲਗਦੇ। ਹੁਣ ਇਹ ਕੂਕਾ ਜੀ ਦਮਦਮੇ ਰਹਿੰਦੇ ਹਨ। ਜੀਵਨ ਨਗਰੋਂ ਨੇੜੇ ਹੀ।

ਗੁਰੂ ਹਰੀ ਸਿੰਘ ਜੀ ਦੇ ਸਮੇਂ ਭੀ ਭਾਣੇ ਨੂੰ ਮੁਖ ਰਖ ਕੇ ਬਿਰਧ ਤੇ ਮਾੜੇ ਪਸੂ ਗਰਮੀਆਂ ਦੀ ਬਹਾਰੇ ਬਿਰਾਜ ਵਲੋਂ ਹੁੰਦੇ ਬੀਕਾਨੇਰ ਵਲ ਸੁਹੇਵੇ ਸਾਹਿਬ ਦੇ ਨੇੜ ਵਲ ਭੇਜਦੇ ਸੀ। ਏਕ ਸਮੇਂ ਸਿੱਖ ਹਨੂੰਮਾਨਗੜ੍ਹ ਗੰਗਾ ਨਗਰ ਤੇ ਸੂਰਤਗੜ੍ਹ ਵਿਚਾਲੇ ਲਾਲਗੜ੍ਹ ਦੀ ਢਾਬ ਤੇ ਪਸੂ ਲੈ ਗਏ ਸੀ। ਰਾਤ ਚੋਰ ਪਿਆ ਤੇ ਸਿੱਖਾਂ ਤੋਂ ਮਾਰਿਆ ਗਿਆ। ਉਸ ਦੇ ਵਾਰਸਾਂ ਲੱਥ ਨਭ ਸਾਂਭੀ। ਪੁਲਸ ਪਤਾ ਲਗਣ ਤੇ ਚੋਰ ਦੇ ਵਾਰਸਾਂ ਨੂੰ ਹੀ ਤਾੜਨਾ ਕੀਤੀ। ਕਿ ਤੁਸਾਂ ਦੇ ਹੀ ਦੋਵੇਂ ਦੋਸ਼ ਸਨ। ਚੋਰੀ ਤੇ ਲੋਥ ਲੁਕਾਣੀ। ਬਾਬਾ ਖੁਸ਼ਾਲ ਸਿੰਘ ਬਿਰਾਜ ਵਾਲਿਆਂ ਚੋਰ ਦੇ ਵਾਰਸਾਂ ਨੂੰ ਬਾਹਰੇ ਦੀ ਬਰਾਦਰੀ ਲਿਆ ਸਮਝਾ ਮੁਕਦਮਾ ਨਾ ਕਰਨ ਦਿੱਤਾ ਤੇ ਗੁਰੂ ਹਰੀ ਸਿੰਘ ਜੀ ਨੂੰ ਸਭ ਵਾਰਤਾ ਜਾ ਭੈਣੀ ਸਾਹਿਬ ਸੁਣਾਈ। ਗੁਰੂ ਜੀ ਕਿਹਾ, ਜਦ ਗੁਰੂ ਕੇ ਲੰਗਰੋਂ ਗੁਰੂ ਘਾਤੀ ਨੂੰ ਭੀ ਨਿਰਾਸ ਨਾ ਤੋਰਨ ਦਾ ਹੁਕਮ ਹੈ ਤਾਂ ਚੋਰ ਨੂੰ ਕਿਉਂ ਸਿੱਖਾਂ ਮਾਰ ਹੀ ਦਿੱਤਾ। ਉਸ ਦੀ ਪੂਛ ਲੋੜ ਪੂਰੀ ਕਰਦੇ। ਗੁਰੂ ਜੀ ਕਿਹਾ, ਜਾ ਕੇ ਵੱਗ ਵਿਚੋਂ ਚੋਣਵੀਂ ਮੱਝ ਉਸ ਦੇ ਵਾਰਸਾਂ ਨੂੰ ਦਿਓ ਤੇ ਬਾਬਾ ਜੀ ਓਵੇਂ ਹੀ ਆ ਗੁਰੂ ਕਾ ਹੁਕਮ ਦੱਸ ਮੱਝ ਦਿੱਤੀ। ਕਈ ਲੋਕ ਗੁਰੂ ਜੀ ਦਾ ਇਹ ਉਦਾਰਤਾ ਭਰਿਆ ਸਲੂਕ ਸੁਣ ਨਿਮਾਣੀ ਦੇ ਮੇਲੇ ਤੇ ਆਏ ਤੇ ਭਜਨ ਪੁਛ ਸਿੱਖ ਸਜੇ। ਤੇ ਦੁਸ਼ਮਣੀ ਪੈਣ ਦੇ ਥਾਂ ਬੀਕਾਨੇਰ ਦੇ ਇਲਾਕੇ ਵਿਚ ਸਗੋਂ ਗੁਰੂ ਘਰ ਤੇ ਸ਼ਰਧਾ ਹੋਈ। ਜਿਵੇਂ ਗੁਰੂ ਹਰੀ ਸਿੰਘ ਜੀ ਦੇ ਸਮੇਂ ਹੁੰਦਾ ਸੀ, ਕੁਝ ਗੜਬੜੀ ਦੇ ਦੋਸ਼ ਵਿਚ ਪੈਣ ਤੇ ਬਿਰਧ ਸਾਧਾਂ ਦਾ ਫਿਕਰ ਖਿਆਲ ਤਿਵੇਂ ਹੀ ਹੁਣ ਸਤਿਗੁਰੂ ਜੀ ਤੇ ਸਾਧ ਸੰਗਤ ਦੇਸ਼ ਵਿਚ ਗੜਬੜੀ ਦੇਖ ਰਾਮਨੌਮੀ ਤੇ ਮੁਹਰਮ ਜਹੇ ਤਿਓਹਾਰਾਂ ਤੇ ਹਿੰਦੂ ਮੁਸਲਿਮ ਫਸਾਦ ਹੁੰਦੇ ਸੁਣ ਸ਼ਹਿਰਾਂ ਵਿਚ ਇਟਲੀ ਐਬੇਸੀਨੀਆ ਦੀ ਤੇ ਹਿਟਲਰ ਜਰਮਨੀ ਦੇ ਜ਼ੋਰ ਨੇ ਲੰਡਨ ਤੇ ਫਰਾਂਸ ਨੂੰ ਡਰ ਪਾਇਆ ਹੋਇਆ ਸੀ। ਭਾਵੇਂ ਜੰਗ ਦੂਰ ਸੀ ਪਰ ਕਾਂਬਾ ਸਭ ਦੇਸਾਂ ਨੂੰ ਲੱਗਾ ਸੀ। ਤੇ ਹਿੰਦੁਸਤਾਨ ਵਿਚ ਵੋਟ ਪੈ ਵਜ਼ੀਰ ਬਣਨ ਦੇ ਪਾਰੋਂ ਭੀ ਆਪਾ-ਧਾਪੀ ਪਈ ਹੋਈ ਜਾਣ ਨਾਮਧਾਰੀ ਭੀ ਬੀਕਾਨੇਰ ਤੇ ਹੋਰ ਭੈਣੀ ਸਾਹਿਬ ਪਹਾੜ ਵਲ ਜਾ ਰਹੇ ਸਨ। ਜੋ ਬਚਨ ਗੁਰੂ ਹਰੀ ਸਿੰਘ ਕੀਤਾ ਕਰਦੇ ਸਨ ਕਿ ਭਾਣੇ ਦਾ ਸਮਾਂ ਯਾਦ ਤੇ ਸਾਹਵੇਂ ਤੇ ਚੇਤੇ ਆ ਮੈਨੂੰ ਕਾਂਬਾ ਆਉਂਦਾ ਹੈ ਤੇ ਕਹਿੰਦੇ ਸੀ, ਜੋ ਕੂਕਾ ਅੱਠਾਂ ਪਹਿਰਾਂ ਵਿਚ ਇਕ ਵੇਰਾਂ ਭੀ ਭਾਣੇ ਦੇ ਸ਼ਬਦ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਦੇ ਬਚਨ ਨਹੀਂ ਕਰਦਾ, ਉਹ ਸਿੱਖ ਨਹੀਂ ਰਹਿੰਦਾ। ਅਰਥਾਤ ਜਿਨੂੰ ਔਖਾ ਸਮਾਂ ਤੇ ਮੀਤ ਮਿਲਾਪ ਦਾ ਚੇਤਾ ਅਠੀਂ ਪਹਿਰੀਂ ਵੀ ਚੇਤੇ ਨਹੀਂ ਆਉਂਦਾ ਉਹ ਭੈਵਾਨ ਤੇ ਭਗਤੀਵਾਨ ਨਹੀਂ ਰਹਿੰਦਾ। ਉਹ ਦੁਨੀਆਂ ਦੇ ਰੁਝੇਵੇਂ ਵਾਲਾ ਇਵੇਂ ਜਿਹਾ ਹੀ ਹੋ ਜਾਂਦਾ ਹੈ। ਇਹ ਬਚਨ ਅੰਦਰ ਵਸਾ ਸਤਿਗੁਰੂ ਜੀ ਤੇ ਸਿੱਖ ਭਾਣੇ ਦੇ ਬਚਨ ਕਰਦੇ। ਤੇ ਸੰਤ ਮੰਡਲੀ ਭੀ ਹਰ ਰੋਜ਼ ਕਰਦੇ। ਵੈਰਾਗੀ ਤੇ ਆਸ਼ਕੀ ਸੁਭਾ ਵਰਤਦੇ। ਤੇ ਨਾਮਧਾਰੀ ਸਤਿਗੁਰੂ ਜੀ ਤੋਂ ਭਾਣੇ ਦੇ ਸਮੇਂ ਦੇ ਬਚਨ ਪੁਛਦੇ। ਭਾਣੇ ਨੂੰ ਮੁਖ ਰਖ ਕਪੂਰ ਸਿੰਘ ਵਲਟੋਹੇ ਦਾ ਆਪਣੇ ਪੁਤਰਾਂ ਧਾਰਾ ਸਿੰਘ ਤੇ ਭਾਨ ਸਿੰਘ ਸਣੇ ਸੂਰਤਗੜ੍ਹ ਜ਼ਿਲੇ ਦੇ ਤਲਵਾੜੇ ਨਗਰ ਵਿਚ ਠਾਕਰ ਬਹਾਦਰ ਸਿੰਘ ਦੇ ਖੂਹ ਤੇ ਪਹਿਲੋਂ ਕੁਝ ਚਿਰ ਆ ਰਿਹਾ ਸੀ। ਪਰ ਇਸ ਵਾਰੀ ਨਾ ਪਰਤਦੇ ਖਿਆਲ ਨਾਲ ਨਾ ਆਏ ਸੀ। ਟਿਬੀ ਆ ਟਿਕੇ ਵੋਟ ਲੈਣ ਦੀ ਲਾਲਸਾ ਪਾਰੋਂ ਕਾਂਗਰਸ ਹਰੀਜਨਾਂ ਨਾਲ ਖਾਣ ਲੱਗੀ। ਅਕਾਲੀ ਚੂਹੜੇ ਚਮਾਰਾਂ ਨੂੰ ਨਾਲ ਰਲਾਂਦੇ ਤੇ ਆਖਦੇ, ਦਸਮ ਜੀ ਇਕੋ ਬਾਟਾ ਕੀਤਾ ਹੈ। ਇਹ ਨਾ ਸੋਚਦੇ ਕਿ ਮਜ਼ਹਬੀ ਵੱਖ ਹੀ ਰਖੇ ਹਨ ਤੇ ਉਨ੍ਹਾਂ ਪੰਜਾਂ ਨੂੰ ਅੰਮ੍ਰਿਤ ਪਹਿਲੋਂ ਛਕਾਇਆ ਜੋ ਜਾਤੀ ਰਲ ਸਕਦੀਆਂ ਸੀ ਜਿਵੇਂ ਗੁਰੂ

ਨਾਨਕ ਜੀ ਮਰਦਾਨੇ ਨੂੰ ਤੇ ਛੇਵੇਂ ਗੁਰਾਂ ਨੇ ਕੌਲਾਂ ਨੂੰ ਵੱਖ ਰਖਿਆ ਸੀ, ਤਿਵੇਂ ਗੁਰੂ ਜੀ ਤੁਰਕ ਤੇ ਮਜ਼ਹਬੀ ਵੱਖ ਹੀ ਰਖੇ ਹਨ। ਸਤਿਗੁਰੂ ਜੀ ਸਿੱਖਾਂ ਨੂੰ ਕਹਿੰਦੇ, ਅਸਾਂ ਅੰਗਰੇਜ਼ ਨਾਲ ਨਾ-ਮਿਲਵਰਤਣ ਰਖਣੀ ਹੈ ਤੇ ਦੇਸ਼-ਭਗਤਾਂ ਨਾਲ ਭੀ ਦੇਸ਼ ਦੀ ਸੇਵਾ ਦਾ ਕੰਮ ਕਰਨਾ ਹੈ। ਪਰ ਧਰਮ ਆਪਣੇ ਨੂੰ ਭੀ ਪੱਕਾ ਰਖਣਾ ਹੈ। ਕਿਸੇ ਨਾਲ ਵੈਰ ਨਹੀਂ ਕਰਨਾ ਤੇ ਰੋਟੀ ਬੇਟੀ ਦੀ ਸਾਂਝ ਤ੍ਰਿੰਨਾਂ ਵਰਨਾਂ ਵਿਚ ਹੀ ਕਰਨੀ ਹੈ। ਇਹ ਵੋਟ ਅੰਗਰੇਜ਼ ਦੀ ਕਾਢ ਹੈ। ਭਲਾ ਗੁਰੂ ਨਾਨਕ ਤੇ ਧਰੂਹ ਪ੍ਰਹਿਲਾਦ ਨੂੰ ਕਿਸ ਵੋਟ ਪਾ ਵਡਿਆਂ ਬਣਾਇਆ ਸੀ। ਵੋਟ ਤਦੋਂ ਹੀ ਬਣੇ ਹਨ ਜਦ ਤੋਂ ਝੂਠੇ ਵਧੇ ਹਨ। ਇਹ ਅੰਗਰੇਜ਼ ਦੀ ਚਾਲ ਹੈ ਕਿ ਪਾਟੇ ਰਹਿਣ। ਅੰਗਰੇਜ਼ ਨੇ ਸਿੱਖੀ ਰਾਜ ਨੂੰ ਪਾੜੋ ਤੇ ਰਾਜ ਕਰੋ ਦੀ ਨੀਤੀ ਨੂੰ ਵਰਤ ਜਿਵੇਂ ਪੰਜਾਬ ਤੇ ਹਿੰਦੁਸਤਾਨ ਤੇ ਰਾਜ ਜਮਾਇਆ ਹੈ, ਉਸੇ ਨੂੰ ਵਰਤ ਹਰ ਸਮੇਂ ਰਾਜ ਕਾਇਮ ਰਖਣ ਦੇ ਤਮ੍ਹੇ ਨੂੰ ਪੂਰਾ ਕਰਦਾ ਹੈ।

ਸਤਿਗੁਰੂ ਜੀ ਇਤਫਾਕ ਨਾਲ ਮਿਲ ਰਹਿਣ ਤੇ ਅੰਗਰੇਜ਼ ਆਖੇ ਖਹਿਣ ਤੋਂ ਰੋਕਦੇ। ਮੁਸਲਮਾਨਾਂ ਵਿਚ ਕਾਦੀਆਂ ਦੇ ਮਿਰਜ਼ਾ ਗੁਲਾਮ ਅਹਿਮਦ ਜੀ ਦਾ ਮੱਤ ਜਾਰੀ ਕੀਤੇ ਅਹਿਮਦੀ ਮੱਤ, ਨਾਮਧਾਰੀਆਂ ਵਾਂਗੂ ਸਦਾ ਦੇਹਧਾਰੀ ਗੁਰੂ ਦਾ ਮੰਨਣ ਵਾਲਾ ਤੇ ਫਿਰ ਸਦਾ ਗੁਰੂ ਦੀ ਲੋੜ ਨੂੰ ਮੰਨਦਾ ਹੈ। ਜਿਸ ਦੇ ਖਾਸ ਨੇਮਾਂ ਵਿਚ ਨੇਮ ਹੈ ਕਿ ਤੁਸੀਂ ਜਿਸ ਰਾਜ ਵਿਚ ਹੋਵੋ ਉਸ ਦੇ ਕਾਨੂੰਨਾਂ ਨੂੰ ਮੰਨੋ ਕਿਉਂਕਿ ਰਾਜ ਰੱਬ ਵਲੋਂ ਮਿਲਿਆ ਹੁੰਦਾ ਹੈ। ਦੋਸ਼ ਜੇ ਕੋਈ ਹੁੰਦਾ ਹੈ ਤਾਂ ਉਹ ਰਾਜ ਸਿਰ ਹੁੰਦਾ ਹੈ ਜਿਵੇਂ ਰਾਧਾ-ਸੁਆਮੀ ਮੱਤ ਦੇ ਮੰਨਣ ਵਾਲਿਆਂ ਨੂੰ ਹੁਕਮ ਏ, ਤੁਸੀਂ ਕਿਸੇ ਨਾਲ ਬਹਿਸ ਨਾ ਕਰੋ। ਆਪਣੇ ਰਹੱਸ ਵਿਚ ਰਵੋ। ਸਤਿਗੁਰੂ ਜੀ ਐਸੀਆਂ ਸ਼ਾਖਾਂ ਦੇ ਨਾਮਧਾਰੀਆਂ ਨੂੰ ਕਹਿੰਦੇ, ਤੁਸੀਂ ਨਾਮ ਜਪੋ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਿੱਤੇ ਆਦਰਸ਼ ਅੰਗਰੇਜ਼ ਨਾਲ ਨਾ-ਮਿਲਵਰਤਣ ਰਖਦਿਆਂ ਦੇਸ਼-ਭਗਤੀ ਦਾ ਕੰਮ ਕਰਨਾ ਤੇ ਆਪਣੇ ਧਰਮ ਨੂੰ ਪੱਕੇ ਨੇਮ ਨਾਲ ਨਿਭਾਉਣਾ ਤੁਹਾਡਾ ਧਰਮ ਹੈ। ਤੇ ਸਤਿਗੁਰੂ ਜੀ ਦੇ ਬਚਨਾਂ ਤੇ ਪ੍ਰਤੀਤ ਕਰਕੇ ਉਨ੍ਹਾਂ ਦੇ ਹੁਕਮ ਦੀ ਕਾਰ ਕਰੋ ਤੇ ਉਨ੍ਹਾਂ ਦੇ ਦਰਸ਼ਨ ਨਮਿਤ ਹੀ ਸਭ ਕੁਝ ਕਰੋ। ਭਾਵੇਂ ਪੁਰਾਣੇ ਕੂਕਿਆਂ ਵਾਲੀ ਕਰੜੀ ਕਾਰ ਹੁਣ ਘਟਦੀ ਜਾਪਦੀ ਏ, ਪਰ ਫੇਰ ਭੀ ਜਿਤਨੀ ਹੋ ਸਕੇ, ਉਹ ਮਰਯਾਦਾ ਕਰੀ ਹੀ ਚਲੋ।

ਨਾਮਧਾਰੀ ਗਰੀਬ ਸਿੱਖਾਂ ਲਈ ਫੰਡ ਵਿਚ ਹਿੱਸਾ ਪਾਉ ਫਜ਼ੂਲ-ਖਰਚੀਆਂ, ਦਾਜ ਪਾਜ ਜਗਤ ਰਿਵਾਜ ਤੋਂ ਬਚੋ। ਇਸ ਸਤਿਗੁਰੂ ਜੀ ਦੇ ਹੁਕਮ ਦੀ ਕਈ ਜਥੇਦਾਰਾਂ ਤੇ ਸੂਬਿਆਂ ਨੇ ਚੰਗੀ ਪੈਰਵੀ ਕੀਤੀ। ਸੂਬਾ ਸਹੀਆ ਸਿੰਘ ਜੀ ਮਠੌਡੇ, ਦਸੌਂਧਾ ਸਿੰਘ ਜੀ ਨੱਗਰ ਆਦਿ ਜ਼ਿਲਾ ਜਲੰਧਰ ਵਿਚ ਬਹੁਤ ਕੰਮ ਕੀਤਾ। ਇਸ ਸਮੇਂ ਫੀਰੋਜ਼ਪੁਰ, ਸਿਆਲਕੋਟ, ਅੰਮ੍ਰਿਤਸਰ ਆਦਿ ਸ਼ਹਿਰਾਂ ਵਿਚੋਂ ਬੱਚੇ ਚੋਰੀ ਚੁਕੀਦੇ ਸੀ। ਚੋਰ ਬੱਚਿਆਂ ਨੂੰ ਚੁਕ ਕਿਤੇ ਲੈ ਜਾ ਵੇਚਦੇ ਸੀ। ਸੂਈਆਂ ਚਭੋ ਰੋਣੋ ਚੁਪ ਕਰਾਂਦੇ, ਡਰਦੇ ਬੱਚੇ ਕੁਸਕਦੇ ਨਾ। ਕੁਝ ਬੱਚੇ ਫੜੇ ਪ੍ਰਾਪਤ ਹੋਏ ਦਸਦੇ ਹਨ। ਤੇ ਦੋਸ਼ੀਆਂ ਤੇ ਮੁਕਦਮੇ ਚਲਦੇ ਹਨ। ਸੂ: ਦਿਆਲ ਸਿੰਘ ਜੀ ਥਿਰਾਜ ਦੇ ਜੋ ਹਿਸਾਰ ਦੇ ਡਿਸਟ੍ਰਿਕਟ ਬੋਰਡ ਦੇ ਮੈਂਬਰ ਸੀ, ਉਨ੍ਹਾਂ ਦੇ ਪੁਤਰ ਚੰਨਣ ਸਿੰਘ ਦਾ ਅਨੰਦ ਕਰਾਉਣ ਜੜਾਣੇ ਸਤ ਸਿੰਘ ਸਾਥ ਗਏ। ਪੰਡਤ ਮੁਨਸ਼ਾ ਸਿੰਘ ਜੀ ਕੌਮੀ ਵਿਦਿਆਲੇ ਭੈਣੀ ਸਾਹਿਬ ਦੇ ਅਧਿਆਪਕ ਜੀ ਨੇ ਪਰਚਾਰ ਕੀਤਾ। ਸਤਿਗੁਰੂ ਜੀ ਜਗਤ-ਚਾਲ ਦੀਆਂ ਖਰਚੀਲੀਆਂ ਰਸਮਾਂ ਦਾਜ, ਖੰਡ, ਚੌਲ, ਮਠਿਆਈ, ਟੂੰਬਾਂ, ਪਾਜ, ਰਿਵਾਜ ਆਦਿ ਰੋਕੇ ਹਨ। ਇਹ ਸਭ ਸਰੀਰ ਸਿਰਫ ਇਸ ਲਈ ਆਏ ਹਨ ਕਿ ਸੱਤਾਂ ਸਰੀਰਾਂ ਬਿਨਾਂ

ਹਵਨ ਨਹੀਂ ਹੁੰਦਾ। ਜਿਵੇਂ ਇਨ੍ਹਾਂ ਸਰਦਾਰ ਜੀ ਨੇ ਗੁਰੂ ਬਚਨ ਮੰਨਿਆ ਹੈ, ਤਿਵੇਂ ਸਭ ਵਡੇ ਲੋਕਾਂ ਨੂੰ ਅਗੇ ਲੱਗ ਗਰੀਬਾਂ ਗ੍ਰਿਸਤੀਆਂ ਦਾ ਬਚਾ ਕਰਨਾ ਚਾਹੀਦਾ ਹੈ। ਮਹਾਰਾਜ ਨਿਹਾਲ ਸਿੰਘ ਜੀ ਇਸ ਅਨੰਦ ਮੇਲੇ ਤੇ ਦਰਸ਼ਨ ਦਿੱਤੇ, ੨੮ ਵੈਸਾਖ। ਸ੍ਰ: ਆਤਮਾ ਸਿੰਘ ਜੀ ਰਾਵਲਪਿੰਡੀ ਵੈਸਾਖ ਦਾ ਮਹੀਨਾ ਵਰਨੀਆਂ ਪਾਠ ਦਾ ਠਾਠ ਬੰਨ੍ਹੀ ਰਖਿਆ। ਸਾਧ ਸੰਗਤ ਦਾ ਜੋੜ-ਮੇਲ ਕਰ ਆਲਮ ਜੀ, ਗੰਗਾ ਸਿੰਘ ਜੀ, ਪ੍ਰੋ: ਗੁਰਮੁਖ ਸਿੰਘ ਜੀ ਮੁਸਾਫਰ, ਚੱਕਰਵਰਤੀ ਜੀ, ਹਜੂਰਾ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਸੰਤ ਸਿੰਘ ਰਾਗੀ, ਹਰਿਮੰਦਰ ਵਾਲੇ, ਸੰਤ ਅਤਰ ਸਿੰਘ ਜੀ, ਸੰਤ ਭਗਤ ਸਿੰਘ ਜੀ, ਗੁਰਮੁਖ ਸਿੰਘ, ਸਰਮੁਖ ਸਿੰਘ ਰਾਗੀ, ਵਿਧਾਤਾ ਸਿੰਘ ਜੀ ਤੀਰ ਆਦਿ ਨੂੰ ਸੱਦ ਕਈ ਦਿਨ ਦੀਵਾਨ ਤੇ ਰਾਗ ਸਭਾ ਵਖਿਆਨ ਭੀ ਕਰਾਏ। ਦਰਸ਼ਨ ਸਿੰਘ ਜੀ ਰਾਗੀ ਨੂੰ ਇਕ ਨੰਬਰ ਦਾ ਇਨਾਮ ਮਿਲਿਆ। ਸਤਿਗੁਰੂ ਜੀ ਭੀ ਦੋ ਦਿਨ ਦਰਸ਼ਨ ਦਿੱਤੇ। ਇਕ ਜੋੜੇ ਦਾ ਅੰਤਲੇ ਦਿਨ ਭੰਗ ਸਮੇਂ ਹਵਨ ਹੋ ਵੇਦੀ ਵਿਚ ਅੰਮ੍ਰਿਤ ਛਕ ਪੂਰੀ ਗੁਰਮਰਯਾਦਾ ਵਿਚ ਅਨੰਦ ਭੀ ਹੋਇਆ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨੇਮ ਸੰਜਮ ਰੱਖ ਲਾਹੌਰ ਦੇ ਜ਼ਿਲੇ ਦੀ ਸੰਗਤ ਵਲੋਂ ਕੰਗਨਪੁਰ ਵੈਸਾਖ ਦਾ ਮਹੀਨਾ ਭਜਨ ਬਾਣੀ ਦਾ ਨੇਮ ਹੋਇਆ। ਸੰਤ ਮੰਗਲ ਸਿੰਘ ਜੀ, ਅਤਰ ਸਿੰਘ ਜੀ, ਚੱਕਰਵਰਤੀ ਜੀ, ਮੇਲੇ ਦੇ ਅੰਤਲੇ ਦਿਨ ਦੀਵਾਨ ਲਾਏ ਤੇ ਵਖਿਆਨ ਕੀਤੇ। ਸਤਿਗੁਰੂ ਜੀ ਦਰਸ਼ਨ ਦਿੱਤੇ। ਤੇ ਸਾਧ ਸੰਗਤ ਨੂੰ ਦੱਸਿਆ ਹੁਣ ਅੰਗਰੇਜ਼ਾਂ ਨੇ ਕਾਂਗਰਸ ਤੇ ਅਕਾਲੀਆਂ ਨੂੰ ਵੋਟਾਂ ਤੇ ਸੀਟਾਂ ਵਲ ਲਾਇਆ ਹੈ। ਸਭ ਨੂੰ ਉਨ੍ਹਾਂ ਦੇ ਪੈਣ ਦਾ ਫਿਕਰ ਪਿਆ ਹੋਇਆ ਹੈ। ਪਰ ਅਸਾਂ ਆਪਣਾ ਆਦਰਸ਼ ਸਤਿਗੁਰੂ ਜੀ ਦਾ ਦਿੱਤਾ ਭਜਨ ਬਾਣੀ ਤੇ ਗੋਰੇ ਨਾਲ ਨਾ-ਮਿਲਵਰਤਣ ਤੇ ਕੂਕ-ਪੁਣੇ ਦੇ ਧਰਮ ਨੂੰ ਨਿਭਾਉਣਾ ਹੈ। ਇਨ੍ਹਾਂ ਮਗਰ ਨਿਜੀ ਧਰਮ ਨੂੰ ਭੁਲ ਕੇ ਨਹੀਂ ਲਗਣਾ ਹਾਲਾਂ ਤੇ ਅੰਗਰੇਜ਼ ਨੌਕਰੀਆਂ ਤੇ ਸੀਟਾਂ ਦਾ ਹੀ ਲਾਲਚ ਸੁਟਿਆ ਹੈ ਜਿਸ ਵਲ ਸਭ ਉਲਰ ਪਏ ਹਨ।

ਸਤਿਗੁਰੂ ਜੀ ਸਿੰਧ ਤੇ ਮੁਲਤਾਨ ਤੇ ਪੰਜ-ਨਦ ਦੇ ਦੌਰੇ ਭੈਣੀ ਸਾਹਿਬੋਂ ਹਜੂਰੀ ਸੇਵਕਾਂ ਲਾਲ ਸਿੰਘ ਜੀ ਡਰਾਈਵਰ, ਸੰਤ ਅਤਰ ਸਿੰਘ ਜੀ ਸ਼ਬਦੀ, ਰਾਗੀ ਦਰਸ਼ਨ ਸਿੰਘ, ਖਜ਼ਾਨ ਸਿੰਘ, ਸੂਬਾ ਹਰੀ ਸਿੰਘ ਜੀ ਦੇ ਸਮੇਤ ਤਿਆਰ ਹੋਏ। ਸ੍ਰ: ਈਸ਼ਰ ਸਿੰਘ ਜੀ ਆਹਲੂਵਾਲੀਏ ਠੇਕੇਦਾਰ ਜ਼ਿਲਾ ਸਿਆਲਕੋਟ ਦੇ ਪੰਜ-ਨਦ ਦਰਸ਼ਨ ਦੇਣ ਦੀ ਅਰਜ਼ ਕੀਤੀ ਹੋਈ ਸੀ। ਤੇ ਘੋੜੀਆਂ ਦੇ ਦੇਖਣ ਹਿਤ ਖਾਨ ਬਹਾਦਰ, ਜੋ ਆਪ ਦਾ ਰੇਸਾਂ ਵਿਚ ਮਿਲਣ ਤੋਂ ਸੰਞਾਣੂ ਸੀ, ਉਸ ਦੀ ਅੰਦਰਲੀ ਮੰਗ ਕਾਰਨ ਕਾਰ ਤੇ ਸਵਾਰ ਹੋਏ, ਕੁਝ ਸਰੀਰ ਰੇਲ ਰਾਹੀਂ ਪਹਿਲੋਂ ਪੰਜ-ਨਦ ਨੂੰ ਰਵਾਨਾ ਕੀਤੇ। ਸਤਿਗੁਰੂ ਜੀ ਦੀ ਪਹਿਲਾਂ ਡੇਰੇ ਨਵਾਬ ਵਲੋਂ ਰਜ਼ਾ ਸੀ। ਪਰ ਨਾ ਵਕਤ ਸੂਤ ਆਉਂਦਾ ਜਾਣ, ਮੁਲਤਾਨ ਵਲੋਂ ਮੋਟਰ ਤੇ ਕਾਰ ਵਿਚ ਆਉਣ ਦੀ ਤਾਰ ਭੇਜੀ। ਈਸ਼ਰ ਸਿੰਘ ਜੀ ਅਗੋਂ ਸਵਾਗਤ ਵਿਚ ੧੮ ਮੀਲਾਂ ਤੇ ਹੱਥਾਂ ਵਿਚ ਹਾਰ ਲਈ ਜਗਤ ਸਿੰਘ ਜੀ ਐਸ-ਡੀ-ਓ ਸ੍ਰ: ਧਿਆਨ ਸਿੰਘ ਜੀ ਵਰਕਸ਼ਾਪ ਵਾਲੇ ਆਦਿ ਸਜਣਾਂ ਦੇ ਮਿਲੇ। ਚਰਨੀਂ ਸੀਸ ਧਰ ਹਾਰ ਪਹਿਰਾਏ, ਡੇਰੇ ਲਿਆਏ। ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿਚ ਡਵੀਯਨ ਸਾਹਿਬ ਤੇ ਹੋਰ ਸਭ ਸਟਾਫ ਦੇ ਸੱਜਣ ਸਮੇਤ ਮਾਈ ਭਾਈ ਬੱਚਿਆਂ ਤੋਂ ਸ਼ਬਦ ਸੁਣਿਆ ਤੇ ਮਸਤ ਹੋਏ ਰਹੇ। ਅਗਲੇ ਰੋਜ਼ ਸੰਘਣੀਆਂ ਟਾਹਲੀਆਂ ਥਲੇ ਸੰਤ ਅਤਰ ਸਿੰਘ ਜੀ ਦਾ ਦੀਵਾਨ ਲੱਗਾ ਰਾਗੀਆਂ ਰਾਗ ਸ਼ਬਦ ਕੀਤਾ। ਸਭ ਅਸਚਰਜ ਹੋਏ ਕਹਿੰਦੇ, ਐਸੇ ਨਾਮ ਰਸ ਦੇ ਮੇਲੇ ਕਿਥੋਂ, ਸਭ ਲੋਕ ਹੋਰ ਝਮੇਲੇ ਦੇ ਠੇਲ੍ਹਿਆਂ ਤੇ ਚੜ੍ਹੇ ਫਿਰਦੇ ਹਨ। ਹੈਡ ਦਾ ਸੈਰ ਕੀਤਾ ਤੇ ਉਤੇ ਪਹੁੰਚੇ। ਜਿਥੇ ਗੁਰੂ ਨਾਨਕ ਜੀ ਸਯਦ ਜ਼ਲਾਦ ਨਾਲ ਗੋਸ਼ਟ ਕੀਤੀ ਹੈ ਤੇ

ਪਿਪਲ ਤੇ ਪ੍ਰਾਚੀਨ ਗੁਰਦੁਆਰਾ ਹੈ। ਵਾਪਸ ਪੰਜ-ਨਦ ਆਇਆਂ ਸ੍ਰ: ਧਿਆਨ ਸਿੰਘ ਅਰਜ਼ ਕੀਤੀ ਨਾਮ ਬਖਸ਼ੋ। ਸਤਿਗੁਰੂ ਜੀ ਸੰਤ ਈਸ਼ਰ ਸਿੰਘ ਜੀ ਹਾਫ਼ਜ਼ਾਬਾਦ ਵਾਲਿਆਂ ਤੋਂ ਸਭ ਪਰਿਵਾਰ ਨੂੰ ਭਜਨ ਦਿਵਾਇਆ। ਇਹ ਸੰਤ ਜੀ ਸੰਤ ਅਤਰ ਸਿੰਘ ਜੀ ਦੇ ਜਥੇ ਦੇ ਵਿੱਚ ਸੀ। ਸਤਿਗੁਰੂ ਜੀ ਰੇਲ ਤੇ ਸਵਾਰ ਹੋਏ, ਤਾਊਸ ਵਜਾਏ ਰਾਗੀਆਂ ਨਾਲ ਮਿਲ ਸ਼ਬਦ ਪੜ੍ਹਿਆ –'ਤੇਰੇ ਭਰੋਸੇ ਮੈਂ ਲਾਡ ਲਡਾਇਆ।' ਈਸ਼ਰ ਸਿੰਘ ਜੀ ਵੈਰਾਗੀ ਹੋਏ। ਵਾਪਸ ਪੰਜ-ਨਦ ਕੁਝ ਸਨੇਹੀ ਸਜਣਾਂ ਸਮੇਤ ਆਏ। ਸਿੰਧ ਦੇ ਦੌਰੇ ਤੋਂ ਵਾਪਸ ਆਉਂਦੇ ਮੁਲਤਾਨ ਉਤਰੇ, ਘੋੜੇ ਵੇਖਣ ਦੇ ਖਿਆਲ ਨਾਲ ਮੋਟਰ ਤੇ ਸਵਾਰ ਹੋਏ। ਮੁਜ਼ਫਰ ਗੜ੍ਹ ਦੇ ਰਸਤੇ ਗਾਜ਼ੀਘਾਟ ਦੇ ਪਤਣੋਂ ਅਟਕ ਦਰਿਆ ਪਾਰ ਕਰ ਥੋੜੇ ਦਿਨ ਰਹਿੰਦੇ ਗਾਜ਼ੀ ਖਾਨ ਪਹੁੰਚੇ। ਪੁਲਿਸ ਇਨਸਪੈਕਟਰ ਪੰਡਿਤ ਸਾਹਿਬ ਜੋ ਸਤਿਗੁਰੂ ਜੀ ਦਾ ਸਿੰਭਾਣੂ ਸੀ, ਮਿਲਿਆ ਤੇ ਚਰਨੀਂ ਲਗਾ। ਤੇ ਅਰਜ਼ ਕੀਤੀ, ਅੱਜ ਇਥੇ ਹੀ ਦਰਸ਼ਨ ਦਿਓ। ਸਤਿਗੁਰੂ ਜੀ ਕਿਹਾ, ਅਸਾਂ ਜਾਮਪੁਰ ਜਾਣਾ ਹੈ। ਨੌਂ ਵਜੇ ਜਾਮਪੁਰ ਪੁਜੇ। ਡਾਕਟਰ ਕਾਨ੍ਹ ਸਿੰਘ ਜੀ ਵੈਟਨਰੀ ਅਗੋਂ ਹੋ ਮਿਲੇ ਤੇ ਰੈਸਟ ਹਾਊਸ ਉਤਾਰਾ ਕਰਵਾਇਆ। ਫੇਰ ਚੰਡੀ ਦੀ ਵਾਰ ਦੇ ਭੋਗ ਬਾਦ ਰਾਜਨਪੁਰ ਪੁਜੇ। ਥਾਣੇ ਦੇ ਦਰਵਾਜ਼ੇ ਅਗੇ ਮਨਜ਼ੂਰ ਹੁਸੈਨ ਸ਼ਾਹ ਛੋਟਾ ਥਾਣੇਦਾਰ ਖੜਾ ਸੀ। ਬੜੇ ਅਦਬ ਨਾਲ ਮਿਲਿਆ। ਸਤਿਗੁਰੂ ਜੀ ਦੱਸਿਆ ਅਸੀਂ ਘੋੜੇ ਵੇਖਣ ਆਏ ਹਾਂ। ਉਸ ਆਪਣੀ ਘੋੜੀ ਦਿਖਾਈ ਤੇ ਅਮਲੇ ਨੂੰ ਭੇਜ ਹੋਰ ਘੋੜੀਆਂ ਭੀ ਮੰਗਾ ਦਿਖਾਈਆਂ। ਸਤਿਗੁਰੂ ਜੀ ਹੋਰ ਘੋੜੀਆਂ ਵੇਖਣ ਦਾ ਖਿਆਲ ਦੱਸਿਆ। ਇਕ ਨੇ ਦੱਸਿਆ, ਭਾਗ ਬਸੰਤੀ ਵਿਚ ਸ੍ਰ: ਖਾਨ ਬਹਾਦਰ ਇਸ ਇਲਾਕੇ ਦੇ ਵਡੇ ਅਮੀਰ ਪਾਸ ਬਹੁਤ ਘੋੜੇ ਘੋੜੀਆਂ ਹਨ। ਸਤਿਗੁਰੂ ਜੀ ਕਿਹਾ ਅਸੀਂ ਉਸ ਨੂੰ ਜਾਣਦੇ ਹਾਂ। ਸਤਿਗੁਰੂ ਜੀ ਖਾਨ ਬਹਾਦਰ ਦੇ ਮਹਿਲਾਂ ਦੇ ਬੂਹੇ ਅਗੇ ਸੜਕ ਤੋਂ ਰਾਹ ਦਸ ਮੋਟਰ ਜਾ ਖਲ੍ਹਾਰੀ। ਕਿਸੇ ਅੰਦਰ ਖਬਰ ਦਿਤੀ, ਖਾਨ ਬਹਾਦਰ ਬਾਹਰ ਆਏ। ਸਤਿਗੁਰੂ ਜੀ ਮੋਟਰ ਵਿਚੋਂ ਨਿਕਲ ਬਾਹਰ ਖੜੇ ਸੀ। ਖਾਨ ਬਹਾਦਰ ਦਰਸ਼ਨ ਕਰਦਿਆਂ ਬ੍ਹਾਹਵਾਂ ਖਲਾਰ ਕੇ ਮੇਰੇ ਪੀਰਾਨ-ਸਿਰ-ਪੀਰ ਆਏ। ਮੇਰੇ ਗੁਰੂ ਨਾਨਕ ਆਏ। ਮੇਰੀਆਂ ਅਖੀਆਂ ਦੇ ਚਾਨਣੇ ਆਏ। ਆਂਹਦੇ ਪ੍ਰੇਮ ਵਿਚ ਮਸਤ ਹੋਏ ਸਤਿਗੁਰੂ ਜੀ ਨੂੰ ਆ ਜੱਫਾ ਪਾ ਲਿਆ ਤੇ ਵੈਰਾਗੀ ਹੋਏ ਨੇਤ੍ਰਾਂ ਵਿਚੋਂ ਮੋਤੀ ਕਿਰਦੇ। ਜਿਸ ਜਿਸ ਡਿੱਠਾ ਸੋ ਭੀ ਮਸਤ ਹੋ ਖੜਾ ਬੜਾ ਅਸਚਰਜ ਹੋ ਰਿਹਾ ਤੇ ਆਪਣੇ ਆਪ ਨੂੰ ਕਿਸੇ ਉਚੇ ਹੋਰੀ ਮੰਡਲ ਵਿਚ ਉਡਾਰੀਆਂ ਲਾਉਂਦੇ ਕੁਝ ਹੋਰ ਵੇਖਦੇ ਜਾਣਿਆਂ ਤੇ ਅਸਚਰਜ ਰੰਗ ਮਾਣਿਆ। ਇਹ ਨਜ਼ਾਰਾ ਸਤਿਗੁਰੂ ਜੀ ਤੇ ਖਾਨ ਬਹਾਦਰ ਦੇ ਪ੍ਰੇਮ ਫੁਹਾਰ ਦਾ ਜਿਸ ਨੇ ਵੇਖਿਆ ਸੋਈ ਜਾਣਦਾ ਹੈ। ਖਾਨ ਬਹਾਦਰ ਜੀ ਸਤਿਗੁਰੂ ਜੀ ਦੇ ਚਰਨਾਂ ਤੇ ਹੱਥ ਲਾ ਲਾ ਚੁੰਮਦੇ ਤੇ ਆਪਣੇ ਮੁਖ ਮਸਤਕ ਤੇ ਪਿੰਡੇ ਤੇ ਫੇਰਦੇ। ਕਦੇ ਮੁਖ ਸਤਿਗੁਰੂ ਜੀ ਦੇ ਵਲ ਤਕਦੇ ਕਦੇ ਸਾਹਮਣੇ ਖੜੇ ਸਤਿਗੁਰੂ ਜੀ ਦੇ ਮੁਖ ਵਲ ਤੱਕ ਕਹਿੰਦੇ, ਸੁਭਾਨ ਅੱਲਾ ਸੁਭਾਨ ਅੱਲਾ। ਅਜ ਮੇਰੇ ਘਰ, ਮੰਦਰ ਅਰਸ਼ਾਂ ਤੋਂ ਭੀ ਉਚੇ ਹੋ ਗਏ ਹਨ। ਅੱਜ ਮੈਂ ਆਪਣੇ ਮਹਿਬੂਬ ਦੇ ਦਰਸ਼ਨ ਆਪਣੇ ਘਰ ਕਰ ਰਿਹਾ ਹਾਂ। ਮੇਰੇ ਜਿਹਾ ਕੌਣ ਵਡਭਾਗਾ ਹੈ। ਅਜ ਮੈਂ ਅਸਚਰਜ ਸਵਾਦ ਵਿਚ ਹਾਂ। ਅੱਜ ਮੈਂ ਹੌਜ਼ ਕੌਸਰ ਤੋਂ ਆਬੇ-ਹਯਾਤ ਪੀ ਰਿਹਾ ਹਾਂ। ਇਸ ਤਰ੍ਹਾਂ ਦੇ ਦਰਸਨ ਤੇ ਪਰਸਨ ਬਾਦ ਖਾਨ ਬਹਾਦਰ ਅਰਜ਼ ਕੀਤੀ ਮੇਰੇ ਘਰ ਚਰਨ ਪਾਓ। ਕਦਮ ਮੁਬਾਰਕ ਪਾ ਮੇਰੇ ਵਿਹੜੇ ਤੇ ਪਰਿਵਾਰ ਨੂੰ ਪਵਿਤਰ ਕਰੋ। ਸਤਿਗੁਰੂ ਜੀ ਮਹਿਲ ਦੇ ਅੰਦਰ ਗਏ। ਇਕ ਤਹਿ ਖਾਨੇ ਵਿਚ ਚਰਨ ਪਾਏ। ਲੰਗਰ ਕਰਨ ਵਾਸਤੇ ਖਾਨ ਜੀ ਅਰਜ਼ ਕੀਤੀ। ਸਤਿਗੁਰੂ ਜੀ ਕਿਹਾ, ਲੰਗਰ ਲਾਂਗਰੀ ਰਾਜਨਪੁਰ ਕਰ ਰਹੇ ਹਨ। ਤਾਂ ਕੋਈ ਸਬਜ਼ੀ ਤੇ ਫਲ ਖਾਨ ਬਹਾਦਰ ਭੇਟ ਕੀਤੇ। ਫੇਰ

ਘੋੜੇ ਦਿਖਾਏ। ਫੇਰ ਵਿਹੜੇ ਵਿਚ ਪਲੰਘ ਤੇ ਬਹਾਏ। ਸਤਿਗੁਰੂ ਜੀ ਖਾਨ ਨਾਲ ਹੋਰ ਵਾਰਤਾ ਘੋੜਿਆਂ ਦੀਆਂ ਕੀਤੀਆਂ। ਖਾਨ ਬਹਾਦਰ ਦੇ ਸਾਰੇ ਟੱਬਰ ਦੇ ਜੀਅ ਆਏ। ਪੁਤਰ ਧੀਆਂ ਨੂੰਹਾਂ, ਨੰਗੇ ਮੁਖ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਧਰ ਧੂੜ ਸਭ ਨੇ ਮੁਖ ਮਸਤਕ ਤੇ ਲਾਈ ਤੇ ਸਭ ਨੇ ਕਿਹਾ, ਅੱਜ ਸਾਡਾ ਜੰਮਣਾ ਸਫਲ ਹੋਇਆ ਹੈ ਜੋ ਸਣੇ ਵਹੀਰ ਸਾਨੂੰ ਸਾਡੇ ਪੀਰਾਂ-ਸਿਰ-ਪੀਰ ਘਰ ਆ ਮਿਲੇ ਹਨ। ਭਾਈ ਵਜ਼ੀਰ ਸਿੰਘ ਜੀ ਮੈਨੂੰ ਦੱਸਦੇ ਸੀ, ਮੈਂ ਮਨ ਵਿਚ ਵਿਚਾਰਾਂ ਕਿਤੇ ਗੁਰੂ ਨਾਨਕ ਵਾਂਗੂੰ ਤੁਠ ਕੁਝ ਇਨ੍ਹਾਂ ਨੂੰ ਵਡਾ ਵਰ ਹੀ ਨਾ ਦੇਂਦੇ ਹੋਣ। ਜੋ ਚਿਰ ਸਾਨੂੰ ਭੁਗਤਣਾ ਪਵੇ। ਸਤਿਗੁਰੂ ਜੀ ਸਭ ਦੀ ਭੇਟਾ ਪਰਵਾਨ ਕਰ ਕਿਹਾ, ਹੁਣ ਸਾਨੂੰ ਛੁਟੀ ਦਿਓ। ਲੰਗਰ ਦਾ ਵੇਲਾ ਹੋਇਆ ਹੈ। ਖਾਨ ਜੀ ਕਿਹਾ, ਅੱਜ ਮੇਰਾ ਦੁਨੀਆਂ ਤੇ ਆਉਣਾ ਸਫਲ ਹੋਇਆ ਹੈ ਨਹੀਂ ਤੇ ਬਿਰਥਾ ਜਨਮ ਅਸਾਡਾ ਗਿਆ। ਜੇ ਦਰਸ਼ਨ ਗੁਰਾਂ ਦਾ ਘਰ ਨਾ ਭੁਇਆ। ਜਿਵੇਂ ਕਿਸੇ ਵਿਯੋਗੀ ਕਿਹਾ ਏ ਤਿਵੇਂ ਦਾ ਸਾਡਾ ਹਾਲ ਰਹਿਣਾ ਸੀ।

ਸਤਿਗੁਰੂ ਜੀ ਰਾਜਨਪੁਰ ਆਏ। ਪ੍ਰਸ਼ਾਦਿ ਛਕਿਆ। ਸਭ ਡਾਕਟਰ ਹਾਜ਼ਰ ਹੀ ਰਹੇ। ਵਾਪਸੀ ਤੇ ਮੁਹੰਮਦਪੁਰੇ ਘੋੜੇ ਬਾਹਰੋਂ ਆਏ ਦੇਖੇ। ਸਤਿਗੁਰੂ ਜੀ ਜਾਮਪੁਰੋਂ ਹੁੰਦੇ ਰਾਤ ਡੇਰੇ ਗਾਜ਼ੀ ਖਾਨ ਆਏ। ਇਨਸਪੈਕਟਰ ਦੀ ਕੋਠੀ ਆਰਾਮ ਕੀਤਾ। ਕੁਝ ਸਿੱਖ ਆਏ। ਧਰਮਸਾਲਾ ਵਿਚ ਚਰਨ ਪਾਉਣ ਦੀ ਅਰਜ਼ ਕੀਤੀ। ਡਿਪਟੀ ਪ੍ਰਤਾਪ ਸਿੰਘ ਏਥੋਂ ਦੇ ਬੜਾ ਪ੍ਰੇਮ ਕੀਤਾ। ਮੋਟਰ ਤੇ ਸਵਾਰ ਹੋ ਪੱਤਣ ਤੇ ਆਏ। ਤੇ ਜਹਾਜ਼ ਤੇ ਬੈਠ ਪਾਰ ਹੋਏ। ਮੁਜ਼ਫਰਗੜ੍ਹੋਂ ਈਸ਼ਰ ਸਿੰਘ ਜੀ ਠੇਕੇਦਾਰ ਛੁਟੀ ਲੈ ਵਾਪਸ ਪੰਜ ਨਦ ਗਏ। ਜੋ ਰੋਜ਼ ਦੂਰ ਨੇੜਿਉਂ ਆਉਂਦੇ ਸਾਥ ਹੀ ਰਹੇ। ਸਤਿਗੁਰੂ ਜੀ ੨੩ ਚੱਕ ਜਹਾਨੀਏ ਪਾਸ ਉਡੀਕ ਰਹੀ ਸੰਗਤ ਨੂੰ ਆ ਦਰਸ਼ਨ ਦਿੱਤੇ। ਇਨ੍ਹਾਂ ਈਸ਼ਰ ਸਿੰਘ ਜੀ ਠੇਕੇਦਾਰ ਹੋਰਾਂ ਦਾ ਪਰਿਵਾਰ ਹੁਣ ਦਿੱਲੀ ਹੈ।

ਭਾਵੇਂ ਸਦਾ ਮਾਨੇਵਾਲੇ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਦਾ ਮੇਲਾ ਹੁੰਦਾ ਸੀ, ਪਰ ਇਸ ਸਾਲ ਸ੍ਰ: ਸੁੰਦਰ ਸਿੰਘ ਜੀ ਦੇ ਸਪੁਤ੍ਰ ਸਾਹਿਬ ਸਿੰਘ, ਕੇਹਰ ਸਿੰਘ ਆਦਿ ਨੇ ਕਈ ਦਿਨ ਪਹਿਲੋਂ ਸੰਗਤ ਸੱਦ ਭਜਨ ਨੇਮ ਤੇ ਸ਼ਹੀਦੀ ਦਿਵਸ ਕੀਤਾ, ਭਰੋਸਾ ਸਿੰਘ, ਵਰਿਆਮ ਸਿੰਘ ਤੇ ਕਈ ਹੋਰ ਰੰਗਾਂ ਦੀ ਸੰਗਤ ਆਈ ਤੇ ਦੀਵਾਨ ਲਾਏ ਮੇਲੇ ਦਾ ਭੋਗ ਪਾਇਆ।

ਹਾਫਜ਼ਾਬਾਦ ਜੇਠ ਵਿਚ ਸੰਜਮ ਨੇਮ ਭਜਨ ਬਾਣੀ ਦਾ ਮੇਲਾ ਹੋਇਆ। ਸੰਤ ਤੇਜਾ ਸਿੰਘ ਜੀ ਸਮਸੇ ਵਾਲਿਆਂ ਜਥੇ ਸਮੇਤ ਵਿਚ ਰਹਿ ਨੇਮ ਨਿਭਾਇਆ। ਸੰਤ ਈਸ਼ਰ ਸਿੰਘ ਜੀ ਸੇਵਾ ਕੀਤੀ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ, ਹਵਨ ਹੋਇਆ ਤੇ ਭੋਗ ਪਿਆ। ਕੜਾਹ ਪ੍ਰਸ਼ਾਦਿ ਵਰਤਿਆ ਕਈ ਸਰੀਰਾਂ ਅੰਮ੍ਰਿਤ ਛਕਿਆ ਭਜਨ ਪੁਛਿਆ। ਏਨ੍ਹੀਂ ਦਿਨੀਂ ਮੈਨਪੁਰੀ ਤੋਂ ਇਕ ਮਰਦ ਤੇ ਤੀਵੀਂ ਦੀਆਂ ਲਾਸ਼ਾਂ ਫਰੁਖਾਬਾਦ ਆਈਆਂ। ਪਤਾ ਲਗਾ ਕਿ ਪਤੀ ਚੜ੍ਹ ਗਏ ਦੇ ਚਰਨਾਂ ਤੇ ਤੀਵੀਂ ਹਾਰ ਸ਼ਿੰਗਾਰ ਲਾ ਪ੍ਰਾਣ ਤਿਆਗ ਗਈ ਸੀ। ਤੇ 'ਨਾਨਕ ਸਤੀਆ ਜਾਣੀਅਹਿ ਜਿ ਬਿਰਹੇ ਚੋਟ ਮਰੰਨਿ॥' ਦਾ ਨਮੂਨਾ ਤੇ ਨਾਮਣਾ ਕੁਦਰਤ ਤੇ ਸਤੀ ਨੇ ਦਿਖਾਇਆ ਹੈ। ਸਭ ਅਖਬਾਰਾਂ ਵਿਚ ਖਬਰ ਛਪੀ। ਜਲੰਧਰ ਦੇ ਜ਼ਿਲੇ ਵਲੋਂ ਕਰਜ਼ਾ ਫੰਡ ਵਿਚ ਦਿੱਤੀ ਰਕਮ ਤੇ ਗੁਰੂ ਕੀ ਉਗ੍ਰਾਹੀ ਦੇ ਦਾਣੇ ਜੋ ਕਰਜ਼ੇ ਫੰਡ ਵਿਚ ਸਤਿਗੁਰੂ ਜੀ ਦਿੱਤੇ ਸੀ ਤੇ ਕਈਆਂ ਸਿੱਖਾਂ ਵਲੋਂ ਦਸਵੰਧ ਦਿੱਤਾ ਭੀ ਮਾੜੇ

ਸਿੱਖਾਂ ਦੇ ਕਰਜ਼ੇ ਲਾਹੁਣ ਤੇ ਵੰਡਿਆ ਸੀ। ਸਤਿਗੁਰੂ ਜੀ ਵਲੋਂ ਸਤਿਜੁਗ ਤੇ ਉਨ੍ਹਾਂ ਸਿੱਖਾਂ ਦੇ ਨਾਮ ਲਿਖਣ ਦਾ ਹੁਕਮ ਨਾ ਸੀ ਜਿਨ੍ਹਾਂ ਦੇ ਕਰਜ਼ੇ ਲਾਹੇ ਗਏ. ਮੈਂ ਭੀ ਇਸੇ ਲਈ ਪੜਤਾਲ ਪੁਛ ਨਹੀਂ ਕੀਤੀ। ਸਤਿਗੁਰੂ ਜੀ ਭੈਣੀ ਸਾਹਿਬ ਲਾਈਆਂ ਖੱਡੀਆਂ ਵਿਚ ਰੇਸ਼ਮੀ ਊਨੀ, ਸੂਤੀ ਕਪੜੇ ਦੇ ਉਣਨ ਦੀ ਜਾਚ ਸਿੱਖਣ ਲਈ ਕਿਸੇ ਨੂੰ ਕੋਈ ਪਾਬੰਦੀ ਨਹੀਂ। ਸਤਿਜੁਗ ਤੇ ਛਪਵਾਇਆ। ਪ੍ਰਸ਼ਾਦਾ ਗੁਰੂ ਕੇ ਲੰਗਰੋਂ ਮਿਲੇਗਾ। ਪਰ ਪ੍ਰਤੀਤ ਹੋਵੇ ਕਿ ਧੋਖਾ ਦੇ ਸਿੱਖਣ ਆਇਆ ਸਾਡਾ ਨੁਕਸਾਨ ਤੇ ਨਾ ਕਰੇਗਾ। ਉਪਕਾਰ ਕਰਦਿਆਂ ਹੋਰ ਮਾਰ ਨਾ ਪਵੇ। ਕਿਉਂਕਿ ਜਗਤ ਵਿਚ ਸਭ ਕੁਝ ਵਰਤਦਾ ਹੈ।

ਸਤਿਗੁਰੂ ਜੀ ੨੪ ਜੇਠ ਭੈਣੀ ਸਾਹਿਬ ਸੰਜਮ ਨੇਮ ਭਜਨ ਬਾਣੀ ਦਾ ਸਭ ਡੇਰੇ ਤੇ ਵਿਦਿਆਲੇ ਖੱਡੀਆਂ ਵਾਲਿਆਂ ਨੂੰ ਰੱਖਣ ਨਿਭਾਉਣ ਦਾ ਹੁਕਮ ਦਿੱਤਾ। ਸਭ ਪਿਛਲੀ ਰਾਤ ਉਠ ਇਸ਼ਨਾਨ ਕਰਦੇ, ਆਸਾ ਦੀ ਵਾਰ ਦੇ ਭੋਗ ਬਾਦ ਸਭ ਡੇਰੀਂ ਪੁਜ ਆਪੋ ਆਪਣਾ ਨੇਮ ਕਰਦੇ। ਦੁਪਹਿਰੇ ਕਥਾ ਸਤਿਗੁਰੂ ਬਿਲਾਸ ਦੀ ਹੁੰਦੀ। ਘੰਟਾ ਨਾਮ ਸਿਮਰਨ ਹੁੰਦਾ। ਰਾਗ ਸ਼ਬਦ ਹੁੰਦਾ। ਰਹਿਰਾਸ ਦਾ ਪਾਠ ਹੁੰਦਾ। ੩੧ ਜੇਠ ਅਖੰਡ ਪਾਠ ਤੋਰਿਆ। ਸਭ ਨੇ ਮੋਨ ਬ੍ਰਤ ਰਖਿਆ ਤੇ ਹਾੜ੍ਹ ਦੀ ਸੰਗਰਾਂਦ ਨੂੰ ਭੋਗ ਪਾਇਆ। ਸਭ ਵੈਰਾਗੀ ਹੋਏ। ਬੱਲ ਬਾਣੀ ਕੀਤੇ। ਬਿਨਾ ਜਾਣੀ ਦੇ ਤੇ ਵਿਛੜੇ ਪ੍ਰੀਤਮ ਦੀ ਯਾਦ ਨੇ ਜਗਤ ਸਵਾਦ ਭੁਲਾ ਦਿੱਤੇ। ਇਨ੍ਹੀਂ ਦਿਨੀਂ ਡਸਕੇ ਦੇ ਨਾਮਧਾਰੀ ਗੁਰਦੁਆਰੇ ਦੇ ਬੂਹੇ ਤੋਂ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲਿਖਿਆ, ਅਕਾਲੀਆਂ ਰਾਤੋ ਰਾਤ ਖੁਰਚ, ਮੇਟ ਸਵੇਰੇ ਆਪ ਆ ਡੇਰੇ ਲਾਏ। ਡਸਕੇ ਦੇ ਨੇੜੇ ਦੇ ਨਗਰਾਂ ਤੇ ਇਥੋਂ ਦੇ ਨਾਮਧਾਰੀਆਂ ਵਿਚ ਬੜਾ ਗਿਲਾ ਤੇ ਜੋਸ਼ ਵਧਿਆ। ਉਨ੍ਹਾਂ ਇਕ ਸਿਰੜੀ ਸਾਧ ਸਚਾ ਸਿੰਘ ਜੀ ਭੱਟੀ ਭੰਗੂ ਤੋਂ ਲਿਆ, ਉਸੇ ਡੇਰੇ ਵਿਚ ਤਪ ਰਖਵਾਇਆ। ਤੇ ਲੰਗਰ ਲਾਇਆ। ਉਗਰਾਹੇ ਹਾਕਮਾਂ ਨੂੰ ਮਿਲ ਉਦਮ ਕੀਤਾ। ਭਾਈ ਵਜ਼ੀਰ ਸਿੰਘ ਜੀ ਤਲਹਾੜਾ ਖਜ਼ਾਨਚੀ ਬਣਾਏ। ਭਗਤ ਸਿੰਘ ਜੀ ਨਿਰਵੈਰ ਨੁਸ਼ਹਿਰੇ ਮਜਾ ਸਿੰਘ ਦੇ ਜੋ ਸਾਧਾਂ ਵਾਲੀ ਰਹਿੰਦੇ ਸੀ ਤੇ ਹੁਣ ਲੁਧਿਆਣੇ ਸੰਤ ਭੂਰੀ ਵਾਲਿਆਂ ਦਾ ਡੇਰਾ ਬਣਾ ਲੰਗਰ ਚਲਾਂਦੇ ਹਨ ਤੇ ਬੂਟਾ ਸਿੰਘ ਜੀ ਤਲਹਾੜਾ ਲਾਲਾ ਮੁਹਕਮ ਚੰਦ ਦਾਸ, ਸੰਤ ਗੁਰਬਖਸ਼ ਸਿੰਘ ਜੀ ਦਰਜ਼ੀ, ਸੰਤ ਅਮਰ ਸਿੰਘ ਜੀ ਬਜਾਜ਼, ਸੋਹਣ ਸਿੰਘ ਜੀ ਗੰਭੀਰ, ਗੋਪਾਲ ਸਿੰਘ ਜੀ ਪਟਵਾਰੀ, ਹਰਨਾਮ ਸਿੰਘ ਦੁਖੀ, ਧਿਆਨ ਸਿੰਘ ਜੀ ਡਾਕਟਰ ਆਦਿ ਨੇ ਤਕੜੇ ਹੋ ਕੇ ਕੰਮ ਕਰ ਆਸਾ ਦੀ ਵਾਰ ਲਾ ਲੰਗਰ ਚਲਾ ਅਕਾਲੀਆਂ ਦਾ ਦਬਾ ਲਾਹ ਸਰਬ ਸਿਆਲਕੋਟ ਤੇ ਨਾਮਧਾਰੀਆਂ ਲਈ ਸੁਖ ਬਣਾਇਆ।

ਭੈਣੀ ਸਾਹਿਬ ਸਤਿਗੁਰੂ ਜੀ ਦੇ ਹਜ਼ੂਰ ਕੁੰਦਨ ਲਾਲ ਬ੍ਰਹਿਮਣ ਦੀ ਧੀ ਦਾ ਅਨੰਦ ਹੋਇਆ। ਸਤਿਗੁਰੂ ਜੀ ਬਚਨ ਕੀਤਾ, ਹੁਣ ਭੈਣੀ ਸਾਹਿਬ ਦੇ ਲੋਕਾਂ ਤੇ ਬੀਬੀਆਂ ਨੂੰ ਭੀ ਗੁਰਮੱਤ ਦਾ ਅਸਰ ਹੋਣ ਲਗ ਪਿਆ ਹੈ। ਏਦੂੰ ਪਿਛੇ ਵਿਹਲੀ ਹੀ ਸੋਝੀ ਸੀ। ਮਾਲਵੇ ਦੀ ਸੰਗਤ ਰੋਡੀਂ ਸੰਜਮ, ਨੇਮ ਭਜਨ ਬਾਣੀ ੨੪ ਜੇਠ ਤੋਂ ਅਰੰਭਿਆ। ਧੂਪ ਦੀਪ ਕਥਾ ਕੀਰਤਨ ਪਾਠ ਮੋਨ ਗੁਰਵਾਰ ਧਾਰਨ ਕਰ ੩੧ ਹਾੜ੍ਹ ਸਤਿਗੁਰੂ ਜੀ ਦਰਸ਼ਨ ਦਿੱਤੇ। ਅਖੰਡ ਪਾਠ ਤੋਰਿਆ। ਮਾਤਾ ਜੀਉਣ ਕੌਰ ਜੀ ਭੀ ਦਰਸ਼ਨ ਦਿੱਤੇ। ਦੋ ਸਾਵਣ ਦੇ ਮੇਲੇ ਤੇ ਨੇਮ ਦਾ ਭੋਗ ਪਿਆ। ਇਨ੍ਹਾਂ ਨੇ ਭੀ ਸਭ ਨੇਮ ਮੇਲਿਆਂ ਵਾਂਗੂ ਦੋ ਦਿਨ ਮੋਨ ਬ੍ਰਤ ਰਖਿਆ ਅਰਥਾਤ ਜਦ ਰੌਲੇ ਦੇ ਦਿਨ ਹੁੰਦੇ, ਸਾਧ ਸੰਗਤ ਸਬਕ ਪੱਕਾ ਵੇਖਣ ਲਈ ਉਚੇਚਾ ਮੋਨ ਬ੍ਰਤ ਰਖਦੀ। ਹਵਨ ਹੋਇਆ। ਭੋਗ ਪਿਆ, ਕੜਾਹ ਪ੍ਰਸ਼ਾਦਿ ਵਰਤਿਆ

ਤੇ ਮੇਲਾ ਪਰਤਿਆ। ਸੰਤ ਲਾਲ ਸਿੰਘ ਜੀ ਭੂਰੇ-ਗਿਲਾਂ ਵਾਲੇ ੨੯ ਜੇਠ ੧੯੯੩ ਨੂੰ ਚੜ੍ਹੇ। ਤੇ ਉਨ੍ਹਾਂ ਦੇ ਨਮਿਤ ਮੇਲਾ ੧੨-੧੩ ਹਾੜ੍ਹ ਨੂੰ ਉਨ੍ਹਾਂ ਦੇ ਪਰਿਵਾਰ ਨੇ ਕੀਤਾ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਸੰਤਾਂ ਦੇ ਪੋਤਰੇ ਬਿਅੰਤ ਸਿੰਘ ਨੂੰ ਸੰਤਾਂ ਵਾਲੇ ਗੁਣ ਕੁਝ ਵਰਤਦੇ ਉਸ ਵਿਚ ਜਾਣ ਦਸਤਾਰ ਭੇਟਾ ਸਾਧ ਸੰਗਤ ਕੀਤੀ ਤੇ ਬੰਧਾਈ। ਸਦਾ ਨੇਮ ਇਨ੍ਹਾਂ ਦਿਨਾਂ ਤੇ ਕਰਨਾ ਥਾਪਿਆ। ਮਹੀਓਦਾਤੇ ਜ਼ਿਲੇ ਸਿਆਲਕੋਟ ਸੰਤ ਸੋਭਾ ਸਿੰਘ ਤੇ ਸ੍ਰ: ਨਰੈਣ ਸਿੰਘ ਜੀ ਅਖੰਡ ਪਾਠ ਦੋ ਕਰਾਏ ਤੇ ਮੇਲਾ ਕੀਤਾ। ਸਤਿਗੁਰੂ ਜੀ ਭੀ ਇਨ੍ਹਾਂ ਦੀ ਅਰਜ਼ ਤੇ ਦਰਸ਼ਨ ਦਿੱਤੇ। ਇਹ ਸੋਭਾ ਸਿੰਘ ਜੀ ਭੀ ਦਿਓ. ਬੰਦ ਖੰਡ ਦੀ ਮਿਲ ਦੇ ਆਗੂ ਰਹੇ ਸੀ। ਹੁਣ ਇਨ੍ਹਾਂ ਦੇ ਪੁਤਰ ਸਾਧੂ ਸਿੰਘ ਤੇ ਮੇਲਾ ਸਿੰਘ ਜੀਵਨ ਨੱਗਰ ਰਹਿੰਦੇ ਹਨ। ਸਮਸੇ ਨਗਰੋਂ ਬਾਦ ਸੂਬਾ ਵਰਿਆਮ ਸਿੰਘ ਜੀ ਤੇ ਸੰਤ ਆਲਾ ਸਿੰਘ ਜੀ ਸਣੇ ਜਥਿਆਂ ਸਤਿਗੁਰੂ ਜੀ ਦੇ ਹੁਕਮ ਵਾਲਾ ਸੰਜਮ ਨੇਮ ਭਜਨ ਬਾਣੀ ਸੁਚ ਸਤ ਸੰਤੋਖ ਦਾ ਰਖਿਆ। ਤੇ ਨੇਮ ਬਣਾਇਆ, ਬਿਨਾ ਪੂਰੇ ਸੰਜਮੀ ਸਿੱਖ ਦੇ ਕਿਸੇ ਨੂੰ ਵਿਚ ਨਹੀਂ ਲਾਣਾ ਤੇ ਕਿਸੇ ਦੀ ਰਸਦ ਨਹੀਂ ਲੈਣੀ। ਤੇ ਨੱਗਰ ਵਿਚ ਵੀ ਨਹੀਂ ਜਾਣਾ। ਸਤਿਗੁਰੂ ਜੀ ਨੂੰ ਸੱਦਾ ਭੀ ਨਹੀਂ ਭੇਜਣਾ। ਕਿਉਂਕਿ ਉਨ੍ਹਾਂ ਦਾ ਪ੍ਰੋਗਰਾਮ ਆਪਣਾ ਹੁੰਦਾ ਹੈ ਤੇ ਉਹ ਜਾਣੀ-ਜਾਣ ਭੀ ਹਨ। ਸੁੰਦਰ ਸਿੰਘ ਜੀ ਫਰੀਦ ਠਾਕਰ ਅਮਰ ਸਿੰਘ, ਕਰਮ ਸਿੰਘ, ਬਾਬਾ ਫੌਜਾ ਸਿੰਘ, ਹਰਬੰਸ ਸਿੰਘ ਸਮਸਾ, ਅਨੋਖ ਸਿੰਘ ਭਿਖੀ. ਕ੍ਰਿਪਾਲ ਸਿੰਘ ਝਬਰ. ਕ੍ਰਿਪਾਲ ਸਿੰਘ ਸੇਖੋਂ ਧਰਮ ਸਿੰਘ, ਰਾਜੇ ਦੇ, ਬਲਕਾਰ ਸਿੰਘ ਮੁਕਤਾ, ਰਜਵੰਤ ਸਿੰਘ, ਟਹਿਲ ਸਿੰਘ ਵਰਨ, ਮਿਹਰ ਸਿੰਘ ਖਾਰਾ, ਅਮਰ ਸਿੰਘ ਅਚਲ ਦਾ ਆਦਿ ਸਭ ਥੋੜ੍ਹਾ ਹੀ ਛਕਦੇ ਤੇ ਥੋੜ੍ਹਾ ਹੀ ਸਉਂਦੇ। ਆਏ ਪਦਾਰਥ ਭੀ ਦੁਧ, ਘਿਓ, ਮਿੱਠਾ ਸਾਧਾਂ ਵਲੋਂ ਵਿਚਾਰ ਥੋੜ੍ਹਾ ਲੈਂਦੇ। ਤੇ ਓਪਰੇ ਆਏ ਨੂੰ ਵਿਚ ਲਗਣ ਭੀ ਨਾਂ ਦੇਂਦੇ। ਕਈਆਂ ਦੀ ਆਈ ਰਸਦ ਭੀ ਨਾ ਲੈਂਦੇ। ਇਕ ਦਿਨ ਵੀਰ ਸਿੰਘ ਤੇ ਰਲਾ ਸਿੰਘ ਆਏ। ਸਮਸੇ ਦੇ ਸਾਧਾਂ ਰੋਕਿਆ ਤੇ ਨਾ, ਮਤ ਦੁਖੀ ਹੋਣ, ਪਰ ਚਿੱਤ ਵਿਚ ਸੁਭਾ ਦਾ ਫਰਕ ਸਮਝਿਆ। ਉਨ੍ਹਾਂ ਨੂੰ ਰਾਤ ਹੀ ਤਾਪ ਚੜ੍ਹ ਗਿਆ ਤੇ ਦੋਵੇਂ ਸਵੇਰੇ ਆਪੇ ਚਲੇ ਗਏ। ਹਰ ਰੋਜ਼ ਸਵਾਦ ਵਧੀ ਜਾਂਦਾ ਕਰ ਨੇਮ ਛਡਣ ਨੂੰ ਜੀਅ ਨਾ ਕਰੇ। ਚੋਖਾ ਚਿਰ ਬਾਦ ਸਾਧਾਂ ਦੇ ਬਸਤਰ ਪਾਟ ਗਏ। ਮਸ਼ੀਨ ਨਾਲ ਟਾਕੀਆਂ ਭੀ ਲਾ ਪਿੰਡਾ ਨਾ ਢਕਿਆ ਜਾਵੇ। ਸਤਿਗੁਰੂ ਜੀ ਇਕ ਦੋ ਵਾਰੀ ਦਰਸ਼ਨ ਭੀ ਦਿੱਤੇ ਤੇ ਭੈਣੀ ਸਾਹਿਬੋਂ ਬਦਾਮ ਖੰਡ ਭੀ ਭੇਜੇ। ਬਸਤਰ ਪਾਟੇ ਜਾਣ ਭੀ ਸਾਧਾਂ ਦਾ ਨੇਮ ਛੱਡਣ ਨੂੰ ਜੀਅ ਨਾ ਕਰੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇਮ ਵਿਚ ਜਾ ਕੋਈ ਭਜਨ ਬਾਣੀ ਸਵਾ, ਬਚਨ ਹੀ ਨਾ ਕਰਨ ਕਹਿਣ।

ਖਾਸ

ਸਤਿਗੁਰੂ ਰਾਮ ਸਿੰਘ ਜੀ ਸਮਸੇ ਦੇ ਹੀਰਾ ਸਿੰਘ ਨਾਮਧਾਰੀ ਨੂੰ ਰਾਤ ਜਗਾ ਕਿਹਾ, ਸਾਧਾਂ ਦੇ ਬਸਤਰ ਪਾਟੇ ਹਨ, ਦੋ ਥਾਨ ਖੱਦਰ ਦੇ ਬਸਤਰਾਂ ਲਈ ਲੈ ਜਾ ਆਪੇ ਸਿਊਂ ਲੈਣਗੇ। ਹੀਰਾ ਸਿੰਘ ਇਕ ਥਾਨ ਲੈ ਜਾ ਦਿੱਤਾ। ਸਾਧਾਂ ਸੋਚਿਆ, ਅਧਿਆਂ ਦੇ ਕਛਹਿਰੇ ਬਣਨਗੇ, ਇਸ ਲਈ ਉਕਾ ਹੀ ਨਾ ਕਤਰਨਾ ਨਾ ਸਿਊਣਾ ਛੋਹਿਆ। ਸਤਿਗੁਰੂ ਰਾਮ ਸਿੰਘ ਜੀ ਅਗਲੇ ਰੋਜ਼ ਰਾਤ ਫਿਰ ਹੀਰਾ ਸਿੰਘ ਨੂੰ ਮਿਲ ਕਿਹਾ, ਮੈਂ ਜਣੇ ਖਣੇ ਲਈ ਨਹੀਂ ਆਂਦਾ ਫਿਰਦਾ, ਤੂੰ ਦੂਜਾ ਥਾਨ ਭੀ ਪੁਚਾ ਤੇ ਸਾਧ ਸਿਊਣਾ ਛੋਹਣਗੇ। ਹੀਰਾ ਸਿੰਘ ਜੀ ਹੋਰ ਥਾਨ ਜਾ ਸਾਧਾਂ ਨੂੰ ਦਿੱਤਾ ਤੇ ਨਾਲੇ ਸਤਿਗੁਰੂ ਜੀ ਦਾ ਦੋਇ ਵਾਰ ਦਾ ਮਿਲਣਾ ਤੇ ਹੁਕਮ ਦੱਸਿਆ। ਸਾਧਾਂ ਕਪੜਾ ਕਤੁਰ ਕਛਹਿਰੇ ਸੀਤੇ। ਸਤਿਗੁਰੂ ਜੀ ਅਗਲੇ ਰੋਜ਼ ਦਰਸ਼ਨ ਦਿੱਤੇ। ਸਾਧਾਂ ਸਭ ਵਾਰਤਾ ਸੁਣਾਈ ਕਿ ਸੰਤ ਹੀਰਾ ਸਿੰਘ ਜੀ ਨੂੰ ਹੁਕਮ ਦੇ ਦੋ ਥਾਨ ਸਤਿਗੁਰੂ ਰਾਮ ਸਿੰਘ ਜੀ ਸਾਡੇ ਲਈ ਘਲਾਏ ਹਨ। ਸਤਿਗੁਰੂ ਜੀ ਸਭ

ਵਾਰਤਾ ਸੁਣ ਹਉਕਾ ਭਰ ਬਚਨ ਕੀਤਾ, ਇਹ ਮੇਰੀ ਡਿਊਟੀ ਉਸ ਮਾਲਕ ਨੇ ਆਪ ਭੁਗਤਾਈ ਹੈ। ਮੈਂ ਬਦਾਮ ਖੰਡ ਤੇ ਭੈਣੀ ਸਾਹਿਬੋਂ ਭੇਜੇ, ਪਰ ਬਸਤਰਾਂ ਤੁਹਾਡਿਆਂ ਦਾ ਚੇਤਾ ਫਿਕਰ ਨਾ ਕੀਤਾ ਤੇ ਕਿਹਾ, ਉਹ ਸਤਿਗੁਰੂ ਰਾਮ ਸਿੰਘ ਜੀ ਆਪਣਾ ਕਾਰਜ ਆਪ ਸਵਾਰੇ, ਵਾਕ ਵਰਤ ਕੇ ਵਖਾਇਆ ਹੈ। ਤੇ ਆਪਣੇ ਅਰਥ ਨੇਮ ਰਖੇ ਦੀ ਲਾਜ ਪਾਲੀ ਹੈ।

ਸਤਿਗੁਰੂ ਰਾਮ ਸਿੰਘ ਜੀ ਇਸ ਸਮੇਂ ਦੇ ਰਖੇ ਨੇਮ ਦਾ ਭੋਗ ਪੈਣ ਸਮੇਂ ਸ਼ਬਦ–"ਹਮ ਮੈਲੇ ਤੁਮ ਊਜਲ ਕਰਤੇ. ਹਮ ਨਿਰਗੁਨ ਤੂ ਦਾਤਾ ॥" ਪੜ੍ਹਦਿਆਂ ਆਪ ਵੈਰਾਗੀ ਹੋ, ਸਭ ਨੂੰ ਵੈਰਾਗੀ ਕੀਤੀ ਰਖਿਆ। ਤੇ ਭੋਗ ਪੈਣ ਬਾਦ ਸਾਧ ਸੰਗਤ ਸੰਤ ਮੰਡਲੀ ਵਿਚ ਬੈਠਿਆਂ ਬਚਨ ਕੀਤਾ,। ਮੇਰੀਆਂ ਹੋਰ ਸਮਝ 'ਚ ਨਾ ਆਉਂਦੀਆਂ ਭੁਲਾਂ, ਉਨ੍ਹਾਂ ਆਪ ਸਤਿਗੁਰੂ ਰਾਮ ਸਿੰਘ ਜੀ ਹੀ ਪੂਰੀਆਂ ਕਰਨੀਆਂ ਹਨ ਜਿਵੇਂ ਇਸ ਨੇਮ ਵਿਚ ਸਾਧ ਨੂੰ ਸੁਨੇਹਾ ਤੇ ਸਾਧਾਂ ਨੂੰ ਪੜਦਾ ਦਿੱਤਾ ਹੈ। ਸਤਿਗੁਰੂ ਜੀ ਸਮਸੇ ਵਾਲੇ ਨੇਮ ਦਾ ਭੋਗ ਪਾ ਘੋੜੇ ਤੇ ਚੜ੍ਹੇ ਸੀ ਕਿ ਸਮਸੇ ਦੇ ਸਾਧ ਬਿਰਧ ਸੁਹੇਲ ਸਿੰਘ ਹਉਕਾ ਭਰ ਯਾਦ ਕੀਤਾ ਤੇ ਕਿਹਾ, ਜੇ ਮੈਂ ਭੀ ਉਠ ਜਾਣ ਜੋਗਾ ਹੁੰਦਾ ਤਾਂ ਆਪਣੇ ਅਖੀਰ ਵੇਲੇ, ਆਪਣੇ ਸਤਿਗੁਰੂ ਜੀ ਦਾ ਤੇ ਸਾਧ ਸੰਗਤ ਦਾ ਦਰਸ਼ਨ ਜਾ ਕਰਦਾ। ਸਤਿਗੁਰੂ ਉਸ ਬਾਬੇ ਦੀ ਹਵੇਲੀ ਪਾਸ ਆਏ, ਘੋੜੇ ਤੋਂ ਉਤਰ ਬਾਬੇ ਸੁਹੇਲ ਸਿੰਘ ਦੇ ਮੰਜੇ ਤੇ ਹੀ ਜਾ ਬੈਠੇ ਤੇ ਕਿਹਾ, ਬਾਬਾ ਹੁਣ ਤੇਰਾ ਅੰਤ ਦਾ ਹੀ ਦਰਸ਼ਨ ਹੈ। ਅਸਾਂ ਸੋਚਿਆ, ਬਾਬੇ ਨੂੰ ਮਿਲ ਚਲੀਏ। ਸਭ ਸਾਧ ਸੰਗਤ ਬਾਬੇ ਤੇ ਸਤਿਗੁਰੂ ਜੀ ਦੇ ਦਵੱਲੀਂ ਲੱਗ ਦੇ ਅੰਦਰਲੇ ਬਚਨ ਸੁਣ ਜਾਣਿਆ। ਕਿ ਬਾਬੇ ਦੀ ਲੋੜ ਸਤਿਗੁਰੂ ਜੀ ਪੂਰੀ ਕੀਤੀ ਹੈ। ਇਹ ਬਾਬਾ ਜੀ ਥੋੜੇ ਦਿਨਾਂ ਬਾਦ ਉਸੇ ਤਰ੍ਹਾਂ ਸਤਿਗੁਰੂ ਜੀ ਦੇ ਮਿਲਾਪ ਤੇ ਪਿਆਰ ਦੇ ਬਚਨ ਕਰਦੇ ਸੁਤੇ ਸਹਿਜ ਬਿਰਾਜੇ, ਚੜ੍ਹਾਈ ਕਰ ਗਏ।

ਸਤਿਗੁਰੂ ਜੀ ਇਕ ਸਮੇਂ ਜੰਡਿਆਲੇ ਸ਼ੇਰ-ਖਾਂ ਦੇ ਨੇੜੇ ਸ਼ਾਹਪੁਰ ਦੇ ਸਾਧੂ ਵਧਾਵਾ ਸਿੰਘ ਦੀ ਅਰਜ਼ ਤੇ ਦਰਸ਼ਨ ਦਿੱਤੇ। ਸੰਤ ਫੌਜਾ ਸਿੰਘ ਬੰਡਾਲੇ ਵਾਲੇ ਜਥੇ ਸਮੇਤ ਸ਼ਬਦ ਪੜ੍ਹਦੇ, ਉਸੇ ਸੂਏ ਵਲੋਂ ਆਏ। ਜਿਸ ਜਗ੍ਹਾ ਸਤਿਗੁਰੂ ਜੀ ਬ੍ਰਿਛਾਂ ਥਲੇ ਡੇਰਾ ਲਾਇਆ ਸੀ, ਸੰਤਾਂ ਸ਼ਬਦ ਲਿਆ ਹੋਇਆ ਸੀ–"ਉਠ ਕੇ ਮਿਲ ਬਿਦਰਾ ਤੇਰੇ ਘਰ ਪ੍ਰੇਮਸਰ ਆਇਆ" ਸਤਿਗੁਰ ਜੀ ਅਗੋਂ ਉਠ ਜਥੇ ਨੂੰ ਮਿਲੇ ਤੇ ਬ੍ਰਿਛਾਂ ਦੀ ਛਾਵੇਂ ਤਾਊਸ ਖੋਲ੍ਹ ਵਜਾ ਕੀਰਤਨ ਕਰਨ ਲਗੇ। ਦਿਨ ਢਲ ਗਿਆ ਤਾਂ ਕਹਿਓ ਨੇ, ਮੇਲਾ ਤਾਂ ਏਥੇ ਹੀ ਹੋ ਗਿਆ ਹੈ। ਹੁਣ ਨੱਗਰ ਜਾ ਹਾਜ਼ਰੀ ਹਾਂ ਦੇਣੀ ਹੈ। ਚਾਰ ਪੰਜ, ਛੇ, ਸੱਤ ਸਾਵਣ ਗੁਜ਼ਰੇ ਲਾਇਲਪੁਰ ਦੇ ਜ਼ਿਲੇ ਨੇ ਕੁਝ ਦਿਨ ਜੁੜ ਸੰਜਮ ਨੇਮ ਨਾਲ ਭਜਨ ਬਾਣੀ ਕੀਤਾ। ਸਤਿਗੁਰੂ ਜੀ ਦਰਸ਼ਨ ਦਿੱਤੇ। ਅਖੰਡ ਪਾਠ ਹੋਇਆ। ਬਹੁਤ ਜਥੇਦਾਰ ਤੇ ਰਾਗੀਆਂ ਸ਼ਬਦੀਆਂ ਦੀਵਾਨ ਲਾਏ ਹਵਨ ਹੋਇਆ ਮੇਲੇ ਤੇ ਭੋਗ ਸਮੇਂ ਦੋ ਜੋੜਿਆਂ ਦੇ ਅਨੰਦ ਹੋਏ। ਰਾਜੇ ਜੰਗ, ਸ਼ਾਮ ਸਿੰਘ ਦੇ ਘਰ ਰਾਤ ਡਾਕੂ ਪੰਜ ਵਜੇ ਆ ਵੜੇ। ਗਵਾਂਢੋਂ ਜੰਗ ਸਿੰਘ ਰੌਲਾ ਸੁਣ, ਛਵੀ ਲੈ ਡਾਕੂਆਂ ਤੇ ਕੁੱਦ ਵਾਰ ਕੀਤੇ। ਡਾਕੂ ਜੁਤੀਆਂ ਛਡ ਭਜ ਗਏ। ਜੰਗ ਸਿੰਘ ਨੇ ਫੱਟੜ ਹੋ ਗਵਾਂਢੀ ਦਾ ਘਰ ਬਚਾਇਆ ਤੇ ਹਮਸਾਇਆ ਅੰਮਾਂ ਜਾਇਆ ਵਾਲਾ ਅਰਥ ਕਮਾ ਦਿਖਾਇਆ।

ਸਤਿਗੁਰੂ ਜੀ ਘਣੀਏ-ਕੇ ਜ਼ਿਲਾ ਲਾਹੌਰ ਸਤਿਜੁਗ ਤੇ ਛਾਪ ਸਭ ਜਥੇਦਾਰ ਸੂਬੇ ਸ਼ਬਦੀ ਸੱਦੇ। ਪ੍ਰੇਮ ਨਗਰ ਗੱਡੀ ਦਾ ਟੇਸ਼ਨ ਨੇੜੇ ਲਗਦਾ ਲਿਖਿਆ। ਨਾਲ ਕੋਈ ਸਾਂਝੀ ਜਾਂ ਸੇਵਕ ਤੇ

ਮੁੰਡਾ ਕੋਈ ਨਾ ਲਿਆਵੇ। ਸਤਿਗੁਰੂ ਜੀ ਇਸ ਇਕੱਠ ਵਿਚ ਜੋ ਕਮੀਆਂ ਨੁਕਸ ਵੇਖਦੇ, ਸੁਣਦੇ ਸੀ, ਸਭ ਨੂੰ ਬਹਾ ਦੱਸੇ ਕਿ ਨਵੇਂ ਰਲੇ ਮੁੰਡਿਆਂ ਦੇ ਬਾਣੇ ਭੀ ਠੀਕ ਨਹੀਂ। ਤੇ ਹੋਰ ਹਰਕਤਾਂ ਭੀ ਚੰਗੀਆਂ ਨਹੀਂ। ਗ੍ਰਸਤੀਆਂ ਦੇ ਬਿਹੰਗਮ ਭੱਤੇ ਢੋਂਦੇ ਹਨ ਤੇ ਗੁਤਾਵੇ ਕਰਦੇ ਹਨ ਤੇ ਸੋਧ ਰੱਖ ਆਪ ਪ੍ਰਸਾਦਿ ਪਕਾ ਅਠੀਂ ਪਹਿਰੀਂ ਨਹੀਂ ਛਕਦੇ ਤੇ ਇਕਾਂਤ ਜਾ ਬੈਠ ਬੰਦਗੀ ਨਹੀਂ ਕਰਦੇ। ਮੁੰਡੇ ਪਤਲੇ ਕੁੜਤੇ ਤੇ ਤਲੇ ਰੰਗ ਬੂਟੀਆਂ ਦਾਰ ਬੁਨੈਣਾਂ ਤੇ ਪਜਾਮਿਆਂ ਦੇ ਨਾਲੇ ਰੰਗਦਾਰ ਤੇ ਕਢਵੇਂ ਰੁਮਾਲ ਗਲੀਂ ਜੋ ਰਖਦੇ ਹਨ, ਇਹ ਸੋਭਾ ਨਹੀਂ ਪਾਉਂਦੇ। ਤੁਸੀਂ ਹੁਣ ਘਰੀਂ ਬੈਠ ਕੇ ਭਜਨ ਕਰੋ, ਜਥ ਫੇਰਨੇ ਛੱਡ ਦਿਉ। ਵਿਚੋਂ ਕਈਆਂ ਕਿਹਾ, ਬਿਰਧ ਤੇ ਬੰਦਗੀ ਵਾਲੇ ਸਾਧ ਹੀ ਜਥੇ ਵਿਚ ਹੋਣ ਜਥੇਦਾਰਾਂ ਕਿਹਾ, ਬਿਰਧ ਤੇ ਕੋਈ ਘਰੋਂ ਨਿਕਲਦਾ ਹੀ ਨਹੀਂ। ਮੁੰਡੇ ਹੀ ਮਾਪਿਆਂ ਤੋਂ ਵਧ ਸਾਡੇ ਨਾਲ ਟੁਰਦੇ ਹਨ। ਸਾਡੇ ਬਸਤਰ ਧੋਂਦੇ ਹਨ ਤੇ ਅੱਖਰ ਪੜ੍ਹਦੇ ਹਨ।

ਸਤਿਗੁਰੂ ਜੀ ਕਿਹਾ, ਬਸਤਰ ਤੁਸੀਂ ਆਪਣੇ ਆਪ ਧੋਵੋ। ਤੇ ਸੰਥਾ ਸੰਸਾਰ ਨੂੰ "ਗੁਰਮੁਖਿ ਕਰਣੀ ਕਾਰ ਕਮਾਵੈ॥" ਵਾਲੇ ਬਣ ਦਿਓ। ਹੁਣ ਉਹ ਸਮਾਂ ਨਹੀਂ ਰਿਹਾ ਕਿ ਲੋਕ ਕਿਸੇ ਦਾ ਕਰਤਬ ਨਾ ਵੇਖਣ ਤੇ ਬਣ ਫੱਬ ਤੇ ਡੁਲ੍ਹ ਪੈਣ। ਤੇ ਮੂੰਹ ਵਲ ਡਬ ਡਬ ਵੇਖੀ ਜਾਣ। ਅਜ਼ਾਦੀ ਤੇ ਕਦੇ ਮਿਲਦਿਆਂ ਹੀ ਮਿਲਣੀ ਹੈ, ਪਰ ਲੋਕਾਂ ਦੇ ਮਨ ਅਜ਼ਾਦ ਅਗਦੀਉਂ ਹੀ ਹੋ ਗਏ ਹਨ। ਇਹ ਤੇ ਗਲ ਠੀਕ ਹੈ ਤੇ ਆਪ ਸੱਚ ਆਖਦੇ ਹੋ ਸੁਣ ਸਭ ਨੇ ਆਖ ਦਿੱਤਾ, ਪਰ ਹੱਥ ਜੋੜ ਉਠ ਕੇ ਖੜੋ ਸਤਿ ਬਚਨ ਕਿਸੇ ਨਾ ਕੀਤਾ। ਮਨ ਮੈਲੇ ਮੇਲੇ ਤੇ ਕਰੇ, ਝਟ ਦੀ ਚੁਪ ਬਾਦ ਬਾਬੇ ਜੈਮਲ ਸਿੰਘ ਮਾਂਗੇ ਦੇ ਟਿਬੇ ਵਾਲੇ ਖੂਹ ਵਾਲੇ ਉਠ ਖੜੋ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਤੇ ਬਿਰਧਾਂ ਸਾਧਾਂ ਦੇ ਬਿਰਹਾ ਭਰੇ ਬਚਨ ਕਰਕੇ ਪਿਟਣਾ ਹੀ ਸ਼ੁਰੂ ਕਰ ਦਿੱਤਾ ਤੇ ਸੂਬਾ ਵਰਿਆਮ ਸਿੰਘ ਜੀ ਸਮਸੇ ਵਾਲੇ ਉਠੇ ਤੇ ਕੋਈ ਅੰਦਰ ਦਾ ਉਬਾਲ ਆਇਆ ਕੱਢਣ ਦੱਸਣ ਲਈ ਸੀ। ਪਰ ਉਹ ਉਚੀ ਉਚੀ ਭੁਬਾਂ ਮਾਰ ਰੋਣ ਹੀ ਲਗ ਪਏ। ਬਾਬੇ ਦਾ ਪਿਟਣਾ ਤੇ ਸੂਬਾ ਜੀ ਦਾ ਰੋਣ ਧੋਣ ਵੇਖ ਸੰਗਤ ਵਿਚ ਕਰੁਨਾ ਤੇ ਵੈਰਾਗ-ਰਸ ਛਾ ਗਿਆ। ਝਟ ਰੋਣ ਤੇ ਮੂੰਹ ਅਥਰੂ ਪੂੰਝਣ ਬਾਦ ਸਤਿਗੁਰੂ ਜੀ ਬਚਨ ਕੀਤਾ, ਮੈਂ ਜੋ ਕੁਝ ਕਹਿਣਾ ਸੀ ਕਹਿ ਦਿਤਾ ਹੈ, ਤੇ ਸਾਧਾਂ ਜੋ ਕੁਝ ਬੋਲ ਕੇ ਦੱਸਣਾ ਸੀ ਪਿਟ ਰੋ ਕੇ ਦੱਸ ਦਿਤਾ ਹੈ। ਕਿ ਹੁਣ ਸਤਿ ਬਚਨ ਕਹਿਣ ਤੇ ਮੱਤ ਲੈਣ ਨੂੰ ਕਿਸੇ ਦਾ ਜੀਅ ਨਹੀਂ ਕਰਦਾ। ਮੈਂ ਚਾਹੁੰਦਾ ਹਾਂ ਕਿ ਨਾਮਧਾਰੀਆਂ ਦੀ ਬਦਨਾਮੀ ਮੈਂ ਨਾ ਸੁਣਾਂ, ਇਹ ਕਹਿ ਸਤਿਗੁਰੂ ਜੀ ਤੇ ਸੰਗਤ ਉਸ ਚੁਬਾਰੇ ਚੋਂ ਤਲੇ ਉਤਰ ਆਈ। ਮੈਂ ਭੀ ਤਦੋਂ ਘਣੀਏ-ਕੀ ਗਏ, ਇਹ ਸਭ ਵਰਤਾ ਸੁਣੀ ਤੇ ਵੇਖੀ ਸੀ। ਉਸ ਦਿਨ ਤੋਂ ਕੂਕਿਆਂ ਵਿਚ ਜਥੇ ਢੋਲਕ ਛੈਣੇ ਲੈ ਫਿਰਨੋ ਰੁਕ ਗਏ। ਮੈਂ ਭੀ ਕਿਸੇ ਦਾ ਨਾਮ ਨਹੀਂ ਲਿਖਦਾ ਕਿ ਫਲਾਣੇ ਆਹ ਮੰਦਾ ਕੀਤਾ ਸੀ ਕਿਉਂਕਿ ਸਤਿਗੁਰੂ ਜੀ ਭੀ ਜ਼ਬਾਨੀ ਹੀ ਸੱਦ ਸਮਝਾਉਂਦੇ ਨੇ।

ਸੇਠ ਦਿਆਲ ਸਿੰਘ ਜੀ ਦੀ ਮਾਤਾ ਕਿਸ਼ਨ ਕੌਰ ਬਿਰਧ ਗੁਜਰਾਂਵਾਲੇ ਬੀਮਾਰ ਪਈ ਇਕ ਦਿਨ ਹੱਥ ਜੋੜ ਹਉਕਾ ਭਰ ਕਿਹਾ, ਮੇਰਾ ਅੰਤ ਸਮਾਂ ਨੇੜੇ ਹੈ। ਸਤਿਗੁਰੂ ਜੀ ਭਾਵੇਂ ਅਗੇ ਭੀ ਵਲਾ ਫੇਰ, ਗੁਜਰਾਂਵਾਲੇ ਦਰਸ਼ਨ ਦੇਂਦੇ ਸੀ, ਪਰ ਲਾਹੌਰ ਉਸੇ ਦਿਨ ਉਚੇਚਾ ਲਾਲ ਸਿੰਘ ਡਰਾਈਵਰ ਨੂੰ ਕਿਹੋ ਨੇ ਅੱਜ ਦਿਨ ਡੁਬਦੇ ਤੋਂ ਪਹਿਲਾਂ ਗੁਜਰਾਂਵਾਲੇ ਜਾਣਾ ਹੈ। ਲਾਲ ਸਿੰਘ ਨੇ ਹੁਕਮ ਵਿਚ ਕਾਰ ਸੇਠ ਦਿਆਲ ਸਿੰਘ ਜੀ ਦੇ ਬਾਰ ਮੂਹਰੇ ਜਾ ਖੜੀ ਕੀਤੀ ਤੇ ਹਾਰਨ ਕੀਤਾ। ਸੇਠ ਜੀ ਅੰਦਰੋਂ

ਆਏ, ਚਰਨੀਂ ਸੀਸ ਨਿਵਾਇਆ ਅਰਜ਼ ਕੀਤੀ, ਮੇਰੀ ਮਾਤਾ ਜੀ ਹਉਕੇ ਲੈਂਦੀ ਸੀ ਤੇ ਮੂੰਹੋਂ ਕੁਝ ਨਾ ਕਹਿੰਦੀ ਸੀ। ਜੇ ਮੈਂ ਪੁਛਿਆ ਤਾਂ ਦੱਸਿਆ ਤਾਂ ਕੁਝ ਨਾ ਪਰ ਦੋਹਾਂ ਅੱਖਾਂ ਵਿਚੋਂ ਅੱਥਰੂ ਕਿਰ ਪਏ ਤੇ ਕਿਹਾ ਕੀ ਦੱਸਾਂ, ਉਹ ਮਰਜ਼ੀ ਦੇ ਮਾਲਕ ਹਨ. ਕਿੰਨਾ ਚਿਰ ਹੋਇਆ ਏ ਮੈਂ ਮਨੋਂ ਅਰਦਾਸਾ ਕੀਤਾ ਸੀ, ਪਰ ਉਹ ਅਜੇ ਨਹੀਂ ਆਏ। ਸਚੇ ਪਾਤਿਸ਼ਾਹ, ਮੈਂ ਪੁਛਣ ਹੀ ਲਗਾ ਸਾਂ, ਉਹ ਕੌਣ ਹਨ ਜੋ ਅਜੇ ਨਹੀਂ ਆਏ। ਤਾਂ ਕਾਰ ਦਾ ਹਾਰਨ ਬੋਲਿਆ ਤੇ ਮੈਂ ਬਾਹਰ ਆ ਗਿਆ ਹਾਂ। ਸਤਿਗੁਰੂ ਜੀ ਕਿਹਾ, ਚੱਲੋ ਮਾਈ ਜੀ ਦੇ ਕਮਰੇ ਵਿਚ ਚਲਦੇ ਹਾਂ। ਸਤਿਗੁਰੂ ਜੀ ਮਾਤਾ ਦੇ ਪਾਸ ਮੰਜੇ ਤੇ ਬੈਠ ਗਏ। ਮਾਤਾ ਜੀ ਮੁਖ ਵਲ ਵੇਖ ਚਰਨਾ ਵਲ ਝੁਕੇ, ਪਰ ਹਿਲਿਆ ਨਾ ਗਿਆ। ਮਾੜੀ ਜਹੀ ਹੱਥ ਨਾਲ ਸੈਨਤ ਕੀਤੀ ਕਿ ਚਰਨ ਮੇਰੇ ਮੱਥੇ ਤੇ ਲਾਓ। ਸਤਿਗੁਰੂ ਜੀ ਆਪ ਚਰਨ ਚੁਕ ਮਾਤਾ ਕਿਸ਼ਨ ਕੌਰ ਦੇ ਮਥੇ ਤੇ ਲਾਇਆ। ਤੇ ਪਲ ਭਰ ਪਾਸ ਮੰਜੇ ਤੇ ਹੀ ਬੈਠ ਉਠਦਿਆਂ ਹੋਇਆਂ ਕਿਹਾ, ਭਜਨ ਕਰੋ, ਗੁਰੂ ਭਲੀ ਕਰੇਗਾ। ਸਤਿਗੁਰੂ ਜੀ ਰਾਤ ਗੁਜਰਾਂਵਾਲੇ ਹੀ ਰਹੇ। ਆਸਾ ਦੀ ਵਾਰ ਦੇ ਭੋਗ ਤੋਂ ਬਾਦ ਚਲ ਪ੍ਰਸ਼ਾਦ ਲਾਹੌਰ ਹੀ ਆ ਛਕਿਆ। ਪਰ ਮਾਤਾ ਜੀ ਢਲੀ ਰਾਤੀਂ ਚੜ੍ਹਾਈ ਕਰ ਗਏ। ਸੇਠ ਜੀ ਨੇ ਮਾਤਾ ਜੀ ਨਮਿਤ ਮੇਲਾ ਕੀਤਾ, ਦੋ ਦਿਨ ਹੀ ਆਲਮ ਜੀ ਦੀਵਾਨ ਲਾਉਂਦੇ ਰਹੇ।

ਸਤਿਗੁਰੂ ਜੀ ਸ੍ਰ: ਆਤਮਾ ਸਿੰਘ ਜੀ ਵਲੋਂ ਸਰਬ ਗੁਰ ਨਾਨਕ ਨਾਮ-ਲੇਵਾ ਪਾਰਟੀਆਂ ਨੂੰ ਸਤਿਜੁਗਤੇ ਛਪਵਾ ਕਹਾਇਆ ਕਿ ਕਿਵੇਂ ਅਰਥ ਧਨ ਤੇ ਵਕਤ ਦਿਮਾਗ ਤੇ ਇਤਫਾਕ ਨਾ ਗਵਾਓ। ਅੰਮ੍ਰਿਤਸਰ ਸੱਦਾ ਦੇ ਸਮਝਾਣ ਦਾ ਲੇਖ ਛਪਵਾਇਆ। ਤੇ ਲਿਖਵਾਇਆ ਕਿਵੇਂ ਪੰਥ ਨੂੰ ਮਨਵਾ-ਇਆ ਜਾਵੇ। ੧੯ ਸਉਣ ਅਤਿ ਜ਼ਰੂਰੀ ਇਕੱਠ ਸਤਿਜੁਗ ਤੇ ਛਾਪਿਆ ਕਿਉਂਕਿ ਸਰਦਾਰ ਜੀ ਸਰਬ ਸੰਪ੍ਰਦਾਇ ਕਾਨਫ੍ਰੰਸ ਤੇ ਇਸ ਕੰਮ ਦੇ ਸੈਕਟਰੀ ਸੀ। ਅੰਮ੍ਰਿਤਸਰ ਇਕੱਠ ਹੋਇਆ। ਸ੍ਰੀ ਅੰਮ੍ਰਿਤਸਰ ੨੦ ਅਗਸਤ ਸਭ ਪਾਰਟੀਆਂ ਦਾ ਟਾਊਨ ਹਾਲ ੩ ਵਜੇ ਦੁਪਹਿਰ ਇਕੱਠ ਹੋਇਆ। ਸ੍ਰ: ਅਵਤਾਰ ਸਿੰਘ ਜੀ ਬੈਰਿਸਟਰ ਗੁਜਰਾਂਵਾਲੀਆ ਦੀ ਪ੍ਰਧਾਨਗੀ ਵਿਚ ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਸ੍ਰ: ਆਤਮਾ ਸਿੰਘ ਜੀ ਸਭ ਤੋਂ ਪਹਿਲਾਂ ਇਕੱਠ ਹਿਤ ਅਪੀਲ ਕੀਤੀ। ਸਤਿਗੁਰੂ ਜੀ ਦੇ ਹੁਕਮ ਨਾਲ ਬੋਲੇ। ਅਕਾਲੀ ਪਾਰਟੀ, ਚੀਫ ਖਾਲਸਾ ਦੀਵਾਨ, ਸੈਂਟ੍ਰਲ ਅਕਾਲੀ ਦਲ, ਖਾਲਸਾ ਯੂਥ ਲੀਗ, ਰਾਮਗੜ੍ਹੀਆ ਪਾਰਟੀ, ਸਿੱਖ ਕਾਂਗਰਸ ਪਾਰਟੀ, ਨਾਮਧਾਰੀ ਦਰਬਾਰ, ਨਿਰਮਲ ਮਹਾਂ ਮੰਡਲ, ਗੁਰ ਸੇਵਕ ਸਭਾ ਆਦਿ ਦੇ ਪ੍ਰਤੀਨਿਧ ੨੦ ਦੇ ਕਰੀਬ ਆਏ। ਸਿੱਖ ਪੰਥ ਦਾ ਬੋਰਡ ਤੇ ਨਾ ਬਣਿਆ ਪਰ ਇਹ ਫੈਸਲਾ ਹੋਇਆ ਕਿ ਆਪੋ ਵਿਚ ਸਲੂਕ ਨਾਲ ਸੋਚ ਚੋਣਵਿਆਂ ਨੂੰ ਅਗੇ ਕਰ ਚਲੋ। ਅਗੇ ਲੋੜ ਲਈ ਚੱਕਰਵਰਤੀ ਜੀ ਸੇਵਾ ਦੇਣ। ਭੈਣੀ ਸਾਹਿਬ ਕੋਠੀ ਕੋਲ ਸਤਿਗੁਰੂ ਜੀ ਜਲੇਬੀਆਂ ਦਾ ਲੰਗਰ ਕੀਤਾ। ਸਰਬ ਸਿੱਖਾਂ ਰਾਹੀਆਂ ਨੂੰ ਪ੍ਰਸੰਨ ਕਰ ਛਕਾਈਆਂ। ਕਈਆਂ ਨੂੰ ਮੌਜ ਮੇਲੇ ਦੇ ਸੁਭਾਉ ਤੋਲ ਕੇ ਭੀ ਛਕਾਈਆਂ। ਮਾਤਾ ਜੀਉਣ ਕੌਰ ਜੀ ਸੁਨਹਿਰਾ ਭਰ ਛਕਣ ਵਾਲੇ ਨੂੰ ਇਨਾਮ ਮਿਲੇਗਾ ਕਿਹਾ। ਪਰ ਕਿਸੇ ਹਾਂ ਨਾ ਕੀਤੀ। ਮਜ਼੍ਹਬੀਆਂ ਤੇ ਚਮਾਰਾਂ ਦੇ ਮੁੰਡੇ ਭੈਣੀ ਸਾਹਿਬ ਦੇ ਸੁਣ ਆਏ। ਭਗਤ ਸਿੰਘ ਭੋਲੇਕੇ ਜ਼ਿਲਾ ਗੁਰਦਾਸਪੁਰ ਦੇ ਮੁਖਤਾਰ ਝਿੜਕ ਮੋੜੇ। ਸਤਿਗੁਰੂ ਜੀ ਸੁਣਿਆ ਤੇ ਕਿਹਾ, ਸਹੁਰੀ ਦਾ, ਮੇਥੋਂ ਭੀ ਨਹੀਂ ਪੁਛਦਾ। ਆਪੇ ਹੀ ਫਰਮ ਲੈਂਦਾ ਹੈ। ਚੀਕ ਚੀਕ ਆਏ ਦੇ ਗਲ ਪੈਂਦਾ ਹੈ ਤੇ ਕਿਹਾ ਜਾ ਇਸੇ ਵੇਲੇ ਸਭਨਾਂ ਨੂੰ ਸੱਦ ਕੇ ਲਿਆ। ਭਗਤ ਸਿੰਘ ਸਭ ਮੁੰਡੇ ਸੱਦ ਆਂਦੇ। ਸਤਿਗੁਰੂ ਜੀ ਤੇ ਮਾਤਾ ਜੀਉਣ ਕੌਰ ਜੀ ਬੜੇ ਸਨੇਹ ਨਾਲ ਬਿਠਾ ਜਲੇਬਾਂ ਨਾਲ

ਰਜਾਏ। ਮਾਤਾ ਜੀਉਣ ਕੌਰ ਜੀ ਕਿਹਾ, ਮੇਰੇ ਮਨ ਦੀ ਵੀ ਅੱਜ ਰੀਝ ਵਰਤੀ ਜੇ। ਤਿਵੇਂ ਨਵੀਂ ਜਾਗ੍ਰਤ ਸਮੇਂ ਕਹਿੰਦੇ ਸੀ. ਹਿੰਦੂ ਹੋ ਕੇ ਅੰਗਰੇਜ਼ਾਂ ਤੋਂ ਮੰਗੇ ਨੌਕਰੀ ਸੀਟ, ਇਸ ਦੇ ਜਿਹਾ ਕਉਣ ਬੇ-ਅਣਖਾ ਢਿਡੋਂ ਭੁਖਾ ਢੀਠ। ਸਤਿਗੁਰੂ ਜੀ ਸੁਣ ਮੁਸਕ੍ਰਾ ਕਿਹਾ ਮੈਨੂੰ ਸਮੇਂ ਸਮੇਂ ਸਭ ਕੁਝ ਕਰਨਾ ਪੈਂਦਾ ਹੈ। ਭਗਤ ਸਿੰਘ ਹੱਥ ਜੋੜ ਅਰਜ਼ ਕੀਤੀ, ਮੇਰੇ ਤੇ ਆਪ ਦਾ ਗਿਲਾ ਨਾ ਰਹੇ। ਸਤਿਗੁਰੂ ਜੀ ਮੁਸਕ੍ਰਾ ਕੇ ਕਿਹਾ. ਮੈਂ ਹਿਰਦਿਉਂ ਰਿੰਜ ਹੁੰਦਾ ਹੀ ਨਹੀਂ। ਗਲੋਂ ਉਪਰ ਹੀ ਲੋੜ ਨੂੰ ਕਹਿੰਦਾ ਹਾਂ ਤੇ ਅੰਤਰ ਆਤਮੇ ਸਦਾ ਪ੍ਰਸੰਨ ਰਹਿੰਦਾ ਹਾਂ। ਜੇ ਹੋਰ ਅੰਦਰ ਦੇ ਗਿਲੇ ਅੰਦਰ ਪਾਈ ਰਖੀਏ ਤਾਂ ਰਾਮ ਕਿੱਥੇ ਰਹੇ ਹਿਰਦੇ ਵਿਚ।

ਸਤਿਗੁਰੂ ਜੀ ੫ ਭਾਦਰੋਂ ਸੰਤ ਮੰਗਲ ਸਿੰਘ ਜੀ ਵਲੋਂ ਸੰਭਲ ਜਾਓ ਵੇਲਾ ਜੇ, ਲੰਮਾ ਲੇਖ ਸਭ ਸਿੱਖ ਪਾਰਟੀਆਂ ਤੇ ਸ਼੍ਰੋਮਣੀ ਕਮੇਟੀ ਨੂੰ ਲਿਖਾਇਆ। ਸੰਤ ਜੀ ਲਿਖਿਆ, ਤੁਸਾਂ ਸ਼੍ਰੋ: ਕਮੇਟੀ ਬਨਾਉਣ ਵੇਲੇ ਨਾ ਮੰਨੀ ਹੁਣ ਪੂਜਾ ਤੋਂ ਲੜਦੇ ਹੋ। ਉਦਾਸੀ ਸਿੱਖ ਕੁਹਾਂਣੇਂ ਰਹਿ ਗਏ ਹਨ। ਹੁਣ ਭੀ ਇਕ ਦੋ ਵਾਰੀ ਇਕੱਠ ਕਰ ਕਿਹਾ, ਤੁਸੀਂ ਨਹੀਂ ਮੰਨੇ। ਪਛਤਾਉਗੇ, ਵਕਤ ਵਿਹਾਇ। ਸਤਿਗੁਰੂ ਜੀ ਪਾਸ ਵੋਟਾਂ ਲਈ ਕਈ ਪਾਰਟੀਆਂ ਦੇ ਮੁਖੀ ਪੁਜਦੇ। ਪਰ ਸਤਿਗੁਰੂ ਜੀ ਆਪਣੇ ਬੋਰਡ ਬਣਾਏ, ਸ: ਲਛਮਣ ਸਿੰਘ ਜੀ, ਮੰਗਲ ਸਿੰਘ ਜੀ, ਚੱਕਰਵਰਤੀ ਜੀ ਵਲ ਭੇਜ ਦਿੰਦੇ ਤੇ ਕਹਿੰਦੇ. ਉਹ ਜਾਨਣ। ਨਵੀਂ ਨਵੀਂ ਜਦ ਦੇਸ਼-ਭਗਤੀ ਦੀ ਜਾਗ੍ਰਤ ਆਈ ਸੀ ਤਦੋਂ ਜੋ ਸਰਕਾਰੀ ਮੈਂਬਰੀ ਲਈ ਖੜਾ ਹੁੰਦਾ, ਉਹ ਬੜਾ ਸ਼ਰਮਿੰਦਾ ਜਿਹਾ ਹੋ ਨੀਵੀਂ ਪਾ ਟੁਰਦਾ। ਜਿਵੇਂ ਪਹਿਲਾਂ ਪਹਿਲ ਲਾਹੌਰ ਵਿਚ ਭੱਲੇ ਖੱਤਰੀ ਜੁਤੀਆਂ ਦੀ ਦੁਕਾਨ ਖੋਲ੍ਹੀ ਸੀ ਤੇ ਲੋਕ ਕਹਿੰਦੇ ਸੀ. 'ਲਾਹੌਰ ਵਿਚ ਦੁਕਾਨ ਖੁਲ੍ਹੀ ਹੈ, ਵੇਖੋ ਖੱਤਰੀ ਭੱਲੇ ਦੀ। ਹਿੰਦੂ ਹੋ ਕੇ ਜੁਤੀਆਂ ਵੇਚ ਮੱਤ ਮਾਰੀ ਗਈ ਭਲੇ ਦੀ।' ਪਰ ਹੁਣ ਉਸ ਸਰਕਾਰੀ ਨੌਕਰੀਆਂ ਮੈਂਬਰੀਆਂ ਲੈਣ ਲਈ ਕਾਂਗਰਸੀ, ਸਿੱਖ, ਮੁਸਲਮਾਨ ਸਭ ਪਾਰਟੀਆਂ ਬੰਨ੍ਹ ਲੜਨ ਨੂੰ ਤਿਆਰ ਹੋਏ ਹਨ। ਸਤਿਗੁਰੂ ਜੀ ਨਾਮਧਾਰੀਆਂ ਨੂੰ ਕਹਿੰਦੇ ਤੁਸੀਂ ਸਲੂਕ ਲਈ ਸਭ ਯਤਨ ਕਰੋ ਤੇ ਵਤਨ ਆਪਣੇ ਦੇ ਦੋਖੀ ਅੰਗਰੇਜ਼ ਨਾਲ ਨਾ-ਮਿਲਵਰਤਣ ਰੱਖੋ। ਜਿਵੇਂ ਹੁਣ ਸਭ ਸਿੱਖ, ਹਿੰਦੂ ਜੁਤੀਆਂ ਵੇਚਣ ਲਗ ਪਏ ਹਨ ਤੇ ਗਲ ਬਣ ਗਈ ਹੈ, ਹੁਣ ਹੱਥ ਦੀ ਕਿਰਤ ਤੇ ਵਪਾਰ, ਨਹੀਂ ਕਿਸੇ ਦੀ ਕਿਰਤ ਨਹੀਂ ਕਿਸੇ ਦਾ ਵਿਹਾਰ। ਜੋ ਜਚਦਾ ਸੋ ਕਰੇ, ਧਰਮ ਲਾਜ਼ਮੀ ਨੂੰ ਲਾਂਭੇ ਧਰੇ। ਹੁਣ ਤੇ ਤਾਂ ਸਰੇ, ਨਹੀਂ ਤੇ ਜੀਉਂਦਾ ਹੀ ਮਰੇ। ਅੰਗਰੇਜ਼ ਐਸੀ ਚਾਲ ਖੇਡੀ ਹੈ।

ਸਤਿਗੁਰੂ ਜੀ ਦੇ ਦੱਸੇ ਨੇਮ ਅਨੁਸਾਰ ਗੁਰਦਾਸਪੁਰ ਜ਼ਿਲੇ ਦੀ ਸੰਗਤ ਪਿੰਡ ਢੂਡਿਆਲ, ਸੂ: ਮੇਲਾ ਸਿੰਘ ਦੇ ਵਲਗਣ ਵਿਚ ਅਖੰਡ ਪਾਠ ਅਰੰਭਿਆ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਸੰਤ ਅਤਰ ਸਿੰਘ ਜੀ, ਆਲਮ ਜੀ ਭੀ ਦੋ ਤਿੰਨ ਦਿਨ ਰੌਣਕ ਲਾਈ ਰਖੀ। ਭਾਦੋਂ ਦੀ ਸੰਗ੍ਰਾਂਦ ਨੂੰ ਭੋਗ ਪਿਆ। ਹਵਨ ਹੋ ਕੜਾਹ ਪ੍ਰਸ਼ਾਦਿ ਅਰਦਾਸਾ ਕਰ ਵਰਤਿਆ। ਸੰਤ ਲਹਿਣਾ ਸਿੰਘ ਜੀ ਦੇ ਕਥਾ ਕੀਰਤਨ ਤੇ ਪ੍ਰਚਾਰ ਨਾਲ ਟਾਟਾਨਗਰ ਬੜੇ ਸਿਖ ਸਜੇ। ਸੂ: ਚਰਨ ਸਿੰਘ ਜੀ ਇੰਜਨੀਅਰ ਤਾਰ ਕੰਪਨੀ ਦੀ ਧੀ ਭੀ ਭਜਨ ਪੁਛ ਕਰਦੀ। ਬੀਮਾਰ ਹੋਈ ਚੜ੍ਹਨ ਤੋਂ ਪਹਿਲਾਂ ਕਹੇ. ਵੇਖੋ ਸਤਿਗੁਰੂ ਜੀ ਆਏ ਹਨ। ਜੇ ਘਰਦਿਆਂ ਜੀਆਂ ਕਿਹਾ, ਉਹ ਸਾਨੂੰ ਤੇ ਨਹੀਂ ਦਿਸਦੇ ਤਾਂ ਉਠ ਬੈਠ ਕਿਹੇ ਸੂ, ਤੁਸੀਂ ਨਿਗੁਰੇ ਬੁਰੇ ਹੋ। ਉਹ ਇਸ ਲਈ ਤੁਹਾਨੂੰ ਦਰਸ਼ਨ ਨਹੀਂ ਦਿੰਦੇ। ਚੜ੍ਹਾਈ ਕਰ ਗਈ ਤੇ ਭੋਗ ਉਸ ਦੇ ਤੇ, ਸੂ: ਚਰਨ ਸਿੰਘ ਜੀ ਦੇ ਸਾਰੇ ਪਰਿਵਰ ਸੰਤ ਲਹਿਣਾ ਸਿੰਘ

ਜੀ ਪਾਸੋਂ ਭਜਨ ਪੁਛਿਆ ਤੇ ਬਾਰੁਵੇਂ ਗੁਰੂ ਜੀ ਦੇ ਪੰਥ ਦੀ ਧਾਰਨਾ ਤੇ ਰੀਤ ਧਾਰੀ। ਗੁਰੂ ਕੀ ਪ੍ਰਤੀਤ ਦਾ ਪ੍ਰਭਾਵ ਪਿਆ। ਸਤਿਗੁਰੂ ਜੀ ਭਾਦਰੋਂ ਦਾ ਮਹੀਨਾ ਆਪਣਾ ਸਦਾ ਵਾਲਾ ਨੇਮ ਭੇਣੀ ਸਾਹਿਬ ਅਰੰਭਿਆ ਤੇ ਸਤਿਜੁਗ ਤੇ ਲਿਖਵਾਇਆ, ਹਰ ਨਾਮਧਾਰੀ ਅਸੂ ਦੇ ਮੇਲੇ ਤੇ ਸੁਧ ਖੱਦਰ ਦਾ ਬਾਣਾ ਦੁਧ ਮਿੱਟੀ ਮਾਲਾ ਪਹਿਰ ਆਵੇ। ਤੇ ਵੋਟਾਂ ਮੈਂਬਰੀਆਂ ਦੇ ਝਮੇਲੇ ਤੋਂ ਬਚਣ ਦਾ ਰਾਹ ਸੋਚ ਕੇ ਤੇ ਮਨ ਬਣਾ ਕੇ ਦਿਲੋਂ ਆਵੇ, ਕਿਵੇਂ ਸਿੱਖ ਪੰਥ ਦੀ ਪਾਟੇ ਧਾੜ ਨੂੰ ਰੋਕਿਆ ਜਾਵ।

ਮਹਾਤਮਾ ਗਾਂਧੀ ਜੀ ਦਾ ਪੁੱਤਰ ਹੀਰਾ ਲਾਲ ਮੁਸਲਮਾਨ ਹੋ ਗਿਆ। ਮਹਾਤਮਾ ਜੀ ਕਿਹਾ, ਇਹ ਸਭ ਐਬ ਕਰਦਾ ਹੈ ਤੇ ਕਦੀ ਸਉਰਨ ਵਾਲਾ ਨਹੀਂ, ਮੁਸਲਮਾਨਾਂ ਅਬਦੁਲਾ ਮੀਆਂ ਉਸ ਦਾ ਨਾਮ ਰਖਿਆ। ਅਬਦੁਲੇ ਮੀਏਂ ਮਦਰਾਸ ਬਜ਼ਾਰ ਵਿਚ ਸ਼ਰਾਬ ਪੀ ਲੋਕਾਂ ਨੂੰ ਗਾਲ੍ਹਾਂ ਕਢੀਆਂ ਪੁਲਸ ਰਾਤ ਫੜ ਅੰਦਰ ਦਿੱਤਾ। ਮੁਸਲਮਾਨਾਂ ਦਿਨੇ ਜ਼ਮਾਨਤ ਦੇ ਛਡਾਇਆ ਤੇ ਮੰਨਿਆ ਮਹਾਤਮਾ ਜੀ ਸੱਚ ਕਿਹਾ ਹੈ, ਇਹ ਕਦੇ ਸਉਰਨ ਵਾਲਾ ਨਹੀਂ। ਕਸਤੂਰਬਾ ਬਾਈ ਉਸ ਦੀ ਮਾਤਾ ਖਤ ਲਿਖਿਆ, ਪੁਤਰ ਸ਼ਰਾਬ ਨਾ ਪੀਆ ਕਰ, ਉਸ ਉਤਰ ਲਿਖਿਆ, "ਜੇ ਤੁਸੀਂ ਦੋਵੇਂ ਮੇਰੇ ਪਿਤਾ ਮਾਤਾ ਮੁਸਲਮਾਨ ਹੋ ਜਾਵੋ ਤਾਂ ਮੈਂ ਸ਼ਰਾਬ ਛੱਡਾਂਗਾ। ਮਾਤਾ ਤੇ ਪੁਤਰ ਦਾ ਸਨੇਹ ਪਰਖਿਆ ਗਿਆ। ਹਿੰਦੂ ਚੱਕ ੨੭ ਭਾਦਰੋਂ ਗੁਰਬਚਨ ਸਿੰਘ ਨਾਮਧਾਰੀਏ ਦੇ ਘਰ ਪੁਤਰ ਜਨਮੇ ਦਾ ਮੇਲਾ ਸੀ, ਤੇ ਬਾਹਰ ਗੁਰਦੁਆਰੇ ਅਖੰਡ ਪਾਠ ਰਖਾਇਆ ਸੀ। ਸੰਤ ਅਤਰ ਸਿੰਘ ਜੀ ਦੀਵਨ ਲਗਾਇਆ ਸ਼ਰਾਬੀ ਆ ਨਿਤ ਕਰਦਿਆਂ ਸੰਤਾਂ ਨੂੰ ਖੂਹੀ ਵਿਚ ਸੁਟਣਾ ਚਾਹਿਆ। ਨਾਮਧਾਰੀ ਸਿੱਖਾਂ ਜਥੇ ਦਿਆਂ ਤੇ ਮੇਲਾ ਦੇਖਣ ਆਇਆਂ ਬਹੁਤ ਸ਼ਰਾਬੀਆਂ ਨੂੰ ਕੁਟਿਆ। ਸ਼ਰਾਬੀ ਫੱਟੜ ਹਸਪਤਾਲ ਜਾ ਪਏ। ਮੈਂ ਤੇ ਗੁਰਬਚਨ ਸਿੰਘ ਨੇ ਥਾਣੇ ਨੂੰ ਸੱਚ ਦੱਸ ਕੁਝ ਦੇ ਕਰ ਰੋਕ ਲਿਆ। ਪਰ ਸ਼ਰਾਬੀ ਫੇਰ ਭੀ ਨਾਮਧਾਰੀਆਂ ਨਾਲ ਵਾਧਾ ਕਰਦੇ ਤੇ ਕਹਿੰਦੇ, ਕਿ ਕੂਕੇ ਨਹੀਂ ਅਸਾਂ ਇਥੇ ਆਉਣ ਦੇਣੇ। ਅਸੀਂ ਨਾਮਧਾਰੀ ਕਹੀਏ, ਅਸਾਂ ਤੁਹਾਨੂੰ ਸ਼ਰਾਬ ਪੀ ਕੂਕਾਂ ਨਹੀਂ ਪਿੰਡ ਦਵਾਲੇ ਮਾਰਨ ਦੇਣੀਆਂ। ਕਈ ਵਾਰ ਲੜੇ, ਬੜੇ ਧੜੇ ਬੰਨ੍ਹ, ਨਾਮਧਾਰੀਆਂ ਦਾ ਮੋਢੀ ਮੈਂ ਨੰਬਰਦਾਰ ਤੇ ਗੁਰਚਰਨ ਸਿੰਘ ਪੁਜਦੇ ਜ਼ਿਮੀਂਦਾਰ ਸਾਂ। ਇਕ ਸਮੇਂ ਸਤਿਗੁਰੂ ਜੀ ਪਾਸ ਮੇਰੇ ਕਿਸੇ ਸਜਣ ਗਲ ਕੀਤੀ, ਕਿ ਤਰਨ ਸਿੰਘ ਇਕਲਾਪਾ ਹੈ ਤੇ ਸ਼ਰਾਬੀ ਬਹੁਤੇ ਹਨ। ਇਹ ਉਨ੍ਹਾਂ ਅਗੇ ਝੁਕਦਾ ਨਹੀਂ। ਅਸੀਂ ਆਖ ਰਹੇ ਹਾਂ ਜਾਂ ਉਨ੍ਹਾਂ ਵਾਂਗ ਝੂਠ ਬੋਲ, ਉਨ੍ਹਾਂ ਨੂੰ ਫ਼ਸਾਈਦੇ ਜਾਂ ਉਨ੍ਹਾਂ ਤੋਂ ਮਾਫੀ ਮੰਗ ਲੈ, ਕਿਉਂਕਿ ਸਤਿਗੁਰੂ ਜੀ ਦਾ ਬਚਨ ਹੈ, ਬੋਲ-ਕਬੋਲ ਸਭ ਦਾ ਸਹਿਣਾ, ਜੇ ਕੋਈ ਕੁਝ ਮਾਰੇ ਤਾਂ ਭੀ ਖਿਮਾ ਕਰਨੀ। ਪਰ ਤਰਨ ਸਿੰਘ ਕਹਿੰਦਾ ਏ, ਜਦ ਕਸੂਰ ਨਹੀਂ ਕਰਦਾ ਤਾਂ ਝੁਕਾਂ ਕਿਉਂ ਤੇ ਮਾਫੀ ਕਾਹਦੀ ਮੰਗਾਂ। ਸਤਿਗੁਰੂ ਜੀ ਬਚਨ ਕੀਤਾ, ਨਾ ਭਾਈ ਮਾਫੀ ਮੰਗਿਆਂ ਤੇ ਉਹ ਤੀਵੀਆਂ ਨੂੰ ਬਾਹਰ ਨਾ ਨਿਕਲਣ ਦੇਣਗੇ ਤੇ ਮੂਰਖ ਗੰਢ ਪਵੇ ਮੂੰਹ ਮਾਰ। ਤੇ ਮਨਮੁਖ ਲੋਹਾ ਸਾਧੀਏ ਵਾਕ ਮੈਂ ਐਸੇ ਲੋਕਾਂ ਵਾਸਤੇ ਹੀ ਲਿਖੇ ਹਨ ਤੇ ਝੂਠ ਬੋਲ ਦੁਸ਼ਮਣ ਨੂੰ ਫਾਹਾ ਨਹੀਂ ਜਰਦਾ। ਪੱਖ ਸਤਿਗੁਰੂ ਕਰਦਾ ਹੈ ਤੇ ਬਹੁਤ ਵਾਰੀ ਅਜ਼ਮਾ ਵੇਖਿਆ ਹੈ, ਮੇਰਾ ਪੱਖ ਸੱਚਾ ਜਾਣ ਆਪਣੀ ਮੱਤ ਦਿੱਤੀ ਪਾਰੋਂ ਸਤਿਗੁਰੂ ਜੀ ਸਦਾ ਕੀਤਾ ਹੈ। ਅੰਤ ਸ਼ਰਾਬੀ ਲੋਕ ਫਾਥੇ ਮੱਥਾ ਰਗੜ ਰਸਦੇ ਰਹੇ। ਸਤਿਗੁਰੂ ਜੀ ਦੀ ਮੱਤ ਮਦਦ ਤੇ ਮਿਹਰ ਨੇ ਮੇਰੀ ਸਾਧ ਸੰਗਤ ਵਿਚੋਂ ਹੋ ਸਦਾ ਬੜੀ ਮਦਦ ਕੀਤੀ। ਤੇ ਕਰੇਦੀ ਹੈ। ਮੇਰੇ ਥਾਂ ਸਾਧ ਸਿੱਖ ਲੜਦੇ ਮਰਦੇ ਰਹੇਗਾ। ਤੇ ਸ਼ਰਾਬੀ ਮਰ ਮੁਕ ਗਏ ਹਨ। ਮੇਰੀ ਅੰਦਰਲੀ ਅਰਜ਼ ਮਨਜ਼ੂਰ ਪਈ ਹੈ, ਜੋ ਮੈਂ ਕਰਦਾ ਰਹਿੰਦਾ ਸਾਂ, ਹੇ ਸਚਿਆ ਪਾਤਸ਼ਾਹ, ਕਦੀ ਕੁਸੰਗ ਗਵਾਂਢ ਦੇ ਆਵੇ ਤੋਂ

ਵੀ ਛੁਡਾਏਂਗਾ ? ਸੋ ਹੁਣ ਛੁਟਾ ਹੋਇਆ ਹਾਂ, ਸੁਖੀ ਹਾਂ।

ਭੈਣੀ ਸਾਹਿਬੋਂ ਤੇ ਕਲਕੱਤੇ ਸਿਆਮ ਵਲੋਂ ਭੀ ਹੁਣ ਉਹ ਤਸਵੀਰਾਂ ਸਤਿਗੁਰੂ ਰਾਮ ਸਿੰਘ ਜੀ ਦੀਆਂ ਗੁਰੂ ਬਾਲਕ ਸਿੰਘ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਿਲਾਪ ਵਾਲੀ ਤਸਵੀਰ ਜੋ ਹਰੋ ਨਦੀ ਤੇ ਜਾ ਦਸਮ ਜੀ ਦੇ ਮਿਲਣ ਵਾਲੀ ਹੈ। ਤੇ ਬੈਲਾ ਵਾਲੀ ਗੱਡੀ ਤੇ ਚੜ੍ਹਿਆਂ ਦੀ ਤਸਵੀਰ ਨੂੰ ਦੇਖ ਸਭ ਕਹਿੰਦੇ ਹਨ, ਇਹ ਓਹੀ ਮਹਾਂਪੁਰਸ਼ ਬਾਬਾ ਜੀ ਗੁਰੂ ਜੀ ਹਨ ਜਿਨ੍ਹਾਂ ਸਭ ਤੋਂ ਪਹਿਲਾਂ ਦੇਸ਼ ਦੀ ਅਜ਼ਾਦੀ ਦੀ ਲਹਿਰ ਨੂੰ ਜਨਮ ਦਿਤਾ ਹੈ। ਜੋ ਕਦੇ ਕਹਿੰਦੇ ਸੀ, ਇਹ ਅੰਗਰੇਜ਼ ਦੇ ਬਾਗੀ ਹਨ ਤੇ ਸਿੱਖ ਹੀ ਨਹੀਂ। ਹੁਣ ਸਤਿਗੁਰੂ ਜੀ ਤੇ ਨਾਮਧਾਰੀਆਂ ਨੂੰ ਮੰਨਦੇ ਹਨ, ਇਸ ਸਮੇਂ। ਗੜ੍ਹ ਦਵਾਲੇ ਸੰਤ ਹਰਨਾਮ ਸਿੰਘ ਜੀ ਦੇ ਸੇਵਕ ਮੂਲਾ ਸਿੰਘ ਦੀ ਅਰਜ਼ ਤੇ ਜਲੰਧਰ ਤੇ ਹੁਸ਼ਿਆਰਪੁਰ ਜ਼ਿਲੇ ਦੀ ਸੰਗਤ ਮਿਲ ਅਸੂ ਦੇ ਮਹੀਨੇ ਨੇਮ ਸੰਜਮ ਬਾਣੀ ਦਾ ਕੀਤਾ। ਸਤਿਗੁਰੂ ਜੀ ਭੈਣੀ ਸਾਹਿਬੋਂ ਚੰਗੀ ਭੈਂਸ ਸਾਧਾਂ ਦੇ ਦੁਧ ਲਈ ਭੇਜੀ ਤੇ ਭੋਗ ਤੋਂ ਪਹਿਲਾਂ ਕੁਝ ਦਿਨ ਸੰਤ ਮੰਗਲ ਸਿੰਘ ਤੇ ਸਤ ਅਤਰ ਸਿੰਘ ਜੀ ਭੇਜੇ। ਦੀਵਾਨ ਤੇ ਪੰਥਕ ਪਰਚਾਰ ਲਈ। ਆਪ ਭੋਗ ਸਮੇਂ ਦਰਸ਼ਨ ਦਿੱਤੇ। ਸੂਬਾ ਸਹੀਆ ਸਿੰਘ ਜੀ ਨੇ ਬਹੁਤ ਸੇਵਾ ਤੇ ਉਦਮ ਇਸ ਮੇਲੇ ਲਈ ਕੀਤਾ। ਸਤਿਗੁਰੂ ਜੀ ਆਪਣੇ ਨਮ ਦਾ ਭੋਗ ਪਾ ਸ੍ਰ: ਤੇਜਾ ਸਿੰਘ ਜੀ ਦੀ ਅਰਜ਼ ਤੇ ਸੰਤ ਮੰਗਲ ਸਿੰਘ ਜੀ, ਅਤਰ ਸਿੰਘ ਜੀ, ਮੋਹਣ ਸਿੰਘ ਮਸਤਾਨੇ ਤੇ ਉਨ੍ਹਾਂ ਦੇ ਸੇਵਕ ਤੇਜਾ ਸਿੰਘ ਸਾਥੀ ਉਜਾਗਰ ਸਿੰਘ ਜੀ, ਦਰਸ਼ਨ ਸਿੰਘ, ਖਜ਼ਾਨ ਸਿੰਘ ਜੀ ਰਾਗੀਆਂ, ਚੱਕਰਵਰਤੀ ਜੀ ਦੇ ਬੰਬਈ ਨੂੰ ਪਧਾਰੇ। ਭੈਣੀ ਸਾਹਿਬੋਂ, ਸ਼ਾਨ੍ਹੇ ਵਾਲੋਂ ਹਰਿਦੁਆਰ ਵਾਲੀ ਗੱਡੀ ਤੇ ਦਿਉਬੰਦ ਪੁਜੇ। ਇਹ ਮੁਸਲਮਾਨਾਂ ਦਾ ਮਜ਼ਹਬੀ ਮਾਣ ਯੋਗ ਅਸਥਾਨ ਹੈ। ਇਥੋਂ ਦਾ ਲਿਖਿਆ ਇਸਲਾਮ ਵਿਚ ਮੰਨਿਆ ਜਾਂਦਾ ਹੈ। ਬਹੁਤ ਮੁਲਕਾਂ ਦੇ ਮੁੰਡੇ ਇਥੇ ਆ ਪੜ੍ਹਦੇ ਹਨ। ਕਈ ਅਮੀਰ ਇਥੇ ਪੜ੍ਹਦੇ, ਗਰੀਬਾਂ ਦੇ ਮੁੰਡਿਆਂ ਨੂੰ ਖਰਚ ਦਿੰਦੇ ਹਨ। ਮਜ਼ਹਬੀ ਪਿਆਰ ਪਾਰੋਂ। ਇਥੇ ਇਕ ਖੰਡ ਦੀ ਮਿੱਲ ਭੀ ਹੈ। ਪਹਿਲਾਂ ਇੱਥੇ ਸਿਖ ਕਰਾਏ ਤੇ ਮਕਾਨ ਲੈ ਗ੍ਰੰਥ ਸਾਹਿਬ ਪ੍ਰਕਾਸ਼ਦੇ ਸੀ। ਜਦੋਂ ਦੇ ਸੰਤ ਸੋਭਾ ਸਿੰਘ ਜੀ ਆਏ ਹਨ, ਕਈ ਹਜ਼ਾਰ ਲਾ ਧਰਮਸਾਲਾ ਬਣਾਈ ਹੈ। ਆਸਾ ਦੀ ਵਾਰ, ਸੰਤ ਅਤਰ ਸਿੰਘ ਜੀ ਦੇ ਦੀਵਾਨ ਲਗੇ। ਤੇ ਮੰਗਲ ਸਿੰਘ ਜੀ ਦਾ ਲੈਕਚਰ ਹੋਇਆ। ਇਥੋਂ ਰਹਿਤ ਪੁਰੇ ਭਿੰਡ ਜ਼ਿਲੇ ਦੇ ਪਿੰਡ ਗਵਾਲੀਅਰ ਰਿਆਸਤ ਵਿਚ ਲਾਹੌਰ ਤੇ ਗੁਰਦਾਸਪੁਰ ਦੇ ਸਿਖ ਵਸਦੇ ਹਨ, ਜਿਨ੍ਹਾਂ ਨੂੰ ਪਹਿਲੋਂ ਮੁਫ਼ਤ ਜ਼ਮੀਨਾਂ ਮਿਲੀਆਂ ਸੀ, ਫੇਰ ਮੁਰੱਬੇ, ਪ੍ਰਤੀ ਹਜ਼ਾਰ ਤਾਰ ਮਾਲਕ ਬਣੇ ਹਨ। ਇਥੇ ਭੀ ਦੀਵਾਨ ਲਗੇ, ਪ੍ਰਸ਼ਾਦਿ ਛਕਿਆ। ਗਵਾਲੀਅਰ ਪੁਜੇ, ਇਥੇ ਹੀ ਛੇਵੇਂ ਗੁਰਾਂ ਪਰ ਰਾਜਿਆਂ ਨੂੰ ਆਪਣੇ ਚੋਗੇ ਦੀਆਂ ਤਣੀਆਂ ਫੜਾ ਜਹਾਂਗੀਰ ਦੀ ਕੈਦ ਚੋਂ ਕੱਢਿਆ ਸੀ ਤੇ ਕ੍ਰਿਸ਼ਨ ਧਰਮਸਾਲਾ ਵਿਚ ਨਿਵਾਸ ਕੀਤਾ। ਤੇ ਕ੍ਰਿਸ਼ਨ ਰਾਓ ਦੀ ਸੰਗਤ ਸੰਗੀਤਸ਼ਾਲਾ ਦਾ ਦਰਸ਼ਨ ਕੀਤਾ। ਝਾਂਸੀ ਪੁਜੇ, ਸੰਗਤਾਂ ਟੇਸ਼ਨ ਤੇ ਸਵਾਗਤ ਵਜੋਂ ਬਹੁਤ ਆਈਆਂ ਸੀ। ਕਿਸ਼ਨ ਸਿੰਘ ਜੀ ਕਲਸੀ ਸਿਪਲੀ ਬਜ਼ਾਰ ਦੀ ਕੋਠੀ ਕਿਸ਼ਨ ਸਿੰਘ ਜੀ ਸੂਬਾ ਜੀ ਆਦਿ ਸਭ ਚਰਨੀਂ ਲੱਗੇ। ਦੀਵਾਨ ਲਗ ਬਾਦ ਚਿਰਗਾਉਂ (ਮੈਥਲੀ ਸ਼ਰਨ ਗੁਪਤਾ) ਰਾਸ਼ਟਰੀ ਕਵੀ ਨੂੰ ਜਾ ਮਿਲੇ। ਗੁਪਤਾ ਜੀ ਕਈ ਪੁਸਤਕਾਂ ਹਿੰਦੀ ਵਿਚ ਲਿਖੀਆਂ ਹਨ। ਗੁਰੂ ਕੁਲ ਸਿੱਖ ਗੁਰੂਆਂ ਬਾਰੇ ਲਿਖੀ ਹੈ। ਮੈਥਲੀ ਸ਼ਰਨ ਜੀ ਅਗੋਂ ਉਠ ਚਰਨੀਂ ਲਗੇ। ਸਣੇ ਪਰਿਵਾਰ ਤੇ ਇਹ ਕਿਹਾ, ਅਜ ਕੀੜੀ ਦੇ ਘਰ ਨਰਾਇਣ ਸਮੇਤ ਸੰਗਤ ਦੇ ਆਇ ਮੈਨੂੰ ਦਰਸ਼ਨ ਦਿੱਤੇ ਹਨ। ਸਤਿਗੁਰੂ ਜੀ ਬੈਠੇ ਤੇ ਬਚਨ ਕੀਤਾ, ਇਹ ਤੁਸਾਂ ਸਿੱਖਾਂ ਦੇ ਗੁਰੂਆਂ ਬਾਰੇ ਜੋ ਕਿਤਾਬ ਲਿਖੀ ਹੈ, ਭਾਵੇਂ

ਸਾਡੇ ਨਾਮਧਾਰੀਆਂ ਬਾਰੇ ਤੁਸਾਂ ਨਹੀਂ ਲਿਖਿਆ, ਪਰ ਜਿੰਨਾ ਲਿਖਿਆ ਹੈ, ਬਹੁਤ ਸਨੇਹ ਤੇ ਸ਼ਰਧਾ ਨਾਲ ਲਿਖਿਆ ਹੈ ਤੇ ਕਿਹਾ, ਅਜਿਹੇ ਲਿਖਾਰੀ ਵਿਰਲੇ ਹੀ ਹੁੰਦੇ ਹਨ। ਤਾਂ ਮੈਥਲੀ ਸ਼ਰਨ ਜੀ ਦੀਆਂ ਅਥਰੂ ਕਿਰ ਪਈਆਂ ਤੇ ਕਿਹਾ, ਮੈਨੂੰ ਸਿਖਾਂ ਵਿਚੋਂ ਇਕ ਆਪ ਨੇ ਹੀ ਉਚੇਚੇ ਮਿਲ ਦਿਲਬਰੀ ਦਿੱਤੀ ਹੈ। ਹੁਣ ਮੈਨੂੰ ਆਪਣਾ ਇਤਿਹਾਸ ਭੀ ਸੁਣਾਉ। ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਬਾਬਤ ਬਚਨ ਸੁਣਾਏ ਤੇ ਗੁਪਤਾ ਜੀ ਲਿਖ ਲਏ। ਤੇ ਨਵੀਂ ਪੁਸਤਕ ਵਿਚ ਸੋ ਭੀ ਲਿਖੇ। ਗੁਪਤਾ ਜੀ ਗੁਰੂ ਕੁਲ ਤੇ ਸਾਕੇਤ ਪੁਸਤਕਾਂ ਸਤਿਗੁਰੂ ਜੀ ਦੀ ਭੇਟਾ ਕੀਤੀਆਂ ਤੇ ਸਤਿਗੁਰੂ ਜੀ ਆਉਣ ਵੇਲੇ ਚਕਰਵਰਤੀ ਹਥੀਂ ਮਾਇਆ ਤੇ ਬਸਤਰ ਗੁਪਤਾ ਜੀ ਨੂੰ ਭੇਟ ਕੀਤੇ। ਗੁਪਤਾ ਜੀ ਕਿਹਾ, ਮੈਂ ਸਗੋਂ ਆਪ ਦੀ ਭੇਟਾ ਕਰਨੀ ਹੈ ਤਾਂ ਸਤਿਗੁਰੂ ਜੀ ਬਚਨ ਕੀਤਾ, ਗੁਣੀਆਂ ਨੂੰ ਭੇਟਾ ਗੁਣ ਦੀ ਕਦਰ ਹੁੰਦੀ ਹੈ ਤਾਂ ਗੁਪਤਾ ਜੀ ਕਿਹਾ, ਕਿ ਗੁਣੀ ਨੂੰ ਕਦਰ ਹੀ ਉਭਾਰਦੀ ਏ ਤੇ ਸਵਾਰਦੀ ਏ।

ਸਤਿਗੁਰੂ ਜੀ ਝਾਂਸੀ ਪ੍ਰਸ਼ਾਦਿ ਛਕ ਮਨਮਾੜ ਆ ਉਤਰੇ ਇਥੇ ਹੀ ਦਸਮ ਜੀ ਸਿਤਾਰੇ ਦੇ ਕਿਲ੍ਹੇ ਚੋਂ ਰੁਸਤਮ ਰਾਓ ਤੇ ਬਾਲਾ ਰਾਓ ਨੂੰ ਕੱਢ ਲਿਆ ਉਤਾਰਿਆ ਸੀ। ਤੇ ਕਿਹਾ, ਅਬਚਲ ਨਗਰ ਜਾ ਕੇ ਸੰਗਤ ਨੂੰ ਕਹੋ, ਮੈਂ ਕਿਤੇ ਗਿਆ ਨਹੀਂ, ਇਹ ਦੋਵੇਂ ਜਨਵਾਰੇ ਦੇ ਹੀ ਇਤਿਹਾਸਕਾਰਾਂ ਲਿਖੇ ਹਨ। ਪਰ ਬਾਲਾ ਰਾਓ ਸਹੋਵੇ ਸਾਹਿਬ ਦਾ ਸੀ ਤੇ ਰੁਸਤਮ ਰਾਓ ਜਨਵਾਰੇ ਦੇ ਨਾਲ ਉਹ ਪਿਆਰ ਪੌਣ ਕਾਰਨ ਰੁਹਿੰਦਾ ਸੀ। ਦਸਮ ਜੀ ਸਹੋਵੇ ਸਾਹਿਬ ਕੀਤੇ ਇਕਰਾਰ ਕਾਰਨ ਹੀ ਸਿਤਾਰੇ ਦੇ ਕਿਲ੍ਹੇ ਵਿਚੋਂ ਬਾਲਾ ਰਾਓ ਤੇ ਰੁਸਤਮ ਨੂੰ ਕੱਢਿਆ ਸੀ। ਤੇ ਭਾਦਰੋ ਦਾ ਰਾਜ ਕਰਦੇ ਸਮੇਂ ਭੀ ਬਾਲਾ ਰਾਓ ਜੀ ਦੀ ਮਦਦ ਕੀਤੀ ਸੀ। ਇਤਿਹਾਸਕਾਰਾਂ ਤਦੋਂ ਖੋਜ ਨਾ ਕੀਤੀ। ਇਹ ਸਾਰਾ ਵੇਰਵਾ ਵੇਖਣ ਲਈ ਮੇਰਾ ਲਿਖਿਆ ਨਦੇੜੋਂ ਬਾਦ ਦਾ ਜੀਵਨ ਗੁਰੂ ਗੋਬਿੰਦ ਸਿੰਘ ਜੀ ਦਾ ਵੇਖੋ। ਮਨਮਾੜੋਂ ਹਜ਼ੂਰ ਸਾਹਿਬ, ਹੈਦਰਾਬਾਦ ਤੇ ਬੰਬਈ ਨੂੰ ਲਾਈਨਾਂ ਜਾਂਦੀਆਂ ਹਨ। ਇਹ ਅਸਥਾਨ ਸੰਤ ਨਿਧਾਨ ਸਿੰਘ ਜੀ, ਹਜ਼ੂਰ ਸਾਹਿਬ ਵਾਲਿਆਂ ਬਣਵਾਇਆ ਹੈ। ਇਥੇ ਹੁਣ ਅਜਮੇਰ ਸਿੰਘ ਜੀ ਸੇਵਕ ਬੜੇ ਚੰਗੇ ਸੁਭਾ ਵਾਲੇ ਹਨ। ਮਨਮਾੜੋਂ ਔਰੰਗਾਬਾਦ ਉਤਰੇ। ਇਥੇ ਹੀ ਦਸਮ ਜੀ ਦਯਾ ਸਿੰਘ ਜੀ ਦੇ ਹੱਥ ਜ਼ਫਰਨਾਮਾ ਔਰੰਗਜ਼ੇਬ ਨੂੰ ਭੇਜਿਆ ਸੀ। ਇਥੇ ਔਰੰਗਜ਼ੇਬ ਦੀ ਕਬਰ ਏ, ਨਿਜ਼ਾਮ ਹੈਦਰਾਬਾਦ ਦਾ ਇਥੇ ਰਾਜ ਏ। ਔਰੰਗਾਬਾਦ ਹੀ ਰਾਜਾ ਰਾਮ ਗੁਜਰਾਤ ਵਾਲੇ ਦਾ ਪਹਾੜੀ ਤੇ ਤ੍ਰੈ ਮੀਲ ਉਚਾ ਕਿਲ੍ਹਾ ਹੈ। ਇਥੋਂ ਕਾਰਾਂ ਲੈ ਅਲੌਰਾ ਦੀਆਂ ਗੁਫਾਵਾਂ ਵੇਖਣ ਗਏ, ਜਿਥੇ ਬੜੀ ਵਚਿਤਰ ਕਲਾ ਦੀਆਂ ਮੂਰਤਾਂ ਹਨ। ਇਕ ਮੰਦਰ ਵਿਚ ਰਾਤ ਉਥੇ ਹੀ ਦੀਵਾਨ ਲੱਗਾ। ਆਸਾ ਦੀ ਵਾਰ ਬਾਦ ਸ਼ਿਵਗੜ੍ਹ ਦਾ ਕਿਲ੍ਹਾ ਵੇਖ ਮਨਮਾੜ ਆ ਉਤਰੇ। ਸਤਿਗੁਰੂ ਜੀ ਨਾਸਕ ਦੇਖਣ ਉਤਰੇ। ਤੇ ਕੁਝ ਸਾਥੀ ਧੁਰ ਬੰਬਈ ਹੀ ਪੁਜੇ। ਸ੍ਰ: ਤੇਜਾ ਸਿੰਘ ਜੀ ਕਸਟਮ ਅਫਸਰ ਬੰਬਈ ਲਗੇ ਅਗੋਂ ਸੰਗਤਾਂ ਸਮੇਤ ਆਏ, ਹਾਰ ਪਹਿਨਾਏ, ਲੈ ਜਾ ਘਰੀਂ ਡੇਰੇ ਲਵਾਏ। ਸਰਦਾਰ ਜੀ, ਕਾਕਾ ਸੁਰਜੀਤ ਸਿੰਘ ਜੀ ਤੇ ਆਪ ਦੀਆਂ ਸੁਪਤਨੀਆਂ ਲਛਮੀ ਤੇ ਬਸੰਤ ਕੌਰ ਨੂੰ ਚਾਅ ਤੇ ਬੜਾ ਚੜ੍ਹਿਆ ਪਰ ਜਦ ਬੜੀ ਮੁਸ਼ਕਲ ਨਾਲ ਖੂਹ ਲਭਣ ਕਰ ਉਨ੍ਹਾਂ ਬੜਾ ਦੁਖ ਮਹਿਸੂਸ ਕੀਤਾ। ਇਸ਼ਨਾਨ ਕੀਤਾ, ਲੰਗਰ ਆਰਾਮ ਕੀਤਾ ਤੇ ਲਾਲਾ ਸੇਠ ਗਿਆਨ ਚੰਦ ਦੀ ਅਰਜ਼ ਤੇ ਉਸ ਦੇ ਘਰ ਪਿਛਲੇ ਪਹਿਰ ਦਾ ਦਸਾਂ ਮੀਲਾਂ ਤੇ ਦੀਵਾਨ ਕੀਤਾ। ਇਥੇ ਅਮੀਰਾਂ ਦੇ ਬੰਗਲੇ ਹਨ। ਕਸਟਮ ਹਾਊਸ ਦੀਵਾਨ ਲਗਾ। ਵਾਰ ਲਗੀ, ਸ੍ਰਦਾਰ ਤੇਜਾ ਸਿੰਘ ਦੇ ਪਰਚਾਰ ਪਿਆਰ ਕਾਰਨ ਸਿੰਘ-ਸਭਾ ਵਾਲਿਆਂ ਵੀ ਰੌਣਕ ਵਧਾਈ। ਸ਼ਹਿਰ

ਚੋਂ ਬਹੁਤ ਸੰਗਤਾਂ ਆਈਆਂ। ਸੰਤ ਅਤਰ ਸਿੰਘ ਜੀ ਦੇ ਦੀਵਾਨ ਵਿਚ ਵੀ ਕਈ ਸਿੰਧੀਆਂ ਭਜਨ ਪੁਛਿਆ। ਬੰਬਈ ਰਹਿੰਦੇ, ਮਖਣ ਸਿੰਘ ਜੀ ਬਿਜਲੀਵਾਲ ਤੇ ਕਰਤਾਰ ਸਿੰਘ ਲੋਟੇ ਜ਼ਿਲਾ ਲੁਧਿਆਣੇ ਦੇ ਭੀ ਦਰਸ਼ਨ ਕਰ ਕੀਰਤਨ ਸੁਣ ਸਉਰੇ। ਜੋ ਮਾਸ ਸ਼ਰਾਬ ਖਾਂਦੇ ਸੀ, ਕਰਤਾਰ ਸਿੰਘ ਦੇ ਪਿਤਾ ਦਾਦਾ ਜੀ ਐਸੇ ਸੰਜਮੀ ਨੇਮੀ ਨਾਮਧਾਰੀ ਸੀ ਕਿ ਕਿਸੇ ਦਾ ਕੱਖ ਭੀ ਜੇ ਕੋਈ ਜੀਅ ਘਰ ਲਿਆਉਂਦਾ ਤਾਂ ਉਸ ਦੇ ਘਰ ਜਾ ਦੇਂਦੇ ਸੀ। ਕਰਤਾਰ ਸਿੰਘ ਭਾਵੇਂ ਭਜਨ ਤੇ ਪੁਛਿਆ ਹੋਇਆ ਸੀ, ਪਰ ਰਿਹਾ ਬੇਸਾਰ ਹੀ ਸੀ। ਹੁਣ ਗੁਰਦਰਸ਼ਨ ਤੇ ਕੀਰਤਨ ਦੀ ਲਾਗ ਨਾਲ ਸੋ ਭਜਨ ਹੀ ਪੁੰਗਰ ਪਿਆ। ਸੁੰਦਰ ਸਿੰਘ ਤੇ ਬਸੰਤ ਕੌਰ ਦੋਵੇਂ ਜੀ ਮਾਸੀ ਸ਼ਰਾਬੀ ਸੀ। ਸੁੰਦਰ ਸਿੰਘ ਫੋਰਮੈਨ ਸੀ ਤੇ ੯੦੦) ਤਨਖਾਹ ਲੈਂਦਾ ਸੀ। ਉਨ੍ਹਾਂ ਦੋਪਤੀ ਵੀ ਭਜਨ ਪੁਛ ਮਾਸ ਸ਼ਰਾਬ ਛਡਿਆ ਤੇ ਭੈਣੀ ਸਾਹਿਬ ਵੀ ਦਰਸ਼ਨ ਮੇਲੇ ਲਈ ਆਉਂਦੇ ਰਹੇ। ਸ੍ਰ: ਤੇਜਾ ਸਿੰਘ ਜੀ ਦੇ ਪਰਚਾਰ ਤੇ ਪਿਆਰ ਦਾ ਸਦਕਾ ਬਹੁਤ ਨਾਮਧਾਰੀਆਂ ਦੀ ਸੋਭਾ ਬੰਬਈ ਵਿਚ ਵਧੀ ਹੋਈ ਸੀ। ਜਿਵੇਂ ਸਿਆਮ ਵਲ ਸੰਤ ਇੰਦਰ ਸਿੰਘ ਜੀ ਫਿਲੌਕੇ ਵਾਲਿਆਂ ਦੀ, ਜੱਥਾ ਲੈ ਪਰਚਾਰ ਕਰਨ ਕਰ ਵਧੀ ਹੋਈ ਸੀ, ਇਸ ਸਮੇਂ।

ਇਕ ਦਿਨ ਇਕ ਸਿੱਖ ਕੁਸੰਗੀ ਹੱਥ ਜੋੜ, ਸੰਗਤ ਵਿਚ ਖੜੋ ਅਰਜ਼ ਕੀਤੀ ਮੈਥੋਂ ਸਭ ਕੁਰਹਿਤਾਂ ਹੋ ਗਈਆਂ ਹਨ, ਮੈਨੂੰ ਬਖਸ਼ੋ ਸਤਿਗੁਰੂ ਜੀ ਹੁਕਮ ਕੀਤਾ, ਅਗੋਂ ਨਾ ਐਸੀ ਭੁਲ ਕਰੀਂ ਤੇ ਬੀਤੀ ਦਾ ਪਛਤਾਵਾ ਕਰ ਕਰਤੇ ਅਗੇ ਅਰਦਾਸ ਕਰਿਆ ਕਰੀਂ ਕਿ ਅਗੋਂ ਨਾ ਕੁਰਹਿਤ ਹੋਵੇ। ਤੇਰੇ ਪਿਛਲੇ ਪਾਪ ਸਭ ਬਖਸ਼ੇ ਗਏ ਹਨ। ਉਹ ਸਿੱਖ ਇਹ ਸੁਣ ਹੁੰਦੇ ਕੀਰਤਨ ਵਿਚ ਮਸਤ ਹੋ ਗਿਆ ਤੇ ਕਹਵੇ ਮੈਂ ਬਖਸ਼ਿਆ ਗਿਆ ਹਾਂ ਲੋਕੋ। ਜੇ ਮੈਂ ਗ੍ਰੰਥ ਨੂੰ ਗੁਰੂ ਮੰਨਦਾ ਰਹਿੰਦਾ, ਤਾਂ ਮੈਨੂੰ ਕੀਤੇ ਕੁਕਰਮ ਦਸਣ ਦੀ ਸੋਝੀ ਨਾ ਪੈਂਦੀ ਤੇ ਨਾ ਮੈਨੂੰ ਉਤਰ ਮਿਲਦਾ, ਕਿ ਅਗੋਂ ਨਾ ਕਰੀਂ। ਪਿਛਲੇ ਬਖਸ਼ੇ। ਇਕ ਹਿੰਦੂ ਨੇ ਸ਼ੰਕਾ ਕਰ ਕਿਹਾ, ਇਹ ਕਿਵੇਂ ਹੋ ਸਕਦਾ ਹੈ ਕਿ ਪਿਛਲੇ ਬਖਸ਼ੇ ਗਏ ਹਨ ਜੇ ਅਗੋਂ ਨਾ ਕਰੇਂ। ਤਾਂ ਸੰਤ ਮੰਗਲ ਸਿੰਘ ਜੀ ਉਤਰ ਦਿੱਤਾ, ਇਕ ਬ੍ਰਾਹਮਣ ਗੰਗਾ ਤੇ ਮਰਨ ਵੇਲੇ ਕਿਹਾ ਸੀ, ਜੇ ਮੈਨੂੰ ਉਹ ਚੁਕਣ ਜੋ ਨਿਰਪਾਪ ਹਨ ਤਾਂ ਮੈਂ ਜੀਅ ਪਵਾਂਗਾ। ਬ੍ਰਾਹਮਣ ਦਾ ਮ੍ਰਿਤਕ ਬਿਬਾਣ ਚੁਕਣ ਲਈ ਉਸ ਦੇ ਸੇਵਕ ਕਿਹਾ, ਕੋਈ ਨਿਰਪਾਪ ਚੁਕੇ ਤੇ ਮੇਰਾ ਸਵਾਮੀ ਸੁਰਜੀਤ ਹੋਵੇ। ਸਭ ਤੀਰਥ ਮੇਲੇ ਵਿਚੋਂ ਦੋ ਨਿਕਲੇ। ਤੇ ਚੁਕਣ ਲਗੇ ਤਾਂ ਬ੍ਰਾਹਮਣ ਜੀਉ ਪਿਆ। ਕਿਸੇ ਉਨ੍ਹਾਂ ਤੋਂ ਪੁਛਿਆ, ਤੁਸੀਂ ਕਿਵੇਂ ਨਿਰਪਾਪ ਰਹੇ ਜਦ ਖਿਨ ਖਿਨ ਸਭ ਜੀਅ ਭੁਲਦੇ ਹਨ। ਉਨ੍ਹਾਂ ਉਤਰ ਦਿੱਤਾ, ਗੰਗਾ ਜੀ ਦੇ ਇਸ਼ਨਾਨ ਦਾ ਮਹਾਤਮ ਸ਼ਿਵਜੀ ਕਿਹਾ ਹੈ, ਜੋ ਸ਼ਰਧਾ ਨਾਲ ਨਾਵ੍ਹੇ, ਪਾਪ ਨਹੀਂ ਰਹਿੰਦੇ ਜੇ ਅਗੋਂ ਨਾ ਕਰੇ। ਉਹਨਾਂ ਕਿਹਾ, ਅਸੀਂ ਓਸੇ ਸ਼ਰਧਾ ਨਾਲ ਨਹਾਤੇ ਹਾਂ ਤੇ ਕਿਸੇ ਤੇ ਗਿਲਾਨ ਭੀ ਨਹੀਂ ਕੀਤੀ। ਉਸ ਤੋਂ ਪਿਛੋਂ ਸਾਨੂੰ ਸ਼ਿਵ ਦੇ ਬਚਨ ਤੇ ਪ੍ਰਤੀਤ ਨੇ ਪਾਪ ਰਹਿਤ ਕੀਤਾ ਹੈ। ਸੰਤ ਜੀ ਕਿਹਾ, ਜੇ ਪੂਰਨ ਕਥਾ ਝੂਠੀ ਹੈ ਤਾਂ ਇਸ ਸਿੱਖ ਦਾ ਕਹਿਣਾ ਭੀ ਝੂਠਾ ਹੈ ਕਿ ਮੈਂ ਬਖਸ਼ਿਆ ਗਿਆ ਹਾਂ। ਉਸ ਹਿੰਦੂ ਮੰਨਿਆ, ਸ਼ਿਵਜੀ ਦਾ ਇਹ ਵਾਕ ਸੱਤ ਹੈ। ਤਾਂ ਸੰਤ ਜੀ ਕਿਹਾ, ਤਾਂ ਫਿਰ ਇਹ ਗੁਰਵਾਕ "ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ॥" ਭੀ ਸਤ ਹੈ।

ਮਟੰਗੇ ਦੀਵਾਨ ਲਗਾ। ਸੇਠ ਈਸ਼ਰ ਸਿੰਘ ਦਾਦਰ ਵਾਲਿਆਂ ਦੇ। ਇਕ ਮਾਈ ਮਸਤਾਨੀ ਹੋਈ ਕਿਸੇ ਸ਼ੰਕਾ ਕੀਤੀ ਤੇ ਪੁਛਿਆ ਇਹ ਮਸਤੀ ਕੀ ਚੀਜ਼ ਹੈ। ਸੰਤ ਮੰਗਲ ਸਿੰਘ ਜੀ ਉਤਰ ਦਿੱਤਾ, ਜਿਵੇਂ ਹਰ ਖਾਣ, ਸੁਨਣ, ਵੇਖਣ ਵਾਲੀ ਵਸਤੂ ਵਿਚ ਰਸ ਦੇ ਅਸਰ ਏ, ਤੇ ਅਮਲ

ਕਰਦੀ ਏ, ਤਿਵੇਂ ਸਾਧ ਸੰਗਤ ਤੇ ਸਤਿਗੁਰੂ ਜੀ ਦਾ ਦਰਸ਼ਨ ਗੁਰ ਸ਼ਬਦ ਵਿਚ ਭੀ ਸਭ ਵਸਤਾਂ ਤੋਂ ਵੱਧ ਰਸ ਤੇ ਅਸਰ ਏ, ਆਪਣੇ ਆਪਣੇ ਸਵਾਦ ਵਿਚ ਮਗਨ ਕਰ ਮਸਤ ਕਰਦੇ ਹਨ, ਸਗੋਂ ਗ੍ਰੰਥ ਸਾਹਿਬ ਵਿਚ ਤੇ ਲਿਖਿਆ ਹੈ, 'ਅਬੈ ਨ ਮਾਤਾ ਸੋ ਕਬਹੂ ਨਾ ਮਾਤਾ।' ਇਸ ਲਈ ਸਭ ਭਜਨ ਪੁਛ ਇਸ ਰਸ ਦਾ ਸਵਾਦ ਮਾਣੋ। ਇਹ ਸੁਣ ਬਹੁਤ ਸੰਗਤ ਵਿਚ ਬੈਠੇ ਸੇਠਾਂ ਤੇ ਸਿੰਧੀਆਂ ਸਹਿਜਧਾਰੀਆਂ ਭਜਨ ਪੁਛਿਆ। ਐਲੀਫੈਂਟ ਸਮੁੰਦਰ ਵਿਚ ਟਾਪੂ ਵੇਖਣ ਗਏ। ਥੋੜਿਆਂ ਦਾ ਲੰਗਰ ਸੰਤ ਈਸ਼ਰ ਦਾਸ ਜੀ ਵਲੋਂ ਸੀ ਪਰ ਬਹੁਤ ਸੰਗਤ ਪ੍ਰਸ਼ਾਦਿ ਛਕਣ ਵਾਲੀ ਦੇਖ ਸੇਠ ਜੀ ਦੇ ਦਿਲ ਸੋਚ ਵਾਪਰੀ, ਸਤਿਗੁਰੂ ਜੀ ਸੇਠ ਜੀ ਦਾ ਚਿਹਰਾ ਦੇਖ ਬਚਨ ਕੀਤਾ, ਚਿੰਤਾ ਨਾ ਕਰੋ ਤੇ ਲਾਂਗਰੀਆਂ ਨੂੰ ਕਿਹਾ ਪਰਦਾ ਪਾ ਅਰਦਾਸਾ ਕਰ ਬੇਫਿਕਰ ਇਕ ਰਸ ਵਰਤੋ ਤੋਟ ਨਾ ਆਵੇਗੀ। ਇਹ ਅਸਚਰਜ ਮਾਇਆ ਤੇ ਸ਼ਕਤ ਦੇਖ ਗੁਰੂ ਮਤ ਦੀ ਕਈਆਂ ਭਜਨ ਅਰਜ਼ ਕਰ ਪੁਛਿਆ। ਸੈਰ ਕਰਦੇ ਸਤਿਗੁਰੂ ਜੀ ਗ੍ਰੇਟ ਆਫ਼ ਇੰਡੀਆ ਤੇ ਚਲੇ ਗਏ। ਇਹ ਵਡੇ ਲੋਕਾਂ ਵਾਇਸਰਾਏ ਆਦਿ ਦੇ ਲੇਘਣ ਵਾਲਾ ਦਰਵਾਜ਼ਾ ਹੈ। ਇਸ ਨੂੰ ਭਾਰਤ ਦਾ ਦਰਵਾਜ਼ਾ ਆਖਦੇ ਹਨ। ਸੰਤ ਮੰਗਲ ਸਿੰਘ ਜੀ ਸੋਹਣਾ ਦ੍ਰਿਸ਼ ਦੇਖ ਕਿਹਾ, ਕਿਆ ਸੋਹਣਾ ਹੈ। ਸੁਣ ਸਤਿਗੁਰੂ ਜੀ ਹਉਕਾ ਭਰ ਕਿਹਾ, ਇਹ ਤਦ ਸੋਹਣਾ ਹੋਵੇਗਾ ਜਦ ਇਹ ਇੰਗਲੈਂਡ ਬਣੇਗਾ। ਹੁਣ ਸਾਡੇ ਲਈ ਇਹ ਇਕ ਤਾਨ੍ਹਾ ਹੈ। ਕਿ ਅਸੀਂ ਅਧੀਨ ਹਾਂ। ਸਤਿਗੁਰੂ ਵਾਪਸ ਦੇਸ਼ ਨੂੰ ਤਿਆਰ ਹੋਏ ਤਾਂ ਸ੍ਰ: ਤੇਜਾ ਸਿੰਘ ਜੀ, ਲਛਮੀ, ਬਸੰਤ ਕੌਰ ਤੇ ਕਾਕੇ ਸੁਰਜੀਤ ਸਿੰਘ ਕਿਹਾ, ਅਸਾਂ ਤੇ ਅਜੇ ਰੱਜ ਕੇ ਆਪ ਦਾ ਦਰਸ਼ਨ ਭੀ ਨਹੀਂ ਕੀਤਾ। ਸਤਿਗੁਰੂ ਜੀ ਉਤਰ ਦਿੱਤਾ, ਜਿਵੇਂ ਜ਼ਿੰਦਗੀ ਦਾ ਆਸਰਾ ਅਨਾਜ ਹੈ ਤਿਵੇਂ ਹੀ ਰੂਹ ਆਤਮਾ ਦਾ ਆਧਾਰ ਪਿਆਰ ਹੈ। ਅਨਾਜ ਬਹੁਤਾ ਰੱਜ ਕੇ ਖਾਣ ਨਾਲ ਖਰਾਬੀ ਹੁੰਦੀ ਹੈ ਤਿਵੇਂ ਪਿਆਰ ਭੀ ਕੁਝ ਨੇਮ ਅੰਦਾਜ਼ੇ ਵਿਚ ਰਿਹਾਂ ਰਸਦਾਇਕ ਤੇ ਲਾਭਦੇਵੰਦ ਹੁੰਦਾ ਹੈ। ਤੇ ਸਦਾ ਮਿਲਣ ਦੀ ਚਾਹ ਬਣੀ ਰਹਿੰਦੀ ਹੈ। ਕਹਿ ਬੰਬਈ ਤੋਂ ਵਿਦਾ ਹੋਏ।

ਸਤਿਗੁਰੂ ਜੀ ਪੂਨੇ ਆਏ। ਅਗੋਂ ਸੰਤ ਸਿੰਘ ਜੀ ਠੇਕੇਦਾਰ ਨਾਮਧਾਰੀ ਤੇ ਉਨ੍ਹਾਂ ਦੇ ਸੰਗੀ ਸਿੰਘ-ਸਭਾ ਦੇ ਪ੍ਰਧਾਨ ਦਰਬਾਰਾ ਸਿੰਘ ਜੀ ਸਵਾਗਤ ਕੀਤਾ। ਗਲੀਂ ਹਾਰ ਪਹਿਨਾਏ। ਸਿੰਘ-ਸਭਾ ਦੇ ਗੁਰਦੁਆਰੇ ਹੀ ਦੀਵਾਨ ਲਗਾ ਤੇ ਇਤਨੀ ਰੌਣਕ ਤੇ ਪ੍ਰੀਤ ਸਿੰਘ-ਸਭਾ ਵਾਲਿਆਂ ਕੀਤੀ ਕਿ ਬੰਬਈ ਵਾਲੀ ਕਸਰ ਕੱਢ ਦਿੱਤੀ। ਸ੍ਰ: ਤੇਜਾ ਸਿੰਘ ਜੀ ਚੰਦੋਵਾਲੀਏ ਜੋ ਹੁਣ ਸਰਸੇ ਹਨ, ਦੱਸਦੇ ਹਨ ਕਿ ਬੰਬਈ ਦੀ ਸਿੰਘ-ਸਭਾ ਸਤਿਗੁਰੂ ਜੀ ਦੇ ਇਤਫਾਕ ਪਰਚਾਰ ਤੇ ਪਿਆਰ ਨੇ ਅਗੋਂ ਲਈ ਸੁਧ ਭਾਵਨਾ ਵਾਲੀ ਬਣਾ ਦਿੱਤਾ ਤੇ ਉਨ੍ਹਾਂ ਦੱਸਿਆ, ਪੰਜਾਬ ਵਲੋਂ ਆਈਆਂ ਅਖਬਾਰਾਂ ਤੋ ਅਸੀਂ ਪੜ੍ਹਦੇ ਸਾਂ, ਨਾਮਧਾਰੀਏ ਸਿੱਖ ਨਹੀਂ। ਸਾਡਾ ਹੁਣ ਗੁਰੂ ਜੀ ਦਾ ਦਰਸ਼ਨ ਕਰ ਪਰਚਾਰ ਸੁਣ ਭੁਲੇਖਾ ਨਿਕਲ ਗਿਆ ਹੈ। ਪੂਨੇ ਹੀ ਧਰਮ-ਰਖਯਕ ਸ਼ਿਵਾ ਜੀ ਹੋਏ ਹਨ ਤੇ ਤਿਲਕ ਭਗਵਾਨ ਜੀ ਗੋਖਲੇ ਭੀ ਇਥੇ ਹੀ ਹੋਏ ਹਨ। ਜਿਨ੍ਹਾਂ ਤੋਂ ਗਾਂਧੀ ਜੀ ਪ੍ਰਭਾਵਤ ਹੋਏ ਸੀ। ਪੂਨੇ ਸਿੰਘ-ਸਭਾ ਨੇ ਅਛੂਤ ਸੁਧਾਰ ਦੀ ਲਹਿਰ ਬੜੀ ਤੇਜ਼ੀ ਨਾਲ ਤੋਰੀ ਹੋਈ ਸੀ। ਇਕ ਮਹਾਤਮਾ ਉਦਾਸੀ ਆਏ। ਕੁਝ ਦਿਨ ਟਿਕੇ। ਉਨ੍ਹਾਂ ਨਾਨਕ ਪੰਥੀ ਕਈ ਸੌ ਘਰ ਬਣਾ ਇਕ ਧਰਮਸਾਲਾ ਬਣਵਾ ਗ੍ਰੰਥ ਸਾਹਿਬ ਪ੍ਰਕਾਸ਼, ਅਛੂਤਾਂ ਨੂੰ ਪੜ੍ਹਾਉਣ ਦੀ ਪੱਕੀ ਕੀਤੀ ਤੇ ਕਹਿ ਗਏ ਜਦ ਸਉਰਨਗੇ, ਤਦ ਦੇਖੀ ਜਾਵੇਗੀ। ਉਸ ਦੇ ਸੇਵਕ ਬੜੇ ਆ ਮਿਲਦੇ ਸੀ ਸਾਧਾਂ ਨੂੰ। ਸਿੰਘ-ਸਭਾ ਬੰਬਈ ਤੇ ਪੂਨੇ ਦੀ ਕਿਹਾ, ਸਾਨੂੰ ਕੀ ਇਤਰਾਜ਼ ਹੈ ਤੁਸੀਂ ਪਾਤਸ਼ਾਹੀ ੧੨ਵੀਂ ਕਹਿ ਜੇ ਅਰਦਾਸਾ ਕਰੋ। ਇਹ ਤੇ ਵਖੇਵੇਂ ਸਾਰੇ

ਅੰਗਰੇਜ਼ ਦੇ ਪਾਏ ਹੋਏ ਹਨ। ਅਸੀਂ ਸਭ ਇਕੋ ਹਾਂ, ਰਾਮ, ਕ੍ਰਿਸ਼ਨ ਤੇ ਗੁਰੂ ਨਾਨਕ ਦੇ ਨਾਮ-ਲੇਵਾ। ਸਰਦਾਰ ਜੀ ਦਸਦੇ ਹਨ।

ਸਤਿਗੁਰੂ ਜੀ ਹੈਦਰਾਬਾਦ ਸੇਠ ਤੇਜਾ ਸਿੰਘ ਜੀ ਦੇ ਘਰ ਦਰਸ਼ਨ ਦਿੱਤੇ। ਇਹ ਸੇਠ ਜੀ ਗੁਜਰਾਂਵਾਲੇ ਦੇ, ਸਤਿਗੁਰੂ ਜੀ ਦੇ ਹੁਕਮ ਨਾਲ ਏਧਰ ਆਏ ਹੋਏ ਹਨ। ਸਾਰਾ ਸਮਾਚਾਰ ਇਨ੍ਹਾਂ ਦਾ ਹੋਰ ਥਾਂ ਆਵੇਗਾ। ਸਤਿਗੁਰੂ ਜੀ ਵੋਟਾਂ ਪੈਣ ਸੰਬੰਧੀ ਨਾਮਧਾਰੀਆਂ ਨੂੰ ਸਮਝਾਉਣ ਲਈ ਤੇ ਅਨੰਦ, ਮੇਲਿਆਂ ਤੇ ਕਰਨ ਲਈ ਉਮਰ ਸਿਹਤ ਅਨੰਦਾਂ ਵਾਲੇ ਜੋੜਿਆਂ ਦੀ ਜ਼ਰੂਰ ਵੇਖਣ ਦਾ ਮਨ ਹੁਣ ਬਣਾਇਆ ਸੀ। ਅਗੇ ਕੁਝ ਰਿਆਇਤ ਕਰਦੇ ਸੀ ਕਿ ਕੁਝ ਬਚਨ ਜਿਤਨਾਂ ਝਲਦੇ ਹਨ ਸਿੱਖ, ਤੇ ਗੁਰਮਰਯਾਦਾ ਵਲ ਚਲਦੇ ਹਨ ਇਹ ਦੇਖਦੇ ਸੀ, ਹੁਣ ਵੋਟਾਂ ਦਾ ਸਮਾਂ ਆਮ ਆਇਆ ਜਾਣ ਲੋਕਾਂ ਵਿਚ ਹੋਰ ਖਿਆਲ ਆ ਵੜੇ ਜਾਣ ਨਾਮਧਾਰੀ ਸਾਧ ਸੰਗਤ ਨੂੰ ਆਪਣੇ ਵਲੋਂ ਪੂਰਾ ਸੁਚੇਤ ਸਮੇਂ ਸਿਰ ਕਰਨ ਲਈ ਭੈਣੀ ਸਾਹਿਬ ਉਚੇਚਾ ਸਤਿਜੁਗ ਤੇ ਆਪਣਾ ਆਸ਼ਾ ਦੱਸ ਸੰਤ ਇੰਦਰ ਸਿੰਘ ਜੀ ਤੋਂ ਲਿਖਵਾ ਮੇਲਾ ਰਚਿਆ ੩, ੪, ੫ ਤੇ ੬ ਕੱਤਕ ਤੇ ਆਪਣੇ ਭੈਣੀ ਸਾਹਿਬ ਵਸਦੇ ਸਭ ਸੇਵਕਾਂ ਨੂੰ ਸੇਵਾ ਵੰਡ ਦਿੱਤੀਆਂ ਤੇ ਕੋਈ ਹੱਟੀ ਚਾਹ ਤੇ ਗੈਰ-ਖੰਡ ਘਿਓ ਦੀ ਨਾ ਲਗੇ ਦਾ ਹੁਕਮ ਦਿੱਤਾ ਤੇ ਕਈ ਗੁਪਤ ਪਹਿਰੇਦਾਰ ਆਪਣੇ ਵਲੋਂ ਮੇਲੇ ਜੋਗ ਥਾਪੇ। ਕਿ ਉਹ ਕਿਸੇ ਜਗ੍ਹਾ ਮੇਲੇ ਵਿਚ ਰੋਲਾ, ਗਲਤ ਮੰਡਲੀ ਸੌਦਾ ਵੇਖਣ ਤਾਂ ਸਿਆਣਪ ਦੀ ਜਾਚ ਨਾਲ ਹਟਾ ਦੇਣ। ਸਤਿਗੁਰੂ ਜੀ ਬਹੁਤਾ ਸਾਧ ਸੰਗਤ ਨੂੰ ਦਰਸ਼ਨ ਦੇਣ ਵਲ ਰਹਿੰਦੇ ਤੇ ਮਹਾਰਾਜ ਨਿਹਾਲ ਸਿੰਘ ਜੀ ਦੇਸ਼-ਭਗਤੀ ਵਲ ਲਗੇ ਰਹਿੰਦੇ। ਮਾਤਾ ਜੀਉਣ ਕੌਰ ਜੀ ਤੇ ਸਤਿਗੁਰੂ ਜੀ ਸਲਾਹ ਮੇਲ ਮਹਾਰਾਜ ਜੀ ਨੂੰ ਭੈਣੀ ਸਾਹਿਬ ਰਹਿਣ ਤੇ ਰਾਜ਼ੀ ਕੀਤਾ। ਭਾਵੇਂ ਮਹਾਰਾਜ ਪੂਜਾ ਦੇ ਪਦਾਰਥ ਤੋਂ ਪ੍ਰਹੇਜ਼ ਕਰਦੇ ਸੀ ਤੇ ਕਹਿੰਦੇ ਸੀ, ਇਹ ਲੋਹ ਦੇ ਜੋਗ ਏ। ਪਰ ਸਤਿਗੁਰੂ ਜੀ ਤੇ ਮਾਤਾ ਜੀ ਦਾ ਬਚਨ ਮੰਨ ਕੇ ਭੈਣੀ ਸਾਹਿਬ ਕੁਝ ਚਿਰ ਦੇ ਆ ਰਹਿੰਦੇ। ਕਦੀ ਲਾਹੌਰ ਭੀ ਜਾ ਆਉਂਦੇ। ਮਨੋ ਸਦਾ ਵਿਚਾਰ ਰਖਦੇ ਕਿ ਗੁਰੂ ਘਰ ਦਾ ਪਦਾਰਥ ਸੇਵਾ ਕੀਤੀ ਬਿਨਾਂ ਨਹੀਂ ਵਰਤਣਾ। ਮਾਤਾ ਜੀ ਦੇ ਕਹੇ ਜ਼ਰੂਰਤ ਜੋਗਾ ਹੀ ਮਸਾਂ ਵਰਤਦੇ, ਲੈਂਦੇ। ਮਾਤਾ ਜੀ ਮੇਲੇ ਤੇ ਆਈਆਂ ਸੰਗਤਾਂ ਦਾ ਜਲ ਪ੍ਰਸ਼ਾਦਿ ਦੁਧ ਮਿਠਾ ਦੇ ਇਕ ਇਕ ਦਾ ਸੁਖ ਪੁਛ ਲਾਂਹਦੇ ਤੇ ਆਂਹਦੇ, ਅੱਜ ਰੌਣਕਾਂ ਹੋਈਆਂ ਹਨ, ਗੁਰੂ ਕਾ ਪਰਿਵਾਰ 'ਸੰਗਤ' ਦੀਦਾਰ ਦੇਣ ਆਇਆ ਏ।

ਨਾਮਧਾਰੀ ਸਾਧ-ਸੰਗਤ ਭੈਣੀ ਸਾਹਿਬ ਨੂੰ ਆਪਣਾ ਘਰ ਸਮਝ ਸੇਵਾ ਕਰਦੀ। ਇਨ੍ਹੀਂ ਦਿਨੀਂ ਸਤਿਗੁਰੂ ਜੀ ਬਹੁਤ ਕਾਰੀਗਰ ਸਿੱਖ ਉਚੇਚੇ ਸਦਾ ਕੇ ਕੋਠੇ ਢੱਠੇ ਰਾਮਸਰ ਵਲ ਦੇ ਬਣਾਉਣੇ ਮੇਲੇ ਤੋਂ ਪਹਿਲਾਂ ਸ਼ੁਰੂ ਕਰਵਾਏ ਸੀ। ਕੁਝ ਸੰਗਤ ਟਿਬੇ ਚੁਕ ਟੋਏ ਪੂਰਦੀ ਸੀ। ਤੇ ਖੇਤ ਤੇ ਜਗ੍ਹਾ ਸਵਾਰਦੀ ਸੀ। ਭੈਣੀ ਸਾਹਿਬ ਦੇ ਡੇਰੇ ਦੇ ਸਭ ਸੇਵਕ, ਆਇਆਂ ਨੂੰ ਯਾਤਰੂ ਸਮਝ ਆਦਰ ਕਰਦੇ ਤੇ ਆਏ ਆਪਣਾ ਘਰ ਸਮਝ ਕੇ ਲੋੜਵੰਦੀ ਸੇਵਾ ਪੁਛ ਕਰਦੇ ਤੇ ਆਪਣੇ ਧੰਨਭਾਗ ਸਮਝਦੇ। ਖੱਡੀਆਂ ਤੇ ਵਿਦਿਆਲੇ ਦੇ ਮਕਾਨਾਂ ਦੀ ਲੋੜ, ਸਭ ਆਪਣੀ ਲੋੜ ਸਮਝਦੇ ਸੀ। ਬਿਜਲੀ ਦੀ ਸੇਵਾ ਆਸਾ ਸਿੰਘ ਜੀ ਤੇ ਮਿਸਟਰ ਕਲਸੀ ਜੀ ਕਰਦੇ। ਭਾਵੇਂ ਆਪਣਾ ਇੰਜਨ ਫਿਟ ਕਰਨੇ ਦੀ। ਭਾਵੇਂ ਵਜ਼ੀਰ ਸਿੰਘ ਜੀ ਤਲਹਾੜੇ ਵਾਲੇ ਭੀ ੧੫-੧੬ ਦਿਨਾਂ ਦੇ ਅਗਦੋਂ ਇਸੇ ਸੇਵਾ ਲਈ ਆਏ ਹੋਏ ਸੀ। ਚੱਕੀ ਭੀ ਇਸੇ ਇੰਜਨ ਤੇ ਲਾਈ ਆਟੇ ਦਾਣੇ ਲਈ। ਜੋੜਿਆਂ ਦੀ ਸੇਵਾ ਕਟਾਣੀ ਦੇ

ਵਿਦਿਆਰਥੀ ਤੇ ਮਾਸਟਰ ਗਜਾ ਸਿੰਘ ਜੀ ਕਰਦੇ। ਲਿਖ ਕੇ ਥਾਂ ਥਾਂ ਲਾਇਆ ਹੋਇਆ ਸੀ, ਕੋਈ ਤੰਮਾਕੂ ਨਾ ਪੀਵੇ। ਮੇਲੇ ਵਿਚ ਸ਼ਰਾਬ ਪੀਣ ਵਾਲੇ ਨਾ ਵੜੇ। ਦੀਵਾਨ ਵਿਚ ਭੀ ਸਭ ਜੋਗ ਹੋਕਾ ਦਿਤਾ, ਸਿਰਫ ਸੋਢੀ ਮਸਤਾਨੇ ਕੰਗਨ ਪੁਰ ਵਾਲੇ ਦੀ ਇਕ ਦੁਕਾਨ ਲਗੀ ਸੀ। ਖਾਲਸ ਘਿਓ ਖੰਡ ਦੁਧ ਦੀ। ਸਿਰਫ ਜਲ ਪ੍ਰਸ਼ਾਦੇ ਜੋਗ ਹੀ ਵਿਹਲ ਹੁੰਦਾ। ਕੀਰਤਨ ਕਥਾ ਰਾਗ ਦਾ ਭਾਗ ਲੱਗਾ ਰਹਿੰਦਾ। ਅੰਮ੍ਰਿਤ ਵੇਲੇ ਆਸਾ ਦੀ ਵਾਰ ਤੋਂ ਲੈ ਪੰਜ ਕੱਤਕ ਆਸਾ ਦੀ ਵਾਰ ਵਿਚ ਵੀ ਹਵਨ ਹੋਇਆ ਤੇ ਸੰਤ ਮੰਗਲ ਸਿੰਘ ਜੀ ਚੰਡੀ ਦੀ ਵਾਰ ਦੇ ਭੋਗ ਬਾਦ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬੋਲਣ ਲਈ ਉਠੇ। ਸੰਤ ਜੀ ਬੋਲੇ, ਖਾਲਸਾ ਜੀ, ਸਿੱਖੀ ਮੰਡਲ ਵਿਚ ਨਾਨਕ ਗੁਰੂ ਹੋਇਆ। ਗੁਰਵਾਕ ਅਨੁਸਾਰ ਗੁਰੂ ਭੀ ਬਣਦੇ ਹਨ ਤੇ ਜਿਨ੍ਹਾਂ ਨੂੰ ਗੁਰੂ ਮੰਨਦੇ ਹਨ ਉਹ ਵੀ ਬਣਦੇ ਹਨ। ਜਿਵੇਂ ਨਾਨਕ ਅੰਗਦ ਜੋ ਥਪ ਧਰਾ। ਪੰਥ ਪ੍ਰਚੁਰ ਇਹ ਜਗ ਮੋ ਕਰਾ, ਤੇ ਬਾਬੇ ਬੁਢੇ ਤੇ ਕਮਲੀਏ ਵਰਗੇ ਭੀ ਹੋਏ। ਜਿਨ੍ਹਾਂ ਨੂੰ ਗੁਰੂਆਂ ਭੀ ਮੰਨਿਆ। ਆਪਣੇ ਨਾਲੋਂ ਭੀ ਵਧ ਗੁਰੂ ਜੀ ਉਨ੍ਹਾਂ ਦੇ ਵਾਕਾਂ ਨੂੰ ਅਪਣਾਇਆ। ਸੰਤਾਂ ਕਿਹਾ, ਕੂਕਿਓ ਮੇਰੀ ਦਾਨਿਆਂ ਤੇ ਮਸਤਾਨਿਆਂ ਦੋਹਾਂ ਨਾਲ ਗਲ ਏ। ਗ੍ਰਹਿਸਤੀ ਤੇ ਕਦੀ ਦਰ ਆਏ ਤੇ ਬਾਣਾ ਨਰਮ ਵੇਖ ਗਿਲਾ ਨਾ ਕਰੇ। ਖਾਲੀ ਨਾ ਪ੍ਰਸ਼ਾਦੇ ਜਲ ਤੋਂ ਘਲੇ ਤੇ ਮਸਤ ਮਨੋ ਅਡੰਬਰ ਨਾ ਕਰੇ। ਸਦਾ ਸੱਚਾ ਬੋਲਾ ਕਰੇ ਜਿਵੇਂ ਬਾਬੇ ਬੁਢੇ ਤੇ ਕਮਲੀਏ ਕੀਤਾ ਸੀ। ਝੂਠੀ ਮਸਤੀ ਤੇ ਕੱਚੇ ਬੋਲੇ ਸ਼ਰਧਾ ਘਟਾਂਦੇ ਹਨ। ਗੁਰੂ ਤੇ ਸ਼ਰਧਾ ਸਿੱਖ ਦੀ ਇਸ ਤਰ੍ਹਾਂ ਦੀ ਹੋਵੇ ਜਿਵੇਂ ਸੰਤਾ ਸਿੰਘ ਘੁਕੇਵਾਲੀਏ ਦੀ ਗੁਰੂ ਹਰੀ ਸਿੰਘ ਤੇ ਸੀ। ਉਸਦੀ ਸਿੱਖਣੀ ਇਕ ਸਿੱਖ ਕਢ ਕੇ ਲੈ ਗਿਆ। ਬਰਾਦਰੀ ਕਿਹਾ, ਉਸ ਦੀ ਧੌਣ ਤੋੜ ਸਿਖਣੀ ਮੋੜ ਲਿਆਉਂਦੇ ਹਾਂ, ਤੂੰ ਸਾਡੇ ਨਾਲ ਟੁਰ। ਗੁਰੂ ਹਰੀ ਸਿੰਘ ਜੀ ਉਸ ਨੂੰ ਕਿਹਾ, ਤੂੰ ਸਾਡੇ ਆਖੇ ਲਗ, ਵਡਾ ਜਿਗਰਾ ਕਰ, ਉਸ ਨੂੰ ਮਨੋਂ ਮਾਫ ਕਰ ਛੋਹ, ਉਹ ਗੁਰੂ ਘਰ ਚੰਮ ਦੇ ਮੱਥੇ ਟੇਕਦਾ ਅਰਥਾਤ ਘੋੜੀਆਂ ਭੇਟ ਕਰਦਾ ਸੀ ਤੇ ਚੰਮ ਹੀ ਲੈ ਗਿਆ ਹੈ। ਗੁਰੂ ਜੀ ਦੇ ਕਹੇ ਉਸ ਬਰਾਦਰੀ ਬਾਹਰੇ ਦੀ ਨੂੰ ਜਵਾਬ ਦਿੱਤਾ। ਗੁਰੂ ਜੀ ਉਸ ਦਾ ਨਾਮ ਜਿਗਰਾ ਸਿੰਘ ਰਖਿਆ। ਉਹ ਉਸੇ ਸਿੰਘ ਦੇ ਘਰ ਗੁਰੂ ਕੀ ਉਗਰਾਹੀ ਲੈਣ ਗਿਆ ਤੇ ਉਸ ਨੂੰ ਕਿਹੋ ਸੂ ਤੂੰ ਸ਼ਰਮਾ ਨਾ ਕਿਉਂ ਜੋ ਉਸ ਦੀ ਟੁਰ ਗਈ ਹੋਈ ਸਿਖਣੀ ਤੇ ਉਹ ਸ਼ਰਮਿੰਦੇ ਹੋ ਗਏ ਸੀ। ਅਗੇ ਭੀ ਗੁਰੂ ਜੀ ਦੇ ਹੁਕਮ ਦੇ ਬੱਧੇ ਅਨੰਦ ਨਾਲ ਜੋੜੇ ਉਮਰ ਨਿਭਾਉਂਦੇ ਹਨ ਤੇ ਹੁਣ ਇਹ ਭੀ ਗੁਰੂ ਜੀ ਹੀ ਸਬੰਧ ਤੇਰਾ ਤੇ ਇਹਦਾ ਜੋੜਿਆ ਹੈ। ਜਦ ਮੈਂ ਗੁਰੂ ਕਾ ਹੁਕਮ ਮੰਨ ਤੁਹਾਨੂੰ ਮਨੋ ਮੁਆਫ ਕਰ ਦਿਤਾ ਹੈ ਤਾਂ ਤੁਸੀਂ ਭੀ ਹੁਣ ਨਿਸ਼ੰਗ ਹੋ ਕੇ ਸੰਗਤ ਵਿਚ ਰਲੋ ਤੇ ਦਰਸ਼ਨ ਮੇਲਾ ਲਓ ਦਿਓ। ਅਗਿਆਨ ਮਨ ਸਰਬ ਸੁਖ ਹੋਇ ਵਾਲੇ ਥਾਂ ਵਰਤ ਹੀ ਸਿੱਖ ਸੁਖੀ ਹੁੰਦਾ ਹੈ। ਸੰਤ ਜੀ ਦਸਿਆ ਗੁਰੂ ਹਰੀ ਸਿੰਘ ਜੀ ਸੰਤ ਸਿੰਘ ਦਾ ਜਿਗਰਾ ਸਿੰਘ ਨਾਮ ਰੱਖਿਆ ਤੇ ਮਾਤਾ ਜੀਉਣ ਕੌਰ ਜੀ ਜਿਗਰਾ ਸਿੰਘ ਨੂੰ ਬਾਬੇ ਬੁਢੇ ਜੀ ਦਾ ਅਵਤਾਰ ਜਾਣਦੇ ਤੇ ਕਹਿੰਦੇ ਸੀ, ਸੰਤ ਮੰਗਲ ਸਿੰਘ ਜੀ ਆਪਣੇ ਗੁਰੂ ਹਰੀ ਸਿੰਘ ਜੀ ਦੀ ਮਿਹਰ ਨਿਗਾਹ ਹੋਈ ਦੀ ਸਾਖੀ ਸੁਣਾਈ ਕਿ ਮੈਂ ਪਟਵਾਰ ਦੇ ਕੰਮ ਵਿਚ ਜੰਡਿਆਲੇ ਸ਼ੇਰ-ਖਾਂ ਦੇ ਨੂੰ ਕਿਸੇ ਜੱਟ ਦੀ ਘੋੜੀ ਲੈ ਜਾ ਰਿਹਾ ਸਾਂ। ਗੁਰੂ ਜੀ ਵਰਨਾਂ ਵਲੋਂ ਢਿਲੋਂਕਿਆਂ ਨੂੰ ਜਾ ਰਹੇ ਸੀ। ਗੁਰੂ ਜੀ ਨਾਲ ਨਰਾਇਣ ਸਿੰਘ ਜੀ ਸੰਤ-ਪੁਰੇ ਵਾਲੇ ਘੁੜੀਆਂ ਵਾਲੇ ਜਾ ਰਹੇ ਸੀ। ਉਹ ਆਪ ਤੁਰਦੇ ਤੇ ਬਿਰਧ ਸਾਧਾਂ ਨੂੰ ਆਪਣੀਆਂ ਘੋੜੀਆਂ ਦਿਤੀਆਂ ਹੋਈਆਂ ਸੀ। ਮੈਂ ਨਰਾਇਣ ਸਿੰਘ ਜੀ ਨੂੰ ਕਿਹਾ, ਸੰਤ ਜੀ ਤੁਸੀਂ ਮੇਰੀ ਘੋੜੀ ਤੇ ਚੜ੍ਹੋ। ਉਨ੍ਹਾਂ ਪੁਛਿਆ ਤੂੰ ਕਉਣ ਹੈਂ? ਤੇ ਘੋੜੀ ਆਪਣੀ ਊ ਕਿ ਬਗਾਨੀ ਊ। ਮੈਂ ਕਿਹਾ ਪਟਵਾਰੀ ਹਾਂ, ਆਪ ਭੀ ਜੱਟ ਹਾਂ ਤੇ ਕਿਸੇ ਜੱਟ ਤੋਂ ਘੋੜੀ ਮੰਗੀ ਹੋਈ

ਏ। ਉਨ੍ਹਾਂ ਕਿਹਾ, ਗੁਰਮੁਖੀ ਭੀ ਪੜ੍ਹਿਆ ਹੈਂ। ਮੈਂ ਕਿਹਾ ਗੁਟਕੇ ਤੋਂ ਰੋਜ਼ ਬਾਣੀ ਪੜ੍ਹਦਾ ਹਾਂ। ਉਨ੍ਹਾਂ ਮੈਥੋਂ ਇਕ ਦੋ ਤੁਕਾਂ ਸੁਣੀਆਂ ਤੇ ਕਿਹਾ, ਦੁਧ ਤੇ ਕੜ੍ਹਿਆ ਹੋਇਆ ਹੈ, ਜਾਗ ਲਗਣ ਦੀ ਦੇਰ ਹੈ। ਨਾਲ ਦੇ ਸਾਧ ਕਿਹਾ, ਫੇਰ ਦੇਰ ਨਾ ਕਰੋ। ਸੰਤ ਜੀ ਕਿਹਾ, ਜੇ ਤੂੰ ਭਜਨ ਪੁਛ ਲਏਂ ਤਾਂ ਤੇਰੀ ਘੋੜੀ ਤੇ ਚੜ੍ਹਦੇ ਹਾਂ। ਮੈਂ ਤੁਰਤ ਘੋੜੀ ਤੋਂ ਚੁਤਈ ਲਾਹ ਦਿੱਤੀ। ਸੰਤ ਜੀ ਮੈਨੂੰ ਭਜਨ ਕੰਨ ਵਿਚ ਦੇ ਕਿਹਾ, ਚੌਂਕੜਾ ਮਾਰ ਕੇ ਝਟ ਕੁ ਕਰ। ਮੈਂ ਝਟ ਕੁ ਭਜਨ ਕੀਤਾ ਤੇ ਸੰਤ ਜੀ ਨੂੰ ਕਿਹਾ, ਹੁਣ ਤੇ ਮੇਰੀ ਘੋੜੀ ਤੇ ਚੜ੍ਹੋ। ਸੰਤ ਜੀ ਮੇਰੀ ਘੋੜੀ ਤੇ ਚੜ੍ਹੇ ਤੇ ਮੈਨੂੰ ਇਕ ਹੋਰ ਸਿੱਖ ਤੋਂ ਘੋੜੀ ਮੰਗ ਉਸ ਤੇ ਚੜ੍ਹਾਇਆ। ਮੈਂ ਨਾਲ ਹੋ ਤੁਰਿਆ। ਸੰਤ ਜੀ ਘੋੜੀ ਦੂੜਾ ਗੁਰੂ ਹਰੀ ਸਿੰਘ ਜੀ ਨਾਲ ਰਲੇ ਤੇ ਗੁਰੂ ਜੀ ਨੂੰ ਕਿਹੋ ਨੇ, ਆਪ ਇਸ ਪਟਵਾਰਾ ਸਿੰਘ ਵਲ ਮਿਹਰ ਦੀ ਨਿਗਾਹ ਕਰੋ। ਗੁਰੂ ਜੀ ਮੇਰੇ ਵਲ ਮੁਖ ਮੋੜ ਨਿਗਾਹ ਭਰ ਵੇਖਿਆ। ਮੈਂ ਅਗੇ ਹੀ ਹੋਰ ਮੰਡਲ ਵਿਚ ਖੇਡਦਾ ਪਿਆ ਸਾਂ। ਗੁਰੂ ਜੀ ਦੀ ਮਿਹਰ ਭਰੀ ਨਿਗਾਹ ਤੇ 'ਤਨਮਨ ਹੋਇ ਨਿਹਾਲ ਬਿੰਦ ਕੁ ਨਜ਼ਰ ਝਾਕ' ਗੁਰਵਾਕ ਸੱਚ ਤੇ ਪ੍ਰਤੱਖ ਕਰ ਦਿੱਤਾ ਹੈ। ਮੈਨੂੰ ਲੋਕ ਅਰਸ਼ੀ ਫਰਿਸ਼ਤਾ ਤੇ ਮਸਤਾਨਾ ਆਖਦੇ ਹਨ। ਮੈਂ ਪਟਵਾਰ ਛੱਡ ਮਸਤੀ ਦਾ ਰੰਗ ਅਰਸ਼ਾਂ ਦੇ ਰੰਗ ਵੇਖੇ ਹਨ। ਮੈਨੂੰ ਗੁਰੂ ਜੀ ਵਿਲੱਕਿਆਂ ਤੋਂ ਹੁਕਮ ਦੇ ਵਾਪਸ ਕੀਤਾ ਸੀ। ਮੈਨੂੰ ਹੋਸ਼ ਹੀ ਨਹੀਂ ਸੀ ਰਹੀ, ਆਪੇ ਕਿਸੇ ਪਿੰਡ ਜਾਂ ਘਰ ਵਲ ਜਾਣ ਦੀ। ਸੰਤ ਜੀ ਕਿਹਾ, ਮੈਂ ਅੱਜ ਜੋ ਇਹ ਰੰਗ ਬਰੰਗੇ ਫੁਲਾਂ ਫਲਾਂ ਭਰਿਆ ਬਾਗ ਨਾਮਧਾਰੀ ਦੇਖ ਰਿਹਾ ਹਾਂ, ਇਹ ਸਭ ਗੁਰੂ ਹਰੀ ਸਿੰਘ ਜੀ ਦੀ ਮਿਹਰ ਹੈ, ਨਹੀਂ ਤੇ ਜੋ ਲੋਕ ਆਖਦੇ ਹਨ, ਪੜ੍ਹਿਆ ਭਲਾ ਨਾ ਜੱਟ ਤੇ ਦੂਜਾ ਪਟਵਾਰੀ, ਪੁਲਸੀਆ ਭੀ ਕਦੇ ਚੰਗੇ ਹੋਏ ਹਨ। ਸੰਤ ਜੀ ਰੰਗ ਬਰੰਗੇ ਫੁਲ ਫਲ ਤਾਂ ਕਹੇ ਸੀ, ਕਿ ਸਤਿਗੁਰ ਜੀ ਪਾਸ ਵੋਟਾਂ ਲੈਣ ਵਜੋਂ ਅਕਾਲੀ, ਚੀਫ ਖਾਲਸਾ ਦੀਵਾਨ, ਸਰਕਾਰੀ ਲੋਕ ਤੇ ਆਪਣੇ ਬਿਗਾਨੇ, ਦਾਨੇ ਮਸਤਾਨੇ ਸਭ ਆਏ ਤੇ ਸੰਤ ਜੀ ਦਾ ਪਰਚਾਰ ਬੜੇ ਪ੍ਰੇਮ ਨਾਲ ਸੁਣ ਰਹੇ ਸੀ। ਜੋ ਕਦੇ ਕੂਕਿਆਂ ਦਾ ਨਾਮ ਨਾ ਸੁਣ ਕੇ ਰਾਜੀ ਸੀ। ਅੱਜ ਅਰਜ਼ਾਂ ਕਰਨ ਲਈ ਆਏ ਹੋਏ ਸੀ ਤੇ ਸੰਤ ਜੀ ਗੁਰੂ ਹਰੀ ਸਿੰਘ ਜੀ ਦੀ ਸੋਭਾ ਸੁਣਾ ਰਹੇ ਸੀ ਕਿ ਜੇ ਮੈਨੂੰ ਉਹ ਨਾ ਮਿਲਦੇ ਤਾਂ ਮੈਂ ਇਸ ਵੇਲੇ ਇਥੇ ਨਾ ਹੁੰਦਾ। ਸੰਤ ਜੀ ਕਿਹਾ, ਇਹ ਗੁਰੂ ਨਾਨਕ ਦੀ ਕਾਰ ਏ ਤੇ ਦੇਹ-ਧਾਰੀ ਦੀ ਸਕਤ ਏ। ਕਿ ਸਭ ਇਕ ਦਰਬਾਰ ਵਿਚ ਜੁੜੇ ਹਾਂ। ਜੇ ਮੈਂ ਜਿਵੇਂ ਸਕੂਲ ਵਿਚੋਂ ਪੜ੍ਹਿਆ ਸਾਂ, ਕੂਕੇ ਸਿੱਖ ਨਹੀਂ, ਉਵੇਂ ਹੀ ਰਹਿੰਦਾ। ਤਾਂ ਅਰਸ਼ੀ ਫਰਿਸ਼ਤਾ ਨਾ ਬਣਦਾ ਨਾ ਮਸਤੀ ਮਾਣਦਾ। ਸ੍ਰ: ਆਤਮਾ ਸਿੰਘ ਜੀ ਆਪਣੇ ਖਿਆਲ ਦੱਸਣ ਲਈ ਉਠੇ। ਸਰਦਾਰ ਜੀ ਉਠਦਿਆਂ ਹੀ ਤੇਜ਼ੀ ਨਾਲ ਕਿਹਾ, ਜਿਵੇਂ ਜੁਗਤ ਤੇ ਹਿੰਮਤ ਬਿਨਾਂ ਧਰਤੀ ਵਿਚੋਂ ਜਲ ਨਹੀਂ ਪ੍ਰਾਪਤ ਹੋ ਸਕਦਾ, ਤਿਵੇਂ ਸਤਿਗੁਰੂ ਜੀ ਦੀ ਮੱਤ ਤੇ ਸਿੱਖ ਦੀ ਮਿਹਨਤ ਬਿਨਾਂ ਭੀ ਦੀਨ ਦੁਨੀਆਂ ਵਿਚ ਕੁਝ ਨਹੀਂ ਸਓਰਦਾ। ਜੇ ਆਦਿ ਕਾਲ ਤੋਂ ਲੈ ਤੇ ਗੁਰੂ ਨਾਨਕ ਜੀ ਤੋਂ ਦਸਮ ਜੀ ਤੱਕ ਗੁਰੂ ਦੀ ਲੋੜ ਰਹੀ ਹੈ ਤਾਂ ਹੁਣ ਕਿਉਂ ਹੁਕਮ 'ਪੰਥ ਪਰਚੁਰ ਇਹ ਜਗ ਮੋ ਕਰਾ, ਦਾ ਬੰਦ ਹੋ ਗਿਆ ਹੈ। ਹੁਣ ਵੀ ਗਲਤ ਬੁਧੀ ਅੰਗਰੇਜ਼ ਤੋਰੀ ਹੈ ਕਿ ਨਾ ਮਨੁਖ ਤੇ ਨਿਹਚਾ ਸਿੱਖ ਕਰਨ, ਨਾ ਦੋਸ਼ਾਂ ਤੋਂ ਬਚਣ, ਤੇ ਨਾ ਕਿਸੇ ਸੁਚੱਜੇ ਰਾਹ ਤੁਰ ਸਾਨੂੰ ਹੋੜਨ।

ਸਰਦਾਰ ਜੀ ਕਿਹਾ, ਮੈਂ ੧੯੧੯ ਈ: ਵਿਚ ਇਕ ਸਾਧ ਦੀ ਦਯਾ ਨਾਲ ਕੂਕਾ ਸਿੱਖ ਸਜਿਆ ਤੇ ਅਗੇ ਸਿੰਘ-ਸਭਾ ਦਾ ਹੀ ਮੱਤ ਰਖਦਾ ਸਾਂ। ਇਕ ਨੇ ਮੈਨੂੰ ਕਿਹਾ, ਸਿੱਖਾਂ ਨੂੰ ੧੨ ਵਜੇ ਜਾਗ ਆਉਂਦੀ ਹੈ। ਮੈਂ ਉਤਰ ਦਿੱਤਾ, ਤੂੰ ਹੁਣ ਦੇ ਸਿੱਖ ਅੰਗਰੇਜ਼ੀ ਮੱਤ ਵਾਲੇ ਵੇਖੇ ਹਨ। ਜੋ ਰਾਤ ਸਾਮ

ਸ਼ਰਾਬ ਨਾਲ ਪੇਟ ਭਰ ਧੁਪ ਚੜ੍ਹੀ ਮੂੰਹ ਧੋਂਦੇ ਹਨ। ਮੈਂ ਉਨ੍ਹਾਂ ਸਿੱਖਾਂ ਵਿਚੋਂ ਨਹੀਂ ਜਿਨ੍ਹਾਂ ਨੂੰ ਲੋਕ ਸ਼ਹਿਰਾਂ ਵਿਚ ਕਰਾਏ ਤੇ ਮਕਾਨ ਨਹੀਂ ਦਿੰਦੇ ਕਿ ਸ਼ਰਾਬ ਪੀ ਗਾਲ੍ਹਾਂ ਕੱਢਣਗੇ। ਮੈਂ ਉਨ੍ਹਾਂ ਦੀ ਸੰਗਤ ਵਾਲਾ ਬਣਿਆ ਹਾਂ ਜੋ ਪਿਛਲੀ ਰਾਤੇ ਜਾਗ ਸੁਬ੍ਹਾ ਤੱਕ ਮਾਲਕ ਨਾਲ ਲਿਵ ਲਾਂਦੇ ਹਨ ਤੇ ਗਵਾਂਢੀਆਂ ਨਾਲ, ਕੀ ਦੁਸ਼ਮਣ ਤੇ ਕੀ ਵਿਰੋਧੀ ਨਾਲ ਭੀ ਸਨੇਹ ਨਾਲ ਵਰਤਦੇ ਹਨ। ਜੋ ਸਭ ਮਨੁਖਾਂ ਨੂੰ ਗਲ ਪਾਈ ਮਾਲਾ ਦੇ ਮਣਕੇ ਤੇ ਸਤਿਗੁਰੂ ਜੀ ਨੂੰ ਮੇਰੂ ਸਮਝਦੇ ਹਨ। ਅਸੀਂ ਪੈਸੇ ਲੇ ਬੋਲਣ ਵਾਲੇ ਪਰਚਾਰਕ ਨਹੀਂ, ਜੋ ਕਿਸੇ ਕਿਹਾ ਉਹੋ ਹੋਕਾ ਦੇ ਦਿੱਤਾ। ਅਸੀਂ ਅੰਦਰੋਂ ਬਾਹਰੋਂ ਇਕ ਹਾਂ। ਜੋ ਜ਼ਬਾਨੋਂ ਕਢਦੇ ਹਾਂ, ਉਹੋ ਵਰਤਦੇ ਹਾਂ। ਉਸ ਕਿਹਾ, ਜੇ ਏਡੇ ਚੰਗੇ ਹੋ, ਤਾਂ ਤੁਸੀਂ ਥੋੜੇ ਕਿਉਂ ਹੋ ? ਮੈਂ ਉਤਰ ਦਿੱਤਾ, ਕੂਕੇ ਬਣ ਨਾਮ ਦਾਨ ਇਸ਼ਨਾਨ ਦੀ ਤੇ ਧਰਮ ਦੀ ਕਰੜੀ ਘਾਲ ਕਰਨੀ ਪੈਂਦੀ ਹੈ ਅੰਗਰੇਜ਼ ਨੇ ਸਿੱਖਾਂ ਦੀ ਸੱਤਾ ਗਵਾਉਣ ਲਈ ਦੀਨ ਛੁਡਾ ਕੇ ਦੁਨੀਆਂ ਵਲ ਦਲਿਦਰ ਵਲ ਲਗਣ ਵਾਲੇ ਬਣਾਇਆ ਹੈ ਜਿਸ ਨੇ ਸਿੱਖ ਕੀ ਤੇ ਹੋਰ ਕੋਈ ਕੀ ਗਫਲਤ ਤੋਂ ਹੋਸ਼ ਵਿਚ ਆਉਣੈ, ਉਹ ਅੰਗਰੇਜ਼ ਦੀ ਨੀਤੀ ਤਿਆਗੇ ਤੇ ਧਰਮ ਵਲ ਲੱਗੇ ਤਾਂ ਹੀ ਅਸੀਂ ਦੇਸ਼ ਦੀ ਸੇਵਾ ਕਰ ਸਕਾਂਗੇ। ਤੇ ਤਾਂ ਹੀ ਸੁਤੰਤਰ ਤੇ ਸੁਖੀ ਹੋ ਸਕਾਂਗੇ।

ਸੰਤ ਇੰਦਰ ਸਿੰਘ ਜੀ ਸਤਿਗੁਰੂ ਜੀ ਦੇ ਹੁਕਮ ਨਾਲ ਬੋਲੇ ਤੇ ਕਿਹਾ, ਹੁਣ ਇਕ ਨਵਾਂ ਦੌਰ ਤੇ ਪੱਖ ਆਇਆ ਹੈ। ਇਕ ਉਸਦੇ ਉਸਾਰਨ ਵਾਲੇ ਹਨ, ਇਕ ਢਾਹੁਣ ਵਾਲੇ ਹਨ ਤੇ ਬੜੀ ਸਮਝ ਨਾਲ ਟੁਰਨਾ ਹੈ। ਸਰਕਾਰ ਆਪਣਾ ਪੱਖ ਉਸਾਰਨਾ ਹੈ ਤੇ ਕਾਂਗਰਸ ਢਾਹੁਣਾ ਹੈ। ਜੋ ਤੁਹਾਨੂੰ ਅਗੇ ਵੇਖਣਾ ਸੁਣਨਾ ਨਹੀਂ ਸੀ ਚਾਹੁੰਦੇ, ਉਹ ਹੁਣ ਵੋਟਾਂ ਦੇ ਲੈਣ ਹਿਤ ਤੁਹਾਡੀ ਮੁਥਾਜੀ ਕਰਨਗੇ, ਕਿਉਂਕਿ ਹਰ ਬਾਲਗ ਦਾ ਹੁਣ ਵੋਟ ਬਣੇਗਾ ਤੇ ਭੁਗਤੇਗਾ। ਤੁਸਾਂ ਕਿਸੇ ਨੂੰ ਜ਼ਬਾਨ ਨਹੀਂ ਦੇਣੀ। ਜੋ ਸਤਿਗੁਰੂ ਜੀ ਵਲੋਂ ਹੁਕਮ ਹੋਵੇਗਾ, ਸੌ ਸਤਿਜੁਗ ਤੇ ਛਾਪ ਦਿੱਤਾ ਜਾਵੇਗਾ ਤੇ ਸੰਤ ਜੀ ਨੇ ਦੱਸਿਆ ਕਿ ਸਤਿਗੁਰੂ ਜੀ ਵਲੋਂ ਦੀਪਮਾਲਾ ਤੇ ਕੱਤਕ ਪੂਰਨਮਾਸ਼ੀ ਤੇ ਅਨੰਦਾਂ ਜੋਗ ਬੱਚੇ ਲਿਆਉਣ ਵਾਲੇ ਮਾਪੇ ਪਹਿਲੋਂ ਸਤਿਗੁਰੂ ਜੀ ਨੂੰ ਆਪਣੇ ਬਚਿਆਂ ਦੀ ਉਮਰ ਅਰੋਗਤਾ ਤੇ ਯੋਗਤਾ ਦੱਸ ਕੇ ਹੀ ਇਨ੍ਹਾਂ ਮੇਲਿਆਂ ਤੇ ਬੱਚੇ ਲਿਆਉਣ। ਸੰਤ ਹਜ਼ੂਰਾ ਸਿੰਘ ਜੀ ਬੋਲੇ, ਕਿ ਨਾਮਧਾਰੀ ਦੇ ਘਰੋਂ ਜੇ ਕੋਈ ਅੰਨ ਜਲ ਦੀ ਲੋੜ ਵਾਲਾ ਨਿਰਾਸ ਮੁੜਦਾ ਹੈ ਤਾਂ ਜਾਣੋਂ ਸਤਿਗੁਰੂ ਰਾਮ ਸਿੰਘ ਜੀ ਦਾ ਉਹ ਹੁਕਮਨਾਮਾ ਮੁੜਿਆ ਏ ਜਿਸ ਵਿਚ ਉਨ੍ਹਾਂ ਕਿਹਾ ਏ ਜਲ ਪ੍ਰਸਾਦਾ ਗਊ ਘਾਤੀ ਤੇ ਨਿੰਦਕ ਨੂੰ ਭੀ ਆਦਰ ਨਾਲ ਦੇਣਾ। ਤੁਹਾਨੂੰ ਤੁਹਾਡੀ ਸੇਵਾ ਦਾ ਫਲ, ਉਸਨੂੰ ਆਪਣੇ ਪਾਪ ਦਾ ਫਲ ਤੇ ਸੰਤ ਜੀ ਸੰਤ ਜੀਉਣ ਸਿੰਘ ਜੀ ਦੀ ਸਾਖੀ ਸੁਣਾਈ ਕਿ ਖਿਚ ਵਾਲਿਆਂ ਕੋਲ ਰਾਮ ਕਾਲ੍ਹ ਨਾਲ ਆਉਂਦਾ ਹੈ, ਤੁਸੀਂ ਭੀ ਉਸ ਦੀ ਖਿਚ ਆਪਣੇ ਅੰਦਰੋਂ ਕਰੋ ਉਹ ਤੁਹਾਨੂੰ ਜ਼ਰੂਰ ਆ ਮਿਲੇਗਾ। ੬ ਕੱਤਕ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਵਿਚ ਹਵਨ ਹੋ ਭੋਗ ਲਈ ਗ੍ਰੰਥ ਸਾਹਿਬ ਪ੍ਰਕਾਸ਼ ਕਰ ਭੋਗ ਪਾਇਆ। ਵਾਰ ਦੇ ਭੋਗ ਬਾਦ ਅਰਦਾਸਾ ਕਰ ਕੜਾਹ ਪ੍ਰਸ਼ਾਦਿ ਵਰਤਿਆ। ਕਾਲ੍ਹੇ ਕਈ ਵਿਦਾ ਹੋਏ ਤੇ ਸਤਿਗੁਰੂ ਜੀ ਪਿਪਲਾਂ ਤਲੇ ਥੜ੍ਹੇ ਤੇ ਪਿਛਲੇ ਪਹਿਰ ਵੱਖ ਵੱਖ ਰਾਗੀਆਂ ਤੇ ਵਿਦਿਆਲੇ ਦੇ ਬੱਚਿਆਂ ਤੋਂ ਮੌਜ ਮੇਲੇ ਵਲੋਂ ਰਾਗ ਸ਼ਬਦ ਸੁਣਿਆ ਤੇ ਰਹਿਰਾਸ ਦਾ ਪਾਠ ਭੀ ਸੁਣਿਆ।

ਇਨ੍ਹੀਂ ਦਿਨੀਂ ਕਈ ਸ਼ਹਿਰਾਂ ਵਿਚ ਅਮੀਰਾਂ ਦੀਆਂ ਕਾਰਾਂ ਨੂੰ ਅੱਗਾਂ ਲਾਈਆਂ ਜਾਂਦੀਆਂ ਤੇ ਇਸ਼ਤਿਹਾਰ ਭੀ ਸੁਟੇ ਜਾਂਦੇ। ਅਖਬਾਰਾਂ ਵਾਲਿਆਂ ਨੂੰ ਭੀ ਚਿਠੀਆਂ ਪਾਈਆਂ ਕਿ ਹੁਣ ਅਮੀਰਾਂ

ਦਾ ਬੇੜਾ ਗਰਕ ਕਰਨਾ ਹੈ ਤੇ ਸਵੈ-ਰਾਜ ਲਿਆ ਗਰੀਬਾਂ ਦੀ ਭੀ ਗਲ ਸੁਣਨੀ ਹੈ। ਇਹ ਕੰਮ ਸ੍ਰ: ਭਗਤ ਸਿੰਘ ਜੀ ਸ਼ਹੀਦ ਦੀ ਪਾਰਟੀ ਤੇ ਗਦਰ ਪਾਰਟੀ, ਕਿਸਾਨ ਲਹਿਰ ਦੇ ਵਿਚੋਂ ਜੋ ਨੌਜਵਾਨ ਸਿਰਲੱਥ ਸੀ, ਸੋ ਆਪਣਾ ਹੱਥ ਚਲਾਂਦੇ ਤੇ ਜਨਤਾ ਨੂੰ ਜਗਾਂਦੇ ਸੀ। ਔਕੜਾਂ ਉਜਾੜੇ ਝਾਕ।

ਸਤਿਗੁਰੂ ਜੀ ਰਾਵਲਪਿੰਡੀ ਦੀ ਸੰਗਤ ਦੀ ਅਰਜ਼ ਕਰ ਦਰਸ਼ਨ ਦਿੱਤੇ ਤੇ ਅਗੋਂ ਸਾਧ ਸੰਗਤ ਸਵਾਗਤ ਲਈ ਆਈ। ਰਾਮਗੜ੍ਹ ਗੁਰਦੁਆਰੇ ਉਤਾਰਾ ਕੀਤਾ। ਸੰਤ ਅਤਰ ਸਿੰਘ ਜੀ, ਹਜ਼ੂਰਾ ਸਿੰਘ ਜੀ ਦੇ ਦੀਵਾਨ ਵਖਿਆਨ ਹੋਏ। ਸ੍ਰ: ਸੁਰਿੰਦਰ ਸਿੰਘ ਜੀ ਤੇ ਬੀਬੀ ਜੈਪਾਲ ਦੀ ਅਰਜ਼ ਤੇ ਉਨ੍ਹਾਂ ਦੇ ਦੁਗਾਨ ਵਿਚ ਦੀਵਾਨ ਲੱਗਾ। ਅਗਲੇ ਰੋਜ਼ ਸਤਿਗੁਰੂ ਜੀ ਸੈਰ ਨੂੰ ਨਿਕਲੇ। ਕਪੂਰਥਲੇ ਵਾਲੇ ਜਗਤ ਸਿੰਘ ਜੀ ਨੂੰ ਜਾ ਦਰਸ਼ਨ ਦਿੱਤੇ। ਉਸ ਅਰਜ਼ ਕੀਤੀ, ਮੇਰੀ ਇਕ ਗੁਪਤ ਮੰਗ ਤੇ ਪੂਰੀ ਹੋਈ ਹੈ, ਦੂਜੀ ਭੀ ਹੋਵੇ। ਸਤਿਗੁਰੂ ਜੀ ਹੁਕਮ ਕੀਤਾ, ਭਜਨ ਕਰਕੇ ਅਰਦਾਸਾ ਕਰਿਆ ਕਰੋ, ਗੁਰੂ ਆਪ ਦੀ ਉਹ ਮੰਗ ਭੀ ਪੂਰੀ ਕਰੇਗਾ। ਅੰਮ੍ਰਿਤਸਰ ਦੀਪਮਾਲਾ ਦੇ ਮੇਲੇ ਤੇ ਸਤਿਗੁਰੂ ਜੀ ਦੇ ਹਜ਼ੂਰ ਆਸਾ ਦੀ ਵਾਰ ਦੇ ਵਿਚ ਹਵਨ ਹੋ ਅੰਮ੍ਰਿਤ ਤਿਆਰ ਹੋਇਆ। ਤੇ ੨੫ ਜੋੜਿਆਂ ਦੇ ਅਨੰਦ ਪੂਰੀ ਗੁਰਮਰਯਾਦਾ ਸਾਦੇ ਖੱਦਰ ਦੇ ਸਫੈਦ ਬਾਣੇ ਵਿਚ ਅੰਮ੍ਰਿਤ ਛਕਣ ਬਾਦ ਹੋਏ। ਕਿਸੇ ਤੋਂ ਕੌਡੀ ਖਰਚ ਨਾ ਕਰਾਇਆ। ਸਭਾਂ ਸਤਿਗੁਰੂ ਜੀ ਖੁਸ਼ੀਆਂ ਬਖ਼ਸ਼ੀਆਂ ਤੇ ਕਿਹਾ, ਕੁੜੀਆਂ ਸਹੁਰੀਂ ਜਾ ਸਹੁਰੇ ਨੂੰ ਪਿਤਾ ਤੇ ਜੇਠ, ਦੇਵਰ ਨੂੰ ਭਰਾ ਸਮਝ ਸਰਲ ਸੁਭਾਅ ਹੀ ਰਹਿਣ, ਘੁੰਡ ਨਾ ਕੱਢਣ ਤੇ ਨਾ ਸਹੁਰੇ ਘਰ ਵਲੋਂ ਕੋਈ ਕਹਵੇ ਕਿ ਘੁੰਡ ਜ਼ਰੂਰ ਕੱਢ ਤੇ ਬੀਬੀਆਂ ਭੀ ਪੇਕੇ ਸਹੁਰੇ ਕਿਸੇ ਤੋਂ ਟੂੰਬਾਂ ਨਾ ਮੰਗਣ। ਤੇ ਸੰਗਣ ਨਾ ਸਰਲ ਸੁਭਾਅ ਰਹਿ ਤੇ ਸਹੁਰਾ ਘਰ ਆਪਣਾ ਘਰ ਜਾਨਣ। ਬਾਬਾ ਧਿਆਨ ਸਿੰਘ ਜੀ ਖ਼ਾਨਦਾਨੀ ਲਾਹੌਰ ਵਾਲੇ ਮਹਾਰਾਜ ਨਿਹਾਲ ਸਿੰਘ ਜੀ ਤੇ ਗੁਰਦਿਆਲ ਸਿੰਘ ਜੀ ਜਿਨ੍ਹਾਂ ਵਲ ਵਿਆਹੇ, ਜਿਨ੍ਹਾਂ ਗਲੋਟੀਂ ਭੀ ਗੁਰਦੁਆਰਾ ਸਤਿਗੁਰੂ ਰਾਮ ਸਿੰਘ ਜੀ ਦਾ ਗੁਰਦਿੱਤੇ ਨੂੰ ਦਰਸ਼ਨ ਦੇਣ ਵਾਲੇ ਅਸਥਾਨ ਤੇ ਕਈ ਹਜ਼ਾਰ ਰੁਪਿਆ ਲਾ ਬਣਾਇਆ, ਤੇ ਸੇਵਕ ਰਖਿਆ। ਲਾਹੌਰ ਭੀ ਇਕ ਮਕਾਨ ਆਪਣੇ ਮਹਿਲਾਂ ਵਿਚੋਂ ਗੁਰੂ ਕੇ ਨਾਮ ਵਕਫ ਕੀਤਾ ਹੈ। ਤੇ ਰਾਵੀ ਦੇ ਕੰਢੇ ਹੋਏ ਕਾਂਗਰਸ ਦੇ ਪਹਿਲੇ ਵਡੇ ਇਕੱਠ ੧੯੨੯ ਈ: ਦੇ ਸਮੇਂ ਜਦੋਂ ਜਵਾਹਰ ਲਾਲ ਜੀ ਦੀ ਪਰਵਾਨਗੀ ਵਿਚ ਅਜ਼ਾਦੀ ਦਾ ਝੰਡਾ ਖੜਾ ਕੀਤਾ ਗਿਆ ਸੀ। ਬਾਬਾ ਜੀ ਨੇ ਲੰਗਰ ਸੰਗਤਾਂ ਦੇ ਜੋਗ ਆਪਣਾ ਆਪ ਕਹਿ ਦਿੱਤਾ ਸੀ। ਹੋਲੇ ਮੇਲਿਆਂ ਤੇ ਬੜੇ ਖੁਲ੍ਹੇ ਖਰਚ ਕੀਤੇ। ਬਾਬਾ ਜੀ ਤੇ ਉਨ੍ਹਾਂ ਦੀ ਸੁਪਤਨੀ ਤਾਬੋ ਜੀ ਨੂੰ ਕੁਝ ਦਿਨ ਪਹਿਲਾਂ ਸਤਿਗੁਰੂ ਹਰੀ ਸਿੰਘ ਜੀ ਦਾ ਦਰਸ਼ਨ ਹੋਇਆ ਤੇ ਹੁਕਮ ਹੋਇਆ, ਹੁਣ ਸੱਚ ਖੰਡ ਸੰਤ ਜੀ ਆਓ। ੧੪ ਕੱਤਕ ਬਾਬਾ ਜੀ ਗੁਰਪੁਰੀ ਸਿਧਾਰੇ ਤੇ ੨੫ ਕੱਤਕ ਉਨ੍ਹਾਂ ਦੇ ਨਮਿਤ ਉਨ੍ਹਾਂ ਦੇ ਪਰਿਵਾਰ ਨੇ ਮੇਲਾ ਕੀਤਾ। ਭੋਗ ਪਾਇਆ ਗ੍ਰੰਥ ਸਾਹਿਬ ਦਾ। ਸਤਿਗੁਰੂ ਜੀ ਬਾਬਾ ਜੀ ਦੇ ਵਡੇ ਪੁਤਰ ਸ੍ਰ: ਨਰਾਇਣ ਸਿੰਘ ਜੀ ਨੂੰ ਦਸਤਾਰ ਬੰਧਾਈ ਤੇ ਛੋਟੇ ਕਰਤਾਰ ਸਿੰਘ ਜੀ ਤੇ ਸਭ ਪਰਿਵਾਰ ਨੂੰ ਬਾਬਾ ਜੀ ਦੇ ਬਾਣੇ ਤੇ ਧਰਮ ਕਰਮ ਤੇ ਚਲਣ ਦੀ ਪ੍ਰੇਰਨਾ ਕੀਤੀ।

ਸਤਿਗੁਰੂ ਜੀ ਨੇ ਅੰਮ੍ਰਿਤਸਰ ਇਕੱਠ ਗੁਰੂ ਨਾਨਕ ਨਾਮ-ਲੇਵਾ ਦਾ ਜੋ ਦੋ ਵਾਰੀ ਸ੍ਰ: ਆਤਮਾ ਸਿੰਘ ਜੀ ਪ੍ਰਾਪੇਗੰਡਾ ਸੈਕਟ੍ਰੀ ਸਰਬ ਸੰਪ੍ਰਦਾਇ ਵਲੋਂ ਕਰ ਤੇ ਹੋਰ ਭੀ ਆਪ ਉਦਮ ਕਰ ਆਪੋ ਵਿਚ ਮਲੂਕ ਨਾਲ ਵੱਟਾਂ ਦੇ ਲੈਣ ਦੇਣ ਦੇ ਜਤਨਾਂ ਪਾਰੋਂ ਜੋ ਜੋ ਸਤਿਗੁਰੂ ਜੀ ਦੀ ਸਲਾਹ ਤੇ ਕੁਝ ਟੁਰਿਆ ਜਾਂ ਸ਼ਰਨੀ ਆਇਆ, ਸਤਿਗੁਰੂ ਜੀ ਉਸ ਉਸ ਨੂੰ ਵੱਟ ਦੇਣ ਦਾ ਹੁਕਮ ਸਤਿਜੁਗ ਤੇ ਲਿਖਵਾ

ਦਿੱਤਾ। ਸੰਤ ਇੰਦਰ ਸਿੰਘ ਜੀ, ਮੰਗਲ ਸਿੰਘ ਜੀ, ਸ੍ਰ: ਆਤਮਾ ਸਿੰਘ ਜੀ, ਸ੍ਰ: ਲਛਮਣ ਸਿੰਘ ਜੀ ਅਰਥਾਤ ਅਲੈਕਸ਼ਨ ਬੋਰਡ ਬਣਾਏ ਵਲੋਂ ਨਾਮਧਾਰੀਆਂ ਜੋਗ ਛਪਵਾ ਦਿੱਤਾ ਤੇ ਇਤਫਾਕ ਰਖਣ ਵਾਲੇ ਤੇ ਵਾਗ ਪਾੜਨ ਵਾਲੇ ਜੋਗ ਨਿਰਨਾ ਵੀ ਕੀਤਾ ਤੇ ਉਸ ਨੂੰ ਗੁਰੂ ਕੀਆਂ ਖੁਸ਼ੀਆਂ ਤੇ ਦੇਸ਼-ਸੇਵਾ ਦਾ ਹਿੱਸਾ ਹਾਸਲ ਹੋਵੇਗਾ ਤੇ ਉਸ ਨੂੰ ਗੁਰੂ ਹੁਕਮ ਉਲਟਣ ਤੇ ਦੇਸ਼ ਦੀ ਗਦਾਰੀ ਦਾ ਭਾਰੀ ਡੰਨ ਲੱਗੇਗਾ। ਸਤਿਗੁਰੂ ਜੀ ਤੇ ਕਹਿੰਦੇ ਸੀ ਕਿ ਅਸਾਂ ਵੋਟਾਂ ਤਾਂ ਪਾਉਣੀਆਂ ਹਨ ਪਰ ਸੀਟਾਂ ਨਹੀਂ ਲੈਣੀਆਂ। ਪਰ ਸ਼ਰੋਮਣੀ ਕਮੇਟੀ ਅਕਾਲੀ ਦਲ ਦੇ ਜ਼ੋਰ ਦੇਣ ਤੇ ਆਪੋ ਵਿਚ ਰਲ ਟੁਰਨ ਦੇ ਮਨੋਰਥ ਨੂੰ ਰੂਪਮਾਨ ਹੋਇਆ ਵਖਾਉਣ ਹਿਤ ਮੰਨ ਗਏ ਕਿ ਸ੍ਰ: ਆਤਮਾ ਸਿੰਘ ਜੀ ਵੋਟਾਂ ਹਾਸਲ ਕਰਨ ਤੇ ਸੀਟ ਲੈਣ ਲਈ ਖੜੇ ਹੋਣ। ਸਿੱਖਾਂ ਭੀ ਕਈਆਂ ਸਲਾਹ ਦਿੱਤੀ ਕਿ ਸਿਆਲਕੋਟ ਦੇ ਜ਼ਿਲੇ ਵਿਚ ਨਾਮਧਾਰੀ ਬਹੁਤੇ ਹਨ ਸਰਦਾਰ ਜੀ ਓਥੇ ਖੜੇ ਹੋਣ। ਮਤੇ ਰਾਵਲਪਿੰਡੀ ਵਲ ਕਾਮਯਾਬ ਨਾ ਹੋਣ। ਮੈਂ ਭੀ ਇਨ੍ਹਾਂ ਵੋਟਾਂ ਦੇ ਸਮੇਂ ਸਿਆਲਕੋਟ ਦੇ ਜ਼ਿਲੇ ਵਿਚ ਕਈ ਦਿਨ ਵੋਟਾਂ ਪੈਣ ਦੇ ਸਮੇਂ ਗਿਆ ਰਿਹਾ ਸਾਂ ਕਿਉਂਕਿ ਮੇਰੇ ਨਾਨਕੇ ਤੇ ਸਹੁਰੇ, ਭੈਣ ਵਡੀ ਤੇ ਹੋਰ ਸਬੰਧੀ ਭੀ ਇਸ ਜ਼ਿਲੇ ਵਿਚ ਬਹੁਤ ਹਨ। ਮੈਂ ਨਾਲ ਰਹਿ ਡਿੱਠਾ ਹੈ, ਅਕਾਲੀਆਂ ਵਲੋਂ ਗਰਜਾ ਸਿੰਘ ਜਥੇਦਾਰ ਨਾਮਧਾਰੀ ਪੰਥ ਦਾ ਇਤਿਹਾਸ ਸੁਣਾ ਸ੍ਰ: ਆਤਮਾ ਸਿੰਘ ਜੀ ਨੂੰ ਵੋਟ ਦੇਣ ਲਈ ਅਕਾਲੀਆਂ ਨੂੰ ਪ੍ਰੇਰਦੇ ਸੀ ਤੇ ਦੱਸਦੇ ਸੀ ਸਾਡਾ ਤੇ ਨਾਮਧਾਰੀਆਂ ਦਾ ਅੰਗਰੇਜ਼ ਦੇ ਵਿਰੁਧ ਆਸ਼ਾ ਇਕੋ ਅਰਥ ਦੇ। ਅੰਗਰੇਜ਼ ਨੂੰ ਆਪਣੇ ਦੇਸ਼ ਵਿਚੋਂ ਕੱਢਣ ਲਈ ਇਹ ਅਸਾਂ ਰਲ ਤੇ ਕਾਂਗਰਸ ਨੇ ਬਹੁਤ ਸੀਟਾਂ ਲੈ ਅੰਗਰੇਜ਼ ਦੀ ਨੀਤੀ ਪਾੜੋ ਤੇ ਰਾਜ ਕਰੋ ਨੂੰ ਖ਼ਤਮ ਕਰਨਾ ਹੈ। ਮੈਂ ਸ੍ਰ: ਆਤਮਾ ਸਿੰਘ ਜੀ ਪਾਸੋਂ ਭੀ ਬੋਲਦਿਆਂ ਸੁਣਿਆ ਸੀ ਕਿ ਕੁਝ ਮੇਰੇ ਅੰਦਰ ਭੀ ਅੰਸ਼ ਵਡੇ ਬਣਨ ਦੀ ਹੋਵੇਗੀ। ਕੁਝ ਸ਼ਰੋਮਣੀ ਕਮੇਟੀ ਦੇ ਕਹੇ ਮੈਂ ਵੋਟਾਂ ਲੈਣ ਲਈ ਖੜਾ ਹਾਂ, ਪਰ ਬੜਾ ਡਰ ਲਗਦਾ ਹੈ ਕਿ ਸਤਿਗੁਰੂ ਜੀ ਕਹਿੰਦੇ ਸਨ ਸਾਨੂੰ ਸੀਟਾਂ ਦੀ ਲੋੜ ਨਹੀਂ। ਮੈਂ ਵੇਖਿਆ, ਉਹੋ ਗਲ ਹੀ ਹੋਈ। ਸ੍ਰ: ਆਤਮਾ ਸਿੰਘ ਜੀ ਬਹੁਤ ਖਰਚ ਖੇਚਲ ਕਰਨ ਤੇ ਭੀ ਕਾਮਯਾਬ ਨਾ ਹੋਏ ਤੇ ਗੁਰਬਚਨ ਸਿੰਘ ਜੀ ਬਾਜਵਾ ਨਾਰੋਵਾਲ ਵਾਲੇ ਕਾਮਯਾਬ ਹੋ ਗਏ। ਕਿਉਂਕਿ ਇਕ ਸਰਕਾਰੀ ਲੋਕਾਂ ਦਾ ਤੇ ਮਾਇਆ ਦਾ ਜ਼ੋਰ ਵੱਧ ਪੈ ਗਿਆ ਦੂਜਾ ਬਾਜਵੇ ਜੱਟਾਂ ਨੇ ਜ਼ੋਰ ਲਾਇਆ ਜੋ ਬਹੁਤ ਵਡੇ ਵਡੇ ਨੱਗਰ ਸੀ। ਕਿ ਵੇਖਿਓ ਲੋਕੋ ਕਿਤੇ ਕਰਾਲ ਨਾ ਕਾਮਯਾਬ ਹੋ ਜਾਵੇ। ਇਹ ਲੋਕ ਜੋਕ ਵਾਂਗੂ ਚੰਬੜ ਰੱਤ ਪੀਣੇ ਹੀ ਹੁੰਦੇ ਹਨ। ਗੁਰੂ ਜੀ ਨਾਲ ਭੀ ਇਸ ਸਰਦਾਰ ਨੇ ਹੱਥ ਜੋੜ ਲੋੜ ਨੂੰ ਪਿਆਰ ਪਾਇਆ ਏ ਕਹਿੰਦੇ ਅੰਗ੍ਰੇਜ਼ੀ ਲੋਕ। ਸਤਿਗੁਰੂ ਜੀ ਦੇ ਹੁਕਮ ਨਾਲ ਨਾਮਧਾਰੀਆਂ ਜਿਨ੍ਹਾਂ ਨੂੰ ਵੋਟ ਪਾਏ ਤੇ ਜੋ ਕਾਮਯਾਬ ਹੋਏ, ਲੁਧਿਆਣੇ ਚੋਂ ਸ੍ਰ: ਕਪੂਰ ਸਿੰਘ ਵਕੀਲ, ਅੰਮ੍ਰਿਤਸਰ, ਸ੍ਰ: ਬਹਾਦਰ ਵਸਾਖਾ ਸਿੰਘ ਜੀ, ਲਾਇਲਪੁਰੋਂ, ਸ੍ਰ: ਸੰਪੂਰਨ ਸਿੰਘ ਜੀ ਬੈਰਿਸਟਰ, ਮਿੰਟਗੁਮਰੀ ਟਿੱਕਾ ਜਗਜੀਤ ਸਿੰਘ ਬੇਦੀ, ਬਟਾਲਾ ਤੇ ਗੁਰਦਾਸਪੁਰ, ਸਰ ਸੁੰਦਰ ਸਿੰਘ ਜੀ ਮਜੀਠਾ, ਜਲੰਧਰ ਮਾਸਟਰ ਕਾਬਲ ਸਿੰਘ, ਸਰਗੋਧਾ ਮਹੰਤ ਪ੍ਰੇਮ ਸਿੰਘ, ਸ਼ੇਖੂਪੁਰੇ ਚੋਂ ਨੌਨਿਹਾਲ ਸਿੰਘ ਮਾਨਾਵਾਂਲੀਏ, ਫੀਰੋਜ਼ਪੁਰੋਂ ਤਾਰਾ ਸਿੰਘ ਮਰਾਜ, ਹਿਸਾਰ ਸ੍ਰ: ਨਰੋਤਮ ਸਿੰਘ ਵਕੀਲ ਕੌਂਸਲ ਆਫ ਸਟੇਟ ਸ੍ਰ: ਬੂਟਾ ਸਿੰਘ, ਅੰਮ੍ਰਿਤਸਰ ਚੜ੍ਹਦੀ ਸੀਟ ਸ੍ਰ: ਸੰਤੋਖ ਸਿੰਘ ਤਸੀਲ ਚੂਨੀਆਂ, ਸ੍ਰ: ਜੋਗਿੰਦਰ ਸਿੰਘ ਐਮ-ਐਲ-ਏ, ਕਾਂਗਰਸ ਦੇ ਧੜੇ ਵੋਟਾਂ ਤੇ ਸਰਕਾਰੀ ਧੜੇ ਨਾਲੋਂ ਬਹੁਤੀਆਂ ਪ੍ਰਾਪਤ ਕੀਤੀਆਂ ਪਰ ਵਾਇਸਰਾਏ ਨੂੰ ਅਜੇ ਇਹ ਕਾਨੂੰਨੀ ਅਖ਼ਤਿਆਰ ਹੈ ਕਿ ਉਹ ਸਾਰਿਆਂ ਦੀ ਰਾਇ ਨੂੰ ਰੱਦ ਸਕਦਾ ਏ। ਪਹਿਲੀ-ਵਾਰ ਹੀ ਅੰਗ੍ਰੇਜ਼ ਦੇ ਪੱਖੀ ਮਸਾਂ ਕੁਝ ਕਾਮਯਾਬ ਹੋਏ ਸਰਕਾਰੀ ਜ਼ੋਰ ਨਾਲ।

ਕੱਤਕ ਪੂਰਨਮਾਸ਼ੀ ਤੇ ਨਨਕਾਣੇ ਸਤਿਗੁਰੂ ਜੀ ਦੇ ਹਜ਼ੂਰ ਦੋ ਜੋੜਿਆਂ ਦੇ ਮਾਪਿਆਂ ਤੋਂ

ਜੋਗ ਤਸੱਲੀ ਲੈ ਪੂਰੀ ਗੁਰਮਰਯਾਦਾ ਵਿਚ ਅਨੰਦ ਹੋਏ। ਇਸ ਸਮੇਂ ਕਈ ਤਮ੍ਹੇ ਦੇ ਵੱਸ ਹੋਏ ਤੇ ਥੋੜੀ ਵਿਚਾਰ ਵਾਲੇ ਨਾਮਧਾਰੀ ਪਰਚਾਰਕ ਸਤਿਗੁਰੂ ਜੀ ਦੇ ਅਨੰਦਾਂ ਬਾਬਤ ਸੁਧਾਰ ਦੀ ਵਿਰੋਧਤਾ ਭੀ ਗੁਪਤ ਗੁਪਤ ਕਰਦੇ ਤੇ ਕਹਿੰਦੇ ਸੀ, ਇਸ ਤਰ੍ਹਾਂ ਜੋ ਦੋ ਤਿੰਨ ਦਿਨ ਜਾਂਜੀਆਂ ਮਾਂਜੀਆਂ ਦੀ ਨੱਗਰੀ ਨਾਮਧਾਰੀ ਪੰਥ ਦਾ ਪਰਚਾਰ ਹੁੰਦਾ ਸੀ, ਉਹ ਰੁਕਦਾ ਹੈ। ਤੇ ਲੋਕ-ਲਾਜ ਭੀ ਉਕੀ ਚੁਕੀ ਜਾਂਦੀ ਹੈ। ਅਸਲ ਵਿਚ ਉਨ੍ਹਾਂ ਦੇ ਅੰਦਰ ਤਾਂ ਮਾਇਆ ਦਾ ਲਾਲਚ ਸੀ ਜੋ ਸਤਿਗੁਰੂ ਜੀ ਦੇ ਮਤੇ ਦੇ ਉਲਟ ਬੋਲਦਾ ਸੀ। ਇਸ ਕਰਕੇ ਕਈ ਕੂਕੇ ਰੁਕਦੇ ਭੀ। ਵੋਟਾਂ ਦੇ ਸੰਬੰਧ ਵਿਚ ਮਹਾਰਾਜ ਨਿਹਾਲ ਸਿੰਘ ਜੀ ਕੈਮਲਪੁਰ ਗਏ ਤੇ ਭੁਖ ਲਗੀ ਸਮੇਂ ਛੋਲੇ ਚੱਬ ਹੀ ਕਹਿੰਦੇ ਸੀ, ਇਹ ਗੁਰੂ ਕੇ ਸਿੱਖਾਂ ਦੇ ਬਦਾਮ ਹਨ। ਤੇ ਬਾਬਾ ਭਗਵਾਨ ਦਾਸ ਭੀ ਇਸੇ ਤਰ੍ਹਾਂ ਵੋਟਾਂ ਵਿਚ ਨਿਭਾ ਕੀਤਾ। ਕੋਈ ਨਾਮਧਾਰੀਆ ਹੀ ਕਿਤੇ ਹੋਵੇਗਾ ਜੋ ਕਿਸੇ ਵਜ੍ਹਾ ਸਤਿਗੁਰੂ ਜੀ ਦੇ ਹੁਕਮੋਂ ਉਲਟ ਵੋਟ ਦੇ ਬੈਠਾ ਹੋਵੇ। ਨਹੀਂ ਤੇ ਸਭ ਨਾਮਧਾਰੀ ਪੰਥ ਨੇ ਬਿਨਾ ਹਸਾਨ ਕੀਤੇ ਪੈਰੀਂ ਟੁਰ ਘਰੋਂ ਪ੍ਰਸ਼ਾਦਾ ਛਕ ਜਾ ਆਪ ਵੋਟ ਪਾਏ ਜਿਸ ਵਲ ਸਤਿਗੁਰੂ ਜੀ ਵਲੋਂ ਹੁਕਮ ਆਇਆ, ਭਾਵੇਂ ਕੋਈ ਔਖ ਭੀ ਹੋਇਆ ਜਾਂ ਨੁਕਸਾਨ ਭੀ ਹੋਇਆ, ਮੈਂ ਭੀ ਸ਼ਰਾਬੀਆਂ ਨਾਲ ਦੁਬਿਧਾ ਪਈ ਵਿਚ ਤੇ ਵੋਟਾਂ ਨਾ ਸਰਕਾਰੀ ਲੋਕਾਂ ਕਹੇ ਦੇਣ ਕਾਰਨ ੬ ਮਹੀਨੇ ਬੱਝਾ ਸਾਂ। ਕਿਉਂਕਿ ਜਿਸ ਹਾਕਮ ਅਗੇ ਮੁਕਦਮਾ ਪੇਸ਼ ਹੁੰਦਾ ਸੀ, ਉਹ ਸਰਕਾਰੀ ਲੋਕਾਂ ਦੇ ਕਹੇ ਚਲਦਾ ਸੀ। ਮੈਂ ਅਪੀਲੋਂ ਬਰੀ ਹੋ ਭੈਣੀ ਸਾਹਿਬ ਸਮੇਤ ਸੁਪਤਨੀ ਕਰਤਾਰ ਕੌਰ ਤੇ ਸਪੁਤ੍ਰ ਸਾਧੂ ਸਿੰਘ ਤੇ ਬਲੀ ਸਿੰਘ ਦੇ ਆ ਰਿਹਾ ਸਾਂ। ਮੈਂ ਜੇਲ੍ਹ ਵਿਚ ਮੰਦੀ ਦਸ਼ਾ ਤੋਂ ਤੰਗ ਆ ਗੁਰੂ ਅਗੇ ਅਰਜ਼ ਕੀਤੀ, ਸੱਚੇ ਪਾਤਸ਼ਾਹ ਮੈਂ ਤੇ ਤੇਰਾ ਸਿੱਖ ਹਾਂ, ਇਸ ਥਾਂ ਵਾਲਾ ਨਹੀਂ ਸਾਂ, ਤੂੰ ਮੈਨੂੰ ਇਥੋਂ ਕਢ ਲੈ। ਮੈਂ ਤੇਰੇ ਕੋਲ ਭੈਣੀ ਸਾਹਿਬ ਏਨਾ ਚਿਰ ਜਾ ਰਹਵਾਂਗਾ। ਮੇਰੇ ਵਾਂਗੂੰ ਹੋਰ ਕਈ ਥਾਈਂ ਸਿੱਖਾਂ ਨੂੰ ਔਖ ਹੋਏ, ਪਰ ਕਾਇਮ ਹੀ ਰਹੇ। ਮੈਂ ਇਕ ਇਹ ਨਮੂਨਾ ਦਸਿਆ ਹੈ ਕਿ ਨਾਮਧਾਰੀ ਸਿੱਖਾਂ ਨੇ ਸਤਿਗੁਰੂ ਜੀ ਦੇ ਕਹੇ ਕਿਵੇਂ ਸਭ ਝਾਕਾਂ ਤੋਂ ਵਧ ਵੋਟ ਪਾਏ ਸੀ। ਸਰਕਾਰੀ ਲੋਕ ਲੋਭ ਡਰ ਪਿਆਰ ਸਾਕ ਸਬੰਧ ਪਾ ਬੜਾ ਘੇਰਦੇ ਸੀ। ਸਿੱਖ ਕਹਿੰਦੇ, ਗੁਰੂ ਜੀ ਖਿੱਚਾਂ ਤੋਂ ਬਚਾਣਾ।

ਇਸੇ ਸਾਲ ਲੰਡਨ ਐਡਵਰਡ ਅਠਵੇਂ ਨੇ ਸਿੰਪਸਨ ਲੇਡੀ ਦੇ ਪ੍ਰੇਮ ਪਾਲਣ ਪਾਰੋਂ ਰਾਜ ਤਖਤ ਨੂੰ ਤਿਆਗ ਦਿੱਤਾ। ਤੇ ਉਸ ਦੇ ਭਰਾ ਡਿਊਕ ਨੂੰ ਵਲਾਇਤ ਵਿਚ ਪਾਦਰੀਆਂ ਬਾਦਸ਼ਾਹ ਥਾਪਿਆ। ੧੯੯੩ ਮੱਘਰ ੨੦ ਦਸੰਬਰ ੧੯੩੬ ਈ: ਵਿਚ ਪ੍ਰੇਮੀਆਂ ਜੋਗ ਸਿਰੋਂ ਪਰੇ ਹੀ ਬਾਜ਼ੀਆਂ ਲਾਉਣ ਦੇ ਦਾਈਏ ਨੂੰ ਪੂਰਾ ਕਰ ਦੱਸਿਆ। ਸਤਿਗੁਰੂ ਜੀ ਸੇਠਾਂ ਵਲੋਂ ਸ਼ੇਖੂਪੁਰੇ ਬੇਦਾਦ ਤੇ ਆਉਣ ਲਈ ਸੰਗਤਾਂ ਜੋਗ ਛਪਵਾਇਆ। ਮੋਟਰਾਂ ਦਾ ਅੱਡਾ ਬੇੜੀ ਤੇ ਟੇਸ਼ਨ ਸਾਧੋਕੇ ਲਗਦਾ ਏ ਤੇ ਰਾਮ ਹਰੀ ਦਸਤਕਾਰੀ ਖੱਡੀਆਂ ਦਾ ਕਪੜਾ ਸੁਚਾ ਤੇ ਖੱਦਰ ਲੈਣ ਦਾ ਹੁਕਮ ਦਿੱਤਾ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਰੋਗਾਂ ਥੁੜਾਂ ਵਾਲਿਆਂ ਤੇ ਹੋਰ ਦੁਖਾਂ ਸਨੇਹ ਵਾਲਿਆਂ ਅਰਜ਼ ਕੀਤੀ, ਸਤਿਗੁਰੂ ਜੀ ਵਲੋਂ ਸਭਸ ਦੇ ਭਲੇ ਦੇ ਉਤਰ ਤੇ ਸਿਖਿਆਂ ਭਰੇ ਹੁਕਮ ਹੋਏ। ਨਿਧਾਨ ਕੋਟ ਜ਼ਿਲਾ ਗੁਜਰਾਂਵਾਲੇ ਫਿਲੋਕਿਆਂ ਦੇ ਨੇੜੇ ਪ੍ਰੇਮ ਸਿੰਘ ਜੀ ਸਾਧੂ ਜੋ ਸੰਤ ਇੰਦਰ ਸਿੰਘ ਜੀ ਝੰਡਾ ਸਿੰਘ ਜੀ ਦੀ ਸੰਗਤ ਤੋਂ ਰੰਗੇ ਹੋਏ ਸੀ, ਅਰਜ਼ ਕੀਤੀ, ਮੇਰਾ ਪੁਤਰ ਗੁਜਰਾਂਵਾਲੇ ਮੰਗਿਆ ਸੀ ਤੇ ਉਨ੍ਹਾਂ ਤੇ ਅਕਾਲੀ ਸਬੰਧੀਆਂ ਜ਼ੋਰ ਪਾਇਆ ਕਿ ਪ੍ਰੇਮ ਸਿੰਘ ਤੋਂ ਹਰ ਕੌਰ ਹੋਰੀਂ ਪੱਕੇ

ਕੂਕੇ ਹਨ। ਤਾਂ ਸਾਕ ਦਿਓ ਜੇ ਹੋਟਲ ਤੋਂ ਰੋਟੀਆਂ ਖਾਣ। ਤੇ ਕਾਲੇ ਬਾਣੇ ਸਣੇ ਕਿਰਪਾਨ ਦੇ ਗਾਤਰੇ ਹੋਣ। ਮੈਂ ਤੇ ਮੇਰੇ ਪੁੱਤਰ ਵਿਰਸਾ ਸਿੰਘ ਨਹੀਂ ਉਨ੍ਹਾਂ ਦੀ ਗਲ ਮੰਨੀ। ਹੁਣ ਆਪ ਦਾ ਜੋ ਹੁਕਮ ਹੋਵੇ। ਸਤਿਗੁਰੂ ਉੱਤਰ ਦਿਤਾ, ਐਸੇ ਦਾ ਰਿਸ਼ਤਾ ਨਹੀਂ ਲੈਣਾ ਤੇ ਰਿਸ਼ਤੇ ਬਥੇਰੇ ਤੇਰੇ ਪੁਤਰ ਨੂੰ। ਕੁਝ ਚਿਰ ਬਾਦ ਭੈਣੀ ਸਾਹਿਬੋਂ ਸਤਿਗੁਰੂ ਜੀ ਇਕ ਸਿੱਖ ਰਾਮਗੜ੍ਹੀਆ ਨਿਧਾਨਕੋਟ ਭੇਜਿਆ ਪਰ ਆਪੋ ਵਿਚ ਪੁਛਣ ਤੇ ਜਾਤ ਦੋਹਾਂ ਦੀ ਮੱਠਾੜੂ ਹੋਣ ਕਾਰਨ ਸੋ ਸਾਕ ਨਾ ਹੋਇਆ। ਫਿਰ ਸਤਿਗੁਰੂ ਜੀ ਕਾਮੋਕਿਆਂ ਦੇ ਮੂਲਾ ਸਿੰਘ ਤੇ ਕੇਸਰ ਕੌਰ ਦੇ ਪੁਤਰਾਂ, ਇੰਦਰ ਸਿੰਘ ਤੇ ਸੁਚਾ ਸਿੰਘ, ਸੰਤੋਖ ਸਿੰਘ ਦੇ ਬਿਨਾ ਪੁਛੇ ਹੀ ਹੁਕਮ ਦੇ ਆਪਣੀ ਭੈਣ ਸਣੇ ਮਾਤਾ ਦੇ ਲਾਹੌਰ ਸਦਾਏ ਤੇ ਨਿਧਾਨ ਕੋਟੋਂ ਭੀ ਪ੍ਰੇਮ ਸਿੰਘ ਤੇ ਵਿਰਸਾ ਸਿੰਘ ਨੂੰ ਸੱਦਿਆ। ਇਨ੍ਹਾਂ ਤੋਂ ਪਹਿਲਾਂ ਸਤਿਗੁਰੂ ਜੀ ਜਿਥੇ ਘੋੜੇ ਰਖਦੇ ਸੀ, ਪੁਜੇ ਟੈਲੀਫੂਨ ਕਰਦੇ ਰਹੇ। ਜਦ ਇਹ ਦੋਵੇਂ ਥਿਰਾਂ ਪੁਜ ਗਏ ਤਾਂ ਸਤਿਗੁਰੂ ਜੀ ਘੋੜਿਆਂ ਵਾਲਿਆਂ ਸਿੱਖਾਂ ਨੂੰ ਨਾਲ ਲੈ ਬਾਬੇ ਧਿਆਨ ਸਿੰਘ ਜੀ ਦੀ ਹਵੇਲੀ ਆਏ। ਅੰਮ੍ਰਿਤ ਵੇਲੇ ਇਸ਼ਨਾਨ ਕਰ ਸਿੱਖਾਂ ਹਵਨ ਕੀਤਾ ਤੇ ਵਿਰਸਾ ਸਿੰਘ, ਇੰਦਰ ਸਿੰਘ ਭੈਣ ਪ੍ਰੀਤਮ ਕੌਰ ਨੂੰ ਅੰਮ੍ਰਿਤ ਛਕਾ ਭਜਨ ਦੱਸ ਵੇਦੀ ਵਿੱਚ ਪੂਰੀ ਗੁਰਮਰਯਾਦਾ ਅਨੁਸਾਰ ਅੰਮ੍ਰਿਤ ਬਣਾ ਅਨੰਦ ਕੀਤਾ। ਇਥੋਂ ਤੀਕ ਆਪੋ ਵਿਚ ਹੋ ਵਰਤੇ ਕਿ ਲਾਵਾਂ ਪੜ੍ਹਨ ਵਾਲੇ ਸਿੱਖ ਨੂੰ ਆਪ ਹੀ ਸੂਹੀ ਰਾਗ ਵਿਚੋਂ ਪੰਨਾ ਹਰ ਪਹਿਲੜੀ ਲਾਵ ਪੜ੍ਹਨ ਜੋਗ ੭੭੩ ਕੱਢ ਕੇ ਦਿੱਤਾ। ਸੁਚਾ ਸਿੰਘ ਤੇ ਗੁਪਤ ਬੁੜਬੁੜ ਕੁਝ ਕੀਤੀ ਕਿ ਸਾਥੋਂ ਪਹਿਲੋਂ ਸਤਿਗੁਰੂ ਜੀ ਕਿਉਂ ਨਹੀਂ ਕੁਝ ਸਲਾਹ ਲਈ ਹੁਕਮ ਘੱਲਣ ਤੋਂ। ਪਰ ਇੰਦਰ ਸਿੰਘ, ਸੰਤੋਖ ਸਿੰਘ ਤੇ ਮਾਈ ਕੇਸਰ ਕੌਰ ਬੜੇ ਖੁਸ਼ ਹੋਏ ਕਿ ਸ਼ੁਕਰ ਹੈ ਆਪ ਨੇ ਸਾਡੇ ਤੇ ਇਹ ਕਿਰਪਾ ਕੀਤੀ ਹੈ ਆਪਣੇ ਜਾਣ। ਹੁਣ ਇੰਦਰ ਸਿੰਘ ਤਾਂ ਪ੍ਰਤਾਪ ਨਗਰ ਹੈ ਜੀਵਨ ਨਗਰ ਨੇੜੇ। ਦੂਜਾ ਪਰਿਵਾਰ ਸਰਸੇ ਹੈ। ਵਿਰਸਾ ਸਿੰਘ ਤੇ ਪ੍ਰੀਤਮ ਕੌਰ ਸੋਚਣ ਤੇ ਵਿਰਸਾ ਸਿੰਘ ਜੀ ਸਾਬੂ ਅੰਮ੍ਰਿਤਸਰ ਵਡੇ ਜੀਵਨ ਨਗਰ ਨੇੜੇ ਵਸਦੇ ਹਨ। ਚੁਪਕੇ ਤੇ ਵਿਰਲੇ ਸਾਧੂਆਂ ਵਿਚੋਂ ਹਨ। ਸਤਿਗੁਰੂ ਜੀ ਇਸ ਹੋਲੇ ਤੇ ਸੰਤ ਅਤਰ ਸਿੰਘ ਜੀ ਤੋਂ ਸਭ ਅਨੰਦਾਂ ਵਾਲੇ ਜੋੜਿਆਂ ਨੂੰ ਭਜਨ ਭੀ ਦਵਾਇਆ ਤੇ ਕਿਹਾ, ਕਈ ਕੂਕੇ ਭੀ ਢਿਲ ਰਖਦੇ ਹਨ ਭਜਨ ਬਚਿਆਂ ਨੂੰ ਪੁਚਾਣ ਦੀ, ਤੇ ਅਗੋਂ ਜੋ ਇਸ ਸਾਡੇ ਗੁਰਮਰਯਾਦਾ ਦੇ ਅਨੰਦਾਂ ਵਿਚ ਆਉਣਗੇ, ਉਹ ਭਜਨੋਂ ਤੇ ਵਾਂਜਿਆਂ ਨਾ ਰਹਿਣਗੇ। ਮੈਂ ਵੇਖਿਆ ਹੈ ਕਈ ਮੋਨੇ ਤੇ ਖੁਲ੍ਹੇ ਲੋਕ ਅਨੰਦ ਨਾਮਧਾਰੀ ਹੋਲੇ ਤੇ ਮੇਲਿਆਂ ਵਿਚ ਆ ਕਰਾਉਂਦੇ ਹਨ ਤੇ ਭਜਨ ਸਾਧ ਸਭ ਨੂੰ ਦੱਸਦੇ ਹਨ। ਸਤਿਗੁਰੂ ਜੀ ਦਾ ਸੋ ਬਚਨ ਸਫਲ ਹੁੰਦਾ ਹੈ ਕਿ ਜੋ ਖੁਲ੍ਹੇ ਸਾਡੇ ਗੁਰਮਰਯਾਦਾ ਦੇ ਅਨੰਦਾਂ ਵਿਚ ਆਉਣਗੇ, ਉਹ ਭਜਨੋਂ ਤੇ ਨਾ ਵਾਂਜੇ ਰਹਿਣਗੇ। ਸਤਿਗੁਰੂ ਜੀ ਸਬਦੀਆਂ, ਰਾਗੀਆਂ ਸੂਬਿਆਂ ਨੂੰ ਉਚੇਚਾ ਸੱਦਾ ਹੋਲੇ ਸ਼ੇਖੂਪੁਰੇ ਥੇਦਾਦ ਦੇ ਆਉਣ ਦਾ ਦਿੱਤਾ। ਹੋਲਾ ੧੨, ੧੩, ੧੪, ੧੫ ਚੇਤਰ ਸੀ। ਮਹਾਰਾਜ ਨਿਹਾਲ ਸਿੰਘ ਜੀ ਪਹਿਲਾਂ ਪੁਜੇ। ਸੇਵਕਾਂ ਤੋਂ ਸਭ ਸੇਵਾ ਹੋਲੇ ਜੋਗ ਕਰਾਈ। ਹੋਲੇ ਤੇ ਸੰਤ ਅਤਰ ਸਿੰਘ, ਮੰਗਲ ਸਿੰਘ, ਭਗਤ ਸਿੰਘ, ਕਾਲਾ ਸਿੰਘ, ਆਲਮ ਜੀ, ਚੱਕਰਵਰਤੀ ਜੀ, ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ ਆਦਿ ਸਬਦੀ ਤੇ ਬਾਬਾ ਕਾਲੂ ਜੀ ਤੇ ਜੈ ਸਿੰਘ ਜੀ, ਦਰਸ਼ਨ ਸਿੰਘ, ਖਜ਼ਾਨ ਸਿੰਘ ਤੇ ਹਰਨਾਮ ਸਿੰਘ ਸਮੇਤ ਵਿਦਿਆਰਥੀ ਆਏ। ਵਾਰੋ ਵਾਰੀ ਦੀਵਾਨ ਤੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਨਾਮਧਾਰੀ ਦਰਬਾਰ ਦੇ ਮੇਂਬਰ ਤੇ ਪੰਥ ਦੇ ਮੁਖੀਆਂ ਦਾ ਸਤਿਗੁਰੂ ਜੀ ਦੇ ਹਜ਼ੂਰ ਇਕੱਠ ਹੁੰਦਾ ਰਿਹਾ। ਤੇ ਮਤੇ ਪਾਸ ਹੋਏ। ਸੂਬੇ ਪਤਾ ਕਰ ਅੱਧ ਵੈਸਾਖ ਤੱਕ ਭੈਣੀ ਸਾਹਿਬ ਪੁਤਾ ਦੇਣ, ਜਿਸ ਨਾਮਧਾਰੀ ਵੋਟ ਬੋਰਡ ਦੇ ਕਹੇ ਦੇ ਉਲਟ ਦਿੱਤਾ ਹੋਵੇ। ਦੂਜਾ, ਨਾਮਧਾਰੀ ਪੰਥ ਦੀ ਸੰਮਤੀ ਨਵੀਂ ਬਣਤਰ ਵਿਚ ਭੀ ਕਾਂਗਰਸ ਦੇ ਸਾਥ ਰਹੇਗੀ।

ਤੀਜਾ, ਨਾਮਧਾਰੀ ਦਸਤਕਾਰੀ ਆਸ਼ਰਮ ਲਈ ਸਕੀਮ ਤਿਆਰ ਕੀਤੀ ਜਾਵੇ। ਜਿਸ ਵਿੱਚ ਮਹਾਰਾਜ ਨਿਹਾਲ ਸਿੰਘ ਜੀ, ਸੇਠ ਗੁਰਮੁਖ ਸਿੰਘ, ਦਿਆਲ ਸਿੰਘ, ਗੁਰਬਖਸ਼ ਸਿੰਘ ਬਰੇਲੀ, ਸ੍ਰ: ਲਛਮਣ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਸ੍ਰ: ਦਯਾ ਸਿੰਘ, ਜੈਮਲ ਸਿੰਘ ਸੇਠ ਸਰਗੋਧਾ, ਸ੍ਰ: ਆਤਮਾ ਸਿੰਘ ਜੀ, ਆਸਾ ਸਿੰਘ ਬੁਆਇਲਰ ਇਨਸਪੈਕਟਰ, ਸ੍ਰ: ਸ਼ਿੰਗਾਰਾ ਸਿੰਘ ਜੀ ਲਖਨਊ, ਜਥੇਦਾਰ ਗੁਰਮੁਖ ਸਿੰਘ ਭੈਣੀ ਸਾਹਿਬ, ਮਾਸਟਰ ਬਲਵੰਤ ਸਿੰਘ ਭੈਣੀ ਸਾਹਿਬ, ਹਿੱਸਾ ਆਪਣੀ ਸਲਾਹ ਸੋਚ ਦਾ ਦੇਣਗੇ। ਚੌਥਾ, ਨਾਮਧਾਰੀ ਪਰਚਾਰਕਾਂ ਨੂੰ ਤਿਆਰ ਕਰਨ ਲਈ ਕਲਾਸ ਖੋਲ੍ਹੀ ਜਾਵੇ ਜਿਸ ਵਿੱਚ ਆਲਮ ਜੀ, ਚੱਕ੍ਰਵਰਤੀ ਜੀ, ਸੰਤ ਮੰਗਲ ਸਿੰਘ, ਭਗਤ ਸਿੰਘ, ਹਜ਼ੂਰਾ ਸਿੰਘ, ਮਨਸਾ ਸਿੰਘ ਕੌਮੀ, ਸ੍ਰ: ਆਤਮਾ ਸਿੰਘ ਤੇ ਲੀਲ੍ਹਾ ਵੰਤੀ ਸਕੀਮ ਤਿਆਰ ਕਰਨ ਤੇ ਸੰਥਾ ਸਿਖਿਆ ਦੇਣ ਦਾ ਕੰਮ ਇਹੋ ਕਰਨ। ਸੱਤ ਜੋੜਿਆਂ ਦੇ ਅਨੰਦ ਹੋਏ, ਪੂਰਨ ਗੁਰਮਰਯਾਦਾ ਵਿਚ, ਸੇਠਾਂ ਵਲੋਂ ਗ੍ਰੰਥ ਸਾਹਿਬ ਦੇ ਭੋਗ ਪਾਏ ਗਏ। ਸਤਿਗੁਰੂ ਜੀ ਤੇ ਸਭ ਮਾਨ-ਯੋਗ ਆਏ ਨੂੰ ਭੇਟਾ ਦਿੱਤੀ ਗਈ ਅਰਦਾਸੇ ਸਮੇਂ। ਅਗੋਂ ਹੋਲਾ ੧੯੯੪ ਦਾ ਸ਼ੇਖੂਪੁਰੇ ਜ਼ਿਲੇ ਦੀ ਸੰਗਤ ਵਲੋਂ ਹੋਵੇਗਾ, ਸੁਣਾਇਆ ਗਿਆ।

੧੯੯੪
1937 ਈ:

੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਤੁਖਾਰੀ ਛੰਤ ਮ: ੧ ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥ ਮਾਝ ਮ: ੫ ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥ ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥ ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ। ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ ਤਿਸਕੈ ਪਾਇ ਲਗਾ ॥

ਗੁਰਵਾਕਾਂ ਦਾ ਮੰਗਲ ਕਰ ਮੈਂ ੧੯੯੪ ਸਾਲ ਦਾ ਅਰੰਭ ਕਰਦਾ ਹਾਂ। ਤੇ ਉਸ ਬਸੰਤ ਦੇ ਮਾਲਕ ਸਤਿਗੁਰੂ ਰਾਮ ਸਿੰਘ ਨੂੰ ਚੇਤ ਭਲਾ ਸਮਾਂ ਮਾਣਸ ਜਨਮ ਮਿਲਿਆ ਜਾਣ ਭਵਰ ਸੁਹਾਵੜੇ ਸੰਤ ਜਨ ਭਲੇ ਸੋਹਣ ਵਾਲਿਆਂ ਨੂੰ ਸਿਮਰ ਮੰਗ ਕਰਦਾ ਹਾਂ ਕਿ "ਚੇਤਿ ਮਿਲਾਏ ਸੋ ਪ੍ਰਭੁ ਤਿਸ ਕੈ ਪਾਇ ਲਗਾ" ਅਰਥਾਤ ਮੈਨੂੰ ਕਮਾਈ ਕਰ ਚੇਤ ਸੋ ਪ੍ਰਭੁ ਸਤਿਗੁਰੂ ਰਾਮ ਸਿੰਘ ਜੀ ਜੋ ਮਿਲਾਵੇ, ਮੈਂ ਉਸੀ ਦੇ ਚਰਨਾਂ ਨੂੰ ਚੁੰਮਾਂ ਉਸ ਦੀ ਚਰਨੀਂ ਲਗਾਂ। "ਹਰਿ ਦਰਸਨ ਕੰਉ ਮਨੁ ਲੋਚਦਾ, ਹੀ ਮੇਰੇ ਮਨ ਦੀ ਇਕ ਮੰਗ ਬਾਕੀ ਰਹਿੰਦੀ ਹੈ ਜੋ ਪੂਰੀ ਹੋਵੇ। "ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ। ਵਾਕ ਜੋ ਸਫਲਾ ਹੋਵੇ ਮੇਰੇ ਤੇ, ਮੈਂ ਗੋਵਿੰਦ ਰੂਪ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਾਧ ਨਵੇਂ ਸਾਲ ਦਾ ਅਰੰਭ ਕਰਦਾ ਹਾਂ ਤੇ ਮੰਗ ਕਰਦਾ ਹਾਂ "ਹੋਵੈ ਅਨੰਦ ਘਣਾ" ਵਾਕ ਭੀ ਮੇਰੇ ਜੇਕਰ ਗੁਰੂ ਮਿਹਰ ਕਰੇ ਸਫਲਾ ਹੋਵੇ। ਸੂਹੀ ਮ: ੪ ਜਿਤੁ ਕਾਰੈ ਕੰਮਿ ਹਮ ਹਰਿ ਲਾਏ ॥ ਸੋ ਹਮ ਕਰਹ ਜੁ ਆਪਿ ਕਰਾਏ ॥

ਗੁਰਵਾਕ ਦੀ ਵਰਤੋਂ ਕਰਦਾ ਮੈਂ ਸਤਿਗੁਰੂ ਜੀ ਪਾਸੋਂ ਅਰਜ਼ ਕਰ ਮੰਗਦਾ ਹਾਂ "ਸੋ ਦਿਨੁ ਮੋਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ ॥" ਹੇ ਸਚੇ ਪਾਤਿਸਾਹੋ ! ਮੈਨੂੰ ਸਦਾ ਹਰਿ ਜਸ ਗੁਰੂ ਜਸ ਗਾਉਣ ਲਿਖਣ ਵਾਲੇ ਦਿਨ ਹੀ ਦੇਹ। ਅਰਥਾਤ ਮੇਰੇ ਤੋਂ ਕੋਈ ਦਿਨ ਖਾਲੀ ਨਾ ਜਾਵੇ, ਸਵਾਸਾਂ ਹੁੰਦਿਆਂ ਤੱਕ ਕਿ ਮੈਂ ਵਿਅਰਥ ਜੀਵਾਂ। ਗੁਰੂ ਜੱਸ ਵਲੋਂ ਨਾ ਗਾਫਲ ਹੋ ਜਾਵਾਂ। ਬਿਪਤ ਜਾਂ ਕਿਸੇ ਹੋਰੀ ਉਲਝਣ ਵਿਚ ਪੈ ਕੇ ਗੁਰੂ ਜੱਸ ਨਾ ਲਿਖ ਸਕਾਂ।

ਸਤਿਗੁਰੂ ਜੀ ਭੀ ਗੁਰੂ ਨਾਨਕ ਜੀ ਗੁਰੂ ਤੇਗ ਬਹਾਦਰ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਵਾਂਗੂੰ ਹਰਿਦੁਆਰ ਦੇ ਕੁੰਭ ਤੇ ਜਾਣ ਦਾ ਸਮੇਤ ਸਾਧ ਸੰਗਤ ਮਤਾ ਬਣਾਇਆ ਤੇ ਸਤਿਜੁਗ ਤੇ ਭੀ ਛਪਵਾਇਆ। ਮਹਾਰਾਜਾ ਨਿਹਾਲ ਸਿੰਘ ਜੀ ਤੇ ਮਾਤਾਵਾਂ ਦੋਨੋਂ ਗੰਗਾ ਦੀ ਚੜ੍ਹਦੀ ਬਾਹੀ ੭੦) ਰੁਪਏ ਦਾ ਥਾਂ ਕਰਾਏ ਤੇ ਲੈ ਲੰਗਰ ਕੁਝ ਦਿਨ ਪਹਿਲੋਂ ਜਾ ਲਾਇਆ। ਸੰਤ ਹਜ਼ੂਰਾ ਸਿੰਘ ਜੀ ਚੱਕਰਵਰਤੀ ਜੀ, ਆਲਮ ਜੀ, ਜੰਗ ਸਿੰਘ ਜੀ ਖੋਜੀ ਬਿਲਗੇ ਦੇ ਆਦਿ ਭੀ ਪਹਿਲਾਂ ਹੀ ਪੁਜੇ ਹੋਏ ਸੀ। ਸਤਿਗੁਰੂ ਜੀ ਸਮੇਤ ਹਜੂਰੀ ਸੇਵਕਾਂ ਤੇ ਸੰਤ ਅਤਰ ਸਿੰਘ ਜੀ ਦੇ ਦਰਸ਼ਨ ਦਿੱਤੇ। ਗੰਗਾ ਦੇ ਦੋਹੀਂ ਪਾਸੀਂ ਕਈ ਕੋਹਾਂ ਵਿਚ ਲੰਗਰ ਤੇ ਅਖਾੜੇ ਲਗੇ ਸੀ। ਆਮ ਸਿੰਧ ਤੇ ਪੰਜਾਬ ਤੋਂ ਲੋਕ ਆਏ ਸੀ, ਅੱਠ ਦਸ ਲੱਖ ਦੀ ਭੀੜ ਤੇ ਗਿਣਤੀ ਸੀ। ਸ਼ਾਹੀਆਂ ਸਭ ਭੇਖਾਂ ਨਾਗਿਆਂ, ਉਦਾਸੀਆਂ, ਨਿਰਮਲਿਆਂ, ਵੈਰਾਗੀਆਂ ਦੀਆਂ ਨਿਕਲਦੀਆਂ। ਹਾਥੀਆਂ ਤੇ ਭੀ, ਪੈਦਲ ਭੀ। ਹਰ ਹਰ ਗੰਗਾ ਦੇ ਜੈਕਾਰੇ ਬੋਲਦੇ। ਨਾਗਿਆਂ ਤੇ ਸਨਾਤਨੀਆਂ ਦਾ ਇਕ ਦਿਨ ਝੇੜਾ ਭੀ ਹੋਇਆ। ਕਿ ਨਾਂਗੇ ਨੰਗੇ ਕਿਉਂ ਨਿਕਲਦੇ ਹਨ, ਜਦ ਸਦਾ ਬਸਤਰ ਰਖਦੇ ਹਨ। ਪੁਲਿਸ ਨੇ ਵਿਚ ਪੈ ਸਨਾਤਨੀਆਂ ਨੂੰ ਰੋਕਿਆ ਤੇ ਸਮਝਾਇਆ, ਸਦਾ ਦੀ ਪਈ ਪ੍ਰਪਾਟੀ ਪੂਰੀ ਕਰ ਲੈਣ ਦਿਓ। ਆਪੇ ਹੀ ਬੇਸ਼ਰਮ ਬਣਦੇ ਹਨ। ਅਮੀਰਾਂ, ਫਕੀਰਾਂ, ਮਾਇਆ ਧਾਰੀਆਂ ਵਲੋਂ ਖਰਚ ਕਰ ਪੱਕੇ ਪਕਵਾਨ, ਮਾਲ੍ਹ ਪੂੜੇ, ਪੂਰੀਆਂ, ਲਡੂ ਆਦਿ ਹੁੰਦੇ। ਮਾਤਾ ਜੀ ਭੈਣੀ ਸਾਹਿਬੋਂ ਸਭ ਰਸਦ ਤੇ ਲਾਂਗਰੀ ਲੈ ਗਏ ਸੀ ਤੇ ਦਾਲਾ ਪ੍ਰਸ਼ਾਦਾ ਹੀ ਦਿੰਦੇ ਸੀ। ਕਥਾ ਕੀਰਤਨ, ਸ਼ਬਦ ਵਿਆਖਿਆ, ਹਰ ਭੇਖ ਵਲੋਂ ਹੁੰਦੀ। ਨਾਮਧਾਰੀ ਭੀ ਸ੍ਰ: ਆਤਮਾ ਸਿੰਘ ਜੀ ਰਾਵਲਪਿੰਡੀ, ਸ੍ਰ: ਸ਼ਿੰਗਾਰਾ ਸਿੰਘ ਲਖਨਊ, ਤੇਜਾ ਸਿੰਘ ਬੰਬਈ ਆਦਿ ਤੇ ਸੰਤ ਭਗਤ ਸਿੰਘ, ਮੰਗਲ ਸਿੰਘ , ਮਨਸਾ ਸਿੰਘ ਜੀ ਆਦਿ ਸਾਥੀਆਂ ਸਮੇਤ ਪੁਜੇ ਹੋਏ ਸੀ। ਪਰ ਇਹ ਸਭ ਆਪਣੇ ਲੰਗਰੋਂ ਹੀ ਛਕਦੇ। ਕੋਈ ਲਬੀ ਜਾਂ ਅਣਸੂਹਾ ਹੀ ਅਮੀਰਾਂ ਦੀ ਲੰਗਰਾਂ ਵਲ ਝਾਕਦਾ। ਤੇ ਲਾਵਾਰਸਾਂ ਵਾਂਗ ਡਾਵਾਂਡੋਲ ਫਿਰਦਾ ਸੀ।

ਸਤਿਗੁਰੂ ਜੀ ਦੇ ਗੰਗਾ ਤੇ ਗਿਆਂ, ਪੰਡਿਤ ਮਦਨ ਮੋਹਨ ਮਾਲਵੀ ਤੇ ਸਾਧ ਬੇਲਾ ਵਾਲੇ ਹਰਨਾਮ ਦਾਸ ਜੀ, ਮੋਤੀ ਲਾਲ ਨਹਿਰੂ, ਜਵਾਹਰ ਲਾਲ ਜੀ ਦੇ ਪਿਤਾ ਦੇਵ ਸਮਾਜੀਆਂ ਤੇ ਆਰੀਆ ਸਮਾਜੀਆਂ ਦੇ ਪ੍ਰਧਾਨ ਆਦਿ ਫਿਰਦੇ ਦੇਖਣ ਆਏ। ਨਾਮਧਾਰੀਆਂ ਦੇ ਲੰਗਰ ਤੇ ਦੀਵਾਨ ਵਾਲੀ ਜਗ੍ਹਾ ਸਉੜੀ ਦੇਖ ਪੰਜਾਹ ਕਰਮ ਲੰਬਾ ਕਿਨਾਰਾ ਹੋਰ ਦੇ ਗਏ, ਸਾਧਾਂ ਓਥੇ ਤੰਬੂ ਕਨਾਤਾਂ ਚਾਨਣੀਆਂ ਲਾਈਆਂ ਤੇ ਕੁਝ ਥਾਂ ਵਿਚੋਂ ਕਰਾਏ ਤੇ ਭੀ ਦਿੱਤਾ। ਪਹਿਲੋਂ ਮਾਤਾਵਾਂ ਤੇ ਮਹਾਰਾਜ ਜੀ ਭੈਣੀ ਸਾਹਿਬੋਂ ਲੰਗਰ ਤੇ ਹੋਰ ਪੂਜਾ ਭੇਟਾ ਆਈ ਤੋਂ ਗੁਜ਼ਾਰਾ ਕੂਕਿਆਂ ਜੋਗ ਹੀ ਕਰਦੇ ਸੀ। ਸਤਿਗੁਰੂ ਜੀ ਦੇ ਗਿਆਂ ਲੰਗਰ ਸਭ ਆਏ ਨੂੰ ਆਦਰ ਨਾਲ ਵਰਤਣ ਲਗਾ। ਹੋਰ ਡੇਰਿਆਂ ਦੇ ਮਹੰਤ ਸੰਤ ਵੇਦਾਂਤੀ ਇਕਾਂਤੀ ਆਉਂਦੇ। ਸਤਿਗੁਰੂ ਜੀ ਦਾ ਸੁੰਦਰ ਸਰੂਪ ਤੇ ਸਫੈਦ ਬਾਣਾ ਮਾਲਾ

ਚਾ ਨਾਲ ਉਛਲਦਾ ਚਾਵਾਂ ਭਰਿਆ ਸੰਤਾਂ ਦੀ ਸੇਵਾ ਆਦਰ ਕਰਦਾ ਦੇਖ ਕਹਿੰਦੇ, ਇਹ "ਸਤਿ ਸੁਹਾਣੁ ਸਦਾ ਮਨਿ ਚਾਉ ॥" ਵਾਲਾ ਸਰੂਪ ਅਨੂਪ ਲੀਲ੍ਹਾ ਲਾਈ ਖੇਡਦਾ ਪਿਐ ਕਈ ਪ੍ਰੇਮੀ ਪਿਆਰ ਵਿਚ ਭਿਜੇ ਭਜ, ਆਇ ਜਫੀ ਭੀ ਪਾਇ ਲੈਂਦੇ ਕਿੰਨਾ ਕਿੰਨਾ ਚਿਰ ਹੀ ਨਾ ਛਡਦੇ। ਸਤਿਗੁਰੂ ਜੀ ਜਦ ਚਾਹੁੰਦੇ, ਜਿਵੇਂ ਗੋਪੀਆਂ ਪਾਸੋਂ ਕ੍ਰਿਸ਼ਨ ਨਿਕਲ ਜਾਂਦੇ ਸੀ, ਜਫੀ ਵਿਚੋਂ ਨਿਕਲ ਜਾਂਦੇ। ਸਤਿਗੁਰੂ ਜੀ ਪੁਰਾਣੇ ਸਾਧਾਂ ਨੂੰ ਮਿਲ ਮਿਲ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਬਚਨ ਤੇ ਹੁਕਮਨਾਮੇ ਪੁਛਦੇ। ਕਿਉਂਕਿ ਸਤਿਗੁਰੂ ਜੀ ਜਾਣਦੇ ਸੀ ਕਿ ਕਈ ਸਿੱਖ ਹੀਰਾ ਸਿੰਘ ਜੀ ਨਾਲੋਂ ਮਲੇਰ ਕੋਟਲੇ ਤੋਂ ਬਾਦ ਛੁਟੀ ਹੋਣ ਤੇ ਹੋਰ ਭੇਖਾਂ ਵਿਚ ਜਾ ਰੁਲੇ ਸੀ। ਤੇ ਹੁਕਮਨਾਮੇ ਭੀ ਸਾਧਾਂ ਵਲੋਂ ਤੇ ਅੰਗਰੇਜ਼ਾਂ ਵਲੋਂ ਉਤਾਰੇ ਕਰਾ ਵਿਗਾੜੇ ਵਿਸਥਾਰੇ ਗਏ ਸੀ। ਸਾਧਾਂ ਸਰਧਾਂ ਵਜੋਂ ਗੋਰਿਆਂ ਤੇ ਸਿੰਘ-ਸਭੀਆਂ ਤੇ ਸੂਰਤ ਸਿੰਘ ਗਲ਼ਤੀਆਂ ਪਾ ਸਰਧਾ ਗਵਾਉਣ ਵਜੋਂ ਲਿਖੇ ਤੇ ਗਵਾਏ ਸੀ।

ਹਵਨ ਹੋਣ ਸਮੇਂ ਇਕ ਪਾਸੇ ਅਚਾਨਕ ਅੱਗ ਲਗੀ ਦੂਰ, ਇਕ ਸਾਧ ਅਰਜ਼ ਕੀਤੀ, ਜੋ ਸੜ ਕੇ ਉਜੜ ਜਾਣਗੇ, ਉਹ ਕੀ ਕੁੰਭ ਤੋਂ ਖਟਣਗੇ, ਕਿਰਪਾ ਹੋਵੇ ਰਖਿਆ ਹੋਵੇ। ਸਤਿਗੁਰੂ ਜੀ ਹਵਨ ਕਰਨ ਵਾਲੇ ਸਾਧਾਂ ਨੂੰ ਕਿਹਾ, ਜਲ ਦਾ ਛੱਟਾ ਘਟ ਦੇਵੋ ਤਾਂ ਅਗਨ ਸ਼ਾਂਤ ਹੋਈ। ਸਾਧਾਂ ਪੁਛਿਆ, ਇਹ ਕੀ ਕੌਤਕ ਸੀ। ਸਤਿਗੁਰੂ ਜੀ ਉਤਰ ਦਿਤਾ, "ਜੀਆ ਕਾ ਆਹਾਰੁ ਜੀਅ ਖਾਣਾ ਏਹੋ ਕਰੇਇ ॥" ਅਗਨ ਦੇਵਤਾ ਥੋੜਾ ਹੀ ਆਹਾਰ ਲੈ ਚਲਾ ਗਿਆ ਹੈ। ਕਈ ਭੇਖੀ ਮਸਤ ਕੂਕਿਆਂ ਵਾਂਗੂੰ ਕੁੰਭ ਤੇ ਮਸਤ ਹੋ ਨਚਦੇ ਗੰਗਾ ਵਿਚ ਭੀ ਜਾ ਪੈਂਦੇ ਤੇ ਬਾਹਰ ਆ ਨ੍ਰਿਤ ਕਰਦੇ। ਛੈਣੇ ਤਾਲ ਵਜਾਉਂਦੇ ਲੇਟਦੇ ਸੀ ਬੇਸੁਧ। ਸ਼ਬਦ ਪੜ੍ਹਦੇ ਭੀ ਬੜੀ ਉਚੀ ਕਾਲ੍ਹ ਤੇ ਰਸ ਰੌਂ ਵਿਚ ਹੋ।

ਇਕ ਦਿਨ ਇਕ ਨਾਸਤਕ ਆਇ ਆਲਮ ਜੀ ਨਾਲ ਚਰਚਾ ਛੇੜੀ ਤੇ ਕਿਹਾ, ਘਾਸ ਘਾਸ ਤੇ ਹੋਤ ਹੈ ਅਨ ਅਨ ਤੇ ਹੋਇ। ਬੀਜ ਬੀਜ ਤੇ ਹੋਤ ਹੈ ਤਾਂ ਤੇ ਕਰਤਾ ਨਾ ਕੋਇ। ਦਸਮ ਗੁਰੂ ਜੀ ਜਦ ਲਿਖਿਆ ਹੈ ਤਦ ਤੁਸੀਂ ਕਿਵੇਂ ਕਹਿੰਦੇ ਹੋ, ਕਰਤਾ ਹੈ। ਆਲਮ ਜੀ ਉਤਰ ਦਿੱਤਾ, ਇਹ ਵਿਰੋਧੀ ਪੱਖ ਵਲੋਂ ਕਥਨ ਹੁੰਦਾ ਹੈ ਜੋ ਇਹ ਦਸਮ ਜੀ ਦੱਸਿਆ ਹੈ। ਤਾਂ ਉਸ ਕਿਹਾ, ਤੁਸੀਂ ਦਸਮ ਜੀ ਦਾ ਨਿੱਜੀ ਪੱਖ ਲਿਖਿਆ ਦੱਸੋ। ਤਾਂ ਆਲਮ ਜੀ "ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ ॥" ਤੁਕ ਸੁਣਾਈ ਤਾਂ ਉਹ ਨਿਰੁਤਰ ਹੋ ਚਲਾ ਗਿਆ। ਇਹ ਕੁੰਭ ਦਾ ਇਸ਼ਨਾਨ ਮਾਘ ਦੀ ਸੰਗਰਾਂਦੋਂ ਸ਼ੁਰੂ ਹੋ ਵੈਸਾਖ ਦੀ ਸੰਗ੍ਰਾਂਦ ਤਕ ਰਿਹਾ। ਪਰ ਚੇਤਰ ਦੀ ਮਸਿਆ ਜੋ ਹੋਲੇ ਤੋਂ ਬਾਦ ਆਉਂਦੀ ਏ ਦਾ ਇਸ਼ਨਾਨ ਪਰਮ ਮਹਾਤਮ ਵਾਲਾ ਗਿਣਦੇ ਹਨ, ਹੋਰ ਭੇਖੀ ਸਾਧੂ।

ਸਤਿਗੁਰੂ ਜੀ ਮਾਨਾਂਵਾਲੇ ਦੀ ਬੁਰਜੀ ਵਿੱਚ ਦੁਆਬੀਆਂ ਦੇ ਡੇਰੇ ਸ੍ਰ: ਸ਼ਾਮ ਸਿੰਘ ਦੀ ਅਰਜ਼ ਤੇ ਹਜ਼ੂਰੀ ਸੇਵਕਾਂ ਸੰਤ ਹਜ਼ੂਰਾ ਸਿੰਘ, ਭਗਤ ਸਿੰਘ ਤੇ ਰਾਗੀਆਂ ਸਮੇਤ ਦਰਸ਼ਨ ਦਿੱਤੇ। ਲੰਗਰ ਹੋਇਆ, ਦੀਵਾਨ ਲੱਗੇ, ਪਰਚਾਰ ਹੋਇਆ। ਕਾਲੂ ਕੇ ਰਾਗੀਆਂ ਨੂੰ ੧੧) ਤੇ ੧੦੧) ਸਤਿਗੁਰੂ ਜੀ ਨੂੰ ਸਰਦਾਰ ਜੀ ਭੇਟਾ ਕੀਤੇ। ਅਗਲੇ ਰੋਜ਼ ਮਾਨਾਂਵਾਲੇ ਵਿੱਚ ਸੰਤਾਂ ਭੂਰੀ ਵਾਲਿਆਂ ਦੇ ਉਦਮ ਨਾਲ ਨਵੇਂ ਗੁਰਦੁਆਰੇ ਪਾਏ ਵਿੱਚ ਦਰਸ਼ਨ ਦਿੱਤੇ। ਭਰੋਸਾ ਸਿੰਘ ਜੀ, ਲਖ ਨੇਤਰਾ ਸਿੰਘ ਜੀ

ਇਸ ਜਗ੍ਹਾ ਰੋਜ਼ ਰਾਗ ਤਾਰ ਨਾਲ ਕੀਰਤਨ ਕਰਦੇ। ਇਕ ਕਮਰਾ ਨਾਮਧਾਰੀ ਪੁਸਤਕਾਲੇ ਲਈ ਪਾਇਆ। ਉਸ ਦੇ ਖੁਲ੍ਹਣ ਦੀ ਰਸਮ ਸਤਿਗੁਰੂ ਜੀ ਤੋਂ ਕਰਾਈ। ਹਰ ਧਰਮਾਂ ਦੀਆਂ ਪੁਸਤਕਾਂ ਭੀ ਉਸ ਵਿਚ ਰਖੀਆਂ। ਇਕ ਦਰਵਾਜ਼ੇ ਤੇ ਲਿਖਿਆ ਸੀ, ਪੁਸਤਕ ਹਰ ਪੁਰਸ਼ ਪੜ੍ਹ ਸਕਦਾ ਹੈ, ਪਰ ਲੈ ਜਾਣ ਦਾ ਹੱਕ ਨਹੀਂ। ਸਤਿਗੁਰੂ ਜੀ ਵਲੋਂ ਸੰਤ ਹਜ਼ਾਰਾ ਸਿੰਘ ਜੀ ਇਸ ਜ਼ਿਲੇ ਤੇ ਮਾਨਾਂਵਾਲੇ ਦੇ ਦਵਾਲੇ ਪਰਚਾਰ ਕਰਨ ਲਈ। ਸੰਤ ਟਹਿਲ ਸਿੰਘ ਜੀ ਸਦੋਵਾਲੀਏ ਰਾਵਲਪਿੰਡੀ ਵਲ, ਸਰਦਾਰ ਜੀ ਪਾਸ ਗੁਰੂ ਹੁਕਮ ਵਿੱਚ ਲਗੇ ਰਹੇ ਸੀ*। ਸ੍ਰੀ ਭੈਣੀ ਸਾਹਿਬ ਭਜਨਾਂ ਨੰਦ ਸਤ ਬਾਬਾ ਸੁਰਜਨ ਸਿੰਘ ਜੀ ਭੂਮੇ ਵਡਾਲੇ ਵਾਲੇ ਗੁਰੂ ਹਰੀ ਸਿੰਘ ਜੀ ਕੇ ਉਗਰਾਏ ਬਿਰਦ ਮਸਾਣਾਂ ਵਾਲੇ ਥਾਂ ਰਾਮਸਰੋਂ ਚੜ੍ਹਦੇ ਖੂਹੀ ਖੱਟ ਬੂਟੇ ਲਾ ਰਹਿੰਦੇ ਸੀ। ਇਕੀ ਵਸਾਖ ਚੜ੍ਹੇ, ਇਹ ਸੰਤ ਜੀ ਤੀਜੇ ਚੌਥੇ ਦਿਨ ਦੇ ਸਾਧਾਂ ਤੋਂ ਪੁਛਦੇ ਸੀ ਸਤਿਗੁਰੂ ਅਜੇ ਨਹੀਂ ਆਏ ? ਤੇ ਪਤਾ ਹੋਵੇ ਕਿਸ ਦਿਨ ਦਰਸ਼ਨ ਦੇਣਗੇ। ਸਿੱਖ ਪੁਛਿਆ, ਕੋਈ ਕੰਮ ਜੇ ? ਤਾਂ ਸੰਤ ਬਾਬਾ ਜੀ ਕਿਹਾ, ਹੁਣ ਜਾਣਾ ਹੈ ਤੇ ਜੀਅ ਕਰਦਾ ਹੈ ਦਰਸ਼ਨ ਕਰ ਕੇ ਜਾਈਏ। ਇਕ ਕਿਹਾ, ਕਲ ਦੀ ਉਡੀਕ ਏ। ਦੂਜੇ ਸਿੱਖ ਕਿਹਾ, ਪਰਸੋਂ ਆਉਣਗੇ। ਤਾਂ ਬਾਬਾ ਜੀ ਕਿਹਾ, ਚੰਗਾ ਪਰਸੋਂ ਹੀ ਸਹੀ। ਜੇ ਅੱਜ ਦਰਸ਼ਨ ਦਿੰਦੇ ਤਾਂ ਅੱਜ ਚਲੇ ਜਾਂਦੇ ਪਰ ਚੰਗਾ ਜਿਵੇਂ ਗੁਰੂ ਕੀ ਰਜ਼ਾ ਤਿਵੇਂ ਹੀ ਰਾਜ਼ੀ ਹਾਂ। ਪਰਸੋਂ ਹੀ ਸਹੀ। ਸਤਿਗੁਰੂ ਜੀ ਬਾਰ ਦੇ ਇਲਾਕੇ ਵਲੋਂ ਸੰਗਤਾਂ ਨੂੰ ਤਾਰਦੇ ਭੈਣੀ ਸਾਹਿਬ ਆਏ ਤੇ ਪੁਛਿਆ ਸੰਤ ਸੁਰਜਨ ਸਿੰਘ ਜੀ ਦਾ ਕੀ ਹਾਲ ਏ। ਸਾਧਾਂ ਦੱਸਿਆ, ਹੈਣ ਤਾਂ ਰਾਜ਼ੀ ਤੇ ਟੁਰੇ ਫਿਰਦੇ ਪਰ ਆਪ ਨੂੰ ਬੜਾ ਉਡੀਕਦੇ ਹਨ। ਸਤਿਗੁਰੂ ਜੀ ਜਲ ਛਕ ਥੋੜੇ ਦਿਨ ਰਹਿੰਦੇ ਜਾ ਮਸਾਣਾਂ ਵਿਚ ਸੰਤ ਜੀ ਨੂੰ ਦਰਸ਼ਨ ਦਿੱਤੇ। ਸੰਤ ਜੀ ਸਤਿਗੁਰਾਂ ਦੀ ਚਰਨੀਂ ਲਗ ਸਾਹਵੇਂ ਬੈਠ ਰੱਜ ਕੇ ਦਰਸ਼ਨ ਕੀਤੇ ਤੇ ਕਿਹਾ, ਸੱਚੇ ਪਾਤਿਸ਼ਾਹੋ, ਆਪ ਹੁਣ ਸੈਰ ਕਰੋ ਅਸੀਂ ਹੁਣ ਜਾਂਦੇ ਹਾਂ। ਸਤਿਗੁਰੂ ਜੀ ਗੁਸਾਈਆਣੇ ਵਲੋਂ ਹੋ ਆਏ ਤੇ ਸੰਤ ਜੀ ਆਉਂਦਿਆਂ ਨੂੰ ਚਾਂਦਲ ਓੜ੍ਹ ਚੜ੍ਹਾਈ ਕਰ ਗਏ। ਸਤਿਗੁਰੂ ਜੀ ਆਏ ਤੇ ਦੇਖਦਿਆਂ ਕਿਹਾ, ਸੰਤ ਜੀ ਦਾ ਇਸ਼ਨਾਨ ਕਰਾਓ ਤੇ ਸਸਕਾਰ ਕਰੋ। ਸਵੇਰ ਨੂੰ ਸਰੀਰ ਵਿਚ ਕਿਰਮ ਚਲ ਜਾਣ ਦਾ ਡਰ ਹੈ। ਸੰਗਤ ਇਸ਼ਨਾਨ ਕਰਾ ਸ਼ਬਦ ਪੜ੍ਹ ਸਸਕਾਰ ਕੀਤਾ ਤੇ ਜਾਣਿਆ ਸੰਤਾਂ ਅਤੇ ਸਤਿਗੁਰੂ ਜੀ ਦਾ "ਸੂਤ ਇਕ ਜਿਉਂ ਤਾਣਾ ਪੇਟਾ" ਵਾਲਾ ਸਾਕ ਏ ਪਰ ਜਨਾਂਦੇ ਨਹੀਂ। ਇਹ ਸੰਤ ਬਾਬਾ ਸੁਰਜਨ ਸਿੰਘ ਜੀ, ਗੁਰੂ ਹਰੀ ਸਿੰਘ ਜੀ ਦੇ ਸਮਾਨ ਹੀ ਸਤਿਗੁਰੂ ਜੀ ਤੇ ਸ਼ਰਧਾ ਰਖਦੇ ਸੀ ਤੇ ਸਤਿਗੁਰੂ ਜੀ ਭੀ ਇਨ੍ਹਾਂ ਨੂੰ ਗੁਰੂ ਕੇ ਸਿਦਕੀ ਸੇਵਕਾਂ ਵਾਂਗੂ ਇਕ ਰਸ ਨਿਭੀ ਵਾਲੇ ਜਾਣ ਇਨ੍ਹਾਂ ਦਾ ਆਦਰ ਕਰਦੇ ਸੀ।

ਪਰਕਰਮਾ ਸਿੱਧੀ ਸੱਜੇ ਹਥ ਜਾਂ ਖੱਬੇ ?

ਇਨ੍ਹੀਂ ਦਿਨੀਂ ਅੰਮ੍ਰਿਤਸਰ ਦੇ ਆਮ ਗੁਰਦੁਆਰੀਂ ਪ੍ਰਕਰਮਾਂ ਦਾ ਸਵਾਲ ਨਿਹੰਗਾਂ ਤੇ ਸਿੰਘ-ਸਭੀਆਂ ਵਿਚ ਤੇ ਅਖਬਾਰਾਂ ਵਿਚ ਚਲਦਾ ਸੀ। ਸਿੰਘ-ਸਭੀਏ ਖੱਬੇ ਨੂੰ ਤੁਰਦੇ, ਨਿਹੰਗ ਸੱਜੇ ਨੂੰ ਤੇ ਅਕਾਲੀ ਭੀ ਸਿੰਘ-ਸਭੀਆਂ ਮਗਰ ਹੀ ਕਈ ਥਾਈਆਂ ਲੀਹਾਂ ਲੈ ਟੁਰੀ ਜਾਂਦੇ। ਸਿੱਧੀ ਪਰਕਰਮਾ ਸਿਰਲੇਖ ਤਲੇ ੭ ਜੇਠ ੧੯੯੪ ਸਤਿਜੁਗ ਤੇ ਭੀ ਛਪਿਆ। ਭਾਈ ਸਾਹਿਬ ਅਰਜਨ ਸਿੰਘ ਜੀ ਬਾਗੜੀਆਂ ਵਲੋਂ। ਜਿਵੇਂ ਸਤਿਜੁਗ ਆਪਣੇ ਪਖ ਦੀ ਸਿਧੀ ਲਈ ਛਾਪਿਆ ਹੈ। ਤਿਵੇਂ ਮੈਂ ਭੀ ਲਾਭਦਾਇਕ ਜਾਣ ਜਿਉਂ ਕਾ ਤਿਉਂ ਹੀ ਲਿਖਦਾ ਹਾਂ।

* ਸ੍ਰ: ਆਤਮਾ ਸਿੰਘ ਜੀ ਤੇ ਸ੍ਰੀਮਤੀ ਭਗਵੰਤੀ ਜੀ ਦੂਰ ਨੇੜੇ ਆਪਣੇ ਇਲਾਕੇ ਵਿਚ ਹੀ ਪੰਥ ਦਾ ਪਰਚਾਰ, ਰਾਗ ਕੀਰਤਨ ਸਾਥ ਜੱਥਾ ਰਖ ਕਰਦੇ ਸੀ।

ਆਮ ਪਰਕਰਮਾ ਮਰਯਾਦਾ ਸਜੇ ਨੂੰ ਜਾਂ ਖਬੇ ਨੂੰ? (ਆਮ)

(੧) ਧਰੂਹ ਵਲ ਨੂੰ ਮੂੰਹ ਕਰ ਖਲੋ ਵੇਖੀਏ ਤਾਂ ਸਭ ਚੱਕਰ ਸੱਜੇ ਪਾਸੇ ਚਲਦਾ ਜਾਪਦਾ ਹੈ। ਤਾਂ ਹੀ ਲਹਿੰਦੇ ਵਲ ਸੂਰਜ ਚੰਦ ਤਾਰੇ ਛਪਦੇ ਤੇ ਜਾਂਦੇ ਹਨ।

ਮਰਯਾਦਾ ਸਹੀ ਖਬੇ ਤੋਂ ਸਜੇ ਨੂੰ

(੨) ਸੱਜੇ ਹੱਥ ਵਿਚ ਉਦਮ, ਚੁਸਤੀ, ਅਗੇ ਹੋਣਾ ਆਦਿ ਤੋਂ ਤੇ ਦਸਤਾਰ ਸਜਾਣਾ ਆਦੋਂ ਚਲਿਆ ਆਇਆ ਹੈ। ਜਿਸ ਦਾ ਖੱਬਾ ਹੱਥ ਇਹ ਕੰਮ ਕਰੇ ਉਸ ਨੂੰ ਖੱਬੂ ਕਰਕੇ ਬੋਲਦੇ ਹਨ ਤੇ ਵਿਆਹ ਲਈ ਲਾਵਾਂ ਲੈਣ ਵੇਲੇ ਲਾੜਾ ਤਾਂ ਹੀ ਅਗੇ ਤੁਰ ਸਕਦਾ ਹੈ ਜੇ ਸੱਜੇ ਪਾਸੇ ਤੁਰੇ। ਨਹੀਂ ਤੇ ਖਬੇ ਨੂੰ ਹੋ ਤੁਰ ਫੇਰ ਸੱਜੇ ਹੋ ਬਹਿਣ ਵੇਲੇ ਦਿਕਤ ਜਾਪਦੀ ਹੈ। ਸੱਜੇ ਨੂੰ ਤੁਰਨਾ, ਅਗੇ ਨੂੰ ਤੁਰਨਾ ਪੱਧਰਾ ਵਰਤਾਓ ਸਹੀ ਸੋਂਹਦਾ ਹੈ।

(੩) ਖੇਤੀ-ਬਾੜੀ ਵਿਚ ਵੀ ਸੱਜਾ ਬੈਲ ਚਲਾਕ ਉਪਰ ਤੇ ਅੱਗੇ ਹੁੰਦਾ ਹੈ ਤੇ ਰੱਖੀਦਾ ਹੈ ਤੇ ਖੱਬੇ ਮੱਠਾ ਰੱਖੀਦਾ ਹੈ। ਗਾਲਾਂ ਭੀ ਸੱਜੇ ਪਾਸਿਓਂ ਖੱਬੇ ਨੂੰ ਵਲੀਦੀਆਂ ਹਨ। ਖੂਹੇ, ਖਰਾਸ, ਚੱਕੀ, ਕੋਹਲੂ, ਚੱਕ ਸਭ ਸੱਜੇ ਨੂੰ ਸਿੱਧਾ ਮੰਨ ਸਿੱਧੀ ਪ੍ਰਕਰਮਾ ਕਰਦੇ ਹਨ।

(੪) ਇਸੇ ਤੌਰ ਨੂੰ ਮੁਖ ਰਖ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬਣਤਰ ਬਣੀ ਹੋਈ ਹੈ। ਘੰਟਾ ਘਰੋਂ ਉਤਰਦਿਆਂ ਸੱਜੇ ਨੂੰ ਤੁਰਿਆਂ ਹੀ ਦਰਬਾਰ ਸਾਹਿਬ ਨੇੜਿਉਂ ਪੈਂਦਾ ਹੈ ਤੇ ਦੋਹਾਂ ਦੇ ਵਿਚਾਲੇ ਖਲਿਆਂ ਅਕਾਲ ਤਖਤ ਸੱਜੇ ਆਉਂਦਾ ਹੈ। ਹਰਿਮੰਦਰ ਵਿਚ ਖੱਬੇ ਪਾਸੇ ਦੀ ਕੋਠੜੀ ਬੰਦ ਹੈ ਤੇ ਸੱਜੇ ਤੁਰਨਾ ਪੈਂਦਾ ਹੈ ਤੇ ਅਕਾਲ ਤਖਤ ਨੂੰ ਭੀ ਸੱਜੇ ਪਾਸੇ ਵਲੋਂ ਦੀ ਹੋ ਪ੍ਰਕਰਮਾ ਤੱਕ ਜਾ ਸਕੀਦਾ ਹੈ।

(੫) ਅੰਗਰੇਜ਼ ਇਸਤ੍ਰੀ ਨੂੰ ਸੱਜੇ ਬਠਾਂਦੇ ਤੇ ਖਲ੍ਹਾਰਦੇ ਹਨ। ਸਾਨੂੰ ਉਹਨਾਂ ਮਗਰ ਨਹੀਂ ਲਗਣਾ ਚਾਹੀਦਾ, ਜਿਵੇਂ ਪੁਰਾਤਨ ਸਿੱਖ ਸਿੰਘ-ਸਭੀ ਕਰਦੇ ਹਨ, ਤੁਸੀਂ ਨਾ ਕਰੋ। ਸਿੰਘ-ਸਭੀ ਅੰਗਰੇਜ਼ ਆਖੇ ਲਗ ਉਲਟ ਚਾਲੇ ਤੁਰ ਪਏ ਹਨ। ਤੇ ਅਕਾਲੀ ਭੀ ਉਨ੍ਹਾਂ ਦੇ ਹੀ ਮਗਰ ਲਗ ਤੁਰੇ ਹਨ। ਪਰ ਨਿਹੰਗ ਸੱਜੇ ਤੋਂ ਖੱਬੇ ਨੂੰ ਤੁਰਦੇ ਹਨ। ਤੇ ਕਹਿੰਦੇ ਹਨ ਖਾਲਸਾ ਆਪਣੀ ਅਸਲੀ ਚਾਲ ਨਹੀਂ ਛੱਡੇਗਾ।*

ਅੰਗਰੇਜ਼ ਨੇ ਹਰ ਚਾਲ ਸਿੰਘ-ਸਭੀਆਂ ਨੂੰ ਅਸਲੀ ਸਿੱਖ ਮੱਤ ਤੋਂ ਉਲਟ ਸਿਖਾਈ ਹੈ ਮਤੇ ਇਹ ਸਿੱਧੇ ਤੁਰ ਕੁਝ ਵਲ ਜਾਚ ਨਾ ਸਿੱਖ ਲੈਣ। ਤੇ ਨਾਮਧਾਰੀਆਂ ਵਾਂਗੂ ਹੋ ਤੁਰਨ। ਇਨ੍ਹਾਂ ਨੇ ਹਰ ਚਾਲ ਉਲਟ ਹੀ ਅਪਨਾਈ ਜਿਵੇਂ ਹਿੰਦੂਆਂ ਨਾਲੋਂ ਮੁਸਲਮਾਨਾਂ, ਹੱਥ ਪੈਰ ਧੋਣ, ਰੋਟੀ ਖਾਣ, ਚੂਲੀ ਕਰਨ, ਪੂਜਾ ਪਾਠ ਕਰਨ ਆਦਿ ਦੀ।

---

* ਇਸੇ ਖਿਆਲ ਦੀ ਪੁਸ਼ਟੀ ਪ੍ਰੀਤ ਲੜੀ ਵਲੋਂ, ਅਮਰੀਕਾ ਹੀ ਨਹੀਂ ਯੂਰਪ ਵਿਚ ਵੀ ਸੱਜੇ ਹੱਥ ਚਲਣ ਦਾ ਨੇਮ ਹੈ। ਸਿਰਫ ਇੰਗਲਿਸਤਾਨ ਵਿਚ ਲੋਕ ਖੱਬੇ ਪਾਸੇ ਵਲ ਤੁਰਦੇ ਹਨ। ਤੇ ਉਨ੍ਹਾਂ ਦੇ ਪੂਰਨਿਆਂ ਉਤੇ ਹੀ ਅਸੀਂ ਤੁਰਦੇ ਹਾਂ। ਅਰਥਾਤ ਖੱਬੇ ਅੰਗ ਨੂੰ ਮੁਖ ਰਖਦੇ ਲੋਕ ਅੰਗਰੇਜ਼ਾਂ ਦੇ ਪਿਛੂਏ ਹਨ।

ਇਸ ਸਮੇਂ ਅੰਗਰੇਜ਼ ਦੇ ਪੱਖ ਨਾਲੋਂ ਕਾਂਗਰਸ ਦੇ ਪੱਖ ਨੂੰ ਵੋਟ ਬਹੁਤੇ ਮਿਲੇ ਜਾਣ, ਹੁਣ ਹੋਰ ਚਾਲ ਅੰਗਰੇਜ਼ ਚਲਾਈ। ਸ਼ਹਿਰਾਂ ਵਿਚ ਗਿਰਜੇ ਮਸਜਦ ਤੇ ਮੰਦਰ ਗੁਰਦੁਆਰੇ ਵਿਚ ਬਾਂਗ, ਪੂਜਾ ਘੜਿਆਲ ਸੰਖ, ਸਤਿ ਸ੍ਰੀ ਅਕਾਲ, ਅੱਲਾ ਹੂ ਅਕਬਰ ਦੇ ਨਾਅਰੇ ਲਵਾਣੇ ਸ਼ੁਰੂ ਕੀਤੇ ਹਨ। ਆਪਣੇ ਬੰਦੇ ਪੰਥਾਂ ਵਿਚ ਵਾੜ ਪਾੜ ਪਾੜ ਮਾਰ ਦੇਣ ਦੀ ਠਾਣੀ ਹੈ। ਸਭ ਤੋਂ ਵੱਧ ਮੁਸਲਮਾਨ ਅੰਗਰੇਜ਼ ਦੇ ਆਖੇ ਲਗੇ ਹਨ। ਜਿਵੇਂ ਅਗੇ ਗਊ-ਘਾਤ ਦੇ ਦੌਰ ਸਮੇਂ ਜਦ ਨਾਮਧਾਰੀਆਂ ਬੁਚੜ ਮਾਰੇ ਸੀ, ਤਦੋਂ ਵਾਂਗੂ ਤੁਰਕ ਹੁਣ ਵੀ ਹਥਠੋਕਾ ਆਣ ਬਣੇ ਹਨ। ਮਜ਼ਹਬ ਦੇ ਨਾਮ ਤੇ ਆਮ ਭੂਤਰਦੇ ਹਨ। ਵਿਚੋਂ ਵਿਰਲੇ ਦੇਸ਼-ਭਗਤ ਭਾਵੇਂ ਸਮਝਾਉਂਦੇ ਭੀ ਹਨ, ਪਰ ਮੁਲ ਖਰੀਦੇ ਮੁਲਾਂ ਮੁਸਲਮਾਨਾਂ ਦਾ ਮੂੰਹ ਹੀ ਨਹੀਂ ਮੁੜਨ ਦੇਂਦੇ, ਦੇਸ਼-ਸੇਵਾ ਤੇ ਇਤਫਾਕ ਰਖਣ ਦੀ ਗਲ ਸੁਣਨ ਵਲ। ਸਤਿਗੁਰੂ ਜੀ ਸਭ ਮੇਲੀ ਦੇਸ਼-ਭਗਤ ਤੇ ਆਪਣੇ ਬਗਾਨੇ ਨੂੰ ਇਤਫਾਕ ਨਾਲ ਰਹਿਣ ਦੀ ਹੀ ਮੱਤ ਦੇਂਦੇ ਹਨ। ਤੇ ਨਾਮਧਾਰੀਆਂ ਨੂੰ ਭਜਨ ਬੰਦਗੀ ਵਲ ਲਾ ਤੇ ਅੰਗਰੇਜ਼ ਨਾਲ ਨਾਮਿਲ-ਵਰਤਣ ਨਿਭਾਉਣ ਵਲ ਹੀ ਲਾਈ ਰਖਦੇ ਹਨ। ਸਭ ਸਾਂਤ ਸਿਖਾਉਂਦੇ ਹਨ ਤੇ ਆਖਦੇ ਹਨ ਜਿਵੇਂ ਅਗਲੇ ਦਿਨ ਨਹੀਂ ਰਹੇ ਤਿਵੇਂ ਇਨ੍ਹਾਂ ਵੀ ਨਹੀਂ ਰਹਿਣਾ। ਅੰਗਰੇਜ਼ ਹਿੰਦੁਸਤਾਨ ਵਿਚੋਂ ਚਲੇ ਤੇ ਜਾਣਾ ਹੈ ਪਰ ਇਸ ਨੇ ਹੁੰਦੇ ਚਾਰੇ ਹਿੰਦ ਨੂੰ ਉਜਾੜ ਪਾੜ ਹੀ ਜਾਣਾ ਹੈ।

ਸਤਿਗੁਰੂ ਜੀ ਇਸ ਸਾਲ ਨਾਮਧਾਰੀ ਪੰਥ ਜੋਗ ਹੁਕਮ ਕੀਤਾ ਹਰ ਨਗਰ ਘਰ ਕੋਈ ਨੇਮ ਕਰੋ। ਪਰ ਅਰਦਾਸਾਂ ਇਹੁ ਕਰੋ ਕਿ ਹੇ ਸੱਚੇ ਪਾਤਸ਼ਾਹ! ਮੁਲਕ ਵਿਚ ਇਤਫਾਕ ਵਧੇ। ਅਸੀਂ ਪਾਟੋ ਧਾੜ ਦੀ ਘਾਟ ਵਿਚ ਨਾ ਮਰੀਏ।

ਜੇਠ ਦੇ ਅਖੀਰ ਸਤਿਗੁਰੂ ਜੀ ਸੰਤ ਹਜੂਰਾ ਸਿੰਘ ਜੀ, ਬਾਬਾ ਬੀਰ ਸਿੰਘ ਜੀ, ਤੇ ਮਹਾਰਾਜ ਜੀ ਦੇ ਸਾਹਿਬਜ਼ਾਦੇ ਵਡੇ ਸ਼ਮਸ਼ੇਰ ਸਿੰਘ ਜੀ ਵਿਦਿਆਰਥੀਆਂ ਸਮੇਤ ਸ਼ਿਮਲੇ ਦਰਸ਼ਨ ਦਿੱਤੇ। ਪਹਿਲੋਂ ਤਾਰ ਦਿੱਤੀ ਸੀ ਸੰਗਤ ਮੋਟਰਾਂ ਦੇ ਅਡੇ ਤੇ ਪੁਜੀ, ਪਰ ਪਤਾ ਲਗਾ ਕਿ ਸਤਿਗੁਰੂ ਜੀ ਮਹਾਰਾਜਾ ਫਰੀਦ ਕੋਟ ਤੇ ਰਿਆਸਤ ਕੋਟੀ ਦੇ ਕੰਵਰ ਦੀ ਮੰਗ ਕਰ ਰੇਸ ਵਲ ਦਰਸ਼ਨ ਦੇਣ ਅਨਾਡੇਲ ਗਏ ਹਨ। ਸੰਗਤ ਓਥੇ ਹੀ ਜਾ ਚਰਨ ਪਰਸੇ।

ਸਤਿਗੁਰੂ ਜੀ ਸ੍ਰ: ਅਮਰ ਸਿੰਘ ਜੀ ਦੀ ਕੋਠੀ ਵਿਚ ਚਰਨ ਪਾਏ, ਡੇਰਾ ਕੀਤਾ, ਵਿਦਿਆਰ-ਥੀਆਂ ਰਾਗ ਸ਼ਬਦ ਸੁਣਾਇਆ, ਰਹਿਰਾਸ ਦੇ ਪਾਠ ਦਾ ਭੋਗ ਪਾਇ ਅਰਦਾਸਾ ਕੀਤਾ। ਸ੍ਰ: ਮੁਕੰਦ ਸਿੰਘ ਜੀ ਦੀ ਕੋਠੀ ਦਰਸ਼ਨ ਦਿੱਤੇ। ਮੁਕੰਦ ਸਿੰਘ ਜੀ ਕਈ ਸਾਜ਼ ਵਜਾ ਸੁਣਾਏ ਤੇ ਰਾਗ ਅਲਾਪ ਸੁਣਾਏ। ਸਤਿਗੁਰੂ ਜੀ ਸੁਣ ਬੜੇ ਪ੍ਰਸੰਨ ਹੋਏ ਬਚਨ ਕੀਤਾ, ਇਹ ਰਾਗ ਸੁਗਾਤ ਕਿਸੇ ਵਿਰਲੇ ਨੂੰ ਹੀ ਆਪ ਜੈਸੀ ਪ੍ਰਾਪਤ ਹੁੰਦੀ ਹੈ। ਸਰਦਾਰ ਜੀ ਫੁਲ ਫਲ ਬਸਤਰ ਭੇਟ ਕੀਤੇ। ਰਾਮਗੜ੍ਹੀਆ ਹਾਲ ਵਿਚ ਚਰਨ ਪਾਏ, ਵਿਦਿਆਰਥੀਆਂ ਕੀਰਤਨ ਕੀਤਾ, ਮਾਸਟਰ ਮੋਹਨ ਜੀ ਵਾਇਲਨ ਸੁਣਾਈ ਤੇ ਮਦਨ ਜੀ ਕੀਰਤਨ ਸੁਣਾਇਆ। ਮੋਹਨ ਜੀ ਭੀ ਕੀਰਤਨ ਸੁਣਾਇਆ। ਸਿੰਘ-ਸਭਾ ਵਾਲਿਆਂ ਦੀ ਅਰਜ਼ ਤੇ ਦਰਸ਼ਨ ਦਿੱਤੇ। ਸਭ ਨੇ ਉਠ ਸਤਿਕਾਰ ਕੀਤਾ, ਜੈਕਾਰੇ ਗਜਾਏ, ਕੜਾਹ ਪ੍ਰਸ਼ਾਦਿ ਵਰਤਿਆ, ਸੈਕਟਰੀ ਨੇ ਧੰਨਵਾਦ ਕੀਤਾ ਤੇ ਦੱਸਿਆ ਕਿ ਇਨ੍ਹਾਂ ਨੇ ਭੈਣੀ ਸਾਹਿਬ ਸਰਬ ਸੰਪ੍ਰਦਾਇ ਕਾਨਫਰੰਸ ਕਰ ਅੰਮ੍ਰਿਤਸਰ, ਗੁਜਰਾਂਵਾਲੇ ਆਦਿ ਇਕੱਠ ਕਰ ਤੇ ਹੋਰ ਹਰ ਸਮੇਂ ਸਿੱਖ ਮੱਤ ਦੇ

ਇਤਫਾਕ ਲਈ ਜੋ ਜਤਨ ਕੀਤੇ ਹਨ ਤੇ ਕਰ ਰਹੇ ਹਨ, ਹੋਰ ਸਭ ਉਪਕਾਰਾਂ ਵਿਚੋਂ ਜੇ ਆਪ ਦੇ ਸਿੱਖ ਪੰਥ ਇਹੋ ਗੁਣ ਲੈ ਲਵੇ ਤਾਂ ਕਦੇ ਹੀ ਥੁੜ ਨਾ ਥੁਰੇ।

"ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵਲਾਇ॥" ਗੁਰਵਾਕ ਦੀ ਇਨ੍ਹਾਂ ਵਰਤੋਂ ਕਰ ਦਿਖਾਈ ਹੈ।

ਅਗਲੇ ਰੋਜ਼ ਅਮਰ ਸਿੰਘ ਜੀ ਦੀ ਕੋਠੀ ਵਾਰ ਲਗੀ, ਲੰਗਰ ਹੋਇਆ ਸ੍ਰ: ਅਰੂੜ ਸਿੰਘ ਜੀ ਐਸ-ਡੀ-ਓ ਦੇ ਸਪੁਤ੍ਰ ਦਲੀਪ ਸਿੰਘ ਜੀ ਤੇ ਡਾ: ਉਧੋ ਸਿੰਘ ਜੀ ਦੀ ਕੋਠੀ ਪਿਛਲੇ ਪਹਿਰ ਮੋਹਨ ਜੀ ਤੇ ਮਦਨ ਜੀ ਰਾਗ ਕੀਰਤਨ ਕੀਤਾ। ਰਹਿਰਾਸ ਦਾ ਪਾਠ ਹੋਇਆ। ਰਾਤ ਆਰਾਮ ਕੀਤਾ ਕੈਥੂ ਤੇ ਫਾਗਲੀ ਦੀ ਸੰਗਤ ਦੀ ਅਰਜ਼ ਤੇ ਸੰਤਾਂ ਭੂਰੀ ਵਾਲਿਆਂ ਤੇ ਚੱਕਰਵਰਤੀ ਜੀ ਦੇ ਵਿਖਿਆਨ ਹੋਏ। ਰਾਗ ਸ਼ਬਦ ਹੋਇਆ। ਕੋਈ ਦਿਨ ਸੈਰ ਮੇਲੇ ਕਰ ਕਾਰ ਤੇ ਸਤਿਗੁਰੂ ਜੀ ਦਿਲੀ ਨੂੰ ਚਾਲੇ ਪਾਏ ਤੇ ਇਹ ਸਭ ਸਾਥ ਹੁਕਮ ਵਿੱਚ ਸਕੇਤ ਪੁਜਾ। ਸਤਿਗੁਰੂ ਜੀ ਨੂੰ ਦਿਲੀ ਪਾਲਮ ਅੱਡੇ ਤੇ ਵਡੇ ਸਾਹਿਬਜ਼ਾਦੇ ਆ ਮਿਲੇ ਤੇ ਸਾਥ ਹੀ ਦਿਲੀ ਰਹੇ ਤੇ ਸਕੇਤ ਆਏ। ਮੰਡੀ ਤੇ ਕੁਲੂ ਰਾਤ ਰਹੇ, ਮਨਾਲੀ ਤੋਂ ਰਾਲ੍ਹੇ ਨੂੰ ਮੜੀ ਨੂੰ, ਚਾਰ ਘੋੜੇ ਕਰਾਏ ਤੇ ਕੀਤੇ। ਬਾਬਾ ਜਗਜੀਤ ਸਿੰਘ ਜੀ, ਬੀਰ ਸਿੰਘ ਜੀ ਸਾਥ ਤੇ ਰਤਨ ਸਿੰਘ, ਵਜ਼ੀਰ ਸਿੰਘ, ਰਾਜਿੰਦਰ ਸਿੰਘ, ਮੋਹਨ ਸਿੰਘ ਜੀ ਅਗੇ ਨੂੰ ਤੁਰੇ। ਗੁੜ, ਗੰਢੇ, ਮੇਵੇ, ਛੁਹਾਰੇ ਮਨੱਕੇ ਬਦਾਮਾਂ ਦੀਆਂ ਗਿਰੀਆਂ ਲੈ ਝੋਲੇ ਵਿਚ ਰਖੀਆਂ ਠੰਢ ਲਗੀ ਫਕਦੇ, ਬਾਕੀ ਸਾਥ ਕੁਲੂ ਮਨਾਲੀ ਤੋਂ ਪਰਤਾਇਆ ਪਿਛੇ ਨੂੰ ਜਾਂਦਿਆਂ ਤਿਬਤ ਦੇ ਲੋਕ ਮਿਲਦੇ ਭੇਡਾਂ ਉਤੇ ਅਦਰਕ, ਸੁੰਢ ਹਰਦਲ ਆਦਿ ਲੱਦ ਲਿਆਉਂਦੇ। ਇਨ੍ਹਾਂ ਦਾ ਟਿਕਾਣਾ ਕੋਈ ਨਹੀਂ, ਜਿਥੇ ਰਾਤ ਹੋਵੇ ਮੂਧੇ ਪੈ ਸਉਂਦੇ ਹਨ। ਪਹਾੜਾਂ ਤੋਂ ਤਲੇ ਇਹ ਇਹੋ ਜਿਹੀਆਂ ਵਸਤਾਂ ਲੈ ਵੇਚਦੇ ਹਨ। ਸਤਿਗੁਰੂ ਜੀ ਰਾਤ ਭਾਗਾਂ ਨਦੀ ਦੇ ਕੰਢੇ ਤੇ ਅੰਗੀਠੀਆਂ ਬਾਲ ਗੁਜ਼ਾਰੀ, ਤਾਂ ਵੀ ਠੰਡ ਲਗਦੀ ਰਹੀ। ਨਾਗਰਵਾੜੇ ਤੋਂ ਪਰਤਿਆਂ ਅੜੀਆਂ ਚਿਤੜਾਂ ਨੂੰ ਲਗਦੀਆਂ ਸੀ, ਰਤਨ ਸਿੰਘ ਜੀ ਦਸਦੇ ਹਨ।

### ਖਾਸ

ਸਤਿਗੁਰੂ ਜੀ ਬਰਫਾਨੀ ਪਹਾੜਾਂ ਤੋਂ ਉਤਰ ਮਨਾਲੀ ਆਏ। ਇਥੇ ਸ੍ਰ: ਅਮਰ ਸਿੰਘ ਜੀ ਆਏ ਸੀ। ਜੋ ਸਰ ਦਾਤਾਰ ਸਿੰਘ ਜੀ ਪਸ਼ੂਆਂ ਦੇ ਮਹਿਕਮੇ ਦੇ ਹਸਪਤਾਲਾਂ ਦੇ ਵਡੇ ਅਫਸਰ ਹਨ। ਤੇ ਗਊਆਂ ਦੀਆਂ ਡੇਰੀਆਂ ਤੇ ਜਿਨਸਾਂ ਦਾ ਜਿਨ੍ਹਾਂ ਨੂੰ ਬਹੁਤ ਸ਼ੌਕ ਹੈ। ਸਤਿਗੁਰੂ ਜੀ ਦੇ ਜੋ ਮਿੰਟ-ਗੁਮਰੀ ਮੁਲਤਾਨ ਵਲ ਦੇ ਦੌਰਿਆਂ ਤੇ ਰੇਸਾਂ ਵਿਚ ਦੇ ਸਿਞਾਣੂ ਮੇਲੀ ਹਨ, ਇਹ ਅਮਰ ਸਿੰਘ ਜੀ ਸਰ ਦਾਤਾਰ ਸਿੰਘ ਜੀ ਦੇ ਛੋਟੇ ਭਾਈ ਹਨ, ਅੰਗਰੇਜ਼ੀ, ਪੰਜਾਬੀ, ਹਿੰਦੀ ਚੰਗੀ ਜਾਣਦੇ ਹੋਣ ਕਰ ਸਤਿਗੁਰੂ ਜੀ ਇਨ੍ਹਾਂ ਨੂੰ ਸ਼ਿਮਲੇ ਹੀ ਕਹਿ ਆਏ ਸਨ ਕਿ ਆਪ ਨੇ ਮਨਾਲੀ ਪੁਜਣਾ। ਅਮਰ ਸਿੰਘ ਜੀ, ਰਤਨ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ ਮਨਾਲੀਓਂ ਚੜ੍ਹਦੇ ਨੂੰ ਕੁਝ ਮੀਲਾਂ ਉਤੇ ਰੂਸ ਦੇ ਜ਼ਾਰ ਬਾਦਸ਼ਾਹ ਦੇ ਜਵਾਈ ਰੋਰਿਖ ਨੂੰ ਮਿਲਣ ਗਏ। ਜੋ ਰੂਸ ਵਲੋਂ ਕਮਿਉਨਿਸਟਾਂ ਦਾ ਜ਼ੋਰ ਪੈਣ ਤੇ ਨਿਕਲ ਆਇਆ ਤੇ ਏਥੇ ਬਗੀਚਾ ਲਾਇਆ ਹੋਇਆ ਸੀ। ਅਮਰ ਸਿੰਘ ਤੇ ਸਤਿਗੁਰੂ ਜੀ ਰੋਰਿਖ ਨੂੰ ਮਿਲੇ, ਉਹ ਪਹਿਲਾਂ ਡਰਿਆ ਫੇਰ ਇਤਬਾਰ ਕਰ ਕੁਝ ਦਿਲ ਧਰਿਆ ਤੇ ਗਲਾਂ ਕੀਤੀਆਂ। ਸੰਤ ਰਤਨ ਸਿੰਘ ਜੀ ਦਸਦੇ ਹਨ ਸਾਨੂੰ ਪੁਛਣ ਦਾ ਹੁਕਮ ਨਾ ਸੀ ਤੇ ਦੂਰ ਸਾਂ ਸਮਝ

ਰੋਰਿਖ

ਭੀ ਨਾ ਸਕਦੇ ਸੀ। ਪਰ ਅਮਰ ਸਿੰਘ ਜੀ ਦੁਵੱਲੀ ਗੱਲ ਸੁਣਦੇ ਤੇ ਸਮਝਾਂਦੇ ਜਾਪਦੇ ਸੀ। ਸਾਨੂੰ ਸਤਿਗੁਰੂ ਜੀ ਦੇ ਰੌਰਿਖ ਨੂੰ ਮਿਲ ਕੇ ਪਰਤਣ ਤੇ ਖੁਸ਼ੀ ਨਾ ਸੀ ਚਿਹਰੇ ਤੇ ਜਾਪਦੀ। ਅਸਾਂ ਹਿਸਾਬ ਲਾਇਆ ਕਿ ਸਤਿਗੁਰੂ ਜੀ ਰੂਸ ਵਲ ਕਿਤੇ ਸਤਿਗੁਰੂ ਰਾਮ ਸਿੰਘ ਜੀ ਦਾ ਵਿਚਰਦੇ ਹੋਣਾ ਜਾਨਣਾ ਚਾਹੁੰਦੇ ਸੀ ਤੇ ਉਸ ਤੋਂ ਕੋਈ ਪਤਾ ਲਗਦਾ ਨਾ ਜਾਪਦਾ ਸੀ।

ਸਤਿਗੁਰੂ ਜੀ ਸਕੇਤ ਆਏ। ਪੰਡਿਤ ਚੇਤ ਰਾਮ ਤੇ ਭਵਾਨੀ ਦੱਤ ਜੀ ਚਰਨੀਂ ਲਗੇ ਤੇ ਕੁਝ ਦਿਨ ਸਕੇਤ ਠਹਿਰਨ ਦੀ ਅਰਜ਼ ਕੀਤੀ ਕਿਉਂ ਕਿ ਸਤਿਗੁਰੂ ਜੀ ਦੇ ਕਾਰਨ ਦੀਵਾਨ ਤੇ ਆਸਾ ਜੀ ਦੀ ਵਾਰ ਦਾ ਕੀਰਤਨ ਪਰਚਾ ਮਿਲਦਾ ਸੀ। ਸੰਤ ਰਤਨ ਸਿੰਘ ਜੀ ਦਸਦੇ ਹਨ ਕਿ ਸਤਿਗੁਰੂ ਜੀ ਉਪਰ ਪਹਾੜਾਂ ਦੇ ਸਿਖਰ ਤੇ ਬਰਫਾਂ ਤੋਂ ਵਹਿੰਦਾ ਜਲ ਲੈ ਇਸ਼ਨਾਨ ਤੇ ਆਸਾ ਦੀ ਵਾਰ ਦਾ ਪਾਠ ਨਾ ਕੀਤੇ ਸੁਣੇ ਬਿਨ ਰਹੇ ਸੀ। ਇਕ ਰਾਤ ਕੋਟੀ ਭੀ ਰਹੇ ਸੀ ਇਸ ਦੌਰੇ ਵਿਚ ਸਣੇ ਸਾਹਿਬਜ਼ਾਦਿਆਂ ਤੇ ਸਕੂਲੀ ਲੜਕਿਆਂ ਦੇ। ਸਕੇਤ ਲਛਮਣਸਰਾਏ ਵਿਚ ਵਾਰ ਲਗੀ। ਸਤਿਗੁਰੂ ਜੀ ਭੈਣੀ ਸਾਹਿਬ ਚਲੇ ਆਏ ਤੇ ਸੰਤ ਹਜ਼ੂਰਾ ਸਿੰਘ ਜੀ ਨੂੰ ਕੁਝ ਦਿਨ ਵਿਖਿਆਨ ਕਰਨ ਲਈ ਪੰਡਿਤ ਭਵਾਨੀ ਦੱਤ ਤੇ ਸੰਤ ਹਰਬੰਸ ਸਿੰਘ ਜੀ ਦੀ ਬੇਨਤੀ ਤੇ ਰਹਿਣ ਦਿਤਾ। ਸਤਿਗੁਰੂ ਜੀ ਆਪ ਭੀ ਤੇ ਬੂਰੀ ਵਾਲੇ ਭੀ ਰਹਿਰਾਸ ਤੇ ਆਸਾ ਦੀ ਵਾਰ ਦੇ ਪਾਠ ਦਾ ਨੇਮ ਇਸ ਸਮੇਂ ਜ਼ਰੂਰ ਨਿਭਾਉਂਦੇ ਸੀ। ਮੈਂ ਇਹ ਬਚਨ ਕੁਝ ਸਤਿਜੁਗ ਤੋਂ ਪੜ੍ਹ, ਕੁਝ ਸੰਤ ਰਤਨ ਸਿੰਘ ਜੀ ਤੋਂ ਸੁਣ ਲਿਖੇ ਹਨ।

ਇਨ੍ਹੀਂ ਦਿਨੀਂ ਜਵਾਹਰ ਲਾਲ ਨਹਿਰੂ ਤੇ, ਮੁਸਨਮਾਨਾਂ ਝਾਂਸੀ ਦੀ ਚੋਣ ਸਮੇਂ ਪੱਥਰ ਮਾਰੇ ਸੀ। ਤੇ ਸ਼ਿਮਲੇ ਦੀ ਇਤਿਹਾਦੀ-ਸਭਾ ਵਿਚ ਮੌਲਾਣਾ ਜ਼ਫੂਰ ਅਲੀ ਨੇ ਕਿਹਾ, ਅਸੀਂ ਕਾਂਗਰਸ ਨਾਲ ਤਦ ਰਲਦੇ ਹਾਂ ਜੇ ਹਿੰਦੁਸਤਾਨ ਵਿਚੋਂ ਅੱਧ ਦੇਣਾ ਮੰਨੇ। ਕਾਂਗਰਸ ਤਾਂ ਰਲ ਟੁਰਨਾ ਤੇ ਭਾਈ ਬਣਨਾ ਚਾਹੁੰਦੀ ਹੈ ਤੇ ਮੁਸਲਮਾਨ ਅੰਗਰੇਜ਼ ਨਾਲ ਅਡਰਾ ਗਾਂਡਾ ਸਾਂਡਾ ਕਰਦੇ ਹਨ।

ਅੰਬਾਲੇ ਦੇ ਜ਼ਿਲੇ ਰੋਪੜ ਤੇ ਖਰੜ ਵਲੋਂ ਵੋਟਾਂ ਵਿਚ ਜਿੱਤ ਤੇ ਬਲਦੇਵ ਸਿੰਘ ਜੀ ਦੀ ਹੋਈ ਸੀ ਪਰ ਸ੍ਰ: ਗੁਰਬਖਸ਼ ਸਿੰਘ ਜੀ ਦਾ ਜੋ ਦੂਜੇ ਖੜੇ ਸੀ, ਝਗੜਾ ਚਲਦਾ ਸੀ। ਸਤਿਗੁਰੂ ਜੀ ਪਾਸ ਦੋਵੇਂ ਆਏ ਤੇ ਕਹਿਣ ਵੋਟ ਅਗੋਂ ਸਾਨੂੰ ਦਿਓ। ਸਤਿਗੁਰੂ ਜੀ ਸਮਝਾਇਆ ਤੇ ਸਹੀ, ਪਰ ਉਹ ਟਿਕੇ ਨਾ। ਤਾਂ ਸਤਿਗੁਰੂ ਜੀ ਦੋਹਾਂ ਨੂੰ ਵੋਟ ਨਾ ਦੇਣ ਦਾ ਨਾਮਧਾਰੀਆਂ ਨੂੰ ਹੁਕਮ ਸਤਿਜੁਗ ਤੇ ਛਪਵਾ ਦਿਤਾ ਤੇ ਕਿਹਾ, ਜੇ ਅਸੀਂ ਇਕ ਵਲ ਵੋਟ ਦੇਈਏ ਤਾਂ ਝਗੜੇ ਦੇ ਸਾਥੀ ਬਣਦੇ ਹਾਂ।

ਸਤਿਗੁਰੂ ਜੀ ਆਪਣਾ ਜਪੁ ਪ੍ਰਯੋਗ ਪਹਿਲੀ ਸਉਣ ਤੋਂ ਭੈਣੀ ਸਾਹਿਬ ਅਰੰਭਿਆ। ਪਿਛਲੀ ਰਾਤੇ ਉਠ ਜੰਗਲ ਹੋ, ਦਾਤਣ ਇਸ਼ਨਾਨ ਕਰ ਸਦਾ ਵਾਲੀ ਸਿਲ ਸਫੈਦ ਸੰਗਮਰਮਰ ਦੀ ਤੇ ਚੌਂਕੜਾ ਲਾ ਸਾਹਵੇਂ ਜੋਤ ਘਿਓ ਦੀ ਜਲਦੀ ਸੱਜੇ ਹੱਥ ਮਾਲਾ ਫਿਰਦੀ, ਖੱਬੇ ਹੱਥ ਨਾਲ ਧੂਪ ਕੋਲਿਆਂ ਤੇ ਪਾਉਂਦੇ ਦੋ ਘੰਟੇ ਸਵਾਸ ਸਵਾਸ ਰਸ ਨਾਲ ਅੱਖਾਂ ਖੋਲ੍ਹ ਸਿੱਧੇ ਸਾਵਧਾਨ ਬੈਠਦੇ ਤੇ ਭਜਨ ਦਾ ਬਾਹਰ ਭੀ ਹੁੰਦੇ ਦਾ ਕਦੇ ਰਸ ਸੁਣਾਈ ਦੇਂਦਾ। ਭਾਈ ਵਜ਼ੀਰ ਸਿੰਘ ਜੀ, ਮੁਹਕਮ ਸਿੰਘ ਜੀ ਪਟੜੀ ਝਾੜੂ ਦੇ ਧੋਣ, ਖਾਈ ਦਵਾਲੇ ਵਾਲੀ ਜਲ ਨਾਲ ਭਰਨ, ਜੋਤ ਧੂਪ ਦੀ ਸੇਵਾ ਕਰਦੇ, ਸਤਿਗੁਰੂ ਜੀ ਆਸਾ ਦੀ ਵਾਰ ਦੀਵਾਨ ਵਿਚ ਆ ਸੁਣਦੇ,ਚੰਡੀ ਦੀ ਵਾਰ ਦੇ ਬਾਦ ਹੀ ਸਦਾ ਬੋਲਦੇ। ਸਭ ਸਾਧ ਭੀ ਆਪੋ ਆਪਣੇ ਪਾਠ ਭਜਨ ਦਾ ਨੇਮ ਕਰਦੇ। ਜਲ ਪ੍ਰਸ਼ਾਦੇ ਸੈਰ ਆਰਾਮ ਦਾ ਵਕਤ ਵੰਡ ਦਿੱਤਾ। ਪਾਠ ਆਦਿ ਗਰੰਥ ਤੇ ਦਸਮ ਦਾ ਕਰਦੇ ਸਤਿਗੁਰੂ ਜੀ ਤੇ ਸਾਧ ਰਲ ਕੇ। ਕਥਾ

ਧਾਰਸ ਭਾਗ ਦੀ ਕਰਦੇ, ਸ਼ਬਦ-ਵਿਚਾਰ ਤੇ ਸੰਤ ਮੰਡਲੀ ਮਿਲ ਬੈਠਦੀ ਰੋਜ਼। ਸਤਿਗੁਰੂ ਜੀ ਹੁਕਮ ਸਤਿਜੁਗ ਤੇ ਲਿਖਾਇਆ ਕਿ ਸਾਧ ਸੰਗਤ ਘਿਓ ਘਰ ਦਾ ਹਵਨ ਵਾਸਤੇ ੫ ਭਾਦਰੋਂ ਤੱਕ ਲਿਆਵੇ ਤੇ ਪਾਠ ਸਰਲ ਕਰੇ ਜੋ ਕਰ ਸਕਦਾ ਹੋਵੇ। ਆਦਿ ਜਾਂ ਦਸਮ ਗ੍ਰੰਥ ਦਾ। ਤੇ ਜੋ ਇਸ ਨੇਮ ਵਿਚ ਪ੍ਰੇਮ ਨਾਲ ਰਲਣਾ ਚਾਹਵੇ ਆਵੇ। ਮੈਂ ਭੀ ਸਤਿਜੁਗ ਤੋਂ ਪੜ੍ਹ ੧੧ ਸਉਣ ਭੈਣੀ ਸਾਹਿਬ ਪੁਜਾ, ਵੇਖਿਆ, ਰਾਮਸਰ ਵਲੇ ਨੇਮ ਵਿਚ ਲਗੇ ਸਾਧੂ ਤੇ ਡੇਰੇ ਵਲ ਦੇ ਆਪੋ ਵਿਚ ਗਲ ਭੀ ਘੱਟ ਕਰਦੇ ਤੇ ਖਾਸ ਲੋੜ ਬਿਨਾਂ ਏਧਰ ਓਧਰ ਨਾ ਫਿਰਦੇ। ਸਭ ਦੇ ਹੱਥ ਮਾਲਾ ਫੜੀ ਤੇ ਰਸਨਾ ਭਜਨ ਕਰਦੀ ਸੀ ਤੇ ਜਲ ਪ੍ਰਸ਼ਾਦਿ ਆਦਿ ਦਾ ਭੀ ਪ੍ਰਬੰਧ ਭੈਣੀ ਸਾਹਿਬ ਤੇ ਰਾਮਸਰ ਸਾਹਿਬ ਦੀ ਸੰਗਤ ਦਾ ਵਖ ਵਖ ਭੁਗਤਦਾ ਸੀ। ਸਤਿਗੁਰੂ ਜੀ ਸਤਿਜੁਗ ਤੇ ਸਾਧ ਸੰਗਤ ਜੋਗ ਸੱਦਾ ਦਿੱਤਾ, ਜੋ ਜੋ ਸੇਵਾ ਕਿਸੇ ਤੋਂ ਹੋ ਸਕੇ, ਕਰੇ। ਅਸਾਂ ਹਵਨ ਜੱਗ ਅਰੰਭਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ, ਤੇ ਦੇਸ਼ ਤੇ ਗਊ ਗਰੀਬ ਦੇ ਭਲੇ ਹਿੱਤ। ਬਹੁਤ ਸੰਤ ਸਾਧ ਆਏ, ਅਮੀਰ ਫਕੀਰ, ਦਾਨੇ ਮਸਤਾਨੇ, ਗ੍ਰਹਿਸਤੀ ਵਿਰਕਤੀ ਆਏ। ਘਿਓ ਆਇਆ ਤਨ ਮਨ ਧਨ ਦੀ ਜੋ ਸੇਵਾ ਸਰੀ ਪੰਥ ਨੇ ਹਿੱਸਾ ਪਾਇਆ। ਤੇ ਰਾਮਸਰ ਦਾ ਦਵਾਲਾ ਸੱਚ ਖੰਡ ਗਹਿਮਾ-ਗਹਿਮ ਵਸਾਇਆ। ਅਖੀਰ ਸਉਣ ਸਤਿਗੁਰੂ ਜੀ ਪੰਥ ਵਿਚੋਂ ਆਦਿ ਤੇ ਦਸਮ ਗਰੰਥ ਦੇ ਪਾਠੀ ਸਰਲ ਤੇ ਸੁਧ ਗੁਰਬਾਣੀ ਪੜ੍ਹਨ ਵਾਲੇ ਹਜ਼ਾਰ ਸਿੱਖ ਦੀ ਮੰਗ ਕੀਤੀ। ਤੇ ਕਿਹਾ, ਜੋ ਹਿੱਸਾ ਕਿਸੇ ਤੋਂ ਸਰਦਾ ਏ ਧਰਮ ਕਿਰਤ ਤੋਂ ਆ ਪਾਵੇ ਤੇ ਸਤਿਜੁਗ ਨੇ ਛਪਵਾਇਆ ਘਰ ਦਾ ਘਿਓ ਤਸੱਲੀ ਵਾਲਾ ਲਿਆਵੇ।

## *ਪਿਆਰ ਕਮਾਈ ਦਾ ਮੁਲ*

ਇਕ ਮਜ਼ਹਬੀ ਮਸਤਾਨਾ ਮਾਲਵੇ ਦਾ ਰਤਨ ਸਿੰਘ ਪਿੰਡ ਰਸੂਲਪੁਰ ਦਾ ਆਇਆ। ਤੇ ਮਾਸਟਰ ਬਲਵੰਤ ਸਿੰਘ ਜੀ ਨੂੰ ਉਸ ਪੰਜ ਰੁਪਏ ਦੇ ਕਿਹਾ, ਮੈਂ ਕਣਕ ਦੀਆਂ ਵਾਢੀਆਂ ਕਰ ਪੰਜ ਕਿਸੇ ਦੇ ਦੇਣੇ ਸੀ ਸੋ ਦਿੱਤੇ ਹਨ। ਤੇ ਦਿਨ੍ਹਾਂ ਦਾ ਤੁਸੀਂ ਮੇਰੇ ਗਰੀਬ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਇਕ ਗੁਰੂ ਗ੍ਰੰਥ ਸਾਹਿਬ ਦਾ ਭੋਗ ਪਵਾ ਦਿਓ। ਸਤਿਗੁਰੂ ਜੀ ਭੀ ਓਸੇ ਵਕਤ ਆ ਖੜੇ ਤੇ ਦੇਖਿਆ, ਉਸ ਦੀ ਪੈਰੀਂ ਜੋੜਾ ਨਹੀਂ, ਕਛਹਿਰੇ ਪਾਟੇ ਹੋਏ ਹਨ ਤੇ ਕੋਈ ਬਸਤਰ ਕੋਲ ਨਹੀਂ। ਰੰਗ ਕਾਲਾ ਹੈ ਪਰ ਬੜਾ ਬੇਫਿਕਰ ਤੇ ਮਸਤ ਹੈ। ਸਤਿਗੁਰੂ ਜੀ ਕਿਹਾ, ਮਸਤਾਨਿਆ ਤੇਰੇ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਰੰਭੇ ਯਗ ਤੇ ਹਵਨ ਪਾਠਾਂ ਵਿਚ ਇਹ ਪੁਜ ਗਏ। ਪਰ ਤੂੰ ਕੋਲ ਹੀ ਰੱਖ ਜੋੜੇ ਬਸਤਰ ਤੇ ਵਰਤ ਲਈਂ ਤਾਂ ਮਸਤਾਨੇ ਕਿਹਾ, ਨਾ ਸੱਚੇ ਪਾਤਸ਼ਾਹੋ, ਮੇਰਾ ਭੀ ਉਸ ਗਾਲ੍ਹੜ ਦੇ ਪਿੰਡਾ ਭਿਉਂ ਘੱਟੇ ਵਿਚ ਲੋਟ ਕੇ ਰਾਮ ਚੰਦਰ ਜੀ ਦੇ ਪੁਲ ਵਿਚ ਹਿੱਸਾ ਪਾਉਣ ਵਾਂਗੂ ਹਿੱਸਾ ਪਾ ਲਵੋ ਮੇਰਾ ਸੀਰ ਨਾ ਨਿਖੇੜੋ। ਤੇ ਕਿਹੋ ਸੂ ਜਿਵੇਂ ਯੂਸਫ ਦੀ ਵਿਕਰੀ ਵੇਲੇ ਇਕ ਮਾਈ ਨੇ ਕਿਹਾ ਸੀ, ਕਹਿ ਮਸਤਾਨਾ ਜਿਵੇਂ ਹੱਥਾਂ ਦੀਆਂ ਦੋਹਾਂ ਮੁਠਾਂ ਨਾਲ ਘੁਟ ਘੁਟ ਸਾਜ ਵਜਾ ਸ਼ਬਦ ਸਦਾ ਪੜ੍ਹਦਾ ਸੀ, ਪੜ੍ਹਨ ਲਗ ਪਿਆ। ਤਿਵੇਂ ਵਡਿਆਂ ਨਾਲ ਨਾ ਰੀਸ ਕੋਈ, ਬਿਤ ਆਪਣੇ ਦੀ ਛਾਲ ਲਾਇ ਕੇ ਤੇ। ਪੈਰ ਉਨ੍ਹਾਂ ਦੇ ਪੰਧ ਮੈਂ ਰਖਦਾ ਹਾਂ,

ਇਹ ਸੁਣ ਸਤਿਗੁਰੂ ਜੀ ਮਾਸਟਰ ਜੀ ਨੂੰ ਕਿਹਾ, ਪੰਜ ਰਖ ਲਵੋ। ਇਹੋ ਜਿਹਿਆਂ ਦੀ ਕਮਾਈ ਵਾਲੇ ਪਦਾਰਥ ਪਾਰੋਂ ਇਹ ਗੁਰੂ ਕਾ ਲੰਗਰ ਚਲਦਾ ਹੈ ਤੇ "ਨਿਖੁਟਿ ਨ ਜਾਈ ਮੂਲਿ

ਅਤੁਲ ਭੰਡਾਰਿਆ ॥" ਵਾਕ ਸਫਲਾ ਹੁੰਦਾ ਹੈ। ਤੇ ਸਾਡਾ ਹਰ ਪ੍ਰਸੰਗ ਅਰੰਭਿਆ ਸਫਲ ਹੁੰਦਾ ਹੈ। ਮਸਤਾਨੇ ਝਟ ਕੁ ਹੱਥਾਂ ਦਾ ਸਾਜ਼ ਵਜਾ ਕੇ ਇਹ ਸਤਰਾਂ ਪੜ੍ਹ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਕਿਹਾ, ਮਸਤਾਨਿਆ ਤੂੰ ਯੂਸਫ ਦੀ ਵਿਕਰੀ ਵਾਲੀ ਗਲ ਤੇ ਸੁਣਾ ਜੇ ਸਾਰੀ ਆਉਂਦੀ ਊ । ਤਾਂ ਮਸਤਾਨਾ ਮੁੜ ਉਵੇਂ ਹੱਥਾਂ ਦੀ ਬੀਨ ਵਜਾ ਪੜ੍ਹਨ ਲਗ ਪਿਆ। ਕਵਿਤਾ ਏ "ਜਿਵੇਂ ਆਖਦੇ ਨੇ ਯੂਸਫ ਵਿਕਰੀ ਤੇ ਜਦੋਂ ਧਨੀਆਂ ਨੇ ਭੀੜ ਲਾਈ ਹੈ ਸੀ। ਅੱਟੀ ਸੂਤ ਦੀ ਲੈ ਇਕ ਮਾਈ ਬੁੱਢੀ ਉਹ ਵੀ ਯੂਸਫ ਖਰੀਦਣੇ ਆਈ ਹੈ ਸੀ। ਨਹੀਉਂ ਵਿਹਦੇ ਤੋਂ ਆਵਣਾ ਮਾਈ ਯੂਸਫ ਉਹਨੂੰ ਕਿਸੇ ਨੇ ਹੱਸ ਅਲਾਈ ਹੈ ਸੀ। ਗਾਹਕਾਂ ਓਹਦਿਆਂ ਵਿਚ ਤਾਂ ਗਿਣੀ ਜਾਸਾਂ, ਏਨਾਂ ਆਖ ਕੇ ਝੱਲ੍ਹ ਪਈ ਮਾਈ ਹੈ ਸੀ। ' ਤਿਵੇਂ ਵਡਿਆਂ ਨਾਲ ਨਹੀਂ ਰੀਸ ਕੋਈ ਬਿਡ ਆਪਣੇ ਦੀ ਛਾਲ ਲਾਇਕੇ ਤੇ। ਪੈਰ ਉਨ੍ਹਾਂ ਦੇ ਪੰਧ ਮੈਂ ਰਖਦਾ ਹਾਂ, ਨਾਰੀ ਤੁਧ ਦੇ ਹਥ ਫੜਾਇਕੇ ਤੇ।" ਸਤਿਗੁਰੂ ਜੀ ਦੇ ਨੇਤ੍ਰ ਜਲ ਨਾਲ ਭਰ ਗਏ ਤੇ ਕਿਹਾ, ਮਸਤਾਨਿਆ, ਤੂੰ ਇਹ ਤੁਕਾਂ ਕਿਵੇਂ ਤੇ ਕਿਥੋਂ ਯਾਦ ਕੀਤੀਆਂ ਹਨ ? ਤੂੰ ਤਾਂ ਅਨਪੜ੍ਹ ਹੈਂ ? ਤਾਂ ਮਸਤਾਨੇ ਕਿਹਾ, ਆਪ ਦੇ ਇਕ ਸਿੱਖ ਤੋਂ ਇਕ ਦੋ ਵਾਰੀ ਸੰਤ ਅੰਕ ਵਿਚੋਂ ਸਾਖੀ ਸੁਣੀ ਸੀ ਤੇ ਕੰਠ ਹੋ ਗਈਆਂ ਹਨ। ਮਾਸਟਰ ਬਲਵੰਤ ਸਿੰਘ ਜੀ ਨੇ ਕਿਹਾ, ਸੱਚੇ ਪਾਤਿਸ਼ਾਹੋ, ਸੰਤ ਅੰਕ ਵਿਚੋਂ ਤਰੁਨ ਸਿੰਘ ਵਹਿਮੀ ਨੇ ਮੀਰਾਂ ਸਿੰਘ ਜੰਡੂਵਾਲੇ ਦੀ ਸਾਖੀ ਵਿਚ ਸਾਧ ਨੂੰ ਸਿੱਖਣੀ ਦੇਣ ਸਮੇਂ ਇਹ ਕਿਹਾ ਹੈ :- "ਤਿਵੇਂ ਵਡਿਆਂ ਨਾਲ ਨਹੀਂ ਰੀਸ ਕੋਈ।" ਤਾਂ ਸਤਿਗੁਰੂ ਜੀ ਕਿਹਾ, ਕਿਸੇ ਪ੍ਰੇਮੀ ਦੀ ਕਥਾ ਹੋਵੇ ਤੇ ਪ੍ਰੇਮ ਵਿਚ ਭਿਜਾ ਕਵੀ ਲਿਖੇ ਤੇ ਕੋਈ ਪ੍ਰੇਮੀ ਪੜ੍ਹੇ ਜਾਂ ਸੁਣੇ ਤਾਂ ਠੀਕ ਹੀ ਉਹ ਕਥਾ ਤੇ ਤੁਕਾਂ ਸੁਤੇ ਸੁਣਨ ਵਾਲੇ ਪ੍ਰੇਮੀ ਨੂੰ ਕੰਠ ਹੋ ਜਾਂਦੀਆਂ ਹਨ। ਮਸਤਾਨੇ ਸੱਚ ਆਖਿਆ ਹੈ ਮੈਨੂੰ ਸਭੇ ਗੁਣ ਇਸੇ ਤਰ੍ਹਾਂ ਹੀ ਸੁਤੇ ਪ੍ਰਾਪਤ ਹੋਏ ਨੇ ਤੇ ਕਿਹੋ ਨੇ ਪ੍ਰੇਮੀ ਕਵੀ ਆਪ ਅਮਰ ਹੋ ਕਈ ਪ੍ਰੇਮੀਆਂ ਨੂੰ ਵੀ ਇਸੇ ਤਰ੍ਹਾਂ ਪ੍ਰੇਮੀ ਬਣਾ ਅਮਰ ਕਰ ਜਾਂਦੇ ਹਨ। ਜਿਵੇਂ ਐਸੀਆਂ ਵਾਰਤਾਵਾਂ ਲਿਖ ਵਹਿਮੀ ਨੇ ਕੀਤਾ ਹੈ।

ਸਤਿਗੁਰੂ ਜੀ ਢੋਲਕ ਸਹਿਜ ਦੀ ਨਾਲ ਸ਼ਬਦ ਪੜ੍ਹਦੇ ਦੇਖ ਮੈਂ ਅਰਜ਼ ਕੀਤੀ ਆਪ ਤਾਂ ਬੜੇ ਸਹਿਜ ਨਾਲ ਸ਼ਬਦ ਪੜ੍ਹਦੇ ਹੋ। ਜਥੇਦਾਰ ਬੜੀ ਕਾਹਲ ਵਿਚ ਪੈ ਪੜ੍ਹਦੇ ਹਨ। ਤਾਂ ਸਤਿਗੁਰੂ ਜੀ ਢੋਲਕ ਵਜਾ ਸ਼ਬਦ ਪੜ੍ਹਿਆ, 'ਮੈਂ ਪੇਖਿਓਰੀ ਊਚਾ ਮੋਹਨੁ ਸਭ ਤੇ ਊਚਾ' ਤੇ ਮੈਨੂੰ ਕਿਹੋ ਨੇ-ਮੈਂ ਤੇ ਕਿੰਨੇ ਸਾਲਾਂ ਦਾ ਕਹਿ ਰਿਹਾ ਹਾਂ "ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥" ਗੁਰਵਾਕ ਵਰਤੋ। ਪਰ ਮੰਨਦਾ ਕੋਈ ਨਹੀਂ। ਹੁਣ ਮੈਂ ਮੱਥਾ ਨਹੀਂ ਮਾਰਨਾ। ਆਪ ਸਭ ਕੁਝ ਕਰ ਦਸਣਾ ਹੈ। ਪੁਰਾਣੇ ਸਾਧੂ ਸ਼ਬਦ ਦੀ ਤੁਕ ਲੈ ਰਸ ਵਿਚ ਪੈ ਢੋਲਕ ਵਜਾਂਦੇ ਸੀ, ਹੁਣ ਢੋਲਕ ਚੋਂ ਰਸ ਕਢਦੇ ਹਨ। ਉਹ ਸਾਧੂ "ਰਾਮ ਰਮਤ ਮਤਿ ਪਰਗਟੀ ਆਈ ॥" ਦੇ ਸਵਾਦ ਵਿਚ ਵਰਤਦੇ ਸੀ।

ਇਕ ਤਰਕਾਲਾਂ ਵੇਲੇ ਸ਼ਹੀਦੀ ਬੁੰਗੇ ਤੇ ਤਪ ਸਥਾਨ ਵਿਚਾਲੇ ਸ਼ਬਦ ਹੁੰਦੇ ਸਮੇਂ ਤੰਬੀਵਾਲਾ ਆ ਦੀਵਾਨ ਵਿਚ ਬੈਠਾ ਦੂਰੋਂ ਆਵਾਜ਼ਾ ਸੁਣ। ਪਹਿਰੇ ਵਾਲੇ ਉਠਾ ਟੋਰ ਦਿੱਤਾ। ਸਤਿਗੁਰੂ ਜੀ ਅਗਲੇ ਰੋਜ਼ ਆਸਾ ਦੀ ਵਾਰ ਦੇ ਬਾਅਦ ਸ਼ਬਦ-ਵਿਚਾਰ ਸਮੇਂ ਸਾਧਾਂ ਵਿਚ ਬੈਠਿਆਂ ਬਚਨ ਕੀਤਾ, ਤਰਕਾਲੀਂ ਤੰਬੀ ਵਾਲੇ ਨੂੰ ਸ਼ਬਦ ਹੁੰਦੇ ਚੋਂ ਪਹਿਰੂ ਨੇ ਉਠਾ ਟੋਰਿਆ ਸੀ, ਹਉਕਾ ਭਰ ਕਿਹੋ ਨੇ, ਮੈਨੂੰ ਬੜਾ ਦੁਖ ਹੋਇਆ ਸੀ। ਨੇਮ ਬੱਧਿ ਕਰ ਨਹੀਂ ਬੋਲਿਆ ਸਾਂ। ਚਾਹੀਦਾ ਏ ਓਮੀ ਸ਼ਬਦ ਸੁਣਨ ਆਏ ਨੂੰ ਅਡੋਲ ਪਹਿਰੂ ਸ਼ਬਦ ਦੀ ਸਮਾਪਤੀ ਬਾਅਦ ਤੋਰ ਦੇਵੇ, ਪਰ ਆਏ ਨੂੰ ਵਾਂਝਿਆ ਨਾ ਕਰੇ। ਫੇਰ ਏਸੇ ਜੁਗਤ ਹੁੰਦਾ ਰਿਹਾ। ਰੋਜ਼ ੯ ਵਜੇ ਸਵੇਰੇ ਸਾਧਾਂ ਨੂੰ ਜੁੜਨ ਬੈਠਣ ਸ਼ਬਦ-ਵਿਚਾਰ

ਤੇ ਵਿਰਥਾ ਦੱਸਣ ਦਾ ਹੁਕਮ ਸੀ। ਤੂੰਹੀ ਤੂੰਹੀਂ ਮਸਤਾਨੇ ਹਰਨਾਮ ਸਿੰਘ ਰੱੜਾਪੁਰ ਜ਼ਿਲਾ ਅੰਮ੍ਰਿਤਸਰ ਦੇ ਅਰਜ਼ ਕੀਤੀ ਮੈਨੂੰ ਨੀਂਦ ਸਤਾਂਦੀ ਹੈ। ਤਾਂ ਸਤਿਗੁਰੂ ਜੀ ਕਿਹਾ, ਤੂੰ ਤੇ ਨੀਂਦ ਤੇ ਆਪ ਚੜ੍ਹ ਸਕਦਾ ਹੈਂ, ਤੈਥੋਂ ਨੀਂਦ ਕੀ ਲੈਣਾ ਹੈ। ਭਾਵ ਇਹ ਸੀ ਕਿ ਇਹ ਰਾਤ ਦਿਨ ਸੇਵਾ ਤੇ ਭਜਨ ਬਾਣੀ ਤੇ ਵਰਨੀ ਦੀ ਰੌਲ ਵਿਚ ਲੱਗਾ ਪਲ ਭੀ ਨਹੀਂ ਸੀ ਸੌਂਦਾ। ਜਦ ਨੀਂਦ ਦਾ ਜ਼ੋਰ ਪੈਂਦਾ ਤੇ ਇਹ ਉਠ ਭਜਦਾ ਤੂੰਹੀਂ ਤੂੰਹੀਂ ਕਰਦਾ, ਕਈ ਬੋਲੇ ਉਚੀ ਉਚੀ ਕਰਦਾ। ਰਸਤ ਜੋ ਮਿਲਦੀ ਛਕ ਮਸਤ ਮਗਨ ਰਹਿੰਦਾ, ਬਿਰਥਾ ਬੋਲਦਾ ਨਾ। ਕਈ ਬੋਲੇ ਇਸ ਦੇ ਸੱਚੇ ਹੁੰਦੇ, ਤਦ ਸਮਝ ਆਉਂਦੀ।

ਕਪੂਰ ਸਿੰਘ ਡੁਗਰੀ ਜ਼ਿਲਾ ਸਿਆਲਕੋਟ ਦਾ ਸੁਨਿਆਰਾ ਦਸ ਜਮਾਤਾਂ ਪੜ੍ਹਿਆ ਹੋਇਆ ਨੌਕਰੀ ਛੱਡ ਆਇਆ। ਹਾਕਮ ਉਸ ਨੂੰ ਪੁਛਿਆ ਤੂੰ ਬਾਣਾ ਬਦਲ ਲਏਂਗਾ। ਇਸ ਕਿਹਾ ਨਹੀਂ ਬਦਲਾਂਗਾ, ਮੈਂ ਕੂਕਾ ਹਾਂ। ਉਸ ਕਿਹਾ, ਤੂੰ ਸਾਡੇ ਕੰਮ ਦਾ ਨਹੀਂ ਤੇ ਇਸ ਨੇਮ ਵਿਚ ਆ ਅੰਮ੍ਰਿਤ ਛਕ ਲਗਾ। ਇਸ ਦੇ ਪਿਤਾ ਸੰਤ ਜਗਤ ਸਿੰਘ ਜੀ ਤੋਂ ਕਹਾਇਆ ਕਿ ਇਹ ਗ੍ਰਿਹਸਤੀ ਏ,ਪਿਤਾ, ਚਿੰਤਾ ਕਰਦਾ ਹੈ। ਸਤਿਗੁਰੂ ਜੀ ਪਾਸੋਂ ਆਗਿਆ ਲੈ ਪਿਤਾ ਨਾਲ ਤੋਰ ਦਿੱਤਾ। ਕੁਝ ਦਿਨਾਂ ਬਾਅਦ ਕਪੂਰ ਸਿੰਘ ਫਿਰ ਅੰਮ੍ਰਿਤ ਛੱਕ ਪਾਠਾਂ ਵਰਨੀਆਂ ਦੇ ਪ੍ਰਸੰਗ ਵਿਚ ਆ ਲੱਗਾ ਦੇਖ ਸਤਿਗੁਰੂ ਜੀ ਪੁਛਿਆ, ਤੂੰ ਕਿਵੇਂ ਆ ਗਿਆਂ ? ਤੇਰਾ ਪਿਤਾ ਤਰਲਾ ਕਰ ਲੈ ਗਿਆ ਸੀ। ਕਪੂਰ ਸਿੰਘ ਹੱਥ ਜੋੜ ਦੱਸਿਆ, "ਜਿਸ ਦੇ ਮਾਤਹਿਤ ਨੌਕਰੀ ਕਰਨੀ ਪੈਣੀ ਸੀ, ਉਹ ਸਿਗਰਟ ਦਾ ਧੂੰਆਂ ਜ਼ਰੂਰ ਮੇਰੇ ਵਲ ਘੱਲਣ ਵਾਲਾ ਤੇ ਕੌੜਾ ਬੋਲਣ ਵਾਲਾ ਸੀ। ਮੈਂ ਸੋਚਿਆ ਮਾਇਆ ਦੇ ਲਬ ਨੂੰ ਇਹਦੀ ਦੱਬ ਕਿਉਂ ਸਹਵਾਂ। ਤੇ ਭਜਨ ਬਾਣੀ ਦਾ ਨੇਮ ਕਿਉਂ ਛੱਡਾਂ। ਸੱਚੇ ਪਾਤਿਸ਼ਾਹ! ਮੈਥੋਂ ਸੰਗਤ ਦਾ ਵਿਛੋੜਾ ਭੀ ਨਹੀਂ ਸਹਿਆ ਗਿਆ। ਮੈਂ ਹੋਰ ਕਿਰਤ ਕਰਕੇ ਗ੍ਰਿਹਸਤ ਦਾ ਨਿਰਬਾਹ ਕਰ ਲਵਾਂਗਾ। ਸਤਿਗੁਰੂ ਜੀ ਸੁਣਦਿਆਂ ਕਿਹਾ, ਗੁਰੂ ਕੇ ਸਿੱਖਾਂ ਨੂੰ ਸੁਮਾਰਗ ਦੀ ਸੋਝਾ ਕਿਆ ਆਪੇ ਫੁਰ ਪੈਂਦੀ ਹੈ। ਇਹ ਕਪੂਰ ਸਿੰਘ ਜੀ ਬਟਵਾਰੇ ਬਾਅਦ ਫਗਵਾੜੇ ਦਾਤਣਾਂ ਵੇਚ ਕੇ ਟੱਬਰ ਪਾਲਦੇ ਸੀ। ਸਤਿਗੁਰੂ ਜੀ ਜੀਵਣ ਨਗਰ ਵਿਦਿਆਲੇ ਵਿਚ ਲਿਆ ਮਾਸਟਰ ਲਾਏ ਹਨ। ਬੜੇ ਸਾਂਤਕੀ ਸਾਧੂ ਸੁਧ ਬਿਰਤੀ ਵਾਲੇ ਹਨ।

ਸਤਿਗੁਰੂ ਜੀ ੧੮, ੧੯, ੨੦ ਭਾਦਰੋਂ ਪਾਠ ਸਿੱਖਾਂ ਤੋਂ ਸੁਣੇ ਹਰਿਮੰਦਰ ਵਿਚ, ਤੇ ੨੧ ਨੂੰ ਸਭ ਨੂੰ ਅੰਮ੍ਰਿਤ ਛਕਾ ਸੋਧ ਰਖਾਈ, ਜੁਗਤ ਸਮਝਾਈ ਤੇ ਅਖੰਡ ਪਾਠ ਤੋਰਿਆ। ਨਿਤ ਨਵੇਂ ਆਏ ਸਾਧਾਂ ਨੂੰ ਪਾਠ ਸੁਣ, ਸੋਧ ਰਖਾ ਵਰਨੀ ਵਿਚ ਸ਼ਹੀਦੀ ਬੁੰਗੇ ਲਾਇਆ ਜਾਂਦਾ। ੨੨ ਨੂੰ ਰਾਮਸਰ ਵਿਚੋਂ ਜਲ ਭਰ ਸੀਮਿੰਟ ਦੀ ਬਣਾਈ ਖਾਲੀ ਗੋਲ ਵਿਚ ਤੇ ਹਵਨ ਕੁੰਡ ਵਿਚਾਲੇ ਕਦੇ ਦੇ ਦਵਾਲੇ ਲੋਹੇ ਦਾ ਜੰਗਲਾ ਉਚੇ ਥੜ੍ਹੇ ਤੇ ਬਣਾ ਚੜ੍ਹਦੀ ਤਰਫ ਦੋ ਟੈਂਕੀਆਂ ਜਲ ਤੇ ਘਿਓ ਦੀਆਂ ਭਰ ਉਚੀਆਂ ਟਿਕਾਈਆਂ। ਕਲ੍ਹਾ ਮਰੋੜ ਘਿਓ ਤੇ ਜਲ ਹਵਨ ਕੁੰਡ ਵਿਚ ਪਾਉਣ ਲਈ। ਪਉੜੀਆਂ ਤੋਂ ਚੜ੍ਹ ਟੈਂਕੀਆਂ ਵਿਚ ਘਿਓ ਜਲ ਪਾਉਣ ਦੀ ਜੁਗਤ ਬਣਾਈ। ਇਸ ਸੇਵਾ ਦੀ ਡਿਊਟੀ ਗੰਡਾ ਸਿੰਘ ਮਿਸਤਰੀ ਗੁਜਰਾਂਵਾਲੀਏ ਦੀ, ਤੇ ਉਨ੍ਹਾਂ ਦੇ ਭਰਾ ਹਜ਼ੂਰ ਸਿੰਘ ਜੀ ਦੀ ਸੀ ਰੌਲ ਨਾਲ। ਗੰਡਾ ਸਿੰਘ ਹੁਣ ਦਿੱਲੀ ਹਨ ਤੇ ਹਜ਼ੂਰ ਸਿੰਘ ਜੀ ਆਗਰੇ ਹਨ। ਇਕ ਪੀਪੀ ਦੇ ਦਵਾਲੇ ਸ਼ੀਸ਼ੇ

ਲਾ ਵਿਚ ਜੋਤ ਜਗਾ ਦੋ ਪਾਠੀਆਂ ਦੇ ਪਾਠ ਕਰਨ ਦੀ ਜੁਗਤ ਬਣਾਈ। ਦਸਮ ਜੀ ਦੀ ਲਿਖੀ ਬਾਣੀ ਚੰਡੀ ਦੀ ਵਾਰ ਦੇ ਪਾਠ ਕਰਨ ਜੋਗ।

ਉਤੇ ਛੱਪਰ ਅਗੇ ਨੂੰ ਉਲਾਰਵਾਂ, ਪਿਛੇ ਕਨਾਤ ਉਚੇਚੀ ਸੂਚੀ ਲਖਨਊ ਤੋਂ ਮੰਗਾਈ ਲਵਾਈ ਸੀ। ਗੋਲ ਮੰਦਰ ਚੁਫੇਰੇ ਬੂਹੇ ਰੱਖ ਆਪਣੇ ਬਹਿਣ ਜੋਗ ਸਤਿਗੁਰੂ ਜੀ ਇਸ ਪਾਠ ਪ੍ਰਯੋਗ ਤੋਂ ਪਹਿਲਾਂ ਬਣਾਇਆ ਸੀ। ਉਸ ਦੇ ਉਪਰਲੇ ਛੱਤ ਵਿਚ ਦੋ ਸਰੀਰ ਬੈਠ ਸਕਦੇ ਸਨ ਪਾਠ ਜੋਗ। ਸੰਤ ਬਹਾਦਰ ਸਿੰਘ ਜੀ ਗੁਰੂ ਕੇ ਚੋਰ ਬਰਦਾਰ ਤੇ ਸਰਦਾਰਾ ਸਿੰਘ ਜੀ ਹਕੀਮ ਦੀ ਸੇਵਾ ਹਵਨ ਵਿਚ ਸਮੱਗਰੀ ਤੇ ਨਰੇਲ ਕੜਛ ਨਾਲ ਤੇ ਲਕੜਾਂ ਪਾਣ ਦੀ ਲਾਈ। ਲਕੜਾਂ ਬੇਰੀ ਤੇ ਪਲਾਸ ਦੀਆਂ ਬੀੜ ਵਿਚੋਂ ਮੰਗਾਈਆਂ ਸੀ। ੯੬ ਪਾਠੀਆਂ ਨੂੰ ਸੋਧ ਰਖਵਾ ਸਮਝਾ, ਚੰਡੀ ਦੀ ਵਾਰ ਦੇ ਪਾਠ ਦਾ ਅਰੰਭਕ ਅਰਦਾਸ਼ਾ ਸੰਤ ਬਹਾਦਰ ਸਿੰਘ ਜੀ ਤੋਂ ਸਤਿਗੁਰੂ ਜੀ ਆਪ ਵਿਚ ਥਹੱ ਜੋੜ ਖੜੋ ਕੇ ੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ ਪਾਤਸ਼ਾਹੀ ੧੨ ਵੀਂ ਤੋਂ ਅਰੰਭ ਕਰਵਾ ਗੁਰੂ ਹਰੀ ਸਿੰਘ ਜੀ ਤੱਕ ਕਰਵਾਇਆ ਤੇ ਤੇਰੇ ਭਾਣੇ ਸਰਬੱਤ ਦਾ ਭਲਾ ਆਖ ਮੱਥਾ ਧਰਤੀ ਤੇ ਧਰ ਪਾਠ ਅਰੰਭ ਕਰਵਾਏ। ਦੋ ਦੋ ਘੰਟੇ ਬਾਦ ਪਾਠੀਆਂ ਦੀ ਰੋਲ ਬਦਲਣ ਦਾ ਹੁਕਮ ਕੀਤਾ। ਪਾਠੀ ਪਾਠ ਦੇ ਅਰੰਭ ਸਮੇਂ ਭੀ ਅਰਦਾਸਾ ਕਰਦਾ ਤੇ ਉਠਣ ਵੇਲੇ ਭੀ। ਦੂਜਾ ਪਾਠੀ ਆਇਆ ਭੀ। ਆਪਣੇ ਪਾਸੋਂ ਆਸਣ, ਪਰੂਣੇ, ਗੜਵੇ ਆਪਣੇ ਨਾਲ ਸੋਧ ਦਾ ਹੋ ਆ ਪਾਠ ਦੀ ਏਸੇ ਜੁਗਤ ਆਪਣੀ ਰੋਲ ਅਰੰਭਦਾ। ਜਲ ਵਰਤਣ, ਨਕ ਸਾਫ ਕਰਨ ਆਦਿ ਦੀ ਲੋੜ ਸੇਵਾ ਵਾਸਤੇ ਪਹਿਰੂ ਹਾਜ਼ਰ ਰਹਿੰਦੇ ਸੀ ਤੇ ਜੋ ਜੋਤਾਂ ਘਿਓ ਪੀਪੀਆਂ ਤੇ ਹੋਰ ਲੋੜ ਦਾ ਪਹਿਰਾ ਖਿਆਲ ਨਾਲ ਦੇਂਦੇ ਸੀ ਲੋੜ ਤੇ ਜੋਗ ਵਕਤ-ਵੰਡ ਦਾ ਵੇਰਵਾ ਛਾਪ ਪ੍ਰੈੱਸ ਤੋਂ ਹਰ ਰਸਤੇ, ਜਗ੍ਹਾ ਤੇ, ਪਾਠੀਆਂ ਤੇ ਸੇਵਕਾਂ ਜੋਗ ਲਾਇਆ ਹੋਇਆ ਸੀ। ਸਮੱਗਰੀ ਦੀਆਂ ਵਸਤਾਂ ਲੁਧਿਆਣੇ ਤੋਂ ਮੰਗਾਵਾ ਆਪ ਕੁਟ ਬਣਵਾਈ ਸੀ। ਲਕੜਾਂ ਧੋ ਝਾੜ ਕੁੰਡ ਵਿਚ ਪਾਉਂਦੇ ਸੀ। ਮਾਈਆਂ ਬੀਬੀਆਂ ਭੈਣੀ ਸਾਹਿਬ ਤਬੇਲੇ ਵਿਚ ਸੋਧ ਰਖ ਸਫੈਦ ਬਸਤਰ ਪਹਿਨ ਵਖ ਨੇਮ ਘਿਓ ਦੀ ਜੋਤ ਜਗਾ ਭਜਨ ਦੀ ਵਰਨੀ ਅਰੰਭੀ, ਅਰਦਾਸਾ ਕਰ। ਲੰਗਰ ਮਾਈਆਂ ਦਾ ਭੈਣੀ ਸਾਹਿਬ ਵਖ ਰਿਹਾ ਤੇ ਰਾਮਸਰ ਵਾਲੇ ਸਭ ਪਾਠੀਆਂ ਪਹਿਰੂਆਂ ਸੇਵਕਾਂ ਦਾ ਰਾਮਸਰ ਹੀ ਬੋਹੜ ਪਿਪਲਾਂ ਤਲੇ ਵਰਤਦਾ। ਸਤਿਗੁਰੂ ਜੀ ਤੇ ਦੋਵੇਂ ਗੁਰੂ ਕੇ ਸਹਿਬਜ਼ਾਦੇ ਕਮਰ-ਕੱਸੇ ਕਰ ਸੇਵਾ ਕਰਦੇ ਲੰਗਰ ਵਰਤਾਉਣ ਦੀ। ਮਾਤਾ ਜੀਉਣ ਕੋਰ ਤੇ ਫਤਹਿ ਕੋਰ ਜੀ, ਸਾਹਿਬਜ਼ਾਦੇ ਸਾਧ ਸੰਗਤ ਦੇ ਭਾਂਡੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਮਾਂਜਦੇ। ਸਤਿਜੁਗ ਤੇ ਸਭ ਸਮਾਂ ਅਰੰਭ ਤੋਂ ਲੈ ਨਾਲੋ ਨਾਲ ਸੰਤ ਇੰਦਰ ਸਿੰਘ ਜੀ ਰਸ ਭਰ ਛਾਪੀ ਜਾਂਦੇ ਤੇ ਹੋਰ ਅਖਬਾਰਾਂ ਵਾਲੇ ਸਤਿਜੁਗ ਤੋਂ ਪੜ੍ਹ ਯਗ ਹਵਨ ਅਰੰਭੇ ਦੀ ਸੋਭਾ ਚਰਚਾ ਛਾਪਦੇ।

ਸਵਾਏ ਸਿੰਘ-ਸਭੀਆਂ ਦੇ ਸਭ ਸਨਤਾਨ ਧਰਮੀ ਭੈਣੀ ਸਾਹਿਬ ਪੁਜ, ਸਾਧ ਸੰਗਤ ਦਾ ਦਰਸ਼ਨ ਕਰਦੇ। ਤੇ ਹਵਨ ਦਾ ਨਜ਼ਾਰਾ ਤਕਦੇ। ਆਏ ਦੀ ਸੇਵਾ ਕਰਨ ਦਾ ਤੇ ਭੈਣੀ ਸਾਹਿਬ ਵਲ ਡੇਰਾ ਰਖਣ ਦਾ ਹੁਕਮ ਸੀ। ਮਿਲਾਪ ਅਖਬਾਰ ਦੇ ਐਡੀਟਰ ਮਹਾਸ਼ਾ ਖੁਸ਼ਹਾਲ ਚੰਦ ਜੀ ਨਾਲ ਹੋਰ ਕਈ ਸਨਾਤਨ-ਧਰਮੀ ਇਕ ਦਿਨ ਆਏ, ਸਤਿਗੁਰੂ ਜੀ, ਸਾਧ ਸੰਗਤ ਤੇ ਹਵਨ ਹੁੰਦੇ ਦੇ ਦਰਸ਼ਨ ਕਰ ਬਾਣੀ ਦੇ ਪਾਠ ਦੀ ਧੁਨੀ ਸੁਣ ਨਮਸਕਾਰ ਕਰ ਕਿਹਾ, ਕਿਤੇ ਗ੍ਰੰਥਾਂ ਵਿਚੋਂ ਪੜ੍ਹਦੇ ਸੁਣਦੇ

ਸਾਂ ਕਿ ਰਾਮ ਜੀ ਤੇ ਕ੍ਰਿਸ਼ਨ ਜੀ ਸਮੇਂ ਤੇ ਦਸਮ ਜੀ ਸਮੇਂ ਵੇਦ ਪਾਠ ਹੋ ਹਵਨ ਦਾ ਠਾਠ ਹੋਇਆ ਸੀ। ਪਰ ਇਸ ਸਮੇਂ ਭੈਣੀ ਸਾਹਿਬ ਸੌ ਨਜ਼ਾਰਾ ਅਜ ਅੱਖਾਂ ਨੇ ਵੇਖ ਜਾਣਿਆ ਹੈ ਕਿ ਪੁਰਾਤਨ ਸਨਾਤਨ ਰੀਤ ਵਿਚ ਆਪਣੇ ਪਿਆਰੇ ਧਰਮ ਦੀ ਕੈਸੀ ਪ੍ਰੀਤ ਹੁੰਦੀ ਸੀ। ਸਾਡੇ ਧੰਨ ਭਾਗ ਜੋ ਇਹ ਨਜ਼ਾਰਾ ਅੱਖਾਂ ਨੂੰ ਦੇਖਣਾ ਨਸੀਬ ਹੋਇਆ ਹੈ।

ਇਕ ਦਿਨ ਇਕ ਸਿੱਖ ਪਾਸ ਪਊਏ ਨਾ ਸੀ ਤੇ ਪੈਰ ਧੋ ਆਸਣ ਤੇ ਬਹਿਣ ਦੀ ਬਿਧ ਸੋਚ ਰਿਹਾ ਸੀ। ਸਤਿਗੁਰੂ ਜੀ ਰੋਜ਼ ਦੋ ਚਾਰ ਵਾਰੀ ਹਵਨ ਅਸਥਾਨ ਵਲ ਧਿਆਨ ਲਈ ਜਾਂਦੇ ਸਮੇਂ ਉਸ ਸਿੱਖ ਨੂੰ ਦੂਜੇ ਸਿੱਖ ਦੇ ਪਊਏ ਲਿਆ ਦੇ ਆਪ ਕਿਹਾ, ਸੰਤ ਜੀ ਇਨ੍ਹਾਂ ਨਾਲ ਚਰਨ ਧੋਵੋ ਆਸਣ ਤੇ ਬੈਠੋ ਤੇ ਅਗਲੇ ਰੋਜ਼ ਸਭ ਸਾਧਾਂ ਜੋਗ ਕਥਾ ਸਤਿਗੁਰੂ ਬਿਲਾਸ ਦੀ ਕਰਦਿਆਂ ਸਮੇਂ ਆਪ ਨੇ ਕਿਹਾ, ਜਿਸ ਸਿੱਖ ਨੂੰ ਜਿਸ ਵਸਤ ਦੀ ਲੋੜ ਹੋਵੇ, ਉਹ ਸੇਵਕਾਂ ਗੁਰੂ ਕੇ ਪਹਿਰੂਆਂ ਨੂੰ ਦੱਸੇ ਤੇ ਬੇਫਿਕਰ ਹੋ ਕੇ ਪਾਠ ਵਿਚ ਰਹਵੇ। ਇਹ ਮਰਯਾਦਾ ਸਾਰੇ ਹਵਨ ਯਗ ਦੇ ਸਮੇਂ ਰਹੀ ਸਿੱਖਾਂ ਜੋਗ ਤੇ ਸਤਿਗੁਰੂ ਜੀ ਦੇ ਪਾਠੀਆਂ ਨਾਲ ਪ੍ਰੇਮ ਦਾ ਪਤਾ ਲਗਾ ਕਿ ਸਤਿਗੁਰੂ ਜੋ ਕਿਸੇ ਲੋੜ ਸੇਵਾ ਵਲੋਂ ਸਿੱਖਾਂ ਨਾਲ ਫਰਕ ਨਹੀਂ ਵਰਤਦੇ।

## ਸੇਵਾ ਦੀ ਜਾਚ

ਇਕ ਦਿਨ ਇਕ ਸਿੱਖ ਸਾਹਿਬਜ਼ਾਦਿਆਂ ਗੁਰੂ ਕਿਆਂ ਨੂੰ ਸੰਗਤ ਦੇ ਭਾਂਡੇ ਮਾਂਜਦੇ ਦੇਖਕੇ ਅਰਜ਼ ਕੀਤੀ ਕਿ ਆਪ ਦੇ ਸਾਹਿਬਜ਼ਾਦੇ ਸਾਡੇ ਭਾਂਡੇ ਨਾ ਮਾਂਜਣ। ਇਸ ਸੇਵਾ ਦੀ ਵਾਰੀ ਸਾਨੂੰ ਆਪੋ ਵਿਚ ਹੀ ਮਸਾਂ ਮਿਲਦੀ ਹੈ। ਤਾਂ ਸਤਿਗੁਰੂ ਜੀ ਉਤਰ ਦਿਤਾ, ਤੁਸੀਂ ਇਨ੍ਹਾਂ ਨੂੰ ਸਾਧ ਸੰਗਤ ਦੀ ਸੇਵਾ ਕਰਨ ਦੀ ਜਾਚ ਸਿੱਖਣ ਦਿਓ ਤੇ ਸਗੋਂ ਅਰਜ਼ ਕਰੋ ਕਿ ਸੱਚਾ ਪਾਤਿਸਾਹ ਇਨ੍ਹਾਂ ਨੂੰ ਸਾਧ ਸੰਗਤ ਦੀ ਸੇਵਾ ਦਾ ਚੋਖਾ ਚਾਅ ਤੇ ਭਰੋਸਾ ਬਖਸ਼ੇ। ਤੇ ਕਿਹਾ, ਤੁਸਾਂ ਨਹੀਂ ਸੁਣਿਆ, ਸਤਿਗੁਰੂ ਰਾਮ ਸਿੰਘ ਜੀ ਮਨ੍ਹੇਰੇ ਭੇਸ ਬਦਲ ਅਵਾਜ਼ਾਂ ਦੇ ਆਪ ਸਿੱਖਾਂ ਦੇ ਅਸ਼ਨਾਨ ਕਰਾਂਦੇ ਸੀ ਭਾਵੇਂ ਦਿਨ ਚੜ੍ਹੇ ਸਿੰਞਾਣ ਅਰਜ਼ ਕਰਦੇ ਸੀ ਕਿ ਸੱਚੇ ਪਾਤਿਸਾਹੋ! ਆਪ ਸਾਡੇ ਤੇ ਇਹ ਭਾਰ ਨਾ ਚਾੜ੍ਹੋ ਤੇ ਰਲ ਤਰਲਾ ਕਰ ਬਖਸ਼ਾਂਦੇ ਸੀ ਪਰ ਤਾਂ ਭੀ ਸਤਿਗੁਰੂ ਜੀ ਕਹਿੰਦੇ ਸੀ, ਮੈਨੂੰ ਇਹ ਸਮਾਂ ਅਮੋਲਕ ਜਾਪਦਾ ਹੈ। ਕੀ ਜਾਣੀਏ ਇਹ ਸਮਾਂ ਫੇਰ ਨਾ ਹੀ ਮਿਲੇ। ਉਹ ਤੇ ਮਾਲਕ ਸੀ ਜਾਚ ਦੱਸਣ ਲਈ ਕਰਤਬ ਕਰਦੇ ਸੀ ਤੇ ਇਹ ਬੱਚੇ ਹਨ ਜੇ ਹੁਣ ਨਾ ਸਿੱਖਣਗੇ ਤਾਂ ਵਡੇ ਹੋ ਵਡਿਤਣ ਵਿਚ ਪੈ ਸਾਧ ਸੰਗਤ ਦੀ ਸੇਵਾ ਵਲੋਂ ਰਹਿ ਜਾਣਗੇ। ਜਿਵੇਂ ਕਈ ਸਾਧ ਰਹਿ ਜਾਂਦੇ ਹਨ। ਇਕ ਦਿਨ ਗੁਰੂ ਕੇ ਸਾਹਿਬਜ਼ਾਦੇ ਬਿਅੰਤ ਜੀ ਤੇ ਬਲੋਂ ਜੀ ਭਾਂਡੇ ਸਾਧ ਸੰਗਤ ਦੇ ਮਾਂਜਣ ਸਮੇਂ ਓਪਰੇ ਸੁਭਾ ਬਸਤਰ ਸਾਂਭ ਕੁੰਜ ਲਗੇ ਸੀ। ਮਾਤਾ ਜੀਉਣ ਕੌਰ ਜੀ ਆ ਵੇਖ ਕਿਹਾ ਕਿ ਜੇ ਸੇਵਾ ਕਰਨੀ ਹੋਵੇ ਤਾਂ ਸ਼ੌਕੀਨੀ ਨੂੰ ਪਹਿਲਾਂ ਪਰ੍ਹਾਂ ਧਰ ਲੈਣਾ ਚਾਹੀਦਾ ਹੈ। ਇਹ ਕਹਿ ਮਾਤਾ ਜੀ ਆਪਣੇ ਕੁੜਤੇ ਦੀਆਂ ਬਾਹਵਾਂ ਉਤਾਂਹ ਕੁੰਜ ਚੌਂਕੜਾ ਲਾ ਬੈਠ ਆਪ ਸਾਧ ਸੰਗਤ ਦੇ ਭਾਂਡੇ ਮਾਂਜਣ ਲਗੇ ਤੇ ਦੱਸਿਆ, ਮੈਨੂੰ ਪਿਤਾ ਖੁਸ਼ਹਾਲ ਸਿੰਘ ਜੀ ਮੱਤ ਦਿੱਤੀ ਸੀ ਕਿ ਜੇ ਸੇਵਕ ਬਣਨਾ ਹੈ ਤਾਂ ਸ਼ੌਕੀਨੀ ਕਮੀਨੀ ਵਾਲੀਆਂ ਚੀਜ਼ਾਂ ਨੇੜੇ ਨਹੀਂ ਆਉਣ ਦੇਣੀਆਂ ਤੂੰ। ਸੋ ਮੈਂ ਅੱਜ ਤੱਕ ਪਿਤਾ ਜੀ ਦੀਆਂ

ਮੁੱਤਾਂ ਪੱਲੇ ਬੱਧੀਆਂ ਹੋਈਆਂ ਹਨ। ਪੱਖਾ, ਜਰਾਬਾਂ, ਛਤਰੀ, ਬਦੇਸ਼ੀ, ਕੁਰਸੀ, ਤੇ ਘੁਟਾਉਣਾ ਨੇੜੇ ਨਹੀਂ ਲਾਏ। ਮਾਤਾ ਜੀ ਕਿਹਾ, ਸੇਵਾ ਕਰਨੀ ਬੜੀ ਕਠਨ ਕਾਰ ਏ। ਮੈਂ ਵੇਖਿਆ ਹੈ ਇਕ ਸਾਧ ਜਿਸ ਦਿਨ ਬਸਤਰ ਧੋਂਦਾ ਜਾਂ ਨਵੇਂ ਪਾਉਂਦਾ ਤਾਂ ਕਹਿੰਦਾ, ਸੂਲੀ ਤੇ ਟੰਗਿਆ ਗਿਆ ਹਾਂ। ਕਿਸੇ ਸੇਵਾ ਕਰਨ ਵਾਲੀ ਚੀਜ਼ ਨੂੰ ਹੱਥ ਲਾਉਣ ਨੂੰ ਜੀਅ ਨਹੀਂ ਕਰਦਾ ਤੇ ਸਗੋਂ ਜੀਅ ਡਰਦਾ ਹੈ ਮਤ ਮੈਲ ਜਾਂ ਦਾਗ ਨਾ ਲਗ ਜਾਵੇ। ਸੇਵਕ ਨੂੰ ਚਾਹੀਦਾ ਹੈ, ਗਲ ਕੁੜਤੀ ਤੇ ਬਿਨਾ ਮੈਲ ਸਾਦਾ ਬਾਣਾ ਤੇ ਆਲਸ ਸ਼ੌਕੀਨੀ ਰਹਿਤ ਜਿਵੇਂ ਭਾਈ ਵਜ਼ੀਰ ਸਿੰਘ ਜੀ ਸਤਿਗੁਰੂ ਜੀ ਦੀ ਹਾਜ਼ਰੀ ਸੇਵਾ ਵਿਚ ਸਦਾ ਰਹਿੰਦੇ ਹਨ ਤੇ ਰੁਹ ਰਲਾ ਬਿਨਾ ਕਹੇ ਦੇ ਸੇਵਾ ਕਰਦੇ ਹਨ, ਹੁੰ ਰਹੇ।

(ਖ਼ਾਸ) ਸਤਿਗੁਰੂ ਜੀ ਕਥਾ ਸਤਿਗੁਰੂ ਬਿਲਾਸ ਦੀ ਵਿੱਚ ਬਹੁਤ ਨਿਰਣੇ ਕਰਦੇ ਹਨ। ਤੇ ਕਹਿੰਦੇ, ਗੁਰੂ ਸਾਹਿਬ ਹਿੰਦੂ ਮੁਸਲਮਾਨ ਦੇ ਸਾਂਝੇ ਸੀ ਤੇ ਜ਼ੁਲਮ ਪਾਪ ਦੇ ਵਿਰੋਧੀ ਸੀ। ਤਾਹੀਉਂ ਮੀਆਂ ਮੀਰ ਮੁਰੀਦਾਂ ਨੂੰ ਕਹਿੰਦਾ ਸੀ ਛੇਵੇਂ ਗੁਰਾਂ ਬਾਬਤ ਕਿ ਦਰਗਾਹੇ ਤਖ਼ਤ ਤੇ ਇਸੇ ਸਰੂਪ ਦਾ ਦਰਸ਼ਨ ਹੁੰਦਾ ਹੈ। ਤੇ ਨਬੀ ਖਾਂ ਗਨੀ ਖਾਂ ਗੁਰੂ ਜੀ ਦਾ ਪਲੰਘ ਚੁਕਿਆ ਸੀ ਤੇ ਨੂਰਪੁਰੀਆਂ ਕਿਹਾ ਸੀ, ਠੀਕ ਉਚ ਦੇ ਪੀਰ ਹੀ ਹਨ। ਜੇ ਗੁਰੂ ਜੀ ਵਿਤਕਰਾ ਵਰਤਦੇ ਹੁੰਦੇ ਤਾਂ ਗੁਰੂ ਜੀ ਬਾਬਤ ਇਹ ਬਚਨ ਤੇ ਕੰਮ ਨਾ ਕਰਦੇ। ਲਛਮਣ ਦੀ ਮੂਰਛਾ ਹੋਈ, ਹਨੂੰਮਾਨ ਸੰਜੀਵਨੀ ਆਂਦੀ ਤਾਂ ਰਾਮ ਜੀ ਖੁਸ਼ ਹੋ ਕਿਹਾ, ਤੂੰ ਜੋ ਚਾਹੁੰਨਾ ਏਂ ਮੰਗ ਲੈ। ਹਨੂੰਮਾਨ ਮੰਗਿਆ, ਲੋਕ ਪਰਲੋਕ ਆਪ ਦੇ ਨਾਲ ਹੀ ਆਵੀਏ ਜਾਵੀਏ ਤੇ ਰਹੀਏ। ਗੁਰੂ ਤੇ ਸਿੱਖ ਦਾ ਇਹੋ ਸਾਕ ਸਨੇਹ ਤੇ ਸਾਥ ਏ। ਕਥਾ ਕਰਦੇ ਕਈ ਵਾਰ ਆਪ ਬੈਰਾਗੀ ਹੋ ਜਾਂਦੇ ਤੇ ਸੰਗਤ ਵੀ ਵੈਰਾਗੀ ਹੋਈ ਰਹਿੰਦੀ। "ਸੁਣਿ ਹਰਿ ਕਥਾ ਉਤਾਰੀ ਮੈਲੁ।" ਗੁਰਵਾਕ ਵਰਤਦਾ। ਸਰੋਤੇ ਮਹਾਂ ਪੁਨੀਤ ਹੁੰਦੇ,ਜਨਮ ਜਨਮਾਂਤਰਾਂ ਦੀ ਭਰਮਾਂ ਦੀ ਮੈਲ ਕੱਟੀ ਜਾਂਦੀ। ਤੇ "ਚੇਤਤ ਚੇਤਤ ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ ਕਥਿਤ ਕਬੀਰੁ ॥" ਵਾਕ ਦੀ ਦਸ਼ਾ ਵਰਤਦੀ।

ਸ਼ਹੀਦੀ ਬੁੰਗੇ ਦੇ ਵਰਨੀਆਂ ਚਿਰ ਦੀਆਂ ਜਾਰੀ ਸੀ। ਅਖੰਡ ਪਾਠਾਂ ਤੇ ਹਵਨ ਯੱਗ ਦਾ ਠਾਠ ਪਹਿਲੀ ਸਉਣ ਤੋਂ ਵੱਧਦਾ ਭਾਦਰੋਂ ਚੜ੍ਹੇ ਭਰਪੂਰ ਹੋ ਗਿਆ ਸੀ। ਰਾਮਸਰ ਵਲ ਵਸਦੇ ਵਿਦਿਆਲੇ ਵਾਲੇ, ਘੋੜਿਆਂ ਵਾਲੇ ਰਾਗ ਵਾਲੇ ਤੇ ਆਏ ਸੰਤ ਸਾਧ, ਜਵਾਨ ਬਿਰਧ ਸਭ ਸਤਿਗੁਰੂ ਜੀ ਸਮੇਤ ਬੁੰਗੇ ਬਿਰਾਜਦੇ। ਜਾਗਣ ਇਸ਼ਨਾਨ, ਭਜਨ ਬਾਣੀ ਸਮੇਤ ਤੇ ਮੋਨ ਸਤਿਗੁਰੂ ਜੀ ਆਦਿ ਸਭ ਦਾ ਇਕੋ ਜਿਹਾ ਸੀ। ਕੋਈ ਵਧੇ ਸਵਾਦ ਵਿਚ ਗੜੂੰਦ ਹੋਇਆ ਸਦਾ ਉਕਾ ਭੀ ਨਾ ਬੋਲਦਾ ਸੀ। ਜਲ ਪ੍ਰਸ਼ਾਦ ਸਭ ਨੂੰ ਵੇਲੇ ਸਿਰ ਮਿਲਦਾ। ਸਤਿਗੁਰੂ ਜੀ ਵਲੋਂ ਜਿਵੇਂ ਚਾਰੇ ਲੰਗਰ, ਇਕ ਰਾਮਸਰ ਵਲ ਹਵਨ ਜੱਗ ਤੇ ਨੇਮ ਵਿਚ ਲੱਗਿਆਂ ਦਾ। ਦੂਜਾ ਦਰਸ਼ਕਾਂ ਦਾ ਵਡਾ ਲੰਗਰ ਏ ਸਭ ਜੋਗ ਗੁਰੂ ਕਾ ਲੰਗਰ ਸਦਾ ਬਰਤੇ। ਤੀਜਾ ਪਤਵੰਤੇ ਆਇਆਂ ਦਰਸ਼ਕਾਂ ਜੋਗ ਤੇ ਚੌਥਾ ਮਾਈਆਂ ਨੇਮ ਵਿਚ ਲਗੀਆਂ ਦਾ ਤਬੇਲੇ ਵਿਚ ਵਖਰਾ ਸੀ। ਤਿਵੇਂ ਸਭ ਜੋਗ ਸੇਵਕ ਭੀ ਵੰਡੇ ਤੇ ਥਾਪੇ ਹੋਏ ਸੀ। ਜਿਵੇਂ ਹਰ ਰੋਜ਼ ਨੇਮ ਵਿਚ ਲਗਿਆਂ ਦਾ ਇਕੱਠ ਪਹਿਲੇ ਪਹਿਰ ਹੁੰਦਾ ਸੀ, ਲੋੜ, ਥੁੜ ਤੇ ਵੇਦਨ ਲੈਣ ਦੇਣ ਲਈ ਸਤਿਗੁਰੂ ਜੀ ਸਮੇਤ ਤਿਵੇਂ ਸ੍ਰ: ਲਛਮਣ ਸਿੰਘ ਜੀ ਪ੍ਰਧਾਨ ਨਾਮਧਾਰੀ ਦਰਬਾਰ ਦੇ ਸਭ ਸੇਵਕਾਂ ਤੇ ਹਰ ਜੁਮੇਂਵਾਰਾਂ ਦਾ ਲੋੜ ਪਈ ਤੇ ਇਕੱਠ ਹੁੰਦਾ। ਤੇ ਜੋਗ ਲੋੜ ਸੇਵਾ ਤੇ ਵਿਚਾਰ ਕਰ ਕੰਮ ਭੁਗਤਦਾ। ਮਹਾਰਾਜ ਨਿਹਾਲ ਸਿੰਘ ਜੀ ਸਭ ਲੰਗਰਾਂ, ਜੁਮੇਂਵਾਰਾਂ

ਸੇਵਕਾਂ, ਸਲਾਹਕਾਰਾਂ ਤੋਂ ਉਪਰ ਆਗੂ ਸੀ। ਸਤਿਗੁਰੂ ਜੀ ਦੀ ਆਗਿਆ ਵਿਚ। ਰੋਜ਼ ਸੰਗਤਾਂ ਦੀ ਗਿਣਤੀ ਵਧਦੀ ਸੀ। ਵਡੇ ਲੰਗਰ ਦੀ ਸਭ ਜ਼ੁੰਮੇਵਾਰੀ ਤੇ ਪ੍ਰਬੰਧ ਸੰਤ ਜਗਤ ਸਿੰਘ ਜੀ ਲਾਵੇਂ ਜ਼ਿਲਾ ਅੰਮ੍ਰਿਤਸਰ, ਮਹੰਤ ਸੇਵਾ ਸਿੰਘ ਜੀ ਸੁਧਾਰੀ ਮਾਜਰਾ ਤੇ ਖਜ਼ਾਨ ਸਿੰਘ ਜੀ ਚਵਿੰਡੇ ਵਾਲਿਆਂ ਦੇ ਤਲੇ ਹੀ ਸੀ। ਪਤਵੰਤਿਆਂ ਦਾ ਪ੍ਰਬੰਧ ਸੇਵਾ ਆਤਮਾ ਸਿੰਘ ਜੀ ਤੇ ਸ: ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦਾ। ਮਾਈਆਂ ਦੇ ਲੰਗਰ ਦਾ ਸੂਬਾ ਗੁਰਬਖਸ਼ ਸਿੰਘ ਜੀ ਚੱਕ ਕੂਕਿਆਂ ਦੇ ਜ਼ੁੰਮੇ ਤੇ ਰਸਦ ਵਸਤਾਂ ਲੈ ਸਰਦਾਰਨੀ ਲੀਲ੍ਹਾ ਵੰਤੀ ਤੇ ਈਸ਼ਰ ਕੌਰ ਵਡੀ ਲਾਹੌਰ ਵਾਲੀ ਦੀ, ਮਾਈਆਂ ਦੀ, ਨੇਮ ਲੰਗਰ ਦੀਵਾਨ ਸੰਭਾਲ ਦੇ ਪ੍ਰਬੰਧ ਦਾ ਖਿਆਲ ਤੇ ਜ਼ੁੰਮੇਵਾਰੀ ਸੀ। ਰਾਮਸਰ ਕੋਠੀ ਕੋਲ ਨੇਮ ਵਾਲੀ ਸੰਗਤ ਜੋਗ ਸੰਤ ਕਿਰਪਾ ਸਿੰਘ ਜੀ ਗੁਰੂ ਕੇ ਲਾਂਗਰੀ ਜੋ ਕਦੇ ਕਦੇ ਸੰਤ ਰਤਨ ਸਿੰਘ ਜੀ ਦੇ ਸਥਾਨ ਤੇ ਸੇਵਾ ਨਿਭਾਉਣ ਲਈ ਪ੍ਰੇਮ ਪਾਰੋਂ ਆਉਂਦੇ ਆਇਆਂ ਦੀ ਨਿਗਰਾਨੀ ਵਿਚ ਸੀ। ਦੋ ਲੰਗਰ ਹਰ ਸਮੇਂ ਵਰਤਦੇ ਦੋ ਸਮੇਂ ਸਿਰ ਖੁਲ੍ਹਦੇ। ੨੧,੨੨ ਭਾਦਰੋਂ ਤੋਂ ਭੀੜ ਭੀ ਵਧੀ ਤੇ ਔੜ ਤੋਂ ਵਰਖਾ ਭੀ ਸ਼ੁਰੂ ਹੋਈ। ਹਰ ਜ਼ਿਲੇ ਦੀ ਪੰਗਤ ਅਡ ਲਗਦੀ ਗਿਣਤੀ ਹੁੰਦੀ ਸੀ। ਹਿਸਾਰ ਦਾ ਇਕ ਦਿਨ ਇਕੱਲਾ ਚੰਨਣ ਸਿੰਘ ਬਰਾਜ ਵਾਲਾ ਖੜਾ ਦੇਖ ਕਿਹਾ ਨੇ ਤੂੰ ਇਕੱਲਾ ਹੀ ਕਿਉਂ ਖੜਾ ਹੈਂ ? ਉਸ ਕਿਹਾ, ਮੈਂ ਹਿਸਾਰ ਦੇ ਜ਼ਿਲੇ ਚੋਂ ਇਕ ਹੀ ਹਾਂ। ਤਾਂ ਬਿਗਸ ਕੇ ਬਚਨ ਕੀਤੇ ਨੇ ਕਦੀ ਤੇਰੇ ਜ਼ਿਲੇ 'ਚ ਸਿੱਖ ਸਭ ਜ਼ਿਲਿਆਂ ਤੋਂ ਵੱਧ ਹੋਣਗੇ। ਅਗੇ ਦੀਵਾਨ ਥੜ੍ਹੇ ਤੇ ਜਾਂ ਬੋਹੜ ਪਿਪਲਾਂ ਤਲੇ ਲਗਦੇ ਸਨ। ਹੁਣ ਥੜ੍ਹੇ ਤੋਂ ਚੜ੍ਹਦੇ ਵਡੇ ਵਡੇ ਵਡੇ ਤੰਬੂ ਲਾ ਹਰ ਰਾਗ ਕੀਰਤਨ ਕਥਾ ਉਨ੍ਹਾਂ ਤਲੇ ਹੁੰਦੇ। ਸੂਰਜ ਕਿਸੇ ਵੇਲੇ ਹੀ ਵਖਾਲੀ ਦੇਂਦਾ। ਵਰਖਾ ਦੇ ਜਲ ਭਰੇ ਟੋਏ ਵਿਹਲ ਲਗਿਆਂ ਸੰਗਤ ਟਿੱਬੇ ਪੁਟ ਝਟ ਤੰਬੂਆਂ ਦਾ ਤਲਾ ਸੁਕਾ ਲੈਂਦੀ। ਜਿਸ ਸੇਵਾ ਤੇ ਕੋਈ ਲੱਗਾ ਸੀ, ਜਾਂ ਜੋ ਲੋੜ ਜਾਪਦੀ ਸੀ, ਕੋਈ ਆਲਸ ਨਾ ਕਰਦਾ। ਜਿਵੇਂ ਇਕ ਦਿਨ ਮਾਸਟਰ ਸੁਹਾਵਾ ਸਿੰਘ ਜੀ ਨੂੰ ਕਹੀ ਮੋਢੇ ਤੇ ਰੱਖ ਨੱਸੇ ਜਾਂਦਿਆਂ ਨੂੰ ਚੱਕਰਵਰਤੀ ਜੀ ਪੁਛਿਆ, ਮਾਸਟਰ ਜੀ ਕਿਧਰ ਚਲੇ ਹੋ ਤਾਂ ਉਨ੍ਹਾਂ ਕਿਹਾ, ਸੜਕ ਵਿਚ ਟੋਆ ਹੈ ਸੋ ਪੂਰਨ ਚਲਿਆਂ ਹਾਂ ਮੱਤ ਹਨੇਰੇ ਕਿਸੇ ਨੂੰ ਔਖਾ ਕਰੇ। ਇਹ ਮਾਸਟਰ ਸੁਹਾਵਾ ਸਿੰਘ ਜੀ ਜਾਮੁਣ ਜ਼ਿਲਾ ਲਾਹੌਰ ਦੇ ਕਟੜ ਸਿੰਘ-ਸਭੀਏ ਸੀ। ਸੰਤ ਸੁੰਦਰ ਸਿੰਘ ਜੀ ਮੰਜੀ ਤੋੜ ਦੀ ਸੰਗਤ ਤੋਂ ਸੁਧਰੇ। ਚੰਗੀ ਸਰਕਾਰੀ ਨੌਕਰੀ ਛੱਡ ਮਸਤ ਹੋਏ ਭੁਰੇ। ਹਿਮਾਚਲ ਪ੍ਰਦੇਸ਼ ਭੀ ਰਾਜ ਮਹਿਲ ਵਿਚ ਪੜ੍ਹਾਉਂਦੇ ਰਹੇ। ਇਸ ਮੇਲੇ ਤੇ ਇਨ੍ਹਾਂ ਆਪਣੀ ਜ਼ਿੰਦਗੀ ਗੁਰੂ ਘਰ ਨੂੰ ਅਰਦਾਸ ਕਰਾਈ। ਵਿਦਿਆਲੇ ਵਿਚ ਬੱਚਿਆਂ ਨੂੰ ਫੂਲ ਬੂਟੇ ਪਾਉਣ ਦੀ ਜਾਚ ਸਿਖਾਉਂਦੇ। ਇਕ ਦਿਨ ਸਵੇਰੇ ਦੇ ਇਕੱਠ ਵਿਚ ਮੈਂ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਮੇਰੇ ਤੇ ਹੋਰ ਇਕ ਦੋ ਸਿੱਖਾਂ ਸਾਧਾਂ ਦੇ ਬਸਤਰ ਚੁਕੇ ਗਏ ਹਨ। ਸਤਿਗੁਰੂ ਜੀ ਹਾਸ ਬਿਲਾਸ ਸੁਭਾਇ ਕਿਹਾ, ਤੂੰ ਜਾਣ ਬੀਜੇ ਹੀ ਗਏ ਹਨ। ਤੇ ਸੰਕੋਚ ਨਾਲ ਸੰਧ ਦਾ ਗੁਜ਼ਾਰਾ ਨਿਭਾ। ਹੋਰ ਸਾਧਾਂ ਭੀ ਕਿਹਾ, ਬਸਤਰ ਚੁਕੀਦੇ ਹਨ ਤਾਂ ਸਤਿਗੁਰੂ ਜੀ ਮੈਨੂੰ ਹੁਕਮ ਕੀਤਾ, ਤੂੰ ਲਿਖੀ ਜਾ ਜਿਸ ਦਾ ਬਸਤਰ ਗੁਆਚੇ ਅਸੀਂ ਦੇਵਾਂਗੇ। ਸੂਚੀਆਂ ਚਾਦਰਾਂ ਤੇ ਕਛਹਿਰੇ ਪਰਨੇ ਹੀ ਚੁਕੀਦੇ ਸੀ। ਕੁਝ ਦਿਨ ਮੈਂ ਲਿਖਦਾ ਰਿਹਾ, ਤੇ ਸਤਿਗੁਰੂ ਜੀ ਦਵਾਂਦੇ ਰਹੇ, ਗੁਰੂ ਕੇ ਹੱਟੋਂ। ਕਥਾ ਵਿਚ ਸਤਿਗੁਰੂ ਜੀ ਕਿਹਾ, ਤੀਰਥਾਂ ਤੇ ਪੁੰਨ ਕੀਤੇ ਨਾਲੋਂ ਪਾਪ ਬਹੁਤੇ ਗੁਣਾਂ ਫਲਦਾ ਹੈ ਤੇ ਜੋ ਕੁਝ ਸੱਜਣ ਸਾਡੀ ਭੰਡੀ ਕਰਨ ਵਾਲੇ ਵਿਚ ਆ ਵੜੇ ਹਨ, ਜੇ ਫੜੇ ਗਏ ਤਾਂ ਬੜੇ ਕੁਟੇ ਜਾਣਗੇ। ਸਭ ਪਾਸੋਂ ਸੋਚ ਲੈਣਾ ਉਸ ਦਾ ਕੀ ਹਾਲ ਹੋਵੇਗਾ। ਉਸ ਦਿਨ ਤੋਂ ਚੋਰੀ ਬੰਦ ਹੋਈ, ਕੋਈ ਸ਼ਕਾਇਤ ਨਾ ਆਈ।

ਆਗਤ ਭਾਗਤ ਦੀ ਸੇਵਾ ਸ੍ਰ: ਲਛਮਣ ਸਿੰਘ, ਸ੍ਰ: ਕ੍ਰਿਪਾਲ ਸਿੰਘ, ਸੰਤ ਟਹਿਲ ਸਿੰਘ ਜੀ

ਸੱਦੋ ਵਾਲੀਏ ਤੇ ਮੂਲਾ ਸਿੰਘ ਜੀ ਰੰਧਾਵਾ ਕਰਦੇ ਸੀ। ਜਲ-ਪਾਣੀ ਛਕਾਉਣ ਦੀ ਸੇਵਾ ਸੰਤ ਸੋਹਣ ਸਿੰਘ ਜੀ ਹੱਸਮੁਖੇ ਗੰਨੇ ਵਾਲੇ ਤੇ ਸਰਮੁਖ ਸਿੰਘ ਜੀ ਕਰਦੇ। ਇਨ੍ਹਾਂ ਸੰਤ ਸੋਹਣ ਸਿੰਘ ਜੀ ਦਾ ਦਰਸ਼ਨ, ਬੋਲਾ ਅਤੇ ਸੁਭਾਅ ਬਹੁਤ ਸੁੰਦਰ ਸਦਾ ਖਿੜਿਆ ਰਹਿਣ ਵਾਲਾ ਸੀ ਤੇ ਇਨ੍ਹਾਂ ਨੂੰ ਸਤਿਗੁਰੂ ਜੀ ਸੋਹਣ ਸਿੰਘ ਹੱਸਮੁਖਾ ਕਹਿੰਦੇ ਸੀ ਤੇ ਵਿਦਿਆਲੇ ਦੇ ਬੱਚਿਆਂ ਨੂੰ ਭਜਨ ਇਨ੍ਹਾਂ ਤੋਂ ਦਵਾਉਂਦੇ ਸੀ। ਤੇ ਬਚਨ ਕਰਦੇ ਸੀ ਜਿਵੇਂ ਗੁੜ੍ਹਤੀ ਦੇਣ ਵਾਲੇ ਦੇ ਸੁਭਾਅ ਦਾ ਅਸਰ ਜ਼ਿੰਦਗੀ ਭਰ ਰਹਿੰਦਾ ਹੈ। ਆਖਦੇ ਨੇ, ਤਿਵੇਂ ਹੀ ਭਜਨ ਦੱਸਣ ਵਾਲੇ ਸਾਧੂ ਦੇ ਸੁਭਾ ਦਾ ਵੀ ਅਸਰ ਸ਼ਰਧਾਲੂ ਜਗਿਆਸੂ ਤੇ ਪਿਆ ਰਹਿੰਦਾ ਹੈ। ਇਸ ਨੇਮ ਤੇ ਯਗ ਹਵਨ ਦੇ ਅਰੰਭ ਵਿਚ ਸੰਤ ਆਲਾ ਸਿੰਘ ਜੀ, ਸਮੇਤ ਆਪਣੇ ਜਥੇ ਸੂਬਾ ਵਰਿਆਮ ਸਿੰਘ ਜੀ, ਸੰਤ ਮੋਹਣ ਸਿੰਘ ਜੀ ਸਮੇਤ ਸਾਥੀਆਂ, ਤਰਨ ਸਿੰਘ (ਲਿਖਾਰੀ) ਬਾਬਾ ਸਾਉਣ ਸਿੰਘ ਸੱਦੋਵਾਲ, ਸੰਤ ਇੰਦਰ ਸਿੰਘ ਜੀ ਫਿਲੌਕੇ, ਇੰਦਰ ਸਿੰਘ ਸੂਬਾ ਰੋੜੇ, ਬਾਬਾ ਜੈਮਲ ਸਿੰਘ ਜੀ ਖੂਹ ਮਾਂਗਾ, ਬਾਬਾ ਤਖਤ ਸਿੰਘ ਜੀ ਸਵਾਮੀ ਗੁਜਰ ਗੁਰਾਇਆ, ਪ੍ਰੇਮ ਸਿੰਘ ਜੀ ਫੱਕੀ ਖੋਟੇ ਸੰਤ ਹਾਕਮ ਸਿੰਘ ਜੀ ਕਾਲੌਕੇ ਸੰਤ ਜਗਤ ਸਿੰਘ ਆਤਮਾ ਸਿੰਘ ਜੀ ਚੀਮੇ, ਗੁਰੂ ਕੇ ਦੋਵੇਂ ਸਾਹਿਬਜ਼ਾਦੇ ਹਜ਼ੂਰੀ ਸੇਵਕ ਤੇ ਘੋੜਿਆਂ ਦੇ ਸੇਵਕ ਲਾਭ ਸਿੰਘ ਫੱਤਾ, ਚੰਦਰ ਸਿੰਘ ਅਸਟਾਵਕਰ ਮਹਿਮਦਵਾਲੀ, ਬਸੰਤ ਸਿੰਘ ਜੀਉਣ ਭਿੰਡਰ, ਨਿਰੰਜਨ ਸਿੰਘ ਚੰਦੋਵਾਲ, ਸੇਠ ਦਿਆਲ ਸਿੰਘ ਜੀ ਗੁਜਰਾਂਵਾਲੀਏ, ਪਿਆਰਾ ਸਿੰਘ ਜੀ, ਰਤਨ ਸਿੰਘ ਜੀ ਜੰਡਵਾਲਾ, ਵੀਰ ਸਿੰਘ ਬੈਂਕੇ, ਆਦਿ ਵਰਨੀ ਵਿਚ ਨੇਮ ਵਿਚ ਲਗੇ। ਤੇ ਗੁਰਚਰਨ ਸਿੰਘ ਜੀ ਧਰੂਹ ਕੋਟਲੀ ਅਰੂੜੇ ਦੀ ਵਾਲੇ ਜੋ ਹੁਣ ਸੰਕੇਤ ਹਨ, ਰਾਜਿੰਦਰ ਸਿੰਘ ਪੰਡਿਤ ਗੁਰੂ ਸਰ, ਗਿਆਨੀ ਬਲਵੰਤ ਸਿੰਘ ਆਦਿ ਪਾਠ ਤੇ ਰਾਗ ਕਰਦੇ, ਰਾਗੀ ਕਾਲੂ ਕੇ ਸੰਤ ਹਰਨਾਮ ਸਿੰਘ ਜੀ, ਵਿਦਿਆਲੇ ਦੇ ਵਿਦਿਆਰਥੀਆਂ ਸਮੇਤ ਨੇਮ ਦੇ ਅਰੰਭ ਤੋਂ ਲਗੇ ਸੀ। ਸੂ: ਆਤਮਾ ਸਿੰਘ ਜੀ ਆਪਣੇ ਰਾਗੀ ਜਥੇ ਤੇ ਸਰਦਾਰਨੀ ਲੀਲ੍ਹਾਵੰਤੀ ਸਮੇਤ ਰਾਗ ਸ਼ਬਦ ਭੀ ਕਰਦੇ ਤੇ ਵਰਖਾ ਪੈਂਦੀ ਵਿੱਚ ਜਗ੍ਹਾ ਸੁਕਾਉਣ ਹਿਤ ਟੋਏ ਟਿਬੇ ਪੱਧਰੇ ਕਰਨ ਵਿਚ ਸਿਰ ਤੇ ਟੋਕਰੀ ਤੇ ਚਿਕੜ ਚੋਂਦਾ ਲਹਿਣੇ ਦੇ ਗੁਰੂ ਨਾਨਕ ਜੀ ਦੇ ਨਦੀਣ ਵਾਲਾ ਸਿਰੋਂ ਵਹਿੰਦਾ ਪੈਰਾਂ ਤੱਕ ਬਸਤਰਾਂ ਤੇ ਪੈਂਦਾ ਸੁਗੰਧੀ ਭਰਿਆ ਸੋਭਦਾ ਸੀ।

੩੦ ਹਜ਼ਾਰ ਦੀ ਦੀਵਾਨ ਵਿਚ ਹਾਜ਼ਰੀ ਹੁੰਦੀ। ਡੇਢ੍ਹ ਲੱਖ ਸਭ ਸੰਗਤ ਦੀ ਗਿਣਤੀ ਦਰਸ਼ਨ ਕਰਨ ਆਏ ਅਖਬਾਰਾਂ ਵਾਲਿਆਂ ਲਿਖੀ। ਡੇਰਿਆਂ ਦੀ ਸੇਵਾ ਸੂ: ਜੈ ਸਿੰਘ ਜੀ ਰੋੜਿਆਂ ਵਾਲੇ ਸੋਹਣੀ ਸੰਭਾਲੀ ਰੱਖੀ। ਇਨ੍ਹਾਂ ਦੇ ਪੁਤਰ ਸੱਜਣ ਸਿੰਘ ਤੇ ਬੀਬਾ ਸਿੰਘ ਹੁਣ ਜੀਵਨ ਨਗਰ ਹੱਟ ਕਰਦੇ ਹਨ। ਗੁਰੂ ਕੀ ਹੱਟੀ ਦੀ ਸੇਵਾ ਸੇਠ ਪ੍ਰੀਤਮ ਸਿੰਘ ਵਰਨਾਂ ਵਾਲੇ ਕਰਦੇ ਸੀ। ਜਿਨ੍ਹਾਂ ਦੇ ਪੁੱਤਰ ਮੋਹਣ ਸਿੰਘ ਆਦਿ ਹੁਣ ਸੰਤ ਨਗਰ ਵਸਦੇ ਹਨ। ਗੁਰੂ ਕੇ ਇੰਜਣਾਂ, ਚਕੀ ਲਗੇ ਵਾਲੇ ਖੂਹ ਤੇ ਰਾਮਸਰ ਜਲ ਦੀ ਲੋੜ ਤੇ ਬਿਜਲੀ ਦੀ ਸੰਭਾਲ ਸੂ: ਆਸਾ ਸਿੰਘ ਜੀ ਲਾਹੌਰ ਦੇ ਬੁਆਇਲਰ ਇਨਸਪੈਕਟਰ ਕੀਤੀ। ਸਭ ਆਏ ਦਾ ਖਿਆਲ ਅਮੀਰਾਂ ਤੇ ਲਿਖਾਰੀਆਂ ਦਾ ਚੱਕਰਵਰਤੀ ਜੀ, ਸਭ ਜਗ੍ਹਾ ਜਥਾ ਤੇ ਮਨੁਖ ਲੋੜ ਨੂੰ ਦੇਣੇ ਤੇ ਦੂਰ ਨੇੜੇ ਤੋਂ ਵਸਤ ਤੇ ਕੰਮ ਲੈਣਾ ਦੇਣਾ ਗੁਰਮੁਖ ਸਿੰਘ ਜੀ ਜਥੇਦਾਰ ਦੇ ਜ਼ਿੰਮੇ ਸੀ।

ਪਹਿਲੀ ਅਸੂ ਨੂੰ ੧੨੦ ਸਰੀਰ ਰੌਲ ਤੇ ਬੈਠਦੇ ਸੀ। ਤੇ ਗਿਣਤੀ ਵਾਲੇ ਸੇਵਕ ਬਦਾਮ ਦਿਤੇ ਹਰ ਰੌਲ ਬਾਅਦ ਗਿਣ ਲਿਖਦੇ ਸੀ। ਰੋਜ਼ ਨਹਿਰ ਸਾਹਵੇਂ ਸੀਮਿੰਟ ਹੋਦੀ ਵਿਚ ਨਵਾਂ ਜਲ ਭਰੀਦਾ

ਸੀ। ਗੇਣਤੀ ੧ ਲੱਖ ੨੭ ਹਜ਼ਾਰ ਹੋਈ। ਤੇ ਉਚੀਆਂ ਲਾਟਾਂ ਹਵਨ ਦੀਆਂ ਤੇ ਦਰਸ਼ਕਾਂ ਦੀ ਭੀੜ, ਵਰਖਾ ਹੁੰਦੀ ਵਿਚ ਸਤਿਗੁਰੂ ਜੀ ਧਨਾਸਰੀ ਮ : ੫ "ਜਿਨਿ ਤੁਮ ਭੇਜੇ ਤਿਨਹਿ ਬੁਲਾਏ" ਸਾਰਾ ਸ਼ਬਦ ਮੋਟੇ ਅਖਰਾਂ ਵਿਚ ਛਾਪ ਸਭ ਪਾਠੀ ਸੇਵਕਾਂ ਤੇ ਦਰਸ਼ਕਾਂ ਨੂੰ ਦਿੱਤਾ। ਤੇ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ, ਸਾਡੇ ਨਮਿਤ ਏਸ ਸ਼ਬਦ ਦਾ ਪਾਠ ਸੰਗਤ ਕਰੇ। ਅਸਾਂ ਏਸੇ ਲਈ ਆਸਾ ਦੀ ਵਾਰ ਦੇ ਸਾਥ ਸਦਾ ਅੰਤਲੇ ਸਲੋਕ ਛਕੇ ਸਾਥ ਪੜ੍ਹਨਾ ਧਾਰਿਆ ਹੋਇਆ ਹੈ। ਸੰਤ ਬਹਾਦਰ ਸਿੰਘ ਜੀ ਤੋਂ ਥੋੜੇ ਸਮੇਂ ਬਾਅਦ ਹਵਨ ਦੀ ਸਮਾਪਤੀ ਦਾ ਅਰਦਾਸਾ ਕਰਵਾਇਆ। ਆਪ ਗਲ ਰੁਮਾਲੀ ਰੱਖ ਹੱਥ ਜੋੜ ਵਿਚ ਖਲੋ। ਬੱਦਲ ਹਟੇ ਵਰਖਾ ਬੰਦ ਹੋਈ। ਦੇਵਤੇ ਧਰਤ ਅਕਾਸ਼ ਦੇ ਵਿਦਾ ਹੋਏ ੧੦ ਦਿਨ ਰਸ ਮਾਣ ਤੇ ਸਤਿਗੁਰੂ ਜੀ ਨੂੰ ਪ੍ਰਮੇਸ਼ਰ ਜਾਣ।

੧੯੯੪ ਬਿਕਰਮ ੧ ਅਸੂ ਹੀ ਲਾਹੌਰ ਬੁਚੜ ਖਾਨਾ, ਜੋ ਅੰਗਰੇਜ਼ੀ ਸਰਕਾਰ ਵਲੋਂ ਬਣਨਾ ਸੀ, ਜਿਸ ਵਿਚ ੧000 ਗਊ ਤੇ ਹੋਰ ਪਸੂ ਰੋਜ਼ ਮਰਨੇ ਸੀ, ਬੰਦੀ ਦਾ ਹੁਕਮ ਹੋਇਆ। ੧੯ ਸਤੰਬਰ, ੧੯੩੭ ਈਸਵੀ। ੧੯੯੪ ਬਿ / 1937 ਈ:

੬ ਸੂਬਿਆਂ ਵਿਚ ਇਸ ਸਮੇਂ ਕਾਂਗਰਸ ਦਾ ਰਾਜ ਹੋਣ ਕਰਕੇ, ਜ਼ਬਤ ਹੋਈਆਂ ਜਾਇਦਾਦਾਂ ਤੇ ਦੇਸ਼-ਭਗਤ ਕੈਦ ਹੋਏ ਛਡੇ ਗਏ ਸੀ। ਨਾਮਧਾਰੀ ਦਰਬਾਰ ਨੇ ਵੀ ਸਰਕਾਰ ਨੂੰ ਨਾਮਧਾਰੀਆਂ ਦੀਆਂ ਜ਼ਮੀਨਾਂ ਭੈਣੀ ਸਾਹਿਬ ਤੇ ਹੋਰ ਕੂਰਾਈ ਵਾਲੇ ਆਦਿ ਦੀਆਂ ਲੁਟੀਆਂ ਵਸਤਾਂ ਤੇ ਬਦੇਸ਼ ਕੀਤੇ ਗਏ ਧਉਕਲ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਸਾਥ ਗਏ ਸੂਬਿਆਂ ਦਾ ਪਤਾ ਤੇ ਵਾਪਸੀ ਮੰਗੀ। ਪਰ ਕਿਸੇ ਕੋਈ ਉਤਰ ਨਾ ਦਿੱਤਾ। ਸਗੋਂ ਖਤਰੇ ਕਾਰਨ ਸਰਕਾਰ ਨੇ ਬਾਕੀ ਸੂਬਿਆਂ ਵਿਚ ਸਖਤੀ ਤੇਜ਼ ਕੀਤੀ ਕਿ ਇਹ ਵੀ ਨਾ ਹੱਥੋਂ ਜਾਂਦੇ ਹੋਣ। ੧ ਸਉਣ ਤੋਂ ਅਰੰਭੇ ਨੇਮ ਤੇ ੧ ਅਸੂ ਨੂੰ ਭੋਗ ਪੈਣ ਦੇ ਸਮੇਂ ਵਿਚ ਸ਼ਹੀਦੀ ਬੁੰਗੇ ਅਰੰਭੇ ਅਖੰਡ ਪਾਠਾਂ ਵਿਚ ਇਕ ਬੋਲ ਕੇ ਪਾਠ ਹੁੰਦਾ ਇਕ ਗੁਪਤ ਨਾਲੋ ਨਾਲ ਤੁਕ ਅੱਖਰ ਲਗ-ਮਾਤਰ ਦੀ ਸੋਝੀ ਰੱਖ ਵੇਖੀ ਜਾਂਦਾ। ਅਵੱਸ਼ ਹੋਈ ਭੁਲ ਕਮੀ ਪੂਰੀ ਕਰਦਾ ਪਾਠੀ। ਸਤਿਗੁਰੂ ਜੀ ਭੀ ਰੌਲ ਵਿਚ ਲਗਦੇ। ਇਕ ਦਿਨ ਆਪ ਗਉੜੀ ਬੈਰਾਗਣਿ ਮ: ੪ ਦਾ ਸ਼ਬਦ ਪੜ੍ਹਦੇ ਜਦ "ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥ ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥" ਤੁਕ ਤੇ ਅਪੜੇ ਤਾਂ ਆਪ ਦਾ ਵੈਰਾਗ ਵਹਿ ਤੁਰਿਆ। ਮੈਂ ਨੇੜੇ ਖੜਾ ਦੇਖ ਰਿਹਾ ਸਾਂ। ਤੇ ਮਨ ਵਿਚ ਧਾਰੀ ਸੀ ਕਿ ਜੇ ਗਲਾ ਹੀ ਰੁਕ ਗਿਆ ਜਾਂ ਨੇਤਰ ਹੀ ਬਹੁਤ ਬਰਸਨ ਕਰ ਪਾਠ ਸਤਿਗੁਰੂ ਜੀ ਦਾ ਕਰਨਾ ਕੁਝ ਰੁਕਦਾ ਜਾਪਿਆ ਤਾਂ ਤੁਰਤ ਤੁਕ ਫੜ ਲਵਾਂਗਾ। ਪਰ ਸਤਿਗੁਰੂ ਜੀ ਗਲੇ ਰੁਕਦੇ ਤੇ ਨੇਤਰੀਂ ਬਰਸਦੀ ਰੁਮਾਲੀ ਨਾਲ ਨੇਤ੍ਰ ਮੁਖ ਦਾੜ੍ਹਾ ਭੀ ਪੂੰਜੀ ਤੇ ਸਵਾਰੀ ਗਏ ਤੇ ਪਾਠ ਭੀ ਨਾ ਰੁਕਨ ਦਿੱਤਾ ਤੇ ਵਰਤ ਵਖਾਇਆ ਸੀ ਕਿ ਇਸ ਤਰ੍ਹਾਂ ਚਿਤ ਲਾ ਕੇ ਗੁਰਬਾਣੀ ਪੜ੍ਹੀਦੀ, ਵਰਤੀਦੀ ਤੇ ਕਮਾਈਦੀ ਏ।

ਗੁਰਵਾਰ, ਜਪੁ ਸਾਹਿਬ, ਚੋਪਈ, ਉਗਰਦੰਤੀ, ਚੰਡੀ ਦੀ ਵਾਰ ਦੀ ਵਰਨੀ ਹੁੰਦੀ। ਸਤਿਗੁਰੂ ਜੀ ਆਪ ਪ੍ਰਸ਼ਾਦਿ ਸੰਗਤ ਨੂੰ ਵਰਤਾਉਂਦੇ ਤੇ ਸਾਹਿਬਜ਼ਾਦੇ ਦੋਵੇਂ ਸੰਗਤ ਦੇ ਜੂਠੇ ਭਾਂਡੇ ਮਾਂਜਦੇ। ਪਹਿਲੇ ਗੁਰਵਾਰ ਸੰਤ ਆਲਾ ਸਿੰਘ ਜੀ ਦਾ ਥਾਲਾ ਵਿਹਲਾ ਹੋਇਆ। ਬਾਬੇ ਫੜਨ ਲਗੇ ਸੰਤ ਨਾ

ਦੇਣ, ਸਤਿਗੁਰੂ ਜੀ ਦੇਖ ਕਿਹਾ, "ਦਿਓ ਸੰਤ ਜੀ, ਰਾਹ ਬਣਨ ਦਿਓ। ਸੰਤਾਂ ਥਾਲਾ ਦਿੱਤਾ ਤੇ ਫੇਰ ਕਈ ਹਮਾਤੜਾਂ ਦੇ ਥਾਲੇ ਭੀ ਹੱਥਾਂ ਵਿਚੋਂ ਲੈ ਬਾਬੇ ਮਾਂਜਦੇ ਰਹੇ, ਹਰ ਰੋਜ਼। ਭਾਦਰੋਂ ਚੜ੍ਹੇ ਨੇਮ ਦਾ ਭੋਗ ਪਾ ਹਰ ਗੁਰਵਾਰ. ਵਰਨੀ ਰਾਮਸਰੈਂ ਚੜ੍ਹਦੇ ਨਾਲੀ ਵਿਚ ਜਲ ਭਰ ਹੁੰਦੀ। ਪਹਿਲੇ ਪਹਿਰ ਬਾਬੇ ਸੰਤੋਖ ਸਿੰਘ ਜੀ ਦੇ ਲਿਖੇ ਗ੍ਰੰਥ ਦੀ ਕਥਾ ਹੁੰਦੀ ਤੇ ਪਿਛਲੇ ਪਹਿਰ ਸੰਤ ਧਿਆਨ ਸਿੰਘ ਜੀ ਦੇ ਲਿਖੇ ਸਤਿਗੁਰੂ ਬਿਲਾਸ ਦੀ। ਸਤਿਗੁਰੂ ਜੀ ਹਰ ਵਰਨੀ ਤੇ ਪਾਠ ਵਿਚ ਲਗਦੇ ਰਹੇ ਜਿਵੇਂ ਦਸਮ ਜੀ ਲਗਦੇ ਸੀ। ਗੁਰਬਿਸਾਲ ਪਾ : ੧੦ ਦੇ ਵਿੱਚ ਸੁਖਾ ਸਿੰਘ ਜੀ ਲਿਖਿਆ ਹੈ :

"ਕੇਸਵ ਹਵਨ ਕਰਾਵਨ ਲਾਗਿਓ ਗੁਰੂ ਆਹੂਤੀ ਦੇਤੇ।
ਬਰਨੀ ਕਰਨੀ ਅਉਰੇ ਬਿਪਰਨ, ਠਾਠੀ ਸਤਿਗੁਰ ਹੇਤੇ।"

ਰਖੀ ਹੋਮ ਪੂਜਾ ਗਇਊ ਭਾਵ ਦੂਜਾ, ਜਿਵੇਂ ਸਤਿਗੁਰੂ ਹੋਰ ਸਭ ਵਿਹਾਰਾਂ ਵਲੋਂ ਸੁਰਤ ਸੰਕੋਚ, ਇਕ ਇਸ ਹੋਮ ਪੂਜਾ ਵਲ ਲਾਈ ਹੈ ਹੁਣ। ਜਿਵੇਂ ਸਤਿਗੁਰੂ ਜੀ ਸੁਧ ਪਾਠੀ ਚੁਣ ਲਾਏ ਹਨ, ਤਿਵੇਂ ਦਸਮ ਜੀ ਭੀ ਪੰਡਿਤ ਪਰਖ ਕੇ ਲਾਏ ਸੀ। ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਮਾਸ ਖਾਣ ਵਾਲਿਆਂ ਤੇ ਵੈਸ਼ਨੂੰ ਧਰਮੀਆਂ ਜੋਗ :

ਪਾਂਚ ਪਾਂਚ ਦੇ ਊਨਹੇ ਰੁਪਏ ਹਾਂਕ ਦੀਏ ਸਮ ਬੋਲਨ ਭਏ।
ਜੋ ਧਰਮੀ ਨਿਰਮਾਸ ਰਹਾਏ, ਸੋ ਸਾਦਰ ਸਭ ਨਿਕਟ ਬੈਠਾਏ।
ਤਿਨ ਕੋ ਦਖਣਾ ਮੋਹਰੇਂ ਦੀਨੀਂ, ਵਰਨੀ ਹਵਨ ਜੱਗ ਲੈ ਚੀਨੀ।

ਅਰਥਾਤ ਵਰਨੀ ਹਿਤ ਚੁਣ ਕੇ ਲਏ ਜਿਵੇਂ ਸਤਿਗੁਰੂ ਜੀ ਆਦਰ ਕਰਦੇ ਹਨ। ਕੀਤਾ ਸੀ ਦਸਮ ਜੀ ਭੀ।

ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਨਿਰਮਲੇ ਸੰਤਾਂ ਦੀ ਮੰਡਲੀ ੧੧ ਭਾਦਰੋਂ ਆਈ ਸਤਿਗੁਰੂ ਜੀ ਨੂੰ ਸਭ ਨੇ ਨਮਸਕਾਰ ਕੀਤੀ। ਸਤਿਗੁਰੂ ਜੀ ਇਸ਼ਾਰਾ ਕਰ ਜੋਗ ਜਗ੍ਹਾ ਰਖੀ ਪਰ ਬੈਠਾਇ। ਇਕ ਤਰਫ ਸੋਧੀ ਇਕ ਤਰਫ ਖੁਲ੍ਹੇ, ਇਕ ਪਾਸੇ ਮਾਈਆਂ ਸੋਧਣਾਂ ਤੇ ਖੁਲ੍ਹੀਆਂ ਦੀ ਵਖੋ ਵਖ ਥਾਂ ਹੁੰਦੀ। ਇਕ ਦੋ ਸਫਾਂ ਆਏ ਸਾਧੂਆਂ ਸ੍ਰੇਸ਼ਟ ਪੁਰਸ਼ਾਂ ਜੋਗ ਹੁੰਦੀਆਂ ਤੇ ਸੇਵਕ ਬਿਨਾ ਬੋਲੇ ਬੁਲਾਏ ਆਦਰ ਨਾਲ ਬੈਠਾਂਦੇ। ਸਤਿਗੁਰੂ ਜੀ ਆਦਰ ਦਿੱਤਾ ਤੇ ਜਲ ਪ੍ਰਸ਼ਾਦਿ ਪੁਛਿਆ। ਸੰਤਾਂ ਕਿਹਾ ਪ੍ਰਸੰਨ ਹੋ ਛਕ ਆਏ ਹਾਂ। ਗੁਰੂ ਕੇ ਆਪ ਦੇ ਲੰਗਰੋਂ, ਸਾਨੂੰ ਇਕ ਗ੍ਰੰਥ ਸਾਹਿਬ ਆਦਿ ਸੋਧੇ ਹੋਏ ਲਗ-ਮਾਂਤਰ ਵਾਲੇ ਦੀ ਆਸ਼ਾ ਆਪ ਪਾਸ ਲਿਆਈ ਹੈ। ਸਤਿਗੁਰੂ ਜੀ ਸੋਧਿਆ ਹੋਇਆ ਗ੍ਰੰਥ ਸਾਹਿਬ ਦਿੱਤਾ ਤੇ ਏਸ ਮੰਡਲੀ ਦੇ ਮੁਖੀ ਪੰਡਿਤ ਮਾਨ ਸਿੰਘ ਜੀ ਆਤਲਾ ਗ੍ਰਾਮ ਯੂ-ਪੀ ਦਿਆਂ ਬਚਨ ਕੀਤਾ, ਜਿਵੇਂ ਆਪ ਨੂੰ ਰਾਗੀ ਲੋਕ ਰਾਗ ਦੇ ਉਸਤਾਦ ਤੇ ਪਾਰਖੂ ਮੰਨਦੇ ਹਨ, ਤਿਵੇਂ ਵਿਦਵਾਨ ਤੇ ਸੁਧ ਪਾਠੀ ਗੁਰਬਾਣੀ ਦੇ ਆਪ ਨੂੰ ਗੁਰੂ ਬਾਬੇ ਰਾਮ ਸਿੰਘ ਜੀ ਤੋਂ ਲੈ ਸ਼ੁਧ ਪਾਠੀ ਮੰਨਦੇ ਹਨ। ਜਿਵੇਂ ਦੇ ਉਦਾਰ ਆਪ ਹੋ, ਗੁਰੂ ਕਰਤਾ ਆਪ ਦੇ ਸਪੁਤ੍ਰਾਂ ਨੂੰ ਐਸਾ ਹੀ ਉਦਾਰਤਾ ਭਰਿਆ ਸੁਭਾਉ ਦੇਵੇ। ਕਹਿ ਸੀਸ ਨਿਵਾ ਵਿਦਾ ਹੋਏ।

ਮਾਤਾ ਜੀਉਣ ਕੌਰ ਜੀ ਤੇ ਫਤੇਹ ਕੌਰ ਜੀ ਦੀਵਾਨ ਵਿਚ ਵੜਦੇ, ਸੰਗਤ ਨੂੰ ਸੀਸ ਨਿਵਾ ਹੱਥ ਜੋੜਦੇ, ਸੰਗਤ ਦਾ ਰੱਜ ਕੇ ਦਰਸਨ ਨਿਗਾਹ ਫੇਰ ਫੇਰ ਕਰਦੇ ਤੇ ਬੈਠਦੇ। ਸਤਿਗੁਰੂ ਜੀ ਪਾਸ ਬੈਠ ਕੇ ਬਚਨ ਕਰਦੇ, ਸਤਿਗੁਰੂ ਜੀ ਸਦਾ ਮਾਤਾ ਜੀ ਦੀ ਚਰਨੀਂ ਹੱਥ ਲਾ ਨਮਸਕਾਰ ਕਰਦੇ ਅਦਬ ਇਕ ਦੂਏ ਤੋਂ ਵੱਧ ਕਰਕੇ ਬੋਲਦੇ ਬੁਲਾਂਦੇ। ਪਹਿਲੇ ਮਹੀਨੇ ਦੇ ਤਪ ਨੇਮ ਤੋਂ ਸਭ ਸੰਤ ਤੇ ਸੇਵਕ ਧਰਤੀ ਤੇ ਹੀ ਬਿਰਾਜਦੇ, ਚਤਰ ਸਿੰਘ ਅਸ਼ਟਾਵਕਰ ਘੋੜਿਆਂ ਵਿਚ ਰਹਿੰਦਾ। ਇਕ ਦਿਨ ਮੰਜਾ ਡਾਹ ਰਾਤ ਓਹਲੇ ਵਲ ਪੈ ਗਿਆ। ਘੋੜੇ ਬੋਹੜਾਂ ਤੱਲੇ ਸੀ, ਸ਼ਹੀਦੀ ਬੁੰਗੇ ਦੇ ਲਾਗੇ ਹੀ। ਸ਼ਹੀਦਾਂ ਅਵਾਜ਼ਾ ਦਿੱਤਾ, ਤੂੰ ਗੁਰੂ ਕਾ ਬਚਨ ਨਹੀਂ ਮੰਨਿਆ, ਮੰਜੇ ਤੇ ਪਿਆ ਹੈਂ। ਚਤਰ ਸਿੰਘ ਉਠ ਕੇ ਫਿਰ ਮੰਜੇ ਤੇ ਪੈ ਗਿਆ। ਸ਼ਹੀਦਾਂ ਮੰਜਾ ਉਲਟਾ ਕਿਹਾ, "ਤੂੰ ਦੇਖਦਾ ਨਹੀਂ, ਸਤਿਗੁਰੂ ਜੀ ਤੇ ਸੰਗਤ ਭੁੰਜੇ ਪਈ ਹੈ।" ਤਪ ਧਾਰਿਆ ਹੈ, ਤੂੰ ਮਨ ਮਰਜ਼ੀ ਕਰਦਾ ਹੈਂ। ਜੇ ਮੰਜਾ ਹੀ ਮਾਨਣਾ ਹੈ ਤਾਂ ਇਸ ਤਪੀ ਸੰਜਮੀ ਸਰੋਂ ਬਿਸਤਰਾ ਚੁਕ ਲੈ ਜਾ। ਉਸ ਹੱਥ ਜੋੜ ਮਾਫੀ ਮੰਗੀ। ਸਵੇਰੇ ਇਕ ਸਾਧ ਉਸ ਨੂੰ ਪੁਛਿਆ ਰਾਤ ਕਿਉਂ ਬੋਲਦਾ ਸੈਂ ਨੀਵਾਂ ਜਿਹਾ, ਜਦ ਬੋਲਣ ਦਾ ਹੁਕਮ ਨਹੀਂ। ਤਾਂ ਉਸ ਸਭ ਹੋਈ ਬੀਤੀ ਵਾਰਤਾ ਦੱਸੀ। ਤਾਂ ਸਿੱਖ ਸੁਣ ਕਿਹਾ, "ਮੱਤ ਗੁਰੂ ਕੇ ਪਹਿਰੂ ਜੋ ਹਰ ਮੇਲੇ ਤੇ ਹੋਸ਼ ਰੱਖ ਦੇਖ-ਭਾਲ ਕਰਦੇ ਹਨ, ਉਹ ਹੀ ਹੋਣ। ਤਾਂ ਚਤਰ ਸਿੰਘ ਚੁਪ ਕਰ ਰਿਹਾ ਤੇ ਪਰ੍ਹਾਂ ਟੁਰ ਗਿਆ। ਸਤਿਗੁਰੂ ਜੀ ਪਾਸ ਇਹ ਚਰਚਾ ਪੁਜੀ, ਤਾਂ ਉਨ੍ਹਾਂ ਕਿਹਾ, ਉਸ ਨਾਲ ਐਸੇ ਮੌਜ ਮੇਲੇ ਤਾਂ ਅਗੇ ਭੀ ਹੁੰਦੇ ਹਨ। ਚਤਰ ਸਿੰਘ ਭਜਨ ਬਾਣੀ ਤੇ ਭਰੋਸੇ ਵਾਲਾ ਹੈ, ਉਸ ਸਿੱਖ ਕਿਹਾ, ਤੇ ਉਸ ਚੁਪ ਕੀਤੀ ਮੂੰਹ ਕਿਉਂ ਮੋੜ ਲਿਆ ਜੇ ਸੱਚਾ ਸੀ। ਤਾਂ ਸਤਿਗੁਰੂ ਜੀ ਬਚਨ ਕੀਤਾ, "ਗੁਰਮੁਖ ਹੋਏ ਸੋ ਮਨ ਸਿਉ ਲੂਝੇ।" ਭਾਈ ਸਾਧ ਆਪਣੀ ਜਨੌਤ ਤੇ ਬਹੁਤੇ ਬਹਿਸਾਂ ਝੇੜਿਆਂ ਵਿਚ ਨਹੀਂ ਪੈਂਦੇ।

ਸਤਿਗੁਰੂ ਜੀ ਜਿਸ ਦਿਨ ਤੋਂ ਵਡੇ ਜਗ ਹਵਨ ਕਰਨ ਦਾ ਮਨ ਬਣਾਇਆ ਸੀ, ਭਜਨ ਬਾਣੀ ਦਾ ਨੇਮ ਕਰਦੇ। ਸਦਾ ਗਲ ਰਖਣ ਵਾਲੀ ਗੁਮਾਲੀ ਨੂੰ ਗੰਢਾਂ ਦੇਂਦੇ। ਜਦ ਕੋਈ "ਰਾਮ ਰਮਤ ਮਤਿ ਪਰਗਟੀ ਆਈ।" ਅਰਥਾਤ ਸੁਰਤ ਵਿਚ ਸੁਝ ਆਉਂਦੀ, ਆਪਣੇ ਅਰੰਭੇ ਯਗ ਹਵਨ ਜੋਗ ਤੋਂ ਬਾਅਦਦੱਸਦੇ,ਇਸ ਤਰ੍ਹਾਂ ਪੀਪੀ ਬਣੇ ਤਾਂ ਦੋ ਸਿਖ ਪਾਠ ਕਰ ਸਕਦੇ ਹਨ। ਇਸ ਤਰ੍ਹਾਂ ਕੁੰਡ ਦੇ ਉਪਰ ਗੋਲ ਸਿਰ ਬਣਾਓ, ਜਿਉਂ ਜਿਉਂ ਸੰਗਤ ਵਧਦੀ ਵੇਖਦੇ, ਪਦਾਰਥ ਵਰਤਾਂਦੇ ਤੇ ਕਹਿੰਦੇ "ਜਿਉ ਅਧਿਕਉ ਤਿਉ ਸੁਖੁ ਘਣੋ" ਹੁੰਦਾ ਹੈ। ਤੇ ਸਾਨੂੰ ਜੈਸਾ ਰਸ ਚਾਅ ਸਾਧ ਸੰਗਤ ਨੂੰ ਪਦਾਰਥ ਵਰਤਾ ਛਕਾ ਆਉਂਦਾ ਹੈ, ਤੈਸਾ ਆਪ ਛਕ ਤੇ ਹੱਥ ਘੁਟ ਨਹੀਂ ਆਉਂਦਾ। ਸੰਗਤ ਦੀ ਸਿਫਤ ਕਰਦੇ ਕਿ ਜਿਤਨੀ ਮੈਂ ਨਿਹਚਾ ਤੇ ਆਸ ਧਾਰੀ ਸੀ, ਸਾਧ ਸੰਗਤ ਓਦੂੰ ਵੱਧ ਆਪੋਂ ਘਰਾਂ ਤੋਂ ਘਿਓ ਲਿਆ ਤੇ ਆ ਆ ਪੂਰੀ ਕੀਤੀ ਹੈ। ਇਕ ਸੌ ਪੀਪਾ ਵਰਤਿਆ ਗਿਆ ਹੈ ਤੇ ਅਜੇ ਵਧਿਆ ਪਿਆ ਹੈ। ਸਾਧ ਸੰਗਤ ਜਿਥੇ ਜਿਥੇ ਹੁਕਮ ਸੁਣਿਆ, ਜੈਸਾ ਮੈਂ ਨੇਮ ਕਿਹਾ, ਕਰਦੀ ਹੈ। ਤੇ ਆਸ ਤੋਂ ਵਧ ਧਰਵਾਸ ਅਗੋਂ ਲਈ ਦੇ ਹੌਸਲਾ ਵਧਾਂਦੀ ਹੈ। ਧੰਨ ਸਾਧ ਸੰਗਤ ਹੈ ਗੁਰੂ ਕੀ।

ਸਾਧ ਸੰਗਤ, ਸਤਿਗੁਰੂ ਜੀ ਦੇ ਮੁਖੋਂ ਸੋਭਾ ਆਪਣੀ ਸੁਣ ਕਹਿੰਦੀ, ਸੱਚੇ ਪਾਤਿਸ਼ਾਹੋ, ਸਭ ਆਪ ਦੀ ਦਯਾ ਹੈ। "ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥" ਵਾਕ "ਜਹ ਸਤਿਗੁਰੁ ਤਹ ਸਤ ਸੰਗਤਿ ਬਣਾਈ॥ ਜੇਹ ਸਤਿਗੁਰੁ ਸਿਹਜੇ ਹਰਿ ਗੁਣ ਗਾਈ॥"

ਵਾਂਕ ਅਨੁਸਾਰ ਸਭ ਆਪ ਦੀ ਹੀ ਰਚਨਾ ਮਾਇਆ ਪਦਾਰਥ ਮਿਹਰ ਹੈ।

"ਨਾਨਕ ਧੂੜ ਮੰਗੇ ਤਿਸ ਗੁਰਸਿਖ ਕੀ ਜੋ ਆਪਿ ਜਪੈ ਅਵਰਾ ਨਾਮੁ ਜਪਾਵੈ ।"

ਆਪ ਨੇ ਤਾਂ ਅਨੇਕ ਸਾਡੇ ਜਹੇ ਪਾਪੀਆਂ ਨੂੰ ਗੁਰੂ ਕੇ ਨਾਮ ਬਾਣੀ ਵਲ ਲਾਇਆ ਹੋਇਆ ਹੈ। ਆਪ ਹੀ ਧੰਨ ਹੋ, ਅਸੀਂ ਕੀ ਹਾਂ। ਕਈ ਵਹਿਮੀ ਜਹੇ ਮਸਤ ਹੋ ਪੜ੍ਹਨ ਭੀ ਲਗ ਪੈਂਦੇ, : ਸੱਚਖੰਡ ਨੂੰ ਪੌੜੀਆਂ ਲਾਈਆਂ, ਬਾਬੇ ਨਾਨਕ ਨੇ ਪਿਆਰਿਆ।ਸਤਿਗੁਰੂ ਰਾਮ ਸਿੰਘ ਨੇ ਜੱਗ ਤਾ-ਰਿਆ। ਗੁਰੂ ਹਰੀ ਸਿੰਘ ਟੁਟਿਆਂ ਨੂੰ ਮੇਲਿਆ, ਵਡੇ ਪ੍ਰਤਾਪਵਾਲੇ ਪੂਰੇ ਬਖਸ਼ੇ ਭਜਨਬਾਣੀ ਦੁਖਚੂਰੇ ।

ਇਕ ਦਿਨ ਬਾਹਰੋਂ ਮਸਾਣਾਂ ਵਾਲੇ ਡੇਰਿਉਂ ਰਾਤ ਇਸ਼ਨਾਨ ਕਰ ਆਉਂਦਿਆਂ ਸੰਤ ਮੋਹਨ ਸਿੰਘ ਜੀ ਨੂੰ ਘੋੜਿਆਂ ਕੋਲ ਬੱਧੇ ਕੁੱਤੇ ਨੇ ਬਹੁਤ ਵੱਢਿਆ। ਸਤਿਗੁਰੂ ਜੀ ਸੁਬ੍ਹਾ ਹੀ ਹੁਕਮ ਦਿੱਤਾ, ਸਭ ਕੁੱਤੇ ਕੁਟ ਕੇ ਕੱਢ ਦਿਓ। ਸਾਡੀ ਰਾਖੀ ਇਨ੍ਹਾਂ ਤੇ ਨਹੀਂ, ਜੋ ਬੇਪਛਾਣ ਕੁੱਤੇ ਸੀ, ਸਭ ਕੱਢ ਦਿੱਤੇ। ਨਹਿਰ ਬੀੜ ਤੇ ਭੈਣੀ ਸਾਹਿਬੋਂ। ਬਾਬੇ ਸਉਣ ਸਿੰਘ ਸੱਦੋਂਵਾਲੀਏ ਨੂੰ ਸਵੇਰੇ ਇਸ਼ਨਾਨ ਵੇਲੇ ਜਾਗ ਨਾ ਆਈ। ਬਾਬੇ ਦੱਸਿਆ, ਮੈਂ ਮਨ ਵਿਚ ਗਿਲਾਨ ਕੀਤੀ ਸੀ, ਜੋ ਸਿੱਖ ਇਸ ਨੇਮ ਵਿਚ ਭੀ ਰਾਤ ਨਹੀਂ ਜਾਗਦੇ ਉਹ ਕਿਹੇ ਆਲਸੀ ਹਨ। ਸਤਿਗੁਰੂ ਜੀ ਬਚਨ ਕੀਤਾ, ਕਿਸੇ ਤੋਂ ਨਰਮ ਕਰਮ ਹੋਵੇ ਤਾਂ ਗਿਲਾਨ ਨਹੀਂ ਕਰਨੀ ਚਾਹੀਦੀ। ਉਸੇ ਵੇਲੇ ਅੰਦਰੋਂ ਕਰਤੇ ਅਗੇ ਅਰਦਾਸ ਕਰਨੀ ਚਾਹੀਦੀ ਹੈ। ਹੇ ਸੱਚੇ ਪਾਤਿਸ਼ਾਹ! ਉਸ ਤੇ ਭੀ ਬਖਸ਼ਿਸ਼ ਹੋਵੇ। ਕਰਮ ਤੋਂ ਛੁਟਕਾਰਾ ਹੋਵੇ। ਤੇ ਮੇਰੇ ਤੇ ਭੀ ਮਿਹਰ ਹੋਵੇ, ਗਿਲਾਨ ਨਾ ਫੁਰੇ। ਏਦਾਂ ਭਲਾ ਹੁੰਦਾ ਹੈ ਦੋਹਾਂ ਦਾ।

ਸਤਿਗੁਰੂ ਜੀ ਇਸ ਨੇਮ ਤੇ ਯਗ ਹਵਨ ਦੇ ਮਹੀਨਿਆਂ ਵਿਚ ਸਭ ਦੇਸ਼ਾਂ ਵਿਚ ਦੂਰ ਨੇੜੇ ਵਸਦੇ ਨਾਮਧਾਰੀਆਂ ਨੂੰ ਘਰੀਂ ਤੇ ਭੈਣੀ ਸਾਹਿਬ ਪੁਜ ਪਾਠ ਨੇਮ ਕਰਨ ਦਾ ਜਿਵੇਂ ਰਸ ਬਖਸ਼ਿਆ ਉਥੇ ਹੋਰ ਧਰਮਾਂ, ਦੇਸਾਂ ਤੇ ਅਖਬਾਰਾਂ ਵਾਲਿਆਂ ਨੂੰ ਜਾਣੂ ਕਰਾਇਆ ਕਿ ਪੁਰਾਤਨ ਗੁਰੂ ਅਵਤਾਰ ਕਿਸ ਤਰ੍ਹਾਂ ਰਿਖੀਆਂ ਮੁਨੀਆਂ ਤਪੀਆਂ ਨੂੰ ਸੱਦ, ਜੋੜ ਜੱਗ ਤੇ ਭਜਨ ਨੇਮ ਕਰਦੇ ਸੀ। ਸਭ ਆਏ ਅਖਬਾਰਾਂ ਵਾਲਿਆਂ ਕਈ ਪ੍ਰਸਾਦਿ, ਦੀਵਾਨ, ਕਥਾ ਤੇ ਹਵਨ, ਪਾਠ ਦੇ ਫੋਟੋ ਲਏ। ਸਤਿਗੁਰੂ ਜੀ ਦੀ ਕਥਾ ਸਮੇਂ ਕੀਤੀ ਵਿਆਖਿਆ ਵਿਚ ਨਾਮਧਾਰੀ ਇਤਿਹਾਸ ਤੇ ਕੁਰਬਾਨੀਆਂ ਦਾ ਸਾਰ ਸੁਣਿਆ। ਸਤਿਗੁਰੂ ਜੀ ਨਾਮਧਾਰੀਆਂ ਨੂੰ ਕਿਹਾ, "ਜੋ ਲੋਕ ਕਦੇ ਤੁਹਾਨੂੰ ਕੂਕੇ ਕਮਲੇ ਕਹਿੰਦੇ ਸੀ। ਉਹ ਆਪ ਕਮਲੇ ਹੋ ਤੁਹਾਡੇ ਵਾਲੇ ਕੰਮ ਲਗੇ ਹਨ। ਅੰਗਰੇਜ਼ ਦੇ ਉਲਟ। ਜੋ ਕੁੜੀਆਂ ਕਦੇ ਮਾਤਾ ਜੀਉਣ ਕੌਰ ਜੀ ਦਾ ਸਿਰੋਂ ਪੈਰਾਂ ਤੱਕ ਖੱਦਰ ਦੇਖ ਹਸਦੀਆਂ ਸੀ, ਹੁਣ ਆਪ ਉਹੋ ਖੱਦਰ ਪਹਿਨਦੀਆਂ ਤੇ ਲੋਕਾਂ ਨੂੰ ਪਰਚਾਰ ਕਰਦੀਆਂ ਹਨ। ਸਕੂਲਾਂ ਵਿਚੋਂ ਨਿਕਲ ਟੋਲੀਆਂ ਬਣ ਸਤਿਗੁਰੂ ਜੀ ਸੰਗਤ ਨੂੰ ਕਹਿੰਦੇ :

"ਸਾਧ ਸਤੀ ਅਰ ਸੂਰਮਾ, ਅਗਰ ਪੰਥ ਕੋ ਜਾਇ। ਜੇ ਬਲ ਮੋੜੇ ਆਪਣਾ ਬਾਣਾ ਬਿਰਦ ਲਜਾਏ।"

ਤੁਸਾਂ ਨੂੰ ਹੁਣ ਚਾਹੀਦਾ ਹੈ ਅਗਾਂਹ ਕੂ ਤ੍ਰਾਂਘ ਪਿਛਾਂਹ ਫੇਰ ਨਾ ਮੁੜਨਾ ਜਿਵੇਂ ਕਿਸੇ ਕਿਹਾ ਹੈ, "ਆਂਧੀ ਹੋ ਯਾ ਮੀਂਹ ਹੋ, ਤੂਫਾਂ ਹੋ ਛੇੜ ਛਾੜ। ਜੰਗਲ ਕੇ ਪੇੜ ਕਬ ਉਸੇ ਲਾਤੇਂ ਹੈਂ ਧਿਆਨ ਮੇਂ ।" ਸਤਿਗੁਰੂ ਜੀ ਗੁਰਿੰਡ ਨਾਮੇ ਦੇ ਜੋ ਦਸਮ ਜੀ

ਦੇ ਵਾਕ "ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ। ਪੁਨ ਦੁਆਦਸ ਗੁਰਿੰਦ ਕੋ ਮੇਰੀ ਹੈ ਪ੍ਰਣਾਮ॥" ਤੋਂ ਕਥਾ ਦਾ ਅਰੰਭ ਕਰਦੇ ਤੇ "ਹੇ ਅਚੁਤ ਹੇ ਪਾਰਬ੍ਰਹਮ" ਤੋਂ ਸ਼ੁਰੂ ਕਰ "ਰਾਖਉ ਹੀਐ ਪਰੋਇ।" ਤੇ ਸਮਾਪਤੀ ਕਰਦੇ, ਸੁਹਣੀ ਲੰਮੀ ਸੁਰ ਨਾਲ। ਮਾਸਟਰ ਬਲਵੰਤ ਸਿੰਘ ਦਾ ਦਿਮਾਗ ਹਿਲ ਗਿਆ ਤੇ ਕੁਝ ਚਿਰ ਦੁਖ ਦਸ਼ਾ ਵਿਚ ਰਹਿ, ਗੁਰੂ ਕੇ ਕੰਮ ਹਿਸਾਬ ਸਤਿਜੁਗ ਤੇ ਭੈਣੀ ਸਾਹਿਬ ਦੇ ਖਰਚ ਆਮਦਨ ਲਿਖਣ ਦੇ ਕੰਮ ਤੇ ਲੱਗਾ। ਤਦ ਤੋਂ ਪੁਛ ਪੜਤਾਲ ਜੋਗ ਗੁਰਦਿਆਲ ਸਿੰਘ ਝਾਟੂ ਦਾ ਨਾਮ ਸਤਿਜੁਗ ਤੇ ਐਡੀਟਰੀ ਦਾ ਚਲ ਰਿਹਾ ਹੈ। ਇਹ ਸਰਸੇ ਰਹਿੰਦਾ ਹੈ। ਬਾਬਿਆਂ ਦਾ ਸਮਕਾਲੀ ਵਿਦਿਆਰਥੀ ਹੈ। ਸਤਿਗੁਰੂ ਜੀ ਇਕ ਦਿਨ ਕਥਾ ਵਿਚ 'ਜੇਹਾ ਬੀਉ ਤੇਹਾ ਫਲ ਪਾਇਆ" ਦਾ ਅਰਥ ਕਰਦਿਆਂ ਕਿਹਾ, ਅਸੀਂ ਉਸ ਗੁਰੂ ਅਮਰਦਾਸ ਦੇ ਸਿੱਖ ਹਾਂ ਜਿਸ ਨੇ ੧੨ ਸਾਲ ਗੁਰੂ ਵਲੋਂ ਮਿਲਦੇ ਸਿਰੋਪਾ ਹੇਠ ਉਤੇ ਬੱਧੇ ਸੀ। ਤੇ ਆਕਲ ਬਕਲ ਭਈ ਗੁਰ ਦੇਖੇ, ਹਉ ਲੋਟ ਪੋਟ ਹੋ ਪਈਆ। ਤੇ ਦਰਸ਼ਨ ਦੇਖਤ ਹੀ "ਸੁਧ ਕੀ ਨਾ ਸੁਧ ਰਹੀ", ਵਾਕ ਵਾਲੇ ਪਾਗਲ ਅਸਲੀ ਗਲ ਪਾ ਕੇ ਬਣੇ ਹੋਏ ਹਾਂ ਤੇ ਮੰਨਦੇ ਹਾਂ, ਅਸੀਂ ਕੂਕੇ ਕਮਲੇ ਹਾਂ। ਜੋ ਦਿਲ ਸਿਰ ਨਾਲੋਂ ਦੇਣਾ ਔਖਾ ਹੈ, ਸੋ ਆਪਣੇ ਸਤਿਗੁਰੂ ਨੂੰ ਦਿੱਤਾ ਹੋਇਆ ਹੈ।

੧੯੯੪ ਬਿਕਰਮ ਸਾਲ ਵਿਚ ਹੀ ਸਿਆਮ ਦੀ ਸੰਗਤ ਨੇ ਸਉਣ ਤੋਂ ਨੇਮ ਰਖ ਨਿਭਾਇਆ ਤੇ ਘਿਓ ਇਕੱਠਾ ਕਰ ਹਵਨ ਤੇ ਪਾਠ ਭੀ ਕੀਤਾ, ਆਦਿ ਤੇ ਦਸਮ ਗ੍ਰੰਥ ਦਾ ਅਖੰਡ ਪਾਠ ਵੀ ਕੀਤਾ। ਅਰਥਾਤ ਜਿਵੇਂ ਜਿਵੇਂ ਭੈਣੀ ਸਾਹਿਬ ਦਾ ਨੇਮ ਪਾਠ, ਹਵਨ ਜੱਗ ਸਤਿਜੁਗ ਤੋਂ ਪੜ੍ਹਦੇ ਸਾਧ ਸਦਾ ਵਾਂਗੂ ਸੋ ਹੀ ਨੇਮ ਨਿਭਾਉਂਦੇ ਰਹੇ। ਤੇ ਭੈਣੀ ਸਾਹਿਬ ਜੋਗ ਭੀ ਰਸਦਾਂ ਭੇਜੀਆਂ।

ਪ੍ਰੇਮ ਸਿੰਘ ਮਸਤਾਨਾ ਕੰਗਣ ਪੁਰ ਜ਼ਿਲਾ ਲਾਹੌਰ ਵਾਲਾ ਗੁਰੂ ਕੀ ਹੱਟੀ ਬਾਹਰਲੀ ਦੀ ਸੇਵਾ ਤੇ ਸੀ। ਨੇਮ ਸੰਜਮ ਤੇ ਪਾਠਾਂ ਵਿਚ ਜਾ ਲਗਦਾ ਸੀ ਤੇ ਰੋਜ਼ ਦੇ ਸੰਗਤ ਦੇ ਇਕੱਠ ਵਿਚ ਭੀ ਜਾ ਬੈਠਦਾ ਸੀ। ਇਕ ਦਿਨ ਮਨ੍ਹੇਰੇ ਦੂਰ ਜੰਗਲ ਗਿਆ ਤੇ ਗੜਵਾ ਦੂਰ ਧਰ ਬੈਠਾ, ਉਠੇ ਨੂੰ ਗੜਵਾ ਨਾ ਲੱਭੇ। ਭਾਲ ਖੱਪ ਹੱਟੀ ਵਿਚੋਂ ਆ ਡੱਬੀ ਲੈ ਲਾਲਟੈਨ ਜਗਾ ਜਾ ਗੜਵਾ ਲਭਿਓ ਸੂ। ਉਚਰਾਂ ਨੂੰ ਦਿਨ ਚੜ੍ਹ ਗਿਆ, ਬਾਹਰੋਂ ਭੈਣੀ ਸਾਹਿਬ ਨੂੰ ਲਾਲਟੈਨ ਜਗਦੀ ਲਈ ਆਉਂਦਾ ਦੇਖ ਇਕ ਸਿੱਖ ਪੁਛਿਆ, ਮਸਤਾਨਾ ਜੀ ਬਾਹਰੋਂ ਕਿਵੇਂ, ਲਾਲਟੈਨ ਜਗਦੀ ਲਈ ਆਉਂਦੇ ਹੋ। ਤਾਂ ਸਾਰੀ ਵਾਰਤਾ ਦੱਸੀਓ ਸੂ। ਸੁਣਦਿਆਂ ਸਾਧ ਦਾ ਹਾਸਾ ਸ਼ੁਰੂ ਹੋ ਗਿਆ। ਉਸ ਤੋਂ ਹੋਰ ਸਿੱਖਾਂ ਗਲ ਸੁਣੀ। ਸੰਗਤ ਵਿਚ ਭੀ ਉਸ ਸਵੇਰ ਦੇ ਇਕੱਠ ਸਮੇਂ ਇਹ ਸਾਰੀ ਮਸਤਾਨੇ ਦੀ ਗੜਵਾ ਨਾ ਲਭਣ ਵਾਲੀ ਵਾਰਤਾ ਸੁਣਾਈ। ਸਭ ਸਿੱਖ ਸੁਣ ਕੇ ਹੱਸ ਪਏ। ਸਤਿਗੁਰੂ ਜੀ ਸਭ ਨੂੰ ਚੁਪ ਕਰਵਾਇਆ ਤੇ ਕਿਹਾ, ਹੱਸਣ ਦੀ ਲੋੜ ਨਹੀਂ, ਸੋਚਣ ਸਮਝਣ ਦੀ ਲੋੜ ਹੈ। ਗੜਵਾ ਸਦਾ ਨੇੜੇ ਧਰਨਾ ਚਾਹੀਦਾ ਹੈ। ਦੂਰ ਹੋਵੇ ਤਾਂ ਜੰਗਲ ਪਿਸ਼ਾਬ ਦੀ ਮਲ ਬਸਤਰ ਨੂੰ ਲਗਦੀ ਹੈ। ਤੇ ਕੋਝਾ ਭੀ ਸਿੱਖ ਢੰਗੋ ਹੋਏ ਪਸੂ ਵਾਂਗ ਲਗਦਾ ਹੈ। ਸਤਿਗੁਰੂ ਜੀ ਬਚਨ ਕੀਤਾ, ਇਸ ਪ੍ਰੇਮ ਸਿੰਘ ਨੇ ਪਰ ਸੌਧ ਦੇ ਸੌਦੇ ਦੀ ਹੱਟੀ ਮੇਲੇ ਸਮੇਂ ਲਾਈ ਸੀ। ਭਜਨ ਕਰਦਾ ਕਈ ਵਾਰੀ ਮਸਤ ਹੋ ਤੋਲਦਾ ਸੌਦਾ ਦੇਈ ਜਾਂਦਾ ਤੇ ਮੰਗਦਾ ਕੁਝ ਕਿਸੇ ਤੋਂ ਨਾ। ਕਈ ਵਾਰੀ ਸੁੰਜੀ ਹੱਟੀ ਛੱਡ ਦੀਵਾਨ ਜਾਂ ਕਥਾ ਵਿਚ ਕਿੰਨਾ ਕਿੰਨਾ ਚਿਰ ਜਾ ਬੈਠਦਾ। ਮੇਲੇ ਬਾਅਦ ਕਿਸੇ ਕਿਹਾ, ਮਸਤਾਨਿਆਂ ਐਤਕੀਂ ਕਿੰਨਾ ਘਾਟਾ ਹੱਟ ਵਿਚ ਪਾਇਆ ਈ। ਤਾਂ ਇਸ ਕਿਹਾ, "ਨਾ ਭਾਈ ਮੈਂ ਤੇ ਖੱਟਿਆ

ਹੀ ਏ ਕਿਉਂਕਿ ਸ਼ਬਦ ਦਾ ਸਵਾਦ ਬਣੇ ਬੋਲਣ ਦਾ ਹੁਕਮ ਨਹੀਂ। ਗੁਰਵਾਕ ਹੈ: "ਮਤ ਕੋਈ ਮਨ ਮਿਲਤਾ ਬਿਲਮਾਵੈ।" ਤੇ ਦੀਵਾਨ ਕਥਾ ਦੇ ਰਸ ਵਸ ਮੈਂ ਕਿਸੇ ਨੂੰ ਕਹਿਣਾ, ਕਿ ਮੇਰੇ ਆਉਣ ਤੱਕ ਸੌਦਾ ਦੇਈਂ ਭੁਲ ਜਾਂਦਾ ਸਾਂ। ਮੈਨੂੰ ਸੋ ਸਵਾਦ ਮੇਲੇ ਤੋਂ ਬਾਅਦ ਨਾ ਰਿਹਾ ਵੇਖ, ਮੈਂ ਕਹਿੰਦਾ ਹਾਂ ਮੈਂ ਮੇਲੇ ਸਮੇਂ ਖੱਟਿਆ ਈ ਏ, ਸਤਿਗੁਰੂ ਜੀ ਕਿਹਾ, ਕਬੀਰ ਜੀ ਏਸੇ ਘਾਟੇ ਤੋਂ ਕਿਹਾ ਹੈ। "ਜਬ ਲਗੁ ਤਾਗਾ ਬਾਹਉ ਬੇਹੀ॥ ਤਬ ਲਗੁ ਬਿਸਰੈ ਰਾਮੁ ਸਨੇਹੀ॥" ਤੇ ਵਿਹਾਰ "ਤਨਨਾ ਬੁਨਨਾ ਸਭ ਤਜਿਓ ਹੈ ਕਬੀਰ।" ਵਾਲੀ ਬਿਵਸਥਾ ਤੇ ਪੁਜਾ ਸੀ। ਇਸ ਮਸਤਾਨੇ ਵਾਂਗੂ ਤੇ ਬੂਝਣ ਸੁਰਤ ਸੰਜੋਗ ਵਾਲੇ ਸੁਭਾ ਵਿਚ ਹੋ ਕੇ ਕੂਕੇ ਤੋਂ ਭਾਵੇਂ ਕੁਝ ਗਲਤੀ ਭੀ ਹੋਵੇ, ਦੋਸ਼ ਨਹੀਂ। "ਭੀ ਖਰੇ ਹਰ ਭਾਣੇ" ਪਰ ਜਾਣ ਕੇ ਨਾ ਪਾਖੰਡ ਆਲਸ ਕਰੇ। ਇਸ ਪ੍ਰੇਮ ਸਿੰਘ ਜੀ ਮਸਤਾਨੇ ਦਾ ਪੁਤਰ ਸੋਹਣ ਸਿੰਘ ਹਲਵਾਈ ਹੁਣ ਸਰਸੇ ਸਿੱਧਾ ਦਸਤਾਰ ਰਖਦਾ ਫਬਦਾ ਹੈ।

## ਤੋੜਾ ਕਿਥੇ ਝੜਦੈ

ਉਤਮ ਸਿੰਘ ਗੁਰ ਪੀਰ ਕਾਲੋਕਿਆਂ ਵਾਲੇ ਜੋ ਹੁਣ ਸੰਤ ਨਗਰ ਹਨ, ਇਹ ਵਰਨੀ ਵਿਚ ਲਗੇ, ਸ਼ਹੀਦੀ ਬੁੰਗੇ ਹੁੰਗਲਾ ਰਹੇ ਸੀ ਤੇ ਮਾਲਾ ਹਥੋਂ ਡਿਗ ਪਈ ਸੀ। ਬਾਬੇ ਨੱਢੇ ਨੇ ਕਾਨੇ ਨਾਲ ਹਿਲਾਇਆ, ਉਤਮ ਸਿੰਘ ਤਦੋਂ ਭੀ ਸਿਰ ਹਿਲਾਇ ਜਣਾਇਆ ਕਿ ਮੈਂ ਜਾਗਦਾ ਹਾਂ ਤੇ ਬਾਅਦ ਨੱਢਾ ਜੀ ਨੂੰ ਕਿਹਾ, ਮੇਰੀ ਸੁਰਤ ਜੁੜੀ ਹੋਈ ਸੀ, ਤੂੰ ਏਦਾਂ ਨਾ ਕੀਤਾ ਕਰ। ਨੱਢਾ ਜੀ ਨੇ ਸਤਿਗੁਰੂ ਜੀ ਪਾਸ ਨਿਰਣਾ ਲੈਣ ਲਈ ਸਵੇਰ ਦੇ ਪਹਿਰ ਸੰਗਤ ਜੁੜੀ ਵਿਚ ਅਰਜ਼ ਕੀਤੀ ਤੇ ਸਭ ਵਾਰਤਾ ਦੱਸੀ। ਸਤਿਗੁਰੂ ਜੀ ਉਤਮ ਸਿੰਘ ਨੂੰ ਉਸੇ ਸਮੇਂ ਪੁਛਿਆ, ਤਾਂ ਸਤ ਜੀ ਕਿਹਾ, ਮੇਰੀ ਸੁਰਤ ਭਜਨ ਵਿਚ ਹੀ ਸੀ। ਸਤਿਗੁਰੂ ਜੀ ਕਿਹਾ, ਨਹੀਂ, ਨਹੀਂ। ਅਸਾਂ ਵਰਨੀ ਤੇ ਬੈਠੇ ਸਾਧ ਦੀ ਮਾਲਾ ਫਿਰਦੀ, ਰਸਨਾ ਚਲਦੀ ਤੇ ਅੱਖਾਂ ਉਘੜੀਆਂ ਵੇਖੀਆਂ ਹਨ। ਇਸ ਤਰ੍ਹਾਂ ਜਿਵੇਂ ਆਪ ਦੀ ਮਾਲਾ ਹੱਥੋਂ ਡਿਗ ਪਈ ਸੀ, ਕਈ ਲੰਮੇ ਪਏ ਸੁੱਤੇ ਭੀ ਵਰਨੀ ਸਮੇਂ ਕਹਿਣਗੇ, ਮੇਰੀ ਸੁਰਤ ਭਜਨ ਵਿਚ ਹੀ ਸੀ। ਗੁਰ-ਵਾਕ ਹੈ: "ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ॥" ਵਾਕ ਹੈ "ਬਿਨੁ ਜਿਹਵਾ ਜੋ ਜਪੈ ਹਿਆਇ॥ ਕੋਈ ਜਾਣੈ ਕੈਸਾ ਨਾਉ॥" ਜਿਵੇਂ ਪੁਰਾਣੇ ਸਾਧੂ ਰਸਨਾ ਬੁਲ੍ਹ ਹਿਲਾ ਕੇ ਭਜਨ ਕਰਦੇ ਸੀ ਜਿਸ ਨੂੰ ਦੇਖ ਨਿੰਦਕ ਲੋਕ ਕਹਿੰਦੇ ਸੀ, ਕੂਕੇ ਬਕਰੀ ਵਾਂਗੂ ਮੂੰਹ ਮਾਰਦੇ ਹਨ, ਤਿਵੇਂ ਚਾਹੀਦੇ ਭਜਨ ਕਰਨਾ। ਸੰਤ ਉਤਮ ਸਿੰਘ ਜੀ ਸਤਿਬਚਨ ਕਿਹਾ ਤੇ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ ਜਦੋਂ ਕਦੋਂ ਸਾਧ ਸੰਗਤ ਵਲੋਂ ਤੋੜਾ ਮੇਰੇ ਤੇ ਹੀ ਝੜਦਾ ਹੈ, ਇਸ ਦਾ ਭੀ ਉਪਾ ਦੱਸੋ ਮੈਂ ਕੀ ਕਰਾਂ। ਇਹ ਸੁਣ ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ ਦੇ ਜਥੇ ਦੇ ਸਭ ਸਿੱਖ ਹੱਸਣ ਲਗ ਪਏ ਤਾਂ ਸਤਿਗੁਰੂ ਜੀ ਹਾਸ ਬਿਲਾਸ ਸੁਭਾਇ ਪੁਛਿਆ, "ਸੰਤ ਜੀ ਉਹ ਕਿਹੜਾ ਤੋੜਾ ਹੈ ਜੋ ਗੁਰਪੀਰ ਨੇ ਕਿਹਾ ਹੈ, ਮੇਰੇ ਤੇ ਹੀ ਝੜਦਾ ਹੈ। ਜਾਪਦਾ ਹੈ ਆਪ ਨੂੰ ਪਤਾ ਹੈ। ਤਾਂ ਸੰਤਾਂ ਕਿਹਾ, "ਗੁਰਪੀਰ ਹੋਰਾਂ ਤੋਂ ਹੀ ਸੱਚੇ ਪਾਤਿਸ਼ਾਹੋ ਪੁਛੋ। ਸਤਿਗੁਰੂ ਜੀ ਪੁਛਿਆ, ਤਾਂ ਸੰਤ ਜੀ ਦਸਿਆ, ਆਪ ਦੇ ਸਦਾ ਦੇ ਨੇਮ ਸਮੇਂ ਏਕ ਸਮੇਂ ਸਮਸੇ ਅਸਾਂ ਸਾਧਾਂ ਭੀ ਰਲ ਮਹੀਨਾ ਨੇਮ ਅਰੰਭਿਆ ਸੀ। ਤੇ ਜਿਵੇਂ ਆਪ ਸੰਤ ਬਹਾਦਰ ਸਿੰਘ ਜੀ ਨੂੰ ਆਸਾ ਦੀ ਵਾਰ ਵਿਚ ਪਹਿਰੇ ਤੇ ਕਾਨਾ ਫੜੀ ਖਲ੍ਹਾਰਦੇ ਹੋ, ਸੰਤ ਜੀ ਜਾਂ ਜੈਕਾਰਾ ਗਜਾ ਜਾਂ ਕਾਨਾ ਲਾ ਸੁਤੇ ਸਾਧ ਨੂੰ ਜਗਾਂਦੇ ਹਨ,ਤਿਵੇਂ ਅਸਾਂ ਨੇਮ ਬੱਧਾ ਜੋ ਸੌਂ ਜਾਵੇ,

ਉਸ ਦੇ ਸਿਰ ਤੇ ਚੱਕੀ ਦਾ ਪੁੜ ਧਰ ਕੇ ਖੜਾ ਕਰ ਦੇਣਾ ਜਿਚਰ ਹੋਰ ਕੋਈ ਨਾ ਸਵੇਂ ਉਚਰ ਉਹੋ ਸਿਰ ਤੇ ਚੁਕ ਖੜਾ ਰਵ੍ਹੇ । ਮੈਨੂੰ ਹੀ ਨੀਂਦਰ ਦੱਬਿਆ ਤੇ ਮੈਨੂੰ ਹੀ ਸੰਗਤ ਨੇ ਚੱਕੀ ਦਾ ਪੁੜ ਹੱਥੇ ਵਾਲਾ ਸਿਰ ਤੇ ਧਰ ਖੜਾ ਕਰ ਦਿੱਤਾ। ਪੁੜ ਮੇਰੇ ਸਿਰ ਤੇ ਵੇਖ ਸਾਧ ਸਾਰੇ ਹੱਸੀ ਗੁੜ੍ਹਕੀ ਜਾਣ, ਕਿਸੇ ਨੂੰ ਨੀਂਦ ਨਾ ਆਵੇ। ਮੈਂ ਮੂੰਹੋਂ ਕੂਣਾ ਨਹੀਂ ਸੀ, ਮਸਾਂ ਚੁਪ ਵੱਟੀ ਰੱਖੀ। ਪਰ ਮਨੋ ਕਹਿੰਦਾ, ਕੋਈ ਤੇ ਸਵੇਂ, ਨੇਮ ਦਾ ਵੇਲਾ ਪੂਰਾ ਕੀਤਾ ਤੇ ਅਰਦਾਸੇ ਦੇ ਨਾਲ ਹੀ ਸਿਰ ਤੋਂ ਚੱਕੀ ਦਾ ਪੁੜ ਸੁਟ ਕਿਹਾ, "ਮੈਨੂੰ ਇਹ ਸੌਦਾ ਇਦੋਂ ਅਗੇ ਨਹੀਂ ਪੁਜਦਾ।" ਸਤਿਗੁਰੂ ਜੀ ਕਿਹਾ, "ਉਤਮ ਸਿੰਘ ਜੀ, ਇਹ ਆਪ ਨਾਲ ਹੀ ਨਹੀਂ ਹੁੰਦੀ, ਹੋਰ ਸਾਧਾਂ ਤੇ ਭੀ ਤੋੜਾ ਝੜ ਜਾਂਦਾ ਹੈ। ਤਾਂ ਗੁਰਪੀਰ ਜੀ ਕਿਹਾ, "ਦਸੋ ਜਿਦ੍ਹੇ ਤੇ ਕਦੇ ਝੜਿਆ ਹੈ।" ਤਾਂ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਨੂੰ ਕਿਹਾ, ਸੰਤ ਜੀ ਤੁਸੀਂ ਦੱਸੋ। ਤਾਂ ਸੰਤ ਜੀ ਦੱਸਿਆ। ਏਕ ਸਮੇਂ ਸਾਧਾਂ ਦੇ ਜਥੇ ਮਦਾਰ ਦੇ ਖੂਹ ਮਦਨਿਆਂ ਵਾਲੇ, ਤਾਰਾ ਸਿੰਘ, ਬਹਾਦਰ ਸਿੰਘ ਦੇ ਮੁਜਾਰੇ ਵਲ ਵਰਨੀ ਕੀਤੀ, ਦੀਵਾਨ ਲੱਗਾ। ਬੜਾ ਰਸ ਬਣਿਆ ਦੋ ਤਿੰਨ ਦਿਨ। ਤੀਜੇ ਦਿਨ ਆਸਾ ਦੀ ਵਾਰ ਦੇ ਦੀਵਾਨ ਦੇ ਭੋਗ ਬਾਅਦ "ਮਿਲ ਸਤਸੰਗਤਿ ਕੀਜੈ ਹਰਿ ਗੋਸਟਿ, ਸਾਧੂ ਸਿਉ ਗੋਸਟਿ ਹਰਿ ਪ੍ਰੇਮ ਰਸਾਇਣੁ ਰਾਮਨਾਮੁ ਰਸਾਇਣੁਹਰਿ ਰਾਮ ਨਾਮ ਰਾਮ ਰਮਹੁਰੇ। ਆਪ ਦੀ ਦਿੱਤੀ ਸਿਖਿਆ ਅਨੁਸਾਰ ਗੁਰਬਾਣੀ ਵਿਚਾਰ ਤੇ ਸਤਿ ਸੰਗਤ ਪਿਆਰ ਦੇ ਬਚਨ ਬਿਲਾਸ ਦਾ ਬੜਾ ਰਸ ਬੱਝਾ। ਤਾਂ ਇਕ ਸਾਧ ਕਿਹਾ, ਰਸ ਤੇ ਬੜਾ ਵਰਨੀ ਤੇ ਮੇਲੇ ਦਾ ਬਣਿਆ ਹੈ, ਸਿਰਫ ਸਤਿਗੁਰੂ ਜੀ ਦੇ ਆਸਣ ਤੇ ਵਿਚ ਹੋ ਬੈਠ ਦਰਸ਼ਨ ਦੇਣ ਦੀ ਕਸਰ ਹੈ। ਇਹ ਸੁਣ ਇਕ ਸਾਧ ਆਪਣੇ ਤੋਂ ਸੁਚੀ ਚਾਦਰ ਲਾਹ ਆਸਣ ਵਿਛਾ ਦਿੱਤਾ, ਪਰ ਆਸਣ ਉਤੇ ਬੈਠੇ ਕੋਈ ਨਾ। ਕੁਝ ਚਿਰ ਚੌਕੜੇ ਮਾਰ ਚੁਪ ਬੈਠਿਆਂ ਵਿਚੋਂ ਸੰਤ ਤੇਜਾ ਸਿੰਘ ਜੀ ਸਮਸੇ ਵਾਲੇ ਆਸਣ ਤੇ ਹੋ ਬੈਠੇ ਤਾਂ ਤੇਜਾ ਸਿੰਘ ਜੀ ਦੇ ਢੂਲਕਈਏ ਸੰਤਾ ਸਿੰਘ ਰਾਜੇ ਦੇ, ਤੇਜਾ ਸਿੰਘ ਜੀ ਨੂੰ ਮੱਥਾ ਟੇਕ ਕਿਹਾ, ਸਾਡੇ ਸੰਤ ਹੀ ਆਸਣ ਤੇ ਬੈਠੇ ਹਨ, ਤੁਸੀਂ ਸਾਰੇ ਮੱਥਾ ਟੇਕੋ, ਮਾਇਆ ਮੈਂ ਚੁਕਾਂਗਾ। ਤਾਂ ਮੇਰੇ ਭਤੀਜੇ ਬਾਗਾ ਸਿੰਘ ਨੇ ਸੁਕਾ ਹੋਇਆ ਵਡਾ ਸਾਰਾ ਛਿਤਰ ਚੁਕ ਕੇ ਪੰਜ ਸੱਤ ਸੰਤ ਤੇਜਾ ਸਿੰਘ ਜੀ ਨੂੰ ਪਹਿਲਾਂ ਤੇ ਪਿਛੋਂ ਸੰਤਾ ਸਿੰਘ ਨੂੰ ਠੋਕੇ ਤੇ ਮੂੰਹੋਂ ਕਿਹਾ, "ਗੁਰੂ ਚੇਲਾ ਲਾਲਚੀ ਦੋਵੇਂ ਖੇਡਣ ਦਾਓ, ਐਸੇ ਪੀਰ ਮੁਰੀਦ ਕੋ ਦੋਨੋਂ ਕੋ ਜੁਤਿਆਓ, ਇਹ ਸੁਣ ਉਹ ਦੋਵੇਂ ਕਪੜੇ ਝਾੜ ਪਰ੍ਹੇ ਹੋ ਬੈਠੇ ਤੇ ਕਿਹਾ, ਇਹ ਸੌਦਾ ਸਾਨੂੰ ਤੇ ਮਹਿੰਗਾ ਪਿਆ ਹੈ। ਹੁਣ ਕੋਈ ਹੋਰ ਅਗੇ ਹੋਵੇ। ਤਾਂ ਸੂਬਾ ਵਰਿਆਮ ਸਿੰਘ ਜੀ ਕਿਹਾ, ਤੁਸਾਂ ਤਾਂ ਛਿਤਰ ਖਾਧੇ ਹਨ ਜੇ ਗੁਰਵਾਕ 'ਪਹਿਲਾ ਵਸਤੁ ਸਿਞਾਣਿ ਕੈ ਤਾਂਕੀਚੈਵਾਪਾਰੁ' ਨਹੀਂ ਜੇ ਵਿਚਾਰਿਆ। ਸੰਤ ਅਮਰ ਸਿੰਘ ਜੀ ਜ਼ਲੂਣ ਵਾਲਿਆਂ ਕਿਹਾ, ਸ਼ੇਖ ਸਾਅਦੀ ਲਿਖਿਆ ਹੈ, "ਚੇ ਕਾਰੇ ਕੁਨੀਂ ਆਕਲ ਕਿ ਬਾਜ਼ ਆਇਦ ਪਸ਼ੇਮਾਨੀ।" ਸਾਧਾਂ ਕਿਹਾ, ਤੇਰੀ ਫਾਰਸੀ ਦੀ ਸਾਨੂੰ ਕੋਈ ਸਮਝ ਨਹੀਂ ਆਈ। ਤਾਂ ਸੰਤ ਅਮਰ ਸਿੰਘ ਜੀ ਨੇ ਕਿਹਾ, ਅਰਥ ਹੈ, ਹੇ ਆਕਲ ਨਾ ਕਰ ਕਾਰ ਐਸੀ ਜਿਸ ਵਲੋਂ ਪਸ਼ੇਮਾਨੀ ਹੋਵੀ ਤੇ ਬਾਜ਼ ਆਉਣਾ ਪਵੇ।

ਇਹ ਸੰਤ ਉਤਮ ਸਿੰਘ ਜੀ ਬਹੁਤ ਠੰਢ ਵਿਚ ਭੀ ਸ਼ਰਦਾਈ ਬਹੁਤ ਛਕਦੇ। ਜੇ ਉਲਟ ਜਾਵੇ ਤਾਂ ਹੋਰ ਛਕਦੇ। ਜੇ ਕੋਈ ਕਹਵੇ ਇਹ ਤੇ ਠੀਕ ਨਹੀਂ ਤਾਂ ਕਹਿੰਦੇ ਕਿਉਂ ਠੀਕ ਨਹੀਂ, ਏਦਾਂ ਨਾ ਕਰਾਂ ਤਾਂ ਇਹ ਅੰਦਰੋਂ ਨਿਕਲਣ ਹਿਲ ਜਾਵੇਗੀ। ਤੇ ਮੇਰਾ ਹਿੱਸਾ ਮਾਰਿਆ ਜਾਣ ਲਗ ਪਵੇਗਾ। ਸੰਤ ਉਤਮ ਸਿੰਘ ਜੀ ਨਿਰਮਲ ਸੁਭਾ, ਸਾਦਾ ਬੋਲ ਬਾਣਾ ਰਖ ਭਜਨ ਬਾਣੀ ਕਰਦੇ।

ਇਨ੍ਹਾਂ ਨੂੰ ਇਕ ਸਮੇਂ ਸਤਿਗੁਰੂ ਜੀ ਵਲੋਂ ਕੇਲਾ ਬਹੁਤ ਮਿਲਿਆ। ਜੋ ਇਨ੍ਹਾਂ ਤੋਂ ਛਕਣੋ ਵਧ ਗਿਆ। ਜੋ ਇਨ੍ਹਾਂ ਹੋਰ ਸਿੱਖਾਂ ਨੂੰ ਵਰਤਾ ਦਿੱਤਾ। ਕਿਸੇ ਸਾਧ ਕਿਹਾ, ਸੰਤ ਜੀ ਤੁਸੀਂ ਤੇ ਬਹੁਤ ਪਦਾਰਥ ਛਕ ਜਾਂਦੇ ਹੋ ਕੇਲਾ ਕਿਵੇਂ ਵਧਿਆ ਤਾਂ ਸੰਤ ਜੀ ਕਿਹਾ, ਕੁਝ ਬਹਿਆ ਸੀ, ਇਸ ਲਈ ਵਧਿਆ ਹੈ। ਜਿਵੇਂ ਮੇਰੀ ਰਸਨਾ ਤੇ ਘੱਟ ਮਿੱਠੇ ਵਾਲੀ ਸ਼ਰਦਾਈ ਨਹੀਂ ਚੜ੍ਹਦੀ, ਤਿਵੇਂ ਇਸ ਕੇਲੇ ਪੂਰਾ ਸਵਾਦ ਨਹੀਂ ਦਿੱਤਾ। ਸ਼ਾਇਦ ਸਤਿਗੁਰਾਂ ਹੀ ਬਹਿਆ ਭੇਜਿਆ ਹੈ ਜਾਂ ਕਿਸੇ ਵਿਚੋਂ ਚੰਗਾ ਚੁਗ ਲਿਆ ਹੈ। ਨਰਮ ਪਦਾਰਥ ਛਕ ਸਾਧ ਮਨੋਂ ਖੁਸ਼ੀਆਂ ਨਹੀਂ ਦੇਂਦੇ। ਸਤਿਗੁਰੂ ਜੀ ਭੀ ਇਹ ਵਾਰਤਾ ਕਿਸੇ ਤੋਂ ਸੁਣ ਲਈ ਤਾਂ ਉਚੇਚੇ ਵਧੀਆ ਅੰਗੂਰ ਮੰਗਵਾ ਸੰਤ ਜੀ ਨੂੰ ਦਿੱਤੇ। ਸੰਤ ਜੀ ਆਪ ਰੱਜ ਕੇ ਛਕ ਵਾਧੂ ਸਾਧਾਂ ਨੂੰ ਵਰਤਾ ਦਿੱਤੇ। ਇਤਨੇ ਨੂੰ ਸਤਿਗੁਰੂ ਜੀ ਭੀ ਉਪਰ ਆ ਖੜੇ। ਤੇ ਬੜੇ ਚਾਅ ਭਰੇ ਸੁਭਾਅ ਨਾਲ ਕਿਹਾ, ਗੁਰਪੀਰ ਜੀ, ਅੱਜ ਤੇ ਖੁਸ਼ੀਆਂ ਦਿਓ। ਤਾਂ ਸੰਤ ਜੀ ਕਿਹਾ, ਸਭ ਖੁਸ਼ੀਆਂ ਗਮੀਆਂ ਆਪ ਦੀਆਂ ਹੀ ਹਨ. ਇਹ ਸੁਣ ਸਤਿਗੁਰੂ ਜੀ ਕਿਹਾ, ਅਸੀਂ ਗਮੀ ਦੇ ਗਾਹਕ ਨਹੀਂ ਤਾਂ ਸੰਤ ਜੀ ਕਿਹਾ, ਗਮੀ ਵਿਚਾਰੀ ਕਿਧਰ ਜਾਵੇ। ਜੇ ਸਰ੍ਹਾਣਾ ਬਿਸਤਰਾ ਕਿਸੇ ਮੌਕੇ ਨਾ ਮਿਲੇ ਤਾਂ ਕੀ ਕਰੇ ਭਾਵ ਗਮੀ ਕਰੇ। ਸਤਿਗੁਰੂ ਜੀ ਕੰਨ ਕੋਲ ਹੱਥ ਰੱਖ ਕਿਹਾ, ਜਿਵੇਂ ਦਸਮ ਜੀ ਬਾਂਹ ਸਰ੍ਹਾਣੇ ਲੈ ਕਿਹਾ ਸੀ, "ਯਾਰੜੇ ਦਾ ਸਾਨੂੰ ਸੱਥਰ ਚੰਗਾ" ਤਿਵੇਂ ਖੁਸ਼ੀ ਰਹਾਂਗੇ, ਪਰ ਗਮੀ ਨਹੀਂ ਗਲ ਪਾਣੀ। ਰਹਿਣਾ ਰਾਜ਼ੀ ਹੀ ਹੈ।

ਸਤਿਗੁਰੂ ਜੀ ਤੇ ਸਿੱਖਾਂ ਦੇ ਆਪੋ ਵਿਚਦੇ ਮੌਜ ਮੇਲੇ ਤੇ ਵਾਰਤਾ, ਕੌਤਕ ਸਾਖੀਆਂ ਮੈਂ ਸਾਧਾਂ ਤੂੰ ਸੁਣ ਤੇ ਅੱਖੀਂ ਵੇਖੀਆਂ ਲਿਖਦਾ ਹਾਂ। ਦਿਨ, ਸਾਲ ਨਾ ਮਿਲਣ ਤੇ ਏਕ ਸਮੇਂ ਲਿਖਦਾ ਹਾਂ। ਗੁਰੂ ਜੀ ਵਲੋਂ ਹੁਕਮ ਦੇ ਆਸਰੇ ਪਰ ਲਿਖਦਾ ਸੱਚੀ ਹਾਂ।

ਏਕ ਸਮੇਂ ਸਤਿਗੁਰੂ ਜੀ ਮੌਜ ਮੇਲੇ ਦੇ ਸੁਭਾਉ ਸਰਦਾਰ ਤੇਜਾ ਸਿੰਘ ਜੀ ਨੂੰ ਕਿਹਾ, ਸੁਣਿਆ ਹੈ ਆਪ ਜੱਟ ਦਾ ਤੇ ਜੁਲਾਹੀ ਦਾ ਸਾਂਗ ਬੜਾ ਸੋਹਣਾ ਬਣ ਕੇ ਤੇ ਸਾਂਗ ਨਾਲ ਮਿਲਦਾ ਗੌਣ ਭੀ ਗਾਉਂਦੇ ਹੋ। ਤਾਂ ਸਰਦਾਰ ਜੀ ਸਤਿ ਬਚਨ ਕਹਿਕੇ ਤੇੜ ਤਹਿਮਤ ਸਿਰ ਤੇ ਸਮਲੇ ਵਾਲੀ ਪੱਗ ਤੇ ਹੱਥ ਵਿਚ ਡਾਂਗ ਫੜਕੇ ਕੰਨ ਤੇ ਹੱਥ ਰਖ ਓ ਓ ਕਰਕੇ ਗਾਉਣ ਸੁਣਾਇਆ। "ਕੀੜੀ ਚਲੀ ਸਹੁਰੇ ਨੋਂ ਮਣ ਸੁਰਮਾ ਪਾ। ਉਸ ਹਾਥੀ ਮੌਢੇ ਲਾ ਲਿਆ ਊਠ ਲਿਆ ਲਮਕਾ। ਚੂਹੀ ਚੱਕੀ ਲੈ ਗਈ ਕੋਹਲੂ ਲੈ ਗਿਆ ਕਾਂ। ਗਾਲ੍ਹੜ ਗਾਜਰਾਂ ਖਾ ਗਿਆ ਸਾਵੇ ਨੌਂ ਘੁਮਾਂ। ਪਿਸੂ ਪਾਣੀ ਪੀ ਗਿਆ ਰਾਵੀ ਤੇ ਝਨਾਂ। ਸੰਗਤੇ ਗੁਰਾਂ ਦੀਏ ਮੈਂ ਤਾਂ ਝੂਠ ਬੋਲਿਆ ਨਾ।" ਤੇ ਫੇਰ ਝੱਟ ਹੀ ਪਗ ਲਾਹ ਜੂੜਾ ਖੋਲ੍ਹ ਵਾਲ ਲਮਕਾ ਚਾਦਰ ਦੀ ਗਿਲਤੀ ਸਿਰ ਤੋਂ ਦੀ ਪਿੰਨੀਆਂ ਤੱਕ ਲਮਕਾ ਹੱਥਾਂ ਵਿਚ ਦੋ ਸੋਟੀਆਂ ਫੜ ਜੁਲਾਹੀ ਬਣ ਤਾਣਾ ਤਣਨ ਵਾਂਗੂ ਕਾਹਲ੍ਹੀ ਕਾਹਲ੍ਹੀ ਓਧਰੋਂ ਏਧਰ ਸੋਟੀਆਂ ਨਾਲ ਤਾਣਾ ਤਣਨ ਲਗ ਪਏ ਤੇ ਗਾਉਣ ਲਗ ਪਏ। "ਅਸੀਂ ਹੋਏ ਸੂਰ ਜੁਲਾਹੇ ਤਾਣਾ ਸਾਡਾ ਕੰਮ, ਜਿਸ ਨੇ ਪਾਣ ਹੈ ਪੂਰੀ ਦੇਣੀ ਉਹ ਆਵੇ ਜੰਮ ਜੰਮ। ਕਹਿ ਏਧਰੋਂ ਓਧਰ ਫਿਰਦਿਆਂ ਸੋਟੀ ਤਾਣੇ ਵਾਲੀ ਦੀ ਹੁਝ ਕੋਲ ਖਲ੍ਹੋ ਨੂੰ ਮਾਰਨਾ ਤੇ ਫੇਰ ਪੜ੍ਹਨਾ "ਸ਼ਮਿਆਨੇ ਲਡਿਕੀਏ ਲਛਮਣ ਸ਼ਮੀਏਂ ਸ਼ੀਸ਼ਾ ਨਾ ਛਣਕਾ, ਅਸੀਂ ਜੁਲਾਹੇ ਕਾਸਬੀ ਕੁਤਾ ਸਾਡਾ ਬਾਸ਼ਾ।" ਪਾਵਾਂਗੇ ਜੁਲਾਹੀਆਂ ਨੂੰ ਤੇ ਵੇਖਾਂਗੇ ਮਤਾਸ਼ਾ। ਜੁਲਾਹਿਆਂ ਦੇ ਘਰ ਜੁਲਾਹੇ ਆਏ ਓਨ੍ਹਾਂ ਰਿਧੇ ਸ਼ਕ। ਖਾਣ ਪੀਣ ਦਾ ਵੇਲਾ ਆਇਆ

ਲੜ ਗਿਓ ਨੇ ਸ਼ੱਪ। ਨਾਲੇ ਐਸ ਨੂੰ ਐਸ਼ ਕਹਿ ਸੋਟੀ ਦੀ ਹੁਝ ਲਾਉਣੀ ਤੇ ਏਧਰੋਂ ਓਧਰ ਤੁਰੀ ਜਾਣਾ ਤੇ ਹਸਾਣਾ।

ਸਤਿਗੁਰੂ ਜੀ ਭਾਰੇ ਭਾਰੇ ਸਿੱਖਾਂ ਨੂੰ ਭਜਾਂਦੇ ਤੇ ਵੇਖ ਹਸਦੇ ਤਿੱਖੇ ਤਿੱਖੇ ਸਿੱਖਾਂ ਨੂੰ ਭਜਾ ਮੌਜ ਮੇਲਾ ਕਰਦੇ। ਜਿਵੇਂ ਲਾਲ ਸਿੰਘ ਕੌਂਟਿਆਂ ਵਾਲੀ ਤੇ ਆਤਮਾ ਸਿੰਘ ਪੰਨੂਆਂ ਵਾਲੇ ਨੂੰ ਤੇ ਆਸਾ ਸਿੰਘ ਢੋਟੀਆਂ ਤੇ ਮਾਘਾ ਸਿੰਘ ਅਲੌੜ ਆਦਿ ਨੂੰ। ਸੂਬਾ ਹਰੀ ਸਿੰਘ ਜੀ ਮਲੋਕਿਆਂ ਦੜਪ ਵਾਲਿਆਂ ਦਾ ਭੰਗੜਾ ਵੇਖਦੇ। ਇਨ੍ਹਾਂ ਦਾ ਇਕੋ ਅੰਗ ਸਰੀਰ ਦਾ ਹਿਲਦਾ ਸੀ ਤੇ ਇਕੋ ਅੱਖ ਖੁਲ੍ਹਦੀ ਮਿਚਦੀ ਸੀ। ਤੇ ਪੈਰ ਭੀ ਇਕੋ ਉਛਲਦਾ ਚਲਦਾ ਜੀ ਨੱਚਣ ਵੇਲੇ। ਇਸੇ ਤਰ੍ਹਾਂ ਦੇ ਮੌਜ ਮੇਲੇ ਸਤਿਗੁਰੂ ਜੀ ਸਾਧਾਂ ਨੂੰ ਕਹਿ ਕਰਦੇ ਵੇਖਦੇ। ਕਿਸੇ ਸਮੇਂ ਹਾਣੀਆਂ ਵਿਚ ਖੇਡਦੇ, ਖੇਡਾਂ ਵੇਖਦੇ ਹੱਸਦੇ ਸੀ। ਕਿਸੇ ਸਮੇਂ ਜਾਪਦੋਂਸੀ ਜਿਵੇਂ ਪਿਤਾ, ਪੁਤਰਾਂ ਪੋਤਰਿਆਂ ਨਾਲ ਰੀਝ ਚਾਅ ਨਾਲ ਖੁਸ਼ ਹੋ ਮਨ ਪਰਚਾਂਦਾ ਤੇ ਖੁਸ਼ੀ ਜਣਾਂਦਾ ਹੈ।

ਭੈਣੀ ਸਾਹਿਬ ਵਡੇ ਹਵਨ ਜਗ ਦੇ ਮੇਲੇ ਤੇ ਸਿਆਲਕੋਟ ਤੇ ਗੁਰਦਾਸਪੁਰੇ ਦੇ ਜ਼ਿਲੇ ਦੀ ਸੰਗਤ ਅਰਜ਼ ਕੀਤੀ, ਸੱਚੇ ਪਾਤਿਸ਼ਾਹ ! ਆਪ ਇਸ ਸਾਲ ਕਰਤਾਰਪੁਰ ਗੁਰੂ ਨਾਨਕ ਦੇਵ ਜੀ ਦੇ ਮੇਲੇ ਤੇ ਸਰਾਧਾਂ ਵਿਚ ਦਰਸ਼ਨ ਦਿਓ ਕਿਉਂਕਿ ਜਦ ਤੋਂ ਅਕਾਲੀਆਂ ਦਾ ਉਥੇ ਜ਼ੋਰ ਹੋਇਆ ਸੀ ਤਦ ਤੋਂ ਸਤਿਗੁਰੂ ਜੀ ਕਦੇ ਹੀ ਕਿਸੇ ਮੇਲੇ ਤੇ ਕਰਤਾਰਪੁਰ ਦਰਸ਼ਨ ਦੇਂਦੇ ਸੀ। ਕਰਤਾਰਪੁਰ ੧੨ ਮੱਸਿਆ ਤੇ ਵੈਸਾਖੀ ਦਾ ਜੋਤੀ ਜੋਤ ਗੁਰੂ ਨਾਨਕ ਜੀ ਦੇ ਸਮਾਉਣ ਤੇ ਕੱਤਕ ਪੂਰਨੀ ਦਾ ਮੇਲਾ ਬੜਾ ਭਰੀਂਦਾ ਸੀ। ੧੧ ਅਸੂ ਲਗੇ ਦੀਵਾਨ ਵਿਚ ਸਤਿਗੁਰੂ ਜੀ ਦਰਸ਼ਨ ਦਿਤੇ ੧੪ ਸਵੇਰੇ ਆਸਾ ਦੀ ਵਾਰ ਦੇ ਭੋਗ ਬਾਅਦ ਵਾਪਸ ਲਾਹੌਰ ਨੂੰ ਤਿਆਰ ਹੋਏ। ਤਾਂ ਦੋਵਾਂ ਜ਼ਿਲਿਆਂ ਦੇ ਸਾਧਾਂ ਨੇ ਅਰਜ਼ ਕੀਤੀ, ਅਸੀਂ ਮੁਢ ਤੋਂ ਏਥੇ ਦੀਵਾਨ ਤੇ ਲੰਗਰ ਲਾਂਦੇ ਹਾਂ ਪਰ ਜਦ ਤੋਂ ਅਕਾਲੀ ਹੋਏ ਹਨ, ਸਾਨੂੰ ੧੨ ਪਾਤਸ਼ਾਹੀਆਂ ਦਾ ਅਰਦਾਸਾ ਕਰਨ ਤੇ ਸੂਤਰ ਨਹੀਂ ਪਾਉਣ ਦੇਂਦੇ ਤੇ ਅਸਾਂ ਅੱਕ ਕੇ ਅੱਡ ਇਹ ਜਗ੍ਹਾ ਵਲੀ ਹੈ ਜਿਥੇ ਆਪ ਦਰਸ਼ਨ ਦਿੱਤੇ ਹਨ। ਭੀੜ ਦੀਵਾਨ ਤੇ ਲੰਗਰ ਵੇਲੇ ਸਾਡੇ ਵਲ ਬਹੁਤੀ ਹੁੰਦੀ ਹੈ। ਅਕਾਲੀਆਂ ਗੁਰੂ ਨਾਨਕ ਜੀ ਦੀ ਕਬਰ ਤਦੋਂ ਤੋਂ ਮੇਟ ਦਿੱਤੀ ਹੈ ਜਿਸ ਤੇ ਮੁਸਲਮਾਨ ਆ ਦਰੂਦ ਪੜ੍ਹਦੇ ਸੀ। ਤੇ ਫਕੀਰ ਸਲਾਰ ਸ਼ਾਹ ਨਨੂਨਿਆਂ ਦਾ ਸੰਦਾ ਆਪਣੇ ਮੁਰੀਦਾਂ ਸਮੇਤ ਆ ਹਾਜ਼ਰੀ ਭਰਦਾ ਸੀ। ਸੋ ਭੀ ਰਹਿ ਗਿਆ ਹੈ ਆਉਣ ਤੋਂ। ਅਸੀਂ ਬਥੇਰਾ ਅਕਾਲੀਆਂ ਨੂੰ ਕਹਿ ਰਹੇ ਹਾਂ, ਜਦ ਰਾਵੀ ਇਸ ਪਾਸੇ ਢਾਹ ਲਾਈ ਸੀ; ਤੇ ਅਸਾਂ ਨਾਮਧਾਰੀਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਤ ਸਿਰ ਤੇ ਪੱਥਰ ਤੇ ਟੋਕਰੀਆਂ ਚੁਕ ਬੰਨ੍ਹ ਬੱਧਾ ਸੀ ਤੇ ਪਟਿਆਲੇ ਵਾਲੇ ਰਾਜੇ ਭੀ ਆ ਟੋਕਰੀ ਚੁਕ ਸੇਵਾ ਕੀਤੀ ਸੀ, ਤੁਸੀਂ ਤਦੋਂ ਕਿਥੇ ਸੋ। ਸਿੰਘ-ਸਭੀਏ ਉਕਾ ਏਧਰ ਧਿਆਨ ਨਹੀਂ ਦੇਂਦੇ ਸੀ। ਤੇ ਤੁਸੀਂ ਅਜੇ ਅਕਾਲੀ ਉਗੇ ਭੀ ਨਾ ਸੀ, ਪਰ ਉਹ ਕਹਿੰਦੇ ਹਨ, ਅਸਾਂ ਮਰ ਕੇ ਗੁਰਦੁਆਰੇ ਲਏ ਹਨ, ਹੁਣ ਸਾਡੀ ਮਰਜ਼ੀ ਹੀ ਹੋਵੇਗੀ। ਸੱਚੇ ਪਾਤਿਸ਼ਾਹੋ ! ਅਸੀਂ ਕਿਵੇਂ ਕਰੀਏ। ਤਾਂ ਸਤਿਗੁਰੂ ਜੀ ਹੁਕਮ ਕੀਤਾ, ਦੁਆਲੇ ਦੀਵਾਰ ਹੋਣੀ ਚਾਹੀਦੀ ਹੈ। ਜਦੋਂ ਚਿਤ ਕੀਤਾ ਬੂਹਾ ਖੁਲ੍ਹਿਆ, ਅਸਾਂ ਵੇਖਿਆ ਹੈ ਦੋਵੇਂ ਵੇਲੇ ਭੀੜ ਨੇ ਬੇਸਵਾਦੀ ਸਾਧਾਂ ਦੀ ਕੀਤੀ ਰੱਖੀ ਹੈ, ਤੁਸੀਂ ਸ਼ਾਂਤ ਰਹੋ, ਸਮਾਂ ਕੱਟੋ, ਕਿਹੜੇ ਗੁਰਦੁਆਰੇ ਸਾਰੇ ਸਦਾ ਸਿੱਖਾਂ ਕੋਲ ਰਹਿਣੇ ਨੇ।

੧੮ ਕੱਤਕ ਦੀਪਮਾਲਾ ਤੇ ਅੰਮ੍ਰਿਤਸਰ ਸਤਿਗੁਰੂ ਜੀ ਦਰਸ਼ਨ ਦਿੱਤੇ, ਜੈ ਸਿੰਘ ਰਾਗੀ ਤੇ ਆਲਮ ਜੀ ਸ਼ਬਦ ਕੀਰਤਨ ਕੀਤਾ, ਅਗਲੇ ਰੋਜ਼ ਸਨਾਤਨ ਧਰਮੀਆਂ ਦੀ ਅਰਜ਼ ਤੇ ਦੁਰਗਿਆਣੇ ਸਤਿਗੁਰੂ ਜੀ ਦਰਸ਼ਨ ਦਿੱਤੇ, ਸੁਕੇ ਤਾਲਾਬ 'ਚ ਆਲਮ ਜੀ ਦੀਵਾਨ ਲਾ ਆਪ ਮਸਤ ਹੋ ਸਰੋਤਿਆਂ ਨੂੰ ਭੀ ਮਸਤਾਨੇ ਕੀਤੀ ਰਖਿਆ। ਇਹ ਤਲਾਬ ਅਕਾਲੀਆਂ ਦੀ ਧਕੇ ਸ਼ਾਹੀ ਤੋਂ ਤੰਗ ਆ ਹਿੰਦੂਆਂ ਸਵਾਰਿਆ ਹੈ। ਕਾਲ੍ਹੀਆਂ ਜਦੋਂ ਕਰਦੇ ਸੀ।

ਮੈਂ ਭੀ ਏਕ ਸਮੇਂ ਕਰਤਾਰਪੁਰ ਗਿਆ ਸਾਂ। ਸੰਤ ਦੇਵਾ ਸਿੰਘ ਜੀ ਤਤਲਿਆਂ ਵਾਲੇ ਨਾਮਧਾਰੀ ਗੁਰਦੁਆਰੇ ਵਿਚ ਰਹਿੰਦੇ ਸੀ। ਮੈਂ ਵੇਖਿਆ ਕਰਤਾਰਪੁਰ ਕਾਂ ਘਟ ਸੀ ਤੇ ਨੰਗੀਆਂ ਵਸਤਾਂ ਪਈਆਂ ਰਹਿੰਦੀਆਂ ਸੀ। ਮੈਂ ਸੰਤਾਂ ਨੂੰ ਕਾਰਨ ਪੁਛਿਆ ਤਾਂ ਉਹਨਾਂ ਦੱਸਿਆ, ਭਾਈ ਰਾਮ ਕੌਰ ਸਾਹਿਬ ਦਸਮ ਪਾਤਿਸ਼ਾਹ ਜੀ ਦੀਆਂ ਸਾਖੀਆਂ ਏਥੇ ਸੰਗਤ ਨੂੰ ਸੁਣਾਇਆ ਕਰਦੇ ਸੀ। ਮੱਕੀ ਦੀ ਬਹਾਰੇ ਦਵਾਲੇ ਦੇ ਨੇੜੇ ਦੇ ਪਿੰਡਾਂ ਦੀ ਸੰਗਤ ਘੱਟ ਆਈ। ਉਹਨਾਂ ਕਾਰਨ ਦੱਸਿਆ ਕਿ ਕਾਂ ਛਲੀਆਂ ਨੂੰ ਪੈਂਦੇ ਹਨ। ਰਾਮਕੌਰ ਸਾਹਿਬ ਜੀ ਬਚਨ ਕੀਤਾ, ਗੁਰੂ ਕੇ ਬਚਨ ਕੌਤਕ ਸੁਣਨ ਆਇਆ ਕਰੋ। ਕਾਂ ਤੁਹਾਡੇ ਖੇਤਾਂ ਵਿਚ ਆਉਣਗੇ ਹੀ ਨਾ। ਜਿੰਨੇ ਨੇੜੇ ਨੇੜੇ ਨਗਰਾਂ ਦੇ ਆਏ ਸੀ ਤਦ ਤੋਂ ਕਾਂ ਓਨੀਂ ਨਗਰੀਂ ਵੜਦਾ ਹੀ ਨਾ ਸੀ। ਜ਼ਿਲਾ ਗੁਰਦਾਸਪੁਰ ਤੇ ਸਿਆਲਕੋਟ ਦੀ ਹੱਦ ਐਸੀ ਰਲੀ ਹੋਈ ਸੀਕਿ ਸਾਰੇ ਸਿੱਖ ਅਜੇ ਭੀ ਨਹੀਂ ਜਾਣਦੇ ਕਿ ਫਲਾਣਾ ਸਿੱਖ ਤੇ ਨਗਰ ਕਿਹੜੇ ਜ਼ਿਲੇ ਦਾ ਏ। ਹੜ੍ਹ ਢਾਂਦਾ ਬਣਾਂਦਾ ਰਹਿੰਦਾ ਸੀ ਸਦਾ। ਇਨ੍ਹਾਂ ਦੋਹਾਂ ਜ਼ਿਲਿਆਂ ਦੀ ਜੂਹ ਰਲੀ ਹੋਈ ਸੀ ਰਾਵੀ ਕਾਰਨ।

ਸਤਿਗੁਰੂ ਜੀ ਦੇ ਹੁਕਮ ਨਾਲ ੨੫ ਸਿੰਘਾਂ ਪਹਿਲੀ ਮੱਘਰ ਤੋਂ ਵਡੇ ਹਵਨ ਵਾਲੀ ਜਗ੍ਹਾ ਨੇਮ ਸ਼ੁਰੂ ਕੀਤਾ। ਨੇਮ ਪਾਠ ਵਿਚ ਲਗਣ ਵਾਲਿਆਂ ਨੂੰ ਅੰਮ੍ਰਿਤ ਛਕਾ ਭਾਵੇਂ ਜਲਾਬ ਦੇ ਦੁਧ ਚੌਲ ਤੇ ਪੁਰਾਣੇ ਸਿੱਖਾਂ ਵਾਂਗੂ ਨਾ ਛਕਾਂਦੇ ਸੀ ਕਿ ਵਉਕਾ ਨ ਆਵੇ ਪਰ ਅਠੀਂ ਪਹਿਰੀਂ ਜਾਂ ਦੋ ਵੇਲੇ ਥੋੜ੍ਹਾ ਛਕਣ ਤੇ ਭੁੰਜੇ ਸਉਣਾ ਜ਼ਰੂਰ ਸਮਝਾਂਦੇ। ਅੰਮ੍ਰਿਤਸਰ ਦੇ ਜ਼ਿਲੇ ਵਲੋਂ ਸੰਤ ਪ੍ਰੀਤਮ ਸਿੰਘ ਚੇਲੋਕਿਆਂ ਵਾਲੇ ਮੁਖੀ ਵਿਚ ਲਗੇ। ੨੦ ਪਾਠੀ ਪੰਜ ਲਾਂਗਰੀ ਪਹਿਰੂ ਆਦਿ ਵਿਚੋਂ ਹੀ ਥਾਪੇ। ਦੋ ਘੰਟੇ ਦੀ ਰੋਲ ਤੇ ਸੁਚ ਮਰਯਾਦਾ ਸਭ ਸਦਾ ਵਾਲੀ ਪਾਠ ਆਦਿ ਦਾ ਤੋਰੀ ਤੇ ਆਉਂਦੇ ਅਸੂ ਦੇ ਮਹੀਨੇ ਤੱਕ ੧੦ ਮਹੀਨੇ ਦੀ ਜੁਗਤ ਬਣਾ ਹਿਸਾਬ ਤੋਰਿਆ। ਰੋਜ਼ ੧੨ ਸੇਰ ਘਿਓ ਲਗਣ ਦੇ ਹਿਸਾਬ ੯੦ ਮਣ ਖਰਚ ਆਵੇਗਾ। ਸਤਿਗੁਰੂ ਜੀ ਕਿਹਾ, ਜ਼ਿਲੇ ਵਾਰੀ ਵਾਰੀ ਆਉਣਗੇ। ਸੰਤ ਇੰਦਰ ਸਿੰਘ ਜੀ ਸਭ ਸੰਗਤ ਜੋਗ ਸਤਿਜਗ ਤੇ ਛਾਪ ਉਦਮ ਦਿੱਤਾ। ਆਪਣੇ ਵਲੋਂ ਰਸ ਨਾਲ ਲਿਖ।

ਸਤਿਗੁਰੂ ਜੀ ਦੇ ਹਜ਼ੂਰ ਪਹਿਲੀ ਮੱਘਰ ਹੀ ਭੋਲਾ ਸਿੰਘ ਪ੍ਰੋਫੈਸਰ ਸਰਕਸ ਵਾਂਗੂੰ ਖੇਡਾਂ ਕਰਨ ਵਾਲੇ ਆ ਕਰਤਬ ਕਰ ਦਿਖਾਏ, ਜਦ ਸਤਿਗੁਰੂ ਜੀ ਵਿਦਿਆਰਥੀਆਂ ਦੀਆਂ ਖੇਡਾਂ ਵੇਖ ਰਹੇ ਸੀ। ਗਤਕਾ, ਦੌੜ, ਕੁਸ਼ਤੀ ਆਦਿ। ਰਿਖੀ ਸਿੰਘ ਨਾਲ ਭੋਲਾ ਸਿੰਘ ਦਾ ਗਤਕਾ ਭੀ ਸਤਿਗੁਰੂ ਜੀ ਦੇਖਿਆ। ਰਿਖੀ ਸਿੰਘ ਉਸ ਤੋਂ ਪੱਕੇ ਪੈਂਤੜੇ ਵਾਲਾ ਸੀ। ਇਹ ਰਿਖੀ ਸਿੰਘ ਭੈਣੀ ਸਾਹਿਬ ਦਾ ਚਮਾਰ ਸੀ। ਸਤਿਗੁਰੂ ਜੀ ਵਿਦਿਆਰਥੀਆਂ ਤੋਂ ਪਾਠ, ਸ਼ਬਦ, ਰਾਗ ਖੇਡਾਂ, ਲੰਗਰ ਕਰਨਾ, ਬਸਤਰ

ਧੋਣੇ ਆਦਿ ਆਪ ਅਡੋਲ ਬਹਿ ਬਹਾ ਸੁਣਦੇ, ਵੇਖਦੇ ਤੇ ਦਸਦੇ। ਗਤਕੇ ਵਿਚ ਫੁਰਤ, ਸੁਰਤ ਜੁਰਤ, ਘੋਲ ਵਿਚ ਦਾਅ ਲਾਣਾ ਤੇ ਬਚਾ ਰਖਣਾ,ਲੰਗਰ ਸੰਧ ਵਿਚ ਉਦਮ ਤੇ ਉਦਾਰਤਾ ਤੇ ਬਸਤਰਾਂ ਵਿਚ ਸਾਂਭ ਸਫਾਈ ਦੀ ਬੜੀ ਲੋੜ ਹੈ। ਪਾਠ ਕਰਨ ਵੇਲੇ ਆਪ ਪੋਥੀ ਫੜ ਨਾਲ ਕੋਰੇ ਕਾਗਜ਼ ਤੇ ਗੇਣਤੀ ਲਾਈ ਜਾਂਦੇ ਮੁਖ ਤੇ ਸੁਤੇ ਹਰਕਤਾਂ ਵਲ ਭੀ ਧਿਆਨ ਰਖਦੇ ਤੇ ਦਸਦੇ। ਪਾਠੀ ਜੋ ਸੁਥਰਾ ਹੁੰਦਾ ਹੈ ਜੋ ਸੁਧ ਪਾਠ ਕਰੇ ਤੇ ਮੁਖ ਭੀ ਸੋਹਣਾ ਬਣਾਈ ਰਖੇ। ਰਾਗੀ ਰਗ ਦੇ ਸਵਾਦ ਤੇ ਰਾਗ ਵਿਚ ਜੁੜ ਸਰੋਤਿਆਂ ਨੂੰ ਰਸ ਦੇ ਸਕਦਾ ਹੈ। ਕਈ ਲਗਾਂ ਮਾਤਰਾਂ ਗੁਰਬਾਣੀ ਵਿਚ ਦਸਦੇ ਤੇ ਛਾਪੇ ਵਾਲਿਆਂ ਤੇ ਲਿਖਣ ਵਾਲਿਆ ਤੋਂ ਭੀ ਰਹਿ ਗਈਆਂ ਹੁੰਦੀਆਂ ਹਨ ਜੋ ਸਿਆਣੇ ਪਾਠੀ ਤੇ ਵਿਦਵਾਨਾਂ ਨੂੰ ਰੜਕਦੀਆਂ ਹਨ। ਜੋ ਸੁਧ ਭੀ ਨਹੀਂ ਕਰਦੇ ਤੇ ਬੁਧ ਭੀ ਨਹੀਂ ਮੰਨਦੀ। ਇਕ ਮੈਂ ਹੀ ਹਾਂ ਜੋ ਕਹਿ ਦੇਂਦਾ ਹਾਂ, ਏਥੇ ਆਹ ਅਖਰ ਇਸ ਅਖਰ ਮਾਤਰ ਦੇ ਥਾਂ ਲੋੜੀਦਾ ਹੈ ਤੇ ਪਦ-ਛੇਦ ਗੁਰਬਾਣੀ ਦੇ ਅਖਰ ਛਾਪਣ ਵੇਲੇ ਭੀ ਛਾਪਕ ਦੀ ਸਮਝ ਤੇ ਕੀਤੇ ਜਾਂਦੇ ਹਨ। ਸਤਿਗੁਰੂ ਜੀ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ ਸੁਣ ਸਮਝਾ ਗੁਟਕਾ ਬਸੰਤ ਨੰਬਰ, ਮਾਲਾ, ਬਸਤਰ, ਗੜਵਾ ਆਦਿ ਹੀ ਇਨਾਮ ਸਨਮਾਨ ਵਜੋਂ ਦੇਂਦੇ ਤੇ ਪਿਆਰ ਆਦਰ ਕਰ ਭੀ ਉਤਸ਼ਾਹ ਵਧਾਉਂਦੇ।

ਇਨ੍ਹੀਂ ਦਿਨੀਂ ਮਹਾਤਮਾ ਗਾਂਧੀ ਜੀ ਕਲਕੱਤੇ, ਜਾ ਗਵਰਨਰ ਨੂੰ ਮਿਲ, ਕੁਝ ਕੈਦ ਹੋਏ ਕਾਂਗਰਸੀ ਛੁਡਾਏ ਹਨ। ਪਰ ਦੇਸ਼ ਭਗਤ ਪੂਰਨ ਅਜ਼ਾਦ ਹੋਏ ਬਿਨਾ ਖਲੋਂਦੇ ਨਹੀਂ। ਤੇ ਅੰਗਰੇਜ਼ ਪਾਸੇ ਬਦਲਦੇ ਹਨ। ਬੇਈਮਾਨੀ ਕਰਦੇ ਹਨ।

## *ਅੰਤਰ ਜਾਤੀ ਵਿਆਹ*

ਕੱਤਕ ਪੂਰਨਮਾਸ਼ੀ ਤੇ ਨਨਕਾਣੇ ਸਾਹਿਬ ਸਤਿਗੁਰੂ ਜੀ ਦਰਸ਼ਨ ਦਿੱਤੇ। ੨ ਮੱਘਰ ਤੋਂ ੫ ਮੱਘਰ ਤੱਕ ਸੰਗਤ ਦਾ ਮੇਲਾ ਭਰਿਆ ਰਿਹਾ। ਆਲਮ ਜੀ. ਚਕਰਵਰਤੀ ਜੀ, ਕਾਲਾ ਸਿੰਘ ਜੀ, ਸੇਵਾ ਸਿੰਘ ਜੀ, ਭਗਤ ਸਿੰਘ ਜੀ, ਮੰਗਲ ਸਿੰਘ ਜੀ ਆਦਿ ਦੇ ਦੀਵਾਨ ਵਖਿਆਨ ਹੋਏ, ਲੰਗਰ ਚਲਿਆ, ਭੋਗ ਭੀ ਆਦਿ ਗ੍ਰੰਥ ਸਾਹਿਬ ਦੇ ਪਾਏ। ਦੋ ਜੋੜਿਆਂ ਦੇ ਅਨੰਦ ਭੀ ਨੰਗੇ ਮੁਖ ਹਵਨ ਹੋ ਵੇਦੀ ਵਿਚ ਹੋਏ। ਲੋਕ ਨਾਮਧਾਰੀਆਂ ਦੇ ਅਨੰਦ ਬੜੇ ਅਚੰਭਾ ਹੋ ਵੇਖਦੇ ਤੇ ਕਹਿੰਦੇ, ਇਨ੍ਹਾਂ ਨਵੀਂ ਰੀਤੀ ਤੋਰੀ ਹੈ। ਪਰ ਸਤਿਗੁਰੂ ਜੀ ਪਰਚਾਰ ਕਰਾ ਲੋਕਾਂ ਨੂੰ ਦੱਸਦੇ ਕਿ ਇਹ ਰੀਤੀ ਸਤਿਗੁਰੂ ਰਾਮ ਸਿੰਘ ਜੀ ਨੇ ਖੋਟੇ ਜ਼ਿਲਾ ਫੀਰੋਜ਼ਪੁਰ ਵਿਚ ਜਾਰੀ ਕੀਤੀ ਸੀ, ੧੯੨੦ ਬਿਕਰਮ ੧੮੬੩ ਈਸਵੀ ਵਿਚ। ਸਤਿਗੁਰੂ ਰਾਮ ਸਿੰਘ ਜੀ ਨੂੰ ਇਸ ਅਨੰਦ ਮਰਯਾਦਾ ਤੋਰਨ ਦਾ ਬਹੁਤ ਸਿਲਾ ਤਾਰਨਾ ਪਿਆ ਸੀ ਤੇ ਆਪ ਦੇ ਬਦੇਸ਼ ਜਾਣ ਬਾਅਦ ਭੀ ਸਖਤੀਆਂ ਅੰਗਰੇਜ਼ ਵਲੋਂ ਹੋਣ ਦੇ ਦੌਰ ਵਿਚ ਭੀ ਗੁਰੂ ਹਰੀ ਸਿੰਘ ਜੀ ਆਪਣੇ ਹਜ਼ੂਰ ਇਸੇ ਮਰਯਾਦਾ ਦਾ ਪਾਲਣ ਕੀਤਾ। ਬ੍ਰਾਹਮਣੀ ਤੇ ਸਿੰਘ-ਸਭੀ ਅਨੰਦ ਨਾ ਸੀ ਕੂਕਿਆਂ ਆਪਣੇ ਪੰਥ ਵਿਚ ਹੋਣ ਦਿੱਤੇ। ਭਾਵੇਂ ਮਜਬੂਰੀ ਨੂੰ ਕੁਝ ਅਧੂਰੀ ਮਰਯਾਦਾ ਹੀ ਰਹਿੰਦੀ। ਪਰ ਗੁਰੂ ਕੀ ਮਨਜ਼ੂਰੀ ਵਿਚ ਹੋਇਆ ਕੂਕੇ ਸਭ ਕੁਝ ਪੂਰੀ ਮਰਯਾਦਾ ਵਿਚ ਹੀ ਹੋਇਆ ਮੰਨਦੇ। ਭਾਵੇਂ ਕਈ ਗ੍ਰਿਹਸਤੀ ਲੋਕ ਲਾਜ ਵਿਚ ਪੈ ਬੀਬੀਆਂ ਨੂੰ ਵਲ੍ਹੇਟਦੇ ਸੀ, ਪਰ ਅਨੰਦ ਹਵਨ ਤੋਂ ਬਿਨਾ ਨਾ ਕਰਦੇ ਸੀ। ਹੁਣ ਸਤਿਗੁਰੂ ਜੀ ਸਮੇਂ ਦੇ ਮਾਲਕ ਨੇ, ਸਭ ਦੁਖ ਦੂਰ ਕਰ ਮਲਤ ਹੋਈ ਮਰਯਾਦਾ ਫਿਰ ਉਜਾਗਰ ਕੀਤੀ ਹੈ। ਤੁਸੀਂ ਭੀ ਸੱਚੇ ਰੋ

ਦੁਨੀਆਂ ਦੇ ਲੋਕ ਸੰਤ ਮੰਗਲ ਸਿੰਘ ਜੀ ਕਹਿੰਦੇ, ਤੁਹਾਨੂੰ ਸਿੰਘ-ਸਭੀਆਂ ਦੱਸਿਆ ਹੀ ਉਲਟ ਹੈ। ਤਾਪਲੋਂ ਘੁਥੀ ਡੂਮਣੀ ਵਾਂਗੂੰ। ਆਦਿ ਬ੍ਰਾਹਮਣੀ ਰੀਤਾਂ ਭੀ ਗਏ ਤੇ ਕੂਕਿਆਂ ਤੋਂ ਉਲਟ ਤੁਰੇ ਅੰਗਰੇਜ਼ ਆਖੇ। ਗ੍ਰੰਥ ਸਾਹਿਬ ਦੇ ਹਜ਼ੂਰ ਦੇ ਥਾਂ ਕੋਈ ਦਵਾਲੇ ਖਿਓਂ ਭਵਾ ਕੋਈ ਅਗੇ ਬਹਾ, ਕੋਈ ਵਿਚੇ ਭਾਈ ਨੂੰ ਬਹਾ, ਕੋਈ ਉਠਾ ਲਾਵਾਂ ਪੜ੍ਹਦੇ ਹਨ। ਜੇ ਗੁਰੂ ਦੀ ਮੱਤ ਹੋਵੇ ਤਾਂ ਤੱਤ ਇਕੋ ਹੋਵੇ ਜਾਂ ਹਵਨ ਤੇ ਵੇਦੀ ਜਾਂ ਜਿਵੇਂ ਗੁਰੂ ਕਾ ਹੁਕਮ ਹੋਵੇ। ਪਰ ਸਿੰਘ-ਸਭਾ ਦੀਆਂ ਤਾਂ ਮਨ ਦੀਆਂ ਮੱਤੀਂ ਖਿੰਡੀਆਂ ਹਨ, ਗੁਰਮਰਯਾਦਾ ਅਨੰਦ ਇਹ ਹੀ ਹਨ ਜੋ ਤੁਸਾਂ ਗੁਰਬਾਣੀ ਤੇ ਗੁਰੂ ਦੇ ਹਜ਼ੂਰ ਦੇਖੇ ਹਨ। ਸੰਤ ਜੀ ਦੱਸਦੇ, ਇਹ ਜੋ ਜਾਤੀ ਭਿੰਨ ਅੱਜ ਕਲ ਅਕਾਲੀ ਪਰਚਾਰ ਕਰ ਰਹੇ ਹਨ ਤੇ ਕੁੜੀਆਂ ਨੀਚ ਜਾਤੀ ਦੀਆਂ ਲੈਂਦੇ ਹਨ, ਦੇਂਦੇ ਨਹੀਂ ਉਨ੍ਹਾਂ ਨੂੰ, ਤੇ ਦਸਮ ਜੀ ਦੀ ਰੀਤ ਤੋਰੀ ਦਸਦੇ ਹਨ। ਸਭ ਅੰਗਰੇਜ਼ਾਂ ਦੀ ਦਿੱਤੀ ਮੱਤ ਤੇ ਗਲਤ-ਬਿਆਨੀ ਹੈ। ਦਸਮ ਜੀ ਓਹੀ ਪੰਜ ਪਿਆਰੇ ਚੁਣੇ ਸੀ ਜੋ ਰਲ ਕੇ ਛਕ ਸਕਦੇ ਸੀ। ਮਜ਼ਹਬੀ ਚੌਥੇ ਪਉੜੇ ਵਾਲੇ ਵੱਖ ਰਖੇ ਸੀ। ਸਤਿਗੁਰੂ ਰਾਮ ਸਿੰਘ ਜੀ ਭੀ ਓਹੀ ਜਾਤੀ ਭਿੰਨ ਅਨੰਦ ਕੀਤੇ ਸੀ ਜੋ ਦਸਮ ਜੀ ਰਲਾਏ ਸੀ, ਸੋ ਸਾਡੇ ਵਿਚ ਹੁਣ ਭੀ ਰਲ ਮਿਲ ਰਹੇ ਹਨ। ਤੇ ਅਕਾਲੀਆਂ ਵਿਚ ਨਹੀਂ ਦੇਂਦੇ ਉਨ੍ਹਾਂ ਨੂੰ, ਜਿਨ੍ਹਾਂ ਦੀਆਂ ਲੈਂਦੇ ਹਨ।

ਇਕ ਸਿੱਖ ਅਕਾਲੀ ਕਿਹਾ, ਤੁਸਾਂ ਬਾਬੇ ਰਾਮ ਸਿੰਘ ਦੀ ਮਰਯਾਦਾ ਜਾਤੀ ਭਿੰਨ ਦੀ ਉਕਾ ਛੱਡ ਹੀ ਦਿੱਤੀ ਹੋਈ ਹੈ। ਇਹ ਸੁਣ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਨੂੰ ਨੇੜੇ ਸੱਦ ਕਿਹਾ, ਤੁਸੀਂ ਸਤਿਗੁਰੂ ਜੀ ਦੇ ਸਿੱਖਾਂ ਦੀ ਵਰਤੋਂ ਤੇ ਅਰਜ਼ ਤੇ ਹੁਕਮ ਹੁਣ ਵਰਤੀ ਆਪਣੇ ਨਗਰ ਦੀ ਵਾਰਤਾ ਸੰਤ ਅਰੂੜ ਸਿੰਘ ਜੀ ਦੀ ਭਤੀਜੀ ਦੇ ਅਨੰਦ ਕੀਤੇ ਤੇ ਅਰੂੜ ਸਿੰਘ ਜੀ ਦੇ ਟੁਟਣ ਦੀ ਗਲ ਸੁਣਾਓ ਤੇ ਨਿਰਣਾ ਕਰੋ। ਸੰਤ ਆਲਾ ਸਿੰਘ ਜੀ ਸਭ ਸਾਧ ਸੰਗਤ ਜੋਗ ਬਚਨ ਕੀਤਾ ਤੇ ਅਕਾਲੀ ਨੂੰ ਉਤਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਜਾਤੀ ਭਿੰਨ ਅਨੰਦ ਕੀਤੇ ਸੀ। ਸਿੱਖਾਂ ਸਨਮੁਖ ਰਹਿ ਉਹ ਮਰਯਾਦਾ ਵਰਤ ਦਿਖਾਈ। ਪਰ ਕਿਤੇ ਕਿਤੇ ਜੱਟਾਂ ਤੇ ਤਰਖਾਣਾਂ ਅਰੋੜੇ ਤੇ ਖਤਰੀਆਂ ਦੀਆਂ ਧੀਆਂ ਨੂੰ ਮਿਹਣਾ ਤੇ ਔਖ ਹੋਇਆ ਕਿਉਂਕਿ ਜੱਟਾਂ ਦੀਆਂ ਤੇ ਬਾਹਰ ਨਾ ਜਾਣ ਤੋਂ ਖੁਲ੍ਹਾ ਨਾ ਫਿਰਨ ਤੋਂ ਤੰਗ ਹੁੰਦੀਆਂ ਸੀ ਤੇ ਤਰਖਾਣਾਂ ਤੇ ਖਤਰੀਆਂ ਦੀਆਂ ਭੱਤੇ ਢੋਣ ਤੋਂ ਤੰਗ ਹੁੰਦੀਆਂ ਸੀ। ਮਾਪੇ ਧੀਆਂ ਦੇ ਦੁਖੋਂ ਦੁਖੀ ਹੀ ਹੁੰਦੇ ਹਨ, ਸਭ ਜਾਣਦੇ ਹੋ। ਸਾਧਾਂ ਕੋਲ ਅਰਜ਼ਾਂ ਕਰਦੇ, ਸਤਿਗੁਰੂ ਜੀ ਪਾਸ ਅਰਜ਼ ਕਰੋ। ਇਹ ਜਾਤੀ ਭਿੰਨ ਅਨੰਦ ਜ਼ਰੂਰੀ ਨਾ ਰਹਿਣ। ਸਾਧਾਂ ਸਤਿਗੁਰੂ ਜੀ ਅਗੇ ਅਰਜ਼ ਕੀਤੀ ਤੇ ਸਤਿਗੁਰੂ ਜੀ ਬਚਨ ਕੀਤਾ ਜਿਵੇਂ ਸਾਧ ਸੰਗਤ ਦੀ ਰਜ਼ਾ ਹੈ ਕਰੇ, ਪਰ ਮਰਯਾਦਾ ਇਸ ਦੀ ਉਕਾ ਰੋਕ ਨਹੀਂ ਹੋ ਸਕਦੀ। ਤੇ ਕਿਹਾ, ਹੁਣ ਬਾਬੇ ਕੇ ਤਖਤ ਵਲੋਂ ਜਾਤੀ ਭਿੰਨ ਅਨੰਦ ਜਾਰੀ ਹੋਏ ਹਨ, ਬਾਬਰ ਕਿਆਂ ਵਲੋਂ ਵੀ ਹੁਕਮ ਹੋਵੇਗਾ, ਕਿਸੇ ਨੂੰ ਕੋਈ ਰੋਕ ਨਹੀਂ ਸਕਦਾ।

ਗੁਰੂ ਹਰੀ ਸਿੰਘ ਜੀ ਤੇ ਇਨ੍ਹਾਂ ਪਾਤਸ਼ਾਹਾਂ ਦੇ ਸਮੇਂ ਭੀ ਉਚੇਚਾ ਹੁਕਮ ਤੇ ਨਹੀਂ ਹੁੰਦਾ, ਪਰ ਹੁੰਦੇ ਹੋਏ ਨੂੰ ਕੋਈ ਮੰਦਾ ਭੀ ਗੁਰਮਤ ਵਿਚ ਨਹੀਂ ਮੰਨਦਾ। ਪਰ ਤਜਰਬੇ ਦੱਸਿਆ ਹੈ ਕਿ ਮਨਜ਼ੂਰੀ ਤੇ ਹੈ ਮਜਬੂਰੀ ਨਹੀਂ। ਮਜਬੂਰੀ ਪੂਰੀ ਸ਼ਰਧਾ ਨਹੀਂ ਰਹਿਣ ਦੇਂਦੀ। ਗਿਲਾਨ ਸਗੋਂ ਸਹਿਵਨ ਹੋਈ ਗਲ ਨੂੰ ਗਲਤ-ਫਹਿਮੀ ਵਿਚ ਪੈ ਵਿਗਾੜ ਵਧਾ ਦਿੰਦੀ ਹੈ। ਲੋਕ ਖੰਭਾਂ ਤੋਂ ਡਾਰਾਂ

ਬਣਾ ਦੇਂਦੇ ਹਨ। ਸਾਡੇ ਵਰਨਾਂ ਦੇ ਪਿੰਡ ਦੇ ਸੰਤ ਅਰੂੜ ਸਿੰਘ ਜੀ ਦੀ ਭਤੀਜੀ ਲਾਜੋ ਦਾ ਅਨੰਦ ਸਤਿਗੁਰੂ ਜੀ ਭੈਣੀ ਸਾਹਿਬ ਦੇ ਬੇਲਾ ਸਿੰਘ ਸਹਿਗਲ ਖਤਰੀ ਨਾਲ ਕੀਤਾ। ਪਰ ਬੇਲਾ ਸਿੰਘ ਸਰਾਫੀ ਤੇ ਹੋਰ ਵਪਾਰ, ਸੁਨਾਰਾ ਕੰਮ ਭੀ ਤੇ ਕਪੜੇ ਭੀ ਸੀਉਣ ਜਾਣਦਾ ਸੀ। ਆਮ ਉਸ ਨੂੰ ਸੁਨਿਆਰਾ ਹੀ ਜਾਣਦੇ ਤੇ ਆਹੰਦੇ ਸੀ। ਅਰੂੜ ਸਿੰਘ ਭਾਵੇਂ ਭਜਨ ਬੰਦਗੀ ਤੇ ਬਾਣੀ ਦੇ ਅਭਿਆਸ ਕਰਨ ਵਾਲਾ ਸੀ ਪਰ ਉਸ ਨੇ ਅਜੇਹੀ ਗਿਲਾਨ ਦੀ ਗੰਢ ਅੰਦਰ ਧਰੀ ਕਿ ਸਿੱਖਾਂ ਸਾਧਾਂ ਦੇ ਕਹਿਣ ਤੇ ਭੀ ਉਹ ਗਿਲਾਨ ਗੰਢ ਨਾ ਖੋਲ੍ਹੇ ਤੇ ਕਹਵੇ ਸਾਡੀ ਖਤਰੀਆਂ ਦੀ ਧੀ ਗੁਰੂ ਜੀ ਸੁਨਿਆਰੇ ਨਾਲ ਕਿਉਂ ਵਿਆਹੀ। ਲਾਜੋ ਭੀ ਕਹਿ ਰਹੀ ਜੇ ਮੇਰਾ ਪਿਤਾ ਜੀਉਂਦਾ ਹੁੰਦਾ ਤਾਂ ਮੰਨ ਜਾਂਦਾ, ਮਾਤਾ ਮੇਰੀ ਤੁਹਾਡੇ ਘਰ ਵਸਦੀ ਏ, ਪਰ ਤੁਸੀਂ ਮੇਰਾ ਕਿਹਾ ਕਿਉਂ ਨਹੀਂ ਮੰਨਦੇ ਕਿ ਉਹ ਖੱਤਰੀ ਹਨ ਤੇ ਮੈਂ ਸੁਖੀ ਭੀ ਹਾਂ ਤੇ ਗੁਰੂ ਜੀ ਤੁਹਾਡੇ ਨਾਲ ਵਲ ਨਹੀਂ ਕੀਤਾ। ਅਰੂੜ ਸਿੰਘ ਦੇ ਕ੍ਰੋਧ ਤੇ ਗਿਲਾਨ ਤੋਂ ਅੰਦਰ ਗੰਢ ਬਹਿ ਗਈ, ਲੱਕ ਸਿੱਧਾ ਨਾ ਹੋਵੇ ਤੇ ਰੋਗ ਨਾ ਹਟੇ, ਪਰ ਕਿਸੇ ਸਾਧ ਤੇ ਸਾਕ ਦੇ ਆਖੇ ਉਹ ਅਰੋਗ ਨਾ ਹੀ ਹੋਇਆ, ਗਿਲਾਨ ਗੰਢ ਵਲੋਂ। ਤੇ ਉਸੇ ਦਸ਼ਾ ਵਿਚ ਚੜ੍ਹਾਈ ਕਰ ਗਿਆ। ਸੋ ਜਜਣੋ ਸਤਿਗੁਰ ਸਮੇਂ ਦਾ ਵੈਦ ਹੁੰਦਾ ਹੈ। ਤੁਸੀਂ ਦੇਖਦੇ ਹੋ ਕਿ ਹੁਣ ਭੀ ਸਤਿਗੁਰੂ ਜੀ ਸਾਨੂੰ ਸਹਿਜੇ ਸਹਿਜੇ ਜਿਵੇਂ ਬਾਲ ਇਆਣੇ ਨੂੰ ਬਾਪ ਉਂਗਲੀ ਫੜਾ ਤੋਰਦਾ ਹੈ, ਤੋਰਦੇ ਹਨ ਤੇ ਤੱਦੀ ਨਹੀਂ ਦੇਂਦੇ।ਮੱਤ ਅਉਖੇ ਹੋ ਡਿਗ ਟੁਟ ਹੀ ਨਾ ਜਾਣ। ਸਹਿਜੇ ਸਹਿਜੇ ਸਭ ਜਿਵੇਂ ਇਨ੍ਹਾਂ ਸੁਖ ਦਿੱਤੇ ਮਰਯਾਦਾ ਭੀ ਸਿਰੇ ਚਾੜ੍ਹਨਗੇ।

## ਧੰਨ ਗੁਰ-ਸਿਖ

ਸਤਿਗੁਰੂ ਜੀ ਨਨਕਾਣੇ ਤੋਂ ਢੋਟੀਆਂ, ਸਦੋ ਵਾਲ, ਮਾਲੂਵਾਲੋਂ ਹੋ ੮ ਮਘਰ ਝੱਬਰੀਂ, ੯ ਨੂੰ ਚੂਹੜਕਾਣੇ ਤੇ ੧੦ ਨੂੰ ਕੱਟਿਆਂ ਵਾਲੀ ੧੯੭ ਚੱਕ ਜ਼ਿਲਾ ਲਾਇਲਪੁਰ ਦਰਸ਼ਨ ਦਿੱਤੇ ਨਾਲ ਸੰਤ ਸੇਵਾ ਸਿੰਘ ਜੀ ਭਗਤੇ ਵਾਲੇ ਸੀ। ਰਾਗੀ ਆਸਾ ਦੀ ਵਾਰ ਲਾਉਂਦੇ। ਕੱਟਿਆਂ ਵਾਲੀ ਦੇ ਸੂਬੇਦਾਰ ਸੋਹਣ ਸਿੰਘ ਸੰਤ ਬਹਾਦਰ ਸਿੰਘ ਜੀ ਦੇ ਭਰਾ ਭੈਣੀ ਸਾਹਿਬ ਦੇ ਮੇਲੇ ਤੇ ਅਰਜ਼ ਕੀਤੀ, ਦੋ ਬੀਬੀਆਂ ਜਵਾਨ ਹਨ, ਜਿਥੇ ਆਪ ਦੀ ਰਜ਼ਾ ਹੋਵੇ ਅਨੰਦ ਕਰੋ। ਸਤਿਗੁਰੂ ਜੀ ਇਸੇ ਦਿਨ, ਇਕ ਲੜਕਾ ਸ੍ਰ: ਕੇਸਰ ਸਿੰਘ ਜੀ ਦਾ ਸ਼ਮਸ਼ੇਰ ਸਿੰਘ ਚਵਿੰਡੇ ਤੋਂ ਬੀਬੀ ਪਿਆਰੋ ਜੋਗ ਤੇ ਦੂਜਾ ਲੜਕਾ ਅਮਰ ਸਿੰਘ ਮਾਲੂਵਾਲ ਤੋਂ ਬੀਬੀ ਅਮਰਜੀਤ ਜੋਗ ਅਨੰਦਾਂ ਲਈ ਮੰਗਵਾਏ ਸੀ। ਸ੍ਰ: ਸੋਹਣ ਸਿੰਘ ਨੂੰ ਤੇ ਬਹਾਦਰ ਸਿੰਘ ਜੀ ਨੂੰ ਭੀ ਦੱਸਿਆ ਨਹੀਂ ਸੀ। ਮੇਲੇ ਦੀ ਹੀ ਅਰਜ਼ ਉਨ੍ਹਾਂ ਵਲੋਂ ਹੋਈ ਤੇ ਆਪ ਆਏ ਸੀ। ਇਹ ਦੋਵੇਂ ਲੜਕੇ ਤੇ ਉਨ੍ਹਾਂ ਦੇ ਸਬੰਧੀ ਅਨੰਦਾਂ ਦੇ ਉਤਸ਼ਾਹ ਵਜੋਂ ਭੀ ਕੱਟਿਆਂ ਵਾਲੀ ਪੁਜੇ ਸੀ। ਸੰਤ ਬਹਾਦਰ ਸਿੰਘ ਜੀ ਤੇ ਵਰਿਆਮ ਸਿੰਘ, ਨਿਹਾਲ ਸਿੰਘ ਤੇ ਸਰਦਾਰਨੀ ਸੂਬੇਦਾਰ ਸੋਹਣ ਸਿੰਘ ਦੇ ਘਰੋਂ ਈਸ਼ਰ ਕੌਰ ਕਹਿੰਦੇ ਅਸਾਂ ਅਮਰ ਸਿੰਘ ਨੂੰ ਧੀ ਨਹੀਂ ਦੇਣੀ ਕਿਉਂਕਿ ਉਸ ਦਾ ਪਹਿਲੀ ਵਿਚੋਂ ਇਕ ਪੁਤਰ ਏ ਤੇ ਉਹ ਹੈ ਵੀ ਜਿਉਂਦੀ, ਦੂਜੀ ਤੋਂ ਦੋ ਪੁਤਰ ਹਨ ਭਾਵੇਂ ਉਹ ਚੜ੍ਹ ਗਈ ਹੈ, ਤੀਜੇ ਥਾਂ ਕਿਉਂ ਧੀ ਦੇਈਏ। ਸੰਤ ਬਹਾਦਰ ਸਿੰਘ ਜੀ ਕਹਿਣ ਕੱਛਾਂ ਲਾਹ ਦਿਓ ਪਰ ਤਰਹਾਜੂ ਨੂੰ ਧੀ ਨਾ ਦਿਓ। ਸਤਿਗੁਰੂ ਜੀ ਸਭ ਚਰਚਾ ਸੁਣ ਸ: ਸੋਹਣ ਸਿੰਘ ਜੀ ਸੂਬੇਦਾਰ ਨੂੰ ਸੱਦਿਆ। ਤੇ ਕਿਹਾ, ਤੂੰ ਕਿਹਾ ਸੀ ਭੈਣੀ ਸਾਹਿਬ ਜਿਥੇ ਰਜ਼ਾ ਹੈ

ਸਾਕ ਕਰੋ, ਮਰਦਾਂ ਦੇ ਬੋਲ ਹੁੰਦੇ ਨੇ, ਹੁਣ ਦੱਸ, ਤਾਂ ਸੋਹਣ ਸਿੰਘ ਜੀ ਕਿਹਾ ਮੈਂ ਕਾਇਮ ਹਾਂ। ਮੇਰੀ ਧੀ ਹੈ ਕੌਣ ਰੋਕ ਸਕਦਾ ਹੈ। ਇਹ ਸੁਣ ਸਭ ਸੁਰ ਹੋ ਗਏ ਤੇ ਆਸਾ ਦੀ ਵਾਰ ਵਿਚ ਹੀ ਹਵਨ ਕੀਤਾ, ਵੇਦੀ ਗਡੀ, ਸਿੱਖਾਂ ਅੰਮ੍ਰਿਤ ਬਣਾਏ, ਦੋਹਾਂ ਜੋੜਿਆਂ ਨੂੰ ਛਕਾਏ, ਭਜਨ ਦਸੇ ਤੇ ਪੂਰੀ ਗੁਰਮਰਯਾਦਾ ਨਾਲ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਨੰਦ ਕੀਤੇ। ਮੈਨੂੰ ਆਪ ਸੂਬੇਦਾਰ ਜੀ ਦੱਸਿਆ ਸੀ ਕਿ ਮੈਂ ਅਨੰਦ ਹੋਇਆਂ ਬਾਅਦ ਸ: ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦਾ ਸਾਰਾ ਨਾਮ ਪਤਾ ਲਿਆ ਲਿਖਿਆ ਸੀ। ਭਾਵ ਕਿ ਸਤਿਗੁਰੂ ਜੀ ਦੇ ਹੁਕਮ ਵਿਚ ਵਰਤੇ ਸੀ ਤੇ ਕੋਈ ਪੁਛ ਟੋਹ ਨਾ ਕੀਤੀ ਸੀ ਤੇ ਦੱਸਿਆ ਸੀ ਸੰਤ ਬਹਾਦਰ ਸਿੰਘ ਜੀ ਦੇ ਅੰਦਰ ਮਾਣ ਸੀ, ਮੈਂ ਘਰ, ਇਸਤਰੀ, ਧੰਦੇ ਛੱਡ ਗੁਰੂ ਕਾ ਹੋ ਚੁਕਾ ਹਾਂ* ਮੈਂ ਜਦ ਰਾਤ ਇਹ ਕੁਟੰਬ ਦਾ ਝੰਡਾ ਧੀ ਨਾ ਦੇਣ ਦਾ ਸੁਣਿਆ ਤਾਂ ਕੰਬ ਕੇ ਅੰਦਰੋਂ ਗੁਰੂ ਅਗੇ ਅਰਜ਼ ਕੀਤੀ ਸੀ, ਮੇਰਾ ਸਿਦਕ ਰਹਵੇ, ਆਪ ਨਾਲ ਕੀਤਾ ਬਚਨ ਨਿਭੇ। ਤੇ ਕਿਹੋ ਨੇ ਤਰਨ ਸਿੰਘ! "ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ" ਗੁਰਵਾਕ ਵਿਚਾਰ ਮੈਂ ਅੰਦਰੋਂ ਢਹਿ ਕੇ ਅਰਜ਼ ਕੀਤੀ ਸੀ ਜੋ ਮੰਨੀ ਗਈ।

ਮੈਂ ਸੂਬੇਦਾਰ ਸੋਹਣ ਸਿੰਘ ਜੀ ਤੋਂ ਸੰਤ ਬਹਾਦਰ ਸਿੰਘ ਜੀ ਤੇ ਸੂਬੇਦਾਰ ਜੀ ਦੀ ਆਪਣੀ ਵੇਦਨ ਸੁਣੀ ਤਾਂ "ਗੁਰਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥ ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ॥" ਗੁਰਵਾਕ ਨੂੰ ਚਿੱਤ ਵਿਚ ਵਸਾ ਬਖਸ਼ਿਸ਼ ਹੀ ਮੰਗੀ ਜੋ ਸਭ ਕਮਾਈਆਂ ਤੋਂ ਚੰਗੀ ਲੇਖਿਆਂ ਤੋਂ ਲੰਘੀ ਹੈ। ਅਮਰ ਸਿੰਘ ਜੀ ਹੁਣ ਮਿਰਜ਼ਾ ਪੁਰ ਜੀਉਣ ਨਗਰ ਨੇੜੇ ਵਸਦੇ ਹਨ। ਤੇ ਸ਼ਮਸ਼ੇਰ ਸਿੰਘ ਫੀਰੋਜ਼ਪੁਰ ਇਨਸਪੈਕਟਰ ਏ। ਤੇ ਸੂਬੇਦਾਰਨੀ ਦੀ ਜ਼ਮੀਨ ਕਰੀ ਵਾਲੇ ਪਈ ਏ ਤੇ ਵਸਦੀ ਏ। ਸੋਹਣ ਸਿੰਘ ਜੀ ਚੜ੍ਹ ਗਏ ਹਨ।

## ਗੁਰੂ ਕਾ ਬਚਨ

ਸੰਤ ਵਸਾਖਾ ਸਿੰਘ ਜੀ ਵਡਾਲੇ ਜੌਲ੍ਹਾਂ ਦੇ ਨਨਕਾਣੇ ਰਹਿੰਦੇ ਇਕ ਬੁਢੀ ਗਊ ਜਿਸ ਦੇ ਮੂੰਹ ਵਿਚ ਦੰਦ ਨਾ ਸੀ, ਨੂੰ ਸਾਂਭਦੇ। ਸਤਿਗੁਰੂ ਜੀ ਹੁਕਮ ਕੀਤਾ, ਸ੍ਰੀ ਭੈਣੀ ਸਾਹਿਬ ਹੁੰਦੇ ਪਾਠਾਂ ਵਿਚ ਪੁਜੋ। ਗਊ ਦੀ ਸੇਵਾ ਤੇ ਪੰਜਾਬ ਸਿੰਘ ਭੋਇਵਾਲੀਏ ਨੂੰ ਕੀਤਾ। ਸੰਤ ਪ੍ਰਸ਼ਾਦਿ ਛਕਦੇ ਰਹੇ ਤੇ ਮੋਟਰ ਲੰਘ ਗਈ। ਹੁਕਮ ਲਗੇ ਬਾਅਦ ਪ੍ਰਸ਼ਾਦਿ ਨਾ ਸੀ ਛਕਣਾ ਜਾਂ ਅਰਜ਼ ਕਰ ਛੁਟੀ ਲੈ ਛਕਣਾ ਸੀ। ਸਤਿਗੁਰੂ ਜੀ ਕਿਹਾ, ਹੁਣ ਤੁਰਦਾ ਈ ਤੂੰ ਜਾ। ਸੰਤ ਜੀ ਟੁਰੇ ੨੦ ਕੋਹ ਬਾੜੀਆਂ ਵਾਲੇ ਪੁਜੇ। ਪ੍ਰਸ਼ਾਦਿ ਨਾ ਛਕਿਆ ਨਾ ਸਿੱਖਾਂ ਦੇ ਦੇਣ ਤੇ ਕਰਾਇਆ ਈ ਲਿਆ। ੩੫-੩੭ ਮੀਲ ਪੰਧ ਰੋਜ਼ ਕਰਦੇ ਹਫਤੇ ਵਿਚ ਭੈਣੀ ਸਾਹਿਬ ਪੁਜੇ ਤੇ ਪਾਠਾਂ ਵਿਚ ਲੱਗੇ। ੧੧ਵੇਂ ਦਿਨ ਸਿੱਖਾਂ ਦੇ ਕਹਿਣ ਤੇ ਪ੍ਰਸ਼ਾਦਿ ਛਕਿਆ। ਮਨ ਨੂੰ ਸਜ਼ਾ ਦਿਤੀ ਕਿ ਤੂੰ ਗੁਰੂ ਕਾ ਬਚਨ ਤੁਰਤ ਮੰਨਣਾ ਸਿੱਖ, ਜੇ ਸਿੱਖ ਬਣਿਆ ਹੈਂ।

---

* ਸੰਤ ਜੀ ਸੇਰ ਘਿਓ ੨੦-੨੫ ਸੇਰ ਦੁਧ ਰੋਜ਼ ਛਕ ਪਚਾ ਜਾਂਦੇ ਸੀ। ਬੜਾ ਬਲ ਤੇ ਕੱਦ ਸੀ, ਪਰ ਉਕਾ ਅਨਪੜ੍ਹ ਸੀ ਤੇ ਮਾਣ ਬੜਾ ਮਿਲਿਆ ਹੋਇਆ ਸੀ, ਕਿਸੇ ਨੂੰ ਨਜ਼ਰ ਤਲੇ ਨਾ ਲਿਆਉਂਦੇ ਸੀ।

ਖਾਸ

ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ, ਫੇਰ ਸਤਿਗੁਰੂ ਜੀ ਪਾਠ ਅਰੰਭੇ ਸੁਣੇ ਮਨ ਵਿਚ ਧਾਰੀ ਗੁਰੂ ਹਰੀ ਸਿੰਘ ਜੀ ਤੋਂ ਲੈ ਹੁਣ ਤੀਕ ਭਾਰੀ ਤਪੱਸਿਆ ਕਰਨ ਤੇ ਭੀ ਸਾਖਿਆਤ ਦਰਸ਼ਨ ਸਤਿਗੁਰੂ ਰਾਮ ਸਿੰਘ ਜੀ ਦਾ ਨਹੀਂ ਹੋਇਆ। ਅਸੀਂ ਚੁਪ ਕੀਤੇ ਭਾਲ ਅਰਥ ਨਿਕਲੀਏ ਜਾਂ ਓਧਰੇ ਰੰਗੂਨ ਮਰਗੋਈ ਰੂਸ ਵਲ ਕਿਧਰੇ ਰੁਲਦੇ ਮਰ ਜਾਈਏ ਜਾਂ ਦਰਸ਼ਨ ਪਾਈਏ। ਕੀ ਵਜ੍ਹਾ ਕਿ ਇਤਨੇ ਕਠਨ ਤਪ ਕੀਤੇ ਹਨ ਸਤਿਗੁਰੂ ਜੀ ਤੇ ਸੰਗਤ ਨੇ, ਸਾਖਿਆਤ ਦਰਸ਼ਨ ਨਹੀਂ ਹੋਇਆ ਜਿਵੇਂ ਸੰਤ ਜੀਉਣ ਸਿੰਘ ਜੀ ਨੂੰ ਹੋਇਆ ਸੀ। ਉਸੇ ਰਾਤ ਸੂਬਾ ਸਿੰਘ ਦੇ ਛੋਟੇ ਭਰਾ ਹਰਨਾਮ ਸਿੰਘ ਨੂੰ ਦਰਸ਼ਨ ਹੋਇਆ ਤੇ ਸਤਿਗੁਰੂ ਰਾਮ ਸਿੰਘ ਜੀ ਹੁਕਮ ਕੀਤਾ, ਤੂੰ ਉਨ੍ਹਾਂ ਦੋਹਾਂ ਆਲਾ ਸਿੰਘ ਤੇ ਵਰਿਆਮ ਸਿੰਘ ਨੂੰ ਹੁਣੇ ਜਾ ਮਿਲ ਤੇ ਕਹੁ, ਉਹ ਕਿਤੇ ਮੈਨੂੰ ਭਾਲਣ ਨਾ ਨਿਕਲਣ ਤੇ ਨਾ ਰੁਲਣ। ਮੈਂ ਇਸ ਤਰ੍ਹਾਂ ਨਹੀਂ ਲਭਣਾ। ਤੁਹਾਡੇ ਕਿਸੇ ਵਲੋਂ ਫਰਕ ਨਹੀਂ ਪਰ ਮੈਂ ਸਭ ਦੇ ਦਿਨ ਪੂਰੇ ਕਰਕੇ ਤੇ ਆਪਣੀ ਮਰਜ਼ੀ ਨਾਲ ਆਂਵਾਂਗਾ। ਪਰ ਆਵਾਂਗਾ ਜ਼ਰੂਰ, ਏਸੇ ਦੇਹ ਵਿਚ ਹੀ। ਇਹ ਸੁਨੇਹਾ ਓਸੇ ਵੇਲੇ ਸੰਤ ਹਰਨਾਮ ਸਿੰਘ ਜੀ ਨੇ ਸੰਤ ਆਲਾ ਸਿੰਘ ਜੀ ਤੇ ਸੰਤ ਵਰਿਆਮ ਸਿੰਘ ਜੀ ਨੂੰ ਮੂੰਹ-ਹਨੇਰੇ ਜਾ ਸੁਣਾਇਆ ਤਾਂ ਉਹ ਅਸਚਰਜ ਹੋਏ ਤੇ ਜਾਣਿਆ ਖਸਮ ਦੀ ਰਜ਼ਾ ਅਜੇ ਇਸੇ ਤਰ੍ਹਾਂ ਹੀ ਹੈ। ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਸਦੇ ਹਨ, ਏਕ ਸਮੇਂ ਬਾਬਾ ਲੱਖਾ ਸਿੰਘ ਜੀ ਪਾਸ ਗੁਰੂ ਹਰੀ ਸਿੰਘ ਜੀ ਦੇ ਸਮੇਂ ਹੋਰ ਕਈ ਸਿੱਖ ਗਏ ਤੇ ਕਿਹਾ, ਸਾਨੂੰ ਸਤਿਗੁਰਾਂ ਦੀ ਸੋ ਪਤਾ ਲੈ ਦਿਓ। ਤਾਂ ਬਾਬਾ ਜੀ ਇਕ ਮਦਰਾਸੀ ਉਨ੍ਹਾਂ ਨਾਲ ਤੋਰਿਆ। ਤੁਰਦੇ ਦੂਰ ਚਲੇ ਗਏ, ਪਹਾੜਾਂ ਵਿਚ। ਉਹ ਮਦਰਾਸੀ ਰਸਤਾ ਪੁਛਣ ਗਿਆ ਛੇਤੀ ਨਾ ਮੁੜਿਆ, ਤਾਂ ਸਿੱਖ ਹੁਸੜ ਪਿਛੇ ਨੂੰ ਪਰਤਦੇ ਲੱਖਾ ਸਿੰਘ ਜੀ ਨੂੰ ਭੀ ਨਾ ਮਿਲੇ। ਤਾਂ ਮਦਰਾਸੀ ਦੇ ਮੁੜਨ ਤੇ ਲੱਖਾ ਸਿੰਘ ਜੀ ਨੇ ਗੁਰੂ ਹਰੀ ਸਿੰਘ ਵਲ ਉਲਾਂਭਾ ਘਲਿਆ ਕਿ ਜੇ ਉਹ ਮਰ ਭੀ ਜਾਂਦੇ ਤਾਂ ਕੀ ਹੁੰਦਾ, ਉਹ ਭਰਮ ਵਿਚ ਪੈ ਕੇ ਡਰ ਪਰਤ ਕਿਉਂ ਗਏ? ਮੈਨੂੰ ਮਦਰਾਸੀ ਨੇ ਲਾਜ਼ਮ ਕੀਤਾ ਹੈ। ਗੁਰੂ ਹਰੀ ਸਿੰਘ ਜੀ ਨੇ ਉਲਾਂਭਾ ਸੁਣ ਜਿਵੇਂ ਕਿਹਾ ਸੀ ਖਸਮ ਦੀ ਰਜ਼ਾ ਹੀ ਇਵੇਂ ਸੀ, ਨਹੀਂ ਤੇ ਸਿੱਖ ਏਤੀ ਮਿਹਨਤ ਕਰ ਨਿਰਾਸ ਮੁੜਨ ਤਾਂ ਨਹੀਂ ਗਏ ਸੀ, ਤਿਵੇਂ ਖਸਮ ਦੀ ਹਾਲੇ ਰਜ਼ਾ ਹੀ ਇਵੇਂ ਹੈ। ਮਨ ਸੰਤੋਖ ਨਾਲ ਟਿਕ ਗਏ।

ਕੱਟਿਆਂ ਵਾਲੀ ਸੂਬੇਦਾਰ ਸੋਹਣ ਸਿੰਘ ਦੇ ਪਰਿਵਾਰ ਨੇ ਸੂਬੇਦਾਰ ਨੂੰ ਕਿਹਾ, ਤੂੰ ਸਤਿਗੁਰੂ ਜੀ ਨੂੰ ਹੁਣ ਸਾਡੀ ਰੀਤ ਦੀ ਗਲ ਮਨਾ ਤੇਰੇ ਕਹੇ ਜੋ ਸਾਡਾ ਜਲੇਬੀਆਂ ਦਾ ਲੰਗਰ ਮੰਨਣ, ਮੇਲਾ ਹੈ ਵਿਆਹ ਨਹੀਂ। ਉਨ੍ਹਾਂ ਕਰਤੂਤ ਹੀ ਰੋਕੀ ਹੈ, ਰੀਝ ਤੇ ਸਾਧ ਸੰਗਤ ਦੀ ਸੇਵਾ ਨਹੀਂ ਰੋਕੀ। ਉਸ ਕਿਹਾ, "ਇਕ ਫਰਮਾਇਸ਼ ਆਖੀਏ ਜੇ ਮੰਨੇ ਸਾਈਂ। ਜਿਸ ਸਿਉਂ ਜ਼ੋਰ ਨ ਚਲਈ ਕਰ ਜੋਰ ਧਿਆਈਂ।" ਮੈਂ ਅਰਜ਼ ਕਰਦਾ ਹਾਂ, ਉਹ ਰਜ਼ਾ ਵਾਲੇ ਹਨ, 'ਨਾਨਕ ਬੇਪ੍ਰਵਾਹ' ਭੀ ਤੇ ਗੁਰਵਾਕ ਹੈ ਹੀ, ਸੋਹਣ ਸਿੰਘ ਜੀ ਨੇ ਸਤਿਗੁਰੂ ਜੀ ਅਗੇ ਜਾ ਅਰਜ਼ ਕੀਤੀ। ਸਤਿਗੁਰੂ ਜੀ ਜਲੇਬੀਆਂ ਦਾ ਲੰਗਰ ਸਾਧ ਸੰਗਤ ਜੋਗ ਕਰਨਾ ਮੰਨ ਲਿਆ। ਤੇ ਕਿਹਾ, "ਸਰਦਾਰਾ! ਤੂੰ ਮੇਰੀ ਰੱਖ ਵਖਾਈ ਹੈ, ਮੈਂ ਤੇਰੀ ਕਿਉਂ ਨਾ ਮੰਨਾ। ਐਸੇ ਪੁਰਸ਼ਾਂ ਦੀ ਤਾਂ ਔਖ ਭੀ ਸੌਖ ਕਰਕੇ ਮੰਨਣੀ ਹੱਕ ਹੈ। ਪਰ ਤੇਰੀ ਤੇ ਹੈ ਈ ਸਾਧ ਸੰਗਤ ਦੀ ਸੇਵਾ ਦੀ ਰੀਝ, ਕਿਉਂਕਿ ਅਨੰਦਾਂ ਦਾ ਤੇ ਤੁਹਾਨੂੰ ਕਿਸੇ ਨੂੰ ਚੇਤਾ ਪਤਾ ਭੀ ਨਾ ਸੀ। ਜਲੇਬੀਆਂ ਦਾ ਲੰਗਰ ਬੜਾ ਖੁਲ੍ਹਾ ਵਰਤਿਆ। ਪ੍ਰਸ਼ਾਦਿ ਛਕ ਸਮੇਤ ਸਾਧ ਸੰਗਤ ਸਤਿਗੁਰੂ ਜੀ ੧੧ ਮਘਰ ਚਾਲੇ ਪਾਏ। ਚੂਹੇ-ਝਾੜ ਸੰਗਤ ਪੁਜੀ ਤੇ ਸਤਿਗੁਰੂ ਜੀ ਲਾਹੌਰੋਂ ਹੋ ਦੋਹਾਂ

ਸਾਹਿਬਜ਼ਾਦਿਆਂ ਸਮੇਤ ਰਾਤ ਪੁਜੇ। ਕਿਸ਼ਨ ਸਿੰਘ, ਸੇਵਾ ਸਿੰਘ, ਆਸਾ ਸਿੰਘ ਜੀ ਤੇ ਗੁਰਮੁਖ ਸਿੰਘ ਜੀ ਸੇਵਾ ਭੀ ਬੜੀ ਕੀਤੀ ਤੇ ਦੀਵਾਨ ਭੀ ਆਪ ਲਾ ਸੁਣਾਏ।

## ਕੂਕਾ ਲੜ ਜਾਂਦਾ ਜੇ

ਸਤਿਗੁਰੂ ਜੀ ਸਰਗੋਧੇ ਦਰਸ਼ਨ ਦਿੱਤੇ। ਗੁਰਦੁਆਰੇ ਡੇਰਾ ਕੀਤਾ। ਮਿਸਤਰੀ ਹਰਦਿਤ ਸਿੰਘ ਜੀ ਨੇ ਬਹੁਤ ਸੇਵਾ, ਆਦਰ ਕੀਤਾ। ਮਿਸਤਰੀ ਹਰਦਿਤ ਸਿੰਘ ਜੀ ਦੀ ਕਪੜੇ ਦੀ ਮਿਲ ਸੀ। ਸਤਿਗੁਰੂ ਜੀ ਇਸੇ ਦੀ ਮਿਲ ਵਿਚ ਚਰਨ ਪਾਏ। ਇਹ ਸੰਤ ਜੀ ਭਾਗੋਵਾਲ ਜ਼ਿਲਾ ਅੰਮ੍ਰਿਤਸਰ ਦੇ ਸੀ। ਇਨ੍ਹਾਂ ਗੁਰਦੁਆਰੇ ਵਿਚ ਬਿਜਲੀ ਲਵਾਉਣ ਦੀ ਸੇਵਾ ਕੀਤੀ। ਸਤਿਗੁਰੂ ਜੀ ਕੁਝ ਦਿਨ ਲਾਇਲਪੁਰ ਦੇ ਜ਼ਿਲੇ ਵਿਚ ਦਰਸ਼ਨ ਦੇ ੨੬ ਮੱਘਰ ਚੁਗਾਵੇਂ ਦਰਸ਼ਨ ਦਿੱਤੇ ਤੇ ਸੁਣਿਆ ਕਿ ਮਹੰਤ ਇੰਦਰ ਸਿੰਘ ਉਸਤਾਦ ਢੋਲਕਈ ਚੜ੍ਹਾਈ ਕਰ ਗਿਆ ਹੈ ਤਾਂ ਆਪ ਨੇ ਹਉਕਾ ਭਰ ਕਿਹਾ, ਸੰਤ ਮੋਹਨ ਸਿੰਘ ਜੀ ਜਹੇ ਕੁਦਰਤੀ ਦਾਤ, ਸੁਰ ਰਾਗ ਤੇ ਮਸਤੀ ਦੇ ਸਵਾਦ ਵਾਲੇ ਸਬਦੀ ਤੇ ਇਸ ਇੰਦਰ ਸਿੰਘ ਵਰਗੇ ਢੋਲਕਈ ਮਿਲਣੇ ਮੁਸ਼ਕਲ ਹਨ। ਇਹ ਜੋੜੀ ਰਹੀ ਤੇ ਥੋੜੀ ਉਮਰ ਹੈ, ਪਰ ਹੋਏ ਅਜਿਹੇ ਹਨ ਜਿਨ੍ਹਾਂ ਰਸ ਦਾ ਜੀਵਿਆ ਹੈ। ਸਾਧ ਬਚਨ ਕਰਦੇ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਾਧਾਂ ਤੇ ਸੂਬਿਆਂ ਵਿਚ ਸਤਿਗੁਰੂ ਜੀ ਦੀ ਰਸਨਾ ਜੇਹੀ ਹੀ ਸੱਤਾ ਸੀ। ਤੇ ਮਾਸੀ, ਸ਼ਰਾਬੀਆਂ ਨੂੰ ਮਸਤ ਬਣਾ ਦਿੰਦੇ ਸੀ। ਸਾਧ ਕਹਿੰਦੇ ਹਨ, ਸੰਤ ਸੁੰਦਰ ਸਿੰਘ ਜੀ ਧੂੰਗ ਵਾਲਿਆਂ ਵਿਚ ਭੀ ਇਹ ਰਾਮ ਕਾਰ ਵਰਤੀ ਹੈ। ਪਰ ਸੰਤ ਮੋਹਨ ਸਿੰਘ ਜੀ ਦੇ ਦੀਵਾਨ ਵਿਚ ਲਾਹੌਰ ਇਕ ਵੇਰ ਸ਼ਰਾਬੀਆਂ ਕਿਹਾ, ਐਵੇਂ ਹੀ ਕਹਿੰਦੇ ਹਨ ਕੂਕੇ ਮਸਤ ਕਰ ਦੇਂਦੇ ਹਨ, ਭਲਾ ਕੋਈ ਹੁਣ ਵੀ ਹੈ। ਤਾਂ ਸੰਤ ਮੋਹਨ ਸਿੰਘ ਜੀ ਸ਼ਬਦ ਖਲ੍ਹਾਰ ਉਨ੍ਹਾਂ ਨੂੰ ਸੱਦ ਕੰਨੋ ਵਿਚ ਭਜਨ ਦਸਣਾ ਸ਼ੁਰੂ ਕੀਤਾ। ਅਜੇ ਦੋ ਤਿੰਨਾਂ ਹੀ ਭਜਨ ਪੁਛਿਆ ਸੀ ਕਿ ਬਾਕੀ ਦੇ ਜੋੜੇ ਲਥੇ ਛੱਡ ਨੱਸ ਗਏ ਤੇ ਕਿਹੋ ਨੇ ਓਏ ਕੰਜਰੋ ਭਜ ਚਲੋ, ਇਹ ਕੂਕਾ ਤੇ ਲੜਦਾ ਜਾਂਦਾ ਜੇ। ਕਿਉਂਕਿ ਜਿਨਿਆਂ ਨੂੰ ਭਜਨ ਮਿਲਦਾ ਗਿਆ ਸੀ, ਉਹ ਮਸਤ ਹੁੰਦੇ ਗਏ ਸੀ ਤੇ ਲੇਟਦੇ ਸੀ। ਜਿਵੇਂ ਸੰਤ ਜੀ ਦੇ ਸ਼ਬਦ ਨ੍ਰਿਤ ਵਿਚ ਰਸ ਸੀ, ਤਿਵੇਂ ਇਸ ਇੰਦਰ ਸਿੰਘ ਦੀ ਢੋਲਕੀ ਹੀ ਰਸ ਬੰਨ੍ਹ ਕੋਲ ਖਲ੍ਹਾਰ ਲੈਂਦੀ ਸੀ।

ਸਤਿਗੁਰੂ ਜੀ ਫਤਹਿਗੜ੍ਹ ਸਾਹਿਬ ਪਹਿਲੋਂ ਅਖੰਡ ਪਾਠ ਤੁਰਾਇਆ, ਲੰਗਰ ਲਾਇਆ। ਲੁਧਆਣਿਓਂ ਮਹੰਤ ਇੰਦਰ ਸਿੰਘ, ਬਾਬੂ ਰਾਮ ਸਿੰਘ, ਸੰਤ ਸੁੰਦਰ ਸਿੰਘ, ਘੁੰਗਰਾਲੀ ਤੇ ਬੇਬੇ ਮਹਿਤਾਬ ਕੌਰ ਦਿਆਲ ਪੁਰੋਂ ਭੇਜੇ ਸੇਵਾ ਦੇ ਸਾਂਭੇ ਲਈ। ੧੧-੧੨ ਪੋਹ ਸੰਤ ਨਿਧਾਨ ਸਿੰਘ ਜੀ ਆਲਮ, ਚਕਰਵਰਤੀ ਜੀ, ਜੰਗ ਸਿੰਘ ਜੀ, ਮਨਸਾ ਸਿੰਘ ਜੀ, ਪੂਰਨ ਸਿੰਘ ਜੀ ਮਸਤਾਨਾ, ਚਰਨ ਸਿੰਘ ਜੀ ਚੂੰਨ੍ਹੀ, ਮਿਹਰ ਸਿੰਘ ਜੀ ਸਿਆੜ੍ਹ ਆਦਿ ਦੇ ਦੀਵਾਨ ਵਖਿਆਨ ਹੋਏ, ਤੇ ਰਾਗੀ ਗੁਰਬਖਸ਼ ਸਿੰਘ ਜੀ ਕਕਰਾਲਾ ਤੇ ਲਾਲ ਸਿੰਘ ਜੀ ਬੱਸੀ ਵਾਲਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸਤਿਗੁਰੂ ਜੀ ਦੀਵਾਨ ਵਿਚ ਦਰਸ਼ਨ ਦਿੱਤੇ, ਤੇ ਸਭ ਗੁਰੂ ਨਾਨਕ ਨਾਮ-ਲੇਵਿਆਂ ਨੂੰ ਮਿਲ-ਬੈਠਣ ਦਾ ਭੋਗ ਸਮੇਂ ਸੰਦੇਸ਼ ਦਿੱਤਾ।

## ਸੰਤ ਹਰਨਾਮ ਸਿੰਘ ਜੀ

ਰਾਇਵਿੰਡ ੧੫ ਪੋਹ ਜ਼ਿਲ੍ਹਾ ਲਾਹੌਰ ਵਿਚ ਸਤਿਗੁਰੂ ਜੀ ਮੇਲੇ ਤੇ ਦਰਸ਼ਨ ਦਿੱਤੇ ਤੇ ਪੰਥ ਦੇ ਮੁਖੀ ਸੱਦੇ। ਨਾਮਧਾਰੀ ਦਰਬਾਰ ਦਾ ਇਕੱਠ ਕੀਤਾ ਤੇ ਕਿਹਾ, "ਸਭ ਜ਼ਿਲੇ ਜਥੇ ਬਨਾਉਣ। ੨੫ ਸਿੰਘਾਂ ਤੇ ੧ ਜਥੇਦਾਰ ਹੋਵੇ ਤੇ ਇਹ ਸਭ ਪੰਥ ਦਾ ਕੰਮ ਕਰਨ। ਸਤਿਗੁਰੂ ਜੀ ਅਗਲੇ ਸਾਲ ਇਕ ਮਹੀਨਾ ਹਰ ਜ਼ਿਲੇ ਵਲੋਂ ਭੇਣੀ ਸਾਹਿਬ ਪਾਠ ਕਰਨ ਦੀ ਸਲਾਹ ਤੇ ਵੰਡ ਕੀਤੀ। ਵਾਢੀਆਂ ਦੇ ਕੰਮ ਕਰ ਵੈਸਾਖ ਵਿਹਲਾ ਰਿਹਾ, ਜੋ ਸੂਬਾ ਸਿੰਘ ਰੂੜ ਸਿੰਘ ਜੀ ਬਉਰਿਆਂ ਵਾਲਿਆਂ ਲਿਆ। ਜਿਸ ਵਿਚ ਮੈਂ ਭੀ ਗਿਆ ਰਿਹਾ। ਸ੍ਰ: ਲਛਮਣ ਸਿੰਘ ਜੀ ਪ੍ਰਧਾਨ ਵਲੋਂ ਸੱਦਾ ਦੇ, ਨਾਮਧਾਰੀਆਂ ਵਿਚ ਫੁਟ ਤੇ ਵਿਚਾਰ ਹੋਈ। ਜੋ ਸਿਆਲਕੋਟ ਦੇ ਜ਼ਿਲੇ ਵਿਚ ਆਮ ਦੁਖ ਦਾ ਕਾਰਨ ਬਣੀ ਹੋਈ ਸੀ। ਸੰਤ ਮੰਗਲ ਸਿੰਘ ਜੀ, ਆਲਮ ਜੀ, ਸ੍ਰ: ਆਤਮਾ ਸਿੰਘ ਜੀ ਦੇ ਆਮ ਜ਼ੋਰ ਦੇਣ ਤੇ ਸਤਿਗੁਰੂ ਜੀ ਕਿਹਾ, ਅਸੀਂ ਆਪਣੇ ਵਲੋਂ ਚਾਰਾ ਸਾਰਾ ਕਰਾਂਗੇ, ਜੇ ਸਾਧ ਸੰਗਤ ਸਾਥ ਦਿਤਾ ਤਾਂ ਫੁਟ ਘਟ ਵੀ ਜਾਵੇਗੀ। ਫੁਟ ਦਾ ਕਾਰਨ ਸੰਤ ਹਰਨਾਮ ਸਿੰਘ ਜੀ ਕਿਲ੍ਹੇ ਸੋਭਾ ਸਿੰਘ ਵਾਲੇ ਬਣੇ ਹੋਏ ਸੀ, ਕਿਉਂਕਿ ਜੋ ਨਾਮਧਾਰੀ ਪੰਥ ਦੀ ਹਾਨੀ ਸਿੱਖ ਕਰਦਾ ਤੇ ਜਿਸ ਨੂੰ ਸਤਿਗੁਰੂ ਜੀ ਤਾੜਨਾ ਕਰਦੇ ਉਹ ਇਨ੍ਹਾਂ ਸੰਤਾਂ ਨਾਲ ਆ ਰਲਦਾ ਤੇ ਵਖਰਾ ਵਿਢਣ ਹੋਲੇ ਦਾ ਵਿਢਦੇ। ਉਗਰਾਹੀ ਕਰਦੇ ਤੇ ਇਲਾਕੇ ਵਿਚ ਕਹਿੰਦੇ, ਉਸ ਹੋਲੇ ਪੰਥ ਦੇ ਤੇ ਕੀ ਜਾਣਾ ਜੇ ਨੇੜੇ ਹੀ ਕਰ ਰਹੇ ਹਾਂ, ਸਭ ਆਓ। ਇਸ ਸਾਲ ਸੰਤ ਜੀ ਨੇ ਇਕ ਮਿਹਰ ਸਿੰਘ ਮਜ਼ਹਬੀ ਜੋ ਕਿਲੇ ਦਾ ਜੰਮ ਏ ਤੇ ਸੰਤ ਜਗਤ ਸਿੰਘ ਜੀ ਖੰਡੂਵਾਲੀਆਂ ਤੋਂ ਗੁਰਮੁਖੀ ਪੜ੍ਹਿਆ ਹੈ, ਉਸ ਨੂੰ ਅੰਮ੍ਰਿਤ ਛਕਾ ਲੰਗਰ ਵਿਚ ਲਾ ਲਿਆ ਹੈ ਜੋ ਅਗੇ ਕੁਝ ਸ਼ਰਧਾ ਕਰ ਵਰਤਦੇ ਸੀ, ਉਨ੍ਹਾਂ ਦੇ ਦਿਲ ਵਿਚ ਭੀ ਗਿਲਾਨ ਹੋਈ। ਕਈ ਮੇਲੀ ਆਪੋ ਵਿਚ ਟੁਟੇ ਕਿਉਂਕਿ ਸਤਿਗੁਰੂ ਜੀ ਭੀ ਰੋਕਦੇ ਸੀ ਤੇ ਓਧਰ ਲੈ ਜਾਣ ਵਾਲੇ ਭੀ ਖਿਚ ਕਰਦੇ ਸੀ। ਕਈ ਵਿਚਾਲੇ ਔਖ ਜਰਦੇ ਸੀ। ਸਤਿਗੁਰੂ ਜੀ ਪਾਸ ਇਹ ਦੁਖ ਪੁਜਾ ਸੀ।

ਸੰਤ ਜੀ, ਜੋ ਗੁਰੂ ਹਰੀ ਸਿੰਘ ਜੀ ਦੀ ਚੜ੍ਹਾਈ ਦੇ ਮੇਲੇ ਤੇ ਨੰਗੀ ਪੈਰੀਂ ਮਸਤ ਭੈਣੀ ਸਾਹਿਬ ਪੁਜ ਅਕਾਲ ਬੁੰਗਿਉਂ ਰਾਮਸਰ ਤੱਕ ਵੈਰਾਗੀ ਹੋਏ ਦੌੜਦੇ ਮੱਥਾ ਟੇਕਦੇ, ਥਾਂ ਥਾਂ ਤੇ ਡਿਓੜ੍ਹੀ ਗੁਰੂ ਕੀ ਤੇ ਸੀਸ ਧਰ ਰੁਦਨ ਕਰਦੇ ਨਾ ਚੁਕਦੇ ਸੀ, ਮਾਤਾ ਜੀਉਣ ਕੌਰ ਜੀ ਮਸਾਂ ਚੁਕ ਉਠਾ ਗੋਦ ਵਿਚ ਲੈ ਮੂੰਹ ਨਾਲ ਸ਼ਰਦਾਈ ਦਾ ਗਲਾਸ ਲਾ ਛਕਾਇਆ ਸੀ। ਉਹ ਇਸ ਸਮੇਂ ਮਾਇਆ ਜੜ੍ਹ ਚੇਤੰਨ ਤੋਂ ਬਚ ਮਨ ਮਾਇਆ ਦੇ ਅੜੇ ਚੜ੍ਹੇ ਅਡ ਮੇਲਾ ਵਿਢਦੇ ਹਨ ਤੇ ਕਹਿੰਦੇ ਹਨ ਕਿ ਕੋਈ ਗੁਰੂ ਹਰੀ ਸਿੰਘ ਨੂੰ ਗੁਰੂ ਨਾ ਕਹਵੇ। ਤੇ ਜੋ ਕਦੇ ਸੋਧ ਏਤਨੀ ਰਖਦੇ ਸੀ ਕਿ ਬਿਨ ਇਸ਼ਨਾਨ ਸਣ-ਕੇਸੀਂ ਤੇ ਸਣ-ਕਪੜੀਂ ਕਰੇ, ਕਿਸੇ ਨੂੰ ਨੇੜੇ ਨਾ ਲਗਣ ਦੇਂਦੇ ਸੀ। ਪਤਾਸੇ ਭੀ ਧੋ ਵਰਤਦੇ ਸੀ। ਤੇ ਰੁਮਾਲੀਆਂ ਹਰ ਸਿੱਖ ਨੂੰ ਤਿੰਨ ਤਿੰਨ ਰਖਣ ਤੇ ਜਲ, ਨੱਕ, ਮੂੰਹ, ਹੱਥ ਸਾਫ ਕਰਨ ਵਾਲੀ ਦਾ ਵਖੇਵਾਂ ਦੱਸਦੇ ਸੀ। ਉਨ੍ਹਾਂ ਮਜ਼ਹਬੀ ਨੂੰ ਲੰਗਰ ਵਿਚ ਇਸ ਲਈ ਲਾ ਲਿਆ ਹੈ ਸਾਡੀ ਵਖਰੀ ਟਬਰੀ ਜਾਪੇ ਆਪੇ ਥਾਪੀ ਤੇ ਹਰ ਗੁਰੂ ਕੇ ਤਨਖਾਹੀ ਨੂੰ ਥਾਂ ਦੇਂਦੇ ਹਨ। ਇਹ ਦੁਬਿਧਾ ਸਿਆਲਕੋਟ ਤੋਂ ਨਾਲ ਲਗਦੇ ਗੁਰਦਾਸਪੁਰ ਤੇ ਗੁਜਰਾਂਵਾਲੇ ਦੇ ਸਿਖਾਂ ਨੂੰ ਬੁਰੀ ਲੱਗੀ। ਸਤਿਗੁਰੂ ਜੀ ਪਾਸ ਕਈਆਂ ਅਰਜ਼ਾਂ ਕੀਤੀਆਂ। ਸਤਿਗੁਰੂ ਜੀ ਇਹ ਇਕੱਠ ਰਾਇਵਿੰਡ ਏਸੇ ਲਈ ਕੀਤਾ ਸੀ।

ਸਤਿਗੁਰੂ ਜੀ ਰਾਇਵਿੰਡ ਤੋਂ ਗੁਜਰਾਂਵਾਲੇ ਦਿਨ ਮਿਥ ਸਿਆਲਕੋਟ, ਗੁਜਰਾਂਵਾਲੇ ਗੁਰਦਾਸਪੁਰ ਦੇ ਸੰਤਾਂ ਨੂੰ ਮਿਲਣ ਵਾਲੇ ਤੇ ਹੋਰ ਇਸ ਦੁਬਿਧਾ ਤੋਂ ਦੁਖੀ ਹੁੰਦੇ ਸਿੱਖ ਚਵਿੰਡੇ, ਤਲਿਹਾੜੇ, ਸਖਾਣਿਆਂ, ਦਾਤੇਵਾਲ, ਖੰਡੂਵਾਲੀ, ਗੁਰੂ ਚੱਕ, ਮਲ੍ਹਕਪੁਰ ਆਦਿ ਦੇ ਸੱਦੇ, ਬਚਨ ਸੁਣੇ। ਸਿੱਖਾਂ ਦੱਸਿਆ, ਸੰਤ ਹੁਣ ਗੁਰੂ ਚੱਕ ਹਨ। ਸਤਿਗੁਰੂ ਜੀ ਦੜਪ ਦਾ ਦੌਰਾ ਕੁਝ ਨਗਰਾਂ ਦਾ ਰਖਿਆ ਤੇ ਕਿਹਾ, ਜੋ ਸਿੱਖ ਦਵੱਲੀ ਦੀ ਖਿਚ ਤੇ ਉਗਰਾਹੀ ਦੇ ਨਾ ਲੈਣ ਤੋਂ ਤੇ ਤਨਖਾਹੀ ਹੋਣ ਤੋਂ ਦੁਚਿਤੀ ਵਿਚ ਪਏ ਹੋਏ ਹਨ, ਮੈਂ ਉਨ੍ਹਾਂ ਦੇ ਥਾਂ ਆਪ ਖੇਚਲ ਝਲ ਮੁਸ਼ਕਲ ਹੱਲ ਕਰਦਾ ਹਾਂ ਸਤਿਗੁਰੂ ਜੀ ਸਖਾਣਿਆਂ ਤੋਂ ਗੁਰੂ ਚੱਕ ਗਏ। ਰਾਗੀ ਕਾਲੂ ਕੇ ਜਥੇ ਤਾਊਸ ਤੇ ਜੋੜੀ ਨਾਲ ਵਾਰ ਲਾਈ। ਸ਼ਬਦ ਕੀਰਤਨ ਦੇ ਸਮੇਂ ਸੰਤ ਹਰਨਾਮ ਸਿੰਘ ਜੀ ਇਕ ਸਿੱਖ ਦੇ ਘਰੋਂ ਆਏ। ਸਰਸਰੀ ਸੀਸ ਨਿਵਾਏ ਪਰੇ ਬੈਠਣ ਲਗਿਆਂ ਨੂੰ ਸਤਿਗੁਰੂ ਜੀ ਆਦਰ ਦੇ, ਨੇੜੇ ਬਹਾਇਆ। ਮਿਠੀ ਰਸਨਾ ਨਾਲ ਨਰਮ ਸੁਭਾ ਹੋ ਸਤਿਗੁਰੂ ਜੀ ਦੀਵਾਨ ਦੇ ਭੋਗ ਬਾਅਦ ਬਚਨ ਕੀਤਾ, ਸੰਤ ਜੀ ਮੈਂ ਆਪ ਪਾਸ ਉਚੇਚਾ ਆਇਆ ਹਾਂ, ਅਗੇ ਤੁਸੀਂ ਹੋਲਾ ਵਖਰਾ ਕਿਲੇ ਕਰਦੇ ਸਉ ਤੇ ਹੁਣ ਤੁਸਾਂ ਮਜ਼ਹਬੀ ਰਲਾ ਲਿਆ ਹੈ। ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਕਿਸੇ ਸਿੱਖ ਨੂੰ ਜੋ ਕਿਸੇ ਮਨ ਮੱਤ ਕੀਤੀ ਤੋਂ ਕੁਝ ਤਾੜਨਾ ਕਰਦਾ ਹਾਂ ਤੁਸੀਂ ਉਸ ਨੂੰ ਸੰਗ ਲਾ ਲੈਂਦੇ ਹੋ ਸਗੋਂ ਸਮਝਾ ਕੇ ਪਿਛਾਂਹ ਨਹੀਂ ਪਰਤਾਂਦੇ ਗੁਰਮਾਰਗ ਵਲ। ਅਗੇ ਤੇ ਕੁਝ ਏਧਰ ਹੋਲਾ ਜੋ ਵਿਹੰਦੇ ਸਨ ਤੇ ਤੁਹਾਨੂੰ ਉਗਰਾਹੀ ਦੇਂਦੇ ਸਨ, ਉਹ ਅਸਾਂ ਡੰਨੇ ਸੀ। ਹੁਣ ਉਨ੍ਹਾਂ ਵਿਚੋਂ ਭੀ ਤੁਸਾਂ ਮਜ਼ਹਬੀ ਰਲਾ ਦੁਖੀ ਕਰ ਦਿੱਤੇ ਹਨ। ਕਈ ਸਾਕ ਤੇ ਸੱਜਣ ਆਪੋ ਵਿਚ ਫੁਟ ਗਏ ਤੇ ਸਿੱਖ ਸਨਮੁਖ ਰਹਿਣ ਵਲੋਂ ਘਟ ਗਏ ਹਨ। ਸੰਤ ਤਾਂ ਟੁਟੇ ਜੀਆਂ ਨੂੰ ਰਾਮ ਵੰਨੀ ਲਾਂਦੇ ਹਨ, ਤੁਸੀਂ ਮੇਰੀ ਅਰਜ਼ ਮੰਨੋਂ ਤੇ ਮੋੜਾ ਪਾਓ ਸੰਤ ਜੀ ਉਤਰ ਦਿੱਤਾ, ਹੋਲਾ ਤੇ ਆਪੇ ਸਿੱਖ ਉਗ੍ਰਾਹੀ ਕਰ ਅਰੰਭ ਦਿੰਦੇ ਹਨ। ਸਤਿਗੁਰੂ ਜੀ ਕਿਹਾ, ਤੁਸੀਂ ਮੇਰੇ ਨਾਲ ਭੈਣੀ ਸਾਹਿਬ ਚਲ ਰਵੋ ਤੇ ਏਧਰ ਕਹਿ ਦੇਵੋ ਮੱਤ ਕੋਈ ਹੋਲਾ ਕਰੇ। ਤਾਂ ਵੇਖਦੇ ਹਾਂ ਹੋਲਾ ਹੁੰਦੇ। ਸੰਤ ਜੀ ਕਿਹਾ, ਉਹ ਮਜ਼ਹਬੀ ਗੁਰਮੁਖੀ ਪੜ੍ਹਿਆ ਹੈ, ਇਸ਼ਨਾਨ ਕਰਦਾ ਹੈ ਤੇ ਰਹਿਤ ਰਖਦਾ ਹੈ। ਜਨਮ ਤੋਂ ਸਿੱਖ ਏ, ਅਸਾਂ ਅੰਮ੍ਰਿਤ ਛਕਾ ਰਲਾ ਲਿਆ ਏ। ਜਿਵੇਂ ਦਸਮੇਸ਼ ਜੀ ਅੰਮ੍ਰਿਤ ਛਕਾ ਪੰਜੇ ਭਰਾ ਬਣਾ ਰਲਾਏ ਸੀ ਸਤਿਗੁਰੂ ਜੀ ਉਤਰ ਦਿੱਤਾ, ਦਸਮ ਜੀ ਬ੍ਰਾਹਮਣ, ਜੱਟ, ਝੀਊਰ, ਨਾਈ, ਖੱਤ੍ਰੀ ਸਭ ਹਿੰਦੂ ਧਰਮ ਵਿਚੋਂ ਲਏ ਸੀ। ਮਜ਼੍ਹਬੀਆਂ ਨੂੰ ਵਖਰਾ ਹੀ ਅੰਮ੍ਰਿਤ ਛਕਾ ਰੰਗਰੇਟਾ ਗੁਰੂ ਕਾ ਬੇਟਾ ਤੇ ਚੌਥੇ ਪਉੜੇਵਾਲੇ ਰਖਿਆ ਹੈ। ਆਪ ਮੇਰੀ ਅਰਜ਼ ਮੰਨੋ, ਦਸਮ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਵਾਲੀ ਮਰਯਾਦਾ ਦਾ ਪਾਲਣ ਕਰੋ ਤੇ ਉਸਨੂੰ ਅਲੱਗ ਕਰ ਦਿਓ ਤੇ ਆਪ ਸਭ ਅੰਮ੍ਰਿਤ ਛਕ ਲਵੋ। ਸੰਤ ਜੀ ਉਤਰ ਦਿੱਤਾ, 'ਅੰਮ੍ਰਿਤ ਹਰ ਕਾ ਨਾਮ' ਤਾਂ ਰੋਜ਼ ਹੀ ਛਕਦੇ ਹਾਂ ਤਾਂ ਸਤਿਗੁਰੂ ਜੀ ਕਿਹਾ, ਦਸਮ ਜੀ ਤੋਂ ਜਿਵੇਂ ਸਤਿਗੁਰਾਂ ਦੀ ਮਰਯਾਦਾ ਹੈ, ਜੇ ਮੰਨਦੇ ਹੋ ਤਾਂ ਅੰਮ੍ਰਿਤ ਛਕ ਲਵੋ ਤੇ ਧਾਤ ਦੇ ਭਾਂਡੇ ਮਾਂਜ ਲਵੋ ਤੇ ਮਿੱਟੀ ਦੇ ਲਾਹ ਦਿਓ। ਸੰਤ ਜੀ ਨੇ ਸਤਿ ਬਚਨ ਕੀਤਾ, ਸਤਿਗੁਰੂ ਜੀ ਸੂਬਾ ਸ਼ੇਰ ਸਿੰਘ ਜੀ ਦਉਲੋਂ ਵਾਲਿਆਂ ਨੂੰ ਕਿਹਾ, ਤੁਸਾਂ ਸਾਧਾਂ ਸਣੇ ਕਿਲ੍ਹੇ ਜਾ ਸੰਤਾਂ ਸਣੇ ਸੰਗਤ ਨੂੰ ਅੰਮ੍ਰਿਤ ਛਕਾ ਦੇਣਾ। ਇਹ ਸੁਣ ਦੁਆਲੇ ਦੇ ਨਗਰਾਂ ਤੋਂ ਆਏ ਸਾਧਾਂ ਤੇ ਸੰਗਤ ਨੇ ਜੈਕਾਰਾ ਗਜਾਇਆ। ਸੂਬਾ ਸ਼ੇਰ ਸਿੰਘ ਜੀ ਨੇ ਕੁਝ ਸਾਧ ਨਾਲ ਲੈ ਜਾ ਅੰਮ੍ਰਿਤ ਬਣਾ ਸੰਤਾਂ ਨੂੰ ਤੇ ਸਭ ਕਿਲ੍ਹੇ ਵਿਚ ਵਸਦੇ ਕਿਲ੍ਹੇ ਦੇ ਡੇਰੇ ਦੇ ਸਾਧਾਂ ਨੂੰ ਸੋਧ ਦਾ ਅੰਮ੍ਰਿਤ ਛਕਾਇਆ। ਧਾਤਾਂ ਦੇ ਭਾਂਡੇ ਸਾਧਾਂ ਲੰਗਰ ਦੇ ਤਾਂ ਮਾਂਜ ਲਏ ਤੇ ਮਿਟੀ ਦੇ ਲਾਹ ਦਿੱਤੇ। ਮਿਹਰ ਸਿੰਘ ਨੂੰ ਖੱਟਾ ਪਰਨਾ ਸਿਰ ਤੇ ਰੱਖ ਆਪਣਾ ਅੱਡਰਾ ਬਾਟਾ ਵਰਤਣ ਦਾ ਹੁਕਮ ਕੀਤਾ। ਤੇ ਉਸ ਭੀ

ਖ਼ਾਸ ਜਾਤਪਾਤ ਦਾ ਭੇਤ

ਸਤਿ ਬਚਨ ਕੀਤਾ।

ਮੇਰੇ ਨਾਨਕੇ ਗੁਰੂ ਚੱਕ ਸੀ, ਮੈਂ ਭੀ ਇਸ ਸਮੇਂ ਓਥੇ ਸਾਂ। ਸਤਿਗੁਰੂ ਜੀ ਖੁਸ਼ੀ ਵਿਚ ਭਾਈ ਕਾਲੂ ਰਾਗੀ ਨੂੰ ਕਿਹਾ, ਤੁਸੀਂ ਤਾਊਸ ਵਜਾਓ ਤੇ ਸ਼ਬਦ ਸੁਣਾਓ ਤੇ ਸੰਤਾਂ ਨੂੰ ਸਤਿਗੁਰੂ ਜੀ ਕਿਹਾ, ਗੁਰੂ ਹਰੀ ਸਿੰਘ ਜੀ ਦਾ ਨਾਮ ਅਰਦਾਸੇ ਵਿਚ ਲੈਣਾ ਆਪ ਦੀ ਸ਼ਰਧਾ ਤੇ ਰਿਹਾ। ਸੰਤ ਜੀ ਨੇ ਤਾਂ ਇਸ ਦਾ ਕੋਈ ਉਤਰ ਨਾ ਦਿੱਤਾ ਪਰ ਇਕ ਸਿੱਖ ਨੇ ਕੋਲੋਂ ਕਿਹਾ, "ਗੁਰ ਕੀ ਮੂਰਤਿ ਮਨ ਮਹਿ ਧਿਆਨੁ॥" ਗੁਰਵਾਕ ਅਨੁਸਾਰ ਤਾਂ ਜ਼ਰੂਰ ਨਾਮ ਲੈਣਾ ਚਾਹੀਦਾ ਹੈ, ਗੁਰੂ ਹਰੀ ਸਿੰਘ ਜੀ ਦਾ ਇਨ੍ਹਾਂ ਨੂੰ, ਤੇ ਸਗੋਂ ਆਪ ਜੀ ਤੇ ਭੀ ਨਿਸਚਾ ਕਰਨਾ ਚਾਹੀਦਾ ਹੈ ਤਾਂ ਸਤਿਗੁਰਾਂ ਉਸ ਸਿੱਖ ਨੂੰ ਕਿਹਾ,ਕਿਹੜਾ ਸਾਰੇ ਸਿੱਖ ਗੁਰੂ ਨਾਨਕ ਤੋਂ ਲੈ ਸਾਰਿਆਂ ਗੁਰਾਂ ਤੇ ਸ਼ਰਧਾ ਲਿਆਉਂਦੇ ਰਹੇ ਹਨ। ਕੋਈ ਇਕ ਤੇ ਕੋਈ ਦੋ ਤੇ ਕੋਈ ਚਹੁੰ ਤੇ ਅਟਕ ਗਿਆ ਪਰ ਜੋ ਸਤਿਗੁਰੂ ਰਾਮ ਸਿੰਘ ਜੀ ਤੇ ਨਿਸਚਾ ਰਖਦਾ ਹੈ, ਉਨ੍ਹਾਂ ਦਾ ਦਿਤਾ ਬਾਣਾ ਤੇ ਹੋਰ ਮਰਯਾਦਾ ਇਸ਼ਨਾਨ ਪਾਠ ਦੀ ਮੰਨਦਾ ਕਰਦਾ ਹੈ ਉਹ ਕੂਕਾ ਹੀ ਹੈ। ਤੁਹਾਨੂੰ ਬਹੁਤੀ ਘੜੰਤ ਨਹੀਂ ਕਰਨੀ ਚਾਹੀਦੀ।

ਕਾਲੂ ਰਾਗੀ ਤਾਊਸ ਵਜਾਉਂਦਾ ਸੀ ਤੇ ਸੰਦਲ ਜੋੜੀ। ਸਤਿਗੁਰੂ ਜੀ ਸਵਾਦ ਵਿਚ ਮਘਨ ਹੋਏ ਨਾਲ ਨਾਲ ਨਿਮੀ ਨਿਮੀ ਸੁਰ ਵਿਚ ਪੜ੍ਹਦੇ ਸੀ, "ਬੁਲ੍ਹੇ ਸ਼ਾਹ ਦੀ ਜਾਤ ਕੀ ਪੁਛਨਾ ਏਂ, ਇਸ਼ਕ ਲਗੀ ਤਾਂ ਜਾਪੇ।" ਕਈ ਵਾਰ ਇਹੋ ਪੰਗਤੀ ਪੜ੍ਹਦੇ ਸੁਣ ਮੈਂ ਭੀ ਨੇੜੇ ਹੀ ਬੈਠਾ ਸਾਂ, ਅਚਰਜ ਸਵਾਦ ਵਿਚ ਹੋ ਗਿਆ ਤੇ ਸ਼ਬਦ ਦੇ ਸਮਾਪਤ ਹੋਣ ਬਾਅਦ ਸਤਿਗੁਰੂ ਜੀ ਪਾਸ ਅਰਜ਼ ਕੀਤੀ ਜੋ ਇਕ ਚਿਤ ਹੋਣ ਦਾ ਰਸ ਏ ਉਹ ਕੈਸਾ ਏ। ਤਾਂ ਸਤਿਗੁਰੂ ਜੀ ਉਤਰ ਦਿਤਾ, ਗਲ ਹੋਵੇ ਪ੍ਰੀਤਮ ਦੀ ਤੇ ਕਿਸੇ ਲਗੀ ਵਾਲੇ ਲਿਖੀ ਹੋਵੇ ਸ਼ਾਇਰੀ 'ਚ ਪਾ ਤੇ ਗਾਉਣ ਵਾਲਾ ਰਾਗ ਸੁਰ ਵਿਚ ਪਾ ਉਸ ਨੂੰ ਗਾਵੇ ਉਸ ਦਾ ਰਸ ਹੁੰਦਾ ਏ, ਮੈਂ ਦੱਸ ਨਹੀਂ ਸਕਦਾ। ਇਕ ਰਸ ਦਾ ਮੈਨੂੰ ਪਤਾ ਨਹੀਂ ਪਰ ਇਕ ਰਸ ਹੋਇਆਂ ਹੋਰ ਰਸ ਵਿਸਰ ਜਾਂਦੇ ਹਨ। ਮੈਂ ਭਾਵੇਂ ਰਾਗ ਦੀ ਸਮਝ ਉਕਾ ਥੋੜ੍ਹੀ ਰਖਦਾ ਹਾਂ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਕੀਤੀ ਗਲ ਵੇਦਨ ਵਾਲੀ ਦਾ ਭੇਦ ਪਾ ਮੈਨੂੰ ਭੀ ਜ਼ਰੂਰ ਪ੍ਰੇਮ ਦਾ ਝੂਟਾ ਆ ਜਾਂਦਾ ਹੈ ਜਿਵੇਂ ਸਵਾਦਲਾ ਫਲ ਅਰੋਗ ਰਸਨਾ ਨੂੰ ਸਵਾਦ ਦੇ ਹੀ ਦੇਂਦਾ ਹੈ ਭਾਵੇਂ ਉਸ ਦਾ ਨਾਮ ਨਹੀਂ ਜਾਣੀਦਾ। ਸਤਿਗੁਰੂ ਜੀ ਕੁਝ ਨਗਰੀਂ ਚਰਨ ਪਾਂਦੇ ਰਾਤ ਗੁਜਰਾਂਵਾਲੇ ਹੀ ਆ ਬਿਰਾਜੇ ਤੇ ਸਵੇਰੇ ਆਸਾ ਦੀ ਵਾਰ ਦੇ ਦੀਵਾਨ ਬਾਅਦ ਸਾਧ ਸੰਗਤ ਵਿਚ ਬਚਨ ਕੀਤਾ ਨੀਵ ਤੇ ਚੌੜੀ ਰਖੀ ਗਈ ਹੈ, ਚੰਗਾ ਹੋਇਆ ਹੈ ਸੰਤਾਂ ਨੇ ਬਚਨ ਮਿਲਣ ਦਾ ਗੁਰੂ ਚੱਕ ਗਿਆਂ ਮੰਨ ਲਿਆ ਹੈ। ਹੁਣ ਹਰ ਥਾਂ ਜੀਅ ਕਰਦਾ ਏ ਇਤਫਾਕ ਦਾ ਹੋਕਾ ਦੇਈਏ। ਗੁਰੂ ਜੀ ਝੰਗ ਮਘਿਆਣੇ ਸੰਤ ਅਮਰ ਸਿੰਘ ਜੀ ਦੀ ਬੇਨਤੀ ਮਨ ਸੰਤ ਨਿਧਾਨ ਸਿੰਘ ਜੀ ਆਲਮ ਤੇ ਰਾਗੀ ਸੋਹਣ ਤੇ ਸੰਦਲ ਸਾਥ ਲੈ ਦਰਸ਼ਨ ਦਿੱਤੇ। ਆਲਮ ਜੀ ਦੇ ਦੀਵਾਨ ਤੇ ਪਰਚਾਰ ਦੇ ਅਸਰ ਨਾਲ ਆਰੀਆ ਸਮਾਜ ਤੇ ਸਨਾਤਨ ਧਰਮ ਸਭਾ ਤੇ ਕਾਂਗਰਸੀ ਸਜਣਾਂ ਨੇ ਬੜੀ ਸ਼ਰਧਾ ਭਾਵਨਾ ਨਾਲ ਸੇਵਾ ਕੀਤੀ। ਡਾ: ਰਾਧੇ ਕ੍ਰਿਸ਼ਨ ਜੀ ਬੜਾ ਸਵਾਗਤ ਤੇ ਸਮਾਗਮਾਂ ਵਿਚ ਹਿੱਸਾ ਲਿਆ। ਮਘਿਆਣੇ ਨਾਮਧਾਰੀ ਸਭਾ ਕਾਇਮ ਹੋਈ ਜਿਸ ਦੇ ਪ੍ਰਧਾਨ ਅਮਰ ਸਿੰਘ ਜੀ ਤੇ ਸਕੱਤਰ ਡਾ: ਰਾਧੇ ਕ੍ਰਿਸ਼ਨ ਜੀ ਥਾਪੇ। ਇਸ ਸਭਾ ਦਾ ਮੰਤਵ ਹਰ ਆਪਣੇ ਬਿਗਾਨੇ ਨੂੰ ਇਤਫਾਕ ਦੀ ਸੰਥਾ ਦੇਣਾ ਰਖਿਆ।

ਪੋਹ ਦਾ ਮਹੀਨਾ ਫੀਰੋਜ਼ਪੁਰ, ਪਟਿਆਲੇ, ਫਰੀਦਕੋਟ ਦੀ ਸੰਗਤ ਨੇ ਵਡੇ ਜਗ ਹਵਨ ਵਾਲੇ ਥਾਂ ਚੰਡੀ ਦੀ ਵਾਰ ਦੇ ਪਾਠਾਂ ਦਾ ਪ੍ਰਯੋਗ ਅੰਮ੍ਰਿਤ ਛਕ ਸੋਧ ਰਖ ਨਿਭਾਇਆ ਭੈਣੀ ਸਾਹਿਬ ਰਾਮ ਸਰ ਲਾਗੇ।

ਬਸੰਤ ਦਾ ਮੇਲਾ ਮਾਨਾਂਵਾਲੇ ਸ਼ੇਖੂਪੁਰੇ, ਲਖਨਊ, ਗੁਜਰਾਂਵਾਲੇ ਸਦਾ ਵਾਂਗੂੰ ਸੰਗਤ ਉਤਸ਼ਾਹ ਨਾਲ ਮਨਾਇਆ ਪਰ ਮਹਾਰਾਜ ਨਿਹਾਲ ਸਿੰਘ ਜੀ ਲਾਹੌਰ ਟਾਊਨ ਹਾਲ ਪਾਸ ਬੜੇ ਭਾਰੇ ਸੱਦੇ ਤੇ ਇਕੱਠ ਨਾਲ ਬਸੰਤ ਦਾ ਮੇਲਾ ਕੀਤਾ ਤੇ ਸਤਿਗੁਰੂ ਜੀ ਦੀ ਪ੍ਰੇਰਨਾ ਅਨੁਸਾਰ ਇਤਫਾਕ ਨੂੰ ਮੁਖ ਰਖ ਸੰਤ ਮੰਗਲ ਸਿੰਘ ਜੀ, ਨਰਾਇਣ ਸਿੰਘ ਜੀ ਤੇ ਕਰਤਾਰ ਸਿੰਘ ਜੀ ਦੀ ਮਦਦ ਨਾਲ ਸਭ ਆਇਆਂ ਸਰ ਸੁੰਦਰ ਸਿੰਘ ਜੀ ਮਜੀਠਾ, ਗੋਕਲ ਚੰਦ ਜੀ ਨਾਰੰਗ, ਡਾ: ਮੁਹੰਮਦ ਆਲਮ, ਡਾ: ਗੋਪੀ ਚੰਦ, ਲਾਲਾ ਖੁਸ਼ਹਾਲ ਚੰਦ ਖੁਰਸੰਦ ਸਰਦੂਲ ਸਿੰਘ ਕਵੀਸ਼ਰ, ਮਾਸਟਰ ਤਾਰਾ ਸਿੰਘ, ਚੋਧਰੀ ਕਰਤਾਰ ਸਿੰਘ. ਲਾਲਾ ਰਾਮ ਚੰਦ ਮਨਚੰਦਾ, ਸਯਦ ਹਬੀਬ, ਸ੍ਰ: ਗੁਰਬਖਸ਼ ਸਿੰਘ ਜੀ ਪ੍ਰੀਤ ਲੜੀ,ਸ੍ਰ: ਕਰਤਾਰ ਸਿੰਘ ਗਿਆਨੀ ਆਦਿ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਅਜ਼ਾਦੀ ਦੀ ਲਹਿਰ ਨੂੰ ਜਾਰੀ ਕਰਨ ਤੋਂ ਲੈ ਹੁਣ ਤਕ ਦੇ ਨਾਮਧਾਰੀ ਪੰਥ ਦੇ ਇਤਿਹਾਸ ਤੇ ਬੋਲ, ਸਮੇਂ ਦੀ ਲੋੜ ਇਤਫਾਕ ਤੇ ਬੋਲੇ। ਸਤਿਗੁਰੂ ਜੀ ਦੇ ਸਾਹਵੇਂ ਬਹੁਤ ਬਹੁਤ ਧੰਨਵਾਦ ਕੀਤਾ। ਸਤਿਗੁਰੂ ਜੀ ਦਾ, ਸਭ ਲਈ ਸਾਂਝਾ ਸਟੇਜ ਜੋ ਇਨ੍ਹਾਂ ਕਾਇਮ ਕੀਤਾ ਹੈ, ਬੇਮਿਸਾਲ ਹੈ।

ਬਸੰਤ ਦਾ ਮੇਲਾ ਲਾਹੌਰ ਕਰ ਸਤਿਗੁਰੂ ਜੀ ੨੪ ਮਾਘ ਗੁਜਰਾਂਵਾਲੇ ਆਲਮ ਜੀ ਦੀ ਅਰਜ਼ ਤੇ ਬਾਬੇ ਦੀ ਝੁਗੀ ਦਰਸ਼ਨ ਦਿੱਤੇ। ਸੰਗਤ ਦੀ ਮੰਗ ਦੇ ਕਾਰਨ ਬਸੰਤ ਜਾਂ ਹੋਲੇ ਦੇ ਦਿਨ ਅੱਗੇ ਪਿਛੇ ਕੀਤੇ ਜਾਂਦੇ ਸੀ ਤੇ ਕਦੀ ਬਾਈਂ ਮਨਾਏ ਭੀ ਜਾਂਦੇ। ਸੰਤ ਭਗਤ ਸਿੰਘ ਜੀ ਦਾਤੇ ਵਾਲੀਏ, ਬੰਤਾ ਸਿੰਘ ਜੀ ਖਾਨੋਵਾਲੀਏ ਨੇ ਹੱਲੇ ਦੇ ਦੀਵਾਨ ਲਾਏ। ਸਤਿਗੁਰੂ ਜੀ ਦਾ ਦੀਵਾਨ ਵਿੱਚ ਦਰਸ਼ਨ ਕਰਦਿਆਂ ਆਲਮ ਜੀ ਆ ਚਰਨੀ ਸੀਸ ਰੱਖ ਕੇ ਉਠ ਸਤਿਗੁਰੂ ਜੀ ਦੇ ਗਲ ਹਾਰ ਪਹਿਰਾ ਮਸਤ ਹੋ ਸ਼ਬਦ ਸ਼ੁਰੂ ਕਰ ਦਿੱਤਾ। "ਆਓ ਸਖੀ ਅਸੀਂ ਪਿਰ ਕਾ. ਮੰਗਲ ਗਾਵਹੀ।" ਆਪ ਮਸਤ ਹੋਏ ਅਗੇ ਪੜ੍ਹਦਿਆਂ ਸਭ ਸੰਗਤ ਨੂੰ ਮਸਤ ਬਣਾਇ ਦਿੱਤਾ। ਇਨ੍ਹੀਂ ਦਿਨੀਂ ਆਲਮ ਜੀ ਆਮ ਮਸਤ ਸੁਭਾ ਹੀ ਰਹਿੰਦੇ। ਰਾਤ ਸਤਿਗੁਰੂ ਜੀ ਸੇਠ ਮੋਹਰ ਸਿੰਘ, ਜੀਤ ਸਿੰਘ ਦੀ ਕੋਠੀ ਕਚਹਿਰੀਆਂ ਤੋਂ ਪਰੇ ਜਾ ਬਰਾਜੇ। ੨੫ ਮਾਘ ਅੰਮ੍ਰਿਤ ਵੇਲੇ ਡੋਗਰਾਂ ਵਾਲੇ ਵਾਲੀ ਸੜਕ ਤੇ ਗੁਰਦੁਆਰੇ ਆਸਾ ਦੀ ਵਾਰ ਵਿਚ ਦਰਸ਼ਨ ਦਿੱਤੇ। ਅਖੰਡ ਪਾਠ ਦਾ ਭੋਗ ਪਿਆ, ਹਵਨ ਹੋਇਆ, ਕੜਾਹ ਪ੍ਰਸ਼ਾਦਿ ਭੀ ਵਰਤਿਆ ਤੇ ਦਵਾਲੇ ਦੇ ਨਗਰਾਂ ਤੇ ਸ਼ਹਿਰ ਦਾ ਸਭ ਸਿੱਖ ਆਇਆ ਪ੍ਰਸੰਨ ਚਿੱਤ ਘਰਾਂ ਨੂੰ ਪਰਤਿਆ। ਸਤਿਗੁਰੂ ਜੀ ਲਾਲੇਪੁਰ ਦਰਸ਼ਨ ਦਿੱਤੇ। ਇਸ਼ਨਾਨ ਕਰ ਪ੍ਰਸ਼ਾਦਿ ਛਕਿਆ ਤੇ ਚੜ੍ਹਦੇ ਪਾਸੇ ਖੂਹ ਤੇ ਬਿਰਛਾਂ ਦੇ ਤਲੇ ਦੋ ਸਿੱਖਾਂ ਸੁਦਾਗਰ ਸਿੰਘ ਤੇ ਈਸ਼ਰ ਸਿੰਘ ਦਾ ਥਾਂ ਦਾ ਝੇੜਾ ਸੁਣਨ ਲਈ ਬੈਠੇ ਤੇ ਕਿਹਾ, ਸੱਚ ਬੋਲਣਾ, ਤੇ ਜੇ ਮੰਨੋਗੇ ਤਾਂ ਝੇੜਾ ਮੁਕਾਂਦੇ ਹਾਂ। ਸੁਦਾਗਰ ਸਿੰਘ ਕਿਹਾ, ਜੇ ਠੀਕ ਨਿਆਂ ਕਰੋਗੇ ਤਾਂ ਮੰਨਾਂਗਾ, ਤੇ ਈਸ਼ਰ ਸਿੰਘ ਕਿਹਾ, ਜੋ ਕਹੋਗੇ ਮੰਨਾਂਗਾ, ਸੋ ਠੀਕ ਹੀ ਹੋਵੇਗਾ। ਸਤਿਗੁਰੂ ਜੀ ਸੁਦਾਗਰ ਸਿੰਘ ਤੇ ਹੀ ਨਿਆਂ ਪਾਇਆ, ਉਸ ਝੂਠ ਬੋਲਿਆ ਤੇ ਈਸ਼ਰ ਸਿੰਘ ਨੇ ਸਤਿਗੁਰੂ ਜੀ ਦਾ ਕਿਹਾ ਮੰਨ ਸਤਿ ਬਚਨ ਕੀਤਾ।

ਸਤਿਗੁਰੂ ਜੀ ਨੁਸ਼ਹਿਰੇ, ਖਾਰੇ, ਮੁਕਤੇ, ਗਰਮੂਲੇ, ਚਰਨ ਪਾਂਦੇ ਰਾਤ ਸਮਸੇ ਆਇ ਰਹੇ। ਸੁਦਾਗਰ ਸਿੰਘ ਦੀਆਂ ਬੜੇ ਦਿਨਾਂ ਬਾਅਦ ਅੱਖਾਂ ਬੰਦ ਹੋ ਗਈਆਂ ਜੋ ਅੰਦਰੋਂ ਅੰਧ ਪੁਣਾ ਉਸ ਕੀਤਾ ਸੀ, ਉਪਰ ਵੀ ਪ੍ਰਗਟ ਹੋ ਗਿਆ, ਪਰ ਬਖਸ਼ਾਇਆ ਉਸ ਫੇਰ ਭੀ ਨਾ ਸਾਧ ਸੰਗਤ ਦੀ ਗਿਲਾਨ ਹੀ ਉਸ ਤੇ ਰਹੀ ਤੇ ਚੜ੍ਹ ਗਿਆ। ਈਸ਼ਰ ਸਿੰਘ ਹੋਰਾਂ ਥਾਂ ਹੋਰ ਨਗਰ ਨੇੜੇ ਲੈ ਵਾੜਾ ਵਲ ਲਿਆ ਤੇ ਸੁਖ ਤਨ ਮਨ ਦਾ ਰਿਹਾ।

ਕਾਂਗਰਸ ਦਾ ਸਲਾਨਾ ਸਮਾਗਮ ਇਸ ਸਾਲ ੧੯੯੪ ਚੜ੍ਹਦੇ ਫਗਣ ਅੱਧ ਫਰਵਰੀ ਗੁਜਰਾਤ ਕਾਠੀਆਵਾੜ ਦੇ ਇਲਾਕੇ ਬਾਰਦੋਲੀ ਵਿਚ ਹੋਇਆ। ਹਰੀਪੁਰ ਵਿਠਲ ਨਗਰ ਪੰਡਾਲ ਦਾ ਨਾਂ ਪਟੇਲ ਦੇ ਨਾਮ ਪੁਰ ਰਖਿਆ ਤੇ ਸੁਭਾਸ਼ ਚੰਦਰ ਬੋਸ ਦੀ ਪ੍ਰਧਾਨਗੀ ਤਲੇ ਸਵਾ ਲੱਖ ਦੇ ਇਕੱਠ ਵਿਚ ਪੜ੍ਹਿਆ। 'ਝੰਡਾ ਊਂਚਾ ਰਹੇ ਹਮਾਰਾ' ਤੇ ਪ੍ਰਣ ਲਿਆ ਗਿਆ ਸੀ ਝੰਡਾ ਖੜਾ ਕਰ, ਮਰ ਮਿਟ ਜਾਈਏ ਭਾਵੇਂ ਪਰ ਅਜ਼ਾਦ ਹੋ ਕੇ ਰਹਾਂਗੇ। ਪਰਧਾਨ ਜੀ ਦੇ ਰੱਥ ਅੱਗੇ ੫੧ ਬੈਲ ਜੁਤੇ ਗਏ ਤੇ ਕਿਸਾਨ ਲੋਕ ਹੀ ਬਹੁਤੇ ਜਮ੍ਹਾ ਹੋਏ ਸੀ। ਇਕ ਗਊਸ਼ਾਲਾ ਭੀ ਸਮਾਗਮ ਦੇ ਨੇੜੇ ਬਣਾਈ ਗਈ ਸੀ ਜਿਸ ਦੀ ਅਰੰਭਕ ਰਸਮ ਮਹਾਤਮਾ ਗਾਂਧੀ ਜੀ ਕੀਤੀ ਸੀ। ਪਿਛਲੇ ਸਾਲ ਇਹੋ ਸਮਾਗਮ ਫੈਜ਼ਪੁਰ ਹੋਇਆ ਸੀ ਰਿਆਸਤਾਂ ਵਿਚ ਰਿਆਇਆ ਤੇ ਜ਼ੁਲਮ ਉਵੇਂ ਹੀ ਹੁੰਦਾ ਸੀ ਭਾਵੇਂ ਸੇਵਾ ਸਿੰਘ ਜੀ ਠੀਕਰੀ ਵਾਲੇ ਜਹੇ ਸੇਵਕ ਕਈ ਸਖਤੀਆਂ ਝਲ ਗਏ ਸੀ ਤੇ ਝਲ ਰਹੇ ਸੀ।

ਸਤਿਗੁਰੂ ਜੀ ਸਮਸੇ ਆਸਾ ਦੀ ਵਾਰ ਦੇ ਦੀਵਾਨ ਬਾਦ ਸੰਤ ਆਲਾ ਸਿੰਘ ਜੀ ਵਰਿਆਮ ਸਿੰਘ ਜੀ, ਤੇਜਾ ਸਿੰਘ ਜੀ, ਹਾਕਮ ਸਿੰਘ ਜੀ ਆਦਿ ਨਾਲ ਸਤਿਸੰਗਤ ਤੇ ਪੁਰਾਣੇ ਸਮੇਂ ਦੀ ਪ੍ਰੇਮ ਰੰਗਤ ਦੇ ਬਚਨ ਕਰਦਿਆਂ ਕਿਹਾ, ਮੈਂ ਚਾਹੁੰਦਾ ਤੇ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਹਰ ਗੁਰਮੱਤ ਤੇ ਗੁਰਮਰਯਾਦਾ ਉਵੇਂ ਨਾਮਧਾਰੀ ਪੰਥ ਤੇ ਜਗਤ ਵਿਚ ਪਰਗਟ ਪ੍ਰਚਲਤ ਹੋਵੇ, ਪਰ ਅਜੇ ਸੰਗਤ ਵਲੋਂ ਪੂਰਾ ਸਾਥ ਨਾ ਮਿਲਦਾ ਕਰ ਦਿਲੋਂ ਕੱਸ ਕੇ ਨਹੀਂ ਵਰਤਦਾ ਕਿਉਂਕਿ ਕਈ ਕਉੜੇ ਤੇ ਦਿਲ ਦੇ ਸੌੜੇ ਖਿਆਲਾਂ ਵਾਲੇ ਸਿੱਖਾਂ ਦੇ ਟੁਟਣ ਦਾ ਡਰ ਲਗਦਾ ਹੈ। ਸਿੱਖ ਬੜੇ ਔਖ ਨਾਲ ਬਣਦਾ ਹੈ। ਮੈਂ ਪਹਿਲੋਂ ਸਿੱਖਾਂ ਦੇ ਅਨੰਦਾਂ ਤੇ ਜਾਂਦਾ ਰਿਹਾ ਹਾਂ। ਖਰਚ ਬੰਦ ਕੀਤੇ ਹਨ, ਸੋਚ ਉਹ ਵੀ ਛੱਡ ਦਿੱਤਾ ਹੈ। ਹੁਣ ਸਮਾਗਮਾਂ ਵਿਚ ਅਨੰਦ ਹੋਣੇ ਚਾਹੁੰਦਾ ਹਾਂ, ਪਰ ਸਿੱਖ ਫੇਰ ਭੀ ਪਿਛੇ ਨੂੰ ਹੀ ਖਿਚਦੇ ਹਨ ਤੇ ਸੰਗਤ ਤੋਂ ਵਿਛੜ ਭੀ ਦੁਖੀ ਹੁੰਦੇ ਹਨ। ਫੇਰ ਤਰਸ ਪੈ ਜਾਂਦਾ ਹੈ। ਕਈ ਤਰਸ ਤੋਂ ਗਲਤ ਭਾਵਨਾ ਲੈ ਨਾਜਾਇਜ਼ ਫਾਇਦਾ ਉਠਾਉਂਦੇ ਹਨ ਤੇ ਭੁਲੇਖਾ ਖਾਂਦੇ ਹਨ।

## ਧੰਨ ਸਿੱਖ ਧੰਨ ਗੁਰੂ

ਸੰਤ ਵਰਿਆਮ ਸਿੰਘ ਜੀ ਅਰਜ਼ ਕੀਤੀ ਇਸ ਸਮਸੇ ਦੇ ਕਿਸ਼ਨ ਸਿੰਘ ਭਾਟੀਏ ਆਪਣੀ ਬੀਬੀ ਕੁਟੰਬ ਕਹੇ, ਕੁਸੰਗੀਆਂ ਵਲ ਸਿਆਲਕੋਟ ਦੇ ਜ਼ਿਲੇ ਵਿਆਹ ਦਿੱਤੀ ਏ ਤੇ ਸਾਧ ਸੰਗਤ ਨਾਲੋਂ ਵਿਛੋੜੇ ਦਾ ਦੁਖ ਭੀ ਬਹੁਤ ਮੰਨਦਾ ਹੈ, ਹਉਕੇ ਭੀ ਭਰਦਾ ਰਹਿੰਦਾ ਹੈ। ਸਤਿਗੁਰੂ ਜੀ ਕਿਹਾ, ਉਸ ਨੂੰ ਬੁਲਾਓ, ਸਾਧਾਂ ਸੱਦ ਆਂਦਾ ਤੇ ਉਸ ਨੂੰ ਸਤਿਗੁਰੂ ਜੀ ਕਿਹਾ, ਜੇ ਤੂੰ ਸਾਧ ਸੰਗਤ ਨਾਲ ਮਿਲਣਾ

ਚਾਹੁੰਦਾ ਏਂ ਤਾਂ ਪਿਛੇ ਜੋ ਹੋਇਆ ਸੋ ਹੋਇਆ, ਅਗੋਂ ਸਾਡਾ ਬਚਨ ਮੰਨ। ਕਿਸ਼ਨ ਸਿੰਘ ਕਿਹਾ ਮੈਨੂੰ ਸਾਧ ਸੰਗਤ ਨਾਲ ਮੇਲੋ। ਜੋ ਆਪ ਹੁਕਮ ਕਰੋਗੇ, ਬੇਉਜ਼ਰ ਮੰਨਦਾ ਹਾਂ। ਸਤਿਗੁਰੂ ਜੀ ਕਿਹਾ, ਤੂੰ ਆਪਣੀ ਧੀ ਕਿਸੇ ਨਾਮਧਾਰੀ ਨੂੰ ਦੇਹ ਤੇ ਓਧਰੋਂ ਪਰਤਾ ਲੈ। ਇਹ ਸੁਣ ਕਿਸ਼ਨ ਸਿੰਘ ਨੇ ਆਪਣੀ ਮਾਤਾ ਮਾਲਾਂ ਨੂੰ ਕਿਹਾ, ਬੇਬੇ ਤੂੰ ਹੁਣੇ ਜਾ ਕੇ ਘਰੋਂ ਵਿਦੋ ਨੂੰ ਲਿਆ। ਮਾਲਾਂ ਆਪਣੀ ਨੂੰਹ ਗੁਰਦੇਵੀ ਨੂੰ ਨਾਲ ਲੈ ਘਰੋਂ ਜਾ ਵਿਦੋ ਨੂੰ ਆਂਦਾ ਤੇ ਕਿਸ਼ਨ ਸਿੰਘ ਨੇ ਸਤਿਗੁਰੂ ਜੀ ਦੇ ਹਜ਼ੂਰ ਲਿਆ ਆਪਣੀ ਧੀ ਨੂੰ ਬਾਹੋਂ ਫੜ ਖੜਾ ਕਰ ਕਿਹਾ, ਜਿਥੇ ਆਪ ਦੀ ਰਜ਼ਾ ਹੈ, ਆਪ ਓਸੇ ਸਿੱਖ ਵਲ ਤੋਰ ਦਿਓ। ਪਰ ਜੋ ਮੇਰੀ ਜੋ ਸਿੱਖੀ ਦੀ ਬਿਤ ਸਿਦਕ ਤੇ ਸਾਧ ਸੰਗਤ ਦਾ ਪਿਆਰ ਏ,ਉਹ ਮੈਨੂੰ ਮਿਲੇ। ਇਹ ਦ੍ਰਿਸ਼ ਦੇਖ ਸਾਧ ਸੰਗਤ ਵੈਰਾਗੀ ਹੋ ਗਈ। ਸਤਿਗੁਰੂ ਜੀ ਦੇ ਜਲ ਨਾਲ ਨੇਤਰ ਭਰ ਗਏ ਤੇ ਕਿਸ਼ਨ ਸਿੰਘ ਨੂੰ ਕਿਹਾ, ਤੂੰ ਬੀਬੀ ਨੂੰ ਓਥੇ ਹੀ ਟੋਰ ਦੇਹ ਜਿਥੇ ਵਿਆਹੀ ਹੋਈ ਏ। ਤੂ ਬਖਸ਼ਿਆ ਵੀ ਗਿਆ ਹੈਂ ਕਿਉਂਕਿ ਗੁਰਵਾਕ ਹੈ 'ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ॥' ਸੰਤ ਆਲ ਸਿੰਘ ਜੀ ਨਾਲ ਸਤਿਗੁਰੂ ਜੀ ਵਰਨਾਂ ਨੂੰ ਤੁਰੇ ਤੇ ਬਚਨ ਕੀਤਾ, ਸਿੱਖਾਂ ਦੇ ਸਿਦਕ ਸਾਹਵੇਂ ਮੇਰੀ ਕੋਈ ਮੋੜ ਨਹੀਂ ਅਉੜਦੀ।

ਸੰਤ ਇੰਦਰ ਸਿੰਘ ਜੀ, ਚਕਰਵਰਤੀ ਜੀ ਨੇ ੨੦ ਫਗਣ ਦੇ ਪਰਚੇ ਸਤਿਜੁਗ ਤੇ ਭੀ ਲਿਖਿਆ ਤੇ ਚਿਠੀ ਭੀ ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ, ਹਾਕਮ ਸਿੰਘ ਜੀ, ਬੁਧ ਸਿੰਘ ਜੀ, ਸੂ: ਸਾਹਿਬ ਸਿੰਘ ਜੀ ਵਲ ਲਿਖੀ ਕਿ ਚੇਤ ਵਦੀ ਤੀਜ ਤੇ ਹੋਲੇ ਦੇ ਮੇਲੇ ਦਾ ਭੋਗ ਪਾਇਆ ਜਾਵੇ ਤੇ ਪੂਰਨਮਾਸ਼ੀ ਫਗਣ ਗੁਰੂ ਬਾਲਕ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੋਂ ਹੋਲਾ ਅਰੰਭਿਆ ਜਾਵੇ। ਇਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਦਾ ਤੇ ਹੋਲੇ ਦਾ ਪੁਰਬ ਦੋਵੇਂ ਮਨਾਏ ਜਾਂਦੇ ਹਨ। ਸਾਡਾ ਪਰਮ ਧਰਮ ਬਣਦਾ ਹੈ। ਜਿਸ ਸਤਿਗੁਰੂ ਵੱਡੇ ਪ੍ਰਤਾਪ ਵਾਲੇ ਨੇ ਇਤਨੇ ਸੁਖ ਤੇ ਉਚ ਕਰਮ ਸੁਚ, ਹਵਨ, ਪਾਠ ਠਾਠ ਇਤਫਾਕ ਤੇ ਸੰਗੀਤ ਆਦਿ ਗੁਰ ਰੀਤਾਂ ਮਲਤ ਹੋਈਆਂ ਨੂੰ ਮੁੜ ਉਜਾਗਰ ਤੇ ਪ੍ਰਗਟ ਪ੍ਰਚਲਤ ਕੀਤਾ ਹੈ, ਉਸ ਦਾ ਪੁਰਬ ਸਾਨੂੰ ਮਨਾਉਣਾ ਚਾਹੀਦਾ ਹੈ। ਇਹ ਸਲਾਹ ਸਭ ਨੇ ਚੰਗੀ ਮੰਨੀ ਤੇ ਕਿਸੇ ਕਿਸੇ ਆਜਜ਼ੀ ਨਾਲ ਸਤਿਗੁਰੂ ਜੀ ਪਾਸ ਅਰਜ਼ ਭੀ ਕੀਤੀ, ਪਰ ਸਤਿਗੁਰੂ ਜੀ ਕਿਹਾ, ਮੈਂ ਆਪਣਾ ਪੁਰਬ ਨਹੀਂ ਮਨਾਉਣਾ ਚਾਹੁੰਦਾ। (ਇਹ ਸੰਤ ਜੀ ਤੇ ਸੰਗਤ ਦੀ ਮੰਗ ਸਤਿਗੁਰੂ ਜਗਜੀਤ ਸਿੰਘ ਜੀ ਪੂਰੀ ਕੀਤੀ ਹੈ।)

ਸੰਤ ਇੰਦਰ ਸਿੰਘ ਜੀ ਆਪਣੇ ਨਗਰ ਲੱਲੀਂ, ਭੈਣੀ ਸਾਹਿਬੋਂ ਤਿੰਨ ਮੀਲ ਨਹਿਰੋਂ ਪਾਰ ਚੜ੍ਹਦੇ ਦੱਖਣ ਦੇ ਕੋਨੇ ਚੇਤ ਵਦੀ ਤੀਜ ਦਿਵਸ ਸਦਾ ਮਨਾਉਂਦੇ ਤੇ ਵਡੇ ਪ੍ਰਤਾਪ ਵਾਲੇ ਸਤਿਗੁਰੂ ਜੀ ਦੇ ਉਪਕਾਰ ਸੁਣਾਉਂਦੇ। ਗ੍ਰੰਥ ਸਾਹਿਬ ਦੇ ਪਾਠ ਦਾ ਭੋਗ ਪਾ ਕੜਾਹ ਪ੍ਰਸ਼ਾਦਿ ਅਰਦਾਸਾ ਕਰ ਨਾਮ ਲੈ ਵਰਤਾਉਂਦੇ।

ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ ਕਿ ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲਿਆਂ ਉਸ ਮਜ਼ਹਬੀ ਨੂੰ ਵੱਖ ਚੌਥੇ ਪਉੜੇ ਵਾਲੇ ਥਾਂ ਹੀ ਕਰ ਦਿੱਤਾ ਹੈ ਤੇ ਸਭ ਡੇਰੇ ਸਮੇਤ ਅੰਮ੍ਰਿਤ ਛਕ ਲਿਆ ਹੈ,ਤੇ ਹੋਲਾ ਕਿਲ੍ਹੇ ਨਹੀਂ ਕਰਨਗੇ ਤੇ ਜੇ ਕੋਈ ਹੋਰ ਹੋਲੇ ਦਾ ਉਦਮ ਕਰਨਗੇ ਤੇ ਜੋ ਉਨ੍ਹਾਂਨੂੰ ਉਗਰਾਹੀ ਦੇਣਗੇ, ਉਹ ਭੀ ਨਾਮਧਾਰੀ ਪੰਥ ਦੇ ਡੰਨੀ ਗਿਣੇ ਜਾਣਗੇ। ਇਹ ਪੜ੍ਹ, ਸੁਣ ਦੜਪ ਦੀ ਸੰਗਤ

ਸੁਚੇਤ ਹੋਈ। ਸਤਿਗੁਰ ਜੀ ਵਰਨਾਂ ਤੋਂ ਘੋੜਿਆਂ ਦਾ ਦੌਰਾ ਸ਼ੁਰੂ ਕੀਤਾ। ਸਾਥ ਸੰਤ, ਅਰੂੜ ਸਿੰਘ ਜੀ ਬਉਰਿਆਂ ਵਾਲੇ, ਸੇਵਾ ਸਿੰਘ ਜੀ ਭਗਤੇ ਵਾਲੇ ਸਮੇਤ ਜਥਿਆਂ ਸੀ। ਮੇਲੇ ਮਿਥ ਸਿੱਖਾਂ ਨੂੰ ਦਿਨਾਂ ਦੇ ਪਤੇ ਦਿੱਤੇ ਹੋਏ ਸੀ। ਠਟੇ, ਮਾਣਕ, ਜਲੂਣ, ਵਿਲੋਕੀ ਲਧੇ ਤਰਗੇ, ਮਸਾਇਕੇਵਾਲੀ, ਬੈਂਕੇ ਚੀਮੇ, ਇਬਨ ਵਾਲੀ ਤੋਂ ਭਾਡੇ ਵਾਲੇ ਪੁਜੇ। ਸੰਤ ਅਰੂੜ ਸਿੰਘ ਜੀ ਛੁਟੀ ਲੈ ਇਥੋਂ ਪਰਤੇ। ਭਾਡੇ ਵਾਲੇ ਹਾਕਮ ਸ਼ਾਹ ਦੇ ਘਰ ਚਰਨ ਪਾਏ ਤੇ ਗੁਰਦੁਆਰੇ ਕਰਤਾਰ ਸਿੰਘ ਦੀ ਲੜਕੀ ਪ੍ਰਕਾਸ਼ ਕੌਰ ਦਾ ਅਨੰਦ ਗੁਰੂ ਚੱਕ ਦੇ ਹੀਰਾ ਸਿੰਘ ਦੇ ਪੁੱਤਰ ਸਰਦਾਰਾ ਸਿੰਘ ਨਾਲ ਪੂਰੀ ਸਾਦਗੀ ਵਿਚ ਗੁਰੂ ਜੀ ਦੇ ਹਜ਼ੂਰ ਹੋਇਆ, ਇਹ ਹੀਰਾ ਸਿੰਘ ਜੀ, ਸਰਦਾਰਾ ਸਿੰਘ ਤੇ ਹੋਰ ਪੁਤਰਾਂ ਸਮੇਤ ਹੁਣ ਸਰਸੇ ਰਹਿੰਦੇ ਹਨ। ਹੁਕਮ ਸ਼ਾਹ ਨੇ ਅਰਜ਼ ਕੀਤੀ ਆਪ ਨੇ ਹਿੰਦੂ ਧਰਮ ਮਰਯਾਦਾ ਦੀ ਕਦਰ ਕੀਤੀ ਹੈ। ਤਾਂ ਆਪ ਨੇ ਕਿਹਾ, ਸਾਡਾ ਮੂਲ ਹੀ ਹਿੰਦੂ ਧਰਮ ਹੈ।

ਸਤਿਗੁਰੂ ਜੀ ੨੧ ਫਗਣ ਮਸਤੇ ਕੋਟ ਦਰਸ਼ਨ ਦਿੱਤੇ। ਇਥੋਂ ਦੇ ਵਰਿਆਮ ਸਿੰਘ ਜੀ ਚੰਗੀ ਨਾਮਧਾਰੀ ਮੱਤ ਵਾਲੇ ਤਾਂ ਚੜ੍ਹ ਗਏ ਹੋਏ ਸਨ, ਪਰ ਪ੍ਰਤਾਪ ਸਿੰਘ ਗੋਬਿੰਦ ਤੇ ਕਰਤਾਰ ਸਿੰਘ ਗੋਲ ਮੋਲ ਤੇ ਕਰਤਾਰ ਸਿੰਘ ਪਿਤਾ ਜਾਂ ਰੰਗ ਬਰੰਗੀ ਸਫਾ ਬਿਰਤ ਅਜੇ ਭੀ ਸੀ। ਰੰਗ ਬਰੰਗੀ ਜੀ ਛੇ ਮਹੀਨੇ ਸੌਂਦੇ ਤੇ ਛੇ ਮਹੀਨੇ ਜਾਗਦੇ ਹਨ ਬਹੁਤ। ਕਈ ਵਾਰ ਤਾਂ ਭੈਣੀ ਸਾਹਿਬ ਰਹਿੰਦਿਆਂ ਨੂੰ ਬਾਹੋਂ ਫੜ ਸਿੱਖ ਦੂਰ ਖੜ ਜੰਗਲ ਫਿਰਾਂਦੇ ਹਨ। ਇਹ ਸੁੱਤੇ ਹੀ ਡਿਗਦੇ ਥਿੜਕਦੇ ਰਹਿੰਦੇ, ਰਾਤ ਜਿਸ ਨਗਰ ਹੁੰਦੇ ਪਿਛਲੀ ਰਾਤ ਗੁਰਬਾਣੀ ਦੀ ਪ੍ਰੀਤ ਨਾਲ ਕੋਈ ਪੰਗਤੀ ਉਚੀ ਰਸੀਲੀ ਸੁਰ ਵਿਚ ਬਾਰ ਬਾਰ ਪੜ੍ਹਦੇ। ਆਸਾ ਦੀ ਵਾਰ ਦੇ ਕੀਰਤਨ ਵਿੱਚ ਬੜੇ ਉਮਾਹ ਨਾਲ ਹਿੱਸਾ ਲੈਂਦੇ। ਇਨ੍ਹਾਂ ਦੇ ਦੰਦ ਉਖੜ ਗਏ, ਇਨ੍ਹਾਂ ਨੇ ਨਵੇਂ ਲਵਾਉਣੇ ਚਾਹੇ ਤੇ ਵਾਜਾ ਵਜਾਉਣਾ ਸਿਖਣਾ ਚਾਹਿਆ। ਸਤਿਗੁਰੂ ਜੀ ਦੇਖ ਕਿਹਾ, ਤੂੰ ਰੱਬੀ ਦਾਤ ਤੋਂ ਕਿਉਂ ਵਾਂਜਿਆ ਹੋ ਵਾਜਿਆਂ ਤੇ ਦੰਦਾਂ ਵਲ ਲਗਨਾ ਏਂ। ਰੰਗ ਬਰੰਗੀ ਨੇ ਕਿਹਾ, ਸਿੱਖ ਕਹਿੰਦੇ ਹਨ ਰਸਨਾ 'ਚ ਰਸ ਦੰਦਾਂ ਨਾਲ ਹੀ ਰਹਿੰਦਾ ਹੈ। ਤਾਂ ਸਤਿਗੁਰੂ ਜੀ ਕਿਹਾ, ਸਹੁਰੀ ਦਾ ਗੁਰਵਾਕ ਵਲ ਨਹੀਂ ਝਾਕਦਾ. "ਜਿਨ ਅੰਦਰਿ ਪ੍ਰੀਤਿ ਪਿਰੰਮ ਕੀ ਜਿਉ ਬੋਲਨਿ ਤਿਵੈ ਸੋਹੰਨਿ॥" ਜੋ ਲਿਖਿਆ ਏ,ਕਦੇ ਝੂਠ ਹੋ ਸਕਦਾ ਹੈ ? ਤੂੰ ਹੀਰੇ ਮੁਹਾਵੀਏ ਦੀ ਸੁਰ ਨਹੀਂ ਸੀ ਸੁਣੀ, ਓਨ੍ਹੂੰ ਠਾਕਰ ਕੇਸਰ ਕਿਲੀ ਕਿਹਾ ਸੀ ਜੇ ਤੇਰਾ ਨਿਹੁ ਨਾ ਘਟੇਗਾ ਤਾਂ ਰਸਨਾ ਦਾ ਰਸ ਕਿਉਂ ਘਟੇਗਾ। ਤਿਵੇਂ ਤੂੰ ਦੰਦ ਨਾ ਲਵਾ, ਅਸਲ ਗਲ ਤੇ ਬਣਦੀ ਨਹੀਂ ਖੇਚਲ ਵਧ ਜਾਂਦੀ ਏ। ਤੇਰੀ ਰਸਨਾ ਦਾ ਰਸ ਨਹੀਂ ਘਟਦਾ ਤੂੰ ਰਾਮ ਪ੍ਰੇਮ ਦਾ ਨੇਮ ਨਾ ਘੁਸਾਈਂ। ਇਸ ਰੰਗ ਬਰੰਗੀ ਦੀ ਅਜੇ ਉਹੋ ਪ੍ਰੇਮ ਲੋਰ ਤੇ ਰਸਨਾ ਦਾ ਰਸ ਏ।

## ਲੋਹ ਦਾ ਸੇਵਕ

ਭੈਣੀ ਸਾਹਿਬ ਮਾਘ ਦਾ ਮਹੀਨਾ ਦੁਆਬੇ ਦੀ ਸੰਗਤ ਸੂਬਾ ਸਈਆ ਸਿੰਘ ਜੀ ਸਮੇਤ ਹਵਨ ਪਾਠ ਕੀਤੇ। ਸਤਿਗੁਰੂ ਜੀ ਘਰਜਾਖ ਸੰਤ ਨਿਹਾਲ ਸਿੰਘ, ਮਾਈ ਰੁਕਮਣੀ ਤੇ ਜਵਾਹਰ ਸਿੰਘ ਵਲ ਦਰਸ਼ਨ ਦਿੱਤੇ ਹੁਣ ਇਨ੍ਹਾਂ ਮਾਈ ਰੁਕਮਣੀ ਤੇ ਅਮਰ ਸਿੰਘ ਜੀ ਦੇ ਪਰਵਾਰੋਂ ਵਰਿਆਮ ਸਿੰਘ ਦੇ ਪੁਤਰ ਸੁਰਜੀਤ ਸਿੰਘ, ਅਮਰੀਕ ਸਿੰਘ ਆਦਿ ਸਰਸੇ ਰਹਿੰਦੇ ਹਨ। ਨਿਹਾਲ ਸਿੰਘ ਜੀ ਦੇ ਪੁਤਰ

ਪਾਲਾ ਸਿੰਘ, ਗੁਰਮੁਖ ਸਿੰਘ, ਕਪੂਰ ਸਿੰਘ, ਅਵਤਾਰ ਸਿੰਘ, ਮਹਿੰਦਰ ਸਿੰਘ ਮੇਥੋਂ ਨੇੜੇ ਅਮਰਾਸਰ ਵੜੇ ਰਹਿੰਦੇ ਹਨ। ਸਤਿਗੁਰੂ ਜੀ ਮੇਰੇ ਪਿੰਡ ਹਿੰਦੂ ਚੱਕ ਦਰਸ਼ਨ ਦਿੱਤੇ। ਸੰਤ ਸੇਵਾ ਸਿੰਘ ਜੀ ਪਿਛਲੇ ਪਹਿਰ ਦੀਵਾਨ ਲਾਇਆ। ਬਾਅਦ ਦੁਆਲੇ ਦੇ ਨਗਰਾਂ ਸਹਿੰਸਰੇ ਤੇ ਬਤਾਲੇ ਦੇ ਸਿੱਖਾਂ ਚਰਨ ਪਾਉਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਨੇ ਪਾਲਾ ਸਿੰਘ ਜਲੂਣ ਵਾਲੇ ਨੂੰ ਪੁਛਿਆ, ਇਨ੍ਹਾਂ ਸਿੱਖਾਂ ਤੋਂ ਉਗਰਾਹੀ ਗੁਰੂ ਕੇ ਲੰਗਰ ਭੈਣੀ ਸਾਹਿਬ ਦੀ ਲੈਂਦੇ ਹੋ ਕਿ ਨਹੀਂ। ਪਾਲਾ ਸਿੰਘ ਕਿਹਾ, ਸਹਿੰਸਰੇ ਦੇ ਨਿਹਾਲ ਸਿੰਘ ਸ਼ਾਹ ਨੂੰ ਤੂੰ ਉਗਰਾਹੀ ਦੇਣ ਸਮੇਂ ਤੇ ਕਹਿੰਦਾ ਹੈ ਮੇਰੇ ਵੱਸ ਵਿਚ ਨਹੀਂ, ਪੁਤਰ ਕੁਸੰਗੀ ਹੋ ਗਏ ਹਨ। ਤੇ ਸ਼ਾਹੂਕਾਰੇ ਦੇ ਤਮ੍ਹੇ ਨੂੰ ਮੈਂ ਸਭ ਰਾਸ ਲੋਕਾਂ ਨੂੰ ਦੇ ਬੈਠਾ ਹਾਂ। ਹੁਣ ਕੋਈ ਮੈਨੂੰ ਕੁਝ ਨਹੀਂ ਦਿੰਦਾ। ਸਤਿਗੁਰੂ ਜੀ ਕਿਹਾ, ਬਾਬਾ ਸਵੇਰੇ ਆਵਾਂਗੇ। ਹੋਰ ਸਿੱਖ ਭੀ ਓਥੋਂ ਦੇ ਅਣਖਾ ਸਿੰਘ ਆਦਿ ਆਏ। ਚੁਪ ਕੀਤੇ ਹੱਥ ਜੋੜੀ ਖੜੇ ਸੀ। ਸਤਿਗੁਰੂ ਜੀ ਬਚਨ ਕੀਤਾ ਮੈਂ ਤੇ ਗੁਰੂ ਰਾਮ ਸਿੰਘ ਜੀ ਦੀ ਲੋਹ ਦਾ ਸੇਵਕ ਹਾਂ। ਜਿਸ ਦਾ ਗੁਰੂ ਕੇ ਲੰਗਰ ਨਾਲ ਨਿਹੁੰ ਨਾਤਾ ਨਹੀਂ ਮੇਰੇ ਨਾਲ ਭੀ ਉਹਦਾ ਕੋਈ ਸਨੇਹ ਨਹੀਂ। ਬੁਤਾਲੇ ਦੇ ਕਰਤਾਰ ਸਿੰਘ ਨੂੰ ਕਿਹੋ ਨੇ, ਤੇਰੇ ਵਲ ਫੇਰ ਕਦੇ ਆਵਾਂਗੇ। ਸਤਿਗੁਰੂ ਜੀ ਦਾ ਲੋਹ ਲੰਗਰ ਬਾਬਤ ਤੇ ਆਪਣੇ ਬਾਬਤ ਬਚਨ ਸੁਣ ਕਿਲ੍ਹੇ ਮੱਲਾ ਸਿੰਘ ਦਾ ਅਕਾਲੀ ਵਧਾਵਾ ਸਿੰਘ ਉਠ ਖੜਾ ਤੇ ਕਿਹੋ ਸੂ, ਮੈਂ ਅੱਜ ਤੋਂ ਜੋ ਗਿਲਾਨ ਕਰਦਾ ਸਾਂ, ਕਿ ਬਾਬਾ ਪ੍ਰਤਾਪ ਸਿੰਘ ਜੀ ਅਮੀਰੀ ਤਬ੍ਹਾ ਰੇਸਾਂ 'ਚ ਘੋੜੇ ਦੌੜਾਨ ਵਾਲੇ ਹੀ ਹਨ, ਉਹ ਛਡੀ ਤੇ ਸ਼ਰਧਾ ਧਾਰੀ। ਇਸ ਦਾ ਪਿਤਾ ਨਾਮਧਾਰੀ ਸੀ, ਇਹ ਪਲਟਨ ਵਿਚ ਨੌਕਰ ਹੋਣ ਕਰਕੇ ਗੁੰਥੀ ਰਹਿਣ ਕਰ ਅਕਾਲੀ ਹੋ ਗਿਆ। ਮੂੰਹ ਤੇ ਤਾਂ ਪਿਤਾ ਜੀ ਪਾਸੋਂ ਸੁਣੀਆਂ ਸਿੱਖਾਂ ਦੀਆਂ ਅਤੇ ਗੁਰੂ ਕੀਆਂ ਕਈ ਸਾਖੀਆਂ ਭੀ ਸੁਣਾਉਂਦਾ ਸੀ ਪਰ ਪਿਛੋਂ ਨਿੰਦਾ ਭੀ ਕਰਦਾ ਸੀ। ਇਸ ਦਰਸ਼ਨ ਮੇਲੇ ਤੋਂ ਬਾਅਦ ਸੁਧ ਬੁਧੀ ਹੋਇਆ। ਇਹ ਏਧਰ ਆ ਬਰਨਾਲੇ ਲਾਗੇ ਚੂਹਾਨ ਕੀ ਚੜ੍ਹਿਆ ਹੈ। ਤੇ ਕਰਤਾਰ ਸਿੰਘ ਹੁਣ ਅੰਮ੍ਰਿਤਸਰ ਸ਼ਰੀਫਪੁਰੇ ਰਹਿੰਦਾ ਹੈ। ਤੇ ਨਿਹਾਲ ਸਿੰਘ ਦਾ ਪਰਿਵਾਰ ਕਰਨਾਲ ਰਹਿੰਦਾ ਹੈ। ਅਣਖਾ ਸਿੰਘ ਦਾ ਪੁਤਰ ਗੁਰਬਚਨ ਸਿੰਘ ਪਟਿਆਲੇ ਦੇ ਨਾਲ ਮੁਹੱਬਤ ਪੁਰੇ ਰਹਿੰਦਾ ਹੈ।

ਸਤਿਗੁਰੂ ਜੀ ਹਿੰਦੂ ਚਕੋਂ ਆਸਾ ਦੀ ਵਾਰ ਦੇ ਦੀਵਾਨ ਬਾਅਦ ਸਮੇਤ ਸਾਧ ਸੰਗਤ ਹਾਜ਼ਰੀ ਪ੍ਰਸ਼ਾਦਾ ਜਲ ਸਵਾਇਆ ਛਕ ਸਹਿੰਸਰੇ ਸਿੱਖਾਂ ਦੀ ਘਰੀਂ ਚਰਨ ਪਾ ਕੋਟਲੀ ਰੂੜੇ ਦੀ ਗੁਰਬਖਸ਼ ਸਿੰਘ, ਭਗਤ ਸਿੰਘ, ਕਰਤਾਰ ਸਿੰਘ ਵਲ, ਰਾਹੇ, ਕੋਰੋਟਾਣੇ, ਮੇਲ਼ੂ ਵਾਲੇ ਆਦਿ ਨਗਰੀ ਸਿੱਖਾਂ ਵਲ ਚਰਨ ਪਾਉਂਦੇ ਪੁਜੇ। ਸੰਤ ਅਰੂੜ ਸਿੰਘ ਜੀ ਬਉੜਿਆਂ ਤੋਂ ਸਮੇਤ ਜਥੇ ਆਏ ਹੋਏ ਸੀ। ਦਵਾਲੇ ਦੇ ਨਗਰਾਂ ਤੋਂ ਭੀ ਬਹੁਤ ਸੰਗਤ ਆਈ ਹੋਈ ਸੀ। ਸੰਤ ਸੇਵਾ ਸਿੰਘ ਜੀ ਦੀਵਾਨ ਲਾਇਆ। ਮੈਨੂੰ ਅਗਲੇ ਦਿਨ ਪਿਪਲੀ ਵਾਲੇ ਦੇ ਸਿੱਖ ਅਰੋੜੇ ਹਾਕਮ ਸਿੰਘ ਜੀ ਦੱਸਿਆ, ਸਤਿਗੁਰੂ ਜੀ ਨਹਿਰ ਦੇ ਪੁਲੋਂ ਘੋੜੇ ਤੇ ਸਵਾਰ ਆਉਂਦੇ ਦੇਖੇ ਤੇ ਮੈਂ ਘਾਹ ਖੋਤਰਦੇ ਉਠ ਅਗੇ ਖੜੋ ਅਰਜ਼ ਕੀਤੀ, ਮੇਰੇ ਗਰੀਬ ਦੇ ਘਰ ਚਰਨ ਪਾਓ। ਮੇਰਾ ਪਿੰਡ ਨੇੜੇ ਹੀ ਹਿੰਦੂ ਚੱਕ ਦੇ ਰਾਹ ਤੇ ਹੈ। ਸਤਿਗੁਰੂ ਜੀ ਕਿਹਾ "ਚਲ ਬਾਬਾ ਲਗ ਅੱਗੇ। ਮੈਂ ਸਣੇ ਘਾਹ ਦੀ ਮਗਰੀ ਅਗੇ ਲਗ ਦੌੜਿਆ। ਸਤਿਗੁਰੂ ਜੀ ਸੜਕ ਤੇ ਘੋੜਾ ਸਿੱਖ ਨੂੰ ਫੜਾ ਮੇਰੇ ਘਰ ਚਰਨ ਪਾਏ। ਮੇਰੇ ਘਰੋਂ ਰਾਧਾ ਦੇਵੀ ਸਰਦੀ ਭੇਟਾ ਧਰੀ ਤੇ ਚਰਨਾਂ ਤੇ ਸੀਸ ਰੱਖ ਰੋ ਹੱਥ ਜੋੜ ਅਰਜ਼ ਕੀਤੀ, "ਸੱਚੇ ਪਾਤਸ਼ਾਹ! ਇਸ ਆਪ ਦੇ ਸਿੱਖ ਦੀ ਬਿਰਧ ਉਮਰ ਹੋਣ ਲੱਗੀ ਹੈ, ਪੁਤਰ ਦੀ ਦਾਤ ਬਖਸ਼ੋ। ਸਤਿਗੁਰੂ ਜੀ ਬਚਨ ਕੀਤਾ, ਬੀਬੀ ਅੰਮ੍ਰਿਤ ਵੇਲੇ ਇਸ਼ਨਾਨ ਕਰ ਭਜਨ ਬਾਣੀ ਦੋਵੇਂ ਜੀਅ ਕਰਕੇ ਸਤਿਗੁਰੂ ਰਾਮ ਸਿੰਘ ਜੀ ਪਾਸ ਬਖਸ਼ਿਸ਼ ਦੀ ਅਰਜ਼ ਕਰੋ।

ਗੁਰੂ ਭਲੀ ਕਰੇਗਾ। ਵਰ ਦਿੱਤਾ ਏ ਮੇਰਾ ਨਿਸਚਾ ਏ, ਮੈਨੂੰ ਪੁਤਰ ਬਖਸ਼ ਹੀ ਦਿੱਤਾ ਨੇ। ਹਾਕਮ ਸਿੰਘ ਜੀ ਤੇ ਚੜ੍ਹ ਗਏ ਸੀ, ਕੁਝ ਸਾਲਾਂ ਬਾਅਦ ਪਰ ਸਾਲ ਦੇ ਅੰਦਰ ਪੁਤਰ ਜਨਮਿਆ ਸੰਤੋਖ ਸਿੰਘ ਜੋ ਹੁਣ ਆਪਣੀ ਮਾਤਾ ਰਾਧਾ ਦੇਵੀ ਸਮੇਤ ਬਰਨਾਲੇ ਜ਼ਮੀਨ ਪਈ ਤੇ ਰਹਿੰਦਾ ਹੈ। ਚੰਡੀਗੜ੍ਹ ਨੌਕਰੀ ਕਰਦਾ ਹੈ। ਤੇ ਬੀਬੀ ਗੁਰੂ ਘਰ ਦੀ ਸੇਵਕ ਏ।

## ਅਰਦਾਸ ਦਾ ਬਲ

ਇਨ੍ਹੀਂ ਦਿਨੀਂ ਹਿੰਦੂ ਚੱਕ ਨਾਮਧਾਰੀ ਤੇ ਸ਼ਰਾਬੀ ਸਿੱਖਾਂ ਦਾ ਆਢਾ ਰਹਿੰਦਾ ਸੀ। ਵਧਾਵਾ ਸਿੰਘ ਤੇ ਮਾਨ ਸਿੰਘ ਨਾਮਧਾਰੀ, ਸ਼ਰਾਬੀਆਂ ਦੀ ਸੰਗਤੇ ਰਲ ਭੇਤੀ ਹੋ ਨਾਮਧਾਰੀਆਂ ਨੂੰ ਤੰਗ ਕਰਦੇ ਸੀ ਤੇ ਕੂਕੇ ਅਰਜ਼ਾਂ ਕਰਦੇ ਵਰਨੀਆਂ ਕਰ, ਹੇ ਸੱਚੇ ਪਾਤਿਸ਼ਾਹ! ਇਹ ਇਥੇ ਆਉਣ ਜੋਗੇ ਹੀ ਨਾ ਰਹਿਣ। ਸਤਿਗੁਰੂ ਜੀ ਇਕ ਰਾਤ ਵਧਾਵਾ ਸਿੰਘ ਨੂੰ ਖੂੰਡਾ ਦਿਖਾ ਕਿਹਾ, "ਤੂੰ ਸਿੱਖਾਂ ਕੋਲੋਂ ਮਾਫੀ ਮੰਗ, ਨਹੀਂ ਤੇ ਤੈਨੂੰ ਮਾਰਾਂਗਾ ਉਸ ਦਿਨੇ ਬੇਪਰਵਾਹੀ ਕੀਤੀ, ਸੁਪਨਾ ਹੀ ਜਾਣ ਛਡਿਆ। ਦੂਜੀ ਰਾਤੇ ਫਿਰ ਖੂੰਡਾ ਲੈ ਮਗਰ ਚੜ੍ਹੇ ਤੇ ਕੁਝ ਸੱਟਾਂ ਭੀ ਲਾਈਆਂ ਤੇ ਕਿਹਾ, ਜੇ ਸਵੇਰੇ ਸਾਧਾਂ ਨੂੰ ਮਿਲ ਨਾ ਬਖਸ਼ਾਇਓ ਈ ਤਾਂ ਤੈਨੂੰ ਬਹੁਤ ਮਾਰਾਂਗਾ। ਵਧਾਵਾ ਸਿੰਘ ਸਵੇਰੇ ਹੀ ਸਿੱਖਾਂ ਨੂੰ ਇਕੱਠਾ ਕਰ ਪਿੰਡੇ ਤੇ ਸੱਟਾਂ ਲੱਗੀਆਂ ਵਖਾਈਆਂ, ਮਾਫੀ ਮੰਗੀ ਤੇ ਅਰਜ਼ ਕਰ ਅੰਮ੍ਰਿਤ ਛਕ ਸਿੱਖੀ ਰਹਿਤ ਰਖ ਲਈ। ਮਾਨ ਸਿੰਘ ਤੇ ਡਾਕੇ ਦਾ ਮੁਕਦਮਾ ਅਗਲੇ ਰੋਜ਼ ਬਣ ਗਿਆ ਉਸ ਨੇ ਭੀ ਸੰਗਤ ਸਿੱਖ ਜੋੜੇ, ਅਰੂੜ ਸਿੰਘ, ਭਾਗ ਸਿੰਘ, ਗੁਰਬਚਨ ਸਿੰਘ, ਅਨੂਪ ਸਿੰਘ, ਤਰਨ ਸਿੰਘ ਲੇਖਕ ਕਰਤਾਰ ਸਿੰਘ ਆਦਿ ਤੇ ਤਰਲਾ ਕੀਤਾ, ਭੁਲ ਮੰਨ ਮਾਫੀ ਮੰਗੀ। ਸੰਗਤ ਮਦਦ ਕੀਤੀ ਤੇ ਡਾਕੇ ਵਿਚੋਂ ਬਚਿਆ। ਸਤਿਗੁਰੂ ਜੀ ਗੁਜਰਾਂਵਾਲੇ ਆਏ, ਮਿਲੇ, ਮਾਨ ਸਿੰਘ ਨੂੰ ਸਾਲ ਭਰ ਭੈਣੀ ਸਾਹਿਬ ਰਹਿਣ ਦੀ ਤਨਖਾਹ ਲਾਈ ਤੇ ਕਿਹਾ, ਆਪਣੇ ਨਗਰਦੀ ਸੰਗਤ ਤੋਂ ਬਖਸ਼ਾ ਕੇ ਭੈਣੀ ਸਾਹਿਬ ਆਵੀਂ। ਉਸ ਉਵੇਂ ਹੀ ਕੀਤਾ। ਸਤਿਗੁਰੂ ਜੀ ਨੂੰ ਮੈਂ ਬਾਅਦ ਇਕ ਸਮੇਂ ਚਰਨੀਂ ਲੱਗ ਵਧਾਵਾ ਸਿੰਘ ਤੇ ਮਾਨ ਸਿੰਘ ਨਾਲ ਬੀਤੀ ਤੇ ਸੰਗਤ ਦੀ ਅਰਦਾਸ ਕੀਤੀ ਦੀ ਸਭ ਵਾਰਤਾ ਸੁਣਾਈ। ਤਾਂ ਸਤਿਗੁਰੂ ਜੀ ਬਚਨ ਕੀਤਾ, ਜੋ ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ, ਕਿ ਜੋਰਾਵਰ ਹੋਵੇ ਤਾਂ ਸਭ ਨੇ ਮਿਲ ਕੇ ਗੁਰੂ ਅਗੇ ਅਰਦਾਸ ਕਰਨੀ। ਇਹ ਏਥੇ ਆਉਣ ਜੋਗਾ ਹੀ ਨਾ ਰਹੇ। ਵਾਕ ਕਿਉਂ ਨਾ ਸੱਚਾ ਹੋਵੇ। ਸਿੱਖ ਪ੍ਰਤੀਤ ਕਰ ਮੰਨਣ ਜੇ, ਮੈਂ ਸਤਿਗੁਰੂ ਜੀ ਪਾਸ ਅਰਜ਼ ਕੀਤੀ, ਜਦ ਜਿਤਦੇ ਹਾਂ, ਤਦ ਸਾਡੇ ਸਾਥੀ ਤੇ ਸਿੱਖ ਵਧ ਜਾਂਦੇ ਹਨ। ਜੇ ਨਰਮ ਪੈਂਦੇ ਹਾਂ ਤਾਂ ਥੋੜੇ ਰਹਿ ਜਾਂਦੇ ਹਾਂ। ਸਤਿਗੁਰੂ ਜੀ ਬਚਨ ਕੀਤਾ, "ਸੁਖ ਮੈਂ ਆਨ ਬਹੁਤ ਮਿਲ ਬੈਠਤ" ਤੇ "ਬਿਪਤ ਪਰੀ ਸਭ ਹੀ ਸੰਗ ਛਾਡਤ" ਗੁਰਵਾਕ ਸੱਚਾ ਹੈ। ਸੰਸਾਰ ਦੀ ਇਵੇਂ ਹੀ ਗਤ ਹੈ। ਅਸੀਂ ਇਹੋ ਸੋਚ ਤੇਰੀ ਮਦਦ ਤੇ ਰਖਿਆ ਕੀਤੀ ਹੈ ਕਿ ਹਿੰਦੂ ਚੱਕ ਵਿਚ ਤਰਨ ਸਿੰਘ ਹੀ ਚੰਗੀ ਮਾਲਕੀ ਤੇ ਨਾਮਧਾਰੀ ਪੰਥ ਦੀ ਲਗਨ ਵਾਲਾ ਤੇ ਨਰਮ ਜਿਹੇ ਜ਼ੋਰ ਵਾਲਾ ਹੈ। ਹੋਰ ਤੇ ਇਸ ਦੇ ਸਨੇਹੀ ਤੇ ਸੰਗਤੀ ਹੀ ਹਨ। ਤੇਰੇ ਦਾਦਾ ਬਾਬਾ ਦਿਆਲ ਸਿੰਘ ਜੋ ਸਮੇਂ ਅਸੀਂ ਗੁਰੂ ਹਰੀ ਸਿੰਘ ਜੀ ਨਾਲ ਹਿੰਦੂ ਚੱਕ ਆਏ ਹਾਂ ਜਾਂ ਤੇਰੇ ਸਮੇਂ ਆਏ ਹਾਂ। ਤੇਰੇ ਪਿਤਾ ਸੰਤ ਸਿੰਘ ਜੀ ਸਮੇਂ ਨਹਾਂ ਆਏ ਤੂੰ ਦੇਖਦਾ ਹੈਂ ਅਗੇ ਇਕ ਦੋ ਘਰ ਸੀ, ਹੁਣ ਕਈ ਘਰ ਕੂਕਿਆਂ ਦੇ ਹਨ ਹਿੰਦੂ ਚੱਕ।

'ਜੁਗ ਜੁਗ ਭਗਤ ਉਪਾਇਆ' ਤਾਂ ਹੀ ਹੋ ਸਕਦਾ ਹੈ ਜੇ ਪੈਜ ਰਖਦਾ ਆਇਆ ਵਾਕ ਵਰਤੇ। ਨਹੀਂ ਤੇ ਸਿੱਖ ਦਾ ਦ੍ਰਿੜ੍ਹ ਰਹਿਣਾ ਤੇ ਸਿੱਖੀ ਦਾ ਵਧਣਾ ਅਉਖਾ ਹੋ ਜਾਂਦਾ ਹੈ। ਮੇਰੀ ਸੰਤਾਨ ਤੇ ਸਾਰੀ ਸ੍ਰੀ ਰਾਮਪੁਰ ਹੀ ਹੈ। ਗੁਰਬਚਨ ਸਿੰਘ ਦਾ ਪੁਤਰ ਮਹਿੰਦਰ ਸਿੰਘ ਪਟਿਆਲੇ ਤੋਂ ਚੜ੍ਹਦੇ ਤਿੰਨ ਮੀਲ ਦੌਲਤ ਪੁਰੇ ਹੈ। ਅਨੂਪ ਸਿੰਘ ਦਾ ਪਰਿਵਾਰ ਗੁਰਬਚਨ ਸਿੰਘ, ਦਰਸ਼ਨ ਸਿੰਘ ਆਦਿ ਚੁਹਾਨਕੀ ਬਰਨਾਲੇ ਨੇੜੇ ਹੈ। ਅਰੂੜ ਸਿੰਘ ਦੇ ਪੁਤਰ ਭਜਨ ਸਿੰਘ, ਪੂਰਨ ਸਿੰਘ ਤੇ ਰਤਨ ਸਿੰਘ ਵਡੇ ਅੰਮਰਾਸਰ ਮੇਰੇ ਨੇੜੇ ਹਨ ਤੇ ਭਾਗ ਸਿੰਘ ਦੇ ਪੁਤਰ ਜਿੰਦਰ ਸਿੰਘ, ਦਰਸ਼ਨ ਸਿੰਘ, ਸੂਰਤਾ ਸਿੰਘ ਮੇਰੇ ਪਿੰਡ ਸ੍ਰੀ ਰਾਮਪੁਰ ਹੀ ਹਨ। ਵਧਾਵਾ ਸਿੰਘ ਤਾਂ ਚੜ੍ਹ ਗਿਆ ਹੈ, ਮਾਨ ਸਿੰਘ ਦੇ ਮਗਰ ਲਗ ਰੁਲ ਅਮਲੀ ਹੋ। ਮਾਨ ਸਿੰਘ ਕਰਨਾਲ ਦੇ ਜ਼ਿਲੇ ਖਜਕਿਆ ਭਟਕਿਆ ਫਿਰਦਾ ਏ ਜ਼ਮੀਨ ਗਵਾ ਤੇ ਇਨ੍ਹਾਂ ਦਾ ਛੋਟਾ ਭਰਾ ਹਜ਼ਾਰਾ ਸਿੰਘ ਸੰਤ ਨਗਰ ਸ਼ਾਂਤ ਸੁਭਾ ਵਾਲਾ ਜ਼ਮੀਨ ਬਣਾਈ ਵਸਦਾ ਹੈ। ਚੁਹਾਨਕਿਆਂ ਤੋਂ ਇਹ ਵਡੇ ਭਰਾਵਾਂ ਤੋਂ ਨਿਖੜ ਸਹੁਰੇ ਘਰ ਆ ਸਿੱਖ ਰਹਿ ਬਚ ਗਿਆ ਹੈ ਸਭ ਤਰ੍ਹਾਂ।

ਸਤਿਗੁਰੂ ਜੀ ਵਰਨਾਂ ਤੋਂ ਗੁਜਰਾਂਵਾਲੇ ਵਲ ਦੌਰਾ ਕਰਨ ਸਮੇਂ ਸਿੱਖਾਂ ਦੀਆਂ ਅਰਜ਼ਾਂ ਤੇ ਪਿੰਡ ਤੇ ਦਿਨ ਵਾਪਸ ਹੋਲੇ ਸ਼ੇਖੂਪੁਰੇ ਤੱਕ ਪੁਜਣ ਦੇ ਲਿਖੇ ਸੀ। ਮਦਾਰ ਦਾ ਨਾਮ, ਦਿਨ ਨਾ ਲਿਖਿਆ ਕਿਉਂਕਿ ਓਥੋਂ ਦੇ ਸਿਖਾਂ ਨੇ ਅਰਜ਼ ਨਹੀਂ ਸੀ ਕੀਤੀ। ਘਸੀਟਾ ਸਿੰਘ ਤੇ ਦਿਆਲ ਸਿੰਘ ਇਹ ਕਸਰ ਲਗੀ ਸੁਣ ਮਸਤੇ ਕੋਟ ਪੁਜੇ ਤੇ ਮਦਾਰ ਦਰਸ਼ਨ ਦੇਣ ਦੀ ਅਰਜ਼ ਕੀਤੀ। ਸਤਿਗੁਰੂ ਜੀ ਕਿਹਾ, ਅਸੀਂ ਸਭ ਦਿਨ ਦਸ ਚੁਕੇ ਹਾਂ ਜੇ ਕੋਈ ਸਿੱਖ ਤੁਹਾਡੀ ਅਰਜ਼ ਮੰਨ ਦਿਨ ਦੇ ਦਿੰਦਾ ਹੈ ਤਾਂ ਤੁਸੀਂ ਪਤਾ ਕਰ ਸਾਨੂੰ ਦਸੋ। ਉਨ੍ਹਾਂ ਇਕ ਦੋ ਨਗਰਾਂ ਦੇ ਸਿੱਖਾਂ ਨੂੰ ਮਿਲ ਦਿਨ ਮਗਿਆ ਪਰ ਉਹਨਾਂ ਨੂੰ ਦਿਨ ਨਾ ਮਿਲਿਆ ਤਾਂ ਉਨ੍ਹਾਂ ਦੋਹਾਂ ਗੁਪਤ ਅਰਜ਼ ਅਰਦਾਸ ਕਰ ਕੀਤੀ, ਹੇ ਸੱਚੇ ਪਾਤਿਸ਼ਾਹੋ, ਹੁਣ ਆਪ ਹੀ ਜੇ ਕੋਈ ਬਿਧ ਮੇਲੋ ਤਾਂ ਸਾਡੇ ਨਗਰ ਹੋਲੇ ਤੋਂ ਪਹਿਲਾਂ ਆਪ ਦਾ ਦਰਸ਼ਨ ਹੋ ਸਕਦਾ ਹੈ। ਅਸੀਂ ਸਦਾ ਭੁਲਣਹਾਰ ਹਾਂ ਤੇ ਆਪ ਸਦਾ ਦਯਾਲ ਤੇ ਪਿਆਰ ਕਰਨਹਾਰ ਹੋ।

ਸਤਿਗੁਰੂ ਜੀ ਕੋਟਲੀ ਅਰੂੜੇਦੀ ਚੁਬਾਰੇ 'ਚ ਟਿਕੇ ਸੀ ਤੇ ਸੇਵਾ ਸਿੰਘ ਜੀ ਅਜੇ ਡੰਡੌਤ ਹੀ ਪੜ੍ਹੀ ਸੰਤ ਅਰੂੜ ਸਿੰਘ ਜੀ ਨਾਲ ਆਏ ਤੇਜਾ ਸਿੰਘ ਜੀ ਲਾਲੇਪੁਰੀ ਨਾਲ ਵਾਜੇ ਦਾ ਸ਼ਾਨ ਹੀ ਵਜਾ ਰਹੇ ਸੀ ਕਿ ਇਕ ਮਜ਼ਹਬੀ ਸਿੱਖ ਮਸਤਾਨਾ ਹੋ ਲੇਟਣ ਲਗ ਪਿਆ। ਸੇਵਾ ਸਿੰਘ ਜੀ ਸ਼ਬਦ ਪੜ੍ਹਦਿਆਂ ਵੇਖਿਆ ਇਕ ਸ਼ਰਾਬੀ ਨੇ ਮਸਤਾਨੇ ਨੂੰ ਲੱਤਾਂ ਤੋਂ ਫੜ ਰਖਿਆ ਹੈ ਤੇ ਮਸਤਾਨਾ ਉਸੇ ਤਰ੍ਹਾਂ ਫੜਕ ਰਿਹਾ ਹੈ। ਸੰਤ ਜੀ ਨੇ ਕਿਹਾ ਭਾਈ ਸਿੱਖਾ ਤੂੰ ਮਸਤਾਨੇ ਨੂੰ ਛੱਡ ਦੇ, ਇਹ ਸੁਣ ਹੋਰ ਸ਼ਰਾਬੀ ਜੋ ਤੁੰਗਾਂ, ਤੋਂ ਲੜਨ ਦਾ ਮਤਾ ਕਰ ਓਥੋਂ ਦੇ ਡੇਰੇ ਦੇ ਮਹੰਤ ਦੇ ਸਿਖਾਏ ਆਏ ਹੀ ਫਸਾਦ ਕਰਨ ਸੀ, ਨੇ ਸੰਤ ਜੀ ਨੂੰ ਕ੍ਰਿਪਾਨ ਮਾਰੀ। ਸੰਤ ਜੀ ਹੱਥ ਨਾਲ ਫੜੀ। ਸੰਤ ਅਰੂੜ ਸਿੰਘ ਜੀ ਉਠ ਰੋਕਿਆ। ਇਕ ਸ਼ਰਾਬੀ ਉਨ੍ਹਾਂ ਨੂੰ ਵੀ ਕੰਡ ਵਿਚ ਕ੍ਰਿਪਾਨ ਮਾਰੀ। ਛੇੜ ਛਿੜ ਪਈ। ਸਿੱਖਾਂ ਭੀ ਸੋਟੇ ਸੇਲ੍ਹੇ ਲੈ। ਘੋੜਿਆਂ ਵਾਲੇ ਭੀ ਸਿੱਖ ਕੁਦ ਪਏ ਤੇ ਸ਼ਰਾਬੀਆਂ ਨੂੰ ਕੁਟ ਸ਼ੁਰੂ ਕਰ ਦਿੱਤੀ। ਕੁੰਦਨ ਸਿੰਘ ਭਗਤੇਵਾਲੇ ਇਕ ਸ਼ਰਾਬੀ ਨੂੰ ਢੂਹੇ ਤੇ ਸੇਲ੍ਹੇ ਦੀਆਂ ਹੁਝਾਂ ਭੀ ਲਾਈਆਂ ਪਰ ਉਹ ਬੇਹੋਸ਼ ਉਕਾ ਹੀ ਨਾ ਹਿਲਿਆ। ਕਰਤਾਰ ਸਿੰਘ ਨੱਗਰ ਵਾਲੇ ਨੇ ਦੌੜ ਗੁਰੂ ਜੀ ਦੇ ਚੁਬਾਰੇ

ਵਿਚ ਪਤਾ ਦਿੱਤਾ। ਇਕ ਸੇਲ੍ਹਾ ਲੈ ਦੌੜਿਆ। ਸਤਿਗੁਰੂ ਜੀ ਕਿਹਾ ਥੋੜ੍ਹਾ ਹੀ ਮਾਰ ਹਟ ਜਾਣਾ। ਕਰਤਾਰ ਸਿੰਘ ਗੁਰੂ ਕਾ ਹੁਕਮ ਦੱਸ ਸਿੱਖਾਂ ਨੂੰ ਬਹੁਤਾ ਕੁਟਣੋਂ ਹਟਾ ਲਿਆ। ਸੰਤ ਸੇਵਾ ਸਿੰਘ ਜੀ ਤੇ ਅਰੂੜ ਸਿੰਘ ਜੀ ਨੂੰ ਭੀ ਸੱਟਾਂ ਤੇ ਫੱਟ ਬਹੁਤ ਲੱਗੇ ਸ਼ਰਾਬੀ ਤੁੰਗੀਂ ਜਾ ਵੜੇ ਤੇ ਢੋਲ ਵਜਾ ਹੋਰ ਸਾਥ ਸ਼ਰਾਬੀ ਇਕੱਠੇ ਕਰ ਲੜਨ ਦੁਬਾਰਾ ਆ ਚੜ੍ਹੇ। ਕੋਟਲੀ ਦੇ ਕਿਸੇ ਨੇ ਕਾਮੋਕੀ ਥਾਣੇ ਜਾ ਰੀਪੋਰਟ ਦਿੱਤੀ ਤੇ ਏਤਨੇ ਨੂੰ ਪੁਲੀਸ ਵੀ ਆ ਗਈ। ਅਮਰ ਨਾਥ ਅਰੋੜੇ ਕੋਟਲੀ ਦੇ ਵੇਖਿਆ, ਓਧਰੋਂ ਉਹ ਢੋਲ ਵਜਾਉਂਦੇ ਲੜਨ ਪਏ ਆਉਂਦੇ ਹਨ ਤੇ ਏਧਰ ਸਿੱਖ ਭੀ ਹੁਣ ਪੂਰੇ ਦੋਹਰੇ ਮੋਰਚੇ ਮਾਰਨ ਲਈ ਤਿਆਰ ਹਨ। ਉਸ ਅਗੋਂ ਜਾ ਪਲ੍ਹ ਫੇਰ ਕਿਹਾ, ਤੁਸੀਂ ਮਹੰਤ ਦੇ ਆਖੇ ਅਗੇ ਲਗੇ ਹੋ ਤੇ ਮਾਰ ਖਾ ਮੁੜੇ ਹੋ। ਹੁਣ ਫੇਰ ਜੁੜੇ ਹੋ ਤੇ ਪੁਲੀਸ ਵੀ ਆਈ ਹੋਈ ਹੈ ਤੇ ਕੂਕੇ ਸਿੱਖ ਵੀ ਪੂਰੇ ਤਿਆਰ ਹੋਏ ਹਥਿਆਰ ਕੱਸੀ ਖੜੇ ਹਨ। ਤੁਸੀਂ ਅਗੇ ਇਕ ਰਗੜਿਓਂ ਮਸਾਂ ਬਚੇ ਓ, ਹੁਣ ਕਈ ਰਗੜੇ ਲਗਣਗੇ। ਇਹ ਨਾਮਧਾਰੀ ਪੰਥ ਉਹ ਹੈ, ਜਿਸ ਨੂੰ ਅੰਗਰੇਜ਼ ਨਹੀਂ ਹਰਾ ਸਕਿਆ, ਤੁਹਾਨੂੰ ਫੂਕ ਦੇਣਗੇ। ਭਲੇ ਬਣੋ, ਪਿਛਾਂਹ ਨੂੰ ਪਰਤ ਜਾਓ ਤੇ ਮਹੰਤ ਨੂੰ ਕਹੋ, ਕਿ ਤੁਸੀਂ ਡੇਰਿਆਂ ਵਾਲੇ ਸਣੇ ਤਤਲੇ ਤੁੰਗਾਂ, ਮਜੂ ਚੱਕ ਦੇਸ ਰਾਜ ਦੇ ਕੋਟ, ਚੱਕ ਰਮਦਾਸ ਆਦਿ ਬਾਬੇ ਪੁਰਾਣੇ ਦੀ ਅੰਸ ਆਪ ਭਜਨ ਬਾਣੀ ਵਲੋਂ ਰਹਿ ਗਏ ਹੋ ਤੇ ਥੋਥੇ ਹੋ ਹੋਰਨਾਂ ਦੇ ਹੱਥਾਂ ਵਲ ਦੇਖਦੇ ਹੋ। ਗੁਰੂ ਕੇ ਸਿੱਖ ਨਾਮਧਾਰੀ ਤੇ ਅਕਾਲੀ ਹੋ ਤੁਹਾਨੂੰ ਮੰਨਣੋਂ ਹਟ ਗਏ ਹਨ। ਬੰਦਗੀ ਕਰੋ, ਕੁੜ੍ਹਦੇ ਕਿਉਂ ਹੋ। ਉਹ ਸਮੇਂ ਬੀਤ ਗਏ ਜਦ ਤੁਹਾਨੂੰ ਲੋਕ ਵਡਿਆਂ ਦੇ ਡੇਰੇ ਤੇ ਬੈਠੇ ਜਾ ਪੂਜਦੇ ਸੀ। ਇਹ ਸਿੱਖਿਆ ਸੁਣ ਨਾਲੇ ਸੋਚ ਜਿਵੇਂ ਆਖਦੇ ਹਨ, ਗੁਸਾ ਮਾੜੇ ਤੇ ਹੀ ਚੜ੍ਹਦਾ ਹੈ, ਤੇ ਡਾਢੇ ਵਲੋਂ ਭਲੀ ਮੱਤ ਫੜਦਾ ਹੈ ਤੇ ਸ਼ਰਾਬ ਮਾੜੇ ਤੋਂ ਮਾੜੇ ਤੇ ਪੈਂਦਾ ਏ ਤੇ ਤਕੜੇ ਦਾ ਨਾ ਸੁਣ ਲੈਂਦਾ ਏ, ਅਨੁਸਾਰ ਤੁੰਗਾਂ ਦਿਆਂ ਅਮਰ ਨਾਥ ਨੂੰ ਮੰਨ ਵਿਚੋਂ ਕਈਆਂ ਕਿਹਾ, ਸ਼ਾਹ ਜੀ ਤੁਸੀਂ ਧਨਵਾਨ ਤੇ ਧੀਰਜਵਾਨ ਜੇ ਅੱਜ ਵਿਚ ਨਾ ਪੈਂਦੇ ਤਾਂ ਕੋਟਲੀ ਤੇ ਤੁੰਗ ਦੋਵੇਂ ਉਜੜ ਜਾਂਦੇ। ਇਸੇ ਲਈ ਆਖਦੇ ਹਨ, ਵਡੇ ਲੋਕ ਨਗਰਾਂ ਦੇ ਰਾਖੇ ਹੁੰਦੇ ਹਨ।

ਦੋਤ੍ਹਾਂ ਦੇ ਵਰਿਆਮ ਸਿੰਘ ਚਰਨਾਂ ਦੀ ਅਰਜ਼ ਕਰਨੀ ਸੀ ਪਰ ਕੋਟਲੀ ਪਿਛਲੇ ਪਹਿਰ ਨਾ ਦੀਵਾਨ ਲੱਗਾ ਨਾ ਅਰਜ਼ ਹੋਈ, ਸਤਿਗੁਰੂ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰ ਰਹੇ ਸਨ, ਵਰਿਆਮ ਸਿੰਘ ਜੀ ਦੂਰੋਂ ਮੱਥਾ ਨਿਵਾ ਤੁਰੇ ਨੂੰ ਪੁਛਿਓ ਨੇ ਸਿੱਖਾ, ਦੋਤ੍ਹ ਬਉਰਿਆਂ ਦੇ ਰਾਹ ਵਿਚ ਹੀ ਆਉਂਦੇ ਹਨ। ਉਸ ਕਿਹਾ ਹਾਂ ਜੀ, ਬਉਰੀਂ ਜਾਂਦੇ ਦੋਤ੍ਹਾਂ ਚਰਨ ਪਾਏ। ਇਹ ਵਰਿਆਮ ਸਿੰਘ ਹੁਣ ਐਨਾਬਾਦ ਪਰਿਵਾਰ ਸਮੇਤ ਰਹਿੰਦਾ ਹੈ। ਸਤਿਗੁਰੂ ਜੀ ਮੇਲੇ ਦਾ ਭੋਗ ਪਾ ਜੋ ਲੰਜਾ ਦਾ ਦਿਨ ਸੀ, ਉਹ ਬਦਲ ਕੇ ਬਉਰੀਂ ਕਰ ਦਿੱਤਾ। ਸੇਠ ਦਿਆਲ ਸਿੰਘ ਆਪਣੀ ਕਾਰ ਤੇ ਸੰਤ ਸੇਵਾ ਸਿੰਘ ਜੀ ਨੂੰ ਗੁਜਰਾਂਵਾਲੇ ਹਸਪਤਾਲ ਪੱਟੀ ਕਰਾਉਣ ਲਈ ਲੈ ਗਏ। ਡਾਕਟਰ ਦੇਖ ਅਚਰਜ ਹੋਣ, ਸੰਤ ਫਟੇ ਹੋਏ ਤੇ ਬੜੇ ਸੀ ਪਰ ਦਰਦ ਨਾ ਮੰਨਦੇ ਸੀ, ਜ਼ਖਮ ਧੁਆ ਪੱਟੀ ਲਵਾ ਸਤਿਗੁਰੂ ਜੀ ਦੇ ਦੌਰੇ ਨਾਲ ਅਗਲੇ ਰੋਜ਼ ਆ ਰਲੇ। ਤੁੰਗਾਂ ਵਾਲੇ ਡਰਦੇ ਕਿਸੇ ਹਸਪਤਾਲੇ ਨਾ ਗਏ, ਮਤ ਲੜਾਈ ਕੀਤੀ ਸਾਬਤ ਹੋਵੇ। ਗੁਜਰਾਂਵਾਲੇ ਤੋਂ ਉਸੇ ਦਿਨ ਉਸਤਾਦ ਨੱਥਾ ਸਿੰਘ ਜਾਚਕ, ਸਮੇਤ ਆਪਣੇ ਕੁਝ ਗਤਕੇ ਬਾਜਾਂ ਸਾਥੀਆਂ ਦੇ ਕੋਟਲੀ ਪਹੁੰਚ ਗਿਆ ਸੀ ਰਾਤੋ ਰਾਤ। ਪਰ ਲੰਡ ਹੀ ਨਾ ਪਈ ਸੀ ਲੜਨ ਦੀ। ਇਹ ਜਾਚਕ ਜੀ ਹੁਣ ਮੈਥੋਂ ਦੋ ਕੁ ਮੀਲ ਤੇ

ਮੌਜੂ ਖੇੜੇ ਸਮੇਤ ਪਰਿਵਾਰ ਰਹਿੰਦੇ ਹਨ। ਉਸਤਾਦ ਨਾਮ ਦੋਹਾਂ ਬਾਬਿਆਂ ਨੂੰ ਗਤਕਾ ਸਿਖਾਉਣ ਤੋਂ ਇਨ੍ਹਾਂ ਦਾ ਪਿਆ ਹੈ।

ਸਤਿਗੁਰੂ ਜੀ ਬਉਰੀਂ ਪਿਆਰੀਂ ਪੁਜੇ। ਸੰਤ ਅਰੂੜ ਸਿੰਘ ਜੀ ਦੇ ਪੁੱਤਰ ਗੁਰਬਖਸ਼ ਸਿੰਘ ਜੀ ਦੇ ਨੱਕ ਦੀ ਨੋਕ ਇਕ ਘੋੜੇ ਦਾ ਬੂਥਾ ਵੱਜਣ ਕਰ ਲਮਕ ਗਈ। ਸਤਿਗੁਰੂ ਜੀ ਦੇਖ ਤੁਰਤ ਹੱਥ ਨਾਲ ਮਾਸ ਸਿੱਧਾ ਉਪਰ ਕਰ ਆਪਣੇ ਗਿਲੇ ਰੁਮਾਲੇ ਨਾਲ ਬੰਨ੍ਹ ਦਿੱਤਾ ਤੇ ਕਿਹਾ, ਇਕ ਦਿਨ ਨਾ ਖੋਲ੍ਹੀਂ। ਗੁਰਬਖਸ਼ ਸਿੰਘ ਨੂੰ ਦਰਦ ਭੀ ਨਾ ਸਤਾਇਆ ਤੇ ਰਾਜੀ ਰਿਹਾ ਦੌਰੇ ਨਾਲ। ਲਾਲੇਪੁਰ ਤੇ ਨੁਸ਼ਹਿਰੇ ਮਘਰ ਸਿੰਘ ਦੀ ਮਾਤਾ ਦੇ ਭੋਗ ਦੇ ਮੇਲੇ ਤੇ ਗਿਆ। ਇਸ ਗੁਰਬਖਸ਼ ਸਿੰਘ ਦੇ ਪੁੱਤਰ ਹੁਣ ਅਮਰਾਸਰ ਵਡੇ ਰਹਿੰਦੇ ਹਨ। ਤੇ ਮਘਰ ਸਿੰਘ ਜੀ ਸੁਹੇਵੇ ਸਾਹਿਬ ਰਹਿੰਦੇ ਹਨ। ਸਤਿਗੁਰੂ ਜੀ ਦੌਰੇ ਵਿਚੋਂ ਸ਼ੇਖੂਪੁਰੇ ਹੋਲੇ ਲਈ ਜਗ੍ਹਾ ਵੇਖਣ ਤੇ ਹੋਰ ਸਲਾਹ ਲਈ ਕੋਟਲੀ ਦੇ ਮੇਲੇ ਬਾਅਦ ਦਰਸ਼ਨ ਦਿੱਤੇ। ਦਿਆਲ ਸਿੰਘ ਮਦਾਰ ਵਾਲੇ ਨੂੰ ਘਸੀਟਾ ਸਿੰਘ ਸਮੇਤ ਹੋਲੇ ਦਾ ਬਾਲਣ ਪਾੜਦਿਆਂ ਅਚਾਨਕ ਉਪਰ ਜਾ ਦਰਸ਼ਨ ਦੇ ਕਿਹਾ, "ਓਏ ਕੂਕਿਓ, ਕੀ ਕੁੰਜੀ ਫੇਰੀ ਜੇ। ਤੇ ਮੇਲੇ ਮਦਾਰ ਦੇ ਜੋਗਾ ਦਿਨ ਕੱਢ ਲਿਆ ਜੇ। ਮੈਨੂੰ ਤੇ ਜਾਪਦਾ ਏ ਕਿਸੇ ਸਿੱਖ ਜਦ ਤੁਹਾਨੂੰ ਦਿਨ ਨਹੀਂ ਦਿੱਤਾ, ਤਾਂ ਤੁਸਾਂ ਦਸਮ ਜੀ ਦੇ ਉਸ ਸਿੱਖ ਵਾਂਗੂ ਜਿਸ ਨੇ ਢਾਲ ਲਿਆ ਕਿਹਾ ਸੀ, ਇਹਨੂੰ ਕੋਈ ਵਿੰਨ੍ਹ ਨਹੀਂ ਸਕਦਾ। ਤੇ ਸਵੇਰੇ ਨਿਸ਼ਾਨਾ ਲੱਗਣ ਵਿਝਣ ਤੋਂ ਬਚਣ ਲਈ ਸੰਗਤ ਜੋੜ ਕੜਾਹ ਪ੍ਰਸ਼ਾਦਿ ਕਰ ਅਰਦਾਸਾ ਕਰਵਾਇਆ ਸੀ, ਹੇ ਗੁਰੂ ਮੇਰੀ ਪੱਤ ਰਵ੍ਹੇ ਇਹ ਢਾਲ ਨਾ ਵਿੰਨ੍ਹੀ ਜਾਏ। ਜਦ ਗੁਰੂ ਜੀ, ਸਿੱਖਾਂ ਤੋਂ ਨਾ ਵਿੰਨ੍ਹੀ ਗਈ ਉਹ ਢਾਲ ਵੇਖ ਆਪ ਤੀਰ ਕੱਸਿਆ ਤਾਂ ਸਿੱਖ ਹਥ ਜੋੜ ਖੜਾ। ਤਾਂ ਗੁਰੂ ਜੀ ਕਿਹਾ, ਤੂੰ ਰਾਤ ਗੁਪਤ ਕਿਉਂ ਇਹ ਸਾਂਬਾ ਕੀਤਾ। ਤਾਂ ਭੇਦ ਖੁਲ੍ਹਾ ਸੀ। ਤਿਵੇਂ ਤੁਸੀਂ ਦੱਸੋ ਕੀ ਕਰਤੂਤ ਕੀਤੀ ਜੇ। ਦਿਆਲ ਸਿੰਘ ਤੇ ਘਸੀਟਾ ਸਿੰਘ ਕਿਹਾ, ਸੱਚੇ ਪਾਤਿਸ਼ਾਹੋ ! ਅਸਾਂ ਠੀਕ ਨਿਰਾਸ ਹੋ ਦੋਹਾਂ ਅਰਦਾਸ ਕੀਤੀ ਸੀ ਕਿ ਸੱਚੇ ਪਾਤਿਸ਼ਾਹੋ, ਅਸੀਂ ਤੇ ਉਕ ਹੀ ਗਏ ਹਾਂ, ਪਰ ਹੁਣ ਆਪ ਹੀ ਕੋਈ ਬਿਧ ਬਣਾਓ ਤੇ ਸਾਨੂੰ ਮੇਲੇ ਜੋਗ ਦਿਨ ਦਿਓ ਹੋਲੇ ਤੋਂ ਪਹਿਲਾਂ। ਤਾਂ ਸਤਿਗੁਰੂ ਜੀ ਹਾਸ ਬਿਲਾਸ ਦੇ ਸੁਭਾ ਵਿਚ ਕਿਹਾ, ਜਾਓ ਕੂਕਿਓ ਕਿਤੇ ਸਾਨੂੰ ਨਾ ਮਾਰ ਘੱਤਿਓ। ਜਾ ਕੇ ਮੇਲੇ ਦਾ ਸਾਂਬਾ ਕਰੋ। ਅਸੀਂ ਖਾਰੇ, ਗਦਾਂ ਵਾਲੇ ਤੋਂ ਹੋ ਅਗਲੇ ਭਲਕ ਮਦਾਰ ਸੰਗਤ ਸਮੇਤ ਆਵਾਂਗੇ।

ਇਹ ਸੰਤ ਦਿਆਲ ਸਿੰਘ ਜੀ ਆਦੋਕੇ ਜ਼ਿਲਾ ਸਿਆਲਕੋਟ ਦੇ ਭਿੰਡਰ ਜੋ ਸਹੁਰੇ ਘਰ ਮਦਾਰ ਹੀ ਰਹਿੰਦੇ ਸੀ, ਹੁਣ ਜੀਵਨ ਨਗਰੋਂ ਨੇੜੇ ਕਰੀਵਾਲੇ ਰਹਿੰਦੇ ਹਨ। ਚੰਗੇ ਭਾਗ ਪ੍ਰਤਾਪ ਵਾਲੇ, ਸ਼ਰਧਾਵਾਨ ਵਿਚਾਰਵਾਨ ਸਾਧੂ ਹਨ। ਘਸੀਟਾ ਸਿੰਘ ਜੀ ਦਾ ਪਰਿਵਾਰ ਭੀ ਨੇੜੇ ਹੀ ਹਾਰਨੀ ਰਹਿੰਦਾ ਹੈ। ਹੋਰ ਬਚਨ ਇਨ੍ਹਾਂ ਦੇ ਇਸੇ ਇਤਿਹਾਸ ਵਿਚ ਸਮੇਂ ਸਿਰ ਆਉਣਗੇ।

ਸਤਿਗੁਰਾਂ ਦਾ ਦੌਰਾ ਘੋੜਿਆਂ ਸਮੇਤ ਨੁਸ਼ਹਿਰਿਉਂ ਗਦਾਂਵਾਲੇ ਇੰਦਰ ਸਿੰਘ ਵਲ ਗਿਆ ਅਗਲੇ ਭਲਕ ਖਾਰੇ ਮੇਲਾ ਹੋਇਆ। ਇੰਦਰ ਸਿੰਘ ਮੇਰੇ ਪਿੰਡ ਨੇੜੇ ਹੁਣ ਪ੍ਰਤਾਪ ਨਗਰ ਰਹਿੰਦਾ ਹੈ ਤੇ ਖਾਰੇ ਵਾਲੇ ਸਿੱਖ ਪੰਜੇ ਭਰਾ ਉਜਾਗਰ ਸਿੰਘ, ਮੱਘਰ ਸਿੰਘ, ਵਰਿਆਮ ਸਿੰਘ, ਮਿਹਰ ਸਿੰਘ

ਹਰੀ ਸਿੰਘ ਸੰਤ ਨਗਰ ਰਹਿੰਦੇ ਹਨ। ਅਗਲੇ ਰੋਜ਼ ਮਦਾਰ ਘਸੀਟਾ ਸਿੰਘ, ਭਾਗ ਸਿੰਘ, ਦਿਆਲ ਸਿੰਘ ਵਲ, ਅਗਲੇ ਦਿਨ ਗਰਮੂਲੇ ਉਜਾਗਰ ਸਿੰਘ ਰਾਮ ਪਿਆਰੇ ਵਲ। ਵਰਨਾਂ ਤੋਂ ਹੁੰਦੇ ਸ਼ੇਖੂਪੁਰ ਜ਼ਿਲੇ ਦੇ ਕਿਲ੍ਹੇ ਸੇਖੂਪੁਰੇ ਹੋਲੇ ਮੇਲੇ ਤੇ ਦਰਸ਼ਨ ਦਿੱਤੇ। ਸਭ ਨਗਰੀਂ ਕੋਟਲੀ ਅਰੂੜੇ ਦੀ ਤੁੰਗਾਂ ਵਾਲਿਆਂ ਦੇ ਵਾਧੇ ਕੀਤੇ ਦੀ ਚਰਚਾ ਹੁੰਦੀ ਤੇ ਸੁਣੀਦੀ ਰਹੀ ਸਾਧ ਸੰਗਤ ਵਿਚ। ੧ ਚੇਤ੍ਰ ਹੋਲੇ ਦੇ ਮੇਲੇ ਤੇ ਸਤਿਗੁਰੂ ਜੀ ਸ਼ੇਖੂਪੁਰੇ ਦਰਸ਼ਨ ਦਿੱਤੇ। ਵਡਾ ਪੰਡਾਲ ਸਾਇਬਾਨ ਤਾਣ ਰਾਗੀਆਂ ਤੇ ਸਤਿਗੁਰਾਂ ਜੋਗ ਉਚੇ ਅਸਥਾਨ ਬਣਾ ਚਾਰ ਪੰਜ ਸਫਾਂ ਦੀ ਜੁਗਤ ਆਗੂ ਤੇ ਪ੍ਰਬੰਧਕਾਂ ਵਲੋਂ ਸਜਾਈ ਬਣਾਈ ਹੋਈ ਸੀ। ਇਕ ਸਫ ਸੰਧੀਆਂ ਦੀ ਇਕ ਸਫ ਖੁਲ੍ਹਿਆਂ ਦੀ, ਇਕ ਮਾਈਆਂ ਚੂੜੀਦਾਰ ਸੁਥਣਾਂ ਵਾਲੀਆਂ ਤੇ ਇਕ ਸਲਵਾਰਾਂ ਵਾਲੀਆਂ ਦੀ। ਇਕ ਸਫ ਸਤਿਗੁਰੂ ਜੀ ਦੇ ਨੇੜੇ ਅਣਪੰਥੀ ਤੇ ਸਰੇਸ਼ਟ ਪੁਰਸ਼ਾਂ ਆਇਆਂ ਜੋਗ ਰਖੀ। ਰਸੀਆਂ, ਵੰਝਾਂ ਤੇ ਪਹਿਰੂਆਂ ਦਾ ਪੂਰਾ ਪ੍ਰਬੰਧ ਕਰ। ਕੀਰਤਨ ਆਸਾ ਦੀ ਵਾਰ ਦਾ ਅੰਮ੍ਰਿਤ ਵੇਲੇ ਚਾਰ ਵਜੇ ਤੋਂ ਪਹਿਲਾਂ ਅਰੰਭ ਹੁੰਦਾ ਤੇ ਪੰਜ ਵਜੇ ਦਰਵਾਜ਼ੇ ਬੰਦ ਕੀਤੇ ਜਾਂਦੇ। ਲਾਊਡ ਸਪੀਕਰ ਭਾਵੇਂ ਦੂਰ ਭੀ ਸੁਣੀਦਾ ਸੀ। ਪਰ ਪਿਛੋਂ ਆਏ ਪੰਡਾਲੋਂ ਬਾਹਰ ਹੀ ਬੈਠਦੇ। ਸਤਿਗੁਰੂ ਜੀ ਆਸਾ ਦੀ ਵਾਰ ਵਿਚ ਮਿਲ ਕੀਰਤਨ ਕਰਦੇ। ਦਿਨੇ ਹਲੇ ਦੇ ਦੀਵਾਨ ਵਖ ਵਖ ਜਥੇ ਲਾਂਦੇ। ਪਿਛਲੇ ਪਹਿਰ ਪਹਿਲੋਂ ਢਾਡੀ ਲਾਭ ਸਿੰਘ ਢੇਸੀਆਂ (ਜ਼ਿਲਾ ਜਲੰਧਰ) ਵਾਲਾ ਬੀਰ ਰਸੀ ਇਤਿਹਾਸ ਦਾ ਨਜ਼ਾਰਾ ਦਰਸਾਂਦਾ। ਪੁਰਾਤਨ ਨਜ਼ਾਰੇ ਧਾ ਧਾ ਨਾ ਨਾ, ਕੜ ਕੜ, ਬੜ ਬੜ ਕਰਦੇ ਘੋੜਿਆਂ ਤੇ ਫੌਜਾਂ ਦੇ ਅਵਾਜ਼ੇ ਸੁਣਾਂਦਾ। ਬੀਰ ਰਸੀ ਗੁਰੂ ਜਸ ਤੇ ਸੂਰਮਿਆਂ ਦੀ ਵਡਿਆਈ ਦਾ ਸਿਲਸਿਲਾ ਗੁਰੂ ਮੀਰੀ ਪੀਰੀ ਦੇ ਮਾਲਿਕ ਹਰਗੋਬਿੰਦ ਜੀ ਤੋਂ ਢਾਡੀਆਂ ਦਾ ਤੁਰਿਆ ਹੈ, ਪਰ ਹੁਣ ਇਹ ਲਾਭ ਸਿੰਘ ਤੇ ਮਾਧੋ ਹੀ ਰਹਿ ਗਏ ਹਨ। ਅਗੇ ਸੰਤ ਸਿੰਘ ਜੀ ਕਰਤਾਰਪੁਰੀਏ ਐਸੀਆਂ ਵਾਰਾਂ ਸੁਣਾਂਦੇ ਸੀ। ਨਵੇਂ ਤੌਰ ਦੀ ਹੋਰ ਤੋਰ ਤੇ ਤੁਰ ਪਈ ਏ, ਪਰ ਉਹ ਬੀਰ ਰਸ ਉਵੇਂ ਦਾ ਨਹੀਂ ਦੱਸ ਸਕਦੇ। ਢਾਡੀ ਪਹਾੜੀ ਰਾਜਿਆਂ ਦੀ ਲੜਾਈ ਸਮੇਂ ਗੁਰੂ ਜੀ ਵਲੋਂ, : "ਆਹਰ ਕੀਤਾ ਸ੍ਰੀ ਸਤਿਗੁਰੂ, ਸ੍ਰੀ ਸਾਹਿਬ ਅਲੱਖ ਧਿਆਇ ਕੇ। ਮਿਜ਼ਬਾਨੀ ਕੀਤੀ ਪ੍ਰਾਹੁਣਿਆਂ, ਢਾਲਾਂ ਦੀ ਪੱਤਲ ਪਾਇ ਕੇ। ਲਡੂ ਖੁਰਮੇ ਸੇਵੀਆਂ ਸਾਰ ਮਸਾਲੇ ਪਾਇਕੇ ਆਖ ਭੇਜਿਆ ਜਾਇਓ ਖਾਇ ਕੇ। ਆਦਿ ਪੜ੍ਹਦਾ। ਰਾਗੀ ਹਰਨਾਮ ਸਿੰਘ ਠੱਟੇ ਟਿੱਬੇ ਵਾਲੇ ਭੀ ਪਿਛਲੇ ਪਹਿਰ ਕੀਰਤਨ ਕਰਦੇ। ਭੈਣੀ ਸਾਹਿਬ ਦੇ ਵਿਦਿਆਲੇ ਦੇ ਵਿਦਿਆਰਥੀ ਸਤਿਗੁਰੂ ਜੀ ਦੇ ਸਾਹਿਬਜ਼ਾਦਿਆਂ ਸਮੇਤ ਰਾਗ ਕੀਰਤਨ ਕਰਦੇ, ਸਫੈਦ ਬਸਤਰ ਗਲੀਂ ਮਾਲਾ ਹੰਸ ਸਰੂਪੀ ਗੋਲ ਦਸਤਾਰੇ ਪਿਆਰੇ ਪਿਆਰੇ ਦਰਸ਼ਕਾਂ ਨੂੰ ਮੋਹ ਲੈਂਦੇ। ਮਸਤਾਨੇ ਅੰਮ੍ਰਿਤ ਵੇਲੇ ਭੀ ਤੇ ਹੋਲੇ ਦੇ ਦੀਵਾਨਾਂ ਵਿਚ ਰਾਤ ਪਿਛਲੇ ਪਹਿਰ ਦੇ ਦੀਵਾਨਾਂ ਵਿਚ ਦੀਵਾਨ ਦਾ ਘੇਰਾ ਭਰੀ ਰਖਦੇ। ਸ਼ਬਦ ਦੀ ਚੋਟ ਨਾਲ ਲੋਟ ਪੋਟ ਹੁੰਦੇ ਰਹਿੰਦੇ।

ਸੰਤ ਲੱਧਾ ਸਿੰਘ ਜੀ ਤੁੰਗਾਂਵਾਲੇ ਬਿਨ ਕਹੇ ਦੀਵਾਨ ਲਾਈ ਰਖਦੇ। ਇਹ ਹੈ ਤੇ ਅਨਪੜ੍ਹ ਸੀ ਪਰ ਇਹਨਾਂ ਦੀ ਰਸਨਾ ਵਿਚ ਰਸ ਤੇ ਸੱਤਾ ਬੜੀ ਸੀ। ਸੰਤ ਨੱਥਾ ਸਿੰਘ ਜੀ ਲੋਪੋਕੇ ਤੇ ਬੇਲਾ ਸਿੰਘ ਜੀ ਬੁਜੋਵਾਲੀਏ ਇਨ੍ਹਾਂ ਪੂੰਗਾ ਵਾਲਿਆਂ ਤੋਂ ਹੀ ਸੁਧਰੇ ਸੀ। ਇਹ ਪਹਿਲੋਂ ਕਈ ਸਰੀਰਾਂ ਨੂੰ ਕਤਾਰਾਂ ਵਿਚ ਖਲ੍ਹਾਰ ਭਜਨ ਦੇ ਮਸਤ ਕਰ ਦੇਂਦੇ। ਸੰਤ ਤੇਜਾ ਸਿੰਘ ਜੀ ਤੇ ਸੁਚਾ ਸਿੰਘ ਜੀ ਸਮਸੇ ਵਾਲੇ ਸਾਰੀ ਰਾਤ ਦੀਵਾਨ ਲਾਈ ਰਖਦੇ, ਵਾਰ ਵਾਲਿਆਂ ਦੇ ਆਏ ਤੇ ਹੀ ਸਮਾਪਤੀ ਕਰਦੇ ਸੀ। ਰਾਗੀ ਜੈ ਸਿੰਘ, ਕਾਲੂ ਸੁੰਦਰ, ਸੰਦਲ ਕਿਸੇ ਦਿਨ ਰਲ ਆਸਾ ਦੀ ਵਾਰ ਦਾ ਕੀਰਤਨ

ਸਤਿਗੁਰਾਂ ਦੇ ਅਲੋਪ ਹੋਣ ਬਾਰੇ

ਕਰਦੇ । ੩੦ ਫਗਣ ਤੋਂ ਦੋ ਚੇਤ੍ਰ ਤੱਕ, ਦੀਵਾਨ ਕੀਰਤਨ, ਲੰਗਰ ਤੇ ਨਾਮਧਾਰੀ ਦਰਬਾਰ ਦੀ ਇਕੱਤਰਤਾ ਰੋਜ਼ ਇਕ ਰਸ ਹੁੰਦੇ । ਕਿਸੇ ਦਿਨ ਤੇ ਕਿਸੇ ਰਾਤ ਸੰਤ ਅਤਰ ਸਿੰਘ ਜੀ ਇਕੱਲੇ ਹੀ ਅਮਲ ਵਿਚ ਸ਼ਬਦ ਪੜ੍ਹਦੇ, ਨ੍ਰਿਤ ਕਰਦੇ ਗੁਜ਼ਾਰਦੇ । ਕੀਰਤਨੀਏ ਤੇ ਆਸਾ ਦੀ ਵਾਰ ਵਾਲੇ ਆ ਅਰਜ਼ ਕਰ ਸਮਾਪਤੀ ਕਰਾਂਦੇ । ੩ ਚੇਤ੍ਰ ਰਾਗੀਆਂ ਦੇ ਦੀਵਾਨ ਬਾਅਦ ਵਖਿਆਨਾਂ ਦਾ ਅਰੰਭ ਹੋਇਆ । ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਤ ਭੂਰੀ ਵਾਲੇ ਹਜ਼ੂਰਾ ਸਿੰਘ ਜੀ ਨੇ ਮਿੱਠੇ ਮਿੱਠੇ ਬਚਨ ਸੁਰੀਲੀ ਸੁਰ ਵਿਚ ਸੁਣਾਉਣੇ ਅਰੰਭ ਕੀਤੇ ਤੇ ਕਿਹਾ, ਪਿਆਰਿਓ ਗੁਰੂ ਕੀ ਮੱਤ ਵਲ ਆਓ । ਸੰਤ ਇੰਦਰ ਸਿੰਘ ਜੀ ਬੋਲੇ, ਸਭ ਜ਼ਹਬਾਂ ਤੇ ਮੁਲਕਾਂ ਦੇ ਖਿਚਾਓ ਚਲ ਰਹੇ ਹਨ । ਸਤਿਗੁਰੂ ਜੀ ਸਭ ਮਜ਼ਹਬਾਂ ਨੂੰ ਇਤਫਾਕ ਦੀ ਸਿਖਿਆ ਦਿੰਦੇ ਹਨ, ਇਹ ਅਸਲੀ ਗੁਰੂ ਨਾਨਕ ਮੱਤ ਹੈ । ਆਲਮ ਜੀ ਫੁਟ ਦੇ ਅਉਗਣ ਤੇ ਸਲੂਕ ਦੇ ਸੁਖ ਦੱਸੇ ।/ਸ੍ਰ : ਆਤਮਾ ਸਿੰਘ ਜੀ ਬੋਲੇ, ਬੜੇ ਤੇਜ਼ ਤਬ੍ਹਾ ਚੜ੍ਹਦੀ ਜਵਾਨੀ ਜਿਵੇਂ ਸੀ, ਤਿਵੇਂ ਬੋਲਣ ਵਿਚ ਭੀ ਰਵਾਨੀ ਤੇ ਤੇਜ਼ੀ ਸੀ । ਮਜ਼ਾਕੀਆ ਬੋਲੇ ਭੀ ਕਰਦਿਆਂ ਕਿਹਾ, ਕਿ ਮੈਂ ਸਿੰਘ-ਸਭਾ ਦੇ ਬਣਾਏ ਸਕੂਲ ਵਿਚ ਪੜ੍ਹਿਆ ਸਾਂ ਤੇ ਗ੍ਰੰਥ ਨੂੰ ਹੀ ਗੁਰੂ ਮੰਨਦਾ ਸਾਂ । **ਪਰ ਜਦ ਗੁਰਬਾਣੀ ਪੜ੍ਹੀ** ਤੇ ਇਕ ਨਾਮਧਾਰੀ ਸਾਧ ਨੇ ਦਇਆ ਕੀਤੀ, ਮੈਂ ਕੂਕਾ ਸਿੱਖ ਸਜ ਗਿਆ । ਤੇ ਜਿਸ ਗ੍ਰੰਥ ਨੂੰ ਸਿੰਘ-ਸਭੀਏ ਕਹਿੰਦੇ ਹਨ, ਦਸਮ ਜੀ ਗੁਰਗੱਦੀ ਦਿੱਤੀ ਏ, ਉਹ ਮੈਂ ਪੁਛ ਰਿਹਾ ਹਾਂ, ਦਿਖਾਓ, ਕੋਈ ਵਿਖਾ ਨਹੀਂ ਸਕਿਆ । ਵਖਾਣ ਕੀ, ਹੋਇਆ ਜੂ ਅੰਗਰੇਜ਼ਾਂ ਕਹੇ ਅਨਰਥ ਥਪਿਆ ਹੋਇਆ ਜਿਵੇਂ ਅੰਗਰੇਜ਼ਾਂ ਲਿਖਿਆ ਸੀ, ਸਤਿਗੁਰੂ ਰਾਮ ਸਿੰਘ ਜੀ ਬਾਬਤ ਕਿ ਉਹ ਚੜ੍ਹਾਈ ਕਰ ਗਏ ਹਨ ਪਰ ਗੁਰੂ ਹਰੀ ਸਿੰਘ ਜੀ ਦੇ ਕਈ ਅਰਜ਼ੀਆਂ ਦੇਣ ਤੇ ਇਕ ਕੁੜਤਾ ਛੋਟਾ ਜਿਹਾ ਲਿਆ ਦਿੱਤੋ ਨੇ ਤਾਂ ਗੁਰੂ ਹਰੀ ਸਿੰਘ ਜੀ ਕਿਹਾ, ਇਹ ਤੇ ਮੈਨੂੰ ਵੀ ਨਹੀਂ ਅੜਦਾ ਮੇਰੇ ਚੀਨੀ ਵਾਲੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦੀਆਂ ਭੁਜਾਂ ਤੇ ਗਰੀਵਾਂ, ਕੱਦ, ਸਭ ਨਾਲੋਂ ਕਿੰਨਾ ਹੀ ਲੰਮਾ ਸੀ, ਸੰਤ ਜਵੰਦ ਸਿੰਘ ਜੀ ਜ਼ਿੰਦਾ ਸ਼ਹੀਦ ਖਿਆਲੇ ਵਾਲਿਆਂ ਤੇ ਸੁਚੇਤ ਸਿੰਘ ਜੀ ਬੇਂਕੇ ਚੀਮੇ ਵਾਲਿਆਂ ਵਾਇਸਰਾਏ ਦੀ ਬੱਘੀ ਸ਼ਿਮਲੇ ਜਾ ਅਗੋਂ ਫੜੀ ਤੇ ਕਿਹਾ, ਸਾਨੂੰ ਸਾਡੇ ਸਤਿਗੁਰੂ ਰਾਮ ਸਿੰਘ ਜੀ ਦਾ ਪਤਾ ਦਿਓ ਤੇ ਜਾਂ ਉਨ੍ਹਾਂ ਦਾ ਗੁਟਕਾ, ਗੜਵਾ, ਪਉਏ, ਆਸਣ ਬਸਤਰ ਆਦਿ ਵਸਤਾਂ ਦਿਓ ਤਾਂ ਵਾਇਸਰਾਏ ਪਲ ਭਰ ਮਥੇ ਤੇ ਹੱਥ ਧਰ ਕਿਹਾ ਸੀ, ਸਾਨੂੰ ਉਨ੍ਹਾਂ ਦਾ ਕੋਈ ਪਤਾ ਨਹੀਂ । ਇਸ ਉਤਰ ਬਾਅਦ ਬਾਬੇ ਸੰਤੋਖ ਸਿੰਘ ਜੀ, ਜਿਨ੍ਹਾਂ ਦਾ ਲਿਖਤੀ ਇਤਿਹਾਸ ਸਾਡੇ ਪਾਸ ਹੈ, ਦਿਨੇ ਮਿਸਾਲ ਬਾਲ ਹਥ ਵਿਚ ਫੜ ਕਈ ਜ਼ਿਲਿਆਂ ਦੀਆਂ ਕਚਹਿਰੀਆਂ ਵਿਚ ਫਿਰਿਆ ਤੇ ਹੋਕਾ ਦਿੱਤਾ ਕਿ ਦੁਨੀਆਂ ਦੇ ਅੰਨ੍ਹੇ ਲੋਕੋ, ਓ ਸਚੇ ਪਾਤਿਸਾਹ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਆਪਣੀ ਰਜ਼ਾ ਦੇ ਮਾਲਕ ਸਚੇ ਪਾਤਿਸ਼ਾਹ ਹਨ । ਇਨ੍ਹਾਂ ਅੰਨ੍ਹੇ ਬਾਦਸ਼ਾਹਾਂ ਤੋਂ ਕਾਬੂ ਨਹੀਂ ਰਹੇ । ਨਿਕਲ ਗਏ ਹਨ । ਤੁਸੀਂ ਉਨ੍ਹਾਂ ਨੂੰ ਮੰਨੋ ਤੇ ਇਨ੍ਹਾਂ ਝੂਠ ਬੋਲਣ ਵਾਲਿਆਂ ਨੂੰ ਡੰਨੋ । ਆਪਣੇ ਦੇਸੋਂ ਕੱਢੋ । ਇਹ ਲੰਦਨ ਨੂੰ ਜਾਣ ਇਹ ਸੰਤ ਜੀ ਦਾ ਹੋਕਾ ਸੁਣ ਕਿਸੇ ਉਤਰ ਤੇ ਕੁਝ ਨਾ ਦਿੱਤਾ, ਸਗੋਂ ਉਨ੍ਹਾਂ ਨੂੰ ਛੇ ਮਹੀਨੇ ਕੈਦ ਕਰ ਦਿੱਤਾ । ਮੈਂ ਤਿਵੇਂ ਸੱਚ ਕਹਿਣੋ ਨਹੀਂ ਰੁਕ ਸਕਦਾ । ਇਨ੍ਹਾਂ ਅੰਗ੍ਰੇਜ਼ਾਂ ਤੇ ਸਿੰਘ-ਸਭਾ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਪੰਥ ਨੂੰ ਗੁੰਮ ਤੇ ਗਲਤ ਆਪਣੇ ਵਲੋਂ ਕੀਤਾ ਹੈ, ਪਰ ਇਹ ਸੱਚ, ਸੱਚ ਹੋ ਕੇ ਰਹੇਗਾ ਤੇ ਹਰ ਇਕ ਹਿੰਦ-ਵਾਸੀ ਉਸ ਸੱਚੇ ਸਤਿਗੁਰੂ ਤੇ ਉਸ ਦੇ ਪੰਥ ਨੂੰ ਸੱਚਾ ਮੰਨੇਗਾ ।

ਕਮਾਲ ਅਸਰਦਾਰ

ਆਲਮ ਜੀ ਰਾਤ ਹੱਲੇ ਦਾ ਦੀਵਾਨ ਲਾਇਆ ਤੇ ਆਸਾ ਦੀ ਵਾਰ ਦੇ ਸ਼ਬਦ ਵਾਲੇ ਸੇਵਕਾਂ

ਅਰਜ਼ ਕਰ ਅਰਦਾਸਾ ਕਰਾਇਆ। ਤਿੰਨ ਚੇਤਰ ਆਸਾ ਦੀ ਵਾਰ ਬਾਅਦ ਹਵਨ ਹੋਏ। ਦਵਾਲੇ ਵੇਦੀ ਵਿਚ ਸਾਦੇ ਬਾਣੇ ਨੰਗੇ ਮੁਖ ਪੰਜਾਂ ਜੋੜਿਆਂ ਦੇ ਅਨੰਦ ਹੋਏ। ਇਕ ਲੜਕੇ ਸਤਿਗੁਰੂ ਜੀ ਅਗੇ ਮਾਇਆ ਧਰੀ। ਸਤਿਗੁਰੂ ਜੀ ਪਰਤਾਈ ਤੇ ਉਸ ਕਿਹਾ, ਸਰਦੀ ਹੀ ਥੋੜ੍ਹੀ ਭੇਟਾ ਕੀਤੀ ਹੈ। ਸਤਿਗੁਰੂ ਜੀ ਕਿਹਾ, ਜਿਸ ਕੋਲ ਏਤਨੀ ਭੀ ਨਾ ਹੋਵੇ। ਉਹ ਤੇਰੀ ਰੀਸ ਕਿਵੇਂ ਕਰੇ ? ਅਸਾਂ ਖਰਚ ਵਾਧੂ ਰੋਕੇ ਹਨ। ਇਸ ਤਰ੍ਹਾਂ ਤੇਰੇ ਜਿਹੇ ਰੀਤ ਰੀਸ ਤੋਰਦੇ ਹਨ। ਤੇ ਮਾੜੇ ਮੁੜਦੇ ਨਹੀਂ ਤੇ ਤੰਗ ਹੁੰਦੇ ਹਨ। ਗੁਰਮੁਖਾ ! ਸਗੋਂ ਪੁਜਦਿਆਂ ਨੂੰ ਕੁਝ ਚੱਜ ਦਾ ਕੰਮ ਕਰਨਾ ਚਾਹੀਦਾ ਹੈ ਜਿਵੇਂ ਟੈਗੋਰ ਨੇ ਵਿਧਵਾ ਦਾ ਪੁਨਰ ਵਿਵਾਹ ਹਿੰਦੂਆਂ ਵਿਚ ਪ੍ਰਚੱਲਤ ਕਰਨ ਲਈ ਆਪਣੇ ਪੁੱਤਰ ਨੂੰ ਉਚੇਚੀ ਵਿਧਵਾ ਇਸਤ੍ਰੀ ਨਾਲ ਵਿਆਹ ਰਸਮ ਤੋਰੀ ਸੀ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਲਮ ਜੀ ਅਨੰਦਾਂ ਤੋਂ ਬਾਅਦ ਘੁੰਡ ਤੇ ਪੜਦੇ ਬਾਬਤ ਗੁਰਮਰਯਾਦਾ ਤੇ ਅਨੰਦ ਤੇ ਬੋਲੇ। ਦਸਿਆ ਸਹੁਰਾ ਧਰਮ ਦਾ ਪਿਤਾ ਹੁੰਦਾ ਹੈ ਤੇ ਸਤਿਗੁਰੂ ਜੀ ਸਾਧ ਸੰਗਤ ਦੇ ਸਾਹਵੇਂ ਜੋ ਧਰਮ ਰਸਮ ਕੀਤੀ ਜਾਵੇ, ਉਸ ਤੋਂ ਫੇਰ ਹੋਰ ਰਸਮ ਕਰਨੀ ਧਰਮ ਦੇ ਉਲਟ ਹੈ। ਵੇਖੋ ਏਤਨੀ ਰੌਣਕ ਤੇ ਉਤਸ਼ਾਹ ਕਿਸੇ ਘਰੋਗੇ ਸਮਾਗਮ ਤੇ ਨਹੀਂ ਹੋ ਸਕਦਾ। ਬੀਬੀ ਦਾ ਪਤੀ ਹੀ ਪਰਮੇਸ਼ਰ ਹੈ ਤੇ ਸਹੁਰਾ ਪਿਤਾ ਹੈ। ਦੂਜੇ ਵਡੇ ਛੋਟੇ ਭਰਾ ਪੁਤਰ ਹਨ। ਸਹੁਰਿਆਂ ਦੇ ਸਨਬੰਧੀ ਕੀ ਸੰਸਾਰ ਦੇ ਸਭ ਸ੍ਰਿਸ਼ਟੀ ਦੇ। ਤੇ ਸਹੁਰੇ ਘੱਗ ਸਹੀ ਧੀ ਹੀ ਨੂੰਹ ਹੁੰਦੀ ਹੈ ਕਿਉਂਕਿ ਘਰ ਜੰਮੀਆਂ ਧੀਆਂ ਤੇ ਹੋਰ ਘਰ ਦਾ ਜਾ ਕੇ ਰੂੰ ਕੱਤਣਾ ਹੈ ਤੇ ਘਰ ਵਸਾਣਾ ਹੁੰਦਾ ਹੈ। ਨੂੰਹ ਤੋਂ ਅੱਗ਼ ਤੁਰਦੀ ਬਣਦੀ ਹੈ। ਜੋ ਸਤਿਗੁਰੂ ਰਾਮ ਸਿੰਘ ਜੀ ਮਰਯਾਦਾ ਤੋਰੀ ਹੈ, ਇਹ ਨਵੀਂ ਨਹੀਂ ਤੁਸੀਂ ਤੁਲਸੀ ਰਾਮਾਇਣ ਪੜ੍ਹ ਕੇ ਵੇਖੋ, ਸੀਤਾ ਜੀ ਨੂੰ ਸਮੇਤ ਹੋਰ ਨੂੰਹਾਂ ਦੇ ਦਸਰਥ ਅਯੁਧਿਆ ਆ ਗੋਦ ਲੀਤਾ ਸੀ। ਬਧੂਪ੍ਰੇਮ ਗੋਦ ਬੈਠਾਰੀ, ਬਾਰ ਬਾਰ ਹੀਏ ਹਰਖ ਦੁਲਾਰੀ। (ਬਾਲ ਕਾਂਡ ਤੁਲਸੀ ਰਾਮਾਇਣ) ਅਰਥਾਤ ਦਸਰਥ ਜੀ ਨੇ ਨੂੰਹਾਂ ਨੂੰ ਗੋਦ ਬੈਠਾਇਆ ਤੇ ਬਾਰ ਬਾਰ ਹਿਰਦਿਉਂ ਖੁਸ਼ ਹੋ ਪਿਆਰ ਕੀਤਾ, ਧੀਆਂ ਸਮਾਨ ਮੰਨ। ਆਲਮ ਜੀ ਦੱਸਿਆ, ਸਤਿਗੁਰੂ ਪ੍ਰਤਾਪ ਸਿੰਘ ਜੀ ਉਹੋ ਮਰਯਾਦਾ ਸਮੇਂ ਦੇ ਚੱਕਰ ਪਾਰੋਂ ਜੋ ਮੁੜ ਰਲਵੀਂ ਜਹੀ ਹੋ ਗਈ ਹੈ, ਹੁਣ ਨਾਮਧਾਰੀ ਪੰਥ ਨੂੰ ਪੂਰੀ ਸੂਝ ਨਾਲ ਸੁਚੇਤ ਕਰ ਦੇਣੀ ਚਾਹੁੰਦੇ ਹਨ। ਅਤੇ ਸੰਸਾਰ ਨੂੰ ਦੱਸਣਾ ਚਾਹੁੰਦੇ ਹਨ ਕਿ ਸਾਡੀ ਅਸਲ ਪੁਰਾਤਨ ਧਰਮ ਮਰਯਾਦਾ ਇੰਜ ਹੈ। ਅਜੇ ਸਖਤੀ ਤੇ ਨਹੀਂ ਕਰਦੇ ਪਰ ਸਾਨੂੰ ਸਮਝਾ ਕੇ ਸਭ ਕਮੀਆਂ ਪੂਰੀਆਂ ਭੀ ਕਰਨੀਆਂ ਹਨ। ਇਹ ਉਨ੍ਹਾਂ ਦ੍ਰਿੜ੍ਹ ਧਾਰੀ ਹੋਈ ਹੈ। ਸੰਤ ਇੰਦਰ ਸਿੰਘ ਜੀ ਇਕ ਖਾਸ ਸੂਝ ਦੇਣ ਲਈ ਉਠੇ ਤੇ ਬੋਲੇ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਜੋ ਸਿਦਕੀ ਸਿੱਖ ਬਦੇਸ਼ੋਂ ਜਾ ਲਿਆਉਂਦੇ ਰਹੇ ਤੇ ਵਿਚ ਵਿਚ ਗੋਰਿਆਂ ਦੇ ਭੀ ਹੱਥ ਆਉਂਦੇ ਰਹੇ ਹਨ ਤੇ ਜਿਨ੍ਹਾਂ ਵਿਚ ਸਿੰਘ-ਸਭੀਆਂ ਨੇ ਅੰਗਰੇਜ਼ ਕਹੇ ਕਈ ਗਲਤ ਗਲਾਂ ਭਰੀਆਂ ਹੋਈਆਂ ਹਨ ਤੇ ਕੂਕਿਆਂ ਦੇ ਹਥੀਂ ਭੀ ਉਹੋ ਜਹੇ ਕਈ ਆਏ ਹੋਏ ਹਨ, ਸਿੰਘ-ਸਭੀਆਂ ਰਾਹੀਂ, ਜਿਨ੍ਹਾਂ ਦਾ ਮਤਲਬ ਹੈ, ਇਹ ਕੂਕੇ ਉਸ ਤਰ੍ਹਾਂ ਦੇ ਝੂਠੇ ਹੁਕਮਨਾਮੇ ਪੜ੍ਹ ਅਸਲੀ ਹੁਕਮ ਵਲੋਂ ਗੁਮਰਾਹ ਹੋਣ। ਨਾ ਸਤਿਗੁਰੂ ਰਾਮ ਸਿੰਘ ਜੀ ਨੂੰ ਪੂਰਾ ਸਤਿਗੁਰੂ ਮੰਨਣ ਤੇ ਨਾ ਉਨ੍ਹਾਂ ਦੇ ਆਉਣ ਦੀ ਉਡੀਕ ਹੀ ਰਖਣ। ਉਨ੍ਹਾਂ ਗਲਤ ਹੁਕਮਨਾਮਿਆਂ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਸਤਿਗੁਰੂ ਰਾਮ ਸਿੰਘ ਜੀ ਵਲੋਂ ਗੁਰੂ ਲਿਖਿਆ ਹੈ ਤੇ ਦਸਮ ਜੀ ਦੀ ਗੁਰਤਾ ਦਿੱਤੀ ਬਣਾਈ ਹੋਈ ਹੈ। ਉਹ ਹੁਕਮਨਾਮੇ ਟਹਿਲ ਸਿੰਘ ਇਕ ਨਾਮਧਾਰੀ ਪੰਥ ਵਿਚੋਂ ਪੱਕੇ ਛੇਕੇ ਹੋਏ ਵਲੋਂ ਛਪਵਾ ਕੇ ਵੰਡਣੇ ਚਾਹੁੰਦੇ ਹਨ ਸਿੰਘ-ਸਭੀਏ। ਭਾਈ

ਵੀਰ ਸਿੰਘ ਜੀ ਤੇ ਕਰਤਾਰ ਸਿੰਘ ਝਬਰ ਜਿਹੇ ਸਰਕਾਰੀ ਬੰਦੇ ਤੇ ਚੀਫ ਖਾਲਸੀਏ। ਅਸੀਂ ਨਾਮ-ਧਾਰੀ ਪੰਥ ਵਲੋਂ ਸਰਕਾਰ ਨੂੰ ਚੇਤੇ ਕਰਾਉਂਦੇ ਹਾਂ ਕਿ ਉਹ ਇਸ ਸ਼ਰਾਰਤ ਤੋਂ ਸਿੰਘ-ਸਭੀਆਂ ਨੂੰ ਵਰਜੇ ਤੇ ਨਾਮਧਾਰੀ ਪੰਥ ਨੂੰ ਸੌਖੇ ਕਰਦੇ ਹਾਂ, ਉਨ੍ਹਾਂ ਹੁਕਮਨਾਮਿਆਂ ਨੂੰ ਗਲਤ ਸਮਝੇ ਤੇ ਸ਼ਰਧਾ ਨਾਲ ਨਾ ਪੜ੍ਹੇ। ਇਹ ਮਤਾ ਨਾਮਧਾਰੀ ਦਰਬਾਰ ਦੇ ਇਕੱਠ ਦਾ ਪਾਸ ਕੀਤਾ ਹੋਇਆ ਸੰਤ ਜੀ ਨੇ ਸੰਗਤ ਨੂੰ ਸੁਣਾਇਆ ਤੇ ਕਿਹਾ, ਅਸੀਂ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਕੀਤੀ। ਭੈਣੀ ਸਾਹਿਬ ਦੇ ਮਤੇ ਤੇ ਅਜੇ ਤਕ ਪੱਕੇ ਹਾਂ। ਗੁਰੂ ਗ੍ਰੰਥ ਸਾਹਿਬ ਜੀ ਹੀ ਲਿਖਦੇ ਹਾਂ। ਪਰ ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਬਾਬਾ ਰਾਮ ਸਿੰਘ ਜੀ ਲਿਖਣੋਂ ਕਈ ਸਿੰਘ-ਸਭੀਏ ਕੰਨੀ ਕੁਤਰਨ ਲਗ ਪਏ ਹਨ ਕੀਤੇ ਬਚਨ ਤੋਂ ਹਿਲ ਜੇ ਇਸ ਤਰ੍ਹਾਂ ਹੀ ਉਨ੍ਹਾਂ ਵਰਤੋਂ ਕੀਤੀ ਤਾਂ ਮਜਬੂਰਨ ਸਾਨੂੰ ਭੀ ਹੋਰ ਹੋਣਾ ਪਵੇਗਾ। ਭਾਈ ਵੀਰ ਸਿੰਘ ਜੀ ਤੇ ਕਰਤਾਰ ਸਿੰਘ, ਟਹਿਲ ਸਿੰਘ ਤੇ ਗੰਡਾ ਸਿੰਘ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਸ੍ਰੀ ਬਾਬਾ ਰਾਮ ਸਿੰਘ ਜੀ ਲਿਖਣੋਂ ਪਲਟ ਅੰਗਰੇਜ਼ ਕਹੇ ਭਾਈ ਰਾਮ ਸਿੰਘ ਲਿਖਿਆ ਤੇ ਕਈਆਂ ਸੁਧ ਮਤੀਂ ਸੱਜਣਾਂ ਦੇ ਕਹੇ ਭੀ ਨਾ ਮੁੜੇ ਤੇ ਨਾਮਧਾਰੀਆਂ ਭੀ ਗੁਰੂ ਗ੍ਰੰਥ ਸਾਹਿਬ ਲਿਖਣਾ ਛਡਿਆ। ਭਾਵੇਂ ਬਾਬਾ ਭੀ ਉਨ੍ਹਾਂ ਤੋਂ ਲਿਖਿਆ ਹੀ ਜਾਂਦਾ ਰਿਹਾ ਹੈ, ਵਖੋ ਕੂਕਿਆਂ ਦੀ ਵਿਥਿਆ ਇਹ ਮੈਂ ਏਥੇ ਇਸ ਲਈ ਲਿਖਿਆ ਹੈ ਕਿ ਜੇ ਮੈਂ ਅਗਲਾ ਹਿੱਸਾ ਲਿਖਣੋਂ ਪਹਿਲਾਂ ਚੜ੍ਹ ਜਾਵਾਂ, ਤਾਂ ਇਹ ਭੁਲੇਖਾ ਗੁੰਮ ਨਾ ਰਹਿ ਜਾਵੇ ਕਿਉਂਕਿ ਮੈਂ ਧਾਰੀ ਹੋਈ ਹੈ ਨਾਮਧਾਰੀ ਪੰਥ ਬਾਬਤ ਅਸਲੀਅਤ ਦੱਸਣੀ ਹੈ।

ਸ੍ਰ: ਆਤਮਾ ਸਿੰਘ ਜੀ ਤੇ ਸੰਤ ਭੂਰੀ ਵਾਲੇ ਭੀ ਥੋੜਾ ਥੋੜਾ ਬੋਲੇ। ਵਿਦਿਆਲੇ ਦੇ ਬੱਚਿਆਂ ਭੀ ਰਾਗ ਕੀਰਤਨ ਕੀਤਾ ਸਮੇਤ ਦੋਇ ਬਾਬਿਆਂ ਦੇ। ਸਾਰਾ ਦਿਨ ਹੱਲੇ ਦੇ ਦੀਵਾਨ ਥਾਂ ਥਾਂ ਗੁਰਦੁਆਰੇ ਵਿਚ ਤੇ ਨੇੜੇ ਸਾਇਬਾਨਾਂ 'ਚ ਭੀ ਸਜੇ। ਚਾਰ ਚੇਤਰ ਅੰਮ੍ਰਿਤ ਵੇਲੇ ਤੋਂ ਸਤਿਗੁਰੂ ਜੀ ਤੇ ਸਭ ਰਾਗੀਆਂ ਜਥੇਦਾਰਾਂ ਸਮੇਤ ਆਸਾ ਦੀ ਵਾਰ ਵਿਚ ਰਲ ਕੀਰਤਨ ਕੀਤਾ। ਰਸ ਬਣੇ ਕਰ ਬਸ ਦਾ ਚੇਤਾ ਹੀ ਭੁਲ ਗਿਆ। ਇਸੇ ਰਸ ਪਾਰੋਂ ਇਸ ਨੂੰ ਵਾਰ ਕਰਕੇ ਬੋਲਦੇ ਹਨ ਅਜ ਤੱਕ। ਹਵਨ ਹੋਇਆ ਤੇ ਸਤਿਗੁਰੂ ਜੀ ਦੇ ਘੋੜਿਆਂ ਦੇ ਸੇਵਕ ਚਤਰ ਸਿੰਘ ਜੀ ਅਸ਼ਟਾਵਕਰ ਜ਼ਿਲਾ ਸਿਆਲਕੋਟ ਮਹਿਮਦਵਾਲੀ ਤੇ ਬਸੰਤ ਸਿੰਘ ਜੀ ਜੀਊਣ ਭਿੰਡਰ ਦੇ ਅਨੰਦ ਹੋਏ। ੧੦੧ ਪਾਠ ਆਦਿ ਗ੍ਰੰਥ ਸਾਹਿਬ ਦੇ ਤੇ ਅੱਠ ਦਸਮ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਏ ਗਏ। ਸੰਤ ਬਹਾਦਰ ਸਿੰਘ ਜੀ ਦੀਵਾਨ ਦੇ ਭੋਗ ਬਾਅਦ ' ਅਰਦਾਸਾ ਕੀਤਾ ਤੇ ਕੜਾਹ ਪ੍ਰਸ਼ਾਦ ਵਰਤਿਆ। ਪਰ ਚੋਖਾ ਦਿਨ ਚੜ੍ਹ ਆਇ ਕਰ ਕਿਹਾ ਗਿਆ, ਸਾਧ ਸੰਗਤ ਕੁਝ ਖਾਸ ਮਤੇ ਪਾਸ ਹੋਏ ਸੁਣ ਕੇ ਵਿਦਾ ਹੋਵੇ। ਜਲ ਛਕ ਥੋੜੇ ਚਿਰ ਨੂੰ ਫਿਰ ਏਥੇ ਹੀ ਦਰਸ਼ਨ ਦੇਵੇ ਤੇ ਸੁਣ ਕੇ ਘਰਾਂ ਨੂੰ ਜਾਵੇ। ਹੋਲਾ ਅਗੋਂ ਕਿੱਥੇ ਹੋਣਾ ਹੈ। ਨਾਮਧਾਰੀ ਦਰਬਾਰ ਦੇ ਇਕੱਠ ਵਿਚ ਪਾਸ ਹੋਏ ਮਤੇ ਸੁਣਾਏ।

(੧) ਜੋ ਸ਼ਹੀਦ ਗੰਜ ਦਾ ਲਾਹੌਰ ਝਗੜਾ ਮੁਸਲਮਾਨਾਂ ਛੇੜਿਆ ਹੈ, ਇਹ ਸਭ ਅੰਗਰੇਜ਼ ਦੀ ਸ਼ਰਾਰਤ ਹੈ। ਜੋ ਮੁਸਲਮਾਨ ਕਹਿੰਦੇ ਹਨ, ਜਿਥੇ ਇਕ ਵਾਰ ਮਸੀਤ ਬਣ ਜਾਵੇ, ਉਹ ਜਗ੍ਹਾ ਉਨ੍ਹਾਂ ਦੀ ਹੀ ਹੋ ਜਾਂਦੀ ਏ। ਅਕਾਲੀ ਤੇ ਸਿੰਘ-ਸਭਾ ਵੀ ਭਾਵੇਂ ਸਾਨੂੰ ਵੱਖ ਹੀ ਰਖਦੇ ਹਨ, ਪਰ ਜਿਵੇਂ ਜੋ ਜੋ ਸਿੰਘ ਤੇ ਬੀਬੀਆਂ ਬੱਚੇ ਏਸ ਥਾਂ ਤੁਰਕ ਰਾਜ ਸਮੇਂ ਸ਼ਹੀਦ ਕੀਤੇ ਗਏ ਸੀ,

ਉਹ ਭੀ ਸਾਂਝੇ ਸੀ ਤੇ ਹੁਣ ਭੀ ਇਹ ਮਸਲਾ ਸਾਡਾ ਸਿੱਖ ਹੋਣ ਦੇ ਨਾਤਿਉਂ ਸਾਂਝਾ ਹੈ। ਲੋੜ ਪਈ ਤੇ ਅਸੀਂ ਤੋੜ ਤੱਕ ਸਿੱਖ ਪੰਥ ਦੀ ਮਦਦ ਕਰਾਂਗੇ, ਮਰਾਂਗੇ ਕਿਉਂਕਿ ਸਾਨੂੰ ਤੇ ਪਤਾ ਹੈ, ਇਹ ਬੁਚੜਾਂ ਤੋਂ ਗਊਆਂ ਮਰਵਾਉਣ ਵਾਂਗੂ ਅੰਗਰੇਜ਼ ਦੀ ਸ਼ਰਾਰਤ ਏ। ਤੁਰਕ ਭੀ ਅੰਗਰੇਜ਼ ਦੀ ਵਡੀ ਧਿਰ ਹਨ ਇਸ ਵੇਲੇ। ਸੰਤ ਇੰਦਰ ਸਿੰਘ ਜੀ ਦੱਸਿਆ ਇਨ੍ਹਾਂ ਸ਼ਰਾਰਤੀਆਂ ਵਲ ਨਹੀਂ ਵੇਖਣਾ, ਜਿਨ੍ਹਾਂ ਮੁਕਾਬਲੇ ਤੇ ਦੀਵਾਨ ਲਾ ਗਲਤ ਇਸ਼ਤਿਹਾਰ ਕੱਢਿਆ ਹੈ। ਵਜ਼ੀਰ ਹਿੰਦ ਪ੍ਰੈਸ ਵਾਲਿਆਂ ਤੇ ਕਰਤਾਰ ਸਿੰਘ ਝਬਰ ਨੇ ਇਸ ਹੌਲੇ ਸਮੇਂ ਸ਼ੇਖੂਪੁਰੇ ਇਕ ਲਾਂਭੇ ਦੀਵਾਨ ਲਾ ਇਸ਼ਤਿਹਾਰ ਵਿਚ ਲਿਖਿਆ ਸੀ, ਅਸੀਂ ਟਹਿਲ ਸਿੰਘ ਕੂਕੇ ਤੋਂ ਪ੍ਰਾਪਤ ਹੋਏ ਹੁਕਮਨਾਮੇ ਛਾਪ ਭਾਈ ਰਾਮ ਸਿੰਘ ਦੇ ਨਾਮਧਾਰੀਆਂ ਨੂੰ ਕੀਤੇ ਹੁਕਮ ਦੱਸਾਂਗੇ। ਤੇ ਦੱਸਾਂਗੇ ਉਨ੍ਹਾਂ ਦਾ ਗੁਰੂ ਗ੍ਰੰਥ ਸਾਹਿਬ ਜੀ ਬਾਰੇ ਕੀ ਨਿਸਚਾ ਤੇ ਹੁਕਮ ਹੈ। ਤੇ ਟਹਿਲ ਸਿੰਘ ਨੂੰ ਭੀ ਆਪਣੇ ਦੀਵਾਨ ਵਿਚ ਸਤਿਗੁਰੂ ਜੀ ਤੇ ਸਾਧ ਸੰਗਤ ਦੇ ਖਿਲਾਫ ਬੋਲਣ ਦਾ ਵਕਤ ਦਿੱਤਾ। ਟਹਿਲ ਸਿੰਘ ਤੇ ਕਮੀਨਣੀ ਦਾ ਪੁੱਤਰ ਸੀ ਤੇ ਇਹ ਲੋਕ ਉਸ ਨੂੰ ਮਰਵਾ ਆਪ ਕੂਕਿਆਂ ਦੇ ਮੇਲੇ ਦੀ ਬੇਰਸੀ ਕਰਨੀ ਚਾਹੁੰਦੇ ਸੀ, ਪਰ ਸਤਿਗੁਰੂ ਜੀ ਪੰਥ ਨੂੰ ਸ਼ਾਂਤ ਦਿੱਤੀ ਰਖੀ ਸੀ।

(੨) ਜੋ ਟੀਕਾ ਕੀਤਾ ਜਾਂਦਾ ਏ ਉਹ ਨਾਮਧਾਰੀ ਅਸੂਲ ਦੇ ਖਿਲਾਫ ਹੈ। ਉਹ ਨਾ ਲਾਇਆ ਜਾਵੇ। ਇਸ ਮਤੇ ਦੀ ਸ੍ਰ : ਲਛਮਣ ਸਿੰਘ ਤੇ ਸ੍ਰ : ਆਤਮਾ ਸਿੰਘ ਪੋੜ੍ਹਤਾ ਕੀਤੀ ਤੇ ਸਰਬ-ਸੰਮਤੀ ਨਾਲ ਪਾਸ ਹੋਏ ਮਤੇ ਦਾ ਜੈਕਾਰਾ ਗਜਾਇਆ ਗਿਆ।

(੩) ਸ੍ਰ : ਅਰਬੇਲ ਸਿੰਘ ੧੦੯ ਚੱਕ ਬਾਰ ਲਾਇਲਪੁਰ ਵਾਲਿਆਂ ਮਤਾ ਪੇਸ਼ ਕੀਤਾ ਕਿ ਜੋ ਜ਼ਮੀਨ ਭੈਣੀ ਸਾਹਿਬ ਦੇ ਲੰਗਰ ਦੇ ਨਾਮ ਕਿਸੇ ਜ਼ਿਲੇ ਵਿਚੋਂ ਕੋਈ ਸਿੱਖ ਲਵਾਣੀ ਚਾਹਵੇ, ਸਰਕਾਰ ਰੋਕ ਨਾ ਪਾਵੇ। ਇਸ ਦੀ ਪ੍ਰੋੜ੍ਹਤਾ ਸ੍ਰ : ਕੇਹਰ ਸਿੰਘ ਜੀ ਮਾਨ ਕੀਤੀ। ਤੇ ਸ੍ਰ : ਆਤਮਾ ਸਿੰਘ ਜੀ, ਸ੍ਰ : ਕੇਸਰ ਸਿੰਘ ਜੀ ਚਵਿੰਡੇ ਬਾਜਵੇ ਵਾਲਿਆਂ, ਸ੍ਰ : ਦਲੀਪ ਸਿੰਘ ਜੀ, ਸ਼ਾਮ ਸਿੰਘ ਜੀ ਮਾਨਾਂਵਾਲੀਆਂ ਇਸ ਤੇ ਤਕਰੀਰਾਂ ਭੀ ਕੀਤੀਆਂ ਤੇ ਇਹ ਮਤਾ ਭੀ ਸਰਬ ਸੰਮਤੀ ਨਾਲ ਪਾਸ ਹੋਇਆ। ਉਸ ਸਮੇਂ ਦੂਜੇ ਜ਼ਿਲੇ ਜ਼ਮੀਨ ਦੇ ਲੈ ਨਹੀਂ ਸੀ ਸਕਦਾ।

(੪) ਗੁਰੂ ਗ੍ਰੰਥ ਸਾਹਿਬ ਲਈ ਅਡਰਾ ਅਸਥਾਨ ਹੋਵੇ।* ਤੇ ਉਸ ਜਗ੍ਹਾ ਚਰਨ ਧੋਤੇ ਬਿਨਾ ਕੋਈ ਨਾ ਜਾਵੇ। ਉਸ ਦੇ ਬੂਹੇ ਤੇ ਧਰਮਸਾਲਾ ਹੀ ਲਿਖਿਆ ਜਾਵੇ ਕਿਉਂਕਿ ਗੁਰਦੁਆਰਾ ਤਾਂ ਉਹ ਹੁੰਦਾ ਹੈ ਜਿਥੇ ਗੁਰੂ ਜੀ ਦੇਹਧਾਰੀ ਨਿਵਾਸ ਕਰਨ, ਚਰਨ ਪਾਉਣ ਜਾਂ ਕੋਈ ਚੋਜ ਕੌਤਕ ਕਰਨ।

(੫) ਭਾਵੇਂ ਨਾਮਧਾਰੀ ਅਸੂਲ ਬਾਲ ਜਨਮੇ ਨੂੰ ਦੁਧੀ ਦੇਣ ਤੋਂ ਪਹਿਲਾਂ ਹੀ ਭਜਨ ਦਿੱਤਾ ਜਾਂਦਾ ਹੈ, ਪਰ ਪੰਜ ਸੱਤ ਸਾਲ ਦੇ ਹੋਂਦੇ ਬੱਚੇ ਨੂੰ ਜ਼ਰੂਰ ਸ੍ਰੇਸ਼ਟ ਸਾਧੂ ਤੋਂ ਭਜਨ ਦਵਾਇਆ ਜਾਵੇ। ਇਹ ਰੀਤ ਭਾਵੇਂ ਪ੍ਰਚੱਲਤ ਤੇ ਹੈ, ਪਰ ਮੱਧਮ ਜਹੀ ਹੈ। ਜ਼ਰੂਰੀ ਕੀਤੀ ਜਾਵੇ। ਤਾਕਿ ਬੱਚਾ

---

* ਸਤਿਗੁਰੂ ਜੀ ਭੈਣੀ ਸਾਹਿਬ ਰਾਮਸਰੋਂ ਚੜ੍ਹਦੇ ਗੋਲ ਮੰਦਰ ਵਿਚ ਛੱਤ ਵਿਚ ਪਾਠ ਕਰਨ ਜੋਗ ਜਗ੍ਹਾ ਬਣਾਈ ਤੇ ਗ੍ਰੰਥ ਸਾਹਿਬ ਪਾਠ ਜੋਗ ਉਚੇਚਾ ਰਖਿਆ ਸੀ, ਇਸ ਸਮੇਂ ਹੀ।

ਵਡਾ ਹੋ ਕੇ ਉਸ ਸਾਧ ਦੀ ਸੇਵਾ ਸਿੰਭਾਣ ਕਰ ਸਕੇ ਤੇ ਹੋਰ ਸੋਝੀ ਉਸ ਤੋਂ ਪ੍ਰਾਪਤ ਕਰ ਸਕੇ। ਸ੍ਰ: ਕੇਹਰ ਸਿੰਘ ਜੀ ਇਸ ਮਤੇ ਦੀ ਪ੍ਰੋੜ੍ਹਤਾ ਕੀਤੀ ਤੇ ਸਰਬ ਸੰਮਤੀ ਨਾਲ ਪਾਸ ਹੋ ਜੈਕਾਰਾ ਬੁਲਾਇਆ ਗਿਆ।

## *ਨਿਕਟੀ ਹੋਇ ਦਿਖਾਵੈ*

ਸਤਿਗੁਰੂ ਜੀ ਸਾਹਵੇਂ ਸਤ ਮਾਰਗ ਦਾ ਉਚਾ ਉਪਦੇਸ਼ ਤੇ ਏਸ ਹੋਲੇ ਮਹੱਲੇ ਦਾ ਰਸ ਮਾਣ ਦਿਆਲ ਸਿੰਘ ਆਦੋਂ ਨੂੰ ਇਕ ਸਾਖੀ ਯਾਦ ਆਈ ਤੇ ਉਸ ਹੱਥ ਜੋੜ ਅਰਜ਼ ਕੀਤੀ, ਸਾਧ ਸੰਗਤ ਜੀ, ਮੈਂ ਤੇ ਘਸੋਟਾ ਸਿੰਘ ਏਸੇ ਹੋਲੇ ਲਈ ਮਾਂਹ ਲੈਣ ਦੜਪੇ ਗਏ। ਪ੍ਰਤਾਪ ਸਿੰਘ ਕਲੇਰਾਂ ਦੇ ਮਸਤਾਨੇ ਮੇਲਾ ਕੀਤਾ ਸੀ, ਓਥੇ ਅਸੀਂ ਗਏ।†

ਚਾੜ੍ਹਭਟੀ ਦੇ ਬਾਬਾ ਮੀਹਾਂ ਸਿੰਘ ਜੀ ਨੇ ਸਾਨੂੰ ਆਪਣੇ ਨਾਲ ਵਰਤੀ ਸੁਣਾਈ ਸੀ ਕਿ ਮੈਨੂੰ ਅਚਾਨਕ ਸਤਿਗੁਰੂ ਰਾਮ ਸਿੰਘ ਜੀ ਚੀਨੀ ਤੇ ਚੜ੍ਹ, ਆ ਖੇਤ ਬੰਨੇ ਦਰਸ਼ਨ ਦਿਤਾ ਸੀ। ਮੈਂ ਦਰਸ਼ਨ ਕਰ ਮੋਹਿਆ ਗਿਆ ਤੇ ਉਹ ਚੀਨੀ ਦੁੜਾ ਲੈ ਗਏ ਤੇ ਕਹਿ ਗਏ, ਜੇ ਮੈਨੂੰ ਮਿਲਣਾ ਈ ਤਾਂ ਭੈਣੀ ਸਾਹਿਬ ਆ। ਮੈਂ ਭੈਣੀ ਸਾਹਿਬ ਜਾ ਚਰਨੀਂ ਲਗਾ। ਸਤਿਗੁਰੂ ਜੀ ਭਜਨ ਦਿੱਤਾ। ਮੈਂ ਅਰਜ਼ ਕੀਤੀ, ਮੈਂ ਘਰ ਜਾ ਕੇ ਫੇਰ ਕੁਟੰਬ ਜਿਹਾ ਹੀ ਨਾ ਹੋ ਜਾਵਾਂ। ਸਤਿਗੁਰੂ ਜੀ ਹੁਕਮ ਕੀਤਾ, ਸੁਧ ਕਿਰਤ ਕਰੀਂ ਤੇ ਅੰਦਰੋਂ ਚੇਤੇ ਰਖੀਂ ਮੈਨੂੰ ਮੈਂ ਤੈਨੂੰ ਨਾ ਭੁਲਾਵਾਂਗਾ। ਬਾਬਾ ਜੀ ਦੱਸਿਆ, ਮੈਂ ਨਗਰ ਆ ਕੇ ਭਜਨ ਤੇ ਸੁਧ ਕਿਰਤ ਕਰਦਾ ਰਿਹਾ। ਕੁਝ ਚਿਰ ਸੋਹਣੇ ਰੰਗ ਸਵਾਦ ਵਿਚ ਲੰਘਿਆ। ਮੇਰੀ ਕਪਾਹ ਗਵਾਂਢੀ ਰਾਤ ਚੁਗ ਲੈਂਦੇ. ਲੋਕ ਕਹਿੰਦੇ ਤੂੰ ਉਨ੍ਹਾਂ ਦੀ ਚੁਗ। ਮੈਂ ਸਤਿਗੁਰੂ ਜੀ ਅਗੇ ਅੰਦਰੋਂ ਅਰਜ਼ ਕਰਦਾ ਇਨ੍ਹਾਂ ਨੂੰ ਸੁਮੱਤ ਦੇਹ ਤੇ ਗੁਆਂਢੀਆਂ ਨੂੰ ਵੀ ਕਿਹਾ, ਤੁਸੀਂ ਮੇਰੀ ਕਪਾਹ ਤੇ ਨਹੀਂ ਚੁਗਦੇ? ਉਹ ਮੁਕਰ ਗਏ। ਅੰਤ ਮੈਂ ਲੋਕਾਂ ਕਹੇ ਰਾਤ ਉਨ੍ਹਾਂ ਦੀ ਕਪਾਹ ਜਾ ਚੁਗਣ ਲਗਾ। ਪਰ ਅੰਦਰੋਂ ਅਵਾਜ਼ਾ ਆਵੇ, ਤੂੰ ਸਤਿਗੁਰੂ ਜੀ ਕੋਲ ਮੰਨਿਆ ਸੀ, ਮੈਂ ਸੁਧ ਕਿਰਤ ਰਖਾਂਗਾ। ਮੈਥੋਂ ਤੇ ਨਹੀਂ ਸੁਧ ਰਹੀ ਹੁਣ ਸਤਿਗੁਰੂ ਜੀ ਹਨ ਜੇ ਮੇਰੀ ਪੱਤ ਰਖਣ। ਮੱਤ ਫੜਿਆ ਨਾ ਜਾਵਾਂ ਬਾਬੇ ਦਸਿਆ ਓਵੇਂ ਹੀ ਸਤਿਗੁਰੂ ਜੀ ਚੀਨੀ ਤੇ ਚੜ੍ਹੇ ਕਪਾਹ ਦੇ ਬੰਨੇ ਤੇ ਆ ਖੜੇ। ਮੈਂ ਚਾਨਣਾ ਜਿਹਾ ਹੋਇਆ ਵੇਖ ਸੰਘਣੀ ਤਲੀ ਵਿਚ ਲੁਕਿਆ ਤਾਂ ਅਵਾਜ਼ ਦੇ ਕਿਹੋ ਨੇ, ਮੈਂ ਤੈਨੂੰ ਦੇਖ ਕੇ ਹੀ ਏਡੀ ਦੂਰੋਂ ਆਇਆ ਹਾਂ। ਤੂੰ ਖੇਤ ਵਿਚੋਂ ਨਿਕਲ ਆ। ਜੇ ਕੋਈ ਵੇਖੇ, ਮੱਤ ਕਹਵੇ, ਦੇਖ ਗੁਰੂ ਕਾ ਸਿਖ ਚੋਰੀ ਕਰਦਾ ਏ, ਮੈਨੂੰ ਉਲਾਂਭਾ ਆਵੇ। ਮੈਂ ਚਰਨੀਂ ਲਗਾ ਤੇ ਅਰਜ਼ ਕੀਤੀ, ਸੱਚੇ ਪਾਤਿਸ਼ਾਹ! ਜਿਵੇਂ ਪਹਿਲਾ ਨਜ਼ਾਰਾ ਤੇ ਤਰਾਰਾ ਸਿਖ ਨੂੰ ਸਵਾਦ ਭਰਿਆ ਹੁੰਦਾ ਹੈ ਤੇ ਆਉਂਦਾ ਹੈ, ਉਹ ਫੇਰ ਕਿਉਂ ਨਹੀਂ ਰਹਿੰਦਾ ਤਾਂ ਸਤਿਗੁਰੂ ਜੀ ਬਚਨ ਕੀਤਾ ਸੀ, ਪਹਿਲਾਂ ਪਿਆਰ ਗੁਰੂ ਵਲੋਂ ਹੁੰਦਾ ਹੈ, ਜਿਵੇਂ ਕੁਦਰਤੀ ਜਵਾਨੀ ਵਿਚ ਸੁਤੇ ਇਕ ਅਮਲ ਹੁੰਦਾ ਹੈ, ਪਰ ਬਾਅਦ ਸਿੱਖ ਦੀ

---

† ਇਹ ਪ੍ਰਤਾਪ ਸਿੰਘ ਜੀ ਮਸਤਾਨੇ ਇਕੱਲੇ ਹੀ ਸਾਰੀ ਸਾਰੀ ਰਾਤ ਸ਼ਬਦ ਪੜ੍ਹਦੇ ਰਹਿੰਦੇ ਸੀ। ਇਨ੍ਹਾਂ ਆਪਣੀ ਸਿੱਖਣੀ ਛੋਟੇ ਭਰਾ ਪੰਜਾਬ ਸਿੰਘ ਨੂੰ ਅਰਦਾਸਾ ਕਰ ਦਿੱਤੀ ਸੀ ਤੇ ਆਪ ਓਸੇ ਰਸ ਵਿਚ ਓਵੇਂ ਮਸਤ ਰਹਿ ਨਿਭੇ ਸੀ।

ਮੰਗ ਤੇ ਅਰਾਧਨਾ ਤੇ ਉਹ ਮਸਾਂ ਹੀ ਸਵਾਦ ਲਭਦਾ ਏ ਜੇ ਗੁਰੂ ਮਿਹਰ ਕਰੇ'। ਇਹ ਵਾਰਤਾ ਸੁਣਾ ਬਾਬਾ ਮੀਹਾਂ ਸਿੰਘ ਜੀ ਵੈਰਾਗੀ ਹੋ ਗਏ ਸੀ ਤੇ ਅਸੀਂ ਮਾਂਹ ਲੈ ਏਧਰ ਮੁੜੇ ਸਾਂ। ਮੈਂ ਸਾਧ ਸੰਗਤ ਅਗੇ ਅਰਜ਼ ਕਰਦਾ ਹਾਂ, ਮੈਨੂੰ ਭੀ ਅਗੇ ਕਦੇ ਨਜ਼ਾਰਾ ਹੋਇਆ ਸੀ, ਤੇ ਤਰਾਰਾ ਆਇਆ ਸੀ, ਹੁਣ ਕਿੱਥੇ ਗਿਆ ਹੈ, ਮੈਨੂੰ ਉਤਰ ਮਿਲੇ।

ਨੋਟ ਸੰਤ ਮੰਗਲ ਸਿੰਘ ਜੀ ਅਰਸ਼ੀ-ਫਰਿਸ਼ਤਾ ਜੀ ਨੇ ਸਤਿਗੁਰੂ ਜੀ ਤੋਂ ਹੁਕਮ ਲੈ ਉਤਰ ਦਿਤਾ, ਕਿ ਇਸ ਦਾ ਉਤਰ ਤਾਂ ਸਤਿਗੁਰੂ ਜੀ ਦੇ ਬਾਬੇ ਮੀਹਾਂ ਸਿੰਘ ਨਾਲ ਕੀਤੇ ਬਚਨ ਵਿਚ ਹੀ ਹੈ। ਪਿਹਲੀ ਵਾਰ ਦਾ ਨਜ਼ਾਰਾ ਕੁਦਰਤੀ ਹੁੰਦਾ ਹੈ ਤੇ ਬਾਅਦ ਸਿੱਖ ਦੀ ਮੰਗ ਤੇ ਗੁਰੂ ਕੀ ਦਯਾ ਨਾਲ ਹੀ ਮਿਲਦਾ ਹੈ। ਕਿਸੇ ਠੀਕ ਹੀ ਕਿਹਾ ਹੈ, 'ਇਬਤਦਾਏ ਇਸ਼ਕ ਕਾ ਮਜ਼ਾ ਗੁਜ਼ਰ ਗਿਆ, ਕਿਸ਼ਤੀ ਮੇਰੀ ਡਬੋਂ ਕੇ ਵੋਹ ਦਰਿਆ ਉਤਰ ਗਿਆ। ਵੋਹ ਨਾਖੁਦਾ ਜੋ ਡੂਬਤੇ ਹੈਂ ਤਾਰਤਾ ਸਦਾ। ਗਰ ਵੋਹ ਹੀ ਕਰੇ ਕਰਮ ਤੋ ਦੇ ਵੋਹ ਹੀ ਮਜ਼ਾ।' ਸ਼ੁਰੂ ਵਿਚ ਸ਼ਰਧਾ ਪੂਰੀ ਹੁੰਦੀ ਹੈ ਬਾਦ ਵਿਚ ਸੌਖੇ ਹੋਣ ਲਗਾਦੇ ਪਰ ਸ਼ਰਧਾ ਹਲਕੀ ਪੈ ਜਾਂਦੀ ਹੈ

ਸੰਤ ਮੰਗਲ ਸਿੰਘ ਜੀ ਕਿਹਾ, ਮੈਨੂੰ ਭੀ ਉਸ ਬਾਬੇ ਇਹ ਸਾਖੀ ਇਕ ਵਾਰ ਸੁਣਾਈ ਸੀ ਤੇ ਦੱਸਿਆ ਸੀ ਸਵੇਰੇ ਉਸ ਖੇਤ ਵਾਲਿਆਂ ਖੇਤ ਬੰਨੇ ਘੋੜੀ ਦੇ ਪੈੜ ਵੇਖ ਤੇ ਕਪਾਹ ਚੁਗੀ ਦੀ ਢੇਰੀ ਲਗੀ ਵੇਖ ਕਿਹਾ, ਜਿਹੜਾ ਸਾਨੂੰ ਇਹ ਚੋਰ ਦੱਸੇ, ਤੇ ਘੋੜੀ ਦਾ ਖੁਰਾ ਦੱਸੇ ਉਸ ਦੇ ਆਖੇ ਅਸੀਂ ਗੁਨਾਹੀਂ ਨੂੰ ਕੁਝ ਨਾ ਕਹਾਂਗੇ ਤੇ ਘੋੜੀ ਵਾਲੇ ਨੂੰ ਮਿਲ ਉਸ ਦਾ ਅਹਿਸਾਨ ਕੀਤੇ ਦਾ ਧੰਨਵਾਦ ਕਰਾਂਗੇ। ਬਾਬੇ ਦੱਸਿਆ ਸੀ, ਮੈਂ ਹੱਥ ਜੋੜ ਸਾਰੀ ਵਾਰਤਾ ਦੱਸੀ। ਉਹ ਭੈਣੀ ਸਾਹਿਬ ਗਏ ਤੇ ਸਿੱਖ ਹੋ ਗਏ। ਹੁਣ ਮੇਰੇ ਨਾਲੋਂ ਉਹ ਚੜ੍ਹਦੇ ਕੂਕੇ ਹਨ।

ਸਤਿਗੁਰੂ ਜੀ ਸਿਆਲਕੋਟ ਦੇ ਜ਼ਿਲੇ ਦੇ ਸੁਧਾਰ ਲਈ ਤਲਹਾੜੇ ਦੇ ਸ਼ਾਹ ਦੀ ਅਰਜ਼ ਮੰਨ ਅਗਲੇ ਸਾਲ ਦਾ ਹੋਲਾ ਹੋਣਾ ਤਲਹਾੜੇ ਸਾਧ ਸੰਗਤ ਨੂੰ ਦੱਸਿਆ। ੧੯੯੪ ਬਿਕ੍ਰਮੀ ਦੇ ਹੋਲੇ ਦਾ ਭੋਗ ਪਿਆ। ੧੯੯੫ ਦਾ ਹੋਲਾ ਤਲਹਾੜੇ ਗਿਆ।

ਜਦੋਂ ਗੁਰੂ ਮਿਲਦਾ ਸ਼ੁਰੂ ਵਿਚ ਸੇਵਕ ਦੀ ਸ਼ਰਧਾ ਜਗਾਨ ਵਾਸਤੇ ਆਪ ਦੀ ਸ਼ਕਤ ਦਿਖਾਕੇ ਸ਼ਰਧਾ ਪੂਰੀ (ਅਗੇ ਤੀਸਰਾ ਹਿੱਸਾ ਪੜ੍ਹੋ) ਕਰਨ ਵਾਸਤੇ ਕੋਈ ਚਮਤਕਾਰ ਦਿਖੇਂਦਾ ਹੈ - ਬਾਦ ਵਿਚ ਸਿਖ ਆਪਦੇ ਵੀਚਾਰਾਂ ਪੂਰ ਸ਼ੰਕਿਆਂ ਨੂੰ ਅਣਡਿਠ ਰਖਕੇ ਕਰਨੀ ਹੁੰਦੀ ਹੈ।। ਓਹ ਸੌਖੇ ਗੁਰ ਜਸ ਪੜ੍ਹ ਸੁਣਕੇ ਦੂਰ ਹੁੰਦੇ ਹੋਣ।। ਇਸੇ ਕਰਕੇ ਇਤਹਾਸ ਔਰ ਕਥਾ - ਭਾਣੇ ਦੇ ਬਚਨ ਸਿਖ ਦਿਨ ਵਿਚ ਦੋ ਦਫਾ ਕਰੇ ਜੇਕਰ ਇਕ ਦਫਾ ਵੀ ਨਾਂਹੀ ਕਰਦਾ ਤਾਂ ਸ਼ਰਧਾ ਹਲਕੀ ਪੈ ਜਾਂਦੀ ਹੈ।।